ਅਰਥ ਬੋਧ



# ਸ੍ਰੀ ਗੁਰੂ ਗ੍ਰੰਥ ਸਾਹਿਬ

## ਭਾਗ ਨੌਵਾਂ

ਡਾ. ਰਤਨ ਸਿੰਘ ਜੱਗੀ

# ਅਰਥ - ਬੋਧ
# ਸ੍ਰੀ ਗੁਰੂ ਗ੍ਰੰਥ ਸਾਹਿਬ

## ਭਾਗ ਚੌਥਾ

ਡਾ. ਰਤਨ ਸਿੰਘ ਜੱਗੀ



ਆਰਸੀ ਪਬਲਿਸ਼ਰਜ਼
ਦਿੱਲੀ

# ARTH - BODH
# SHRI GURU GRANTH SAHIB (Punjabi)

PART - IV

*by*

*DR. RATTAN SINGH JAGGI*

M.A. (Pbi. & Hindi), J.D., Ph.D., D.Litt.

Punjabi Sahit Shiromani

*Assisted by*

Dr. Gursharan Kaur Jaggi

M.A. (Pbi. & Hindi), Ph.D., D. Litt.

Principal, Govt. College for Girls, Patiala

ARSEE PUBLISHERS, CHANDNI CHOWK, DELHI-110 006



ISBN : 978-81-8299-144-6



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼,
ਪਲਈਅਰ ਗਾਰਡਨ ਮਾਰਕੀਟ, ਚਾਂਦਨੀ ਚੌਂਕ, ਦਿੱਲੀ-6
ਫੋਨ : 23280657, 65966481

ਛਾਪਕ : ਆਰਸੀ ਪ੍ਰਿੰਟਿੰਗ ਏਜੰਸੀ
ਚਾਂਦਨੀ ਚੌਂਕ, ਦਿੱਲੀ-6
[ਸੈਟਿੰਗ] ਜੇ. ਐਮ. ਕੰਪਿਊਟਰਸ, ਫੈਕਟਰੀ ਏਰੀਆ,
ਪਟਿਆਲਾ, ਫੋਨ : 2360222

ਮੁੱਲ : 650.00 ਰੁਪਏ

ਸ੍ਰੀ ਗੁਰੂ ਗ੍ਰੰਥ ਸਾਹਿਬ

ਦੀ

ਗੁਰ - ਗੱਦੀ - ਸਥਾਪਨਾ

ਦੀ

ਤੀਜੀ ਸ਼ਤਾਬਦੀ

ਨੂੰ

ਸਮਰਪਿਤ

# ਬੇਨਤੀ

ਗੁਰਬਾਣੀ ਅਤੇ ਸਿੱਖ ਧਰਮ-ਗ੍ਰੰਥਾਂ ਦੇ ਅਧਿਐਨ ਵਲ ਮੈਂ ਸੰਨ 1958 ਤੋਂ ਰੁਚਿਤ ਹਾਂ। ਪੀ-ਐਚ.ਡੀ. ਅਤੇ ਡੀ.ਲਿਟ ਦੀਆਂ ਡਿਗਰੀਆਂ ਦੇ ਵਿਸ਼ੇ ਵੀ ਕ੍ਰਮਵਾਰ ਦਸਮ ਗ੍ਰੰਥ ਅਤੇ ਗੁਰੂ ਨਾਨਕ ਬਾਣੀ ਨਾਲ ਸੰਬੰਧਿਤ ਰਖੇ ਸਨ। ਇਸੇ ਬਿਰਤੀ ਅਧੀਨ ਸੰਨ 2000 ਵਿਚ ਦਸਮ ਗ੍ਰੰਥ ਦਾ ਟੀਕਾ ਪ੍ਰਕਾਸ਼ਿਤ ਕੀਤਾ ਅਤੇ ਪਿਛਲੇ ਕਈ ਦਹਾਕਿਆਂ ਦੌਰਾਨ ਇਕੱਠੀ ਕੀਤੀ ਸਾਮਗ੍ਰੀ ਦੇ ਆਧਾਰ 'ਤੇ 'ਗੁਰੂ ਗ੍ਰੰਥ ਵਿਸ਼ਵਕੋਸ਼' ਅਤੇ 'ਸਿੱਖ ਪੰਥ ਵਿਸ਼ਵਕੋਸ਼' ਲੋਕ ਅਰਪਿਤ ਕੀਤੇ।

ਜਨਵਰੀ 2002 ਵਿਚ ਪੰਜਾਬੀ ਯੂਨੀਵਰਸਿਟੀ ਵਲੋਂ ਮੈਨੂੰ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਾਜੈਕਟ ਡਾਇਰੈਕਟਰ ਨਿਯੁਕਤ ਕੀਤਾ ਗਿਆ, ਤਾਂ ਜੋ ਲਗਭਗ 27 ਵਰ੍ਹਿਆਂ ਤੋਂ ਰੁਕੇ ਚਲੇ ਆ ਰਹੇ ਕੰਮ ਨੂੰ ਫਿਰ ਤੋਂ ਅਗੇ ਤੋਰਿਆ ਜਾਏ। ਇਹ ਕਾਰਜ-ਭਾਰ ਸੰਭਾਲਣ 'ਤੇ ਗੁਰਬਾਣੀ ਵਿਚ ਵਰਤੀ ਸ਼ਬਦਾਵਲੀ ਦੇ ਸਹੀ ਪਰੀਪੇਖ ਵਿਚ ਅਰਥ ਨਿਰਧਾਰਿਤ ਕਰਨ ਦੀ ਸਮਸਿਆ ਨਾਲ ਜੂਝਣਾ ਪਿਆ। ਇਸ ਸੰਬੰਧੀ ਪਹਿਲਾਂ ਉਪਲਬਧ ਸਾਮਗ੍ਰੀ ਨੂੰ ਵਾਚਣਾ ਜ਼ਰੂਰੀ ਸੀ, ਪਰ ਪੂਰਵ-ਵਰਤੀ ਟੀਕਾਕਾਰਾਂ ਅਤੇ ਵਿਆਖਿਆਕਾਰਾਂ ਦੀਆਂ ਅਰਥ-ਗਤ ਆਪਣੀਆਂ ਹੀ ਧਾਰਣਾਵਾਂ ਅਤੇ ਸੀਮਾਵਾਂ ਸਨ, ਜਿਨ੍ਹਾਂ ਕਰਕੇ ਧਾਰਮਿਕ ਸੰਕਲਪਾਂ ਅਤੇ ਰਹੱਸਵਾਦੀ ਅਨੁਭੂਤੀਆਂ ਦੇ ਮਰਮ ਨੂੰ ਸਮਝਣਾ ਔਖਾ ਸੀ। ਇਸ ਲਈ ਮੇਰੇ ਮਨ ਵਿਚ ਬਾਣੀ ਦੇ ਅਰਥ ਸਮਝਣ ਲਈ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨ ਦਾ ਵਿਚਾਰ ਪੈਦਾ ਹੋਇਆ। ਹਰ ਰੋਜ਼ ਇਕ ਪੰਨੇ ਦਾ ਟੀਕਾ ਕਰਨਾ ਸ਼ੁਰੂ ਕੀਤਾ, ਉਸੇ ਨਿਰੰਤਰ ਸਾਧਨਾ ਦਾ ਸਾਕਾਰ ਰੂਪ ਆਪ ਦੇ ਸਾਹਮਣੇ ਹੈ।

ਗੁਰਬਾਣੀ ਅਨੁਭੂਤ ਸੱਚ ਦਾ ਕਾਵਿਕ ਪ੍ਰਗਟਾਵਾ ਹੈ। ਵਿਆਕਰਣ, ਭਾਸ਼ਾ-ਸ਼ਾਸਤ੍ਰ, ਛੰਦ-ਵਿਧਾਨ ਅਤੇ ਰਾਗਾਂ ਦੇ ਨਿਯਮ ਬਾਣੀ ਉਪਰ ਲਾਗੂ ਨਹੀਂ ਕੀਤੇ ਜਾ ਸਕਦੇ। ਇਸ ਲਈ ਅਨੁਭਵੀ ਵਿਦਵਾਨਾਂ, ਸੰਤ ਮਹਾਪੁਰਸ਼ਾਂ ਅਤੇ ਟਕਸਾਲੀ ਵਿਦਵਾਨਾਂ ਦੀ ਸਹਾਇਤਾ ਲਏ ਬਿਨਾ ਕੰਮ ਨਹੀਂ ਚਲਦਾ। ਅਰਥ ਕਰਨ ਵਿਚ ਸਹਾਇਤਾ ਲਈ ਮੈਨੂੰ ਅਨੇਕ ਵਿਦਵਾਨਾਂ ਨੇ ਨਿਵਾਜਿਆ ਜਿਨ੍ਹਾਂ ਦਾ ਮੈਂ ਸੱਚੇ ਦਿਲੋਂ ਧੰਨਵਾਦੀ ਹਾਂ। ਪਰਮਾਤਮਾ ਦੀ ਅਪਾਰ ਕ੍ਰਿਪਾ ਨਾਲ ਹੀ ਇਹ ਮਹਾਨ ਕਾਰਜ ਸਿਰੇ ਚੜ੍ਹਿਆ ਹੈ, ਮੇਰਾ ਉਦਮ ਤਾਂ ਨਿਮਿਤ-ਮਾਤ੍ਰ ਹੈ— *ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ।* ਗਲਤੀਆਂ ਲਈ ਪ੍ਰਭੂ ਬਖ਼ਸ਼ਣਹਾਰ ਹੈ।

'ਆਰਸੀ ਪਬਲਿਸ਼ਰਜ਼' ਦੇ ਮਾਲਕ ਸ. ਗੁਰਬਚਨ ਸਿੰਘ ਦਾ ਰਿਣੀ ਹਾਂ ਜਿਨ੍ਹਾਂ ਨੇ ਇਸ ਟੀਕੇ ਦੇ ਪ੍ਰਕਾਸ਼ਨ ਦੀ ਵਿਵਸਥਾ ਕੀਤੀ ਹੈ। ਪਿਆਰੇ ਅਜ਼ੀਜ਼ ਅਨਿਲ ਕੁਮਾਰ ਨੇ ਟਾਈਪ ਸੈਟਿੰਗ ਵਿਚ ਨਿਸ਼ਕਾਮ ਯੋਗਦਾਨ ਪਾਇਆ ਹੈ, ਉਸ ਲਈ ਉਸ ਦਾ ਧੰਨਵਾਦੀ ਹਾਂ। ਆਪਣੀ ਸਾਥਣ ਦੇ ਸਿਦਕ ਅਤੇ ਸਹਾਇਤਾ ਤੋਂ ਬਿਨਾ ਇਹ ਕੰਮ ਸਿਰੇ ਚੜ੍ਹਨਾ ਸਰਲ ਨਹੀਂ ਸੀ। ਉਨ੍ਹਾਂ ਦਾ ਧੰਨਵਾਦ ਕਿਵੇਂ ਕਰਾਂ, ਅਸਲੋਂ ਇਹ ਤਾਂ ਉਨ੍ਹਾਂ ਦਾ ਆਪਣਾ ਹੀ ਕੰਮ ਹੈ।

ਅੰਤ ਵਿਚ ਬੜੇ ਅਦਬ ਨਾਲ ਸਹਿਰਦ ਪਾਠਕਾਂ ਨੂੰ ਅਰਪਿਤ ਕਰਨ ਦੀ ਆਗਿਆ ਲੈਂਦਾ ਹਾਂ।

4193, ਅਰਬਨ ਅਸਟੇਟ
ਫੇਜ਼ II, ਪਟਿਆਲਾ

ਰਤਨ ਸਿੰਘ ਜੱਗੀ

# ਤਤਕਰਾ

(ਰਾਗਾਂ ਦਾ)


| | ਪੰਨਾ ਟੀਕਾ/ਗੁ.ਗ੍ਰੰ. | | ਪੰਨਾ ਟੀਕਾ/ਗੁ.ਗ੍ਰੰ. |
|---|---|---|---|
| **ਭਾਗ ਪਹਿਲਾ** | | ਰਾਗੁ ਮਾਲੀ ਗਉੜਾ | 1194/੯੮੪ |
| ਜਪੁ | 1/੧ | ਰਾਗੁ ਮਾਰੂ | 1200/੯੮੯ |
| ਸੋ ਦਰੁ | 14/੮ | ਰਾਗੁ ਤੁਖਾਰੀ | 1341/੧੧੦੭ |
| ਸੋ ਪੁਰਖੁ | 17/੧੦ | ਰਾਗੁ ਕੇਦਾਰਾ | 1355/੧੧੧੮ |
| ਸੋਹਿਲਾ | 19/੧੨ | ਰਾਗੁ ਭੈਰਉ | 1362/੧੧੨੫ |
| ਸਿਰੀ ਰਾਗੁ | 22/੧੪ | **ਭਾਗ ਪੰਜਵਾਂ** | |
| ਰਾਗੁ ਮਾਝ | 134/੯੪ | ਰਾਗੁ ਬਸੰਤੁ | 1410/੧੧੬੮ |
| ਰਾਗੁ ਗਉੜੀ | 212/੧੫੧ | ਰਾਗੁ ਸਾਰਗ | 1444/੧੧੯੭ |
| **ਭਾਗ ਦੂਜਾ** | | ਰਾਗੁ ਮਲਾਰ | 1513/੧੨੫੪ |
| ਰਾਗੁ ਗਉੜੀ (ਬਾਵਨ ਅਖਰੀ) | 335/੨੫੦ | ਰਾਗੁ ਕਾਨੜਾ | 1560/੧੨੯੪ |
| ਰਾਗੁ ਆਸਾ | 454/੩੪੭ | ਰਾਗੁ ਕਲਿਆਨ | 1588/੧੩੧੯ |
| ਰਾਗੁ ਗੂਜਰੀ | 628/੪੮੯ | ਰਾਗੁ ਪ੍ਰਭਾਤੀ | 1597/੧੩੨੭ |
| ਰਾਗੁ ਦੇਵਗੰਧਾਰੀ | 672/੫੨੭ | ਰਾਗੁ ਜੈਜਾਵੰਤੀ | 1627/੧੩੫੨ |
| ਰਾਗੁ ਬਿਹਾਗੜਾ | 683/੫੩੭ | ਸਲੋਕ ਸਹਸਕ੍ਰਿਤੀ ਮ ੧ | 1628/੧੩੫੩ |
| **ਭਾਗ ਤੀਜਾ** | | ਸਲੋਕ ਸਹਸਕ੍ਰਿਤੀ ਮ ੫ | 1628/੧੩੫੩ |
| ਰਾਗੁ ਵਡਹੰਸੁ | 705/੫੫੭ | ਮਹਲਾ ੫ ਗਾਥਾ | 1636/੧੩੬੦ |
| ਰਾਗੁ ਸੋਰਠਿ | 748/੫੯੫ | ਫੁਨਹੇ ਮਹਲਾ ੫ | 1638/੧੩੬੧ |
| ਰਾਗੁ ਧਨਾਸਰੀ | 822/੬੬੦ | ਚਉਬੋਲੇ ਮਹਲਾ ੫ | 1641/੧੩੬੩ |
| ਰਾਗੁ ਜੈਤਸਰੀ | 861/੬੯੬ | ਸਲੋਕ ਭਗਤ ਕਬੀਰ ਜੀਉ ਕੇ | 1642/੧੩੬੪ |
| ਰਾਗੁ ਟੋਡੀ | 878/੭੧੧ | ਸਲੋਕ ਸੇਖ ਫਰੀਦ ਕੇ | 1658/੧੩੭੭ |
| ਰਾਗੁ ਬੈਰਾੜੀ | 887/੭੧੯ | ਸਵਯੇ ਸ੍ਰੀ ਮੁਖ ਬਾਕ ਮ ੫ | 1668/੧੩੮੫ |
| ਰਾਗੁ ਤਿਲੰਗ | 889/੭੨੧ | ਸਲੋਕ ਵਾਰਾਂ ਤੇ ਵਧੀਕ | 1697/੧੪੧੦ |
| ਰਾਗੁ ਸੂਹੀ | 897/੭੨੮ | ਸਲੋਕ ਮਹਲਾ ੯ | 1717/੧੪੨੬ |
| ਰਾਗੁ ਬਿਲਾਵਲੁ | 974/੭੯੫ | ਮੁੰਦਾਵਣੀ ਮਹਲਾ ੫ | 1720/੧੪੨੯ |
| ਰਾਗੁ ਗੋਂਡ | 1047/੮੫੯ | ਰਾਗਮਾਲਾ | 1721/੧੪੨੯ |
| **ਭਾਗ ਚੌਥਾ** | | ਅਰਥਾਵਲੀ | |
| ਰਾਗੁ ਰਾਮਕਲੀ | 1065/੮੭੬ | | |
| ਰਾਗੁ ਨਟ ਨਾਰਾਇਨ | 1184/੯੭੫ | | |

## ਅਰਥ ਪੜ੍ਹਨ ਸੰਬੰਧੀ ਕੁਝ ਸੰਕੇਤ

* ਗੁਰਬਾਣੀ ਦਾ ਪਾਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' (ਅੱਠਵਾਂ ਸੰਸਕਰਣ) ਅਨੁਸਾਰ ਰਖਿਆ ਹੈ।
* ਗੁਰਬਾਣੀ-ਪਾਠ ਦੇ ਬਿਲਕੁਲ ਸਾਹਮਣੇ ਅਰਥ ਦਿੱਤੇ ਹਨ।
* ਅਰਥਾਂ ਦਾ ਕ੍ਰਮ ਤੁਕਾਂ, ਪਦਿਆਂ, ਸ਼ਲੋਕਾਂ ਆਦਿ ਅਨੁਸਾਰੀ ਹੈ।
* ਅਰਥ ਸਰਲ ਅਤੇ ਸਪੱਸ਼ਟ ਰੂਪ ਵਿਚ ਲਿਖੇ ਹਨ ਤਾਂ ਜੋ ਗੁਰਬਾਣੀ ਦੀ ਭਾਵਨਾ ਦਾ ਬੋਧ ਤੁਰਤ ਸੰਭਵ ਹੋ ਜਾਏ।
* ਅਰਥਾਂ ਵਿਚ ਵਰਤੀਆਂ ਬਰੈਕਟਾਂ ਦੋ ਤਰ੍ਹਾਂ ਦੀਆਂ ਲੋੜਾਂ ਨੂੰ ਪੂਰਾ ਕਰਦੀਆਂ ਹਨ—
  - ੳ) ਬਰੈਕਟਾਂ ਅੰਦਰਲੇ ਸਾਧਾਰਣ ਟਾਈਪ ਵਾਲੇ ਸ਼ਬਦ ਮੇਰੇ ਵਲੋਂ ਪ੍ਰਸੰਗ-ਪੂਰਤੀ, ਵਾਕ-ਪੂਰਤੀ ਅਤੇ ਅਰਥ-ਸਪੱਸ਼ਟਤਾ ਲਈ ਲਿਖੇ ਹਨ।
  - ਅ) ਬਰੈਕਟਾਂ ਅੰਦਰਲੇ ਟੇਢੇ ਟਾਈਪ ਵਾਲੇ ਸ਼ਬਦ ਮੂਲ ਬਾਣੀ ਦੇ ਹਨ, ਜਿਨ੍ਹਾਂ ਦੇ ਅਰਥ ਉਨ੍ਹਾਂ ਤੋਂ ਪਹਿਲਾਂ ਲਿਖੇ ਹਨ।
* ਆਮ ਆਉਣ ਵਾਲੇ ਸੰਕਲਪਿਤ ਸ਼ਬਦਾਂ ਦੇ ਬਾਰ ਬਾਰ ਅਰਥ ਕਰਨ ਨਾਲੋਂ ਉਨ੍ਹਾਂ ਦੀ ਅੰਤ ਉਤੇ *ਅਰਥਾਵਲੀ* ਦੇ ਦਿੱਤੀ ਹੈ।
* ਅੰਗ੍ਰੇਜ਼ੀ ਅੰਕਾਂ ਵਾਲੇ ਪੰਨੇ ਟੀਕੇ ਦੇ ਹਨ ਅਤੇ ਗੁਰਮੁਖੀ ਅੰਕਾਂ ਵਾਲੇ ਪੰਨੇ ਗੁਰੂ ਗ੍ਰੰਥ ਸਾਹਿਬ ਦੇ ਹਨ।

# ਤਤਕਰਾ


| | ਪੰਨਾ ਟੀਕਾ/ਗੁ.ਗ੍ਰੰ. |
|---|---|
| **ਰਾਗੁ ਰਾਮਕਲੀ** | |
| *(ਮਹਲਾ ੧)* | |
| ਕੋਈ ਪੜਤਾ ਸਹਸਾਕਿਰਤਾ | 1065/੯੭੬ |
| ਸਰਬ ਜੋਤਿ ਤੇਰੀ | 1065/੯੭੬ |
| ਜਿਤੁ ਦਰਿ ਵਸਹਿ | 1065/੯੭੭ |
| ਸੁਰਤਿ ਸਬਦੁ ਸਾਖੀ | 1066/੯੭੭ |
| ਸੁਣਿ ਮਾਛਿੰਦ੍ਰਾ ਨਾਨਕੁ ਬੋਲੈ | 1066/੯੭੭ |
| ਹਮ ਡੋਲਤ ਬੇੜੀ ਪਾਪ | 1067/੯੭੮ |
| ਸੁਰਤੀ ਸੁਰਤਿ ਰਲਾਈਐ | 1067/੯੭੮ |
| ਤੁਧਨੋ ਨਿਵਣੁ ਮੰਨਣੁ | 1067/੯੭੮ |
| ਸਾਗਰ ਮਹਿ ਬੂੰਦ | 1068/੯੭੮ |
| ਜਾ ਹਰਿ ਪ੍ਰਭਿ ਕਿਰਪਾ | 1068/੯੭੯ |
| ਛਾਦਨੁ ਭੋਜਨੁ ਮਾਗਤੁ | 1069/੯੭੯ |
| *(ਮਹਲਾ ੩)* | |
| ਸਤਜੁਗਿ ਸਚੁ ਕਹੈ ਸਭੁ | 1069/੯੮੦ |
| *(ਮਹਲਾ ੪)* | |
| ਜੇ ਵਡ ਭਾਗੁ ਹੋਵਹਿ ਵਡਭਾਗੀ | 1070/੯੮੦ |
| ਰਾਮ ਜਨਾ ਮਿਲਿ | 1070/੯੮੦ |
| ਹਰਿ ਕੇ ਸਖਾ ਸਾਧ ਜਨ | 1070/੯੮੧ |
| ਜੇ ਵਡ ਭਾਗ ਹੋਵਹਿ | 1071/੯੮੧ |
| ਸਤਗੁਰ ਦਇਆ | 1071/੯੮੨ |
| ਸਤਗੁਰੁ ਦਾਤਾ ਵਡਾ | 1071/੯੮੨ |
| *(ਮਹਲਾ ੫)* | |
| ਕਿਰਪਾ ਕਰਹੁ ਦੀਨ | 1072/੯੮੨ |
| ਪਵਹੁ ਚਰਣਾ ਤਲਿ | 1072/੯੮੩ |
| ਆਵਤ ਹਰਖ ਨ ਜਾਵਤ | 1073/੯੮੩ |
| ਤ੍ਰੈ ਗੁਣ ਰਹਤ ਰਹੈ ਨਿਰਾਰੀ | 1073/੯੮੩ |
| ਅੰਗੀਕਾਰੁ ਕੀਆ ਪ੍ਰਭਿ | 1073/੯੮੪ |
| ਤੂ ਦਾਨਾ ਤੂ ਅਬਿਚਲੁ | 1074/੯੮੪ |
| ਕਰ ਕਰਿ ਤਾਲ ਪਖਾਵਜੁ | 1074/੯੮੪ |
| ਓਅੰਕਾਰਿ ਏਕ ਧੁਨਿ | 1074/੯੮੫ |
| ਕੋਈ ਬੋਲੈ ਰਾਮ ਰਾਮ | 1075/੯੮੫ |
| ਪਵਨੈ ਮਹਿ ਪਵਨੁ | 1075/੯੮੫ |
| ਜਪਿ ਗੋਬਿੰਦ ਗੋਪਾਲ | 1076/੯੮੫ |
| ਚਾਰਿ ਪੁਕਾਰਹਿ ਨਾ ਤੂ | 1076/੯੮੬ |
| ਤਾਗਾ ਕਰਿ ਕੈ ਲਾਈ | 1076/੯੮੬ |
| ਕਰਨ ਕਰਾਵਨ ਸੋਈ | 1077/੯੮੬ |
| ਸੇਵਕੁ ਲਾਇਓ ਅਪੁਨੀ | 1077/੯੮੭ |
| ਤਨ ਤੇ ਛੁਟਕੀ ਅਪਨੀ | 1077/੯੮੭ |
| ਮੁਖ ਤੇ ਪੜਤਾ ਟੀਕਾ | 1078/੯੮੮ |
| ਕੋਟਿ ਬਿਘਨ ਨਹੀ | 1078/੯੮੮ |
| ਦੋਸੁ ਨ ਦੀਜੈ ਕਾਹੂ ਲੋਗ | 1079/੯੮੮ |
| ਪੰਚ ਸਬਦ ਤਹ ਪੂਰਨ | 1079/੯੮੮ |
| ਭੇਟਤ ਸੰਗਿ ਪਾਰਬ੍ਰਹਮੁ | 1079/੯੮੯ |
| ਤੇਰੈ ਕਾਜਿ ਨ ਗ੍ਰਿਹੁ | 1080/੯੮੯ |
| ਸਿੰਚਹਿ ਦਰਬੁ ਦੇਹਿ | 1080/੯੮੯ |
| ਕਰਿ ਸੰਜੋਗੁ ਬਨਾਈ | 1081/੯੯੦ |
| ਜੋ ਕਿਛੁ ਕਰੈ ਸੋਈ ਸੁਖੁ | 1081/੯੯੦ |
| ਕੋਟਿ ਜਾਪ ਤਾਪ ਬਿਸ੍ਰਾਮ | 1081/੯੯੦ |
| ਬੀਜ ਮੰਤ੍ਰੁ ਹਰਿ ਕੀਰਤਨੁ | 1082/੯੯੧ |
| ਸੰਤ ਕੈ ਸੰਗਿ ਰਾਮ ਰੰਗ | 1082/੯੯੧ |
| ਗਹੁ ਕਰਿ ਪਕਰੀ | 1082/੯੯੧ |
| ਆਤਮ ਰਾਮੁ ਸਰਬ | 1083/੯੯੨ |
| ਦੀਨੋ ਨਾਮੁ ਕੀਓ ਪਵਿਤ੍ਰੁ | 1083/੯੯੨ |
| ਕਉਡੀ ਬਦਲੈ | 1084/੯੯੨ |
| ਰੈਣਿ ਦਿਨਸੁ ਜਪਉ | 1084/੯੯੩ |
| ਤੇਰੀ ਸਰਣਿ ਪੂਰੇ ਗੁਰਦੇਵ | 1084/੯੯੩ |
| ਰਤਨ ਜਵੇਹਰ ਨਾਮ | 1085/੯੯੩ |

| | |
|---|---|
| ਮਹਿਮਾ ਨ ਜਾਨਹਿ ਬੇਦ | 1085/੮੯੪ |
| ਕਿਛਹੂ ਕਾਜੁ ਨ ਕੀਓ | 1085/੮੯੪ |
| ਰਾਖਨਹਾਰ ਦਇਆਲ | 1086/੮੯੪ |
| ਸਗਲ ਸਿਆਨਪ ਛਾਡਿ | 1086/੮੯੫ |
| ਹੋਵੈ ਸੋਈ ਭਲ ਮਾਨੁ | 1086/੮੯੫ |
| ਦੁਲਭ ਦੇਹ ਸਵਾਰਿ | 1087/੮੯੫ |
| ਜਿਸ ਕੀ ਤਿਸ ਕੀ ਕਰਿ | 1087/੮੯੬ |
| ਮਨ ਮਾਹਿ ਜਾਪਿ | 1088/੮੯੬ |
| ਬਿਰਥਾ ਭਰਵਾਸਾ ਲੋਕ | 1088/੮੯੬ |
| ਕਾਰਨ ਕਰਨ ਕਰੀਮ | 1088/੮੯੬ |
| ਕੋਟਿ ਜਨਮ ਕੇ ਬਿਨਸੇ | 1089/੮੯੭ |
| ਦਰਸਨ ਕਉ ਜਾਈਐ | 1089/੮੯੭ |
| ਕਿਸੁ ਭਰਵਾਸੈ ਬਿਚਰਹਿ | 1089/੮੯੮ |
| ਇਹ ਲੋਕੇ ਸੁਖੁ ਪਾਇਆ | 1090/੮੯੮ |
| ਗਊ ਕਉ ਚਾਰੇ ਸਾਰਦੂਲੁ | 1090/੮੯੮ |
| ਪੰਚ ਸਿੰਘ ਰਾਖੇ ਪ੍ਰਭਿ | 1091/੮੯੯ |
| ਨਾ ਤਨੁ ਤੇਰਾ ਨਾ ਮਨੁ | 1091/੮੯੯ |
| ਰਾਜਾ ਰਾਮ ਕੀ ਸਰਣਾਇ | 1091/੮੯੯ |
| ਈਂਧਨ ਤੇ ਬੈਸੰਤਰੁ ਭਾਗੈ | 1092/੯੦੦ |
| ਜੋ ਤਿਸੁ ਭਾਵੈ ਸੋ ਥੀਆ | 1092/੯੦੦ |
| ਐਸਾ ਪੂਰਾ ਗੁਰਦੇਉ | 1093/੯੦੦ |
| ਗਾਵਹੁ ਰਾਮ ਕੇ ਗੁਣ | 1093/੯੦੧ |
| ਗੁਰੁ ਪੂਰਾ ਮੇਰਾ ਗੁਰੁ | 1093/੯੦੧ |
| ਨਰਨਰਹ ਨਮਸਕਾਰੰ | 1093/੯੦੧ |
| ਰੂਪ ਰੰਗ ਸੁਗੰਧ ਭੋਗ | 1094/੯੦੧ |
| *(ਮਹਲਾ ੯)* | |
| ਰੇ ਮਨ ਓਟ ਲੇਹੁ ਹਰਿ ਨਾਮਾ | 1094/੯੦੧ |
| ਸਾਧੋ ਕਉਨ ਜੁਗਤਿ | 1094/੯੦੨ |
| ਪ੍ਰਾਨੀ ਨਾਰਾਇਨ ਸੁਧਿ | 1094/੯੦੨ |
| *(ਮਹਲਾ ੧ ਅਸਟਪਦੀਆ)* | |
| ਸੋਈ ਚੰਦੁ ਚੜਹਿ ਸੇ ਤਾਰੇ | 1095/੯੦੨ |
| ਜਗੁ ਪਰਬੋਧਹਿ ਮੜੀ | 1096/੯੦੩ |
| ਖਟੁ ਮਟੁ ਦੇਹੀ ਮਨੁ | 1096/੯੦੩ |
| ਸਾਹਾ ਗਣਹਿ ਨ ਕਰਹਿ | 1097/੯੦੪ |
| ਹਠੁ ਨਿਗ੍ਰਹੁ ਕਰਿ ਕਾਇਆ | 1098/੯੦੫ |
| ਅੰਤਰਿ ਉਤਭੁਜੁ ਅਵਰੁ | 1099/੯੦੫ |
| ਜਿਉ ਆਇਆ ਤਿਉ | 1099/੯੦੬ |
| ਜਤੁ ਸਤੁ ਸੰਜਮੁ ਸਾਚੁ | 1100/੯੦੭ |
| ਅਉਹਠਿ ਹਸਤ ਮੜੀ | 1101/੯੦੭ |
| *(ਅਸਟਪਦੀਆ ਮਹਲਾ ੩)* | |
| ਸਰਮੈ ਦੀਆ ਮੁੰਦ੍ਰਾ ਕੰਨੀ | 1102/੯੦੮ |
| ਭਗਤਿ ਖਜਾਨਾ ਗੁਰਮੁਖਿ | 1103/੯੦੯ |
| ਹਰਿ ਕੀ ਪੂਜਾ ਦੁਲੰਭ ਹੈ | 1104/੯੧੦ |
| ਹਮ ਕੁਚਲ ਕੁਚੀਲ ਅਤਿ | 1105/੯੧੦ |
| ਨਾਮੁ ਖਜਾਨਾ ਗੁਰ ਤੇ | 1106/੯੧੧ |
| *(ਅਸਟਪਦੀਆ ਮਹਲਾ ੫)* | |
| ਕਿਨਹੀ ਕੀਆ ਪਰਵਿਰਤਿ | 1107/੯੧੨ |
| ਇਸੁ ਪਾਨੀ ਤੇ ਜਿਨਿ ਤੂ | 1108/੯੧੩ |
| ਕਾਹੂ ਬਿਹਾਵੈ ਰੰਗ ਰਸ | 1108/੯੧੩ |
| ਦਾਵਾ ਅਗਨਿ ਰਹੇ ਹਰਿ | 1109/੯੧੪ |
| ਜੀਅ ਜੰਤ ਸਭਿ ਪੇਖੀਅਹਿ | 1109/੯੧੫ |
| ਦਰਸਨੁ ਭੇਟਤ ਪਾਪ | 1110/੯੧੫ |
| ਸਿਖਹੁ ਸਬਦਿ ਪਿਆਰਹੋ | 1111/੯੧੬ |
| ਮਨ ਬਚ ਕ੍ਰਮਿ ਰਾਮ ਨਾਮੁ | 1111/੯੧੬ |
| *(ਅਨੰਦੁ ਮਹਲਾ ੩)* | |
| ਅਨੰਦੁ ਭਇਆ ਮੇਰੀ | 1112/੯੧੭ |
| *(ਸਦੁ)* | |
| ਜਗਿ ਦਾਤਾ ਸੋਇ | 1118/੯੨੩ |
| *(ਛੰਤ ਮਹਲਾ ੫)* | |
| ਸਾਜਨੜਾ ਮੇਰਾ ਸਾਜਨੜਾ | 1120/੯੨੪ |
| ਹਰਿ ਹਰਿ ਧਿਆਇ | 1121/੯੨੫ |
| ਰੁਣ ਝੁਣੋ ਸਬਦੁ ਅਨਾਹਦੁ | 1121/੯੨੫ |
| ਚਰਲ ਕਮਲ ਸਰਣਾਗਤੀ | 1122/੯੨੬ |
| ਰਣ ਝੁੰਝਨੜਾ ਗਾਉ | 1123/੯੨੭ |
| ਕਰਿ ਬੰਦਨ ਪ੍ਰਭ ਪਾਰਬ੍ਰਹਮ | 1123/੯੨੭ |
| *(ਓਅੰਕਾਰ ਮਹਲਾ ੧)* | |
| ਓਅੰਕਾਰਿ ਬ੍ਰਹਮਾ ਉਤਪਤਿ | 1126/੯੨੯ |
| *(ਸਿਧ ਗੋਸਟਿ ਮਹਲਾ ੧)* | |
| ਸਿਧ ਸਭਾ ਕਰਿ | 1138/੯੩੮ |
| *(ਰਾਮਕਲੀ ਕੀ ਵਾਰ ਮਹਲਾ ੩)* | |

ਤਭੁਜੁ ਅਵਰੁ 1099/

ਆ ਤਿਉ 1099/

ਜਿਮੁ ਸਾਚੁ 1100/

ਸਤ ਮੜੀ 1101/

(ਅਸਟਪਦੀਆ ਮਹਲਾ ੩)

ਾ ਮੁੰਦ੍ਰਾ ਕੰਨੀ 1102/

ਾਨਾ ਗੁਰਮੁਖਿ 1103/

ਜਾ ਦੁਲੰਭ ਹੈ 1104/

ਕੁਚੀਲ ਅਤਿ 1105/

ਾ ਗੁਰ ਤੇ 1106/

(ਅਸਟਪਦੀਆ ਮਹਲਾ ੫)

ਆ ਪਰਵਿਰਤਿ 1107/

ਤੇ ਜਿਨਿ ਤੂ 1108/

ਵੈ ਰੰਗ ਰਸ 1108/

ਨਿ ਰਹੇ ਹਰਿ 1109/

ਸਭਿ ਪੇਖੀਅਹਿ 1109/

ਟਤ ਪਾਪ 1110/

ਦਿ ਪਿਆਰਹੋ 1111/

ਮਿ ਰਾਮ ਨਾਮੁ 1111/

(ਅਨੰਦੁ ਮਹਲਾ ੩)

ਇਆ ਮੇਰੀ 1112/

(ਸਦੁ)

ਸੋਇ 1118/

(ਛੰਤ ਮਹਲਾ ੫)

ਮੇਰਾ ਸਾਜਨੜਾ 1120/

ਧਿਆਇ 1121/

ਬਦੁ ਅਨਾਹਦੁ 1121/

ਲ ਸਰਣਾਗਤੀ 1122/

ੜਾ ਗਾਉ 1123/

ਪ੍ਰਭ ਪਾਰਬ੍ਰਹਮ 1123/

(ਓਅੰਕਾਰ ਮਹਲਾ ੧)

ਬ੍ਰਹਮਾ ਉਤਪਤਿ 1126/

(ਸਿਧ ਗੋਸਟਿ ਮਹਲਾ ੧)

ਕਰਿ 1138/

ਰਾਮਕਲੀ ਕੀ ਵਾਰ ਮਹਲਾ ੩)

ਸਹਜੈ ਦਾ 1149/੯੪੭

(ਰਾਮਕਲੀ ਕੀ ਵਾਰ ਮਹਲਾ ੫)

ਤਗੁਰੁ ਸੁਣੀਦਾ 1162/੯੫੭

ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ)

ਰਤਾ ਕਾਦਰੁ 1173/੯੬੬

(ਕਬੀਰ ਜੀਉ)

ਕਲਾਲਨਿ 1176/੯੬੮

ਰ ਗਿਆਨੁ 1177/੯੬੯

ਰੁ ਪਰਬਤੁ 1177/੯੬੯

ਨਉ ਦੂਤਾ ਡਾਨਉ 1178/੯੬੯

ਬੇਦੁ ਗਾਇਤ੍ਰੀ 1178/੯੭੦

ਏਕੁ ਅਨੰਤ ਡਾਰ 1178/੯੭੦

ਨ ਦਇਆ 1178/੯੭੦

ਜ ਸਿਰਜੇ 1179/੯੭੦

ਮਰਨਿ ਹੋਇ 1179/੯੭੧

ਧਨੁ ਪਾਇਆ 1180/੯੭੧

ਜੁ ਦੁਇ ਜੋਤਿ 1180/੯੭੨

ਹੁਸੀਆਰ 1180/੯੭੨

(ਨਾਮਦੇਉ ਜੀਉ)

ਕਾਗਦੁ ਕਾਟੀਲੇ 1181/੯੭੨

ਨ ਸਾਸਤ੍ਰ 1181/੯੭੨

ਹੋਤੀ ਬਾਪੁ ਨ 1181/੯੭੩

ੇ ਤਪੁ ਕਰੈ 1181/੯੭੩

(ਰਵਿਦਾਸ ਜੀਉ)

ਗੁਨੀਐ ਨਾਮੁ 1182/੯੭੩

(ਬੇਣੀ ਜੀਉ)

ਗੁਲਾ ਅਉਰ 1182/੯੭੪

## ਰਾਗੁ ਨਟ ਨਾਰਾਇਨ

(ਮਹਲਾ ੪)

ਜਪਿ ਅਹਿਨਿਸਿ 1184/੯੭੫

ਜਨ ਰਾਮੈ 1184/੯੭੫

ਜਪਿ ਹਰਿ 1184/੯੭੫

ਜਪਿ ਹਰਿ 1185/੯੭੬

ਜਪਿ ਹਰਿ 1185/੯੭੬

ਮੇਰੇ ਮਨ ਕਲਿ ਕੀਰਤਿ 1185/੯੭੬

ਮੇਰੇ ਮਨ ਸੇਵ ਸਫਲ 1186/੯੭੭

ਮਨ ਮਿਲੁ ਸੰਤਸੰਗਤਿ 1186/੯੭੭

ਕੋਈ ਆਨਿ ਸੁਨਾਵੈ ਹਰਿ 1186/੯੭੭

(ਮਹਲਾ ੫)

ਰਾਮ ਹਉ ਕਿਆ ਜਾਨਾ 1187/੯੭੮

ਉਲਾਹਨੋ ਮੈ ਕਾਹੂ ਨ 1187/੯੭੮

ਜਾ ਕਉ ਭਈ ਤੁਮਾਰੀ 1187/੯੭੮

ਅਪਨਾ ਜਨੁ ਆਪਹਿ 1188/੯੭੯

ਹਰਿ ਹਰਿ ਮਨ ਮਹਿ 1188/੯੭੯

ਚਰਨ ਕਮਲ ਸੰਗਿ 1188/੯੭੯

ਮੇਰੇ ਮਨ ਜਪੁ ਜਪਿ ਹਰਿ 1188/੯੭੯

ਮੇਰੈ ਸਰਬਸੁ ਨਾਮੁ 1188/੯੭੯

ਹਉ ਵਾਰਿ ਵਾਰਿ ਜਾਉ 1189/੯੮੦

ਕੋਊ ਹੈ ਮੇਰੋ ਸਾਜਨੁ ਮੀਤੁ 1189/੯੮੦

(ਅਸਟਪਦੀਆ ਮਹਲਾ ੪)

ਰਾਮ ਮੇਰੇ ਮਨਿ ਤਨਿ 1189/੯੮੧

ਰਾਮ ਹਮ ਪਾਥਰ 1190/੯੮੧

ਰਾਮ ਹਰਿ ਅੰਮ੍ਰਿਤ ਸਰਿ 1190/੯੮੧

ਰਾਮ ਗੁਰ ਸਰਨਿ ਪ੍ਰਭੂ 1191/੯੮੨

ਰਾਮ ਕਰਿ ਕਿਰਪਾ ਲੇਹੁ 1192/੯੮੨

ਮੇਰੇ ਮਨ ਭਜੁ ਠਾਕੁਰ 1193/੯੮੨

## ਰਾਗੁ ਮਾਲੀ ਗਉੜਾ

(ਮਹਲਾ ੪)

ਅਨਿਕ ਜਤਨ ਕਰਿ 1194/੯੮੪

ਜਪਿ ਮਨ ਰਾਮ ਨਾਮੁ 1194/੯੮੪

ਸਭਿ ਸਿਧ ਸਾਧਿਕ ਮੁਨਿ 1194/੯੮੫

ਮੇਰਾ ਮਨੁ ਰਾਮ ਨਾਮਿ 1195/੯੮੫

ਮੇਰੇ ਮਨ ਭਜੁ ਹਰਿ ਹਰਿ 1195/੯੮੫

ਮੇਰੇ ਮਨ ਹਰਿ ਭਜੁ ਸਭ 1196/੯੮੬

(ਮਹਲਾ ੫)

ਰੇ ਮਨ ਟਹਲ ਹਰਿ ਸੁਖ 1196/੯੮੬

ਰਾਮ ਨਾਮ ਕਉ ਨਮਸਕਾਰ 1196/੯੮੬

ਐਸੋ ਸਹਾਈ ਹਰਿ ਕੋ 1197/੯੮੬

ਇਹੀ ਹਮਾਰੈ ਸਫਲ 1197/੯੮੭

ਸਤਿਗੁਰੁ ਸਹਜੈ ਦਾ 1149/੯੪੭
(ਰਾਮਕਲੀ ਕੀ ਵਾਰ ਮਹਲਾ ੫)
ਜੈਸਾ ਸਤਿਗੁਰੁ ਸੁਣੀਦਾ 1162/੯੫੭
(ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ)
ਨਾਉ ਕਰਤਾ ਕਾਦਰੁ 1173/੯੬੬
(ਕਬੀਰ ਜੀਉ)
ਕਾਇਆ ਕਲਾਲਨਿ 1176/੯੬੮
ਗੁੜੁ ਕਰਿ ਗਿਆਨੁ 1177/੯੬੯
ਤੂੰ ਮੇਰੋ ਮੇਰੁ ਪਰਬਤੁ 1177/੯੬੯
ਸੰਤਾ ਮਾਨਉ ਦੂਤਾ ਡਾਨਉ 1178/੯੬੯
ਜਿਹ ਮੁਖ ਬੇਦੁ ਗਾਇਤ੍ਰੀ 1178/੯੭੦
ਤਰਵਰੁ ਏਕੁ ਅਨੰਤ ਡਾਰ 1178/੯੭੦
ਮੁੰਦ੍ਰਾ ਮੋਨਿ ਦਇਆ 1178/੯੭੦
ਕਵਨ ਕਾਜ ਸਿਰਜੇ 1179/੯੭੦
ਜਿਹ ਸਿਮਰਨਿ ਹੋਇ 1179/੯੭੧
ਬੰਧਚਿ ਬੰਧਨੁ ਪਾਇਆ 1180/੯੭੧
ਚੰਦੁ ਸੂਰਜੁ ਦੁਇ ਜੋਤਿ 1180/੯੭੨
ਦੁਨੀਆ ਹੁਸੀਆਰ 1180/੯੭੨
(ਨਾਮਦੇਉ ਜੀਉ)
ਆਨੀਲੇ ਕਾਗਦੁ ਕਾਟੀਲੇ 1181/੯੭੨
ਬੇਦ ਪੁਰਾਨ ਸਾਸਤ੍ਰ 1181/੯੭੨
ਮਾਇ ਨ ਹੋਤੀ ਬਾਪੁ ਨ 1181/੯੭੩
ਬਾਨਾਰਸੀ ਤਪੁ ਕਰੈ 1181/੯੭੩
(ਰਵਿਦਾਸ ਜੀਉ)
ਪੜੀਐ ਗੁਨੀਐ ਨਾਮੁ 1182/੯੭੩
(ਬੇਣੀ ਜੀਉ)
ਇੜਾ ਪਿੰਗੁਲਾ ਅਉਰ 1182/੯੭੪

## ਰਾਗੁ ਨਟ ਨਾਰਾਇਨ

(ਮਹਲਾ ੪)
ਮੇਰੇ ਮਨ ਜਪਿ ਅਹਿਨਿਸਿ 1184/੯੭੫
ਰਾਮ ਜਪਿ ਜਨ ਰਾਮੈ 1184/੯੭੫
ਮੇਰੇ ਮਨ ਜਪਿ ਹਰਿ 1184/੯੭੫
ਮੇਰੇ ਮਨ ਜਪਿ ਹਰਿ 1185/੯੭੬
ਮੇਰੇ ਮਨ ਜਪਿ ਹਰਿ 1185/੯੭੬
ਮੇਰੇ ਮਨ ਕਲਿ ਕੀਰਤਿ 1185/੯੭੬
ਮੇਰੇ ਮਨ ਸੇਵ ਸਫਲ 1186/੯੭੭
ਮਨ ਮਿਲੁ ਸੰਤਸੰਗਤਿ 1186/੯੭੭
ਕੋਈ ਆਨਿ ਸੁਨਾਵੈ ਹਰਿ 1186/੯੭੭
(ਮਹਲਾ ੫)
ਰਾਮ ਹਉ ਕਿਆ ਜਾਨਾ 1187/੯੭੮
ਉਲਾਹਨੋ ਮੈ ਕਾਹੂ ਨ 1187/੯੭੮
ਜਾ ਕਉ ਭਈ ਤੁਮਾਰੀ 1187/੯੭੮
ਅਪਨਾ ਜਨੁ ਆਪਹਿ 1188/੯੭੯
ਹਰਿ ਹਰਿ ਮਨ ਮਹਿ 1188/੯੭੯
ਚਰਨ ਕਮਲ ਸੰਗਿ 1188/੯੭੯
ਮੇਰੇ ਮਨ ਜਪੁ ਜਪਿ ਹਰਿ 1188/੯੭੯
ਮੇਰੈ ਸਰਬਸੁ ਨਾਮੁ 1188/੯੭੯
ਹਉ ਵਾਰਿ ਵਾਰਿ ਜਾਉ 1189/੯੮੦
ਕੋਊ ਹੈ ਮੇਰੋ ਸਾਜਨੁ ਮੀਤੁ 1189/੯੮੦
(ਅਸਟਪਦੀਆ ਮਹਲਾ ੪)
ਰਾਮ ਮੇਰੇ ਮਨਿ ਤਨਿ 1189/੯੮੧
ਰਾਮ ਹਮ ਪਾਥਰ 1190/੯੮੧
ਰਾਮ ਹਰਿ ਅੰਮ੍ਰਿਤ ਸਰਿ 1190/੯੮੧
ਰਾਮ ਗੁਰ ਸਰਨਿ ਪ੍ਰਭੂ 1191/੯੮੨
ਰਾਮ ਕਰਿ ਕਿਰਪਾ ਲੇਹੁ 1192/੯੮੨
ਮੇਰੇ ਮਨ ਭਜੁ ਠਾਕੁਰ 1193/੯੮੨

## ਰਾਗੁ ਮਾਲੀ ਗਉੜਾ

(ਮਹਲਾ ੪)
ਅਨਿਕ ਜਤਨ ਕਰਿ 1194/੯੮੪
ਜਪਿ ਮਨ ਰਾਮ ਨਾਮੁ 1194/੯੮੪
ਸਭਿ ਸਿਧ ਸਾਧਿਕ ਮੁਨਿ 1194/੯੮੫
ਮੇਰਾ ਮਨੁ ਰਾਮ ਨਾਮਿ 1195/੯੮੫
ਮੇਰੇ ਮਨ ਭਜੁ ਹਰਿ ਹਰਿ 1195/੯੮੫
ਮੇਰੇ ਮਨ ਹਰਿ ਭਜੁ ਸਭ 1196/੯੮੬
(ਮਹਲਾ ੫)
ਰੇ ਮਨ ਟਹਲ ਹਰਿ ਸੁਖ 1196/੯੮੬
ਰਾਮ ਨਾਮ ਕਉ ਨਮਸਕਾਰ 1196/੯੮੬
ਐਸੋ ਸਹਾਈ ਹਰਿ ਕੋ 1197/੯੮੬
ਇਹੀ ਹਮਾਰੈ ਸਫਲ 1197/੯੮੭

ਸਭ ਕੈ ਸੰਗੀ ਨਾਹੀ ਦੂਰਿ 1197/੯੮੭
ਹਰਿ ਸਮਰਥ ਕੀ 1198/੯੮੭
ਪ੍ਰਭ ਸਮਰਥ ਦੇਵ 1198/੯੮੮
ਮਨਿ ਤਨਿ ਬਸਿ ਰਹੇ 1198/੯੮੮

*(ਨਾਮਦੇਵ ਜੀਉ)*

ਧੰਨਿ ਧੰਨਿ ਓ ਰਾਮ ਬੇਨੁ 1198/੯੮੮
ਮੇਰੋ ਬਾਪੁ ਮਾਧਉ 1199/੯੮੮
ਸਭੈ ਘਟ ਰਾਮੁ ਬੋਲੈ 1199/੯੮੮

**ਰਾਗੁ ਮਾਰੂ**

*(ਮਹਲਾ ੧)*

ਪਿਛਹੁ ਰਾਤੀ ਸਦੜਾ 1200/੯੮੯
ਮਿਲਿ ਮਾਤ ਪਿਤਾ ਪਿੰਡੁ 1201/੯੮੯
ਕਰਣੀ ਕਾਗਦੁ ਮਨੁ 1201/੯੯੦
ਬਿਮਲ ਮਝਾਰਿ ਬਸਸਿ 1201/੯੯੦
ਸਖੀ ਸਹੇਲੀ ਗਰਬਿ 1202/੯੯੦
ਮੁਲ ਖਰੀਦੀ ਲਾਲਾ 1202/੯੯੧
ਕੋਈ ਆਖੈ ਭੂਤਨਾ ਕੋ 1202/੯੯੧
ਇਹੁ ਧਨੁ ਸਰਬ 1202/੯੯੧
ਸੂਰ ਸਰੁ ਸੋਸਿ ਲੈ 1203/੯੯੧
ਮਾਇਆ ਮੁਈ ਨ ਮਨੁ 1203/੯੯੨
ਜੋਗੀ ਜੁਗਤਿ ਨਾਮੁ 1204/੯੯੨
ਅਹਿਨਿਸਿ ਜਾਗੈ ਨੀਦ 1204/੯੯੩

*(ਮਹਲਾ ੩)*

ਜਹ ਬੈਸਾਲਹਿ ਤਹ 1205/੯੯੩
ਆਵਣ ਜਾਣਾ ਨਾ ਥੀਐ 1205/੯੯੩
ਪਿਛਲੇ ਗੁਨਹ ਬਖਸਾਇ 1206/੯੯੪
ਸਚਿ ਰਤੇ ਸੇ ਟੋਲਿ ਲਹੁ 1206/੯੯੪
ਮਾਰੂ ਤੇ ਸੀਤਲ ਕਰੇ 1206/੯੯੪

*(ਮਹਲਾ ੪)*

ਜਪਿਓ ਨਾਮੁ ਸੁਕ 1207/੯੯੫
ਸਿਧ ਸਮਾਧਿ ਜਪਿਓ 1207/੯੯੫
ਹਰਿ ਹਰਿ ਨਾਮੁ ਨਿਧਾਨੁ 1208/੯੯੬
ਹਉ ਪੂੰਜੀ ਨਾਮੁ ਦਸਾਇਦਾ 1208/੯੯੬
ਹਰਿ ਹਰਿ ਕਥਾ ਸੁਣਾਇ 1209/੯੯੬
ਹਰਿ ਭਾਉ ਲਗਾ 1209/੯੯੭
ਹਰਿ ਹਰਿ ਭਗਤਿ ਭਰੇ 1210/੯੯੭
ਹਰਿ ਹਰਿ ਨਾਮੁ ਜਪਹੁ 1210/੯੯੮

*(ਮਹਲਾ ੫)*

ਡਰਪੈ ਧਰਤਿ ਅਕਾਸੁ 1210/੯੯੮
ਪਾਂਚ ਬਰਖ ਕੋ ਅਨਾਥੁ 1211/੯੯੯
ਵਿਤ ਨਵਿਤ ਭ੍ਰਮਿਓ 1211/੯੯੯
ਕਵਨ ਥਾਨ ਧੀਰਿਓ ਹੈ 1212/੯੯੯
ਮਾਨ ਮੋਹ ਅਰੁ ਲੋਭ 1212/੧੦੦੦
ਖੁਲਿਆ ਕਰਮੁ ਕ੍ਰਿਪਾ 1212/੧੦੦੦
ਜੋ ਸਮਰਥੁ ਸਰਬ ਗੁਣ 1213/੧੦੦੦
ਅੰਤਰਜਾਮੀ ਸਭ ਬਿਧਿ 1213/੧੦੦੦
ਚਰਨ ਕਮਲ ਪ੍ਰਭ ਰਾਖੇ 1213/੧੦੦੧
ਪ੍ਰਾਨ ਸੁਖਦਾਤਾ ਜੀਅ 1213/੧੦੦੧
ਗੁਪਤੁ ਕਰਤਾ ਸੰਗਿ ਸੋ 1214/੧੦੦੧
ਬਾਹਰਿ ਢੂਢਨ ਤੇ ਛੂਟਿ 1214/੧੦੦੨
ਜਿਸਹਿ ਸਾਜਿ ਨਿਵਾਜਿਆ 1215/੧੦੦੨
ਫੂਟੋ ਆਂਡਾ ਭਰਮ ਕਾ 1215/੧੦੦੨
ਬੇਦੁ ਪੁਕਾਰੈ ਮੁਖ ਤੇ 1215/੧੦੦੩
ਕੋਟਿ ਲਾਖ ਸਰਬ ਕੋ 1216/੧੦੦੩
ਓਅੰਕਾਰਿ ਉਤਪਾਤੀ 1216/੧੦੦੩
ਮੋਹਨੀ ਮੋਹਿ ਲੀਏ ਤ੍ਰੈ ਗੁਨੀਆ 1217/੧੦੦੪
ਸਿਮਰਹੁ ਏਕੁ ਨਿਰੰਜਨ 1217/੧੦੦੪
ਕਤ ਕਉ ਡਹਕਾਵਉ 1218/੧੦੦੫
ਮੇਰਾ ਠਾਕੁਰੁ ਅਤਿ ਭਾਰਾ 1218/੧੦੦੫
ਪਤਿਤ ਉਧਾਰਨ 1219/੧੦੦੫
ਤ੍ਰਿਪਤਿ ਆਘਾਏ ਸੰਤਾ 1219/੧੦੦੬
ਛੋਡਿ ਸਗਲ ਸਿਆਣਪਾ 1219/੧੦੦੬
ਜਿਨੀ ਨਾਮੁ ਵਿਸਾਰਿਆ 1219/੧੦੦੬
ਪੁਰਖੁ ਪੂਰਨ ਸੁਖਹ 1220/੧੦੦੬
ਚਲਤ ਬੈਸਤ ਸੋਵਤ 1220/੧੦੦੬
ਤਜਿ ਆਪੁ ਬਿਨਸੀ 1220/੧੦੦੭
ਪ੍ਰਤਿਪਾਲਿ ਮਾਤਾ 1220/੧੦੦੭
ਪਤਿਤ ਪਾਵਨ ਨਾਮੁ ਜਾ ਕੋ 1220/੧੦੦੭
ਸੰਜੋਗ ਵਿਜੋਗੁ ਧੁਰਹੁ 1221/੧੦੦੭
ਵੈਦੋ ਨ ਵਾਈ ਭੈਣੋ ਨ 1221/੧੦੦੮

(ਮਹਲਾ ੯)
ਹਰਿ ਕੋ ਨਾਮੁ ਸਦਾ ਸੁਖਦਾਈ 1221/੧੦੦੮
ਅਬ ਮੈ ਕਹਾ ਕਰਉ ਰੀ 1222/੧੦੦੮
ਮਾਈ ਮੈ ਮਨ ਕੋ ਮਾਨੁ ਨ 1222/੧੦੦੮
(ਅਸਟਪਦੀਆ ਮਹਲਾ ੧)
ਬੇਦ ਪੁਰਾਣ ਕਥੇ ਸੁਣੇ 1222/੧੦੦੮
ਬਿਖੁ ਬੋਹਿਥਾ ਲਾਦਿਆ 1223/੧੦੦੯
ਸਬਦਿ ਮਰੈ ਤਾ 1224/੧੦੧੦
ਸਾਚੀ ਕਾਰ ਕਮਾਵਣੀ 1224/੧੦੧੦
ਲਾਲੈ ਗਾਰਬੁ ਛੋਡਿਆ 1225/੧੦੧੧
ਹੁਕਮੁ ਭਇਆ ਰਹਣਾ 1226/੧੦੧੨
ਮਨਮੁਖੁ ਲਹਿਰ ਘਰੁ 1227/੧੦੧੨
ਮਾਤ ਪਿਤਾ ਸੰਜੋਗਿ 1228/੧੦੧੩
(ਕਾਫੀ ਮਹਲਾ ੧)
ਆਵਉ ਵੰਞਉ ਡੁੰਮਣੀ 1229/੧੦੧੪
ਨਾ ਭੈਣਾ ਭਰਜਾਈਆ 1230/੧੦੧੫
ਨਾ ਜਾਣਾ ਮੂਰਖੁ ਹੈ ਕੋਈ 1231/੧੦੧੫
(ਅਸਟਪਦੀਆ ਮਹਲਾ ੩)
ਜਿਸ ਨੋ ਪ੍ਰੇਮੁ ਮੰਨਿ 1231/੧੦੧੬
(ਅਸਟਪਦੀਆ ਮਹਲਾ ੫)
ਲਖ ਚਉਰਾਸੀਹ ਭ੍ਰਮਤੇ 1232/੧੦੧੭
ਕਰਿ ਅਨੁਗ੍ਰਹੁ ਰਾਖਿ 1232/੧੦੧੭
ਸਸਤ੍ਰਿ ਤੀਖਣਿ ਕਾਟਿ 1233/੧੦੧੭
ਚਾਦਨਾ ਚਾਦਨੁ ਆਂਗਨਿ 1234/੧੦੧੮
ਆਉ ਜੀ ਤੂ ਆਉ ਹਮਾਰੈ 1234/੧੦੧੮
ਜੀਵਨਾ ਸਫਲ ਜੀਵਨ 1234/੧੦੧੯
(ਅੰਜੁਲੀਆ ਮਹਲਾ ੫)
ਜਿਸੁ ਗ੍ਰਿਹਿ ਬਹੁਤੁ ਤਿਸੈ 1235/੧੦੧੯
ਬਿਰਖੈ ਹੇਠਿ ਸਭਿ ਜੰਤ 1235/੧੦੧੯
(ਸੋਲਹੇ ਮਹਲਾ ੧)
ਸਾਚਾ ਸਚੁ ਸੋਈ ਅਵਰੁ 1236/੧੦੨੦
ਆਪੇ ਧਰਤੀ ਧਉਲੁ 1237/੧੦੨੧
ਦੂਜੀ ਦੁਰਮਤਿ ਅੰਨੀ 1238/੧੦੨੨
ਆਦਿ ਜੁਗਾਦੀ ਅਪਰ 1240/੧੦੨੩
ਸਾਚੈ ਮੇਲੇ ਸਬਦਿ 1241/੧੦੨੪
ਆਪੇ ਕਰਤਾ ਪੁਰਖੁ 1242/੧੦੨੫
ਕੇਤੇ ਜੁਗ ਵਰਤੇ ਗੁਬਾਰੈ 1244/੧੦੨੬
ਹਰਿ ਸਾ ਮੀਤੁ ਨਾਹੀ ਮੈ 1245/੧੦੨੭
ਅਸੁਰ ਸਘਾਰਣ ਰਾਮੁ 1246/੧੦੨੮
ਘਰਿ ਰਹੁ ਰੇ ਮਨ ਮੁਗਧ 1248/੧੦੩੦
ਸਰਣਿ ਪਰੇ ਗੁਰਦੇਵ 1249/੧੦੩੧
ਸਾਚੇ ਸਾਹਿਬੁ ਸਿਰਜਣ 1250/੧੦੩੨
ਕਾਇਆ ਨਗਰੁ ਨਗਰ 1252/੧੦੩੩
ਦਰਸਨੁ ਪਾਵਾ ਜੇ ਤੁਧੁ 1253/੧੦੩੪
ਅਰਬਦ ਨਰਬਦ ਧੁੰਧੂ 1254/੧੦੩੫
ਆਪੇ ਆਪੁ ਉਪਾਇ 1256/੧੦੩੬
ਸੁੰਨ ਕਲਾ ਅਪਰੰਪਰਿ ਧਾਰੀ 1257/੧੦੩੭
ਜਹ ਦੇਖਾ ਤਹ ਦੀਨ 1258/੧੦੩੮
ਹਰਿ ਧਨੁ ਸੰਚਹੁ ਰੇ ਜਨ 1260/੧੦੩੯
ਸਚੁ ਕਹਹੁ ਸਚੈ ਘਰਿ 1261/੧੦੪੦
ਕਾਮੁ ਕ੍ਰੋਧੁ ਪਰਹਰਿ ਪਰ 1262/੧੦੪੧
ਕੁਦਰਤਿ ਕਰਨੈਹਾਰ 1263/੧੦੪੨
(ਸੋਲਹੇ ਮਹਲਾ ੩)
ਹੁਕਮੀ ਸਹਜੇ ਸ੍ਰਿਸਟਿ 1265/੧੦੪੩
ਏਕੋ ਏਕੁ ਵਰਤੈ ਸਭੁ ਕੋਈ 1266/੧੦੪੪
ਜਗੁਜੀਵਨੁ ਸਾਚਾ ਏਕੋ 1267/੧੦੪੫
ਜੋ ਆਇਆ ਸੋ ਸਭੁ ਕੋ 1269/੧੦੪੭
ਸਚੁ ਸਾਲਾਹੀ ਗਹਿਰ 1270/੧੦੪੮
ਏਕੋ ਸੇਵੀ ਸਦਾ ਥਿਰੁ 1271/੧੦੪੯
ਸਚੈ ਸਚਾ ਤਖਤੁ ਰਚਾਇਆ 1272/੧੦੫੦
ਆਪੇ ਆਪੁ ਉਪਾਇ 1274/੧੦੫੧
ਆਪੇ ਕਰਤਾ ਸਭੁ ਜਿਸੁ 1275/੧੦੫੨
ਸੋ ਸਚੁ ਸੇਵਿਹੁ ਸਿਰਜਣਹਾਰਾ 1276/੧੦੫੩
ਸਤਿਗੁਰੁ ਸੇਵਨਿ ਸੇ ਵਡ 1278/੧੦੫੪
ਹਰਿ ਜੀਉ ਸੇਵਿਹੁ ਅਗਮ 1279/੧੦੫੫
ਮੇਰੈ ਪ੍ਰਭਿ ਸਾਚੈ ਇਕੁ ਖੇਲੁ 1280/੧੦੫੬
ਨਿਹਚਲ ਏਕੁ ਸਦਾ ਸਚੁ 1281/੧੦੫੭
ਗੁਰਮੁਖਿ ਨਾਦ ਬੇਦ 1282/੧੦੫੮
ਆਪੇ ਸ੍ਰਿਸਟਿ ਹੁਕਮਿ 1284/੧੦੫੯
ਆਦਿ ਜੁਗਾਦਿ ਦਇਆ 1285/੧੦੬੦

ਜੁਗ ਛਤੀਹ ਕੀਓ 1286/੧੦੬੧
ਹਰਿ ਜੀਉ ਦਾਤਾ ਅਗਮ 1287/੧੦੬੨
ਜੋ ਤੁਧੁ ਕਰਣਾ ਸੋ ਕਰਿ 1289/੧੦੬੩
ਕਾਇਆ ਕੰਚਨੁ ਸਬਦੁ 1290/੧੦੬੪
ਨਿਰੰਕਾਰਿ ਆਕਾਰੁ 1291/੧੦੬੫
ਅਗਮ ਅਗੋਚਰ 1292/੧੦੬੭
ਨਦਰੀ ਭਗਤਾ ਲੈਹੁ 1294/੧੦੬੮

*(ਸੋਲਹੇ ਮਹਲਾ ੪)*

ਸਚਾ ਆਪਿ ਸਵਾਰਣ 1295/੧੦੬੯
ਹਰਿ ਅਗਮ ਅਗੋਚਰੁ 1296/੧੦੭੦

*(ਸੋਲਹੇ ਮਹਲਾ ੫)*

ਕਲਾ ਉਪਾਇ ਧਰੀ ਜਿਨਿ 1297/੧੦੭੧
ਸੰਗੀ ਜੋਗੀ ਨਾਰਿ 1298/੧੦੭੨
ਕਰੈ ਅਨੰਦੁ ਅਨੰਦੀ ਮੇਰਾ 1300/੧੦੭੩
ਗੁਰੁ ਗੋਪਾਲੁ ਗੁਰੁ ਗੋਵਿੰਦਾ 1301/੧੦੭੪
ਆਦਿ ਨਿਰੰਜਨੁ ਪ੍ਰਭੁ 1302/੧੦੭੫
ਜੋ ਦੀਸੈ ਸੋ ਏਕੋ ਤੂਹੈ 1303/੧੦੭੬
ਸੁਰਤਿ ਦੇਖਿ ਨ ਭੂਲੁ 1304/੧੦੭੭
ਸਿਮਰੈ ਧਰਤੀ ਅਰੁ 1305/੧੦੭੮
ਪ੍ਰਭ ਸਮਰਥ ਸਰਬ ਸੁਖ 1306/੧੦੮੦
ਤੂ ਸਾਹਿਬੁ ਹਉ ਸੇਵਕੁ 1307/੧੦੮੧
ਅਚੁਤ ਪਾਰਬ੍ਰਹਮ 1309/੧੦੮੨
ਅਲਹ ਅਗਮ ਖੁਦਾਈ 1310/੧੦੮੩
ਪਾਰਬ੍ਰਹਮ ਸਭ ਊਚ 1311/੧੦੮੪
ਚਰਨ ਕਮਲ ਹਿਰਦੈ 1313/੧੦੮੫

*(ਮਾਰੂ ਵਾਰ ਮਹਲਾ ੩)*

ਵਿਣੁ ਗਾਹਕ ਗੁਣੁ ਵੇਚੀਐ 1314/੧੦੮੬

*(ਮਾਰੂ ਵਾਰ ਮਹਲਾ ੫)*

ਤੂ ਚਉ ਸਜਣ ਮੈਡਿਆ 1324/੧੦੯੪

*(ਕਬੀਰ ਜੀਉ)*

ਪਡੀਆ ਕਵਨ ਕੁਮਤਿ 1336/੧੧੦੨
ਬਨਹਿ ਬਸੇ ਕਿਉ ਪਾਈਐ 1336/੧੧੦੩
ਰਿਧਿ ਸਿਧਿ ਜਾ ਕਉ ਫੁਰੀ 1336/੧੧੦੩
ਉਦਕ ਸਮੁੰਦ ਸਲਲ ਕੀ 1337/੧੧੦੩
ਜਉ ਤੁਮ੍ ਮੋ ਕਉ ਦੂਰਿ 1337/੧੧੦੪
ਜਿਨਿ ਗੜ ਕੋਟਿ ਕੀਏ 1337/੧੧੦੪
ਦੇਹੀ ਗਾਵਾ ਜੀਉ ਧਰ 1337/੧੧੦੪
ਅਨਭਉ ਕਿਨੈ ਨ ਦੇਖਿਆ 1337/੧੧੦੪
ਰਾਜਨ ਕਉਨੁ ਤੁਮਾਰੈ 1338/੧੧੦੫
ਗਗਨ ਦਮਾਮਾ ਬਾਜਿਓ 1338/੧੧੦੫

*(ਨਾਮਦੇਵ ਜੀਉ)*

ਚਾਰਿ ਮੁਕਤਿ ਚਾਰੈ ਸਿਧਿ 1339/੧੧੦੫

*(ਕਬੀਰ ਜੀਉ)*

ਦੀਨੁ ਬਿਸਾਰਿਓ ਰੇ 1339/੧੧੦੫

*(ਜੈਦੇਵ ਜੀਉ)*

ਚੰਦ ਸਤ ਭੇਦਿਆ ਨਾਦ 1339/੧੧੦੬

*(ਕਬੀਰ ਜੀਉ)*

ਰਾਮੁ ਸਿਮਰੁ ਪਛੁਤਾਹਿਗਾ 1339/੧੧੦੬

*(ਰਵਿਦਾਸ ਜੀਉ)*

ਐਸੀ ਲਾਲ ਤੁਝ ਬਿਨੁ 1339/੧੧੦੬
ਸੁਖ ਸਾਗਰੁ ਸੁਰਿਤਰੁ 1340/੧੧੦੬


## ਰਾਗੁ ਤੁਖਾਰੀ


*(ਛੰਤ ਮਹਲਾ ੧)*

ਤੂ ਸੁਣਿ ਕਿਰਤ ਕਰੰਮਾ 1341/੧੧੦੭
ਪਹਿਲੈ ਪਹਰੈ ਨੈਣ 1345/੧੧੧੦
ਤਾਰਾ ਚੜਿਆ ਲੰਮਾ 1346/੧੧੧੦
ਭੋਲਾਵੜੈ ਭੁਲੀ ਭੁਲਿ 1347/੧੧੧੧
ਮੇਰੇ ਲਾਲ ਰੰਗੀਲੇ ਹਮ 1348/੧੧੧੨
ਏ ਮਨ ਮੇਰਿਆ ਤੂ ਸਮਝੁ 1349/੧੧੧੨

*(ਛੰਤ ਮਹਲਾ ੪)*

ਅੰਤਰਿ ਪਿਰੀ ਪਿਆਰੁ 1350/੧੧੧੩
ਹਰਿ ਹਰਿ ਅਗਮ ਅਗਾਧਿ 1351/੧੧੧੪
ਤੂ ਜਗਜੀਵਨੁ ਜਗਦੀਸੁ 1352/੧੧੧੫
ਨਾਵਣੁ ਪੁਰਬੁ ਅਭੀਚੁ 1352/੧੧੧੬

*(ਛੰਤ ਮਹਲਾ ੫)*

ਘੋਲਿ ਘੁਮਾਈ ਲਾਲਨਾ 1354/੧੧੧੭


## ਰਾਗੁ ਕੇਦਾਰਾ


*(ਮਹਲਾ ੪)*

ਮੇਰੇ ਮਨ ਰਾਮ ਨਾਮ 1355/੧੧੧੮
ਮੇਰੇ ਮਨ ਹਰਿ ਹਰਿ ਗੁਨ 1355/੧੧੧੮

(ਮਹਲਾ ੫)
ਮਾਈ ਸੰਤਸੰਗਿ ਜਾਗੀ 1355/੧੧੧੯
ਦੀਨ ਬਿਨਉ ਸੁਨੁ 1355/੧੧੧੯
ਸਰਨੀ ਆਇਓ ਨਾਥ 1356/੧੧੧੯
ਹਰਿ ਕੇ ਦਰਸਨ ਕੋ ਮਨਿ 1356/੧੧੧੯
ਪ੍ਰਿਅ ਕੀ ਪ੍ਰੀਤਿ ਪਿਆਰੀ 1356/੧੧੨੦
ਹਰਿ ਹਰਿ ਹਰਿ ਗੁਨ 1356/੧੧੨੦
ਹਰਿ ਬਿਨੁ ਜਨਮੁ 1357/੧੧੨੦
ਹਰਿ ਬਿਨੁ ਕੋਇ ਨ 1357/੧੧੨੦
ਬਿਸਰਤ ਨਾਹਿ ਮਨ ਤੇ 1357/੧੧੨੧
ਪ੍ਰੀਤਮੁ ਬਸਤ ਰਿਦ ਮਹਿ 1357/੧੧੨੧
ਰਸਨਾ ਰਾਮ ਰਾਮ 1357/੧੧੨੧
ਹਰਿ ਕੇ ਨਾਮ ਕੋ ਆਧਾਰੁ 1358/੧੧੨੧
ਹਰਿ ਕੇ ਨਾਮੁ ਬਿਨੁ ਧ੍ਰਿਗੁ 1358/੧੧੨੧
ਸੰਤਹ ਧੂਰਿ ਲੇ ਮੁਖਿ 1358/੧੧੨੧
ਹਰਿ ਕੋ ਨਾਮ ਕੀ ਮਨ 1358/੧੧੨੨
ਮਿਲੁ ਮੇਰੇ ਪ੍ਰੀਤਮ 1359/੧੧੨੨
(ਕਬੀਰ ਜੀਉ)
ਉਸਤਤਿ ਨਿੰਦਾ ਦੋਊ 1360/੧੧੨੩
ਕਿਨਹੀ ਬਨਜਿਆ 1360/੧੧੨੩
ਰੀ ਕਲਵਾਰਿ ਗਵਾਰਿ 1360/੧੧੨੩
ਕਾਮ ਕ੍ਰੋਧ ਤ੍ਰਿਸਨਾ ਕੇ 1361/੧੧੨੩
ਟੇਢੀ ਪਾਗ ਟੇਢੇ ਚਲੇ 1361/੧੧੨੪
ਚਾਰਿ ਦਿਨ ਅਪਨੀ 1361/੧੧੨੪
(ਰਵਿਦਾਸ ਜੀਉ)
ਖਟੁ ਕਰਮ ਕੁਲ 1361/੧੧੨੪

## ਰਾਗੁ ਭੈਰਉ

(ਮਹਲਾ ੧)
ਤੁਝ ਤੇ ਬਾਹਰਿ ਕਿਛੂ ਨ 1362/੧੧੨੫
ਗੁਰ ਕੈ ਸਬਦਿ ਤਰੇ 1362/੧੧੨੫
ਨੈਨੀ ਦ੍ਰਿਸਟਿ ਨਹੀ 1362/੧੧੨੫
ਭੂੰਡੀ ਚਾਲ ਚਰਣ ਕਰ 1363/੧੧੨੬
ਸਗਲੀ ਰੈਣਿ ਸੋਵਤ 1363/੧੧੨੬
ਗੁਰ ਕੈ ਸੰਗਿ ਰਹੈ ਦਿਨ 1364/੧੧੨੬
ਹਿਰਦੈ ਨਾਮੁ ਸਰਬ ਧਨੁ 1364/੧੧੨੭
ਜਗਨ ਹੋਮ ਪੁੰਨ ਤਪ 1364/੧੧੨੭
(ਮਹਲਾ ੩)
ਜਾਤਿ ਕਾ ਗਰਬੁ ਨ 1365/੧੧੨੭
ਜੋਗੀ ਗ੍ਰਿਹੀ ਪੰਡਿਤ 1365/੧੧੨੮
ਜਾ ਕਉ ਰਾਖੈ ਅਪਣੀ 1365/੧੧੨੮
ਮੈ ਕਾਮਣਿ ਮੇਰਾ ਕੰਤੁ 1366/੧੧੨੮
ਸੋ ਮੁਨਿ ਜਿ ਮਨ ਕੀ 1366/੧੧੨੮
ਰਾਮ ਨਾਮੁ ਜਗਤ 1366/੧੧੨੯
ਨਾਮੇ ਉਧਰੇ ਸਭਿ 1367/੧੧੨੯
ਗੋਬਿੰਦ ਪ੍ਰੀਤਿ 1367/੧੧੨੯
ਕਲਜੁਗ ਮਹਿ ਰਾਮ 1367/੧੧੨੯
ਕਲਜੁਗ ਮਹਿ ਬਹੁ 1367/੧੧੨੯
ਦੁਬਿਧਾ ਮਨਮੁਖ ਰੋਗਿ 1368/੧੧੩੦
ਮਨਮੁਖਿ ਦੁਬਿਧਾ ਸਦਾ 1368/੧੧੩੦
ਦੁਖ ਵਿਚਿ ਜੰਮੈ ਦੁਖਿ 1368/੧੧੩੦
ਸਬਦੁ ਬੀਚਾਰੇ ਸੋ ਜਨੁ 1369/੧੧੩੧
ਮਨਮੁਖ ਆਸਾ ਨਹੀ 1369/੧੧੩੧
ਕਲਿ ਮਹਿ ਪ੍ਰੇਤ ਜਿਨ੍ਹੀ 1370/੧੧੩੧
ਮਨਸਾ ਮਨਹਿ ਸਮਾਇ ਲੈ 1370/੧੧੩੨
ਬਾਝੁ ਗੁਰੂ ਜਗਤੁ 1370/੧੧੩੨
ਹਉਮੈ ਮਾਇਆ ਮੋਹਿ 1371/੧੧੩੨
ਮੇਰੀ ਪਟੀਆ ਲਿਖਹੁ 1371/੧੧੩੩
ਆਪੇ ਦੈਤ ਲਾਇ ਦਿਤੇ 1372/੧੧੩੩
(ਮਹਲਾ ੪)
ਹਰਿ ਜਨ ਸੰਤ ਕਰਿ 1372/੧੧੩੩
ਬੋਲਿ ਹਰਿ ਨਾਮੁ ਸਫਲ 1372/੧੧੩੪
ਸੁਕ੍ਰਿਤੁ ਕਰਣੀ ਸਾਰੁ 1373/੧੧੩੪
ਸਭਿ ਘਟ ਤੇਰੇ ਤੂ 1373/੧੧੩੪
ਹਰਿ ਕਾ ਸੰਤੁ ਹਰਿ ਕੀ 1373/੧੧੩੪
ਤੇ ਸਾਧੂ ਹਰਿ ਮੇਲਹੁ 1374/੧੧੩੫
ਸਤਸੰਗਤਿ ਸਾਈ ਹਰਿ 1374/੧੧੩੫
(ਮਹਲਾ ੫)
ਸਗਲੀ ਥੀਤਿ ਪਾਸਿ 1374/੧੧੩੬
ਊਠਤ ਸੁਖੀਆ ਬੈਠਤ 1375/੧੧੩੬
ਵਰਤ ਨ ਰਹਉ ਨ ਮਹ 1375/੧੧੩੬

| | | | |
|---|---|---|---|
| ਦਸ ਮਿਰਗੀ ਸਹਜੇ | 1375/੧੧੩੬ | ਤੇਰੀ ਟੇਕ ਰਹਾ ਕਲਿ | 1387/੧੧੪੭ |
| ਜੇ ਸਉ ਲੋਚਿ ਲੋਚਿ | 1375/੧੧੩੬ | ਪ੍ਰਥਮੇ ਛੋਡੀ ਪਰਾਈ | 1387/੧੧੪੭ |
| ਜੀਉ ਪ੍ਰਾਣ ਜਿਨਿ | 1376/੧੧੩੭ | ਸੁਖੁ ਨਾਹੀ ਬਹੁਤੈ ਧਨਿ | 1388/੧੧੪੭ |
| ਆਗੈ ਦਯੁ ਪਾਛੈ | 1376/੧੧੩੭ | ਗੁਰ ਮਿਲਿ ਤਿਆਗਿਓ | 1388/੧੧੪੭ |
| ਕੋਟਿ ਮਨੋਰਥ ਆਵਹਿ | 1376/੧੧੩੭ | ਸਭ ਤੇ ਊਚਾ ਜਾ ਕਾ ਨਾਉ | 1388/੧੧੪੮ |
| ਲੇਪੁ ਨ ਲਾਗੋ ਤਿਲ ਕਾ | 1376/੧੧੩੭ | ਜਿਸੁ ਸਿਮਰਤ ਮਨਿ | 1389/੧੧੪੮ |
| ਖੂਬੁ ਖੂਬੁ ਖੂਬੁ ਖੂਬੁ | 1377/੧੧੩੭ | ਲਾਜ ਮਰੈ ਜੋ ਨਾਮੁ ਨ | 1389/੧੧੪੮ |
| ਸਾਚ ਪਦਾਰਥੁ | 1377/੧੧੩੮ | ਗੁਰ ਸੁਪ੍ਰਸੰਨ ਹੋਏ ਭਉ | 1390/੧੧੪੯ |
| ਸਤਿਗੁਰ ਸੇਵਿ ਸਰਬ | 1377/੧੧੩੮ | ਕਰਣ ਕਾਰਣ ਸਮਰਥੁ | 1390/੧੧੪੯ |
| ਅਪਣੇ ਦਾਸ ਕਉ ਕੰਠਿ | 1377/੧੧੩੮ | ਮਨੁ ਤਨੁ ਰਾਤਾ ਰਾਮ | 1390/੧੧੪੯ |
| ਸ੍ਰੀਧਰ ਮੋਹਨ ਸਗਲ | 1377/੧੧੩੮ | ਨਾਮੁ ਲੈਤ ਕਿਛੁ ਬਿਘਨੁ | 1391/੧੧੫੦ |
| ਬਨ ਮਹਿ ਪੇਖਿਓ ਤ੍ਰਿਣ | 1378/੧੧੩੯ | ਆਪੇ ਸਾਸਤੁ ਆਪੇ ਬੇਦੁ | 1391/੧੧੫੦ |
| ਨਿਕਟਿ ਬੁਝੈ ਸੋ ਬੁਰਾ | 1378/੧੧੩੯ | ਭਗਤਾ ਮਨਿ ਆਨੰਦੁ | 1391/੧੧੫੦ |
| ਜਿਸੁ ਤੂ ਰਾਖਹਿ ਤਿਸੁ | 1379/੧੧੩੯ | ਭੈ ਕਉ ਭਉ ਪੜਿਆ | 1392/੧੧੫੧ |
| ਤਉ ਕੜੀਐ ਜੇ ਹੋਵੈ | 1379/੧੧੪੦ | ਪੰਚ ਮਜਮੀ ਜੋ ਪੰਚਨ | 1392/੧੧੫੧ |
| ਬਿਨੁ ਬਾਜੇ ਕੈਸੋ ਨਿਰਤਕਾਰੀ | 1379/੧੧੪੦ | ਨਿੰਦਕ ਕਉ ਫਿਟਕੇ | 1392/੧੧੫੧ |
| ਹਉਮੈ ਰੋਗੁ ਮਾਨੁਖ ਕਉ | 1380/੧੧੪੦ | ਦੁਇ ਕਰ ਜੋਰਿ ਕਰਉ | 1393/੧੧੫੨ |
| ਚੀਤਿ ਆਵੈ ਤਾਂ ਮਹਾ | 1380/੧੧੪੧ | ਸਤਿਗੁਰ ਅਪੁਨੇ ਸੁਨੀ | 1393/੧੧੫੨ |
| ਬਾਪੁ ਹਮਾਰਾ ਸਦ | 1381/੧੧੪੧ | ਪਰਤਿਪਾਲ ਪ੍ਰਭ ਕ੍ਰਿਪਾਲ | 1394/੧੧੫੩ |
| ਨਿਰਵੈਰੁ ਪੁਰਖ ਸਤਿਗੁਰ | 1381/੧੧੪੧ | *(ਅਸਟਪਦੀਆ ਮਹਲਾ ੧)* | |
| ਸਤਿਗੁਰੁ ਮੇਰਾ ਬੇਮੁਹਤਾਜੁ | 1382/੧੧੪੨ | ਆਤਮ ਮਹਿ ਰਾਮੁ ਰਾਮ | 1394/੧੧੫੩ |
| ਨਾਮੁ ਲੈਤ ਮਨੁ ਪਰਗਟੁ | 1382/੧੧੪੨ | *(ਅਸਟਪਦੀਆ ਮਹਲਾ ੩)* | |
| ਨਮਸਕਾਰ ਤਾ ਕਉ | 1382/੧੧੪੨ | ਤਿਨਿ ਕਰਤੈ ਇਕੁ | 1395/੧੧੫੪ |
| ਮੋਹਿ ਦੁਹਾਗਨਿ ਆਪਿ | 1383/੧੧੪੩ | ਗੁਰ ਸੇਵਾ ਤੇ ਅੰਮ੍ਰਿਤ | 1396/੧੧੫੫ |
| ਚਿਤਵਤ ਪਾਪ ਨ | 1383/੧੧੪੩ | *(ਅਸਟਪਦੀਆ ਮਹਲਾ ੫)* | |
| ਅਪਣੀ ਦਇਆ ਕਰੇ ਸੋ | 1383/੧੧੪੩ | ਜਿਸੁ ਨਾਮੁ ਰਿਦੈ ਸੋਈ | 1396/੧੧੫੫ |
| ਨਾਮੁ ਹਮਾਰੈ ਅੰਤਰਜਾਮੀ | 1384/੧੧੪੪ | ਕੋਟਿ ਬਿਸਨ ਕੀਨੇ ਅਵਤਾਰ | 1397/੧੧੫੬ |
| ਤੂ ਮੇਰਾ ਪਿਤਾ ਤੂਹੈ ਮੇਰਾ | 1384/੧੧੪੪ | ਸਤਿਗੁਰ ਮੋ ਕਉ ਕੀਨੋ | 1398/੧੧੫੭ |
| ਸਭ ਤੇ ਊਚ ਜਾ ਕਾ ਦਰਬਾਰੁ | 1385/੧੧੪੪ | *(ਕਬੀਰ ਜੀਉ)* | |
| ਰੋਵਨਹਾਰੀ ਰੋਜੁ ਬਨਾਇਆ | 1385/੧੧੪੫ | ਇਹੁ ਧਨੁ ਮੇਰੇ ਹਰਿ ਕੋ | 1398/੧੧੫੭ |
| ਸੰਤ ਕੀ ਨਿੰਦਾ ਜੋਨੀ | 1385/੧੧੪੫ | ਨਾਂਗੇ ਆਵਨੁ ਨਾਂਗੇ | 1399/੧੧੫੭ |
| ਨਾਮੁ ਹਮਾਰੈ ਬੇਦ ਅਰੁ | 1386/੧੧੪੫ | ਮੈਲਾ ਬ੍ਰਹਮਾ ਮੈਲਾ ਇੰਦੁ | 1399/੧੧੫੮ |
| ਨਿਰਧਨੁ ਕਉ ਤੁਮ | 1386/੧੧੪੬ | ਮਨੁ ਕਰਿ ਮਕਾ ਕਿਬਲਾ | 1399/੧੧੫੮ |
| ਸੰਤ ਮੰਡਲ ਮਹਿ ਹਰਿ | 1386/੧੧੪੬ | ਗੰਗਾ ਕੈ ਸੰਗ ਸਲਿਤਾ | 1399/੧੧੫੮ |
| ਰੋਗੁ ਕਵਨੁ ਜਾਂ ਰਾਖੈ | 1387/੧੧੪੬ | ਮਾਥੇ ਤਿਲਕੁ ਹਥਿ | 1400/੧੧੫੮ |

ਉਲਟਿ ਜਾਤਿ ਕੁਲ 1400/੧੧੫੮
ਨਿਰਧਨ ਆਦਰੁ ਕੋਈ 1400/੧੧੫੯
ਗੁਰ ਸੇਵਾ ਤੇ ਭਗਤਿ 1400/੧੧੫੯
ਸਿਵ ਕੀ ਪੁਰੀ ਬਸੈ ਬੁਧਿ 1401/੧੧੫੯
ਸੋ ਮੁਲਾਂ ਜੋ ਮਨ ਸਿਉ 1401/੧੧੫੯
ਜੋ ਪਾਥਰ ਕਉ ਕਹਤੇ 1401/੧੧੬੦
ਜਲ ਮਹਿ ਮੀਨ ਮਾਇਆ 1402/੧੧੬੦
ਜਬ ਲਗੁ ਮੇਰੀ ਮੇਰੀ 1402/੧੧੬੦
ਸਤਰਿ ਸੈਇ ਸਲਾਰ ਹੈ 1402/੧੧੬੧
ਸਭੁ ਕੋਈ ਚਲਨ ਕਹਤ 1403/੧੧੬੧
ਕਿਉ ਲੀਜੈ ਗਢੁ ਬੰਕਾ 1403/੧੧੬੧
ਗੰਗ ਗੁਸਾਇਨਿ ਗਹਿਰ 1403/੧੧੬੨
ਅਗਮ ਦ੍ਰੁਗਮ ਗੜਿ 1403/੧੧੬੨
ਕੋਟਿ ਸੂਰ ਜਾ ਕੈ 1404/੧੧੬੨

*(ਨਾਮਦੇਵ ਜੀਉ)*

ਰੇ ਜਿਹਬਾ ਕਰਉ ਸਤ ਖੰਡ 1405/੧੧੬੩
ਪਰ ਧਨ ਪਰ ਦਾਰਾ ਪਰ 1405/੧੧੬੩
ਦੂਧ ਕਟੋਰੈ ਗਡਵੈ ਪਾਨੀ 1405/੧੧੬੩
ਮੈ ਬਉਰੀ ਮੇਰਾ ਰਾਮੁ 1405/੧੧੬੪
ਕਬਹੂ ਖੀਰਿ ਖਾਡ ਘੀਉ 1406/੧੧੬੪
ਹਸਤ ਖੇਲਤ ਤੇਰੇ ਦੇਹੁਰੇ 1406/੧੧੬੪
ਜੈਸੀ ਭੂਖੇ ਪ੍ਰੀਤਿ ਅਨਾਜ 1406/੧੧੬੪
ਘਰ ਕੀ ਨਾਰਿ ਤਿਆਗੈ 1406/੧੧੬੪
ਸੰਡਾ ਮਰਕਾ ਜਾਇ 1407/੧੧੬੫
ਸੁਲਤਾਨੁ ਪੂਛੈ ਸੁਨੁ ਬੇ 1407/੧੧੬੫
ਜਉ ਗੁਰਦੇਉ ਤ ਮਿਲੈ 1408/੧੧੬੬

*(ਰਵਿਦਾਸ ਜੀਉ)*

ਬਿਨੁ ਦੇਖੇ ਉਪਜੈ ਨਹੀ ਆਸਾ 1409/੧੧੬੭

*(ਨਾਮਦੇਵ ਜੀਉ)*

ਆਉ ਕਲੰਦਰ ਕੇਸਵਾ 1409/੧੧੬੭
ਅਰਥਾਵਲੀ

ਰਾਮਕਲੀ ਮਹਲਾ ੧ ਘਰੁ ੧ ਚਉਪਦੇ
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥
ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ॥
ਅਬ ਹੀ ਕਬ ਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ ॥੧॥
ਨ ਜਾਣਾ ਹਰੇ ਮੇਰੀ ਕਵਨ ਗਤੇ ॥
ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ॥੧॥ਰਹਾਉ॥
ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥੨॥
ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ ॥
ਏਕਿ ਚਲੇ ਹਮ ਦੇਖਹ ਸੁਆਮੀ ਭਾਹਿ ਬਲੰਤੀ ਆਈ ॥੩॥
ਨ ਕਿਸੀ ਕਾ ਮੀਤੁ ਨ ਕਿਸੀ ਕਾ ਭਾਈ ਨਾ ਕਿਸੈ ਬਾਪੁ ਨ ਮਾਈ ॥
ਪ੍ਰਣਵਤਿ ਨਾਨਕ ਜੇ ਤੂ ਦੇਵਹਿ ਅੰਤੇ ਹੋਇ ਸਖਾਈ ॥੪॥੧॥

ਰਾਮਕਲੀ ਮਹਲਾ ੧ ॥
ਸਰਬ ਜੋਤਿ ਤੇਰੀ ਪਸਰਿ ਰਹੀ ॥ ਜਹ ਜਹ ਦੇਖਾ ਤਹ ਨਰਹਰੀ ॥੧॥
ਜੀਵਨ ਤਲਬ ਨਿਵਾਰਿ ਸੁਆਮੀ ॥
ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉ ਕਰਿ ਉਤਰਉ ਪਾਰਿ ਸੁਆਮੀ ॥੧॥ਰਹਾਉ ॥
ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ ॥
ਤਿਨ ਕੀ ਸਾਰ ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ ॥੨॥
ਆਪੇ ਨੇੜੈ ਆਪੇ ਦੂਰਿ ॥ ਆਪੇ ਸਰਬ ਰਹਿਆ ਭਰਪੂਰਿ ॥
ਸਤਗੁਰੁ ਮਿਲੈ ਅੰਧੇਰਾ ਜਾਇ ॥ ਜਹ ਦੇਖਾ ਤਹ ਰਹਿਆ ਸਮਾਇ ॥੩॥
ਅੰਤਰਿ ਸਹਸਾ ਬਾਹਰਿ ਮਾਇਆ ਨੈਣੀ ਲਾਗਸਿ ਬਾਣੀ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਪਰਤਾਪਹਿਗਾ ਪ੍ਰਾਣੀ ॥੪॥੨॥

ਰਾਮਕਲੀ ਮਹਲਾ ੧ ॥
ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ ॥
ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ ॥੧॥
ਕਿਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਨਹ ਮਰੀਐ ॥੧॥ ਰਹਾਉ ॥
ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ॥
ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥੨॥

**ਰਾਮਕਲੀ ਮਹਲਾ ੧ ਘਰੁ ੧ ਚਉਪਦੇ**
**੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਕੋਈ (ਵਿਅਕਤੀ) ਸਹਸਕ੍ਰਿਤੀ (ਗਾਥਾ) (ਵਿਚ ਲਿਖੇ ਗ੍ਰੰਥ) ਪੜ੍ਹਦਾ ਹੈ ਅਤੇ ਕੋਈ ਪੁਰਾਣ ਪੜ੍ਹਦਾ ਹੈ। ਕੋਈ ਜਪ-ਮਾਲਾ (ਫੇਰਦਾ ਹੋਇਆ) ਨਾਮ ਜਪਦਾ ਹੈ (ਕਿ ਇਸ ਤਰ੍ਹਾਂ) ਉਸ (ਇਸ਼ਟਦੇਵ) ਵਿਚ ਧਿਆਨ ਲਗਦਾ ਹੈ। (ਮੈਂ) ਨ ਹੁਣ, ਨ ਫਿਰ ਕਦੇ ਕੁਝ ਨਹੀਂ ਜਾਣਦਾ, (ਬਸ) ਇਕ ਤੇਰਾ ਨਾਮ ਹੀ ਪਛਾਣਦਾ ਹਾਂ।੧। ਹੇ ਹਰਿ! (ਮੈਂ) ਨਹੀਂ ਜਾਣਦਾ ਕਿ ਮੇਰੀ ਕੀ ਸਥਿਤੀ ਹੋਵੇਗੀ? ਹੇ ਪ੍ਰਭੂ! ਮੈਂ ਮੂਰਖ, ਅਗਿਆਨੀ ਤੇਰੀ ਸ਼ਰਣ ਵਿਚ ਆਇਆ ਹਾਂ, ਹੇ ਪ੍ਰਭੂ-ਪਤੀ! ਕ੍ਰਿਪਾ ਕਰਕੇ ਮੇਰੇ ਲਾਜ ਰਖ ਲਵੋ।੧ ।ਰਹਾਉ। (ਮਾਇਆ ਦੇ ਵਸ ਵਿਚ ਹੋਣ ਕਾਰਣ ਮੇਰਾ) ਮਨ ਕਦੇ ਆਕਾਸ਼ ਵਿਚ ਜਾ ਚੜ੍ਹਦਾ ਹੈ ਅਤੇ ਕਦੇ ਪਾਤਾਲ ਵਿਚ ਚਲਾ ਜਾਂਦਾ ਹੈ। ਲੋਭੀ ਮਨ ਸਥਿਰ ਨਹੀਂ ਰਹਿੰਦਾ, ਚੌਹਾਂ ਪਾਸੇ ਫਿਰਦਾ ਰਹਿੰਦਾ ਹੈ।੨। (ਸਾਰੇ ਮਨੁੱਖ) ਮੌਤ ਲਿਖਵਾ ਕੇ (ਸੰਸਾਰ ਰੂਪ) ਮੰਡਲ ਵਿਚ ਆਉਂਦੇ ਹਨ, (ਪਰ ਫਿਰ ਵੀ) ਹੇ ਮਾਤਾ! (ਹੋਰ) ਜੀਉਣ ਦੇ ਯਤਨ ਕਰਦੇ ਰਹਿੰਦੇ ਹਨ। ਹੇ ਸੁਆਮੀ (ਪ੍ਰਭੂ)! ਅਸੀਂ ਵੇਖਦੇ ਹਾਂ ਕਿ ਕਈ (ਇਸ ਸੰਸਾਰ ਤੋਂ) ਚਲੇ ਗਏ ਹਨ, (ਮੌਤ ਦੀ) ਬਲਦੀ ਹੋਈ ਅੱਗ (ਸਾਡੇ ਵਲ ਵੀ) ਆ ਰਹੀ ਹੈ।੩। (ਸੰਸਾਰ ਵਿਚ) ਨ (ਕੋਈ) ਕਿਸੇ ਦਾ ਮਿਤਰ ਹੈ, ਨ ਕਿਸੇ ਦਾ ਭਰਾ, ਨ ਕਿਸੇ ਦਾ ਪਿਤਾ ਅਤੇ ਨ ਹੀ ਮਾਤਾ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ!) ਜੇ ਤੂੰ (ਆਪਣਾ ਨਾਮ) ਪ੍ਰਦਾਨ ਕਰ ਦੇਏਂ, (ਤਾਂ ਉਹ) ਅੰਤ ਕਾਲ ਵਿਚ (ਸਾਡਾ) ਮਦਦਗਾਰ ਹੋਵੇਗਾ।੪।੧।

**ਰਾਮਕਲੀ ਮਹਲਾ ੧**

ਹੇ ਪ੍ਰਭੂ! ਤੇਰੀ ਜੋਤਿ ਸਰਬਤ੍ਰ ਵਿਆਪਕ ਹੋ ਰਹੀ ਹੈ। ਜਿਥੇ ਜਿਥੇ ਵੇਖਦਾ ਹਾਂ, ਉਥੇ ਹੀ ਤੂੰ ਮੌਜੂਦ ਹੈਂ।੧। ਹੇ ਸੁਆਮੀ! (ਮੇਰੇ) ਜੀਵਨ ਦੀਆਂ ਖ਼ਾਹਿਸ਼ਾਂ ਨੂੰ ਦੂਰ ਕਰ। (ਮੇਰਾ) ਮਨ ਮਾਇਆ ਦੇ ਅੰਨ੍ਹੇ ਖੂਹ ਵਿਚ ਗਡਿਆ ਪਿਆ ਹੈ, ਹੇ ਸੁਆਮੀ! (ਮੈਂ) ਕਿਵੇਂ ਪਾਰ ਹੋਵਾਂ (ਅਰਥਾਤ ਬਾਹਰ ਨਿਕਲਾਂ)।੧ ।ਰਹਾਉ। ਜਿਨ੍ਹਾਂ ਦੇ ਹਿਰਦੇ ਵਿਚ (ਪ੍ਰਭੂ) ਵਸਿਆ ਹੋਇਆ ਹੈ, (ਉਨ੍ਹਾਂ ਲਈ ਉਹ) ਬਾਹਰ ਕਿਉਂ ਨਹੀਂ ਹੈ? (ਅਰਥਾਤ—ਬਾਹਰ ਵੀ ਹੈ)। (ਉਹ) ਮਾਲਕ ਉਨ੍ਹਾਂ ਸਾਰਿਆਂ ਦੀ ਦੇਖ-ਭਾਲ ਕਰਦਾ ਹੈ ਅਤੇ ਸਦਾ (ਉਨ੍ਹਾਂ ਦੀ) ਚਿੰਤਾ (ਉਸ ਦੇ) ਮਨ ਵਿਚ ਬਣੀ ਰਹਿੰਦੀ ਹੈ।੨। (ਪ੍ਰਭੂ) ਆਪ ਹੀ (ਸਭ ਦੇ) ਨੇੜੇ ਹੈ ਅਤੇ ਆਪ ਹੀਂ (ਸਭ ਤੋਂ) ਦੂਰ ਵੀ ਹੈ। ਆਪ ਹੀ ਸਰਬਤ੍ਰ ਵਰਤ ਰਿਹਾ ਹੈ। ਸਤਿਗੁਰੂ ਦੇ ਮਿਲਣ ਨਾਲ (ਅਗਿਆਨ ਦਾ) ਹਨੇਰਾ ਖ਼ਤਮ ਹੋ ਜਾਂਦਾ ਹੈ। (ਫਿਰ) ਜਿਧਰ ਵੇਖੋ, ਉਥੇ (ਉਹ) ਸਮਾਇਆ ਹੋਇਆ ਹੁੰਦਾ ਹੈ।੩। (ਜਦੋਂ ਤਕ) ਹਿਰਦੇ ਵਿਚ ਸੰਸ਼ਾ ਹੈ ਅਤੇ ਬਾਹਰ ਮਾਇਆ (ਦਾ ਪ੍ਰਭਾਵ ਬਣਿਆ ਹੋਇਆ ਹੈ, ਤਦ ਤਕ) ਅੱਖਾਂ ਵਿਚ (ਮਾਇਆ ਦੇ) ਤੀਰ ਵਜਦੇ ਰਹਿੰਦੇ ਹਨ (ਅਰਥਾਤ ਉਹ ਹਾਵੀ ਰਹਿੰਦੀ ਹੈ); ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ (ਕਿ ਤਦੋਂ ਤਕ) ਪ੍ਰਾਣੀ ਦੁਖ ਪਾਉਂਦਾ ਰਹੇਗਾ (*ਪਰਤਾਪਹਿਗਾ*)।੪।੨।

**ਰਾਮਕਲੀ ਮਹਲਾ ੧**

(ਹੇ ਪ੍ਰਭੂ! ਤੂੰ) ਜਿਸ ਦਰ/ਸਥਾਨ ਵਿਚ ਵਸਦਾ ਹੈਂ, (ਉਸ ਨੂੰ) ਕਿਹੜਾ ਦਰ ਕਹੀਏ? (ਉਨ੍ਹਾਂ) ਦਰਾਂ/ਸ਼ਰੀਰਾਂ ਵਿਚ (ਤੇਰਾ) ਦਰ ਕੌਣ ਲਭੇ? ਜਿਸ ਦਰ (ਨੂੰ ਪ੍ਰਾਪਤ) ਕਰਨ ਲਈ (ਮੈਂ) ਪਰੇਸ਼ਾਨ ਹੋਇਆ ਫਿਰ ਰਿਹਾ ਹਾਂ, ਉਸ ਦਰ ਦਾ (ਪਤਾ ਮੈਨੂੰ) ਕੋਈ ਆ ਕੇ ਦਸ ਦੇਏ।੧। ਕਿਸ ਤਰੀਕੇ ਨਾਲ (ਭਵ-) ਸਾਗਰ ਨੂੰ ਤਰੀਏ? (ਉਤਰ—ਜਦ ਤਕ) ਜੀਉਂਦੇ ਜੀ (ਮਾਇਆ ਤੋਂ) ਖ਼ਲਾਸ ਨ ਹੋਇਆ ਜਾਏ।੧ ।ਰਹਾਉ। (ਮਨੁੱਖ ਦੇ ਹਿਰਦੇ ਰੂਪ ਜਿਸ ਦਰ/ਕਿਲ੍ਹੇ ਵਿਚ ਪ੍ਰਭੂ ਵਸਦਾ ਹੈ, ਉਸ

ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ ॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ ॥੩॥
ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ॥
ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ ॥੪॥
ਇਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਇਉ ਮਰੀਐ ॥੧॥ ਰਹਾਉ ਦੂਜਾ ॥੩॥

ਰਾਮਕਲੀ ਮਹਲਾ ੧ ॥
ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥
ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥੧॥
ਬਾਬਾ ਗੋਰਖੁ ਜਾਗੈ ॥
ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ ॥੧॥ ਰਹਾਉ ॥
ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ॥
ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥
ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ॥
ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ ॥੩॥
ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ ॥
ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ ॥੪॥੪॥

ਰਾਮਕਲੀ ਮਹਲਾ ੧ ॥
ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥
ਐਸੀ ਜੁਗਤਿ ਜੋਗ ਕਉ ਪਾਲੇ ॥ ਆਪਿ ਤਰੈ ਸਗਲੇ ਕੁਲ ਤਾਰੇ ॥੧॥
ਸੋ ਅਉਧੂਤੁ ਐਸੀ ਮਤਿ ਪਾਵੈ ॥ ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥੧॥ ਰਹਾਉ॥
ਭਿਖਿਆ ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥
ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥
ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ॥
ਆਸਾ ਮਾਹਿ ਨਿਰਾਸੁ ਵਲਾਏ ॥ ਨਿਹਚਉ ਨਾਨਕ ਕਰਤੇ ਪਾਏ ॥੩॥
ਪ੍ਰਣਵਤਿ ਨਾਨਕੁ ਅਗਮੁ ਸੁਣਾਏ ॥ ਗੁਰ ਚੇਲੇ ਕੀ ਸੰਧਿ ਮਿਲਾਏ ॥

ਨੂੰ) ਦੁਖ ਦਾ ਦਰਵਾਜ਼ਾ (ਲਗਿਆ ਹੋਇਆ ਹੈ), ਕ੍ਰੋਧ ਉਸ ਦਾ ਰਖਵਾਲਾ ਹੈ, ਆਸਾ ਅਤੇ ਅੰਦੇਸੇ ਦੇ ਦੋ ਪਲੇ ਜੁੜੇ ਹੋਏ ਹਨ। (ਉਸ ਕਿਲ੍ਹੇ ਦੇ ਇਰਦ ਗਿਰਦ) ਮਾਇਆ ਦੀ ਜਲ-ਖਾਈ ਹੈ, (ਉਸ ਵਿਚ ਵਿਕਾਰਾਂ ਦਾ) ਪਾਣੀ ਭਰਿਆ ਹੋਇਆ ਹੈ। (ਇਸ ਤੋਂ ਅਗੇ) ਪ੍ਰਭੂ ਸੱਤ ਦੇ ਆਸਣ ਉਪਰ ਬਿਰਾਜਮਾਨ ਹੈ।੨। (ਹੇ ਪ੍ਰਭੂ! ਤੇਰੇ) ਕਿਤਨੇ ਨਾਮ ਹਨ? (ਉਨ੍ਹਾਂ ਦਾ) ਅੰਤ ਨਹੀਂ ਜਾਣਿਆ ਜਾ ਸਕਦਾ। ਹੇ ਹਰਿ! ਤੇਰੇ ਵਰਗਾ ਹੋਰ ਕੋਈ ਨਹੀਂ ਹੈ। (ਇਹ ਗੱਲ) ਉੱਚੀ ਨਹੀਂ ਕਹਿਣੀ, ਮਨ ਵਿਚ ਰਖਣੀ ਹੈ। (ਪ੍ਰਭੂ) ਆਪ (ਸਭ ਕੁਝ) ਜਾਣਦਾ ਹੈ ਅਤੇ ਆਪ ਹੀ ਕਰਦਾ ਹੈ।੩। ਜਦ ਤਕ (ਮਨ ਵਿਚ) ਆਸਾ ਹੈ, ਤਦ ਤਕ ਹੀ ਚਿੰਤਾ (*ਅੰਦੇਸਾ*) ਬਣੀ ਰਹਿੰਦੀ ਹੈ। (ਅਜਿਹੀ ਸਥਿਤੀ ਵਿਚ ਕੋਈ) ਕਿਵੇਂ ਇਕ (ਹਰਿ) ਨੂੰ ਜਪ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ) ਆਸਾ ਵਿਚ ਨਿਰਾਸ/ ਨਿਰਲੇਪ ਰਹਿਣ ਲਗੀਏ, ਤਾਂ ਇਕ (ਪ੍ਰਭੂ) ਮਿਲ ਪੈਂਦਾ ਹੈ।੪। ਇਸ ਢੰਗ ਨਾਲ (ਭਵ-) ਸਾਗਰ ਤਰਿਆ ਜਾ ਸਕਦਾ ਹੈ ਅਤੇ ਇਸ ਤਰ੍ਹਾਂ ਜੀਵਿਤ ਭਾਵ ਨਾਲ ਮਰਿਆ ਜਾ ਸਕਦਾ ਹੈ।੧ ਰਹਾਉ ਦੂਜਾ।੩।

**ਰਾਮਕਲੀ ਮਹਲਾ ੧**

(ਅਸਲ ਜੋਗੀ ਦਾ ਸਰੂਪ ਇਸ ਪ੍ਰਕਾਰ ਹੈ—ਗੁਰੂ ਦੀ) ਸਿਖਿਆ ਮੇਰੇ ਲਈ ਸਿੰਙੀ ਵਜਦੀ ਹੈ। ਸ਼ਬਦ ਵਿਚ ਸੁਰਤਿ ਜੋੜਨ ਵਾਲੇ ਲੋਕ ਹੀ ਇਸ ਨੂੰ ਸੁਣਦੇ ਹਨ। (ਭਿਖਿਆ) ਮੰਗਣ ਲਈ (ਮੈਂ ਸ਼ਰਧਾ ਨੂੰ) ਖੱਪਰ (*ਪਤੁ*) ਅਤੇ (ਹਿਰਦੇ ਨੂੰ) ਝੋਲੀ (ਬਣਾਇਆ ਹੈ, ਤਾਂ ਜੋ ਉਸ ਵਿਚ) ਨਾਮ ਦੀ ਭਿਖਿਆ ਪੈ ਸਕੇ।੧। ਹੇ ਬਾਬਾ! ਪ੍ਰਭੂ (*ਗੋਰਖੁ*) ਸਦਾ ਜਾਗਦਾ ਹੈ। 'ਗੋਰਖ' ਉਹ ਹੈ ਜਿਸ ਨੇ ਧਰਤੀ (*ਗੋਇ*) ਚੁਕੀ/ਸੰਭਾਲੀ ਹੋਈ ਹੈ (ਅਤੇ ਉਸ ਨੂੰ ਸਿਰਜਣ) ਕਰਨ ਵੇਲੇ ਵੀ ਦੇਰ ਨਹੀਂ ਲਗਦੀ।੧ ਰਹਾਉ। ਪਾਣੀ ਅਤੇ ਪੌਣ (ਆਦਿ ਮਹਾ ਭੂਤਾਂ) ਵਿਚ ਪ੍ਰਾਣ ਬੰਨ੍ਹ ਕੇ ਰਖੇ ਹੋਏ ਹਨ। ਸੂਰਜ ਅਤੇ ਚੰਦ੍ਰਮਾ (ਦੋ) ਵੱਡੇ ਦੀਵੇ (ਜਗਤ ਨੂੰ ਬਖ਼ਸ਼ੇ ਹਨ)। ਮਰਨ ਅਤੇ ਜੀਉਣ ਲਈ ਧਰਤੀ ਦਿੱਤੀ ਹੈ। (ਪ੍ਰਭੂ ਦੇ) ਇਤਨੇ ਗੁਣ (ਸਾਨੂੰ) ਭੁਲ ਗਏ ਹਨ।੨। (ਸੰਸਾਰ ਵਿਚ) ਸਿੱਧ, ਸਾਧਕ, ਜੋਗੀ, ਜੰਗਮ, ਪੀਰ ਪੁਰਸ਼ ਆਦਿ ਬਹੁਤ (ਰਹਿ ਰਹੇ ਹਨ)। ਜੇ (ਮੈਂ) ਉਨ੍ਹਾਂ ਨੂੰ ਮਿਲਾਂ (ਤਾਂ ਪ੍ਰਭੂ ਦਾ) ਗੁਣ-ਗਾਨ ਕਰਾਂ, (ਤਾਂ ਮੇਰਾ) ਮਨ (ਪ੍ਰਭੂ ਦੀ) ਸੇਵਾ ਕਰੇ।੩। ਕਾਗ਼ਜ਼ ਅਤੇ ਲੂਣ ਘਿਉ ਦੇ ਨਾਲ ਰਹਿਣ ਕਰਕੇ (ਪਾਣੀ ਇਨ੍ਹਾਂ ਨੂੰ ਗਾਲ ਨਹੀਂ ਸਕਦਾ ਅਰਥਾਤ ਨਿਰਲੇਪ ਹੀ ਰਹਿੰਦੇ ਹਨ) ਅਤੇ ਜਲ ਵਿਚ ਕਮਲ (ਵੀ ਨਿਰਲੇਪ ਰਹਿੰਦਾ ਹੈ)। ਦਾਸ ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੂੰ) ਮਿਲੇ ਹੋਏ (ਜੋ) ਅਜਿਹੇ ਭਗਤ ਹਨ, ਉਨ੍ਹਾਂ ਦਾ ਜਮ ਕੀ ਵਿਗਾੜ ਸਕਦਾ ਹੈ?।੪।੪।

**ਰਾਮਕਲੀ ਮਹਲਾ ੧**

ਹੇ ਮਛਿੰਦਰ (ਨਾਥ ਜੋਗੀ)! ਸੁਣ, ਨਾਨਕ ਕਹਿੰਦਾ ਹੈ ਕਿ (ਕਾਮ ਆਦਿਕ) ਪੰਜ ਵਿਕਾਰਾਂ ਨੂੰ (ਜੋ) ਵਸ ਵਿਚ ਕਰ ਲੈਂਦਾ ਹੈ ਅਤੇ ਡੋਲਦਾ ਨਹੀਂ ਹੈ, (ਜੋ) ਜੋਗ ਦੀ ਅਜਿਹੀ ਜੁਗਤ ਅਪਣਾਉਂਦਾ ਹੈ, (ਉਹ) ਆਪ (ਭਵ-ਸਾਗਰ ਵਿਚੋਂ) ਤਰਦਾ ਹੈ ਅਤੇ (ਆਪਣੇ) ਸਾਰੇ ਖ਼ਾਨਦਾਨ ਨੂੰ ਵੀ ਤਾਰ ਲੈਂਦਾ ਹੈ।੧। ਉਹੀ (ਵਾਸਤਵਿਕ) ਅਵਧੂਤ (ਅਰਥਾਤ ਵਿਰਕਤ ਸਾਧੂ) ਹੈ ਜੋ ਇਹੋ ਜਿਹੀ ਮਤਿ ਨੂੰ ਪ੍ਰਾਪਤ ਕਰਦਾ ਹੈ ਅਤੇ ਦਿਨ ਰਾਤ ਅਫੁਰ ਸਮਾਧੀ ਵਿਚ ਸਮਾਇਆ ਰਹਿੰਦਾ ਹੈ।੧ ਰਹਾਉ। (ਉਸ ਦੀ) ਭਿਖਿਆ (ਇਹ) ਹੈ ਕਿ ਉਹ ਪ੍ਰੇਮ-ਭਗਤੀ ਅਤੇ ਭੈ ਵਿਚ (ਜ਼ਿੰਦਗੀ) ਗੁਜ਼ਾਰਦਾ ਰਹੇ ਅਤੇ ਅਮੋਲਕ ਸੰਤੋਖ ਨਾਲ ਤ੍ਰਿਪਤ ਹੁੰਦਾ ਰਹੇ। (ਪ੍ਰਭੂ ਦੇ) ਧਿਆਨ ਵਿਚ ਇਕ-ਰੂਪਤਾ ਹਾਸਲ ਕਰਨ ਦਾ ਆਸਣ ਵਿਛਾਏ। ਸੱਚੇ ਨਾਮ ਵਿਚ ਚਿਤ ਜੋੜਨਾ (ਉਸ ਦੀ) ਤਾੜੀ ਹੋਵੇ।੨। ਹੇ ਮਛਿੰਦਰ! ਸੁਣ, ਨਾਨਕ ਅਮਰ ਬੋਲ ਬੋਲਦਾ ਹੈ, ਅਵਧੂਤ ਦੀ (ਇਹ) ਪਛਾਣ ਹੈ ਕਿ ਆਸਾ ਵਿਚ ਆਸਾ-ਮੁਕਤ ਹੋ ਕੇ ਵਿਚਰੇ। ਨਾਨਕ (ਦਾ ਕਥਨ ਹੈ ਕਿ ਉਹ) ਨਿਸਚੈ ਹੀ ਕਰਤਾ ਪੁਰਖ ਨੂੰ ਪਾ ਲੈਂਦਾ ਹੈ।੩। ਨਾਨਕ ਬੇਨਤੀ ਕਰਦਾ ਹੈ (ਜੋ ਜੋਗੀ) ਅਗਮ (ਪ੍ਰਭੂ ਦੀਆਂ ਗੱਲਾਂ) ਸੁਣਾਏ, ਗੁਰੂ ਅਤੇ ਚੇਲੇ

ਦੀਖਿਆ ਦਾਰੂ ਭੋਜਨੁ ਖਾਇ ॥ ਛਿਅ ਦਰਸਨ ਕੀ ਸੋਝੀ ਪਾਇ ॥੪॥੫॥

ਰਾਮਕਲੀ ਮਹਲਾ ੧ ॥
ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ ॥
ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ ॥੧॥
ਗੁਰ ਤਾਰਿ ਤਾਰਣਹਾਰਿਆ ॥
ਦੇਹਿ ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ ॥੧॥ ਰਹਾਉ ॥
ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥੨॥
ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ॥
ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ ॥੩॥੬॥

ਰਾਮਕਲੀ ਮਹਲਾ ੧ ॥
ਸੁਰਤੀ ਸੁਰਤਿ ਰਲਾਈਐ ਏਤੁ ॥ ਤਨੁ ਕਰਿ ਤੁਲਹਾ ਲੰਘਹਿ ਜੇਤੁ ॥
ਅੰਤਰਿ ਭਾਹਿ ਤਿਸੈ ਤੂ ਰਖੁ ॥ ਅਹਿਨਿਸਿ ਦੀਵਾ ਬਲੈ ਅਥਕੁ ॥੧॥
ਐਸਾ ਦੀਵਾ ਨੀਰਿ ਤਰਾਇ ॥ ਜਿਤੁ ਦੀਵੈ ਸਭ ਸੋਝੀ ਪਾਇ ॥੧॥ ਰਹਾਉ ॥
ਹਛੀ ਮਿਟੀ ਸੋਝੀ ਹੋਇ ॥ ਤਾ ਕਾ ਕੀਆ ਮਾਨੈ ਸੋਇ ॥
ਕਰਣੀ ਤੇ ਕਰਿ ਚਕਹੁ ਢਾਲਿ ॥ ਐਥੈ ਓਥੈ ਨਿਬਹੀ ਨਾਲਿ ॥੨॥
ਆਪੇ ਨਦਰਿ ਕਰੇ ਜਾ ਸੋਇ ॥ ਗੁਰਮੁਖਿ ਵਿਰਲਾ ਬੂਝੈ ਕੋਇ ॥
ਤਿਤੁ ਘਟਿ ਦੀਵਾ ਨਿਹਚਲੁ ਹੋਇ ॥ ਪਾਣੀ ਮਰੈ ਨ ਬੁਝਾਇਆ ਜਾਇ ॥
ਐਸਾ ਦੀਵਾ ਨੀਰਿ ਤਰਾਇ ॥੩॥
ਡੋਲੈ ਵਾਉ ਨ ਵਡਾ ਹੋਇ ॥ ਜਾਪੈ ਜਿਉ ਸਿੰਘਾਸਣਿ ਲੋਇ ॥
ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ॥ ਨਿਰਤਿ ਨ ਪਾਈਆ ਗਣੀ ਸਹੰਸ ॥
ਐਸਾ ਦੀਵਾ ਬਾਲੇ ਕੋਇ ॥ ਨਾਨਕ ਸੋ ਪਾਰੰਗਤਿ ਹੋਇ ॥੪॥੭॥

ਰਾਮਕਲੀ ਮਹਲਾ ੧ ॥
ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥ ਸਾਚੁ ਭੇਟ ਬੈਸਣ ਕਉ ਥਾਉ ॥
ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥੧॥
ਨਾਨਕ ਬਿਰਥਾ ਕੋਇ ਨ ਹੋਇ ॥ ਐਸੀ ਦਰਗਹ ਸਾਚਾ ਸੋਇ ॥੧॥ ਰਹਾਉ ॥
ਪ੍ਰਾਪਤਿ ਪੋਤਾ ਕਰਮੁ ਪਸਾਉ ॥ ਤੂ ਦੇਵਹਿ ਮੰਗਤ ਜਨ ਚਾਉ ॥

ਦੀ ਭਿੰਨਤਾ ਨੂੰ ਮਿਟਾਏ, (ਗੁਰੂ ਦੇ) ਉਪਦੇਸ਼ ਨੂੰ (ਵਿਕਾਰ ਦੂਰ ਕਰਨ ਦੀ) ਦਵਾਈ ਬਣਾਏ (ਅਤੇ ਇਹੀ) ਭੋਜਨ ਖਾਏ, ਉਹ (ਜੋਗੀ) ਛੇ ਦਰਸ਼ਨਾਂ ਦੀ ਸੋਝੀ ਪਾ ਲੈਂਦਾ ਹੈ।੪।੫।

**ਰਾਮਕਲੀ ਮਹਲਾ ੧**

(ਮੇਰੇ ਜੀਵਨ ਦੀ) ਬੇੜੀ ਪਾਪਾਂ ਨਾਲ ਭਰੀ ਹੋਈ ਹੈ, ਮੈਂ ਵਿਚਲਿਤ ਹੋ ਰਿਹਾ ਹਾਂ ਕਿ ਕਿਤੇ (ਮਾਇਆ ਦੀ) ਹਵਾ (ਦਾ ਝੌਂਕਾ) ਲਗਣ ਲਾਲ (ਡੁਬ) ਨ ਜਾਏ। ਹੇ ਸਿੱਧ (ਪੁਰਸ਼)! (ਅਸੀਂ) ਨਿਸੰਗ ਹੋ ਕੇ (ਤੈਨੂੰ) ਮਿਲਣ ਆਏ ਹਾਂ, ਨਿਸਚੇ ਹੀ (ਸਾਨੂੰ ਮਿਲਣ ਦਾ) ਮਾਣ ਬਖ਼ਸ਼।੧। ਹੇ ਤਾਰਨ ਦੇ ਸਮਰਥ ਗੁਰੂ! (ਸਾਨੂੰ ਭਵ-ਸਾਗਰ ਵਿਚੋਂ) ਤਾਰ ਦੇ। ਹੇ ਪੂਰਣ ਅਵਿਨਾਸ਼ੀ (ਪ੍ਰਭੂ)! ਮੈਨੂੰ (ਆਪਣੀ) ਭਗਤੀ ਪ੍ਰਦਾਨ ਕਰ, ਮੈਂ ਤੇਰੇ ਤੋਂ ਬਲਿਹਾਰ ਜਾਂਦਾ ਹਾਂ।੧।ਰਹਾਉ। ਸਿੱਧ, ਸਾਧਕ, ਜੋਗੀ, ਜੰਗਮ (ਆਦਿਕ ਉਹ ਹਨ) ਜਿਨ੍ਹਾਂ ਨੇ ਇਕ ਸਿੱਧ ਪੁਰਸ਼ (ਪ੍ਰਭੂ) ਨੂੰ ਧਿਆਇਆ ਹੈ। ਸੁਆਮੀ (ਪ੍ਰਭੂ) ਦੇ ਚਰਣ ਛੋਹੰਦਿਆਂ (ਉਹ) ਸਫਲ-ਮਨੋਰਥ (*ਸਿਝਤ*) ਹੋ ਜਾਂਦੇ ਹਨ ਜਿਨ੍ਹਾਂ ਨੂੰ 'ਅਖਰ' (ਅਰਥਾਤ ਪ੍ਰਭੂ) ਦਾ ਬੋਧ ਹੋ ਜਾਂਦਾ ਹੈ।੨। (ਮੈਂ ਕਿਸੇ ਤਰ੍ਹਾਂ ਦਾ) ਜਪ, ਤਪ, ਸੰਜਮ ਅਤੇ ਕਰਮ ਨਹੀਂ ਜਾਣਦਾ, (ਮੈਂ ਤਾਂ) ਹੇ ਪ੍ਰਭੂ! ਤੇਰਾ ਨਾਮ ਹੀ ਜਪਦਾ ਹਾਂ। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਗੁਰੂ-ਪਰਮੇਸ਼ਵਰ ਮਿਲ ਪੈਂਦਾ ਹੈ, (ਉਸ ਦੇ ਕਰਮਾਂ ਦਾ) ਸੱਚੇ ਸ਼ਬਦ ਦੁਆਰਾ ਨਿਬੇੜਾ ਹੋ ਜਾਂਦਾ ਹੈ।੩।੬।

**ਰਾਮਕਲੀ ਮਹਲਾ ੧**

(ਹੇ ਜਿਗਿਆਸੂ!) ਸੁਰਤਿ ਦੇ ਸੁਆਮੀ (*ਸੁਰਤੀ*) ਵਿਚ ਸੁਰਤਿ ਨੂੰ ਇਸ ਤਰ੍ਹਾਂ ਮਿਲਾਉਣਾ ਚਾਹੀਦਾ ਹੈ ਕਿ ਸ਼ਰੀਰ ਨੂੰ ਬੇੜੀ ਬਣਾ ਕੇ (ਭਵ-ਸਾਗਰ ਤੋਂ) ਪਾਰ ਲੰਘਿਆ ਜਾ ਸਕੇ। (ਤੇਰੇ ਹਿਰਦੇ) ਅੰਦਰ ਤ੍ਰਿਸ਼ਨਾ ਦੀ ਅਗਨੀ ਹੈ, (ਉਸ ਨੂੰ) ਤੂੰ ਰੋਕ। (ਫਿਰ) ਦਿਨ ਰਾਤ (ਤੇਰੇ ਅੰਦਰ ਗਿਆਨ ਦਾ) ਦੀਵਾ ਨਿਰੰਤਰ ਬਲਦਾ ਰਹੇਗਾ।੧। ਇਸ ਤਰ੍ਹਾਂ ਦਾ ਦੀਵਾ (ਤੂੰ ਜੀਵਨ ਰੂਪ) ਜਲ ਉਪਰ ਤਰਾ, ਜਿਸ ਦੀਵੇ ਨਾਲ (ਤੈਨੂੰ) ਸਭ ਤਰ੍ਹਾਂ ਦੀ ਸੋਝੀ ਪ੍ਰਾਪਤ ਹੋ ਜਾਵੇ।੧।ਰਹਾਉ। ਚੰਗੀ ਸੋਝੀ ਰੂਪ ਮਿੱਟੀ ਹੋਵੇ, ਉਸ (ਮਿੱਟੀ ਦਾ) ਬਣਿਆ ਹੋਇਆ (ਦੀਵਾ ਉਹ ਪ੍ਰਭੂ) ਪ੍ਰਵਾਨ ਕਰਦਾ ਹੈ। (ਸ਼ੁਭ) ਕਰਣੀ ਦੇ ਚੱਕ ਉਪਰ (ਉਸ ਦੀਵੇ ਨੂੰ) ਢਾਲ। (ਉਹ) ਲੋਕ ਪਰਲੋਕ ਵਿਚ (ਤੇਰੇ ਨਾਲ) ਨਿਭਦਾ ਹੈ।੨। ਜਦੋਂ ਉਹ (ਪ੍ਰਭੂ) ਆਪ ਮਿਹਰ ਦੀ ਨਜ਼ਰ ਕਰਦਾ ਹੈ, (ਤਾਂ) ਕੋਈ ਵਿਰਲਾ (ਸਾਧਕ) ਗੁਰੂ ਦੁਆਰਾ (ਦੀਵੇ ਦੇ ਭੇਦ ਨੂੰ) ਸਮਝਦਾ ਹੈ। ਉਸ ਦੇ ਹਿਰਦੇ ਵਿਚ (ਇਹ) ਦੀਵਾ ਸਥਿਰ ਹੋ ਜਾਂਦਾ ਹੈ। (ਇਹ ਦੀਵਾ) ਨ ਪਾਣੀ ਨਾਲ ਮਰਦਾ ਹੈ ਅਤੇ ਨ ਹੀ (ਹਵਾ ਨਾਲ) ਬੁਝਾਇਆ ਜਾ ਸਕਦਾ ਹੈ। (ਹੇ ਜਿਗਿਆਸੂ!) ਇਸ ਤਰ੍ਹਾਂ ਦਾ ਦੀਵਾ (ਤੂੰ ਜੀਵਨ ਰੂਪ) ਜਲ ਉਪਰ ਤਰਾ।੩। (ਇਹ ਦੀਵਾ) ਨ ਹਵਾ ਨਾਲ ਡੋਲਦਾ ਹੈ ਅਤੇ ਨ ਹੀ ਬੁਝਦਾ ਹੈ। (ਇਸ ਦੀਵੇ ਦੀ) ਰੌਸ਼ਨੀ ਨਾਲ ਜਾਪਦਾ ਹੈ, ਜਿਵੇਂ (ਪ੍ਰਭੂ ਹਿਰਦੇ ਰੂਪ) ਸਿੰਘਾਸਨ (ਉਪਰ ਬੈਠਾ ਹੈ)। ਖਤਰੀ, ਬ੍ਰਾਹਮਣ, ਸ਼ੂਦ੍ਰ ਅਤੇ ਵੈਸ਼ (ਜਿਹੀਆਂ) ਹਜ਼ਾਰਾਂ (ਜਾਤੀਆਂ) ਗਿਣ ਲਵਾਂ (ਪਰ ਕੋਈ ਵੀ ਉਸ ਦੀਵੇ ਦੀ) ਕੀਮਤ (*ਨਿਰਤਿ*) ਨਹੀਂ ਪਾ ਸਕਦੀਆਂ। (ਜੋ) ਕੋਈ ਅਜਿਹਾ ਦੀਵਾ ਬਾਲਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ (ਵਿਅਕਤੀ) ਪਰਮ-ਗਤਿ ਪ੍ਰਾਪਤ ਕਰ ਲੈਂਦਾ ਹੈ।੪।੭।

**ਰਾਮਕਲੀ ਮਹਲਾ ੧**

(ਹੇ ਪ੍ਰਭੂ!) ਤੇਰਾ ਨਾਮ ਮੰਨਣਾ ਹੀ ਤੈਨੂੰ ਨਿਵਣਾ ਹੈ। ਸੱਚ ਦੀ ਭੇਂਟ (ਚੜ੍ਹਾਉਣ) ਨਾਲ (ਈਸ਼ਵਰੀ ਦਰਗਾਹ ਵਿਚ) ਬੈਠਣ ਨੂੰ ਸਥਾਨ ਮਿਲਦਾ ਹੈ। (ਜੇ ਸਾਧਕ ਪਾਸ) ਸਤ ਸੰਤੋਖ 'ਤੇ ਆਧਾਰਿਤ ਅਰਦਾਸ ਹੋਵੇ, ਤਾਂ (ਪ੍ਰਭੂ ਅਰਦਾਸ ਨੂੰ) ਸੁਣ ਕੇ ਅਤੇ (ਉਸ ਨੂੰ) ਬੁਲਾ ਕੇ (ਆਪਣੇ) ਕੋਲ ਬਿਠਾ ਲੈਂਦਾ ਹੈ।੧। ਨਾਨਕ (ਦਾ ਕਥਨ ਹੈ ਕਿ) ਉਸ ਸੱਚੇ (ਪ੍ਰਭੂ) ਦੀ ਦਰਗਾਹ ਅਜਿਹੀ ਹੈ, ਜਿਥੇ ਕੋਈ ਵੀ ਵਿਅਰਥ (ਅਰਥਾਤ ਪ੍ਰਯੋਜਨਹੀਨ) ਨਹੀਂ ਹੁੰਦਾ।੧।ਰਹਾਉ। (ਜਿਸ ਉਪਰ ਪ੍ਰਭੂ ਦੀ)

ਭਾਡੈ ਭਾਉ ਪਵੈ ਤਿਤੁ ਆਇ ॥ ਧੁਰਿ ਤੈ ਛੋਡੀ ਕੀਮਤਿ ਪਾਇ ॥੨॥
ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥ ਅਪਨੀ ਕੀਮਤਿ ਆਪੇ ਧਰੈ ॥
ਗੁਰਮੁਖਿ ਪਰਗਟੁ ਹੋਆ ਹਰਿ ਰਾਇ ॥ ਨਾ ਕੋ ਆਵੈ ਨਾ ਕੋ ਜਾਇ ॥੩॥
ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ ॥
ਸਹ ਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ ॥੪॥੮॥

ਰਾਮਕਲੀ ਮਹਲਾ ੧ ॥
ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ ॥
ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥੧॥
ਐਸਾ ਗਿਆਨੁ ਬੀਚਾਰੈ ਕੋਈ ॥ ਤਿਸ ਤੇ ਮੁਕਤਿ ਪਰਮ ਗਤਿ ਹੋਈ ॥੧॥ ਰਹਾਉ ॥
ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ ॥
ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ ॥੨॥
ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥
ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥੩॥
ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥
ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ ॥੪॥੯॥

ਰਾਮਕਲੀ ਮਹਲਾ ੧ ॥
ਜਾ ਹਰਿ ਪ੍ਰਭਿ ਕਿਰਪਾ ਧਾਰੀ ॥ ਤਾ ਹਉਮੈ ਵਿਚਹੁ ਮਾਰੀ ॥
ਸੋ ਸੇਵਕਿ ਰਾਮ ਪਿਆਰੀ ॥ ਜੋ ਗੁਰ ਸਬਦੀ ਬੀਚਾਰੀ ॥੧॥
ਸੋ ਹਰਿ ਜਨੁ ਹਰਿ ਪ੍ਰਭ ਭਾਵੈ ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ ਰਹਾਉ॥
ਧੁਨਿ ਵਾਜੇ ਅਨਹਦ ਘੋਰਾ ॥ ਮਨੁ ਮਾਨਿਆ ਹਰਿ ਰਸਿ ਮੋਰਾ ॥
ਗੁਰ ਪੂਰੈ ਸਚੁ ਸਮਾਇਆ ॥ ਗੁਰੁ ਆਦਿ ਪੁਰਖੁ ਹਰਿ ਪਾਇਆ ॥੨॥
ਸਭਿ ਨਾਦ ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿਗਪਾਣੀ ॥
ਤਹ ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ ॥੩॥
ਜਹ ਆਪੁ ਗਇਆ ਭਉ ਭਾਗਾ ॥ ਗੁਰ ਚਰਣੀ ਸੇਵਕੁ ਲਾਗਾ ॥
ਗੁਰਿ ਸਤਿਗੁਰਿ ਭਰਮੁ ਚੁਕਾਇਆ ॥ ਕਹੁ ਨਾਨਕ ਸਬਦਿ ਮਿਲਾਇਆ ॥੪॥੧੦॥

ਮਿਹਰ ਹੁੰਦੀ, (ਉਸ ਨੂੰ ਨਾਮ ਦੇ) ਖ਼ਜ਼ਾਨੇ ਦੀ ਦਾਤ ਪ੍ਰਾਪਤ ਹੁੰਦੀ ਹੈ। (ਮੈਂ) ਮੰਗਤੇ ਵਿਅਕਤੀ (ਦੇ ਮਨ ਵਿਚ) ਚਾਉ ਹੈ (ਕਿ ਮੈਨੂੰ) ਤੂੰ (ਨਾਮ ਦੀ ਦਾਤ) ਦੇ। ਉਸ (ਵਿਅਕਤੀ ਦੇ ਹਿਰਦੇ ਰੂਪ) ਭਾਂਡੇ ਵਿਚ ਪ੍ਰੇਮ ਆ ਪੈਂਦਾ ਹੈ (ਜਿਸ ਦੇ ਭਾਂਡੇ ਵਿਚ ਪ੍ਰਭੂ ਨੇ) ਧੁਰ ਦਰਗਾਹੋਂ (ਇਸ ਦੀ) ਕਦਰ ਪਾ ਦਿੱਤੀ ਹੁੰਦੀ ਹੈ।੨। ਜਿਸ ਪ੍ਰਭੂ ਨੇ (ਇਹ) ਕੁਝ ਕੀਤਾ ਹੈ, ਉਹ ਹੀ ਕੁਝ ਕਰ ਸਕਦਾ ਹੈ। (ਉਹ) ਆਪ ਹੀ ਆਪਣੀ ਕਦਰ (ਜਿਗਿਆਸੂ ਦੇ ਹਿਰਦੇ ਵਿਚ) ਧਰਦਾ ਹੈ। ਗੁਰੂ ਦੁਆਰਾ ਹਰਿ ਰਾਜਾ (ਹਿਰਦੇ ਵਿਚ) ਪ੍ਰਗਟ ਹੁੰਦਾ ਹੈ। (ਪ੍ਰਭੂ ਤੋਂ ਭਿੰਨ ਸੰਸਾਰ ਵਿਚ) ਨ ਕੋਈ ਆਉਂਦਾ ਹੈ, ਨ ਜਾਂਦਾ ਹੈ।੩। ਮੰਗਣ ਵਾਲੇ ਵਿਅਕਤੀ ਨੂੰ ਜਗਤ ਫਿਟਕਾਰਦਾ ਹੈ, ਮੰਗਣ ਨਾਲ ਆਦਰ ਨਹੀਂ ਮਿਲਦਾ। (ਪਰ) ਪ੍ਰਭੂ ਦੀਆਂ ਗੱਲਾਂ, (ਈਸ਼ਵਰੀ) ਦਰ ਦੀਆਂ ਗੱਲਾਂ, ਤੂੰ ਆਪ ਹੀ ਕਥਨ ਕਰਵਾਈਆਂ ਹਨ (ਫਿਰ ਮੰਗਤੇ ਵਾਲੀ ਫਿਟਕਾਰ ਕਾਹਦੀ ਹੈ?)।੪।੮।

**ਰਾਮਕਲੀ ਮਹਲਾ ੧**

ਸਮੁੰਦਰ ਵਿਚ ਬੂੰਦ ਅਤੇ ਬੂੰਦ ਵਿਚ ਸਮੁੰਦਰ (ਸਮਾਹਿਤ ਹੈ)। (ਇਸ ਭੇਦ ਨੂੰ) ਕੌਣ ਬੁਝ ਸਕਦਾ ਹੈ? (ਉਹੀ ਬੁਝ ਸਕਦਾ ਹੈ ਜੋ ਜੀਵਨ-)ਜੁਗਤ ਨੂੰ ਜਾਣਦਾ ਹੈ। ਉਤਪਤੀ ਦਾ ਚਰਿਤ (ਖੇਡ ਰਚ ਕੇ ਪ੍ਰਭੂ) ਆਪ ਹੀ ਵੇਖ ਰਿਹਾ ਹੈ ਅਤੇ ਆਪ ਹੀ ਵਾਸਤਵਿਕਤਾ ਨੂੰ ਪਛਾਣਦਾ ਹੈ।੧। ਇਸ ਪ੍ਰਕਾਰ ਦੇ ਗਿਆਨ (ਦੀ ਗੱਲ) ਕੋਈ ਵਿਰਲਾ ਹੀ ਵਿਚਾਰਦਾ ਹੈ। ਉਸ (ਪ੍ਰਭੂ) ਤੋਂ ਹੀ ਮੁਕਤੀ ਅਤੇ ਪਰਮ-ਗਤਿ ਪ੍ਰਾਪਤ ਹੁੰਦੀ ਹੈ।੧। ਰਹਾਉ। ਦਿਨ ਵਿਚ ਰਾਤ ਅਤੇ ਰਾਤ ਵਿਚ ਦਿਨ (ਸਮਾ ਜਾਂਦਾ) ਹੈ। ਇਹੀ ਸਥਿਤੀ ਗਰਮੀ ਅਤੇ ਸਰਦੀ ਦੀ ਹੈ। ਉਸ ਪ੍ਰਭੂ ਦੀ ਸਥਿਤੀ ਅਤੇ ਸੀਮਾ ਨੂੰ (ਕੋਈ) ਹੋਰ ਨਹੀਂ ਜਾਣ ਸਕਦਾ, ਗੁਰੂ ਤੋਂ ਬਿਨਾ (ਇਸ ਭੇਦ) ਦੀ ਸਮਝ ਨਹੀਂ ਆ ਸਕਦੀ।੨। ਪੁਰਸ਼ ਵਿਚ ਇਸਤਰੀ ਅਤੇ ਇਸਤਰੀ ਵਿਚ ਪੁਰਸ਼ (ਸਮਾਇਆ ਹੋਇਆ ਹੈ), (ਕੋਈ) ਬ੍ਰਹਮ ਗਿਆਨੀ ਹੀ (ਇਸ ਗੱਲ ਨੂੰ) ਸਮਝ ਸਕਦਾ ਹੈ। (ਸ਼ਬਦ ਦੀ) ਧੁਨ ਵਿਚ ਧਿਆਨ ਲਗ ਜਾਂਦਾ ਹੈ ਅਤੇ ਧਿਆਨ ਰਾਹੀਂ (ਪ੍ਰਭੂ) ਜਾਣਿਆ ਜਾਂਦਾ ਹੈ। ਕਥਨ ਨ ਕੀਤੇ ਜਾ ਸਕਣ ਵਾਲੀ ਇਹ ਕਹਾਣੀ ਗੁਰੂ ਰਾਹੀਂ ਹੀ ਕੀਤੀ ਜਾ ਸਕਦੀ ਹੈ।੩। ਮਨ ਵਿਚ (ਪ੍ਰਭੂ ਦੀ) ਜੋਤਿ ਅਤੇ ਜੋਤਿ ਵਿਚ ਮਨ (ਸਮਾਹਿਤ ਹੋ ਜਾਂਦਾ ਹੈ ਅਤੇ) ਪੰਜੇ ਗਿਆਨ ਇੰਦ੍ਰੀਆਂ ਗੁਰੂ-ਭਾਈਆਂ ਵਾਂਗ ਮਿਲ ਕੇ (ਇਕ-ਸੁਰ ਹੋ ਜਾਂਦੀਆਂ ਹਨ)। ਨਾਨਕ (ਦਾ ਕਥਨ ਹੈ ਕਿ ਮੈਂ) ਉਨ੍ਹਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੇ ਇਕ ਸ਼ਬਦ ਵਿਚ ਹੀ ਲਿਵ ਲਗਾਈ ਹੋਈ ਹੈ।੪।੯।

**ਰਾਮਕਲੀ ਮਹਲਾ ੧**

ਜਦੋਂ ਹਰਿ ਪ੍ਰਭੂ ਨੇ ਕ੍ਰਿਪਾ ਕੀਤੀ, ਤਦੋਂ (ਮਨੁੱਖ ਨੇ ਆਪਣੇ) ਅੰਦਰੋਂ ਹਉਮੈ ਖ਼ਤਮ ਕਰ ਦਿੱਤੀ। ਉਹ ਸੇਵਿਕਾ ਰਾਮ ਦੀ ਪਿਆਰੀ ਹੈ ਜੋ ਗੁਰੂ ਦੇ ਸ਼ਬਦ ਦਾ ਵਿਚਾਰ ਕਰਦੀ ਹੈ।੧। ਹਰਿ ਦਾ ਉਹ ਸੇਵਕ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ, (ਜੋ) ਦਿਨ ਰਾਤ ਭਗਤੀ ਕਰਦਾ ਹੈ ਅਤੇ (ਲੋਕ-)ਲਾਜ ਛਡ ਕੇ ਦਿਨ ਰਾਤ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ।੧। ਰਹਾਉ। ਅਨਹਦ ਨਾਦ ਦੇ ਵਜਣ ਦੀ ਗੰਭੀਰ ਧੁਨੀ (ਹੋ ਰਹੀ ਹੈ), ਮੇਰਾ ਮਨ ਹਰ ਦੇ (ਨਾਮ-) ਰਸ ਨਾਲ ਪਤੀਜ ਗਿਆ ਹੈ। ਪੂਰੇ ਗੁਰੂ ਨੇ (ਮੇਰੇ ਹਿਰਦੇ ਵਿਚ) ਸੱਚਾ (ਪ੍ਰਭੂ) ਟਿਕਾ ਦਿੱਤਾ ਹੈ। (ਇਸ ਤਰ੍ਹਾਂ ਮੈਂ) ਗੁਰੂ (ਰਾਹੀਂ) ਆਦਿ ਪੁਰਖ ਹਰਿ ਨੂੰ ਪਾ ਲਿਆ ਹੈ।੨। ਸਾਰੇ ਨਾਦ ਅਤੇ ਵੇਦ ਗੁਰਬਾਣੀ (ਵਿਚ ਹੀ ਸਮੋਏ ਹੋਏ ਹਨ)। ਮਨ ਪ੍ਰਭੂ (*ਸਾਰਿਗਪਾਣੀ*) (ਦੇ ਪ੍ਰੇਮ-ਰੰਗ ਵਿਚ) ਰੰਗਿਆ ਹੋਇਆ ਹੈ। ਗੁਰਬਾਣੀ ਵਿਚ ਸਾਰੇ ਤੀਰਥ, ਵਰਤ, ਤਪ (ਸਮਾ ਜਾਂਦੇ ਹਨ)। (ਜਿਸ ਨੂੰ) ਗੁਰੂ ਮਿਲ ਪੈਂਦਾ ਹੈ, (ਉਸ ਨੂੰ) ਪ੍ਰਭੂ (ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ।੩। ਜਿਸ ਦੇ (ਹਿਰਦੇ ਤੋਂ) ਆਪਾ-ਭਾਵ ਦੂਰ ਹੋ ਜਾਂਦਾ ਹੈ, (ਉਸ ਤੋਂ ਸੰਸਾਰਿਕ) ਡਰ ਚਲਾ ਜਾਂਦਾ ਹੈ। (ਉਹ) ਸੇਵਕ ਗੁਰੂ ਦੀ ਚਰਣੀ ਲਗ ਜਾਂਦਾ ਹੈ। ਗੁਰੂ ਸਤਿਗੁਰੂ ਨੇ (ਉਸ ਸਾਧਕ ਦਾ) ਭਰਮ ਦੂਰ ਕਰ ਦਿੱਤਾ ਹੈ। ਨਾਨਕ ਦਾ ਕਥਨ ਹੈ (ਕਿ ਗੁਰੂ ਨੇ ਉਸ ਨੂੰ) ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲਿਆ ਹੈ।੪।੧੦।

ਰਾਮਕਲੀ ਮਹਲਾ ੧ ॥
ਛਾਦਨੁ ਭੋਜਨੁ ਮਾਗਤੁ ਭਾਗੈ ॥ ਖੁਧਿਆ ਦੁਸਟ ਜਲੈ ਦੁਖੁ ਆਗੈ ॥
ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ॥ ਗੁਰਮਤਿ ਭਗਤਿ ਪਾਵੈ ਜਨੁ ਕੋਈ ॥੧॥
ਜੋਗੀ ਜੁਗਤਿ ਸਹਜ ਘਰਿ ਵਾਸੈ ॥
ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ ॥੧॥ ਰਹਾਉ॥
ਪੰਚ ਬੈਲ ਗਡੀਆ ਦੇਹ ਧਾਰੀ ॥ ਰਾਮ ਕਲਾ ਨਿਬਹੈ ਪਤਿ ਸਾਰੀ ॥
ਧਰ ਤੂਟੀ ਗਾਡੋ ਸਿਰ ਭਾਰਿ ॥ ਲਕਰੀ ਬਿਖਰਿ ਜਰੀ ਮੰਝ ਭਾਰਿ ॥੨॥
ਗੁਰ ਕਾ ਸਬਦੁ ਵੀਚਾਰਿ ਜੋਗੀ ॥ ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ ॥
ਭੁਗਤਿ ਨਾਮੁ ਗੁਰ ਸਬਦਿ ਬੀਚਾਰੀ ॥ ਅਸਥਿਰੁ ਕੰਧੁ ਜਪੈ ਨਿਰੰਕਾਰੀ ॥੩॥
ਸਹਜ ਜਗੋਟਾ ਬੰਧਨ ਤੇ ਛੂਟਾ ॥ ਕਾਮੁ ਕ੍ਰੋਧੁ ਗੁਰ ਸਬਦੀ ਲੂਟਾ ॥
ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥ ਨਾਨਕ ਰਾਮ ਭਗਤਿ ਜਨ ਤਰਣਾ ॥੪॥੧੧॥

ੴ ਸਤਿਗੁਰ ਪ੍ਰਸਾਦਿ ॥ ਰਾਮਕਲੀ ਮਹਲਾ ੩ ਘਰੁ ੧ ॥
ਸਤਜੁਗਿ ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ ਗੁਰਮੁਖਿ ਹੋਈ ॥
ਸਤਜੁਗਿ ਧਰਮੁ ਪੈਰ ਹੈ ਚਾਰਿ ॥ ਗੁਰਮੁਖਿ ਬੂਝੈ ਕੋ ਬੀਚਾਰਿ ॥੧॥
ਜੁਗ ਚਾਰੇ ਨਾਮਿ ਵਡਿਆਈ ਹੋਈ ॥
ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ ॥੧॥ ਰਹਾਉ ॥
ਤ੍ਰੇਤੈ ਇਕ ਕਲ ਕੀਨੀ ਦੂਰਿ ॥ ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥
ਗੁਰਮੁਖਿ ਬੂਝੈ ਸੋਝੀ ਹੋਈ ॥ ਅੰਤਰਿ ਨਾਮੁ ਵਸੈ ਸੁਖੁ ਹੋਈ ॥੨॥
ਦੁਆਪੁਰਿ ਦੂਜੈ ਦੁਬਿਧਾ ਹੋਇ ॥ ਭਰਮਿ ਭੁਲਾਨੇ ਜਾਣਹਿ ਦੋਇ ॥
ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥ ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ॥੩॥
ਕਲਜੁਗਿ ਧਰਮ ਕਲਾ ਇਕ ਰਹਾਏ ॥ ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥
ਮਾਇਆ ਮੋਹੁ ਅਤਿ ਗੁਬਾਰੁ ॥ ਸਤਗੁਰੁ ਭੇਟੈ ਨਾਮਿ ਉਧਾਰੁ ॥੪॥
ਸਭ ਜੁਗ ਮਹਿ ਸਾਚਾ ਏਕੋ ਸੋਈ ॥ ਸਭ ਮਹਿ ਸਚੁ ਦੂਜਾ ਨਹੀ ਕੋਈ ॥
ਸਾਚੀ ਕੀਰਤਿ ਸਚੁ ਸੁਖੁ ਹੋਈ ॥ ਗੁਰਮੁਖਿ ਨਾਮੁ ਵਖਾਣੈ ਕੋਈ ॥੫॥
ਸਭ ਜੁਗ ਮਹਿ ਨਾਮੁ ਊਤਮੁ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਹਰਿ ਨਾਮੁ ਧਿਆਏ ਭਗਤੁ ਜਨੁ ਸੋਈ ॥ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ॥੬॥੧॥

**ਰਾਮਕਲੀ ਮਹਲਾ ੧**

(ਜੋਗੀ) ਬਸਤ੍ਰ ਅਤੇ ਭੋਜਨ ਮੰਗਣ ਲਈ ਭਜਿਆ ਫਿਰਦਾ ਹੈ। (ਇਥੇ) ਭੈੜੀ ਭੁਖ ਕਰਕੇ ਸੜਦਾ ਰਹਿੰਦਾ ਹੈ ਅਤੇ ਅਗੇ (ਪਰਲੋਕ ਵਿਚ ਵੀ) ਦੁਖ (ਪਾਉਂਦਾ ਹੈ)। (ਉਸ ਨੇ) ਗੁਰੂ ਦੀ ਮਤਿ ਨਹੀਂ ਲਈ ਅਤੇ ਭੈੜੀ ਮਤਿ ਕਰਕੇ (ਆਪਣੀ) ਪ੍ਰਤਿਸ਼ਠਾ ਖੋਹ ਲਈ। ਗੁਰੂ ਦੀ ਮਤਿ ਦੁਆਰਾ ਕੋਈ ਵਿਰਲਾ ਸੇਵਕ ਹੀ ਭਗਤੀ ਪ੍ਰਾਪਤ ਕਰਦਾ ਹੈ।੧। ਜੋਗੀ ਦੀ (ਜੀਵਨ-) ਜੁਗਤ ਸਹਿਜ ਦੀ ਅਵਸਥਾ ਵਿਚ ਵਸਣਾ ਹੈ। (ਉਹ) ਇਕ-(ਸਮਾਨ) ਦ੍ਰਿਸ਼ਟੀ ਨਾਲ ਇਕ (ਪ੍ਰਭੂ) ਨੂੰ (ਸਰਬਤ੍ਰ ਵਿਆਪਕ ਹੋਇਆ) ਵੇਖਦਾ ਹੈ, ਪ੍ਰੇਮ ਦੀ ਭਿਖਿਆ ਦੁਆਰਾ ਸ਼ਬਦ ਨਾਲ ਤ੍ਰਿਪਤ ਰਹਿੰਦਾ ਹੈ।੧। ਰਹਾਉ। ਪੰਜ (ਗਿਆਨ ਇੰਦ੍ਰੀਆਂ ਰੂਪ) ਬਲਦ ਸ਼ਰੀਰ ਰੂਪ ਗਡੇ ਨੂੰ ਚਲਾਉਂਦੇ ਹਨ ਅਤੇ (ਸ਼ਰੀਰ ਦੇ ਅੰਦਰ ਸਥਿਤ) ਪ੍ਰਭੂ ਦੀ ਜੋਤਿ/ਸ਼ਕਤੀ ਨਾਲ ਸਾਰੀ ਪ੍ਰਤਿਸ਼ਠਾ ਬਣੀ ਰਹਿੰਦੀ ਹੈ। (ਜਦੋਂ ਗਡੇ ਦੀ) ਧੁਰ ਟੁਟਦੀ ਹੈ, (ਤਾਂ) ਗਡਾ ਸਿਰ ਦੇ ਭਾਰ (ਡਿਗ ਪੈਂਦਾ ਹੈ)। (ਉਸ ਦੀਆਂ) ਲਕੜਾਂ ਖਿੰਡ ਕੇ ਆਪਣੇ ਭਾਰ (ਨਾਲ ਦਬੀਆਂ ਹੋਈਆਂ) ਸੜ ਜਾਂਦੀਆਂ ਹਨ।੨। ਹੇ ਜੋਗੀ! ਤੂੰ ਗੁਰੂ ਦੇ ਸ਼ਬਦ ਨੂੰ ਵਿਚਾਰ ਅਤੇ ਦੁਖ-ਸੁਖ, ਸੋਗ-ਵਿਯੋਗ ਨੂੰ ਇਕ-ਸਮਾਨ ਸਮਝ। ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਨਾਮ ਨੂੰ ਭੋਜਨ (*ਭੁਗਤਿ*) ਬਣਾ। ਨਿਰੰਕਾਰ ਦਾ ਨਾਮ ਜਪ, (ਇਸ ਨਾਲ) ਸ਼ਰੀਰ (*ਕੰਧੁ*) ਸਥਿਰ ਹੋ ਜਾਂਦਾ ਹੈ।੩। (ਹੇ ਜੋਗੀ! ਤੂੰ) ਸਹਿਜ ਭਾਵ ਦਾ ਲੰਗੋਟਾ (*ਜਗੋਟਾ*) (ਲਕ ਨਾਲ) ਬੰਨ੍ਹ, (ਤਾਂ ਜੋ) ਬੰਧਨ ਤੋਂ ਖ਼ਲਾਸ ਹੋ ਜਾਏਂ। ਕਾਮ, ਕ੍ਰੋਧ (ਆਦਿਕ ਵਿਕਾਰਾਂ ਨੂੰ) ਗੁਰੂ ਦੇ ਸ਼ਬਦ ਦੁਆਰਾ ਲੁਟ ਲੈ (ਅਰਥਾਤ ਕਾਬੂ ਵਿਚ ਕਰ ਲੈ)। ਹਰਿ ਗੁਰੂ ਦੀ ਸ਼ਰਣ ਵਿਚ ਰਹਿਣ ਦੀਆਂ ਮਨ ਵਿਚ ਮੁੰਦਰਾਂ ਪਾ। ਨਾਨਕ (ਦਾ ਕਥਨ ਹੈ ਕਿ) ਰਾਮ ਦੀ ਭਗਤੀ ਨਾਲ ਹੀ ਸੇਵਕ (ਭਵ-ਸਾਗਰ) ਤਰ ਜਾਂਦੇ ਹਨ।੪।੧੧।

**ਰਾਮਕਲੀ ਮਹਲਾ ੩ ਘਰੁ ੧**

ਸਤਿਯੁਗ ਵਿਚ ਸਭ ਕੋਈ ਸੱਚ ਬੋਲਦਾ ਹੈ। ਗੁਰੂ ਦੁਆਰਾ ਹਰ ਇਕ ਸ਼ਰੀਰ ਵਿਚ ਭਗਤੀ ਹੁੰਦੀ ਹੈ। ਸਤਿਯੁਗ ਵਿਚ ਧਰਮ ਦੇ ਚਾਰ ਪੈਰ ਹਨ, ਗੁਰੂ ਰਾਹੀਂ ਹੀ ਕੋਈ (ਇਸ) ਵਿਚਾਰ ਨੂੰ ਸਮਝਦਾ ਹੈ।੧। ਚੌਹਾਂ ਯੁਗਾਂ ਵਿਚ ਨਾਮ ਦੀ ਵਡਿਆਈ ਹੁੰਦੀ ਹੈ। ਜੋ ਨਾਮ ਵਿਚ ਲਗਦੇ ਹਨ, ਉਹ ਮੁਕਤ ਹੋ ਜਾਂਦੇ ਹਨ, (ਪਰ) ਗੁਰੂ ਤੋਂ ਬਿਨਾ ਕੋਈ ਵੀ ਨਾਮ ਪ੍ਰਾਪਤ ਨਹੀਂ ਕਰ ਸਕਦਾ।੧।ਰਹਾਉ। ਤ੍ਰੇਤਾ (ਯੁਗ) ਵਿਚ (ਧਰਮ ਦੀ) ਇਕ ਕਲਾ ਦੂਰ ਕਰ ਦਿੱਤੀ ਜਾਂਦੀ ਹੈ। ਪਾਖੰਡ ਪਸਰ ਜਾਂਦਾ ਹੈ ਅਤੇ (ਲੋਕੀ) ਹਰਿ ਨੂੰ ਦੂਰ ਜਾਣਨ ਲਗ ਜਾਂਦੇ ਹਨ। ਗੁਰੂ ਦੁਆਰਾ (ਜੋ ਇਸ ਭੇਦ ਨੂੰ) ਸਮਝਦਾ ਹੈ, (ਉਸੇ ਨੂੰ ਹੀ) ਸੂਝ ਪ੍ਰਾਪਤ ਹੁੰਦੀ ਹੈ, ਨਾਮ (ਹਿਰਦੇ) ਅੰਦਰ ਵਸ ਜਾਂਦਾ ਹੈ ਅਤੇ ਸੁਖ ਦੀ (ਪ੍ਰਾਪਤੀ) ਹੋ ਜਾਂਦੀ ਹੈ।੨। ਦੁਆਪਰ (ਯੁਗ) ਵਿਚ ਦ੍ਵੈਤ-ਭਾਵ ਕਰਕੇ ਦੁਬਿਧਾ (ਦੀ ਸਥਿਤੀ) ਹੋ ਜਾਂਦੀ ਹੈ। ਭਰਮਾਂ ਵਿਚ ਭੁਲੇ ਹੋਏ (ਲੋਕੀਂ ਆਤਮਾ ਪਰਮਾਤਮਾ ਨੂੰ) ਦੋ ਸਮਝਣ ਲਗ ਜਾਂਦੇ ਹਨ। ਦੁਆਪਰ ਵਿਚ ਧਰਮ ਨੇ ਦੋ ਪੈਰ ਰਖੇ ਹੋਏ ਹਨ। (ਜੇ ਕੋਈ) ਗੁਰਮੁਖ ਹੋਵੇ, ਤਾਂ ਨਾਮ ਨੂੰ ਦ੍ਰਿੜ੍ਹ ਕਰਾਉਂਦਾ ਹੈ।੩। ਕਲਿਯੁਗ ਵਿਚ ਧਰਮ ਦੀ ਇਕ ਹੀ ਕਲਾ ਰਹਿ ਜਾਂਦੀ ਹੈ। (ਧਰਮ) ਇਕ ਪੈਰ ਉਪਰ ਚਲਦਾ ਹੈ, ਮਾਇਆ ਦਾ ਮੋਹ ਵਧ ਜਾਂਦਾ ਹੈ। ਮਾਇਆ ਦਾ ਮੋਹ ਬਹੁਤ ਸੰਘਣੇ ਗ਼ੁਬਾਰ ਵਰਗਾ ਹੈ। (ਜੋ ਵਿਅਕਤੀ) ਸਤਿਗੁਰੂ ਨੂੰ ਮਿਲਦਾ ਹੈ, (ਉਸ ਦਾ) ਨਾਮ ਰਾਹੀਂ ਉਧਾਰ ਹੋ ਜਾਂਦਾ ਹੈ।੪। ਸਾਰੇ ਯੁਗਾਂ ਵਿਚ ਉਹ ਇਕੋ ਸੱਚਾ (ਪ੍ਰਭੂ ਹੀ ਵਰਤ ਰਿਹਾ ਹੈ)। ਸਭ ਵਿਚ (ਉਹ) ਸੱਚਾ (ਸਮਾਇਆ ਹੋਇਆ ਹੈ), ਦੂਜਾ ਕੋਈ ਨਹੀਂ ਹੈ। ਸੱਚੇ ਗੁਣ-ਗਾਨ ਰਾਹੀਂ ਸੱਚਾ ਸੁਖ (ਪ੍ਰਾਪਤ) ਹੁੰਦਾ ਹੈ, (ਪਰ) ਕੋਈ ਹੀ ਗੁਰੂ ਦੁਆਰਾ ਨਾਮ ਦਾ ਬਖਾਨ ਕਰਦਾ ਹੈ।੫। ਸਾਰੇ ਯੁਗਾਂ ਵਿਚ (ਪ੍ਰਭੂ ਦਾ) ਨਾਮ (ਸਭ ਤੋਂ) ਉਤਮ ਹੁੰਦਾ ਹੈ। (ਪਰ) ਗੁਰੂ ਦੁਆਰਾ ਕੋਈ ਵਿਰਲਾ ਹੀ ਬੁਝਦਾ ਹੈ। (ਜੋ) ਹਰਿ-ਨਾਮ ਨੂੰ ਧਿਆਉਂਦਾ ਹੈ ਉਹੀ ਸੇਵਕ 'ਭਗਤ' ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰ ਯੁਗ ਵਿਚ ਨਾਮ(-ਸਿਮਰਨ) ਦੁਆਰਾ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੬।੧।

ਰਾਮਕਲੀ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਜੇ ਵਡ ਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ ॥
ਨਾਮੁ ਜਪਤ ਨਾਮੇ ਸੁਖੁ ਪਾਵੈ ਹਰਿ ਨਾਮੇ ਨਾਮਿ ਸਮਾਵੈ ॥੧॥
ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ ॥
ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥੧॥ ਰਹਾਉ॥
ਹੀਰਾ ਰਤਨ ਜਵੇਹਰ ਮਾਣਕ ਬਹੁ ਸਾਗਰ ਭਰਪੂਰੁ ਕੀਆ ॥
ਜਿਸੁ ਵਡ ਭਾਗੁ ਹੋਵੈ ਵਡ ਮਸਤਕਿ ਤਿਨਿ ਗੁਰਮਤਿ ਕਢਿ ਕਢਿ ਲੀਆ ॥੨॥
ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥
ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥੩॥
ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ ॥
ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ ॥੪॥੧॥

ਰਾਮਕਲੀ ਮਹਲਾ ੪ ॥
ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ ॥
ਦੁਰਮਤਿ ਮੈਲੁ ਗਈ ਸਭ ਨੀਕਲਿ ਸਤਸੰਗਤਿ ਮਿਲਿ ਬੁਧਿ ਪਾਇ ॥੧॥
ਰਾਮ ਜਨ ਗੁਰਮਤਿ ਰਾਮੁ ਬੋਲਾਇ ॥
ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥੧॥ ਰਹਾਉ ॥
ਜੇ ਵਡ ਭਾਗ ਹੋਵਹਿ ਮੁਖਿ ਮਸਤਕਿ ਹਰਿ ਰਾਮ ਜਨਾ ਭੇਟਾਇ ॥
ਦਰਸਨੁ ਸੰਤ ਦੇਹੁ ਕਰਿ ਕਿਰਪਾ ਸਭੁ ਦਾਲਦੁ ਦੁਖੁ ਲਹਿ ਜਾਇ ॥੨॥
ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ ॥
ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ ॥੩॥
ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ ॥
ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ ॥੪॥
ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ ॥
ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ ॥੫॥੨॥

ਰਾਮਕਲੀ ਮਹਲਾ ੪ ॥
ਹਰਿ ਕੇ ਸਖਾ ਸਾਧ ਜਨ ਨੀਕੇ ਤਿਨ ਊਪਰਿ ਹਾਥੁ ਵਤਾਵੈ ॥
ਗੁਰਮੁਖਿ ਸਾਧ ਸੇਈ ਪ੍ਰਭ ਭਾਏ ਕਰਿ ਕਿਰਪਾ ਆਪਿ ਮਿਲਾਵੈ ॥੧॥
ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ ॥
ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ ॥੧॥ ਰਹਾਉ ॥

**ਰਾਮਕਲੀ ਮਹਲਾ ੪ ਘਰੁ ੧**

ਜੇ (ਕਿਸੇ ਵਿਅਕਤੀ ਦੇ) ਵੱਡੇ ਭਾਗ ਹੋਣ, ਤਾਂ (ਉਹ) ਵਡਭਾਗੀ ਹਰਿ ਹਰਿ ਦਾ ਨਾਮ ਧਿਆਉਂਦਾ ਹੈ। (ਉਹ) ਨਾਮ ਜਪਦਿਆਂ ਨਾਮ ਵਿਚ ਹੀ ਸੁਖ ਪਾਉਂਦਾ ਹੈ ਅਤੇ ਹਰਿ ਦੇ ਨਾਮ ਦੁਆਰਾ ਨਾਮ ਵਿਚ ਹੀ ਸਮਾ ਜਾਂਦਾ ਹੈ।੧। ਹੇ ਪ੍ਰਾਣੀ! ਗੁਰੂ ਦੁਆਰਾ ਹਮੇਸ਼ਾ ਭਗਤੀ ਕਰੋ। (ਅਜਿਹਾ ਕਰਨ ਨਾਲ) ਹਿਰਦੇ ਵਿਚ ਪ੍ਰਕਾਸ਼ ਹੋ ਜਾਂਦਾ ਹੈ, ਲਿਵ ਲਗ ਜਾਂਦੀ ਹੈ ਅਤੇ ਗੁਰੂ ਦੀ ਮਤਿ ਰਾਹੀਂ ਹਰਿ ਹਰਿ ਨਾਮ ਵਿਚ ਸਮਾਈ ਹੋ ਜਾਂਦੀ ਹੈ।੧।ਰਹਾਉ। (ਪ੍ਰਭੂ ਦਾ ਨਾਮ ਮਾਨੋ) ਹੀਰਾ, ਰਤਨ, ਜਵਾਹਰ, ਮਾਣਕ ਹੈ, (ਪ੍ਰਭੂ ਨੇ ਇਸ ਨਾਲ ਹਰ ਇਕ ਦਾ ਹਿਰਦੇ ਰੂਪ) ਸਰੋਵਰ ਚੰਗੀ ਤਰ੍ਹਾਂ ਭਰਪੂਰ ਕਰ ਰਖਿਆ ਹੈ। ਜਿਸ ਵਡਭਾਗੀ ਦੇ ਮਸਤਕ ਉਪਰ ਚੰਗਾ (ਭਾਗ ਲਿਖਿਆ ਹੈ), ਉਹ ਗੁਰੂ ਦੀ ਮਤਿ ਦੁਆਰਾ (ਇਸ ਨੂੰ) ਕਢ ਕਢ ਕੇ (ਸੰਭਾਲ) ਲੈਂਦਾ ਹੈ।੨। ਹਰਿ ਦਾ ਨਾਮ ਰਤਨ, ਜਵਾਹਰ, ਲਾਲ (ਵਰਗਾ) ਹੈ। ਗੁਰੂ (ਉਸ ਨੂੰ) ਕਢ ਕੇ ਤੱਲੀ ਉਤੇ (ਰਖ ਕੇ) ਵਿਖਾ ਦਿੰਦਾ ਹੈ। ਭਾਗਾਂ ਤੋਂ ਵਾਂਝਿਆ ਮਨਮੁਖ (ਨਾਮ ਨੂੰ) ਪ੍ਰਾਪਤ ਨਹੀਂ ਕਰ ਸਕਦਾ, (ਭਾਵੇਂ) ਸ਼ਰੀਰ ਰੂਪ ਕੱਖਾਂ ਓਹਲੇ ਲੱਖਾਂ (ਦੀ ਕੀਮਤ ਵਾਲਾ ਹਰਿ-ਨਾਮ) ਛੁਪਾਇਆ ਪਿਆ ਹੋਵੇ।੩। ਜੇ ਮਸਤਕ ਉਪਰ ਧੁਰੋਂ ਭਾਗ ਲਿਖਿਆ ਹੋਵੇ, ਤਾਂ ਸਤਿਗੁਰੂ (ਆਪਣੀ) ਸੇਵਾ ਵਿਚ ਲਗਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਵਿਅਕਤੀ ਨਾਮ ਰੂਪ) ਰਤਨ ਜਵਾਹਰ ਲਭ ਲੈਂਦਾ ਹੈ ਅਤੇ (ਉਹ) ਧੰਨਤਾ ਯੋਗ (ਸਾਧਕ) ਗੁਰੂ ਦੀ ਮਤਿ ਰਾਹੀਂ ਹਰਿ ਨੂੰ ਪ੍ਰਾਪਤ ਕਰ ਲੈਂਦਾ ਹੈ।੪।੧।

**ਰਾਮਕਲੀ ਮਹਲਾ ੪**

ਪਰਮਾਤਮਾ ਦੇ ਭਗਤਾਂ ਨੂੰ ਮਿਲ ਕੇ (ਅਸੀਂ) ਆਨੰਦਿਤ ਹੋ ਗਏ ਹਾਂ (ਕਿਉਂਕਿ ਉਨ੍ਹਾਂ ਨੇ) ਹਰਿ ਦੀ ਸ੍ਰੇਸ਼ਠ ਕਥਾ ਸੁਣਾਈ ਹੈ। ਸਤਿਸੰਗਤ ਵਿਚ ਮਿਲ ਕੇ ਸੁਬੁੱਧੀ ਪ੍ਰਾਪਤ ਕਰਨ ਨਾਲ ਦੁਰਮਤਿ ਵਾਲੀ ਸਾਰੀ ਮੈਲ ਨਿਕਲ ਗਈ ਹੈ।੧। ਰਾਮ-ਭਗਤ ਗੁਰੂ ਦੀ ਸਿਖਿਆ ਦੁਆਰਾ ਰਾਮ (ਨਾਮ) ਬੁਲਵਾਉਂਦੇ ਹਨ। ਜੋ ਜੋ (ਸਾਧਕ ਰਾਮ ਦਾ ਨਾਮ) ਸੁਣਦਾ ਅਤੇ ਉਚਾਰਦਾ ਹੈ, ਉਹ ਬੰਧਨ-ਮੁਕਤ ਹੋ ਜਾਂਦਾ ਹੈ ਅਤੇ ਰਾਮ (ਦਾ ਨਾਮ) ਜਪਦਿਆਂ ਸ਼ੋਭਾ ਪਾਉਂਦਾ ਹੈ।੧।ਰਹਾਉ। ਜੇ (ਕਿਸੇ ਸਾਧਕ ਦੇ) ਮੁਖ ਅਤੇ ਮਸਤਕ ਉਪਰ ਚੰਗੇ ਭਾਗ ਹੋਣ, (ਤਾਂ) ਹਰਿ ਰਾਮ ਦੇ ਭਗਤਾਂ ਨਾਲ ਮੇਲ ਕਰਾਉਂਦਾ ਹੈ। (ਹੇ ਪ੍ਰਭੂ!) ਕ੍ਰਿਪਾ ਕਰਕੇ (ਮੈਨੂੰ) ਸੰਤਾਂ ਦਾ ਦਰਸ਼ਨ ਪ੍ਰਦਾਨ ਕਰ, (ਤਾਂ ਜੋ) ਦਲਿਦਰ ਦਾ ਸਾਰਾ ਦੁਖ ਖ਼ਤਮ ਹੋ ਜਾਏ।੨। ਹਰਿ ਦੇ ਲੋਕ ਰਾਮ-ਭਗਤ ਸ੍ਰੇਸ਼ਠ ਹੁੰਦੇ ਹਨ, (ਪਰ) ਭਾਗਾਂ ਤੋਂ ਸਖਣਿਆਂ ਨੂੰ ਚੰਗੇ ਨਹੀਂ ਲਗਦੇ। ਸ੍ਰੇਸ਼ਠ ਸਾਧਕ ਜਿਉਂ ਜਿਉਂ ਰਾਮ (ਦਾ ਨਾਮ) ਉਚਾਰਦੇ ਹਨ, ਨਿੰਦਕ ਵਿਅਕਤੀਆਂ ਨੂੰ (ਸੱਪ ਦੇ) ਡੰਗ (ਵਰਗੇ) ਲਗਦੇ ਹਨ।੩। (ਉਨ੍ਹਾਂ) ਨਿੰਦਕ ਮਨੁੱਖਾਂ ਨੂੰ ਧਿੱਕਾਰ ਹੈ ਜਿਨ੍ਹਾਂ ਨੂੰ ਹਰਿ-ਜਨ ਚੰਗੇ ਨਹੀਂ ਲਗਦੇ (ਜੋ) ਪ੍ਰਭੂ ਦੇ ਮਿਤਰ ਅਤੇ ਸਾਥੀ ਹਨ। ਉਹ (ਵਿਅਕਤੀ) ਹਰਿ ਦੇ ਚੋਰ ਹਨ, ਬੇਮੁਖ ਅਤੇ ਕਾਲੇ ਮੂੰਹ ਵਾਲੇ ਹਨ ਜਿਨ੍ਹਾਂ ਨੂੰ ਗੁਰੂ ਦੀ ਮਰਯਾਦਾ ਚੰਗੀ ਨਹੀਂ ਲਗਦੀ।੪। ਹੇ ਹਰਿ ਜੀ! ਅਸੀਂ ਨਿਮਾਣੇ ਤੇਰੀ ਸ਼ਰਣ ਵਿਚ ਆਏ ਹਾਂ, ਦਇਆ ਪੂਰਵਕ (ਆਪਣੀ ਸ਼ਰਣ ਵਿਚ) ਰਖ ਲਵੋ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਮੈਂ ਬਾਲਕ ਹਾਂ, ਤੁਸੀਂ ਮੇਰੇ ਪਿਤਾ ਹੋ, (ਮੈਨੂੰ) ਬਖ਼ਸ਼ ਦੇ (ਆਪਣੇ ਨਾਲ) ਮਿਲਾ ਲਵੋ।੫।੨।

**ਰਾਮਕਲੀ ਮਹਲਾ ੪**

ਹਰਿ ਦੇ ਮਿਤਰ ਸਾਧੂ-ਜਨ ਉਤਮ ਹਨ, (ਕਿਉਂਕਿ ਪ੍ਰਭੂ) ਉਨ੍ਹਾਂ ਉਪਰ ਆਪਣਾ ਹੱਥ ਰਖਦਾ ਹੈ। ਉਹੀ ਗੁਰਮੁਖ ਸਾਧ ਪ੍ਰਭੂ ਨੂੰ ਚੰਗੇ ਲਗਦੇ ਹਨ, (ਜਿਨ੍ਹਾਂ ਨੂੰ ਪ੍ਰਭੂ) ਕ੍ਰਿਪਾ ਕਰਕੇ ਨਾਲ ਮਿਲਾਉਂਦਾ ਹੈ।੧। ਹੇ ਰਾਮ! ਮੈਨੂੰ ਹਰਿ-ਜਨਾਂ ਨਾਲ ਮਿਲਾ ਦੇ (ਕਿਉਂਕਿ ਮੇਰੇ) ਮਨ ਨੂੰ ਚੰਗੇ ਲਗਦੇ ਹਨ। ਹੇ ਹਰਿ! (ਤੇਰਾ ਨਾਮ-)ਰਸ ਅੰਮ੍ਰਿਤ ਵਰਗਾ ਮਿਠਾ ਹੈ। ਸੰਤ-ਜਨਾਂ ਨੂੰ ਮਿਲ ਕੇ ਮੁਖ ਵਿਚ ਪਾ

ਹਰਿ ਕੇ ਲੋਗ ਰਾਮ ਜਨ ਊਤਮ ਮਿਲਿ ਊਤਮ ਪਦਵੀ ਪਾਵੈ ॥
ਹਮ ਹੋਵਤ ਚੇਰੀ ਦਾਸ ਦਾਸਨ ਕੀ ਮੇਰਾ ਠਾਕੁਰੁ ਖੁਸੀ ਕਰਾਵੈ ॥੨॥
ਸੇਵਕ ਜਨ ਸੇਵਹਿ ਸੇ ਵਡਭਾਗੀ ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥
ਬਿਨੁ ਪ੍ਰੀਤੀ ਕਰਹਿ ਬਹੁ ਬਾਤਾ ਕੂੜੁ ਬੋਲਿ ਕੂੜੋ ਫਲੁ ਪਾਵੈ ॥੩॥
ਮੋ ਕਉ ਧਾਰਿ ਕ੍ਰਿਪਾ ਜਗਜੀਵਨ ਦਾਤੇ ਹਰਿ ਸੰਤ ਪਗੀ ਲੇ ਪਾਵੈ ॥
ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ ਜਿਤੁ ਨਾਨਕ ਸੰਤੁ ਚੜਿ ਆਵੈ ॥੪॥੩॥

ਰਾਮਕਲੀ ਮਹਲਾ ੪ ॥
ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ ॥
ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ ॥੧॥
ਰਾਮ ਮੋ ਕਉ ਹਰਿ ਜਨ ਕਾਰੈ ਲਾਈਐ ॥
ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥੧॥ ਰਹਾਉ॥
ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਗੁਰ ਮੇਲਿ ਮਿਲਾਈਐ ॥
ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ ॥੨॥
ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ ॥
ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ॥੩॥
ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੁ ਮੁਖਿ ਲਾਈਐ ॥
ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ ॥੪॥੪॥

ਰਾਮਕਲੀ ਮਹਲਾ ੪ ॥
ਸਤਗੁਰ ਦਇਆ ਕਰਹੁ ਹਰਿ ਮੇਲਹੁ ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥
ਹਮ ਚੇਰੀ ਹੋਇ ਲਗਹ ਗੁਰ ਚਰਣੀ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥੧॥
ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥
ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ ਮੇਰਾ ਪਿਤਾ ਮਾਤਾ ਹਰਿ ਸਖਾਇਆ ॥੧॥ਰਹਾਉ ॥
ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ ਬਿਨੁ ਦੇਖੇ ਮਰਹਿ ਮੇਰੀ ਮਾਇਆ॥
ਧਨੁ ਧਨੁ ਵਡ ਭਾਗ ਗੁਰ ਸਰਣੀ ਆਏ ਹਰਿ ਗੁਰ ਮਿਲਿ ਦਰਸਨੁ ਪਾਇਆ ॥੨॥
ਮੈ ਅਵਰੁ ਨ ਕੋਈ ਸੂਝੈ ਬੂਝੈ ਮਨਿ ਹਰਿ ਜਪੁ ਜਪਉ ਜਪਾਇਆ ॥
ਨਾਮਹੀਣ ਫਿਰਹਿ ਸੇ ਨਕਟੇ ਤਿਨ ਘਸਿ ਘਸਿ ਨਕ ਵਢਾਇਆ ॥੩॥
ਮੋ ਕਉ ਜਗਜੀਵਨ ਜੀਵਾਲਿ ਲੈ ਸੁਆਮੀ ਰਿਦ ਅੰਤਰਿ ਨਾਮੁ ਵਸਾਇਆ ॥
ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮੁ ਧਿਆਇਆ ॥੪॥੫॥

ਰਾਮਕਲੀ ਮਹਲਾ ੪ ॥
ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰ ਧਾਰੇ ॥

ਲਈਦਾ ਹੈ।੧।ਰਹਾਉ। ਹਰਿ ਦੇ ਸੇਵਕ ਰਾਮ-ਜਨ ਸ੍ਰੇਸ਼ਠ ਹਨ, (ਉਨ੍ਹਾਂ ਨੂੰ) ਮਿਲ ਕੇ ਉਤਮ ਪਦਵੀ ਪ੍ਰਾਪਤ ਕਰ ਲਈਦੀ ਹੈ। (ਜਿਨ੍ਹਾਂ ਉਪਰ) ਮੇਰਾ ਸੁਆਮੀ ਖ਼ੁਸ਼ ਹੁੰਦਾ ਹੈ, ਮੈਂ ਉਨ੍ਹਾਂ ਦੇ ਦਾਸਾਂ ਦੇ ਦਾਸਾਂ ਦੀ ਸੇਵਿਕਾ ਹੋ ਜਾਣਾ ਲੋਚਦੀ ਹਾਂ।੨। (ਜੋ) ਸੇਵਕ-ਜਨ (ਪ੍ਰਭੂ ਦੀ) ਸੇਵਾ ਕਰਦੇ ਹਨ, ਉਹ ਵਡਭਾਗੀ ਹਨ, (ਪ੍ਰਭੂ ਉਨ੍ਹਾਂ ਦੇ) ਮਨ, ਤਨ ਅਤੇ ਹਿਰਦੇ ਵਿਚ ਪ੍ਰੀਤ ਲਗਾ ਦਿੰਦਾ ਹੈ। (ਜੋ ਲੋਕ) ਪ੍ਰੀਤ ਤੋਂ ਬਿਨਾ ਗੱਲਾਂ ਕਰਦੇ ਹਨ, (ਉਹ) ਕੂੜ ਬੋਲ ਕੇ ਕੂੜਾ ਫਲ ਹੀ ਹਾਸਲ ਕਰਦੇ ਹਨ।੩। ਹੇ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ (ਪ੍ਰਭੂ)! ਮੇਰੇ ਉਪਰ ਕ੍ਰਿਪਾ ਕਰ ਕਿ ਮੈਨੂੰ ਹਰਿ ਦੇ ਸੰਤਾਂ ਦੀ ਚਰਣੀ ਲਗਾ ਦੇ। ਨਾਨਕ (ਦਾ ਕਥਨ ਹੈ ਕਿ) ਮੈਂ (ਆਪਣਾ) ਸਿਰ ਕਟ ਵਢ ਕੇ (ਉਨ੍ਹਾਂ ਦੇ ਮਾਰਗ ਉਪਰ) ਵਿਛਾ ਦਿਆਂ ਜਿਸ ਉਪਰੋਂ ਲੰਘ ਕੇ ਸੰਤ (ਮੇਰੇ ਕੋਲ) ਆ ਜਾਣ।੪।੩।

**ਰਾਮਕਲੀ ਮਹਲਾ ੪**

ਜੇ ਮੇਰੇ ਵੱਡੇ ਤੋਂ ਵੱਡੇ ਭਾਗ ਹੋ ਜਾਣ, (ਤਾਂ ਪ੍ਰਭੂ ਦੇ) ਸੇਵਕਾਂ ਨੂੰ ਮਿਲਣ ਵਿਚ ਢਿਲ ਨਹੀਂ ਲਗਾਣੀ ਚਾਹੀਦੀ। ਹਰਿ-ਜਨ ਅੰਮ੍ਰਿਤ ਦੇ ਕੁੰਡ ਜਾਂ ਸੁੰਦਰ ਸਰੋਵਰ ਹਨ, ਵੱਡੇ ਭਾਗਾਂ ਕਰਕੇ ਉਸ ਵਿਚ ਇਸ਼ਨਾਨ ਕੀਤਾ ਜਾ ਸਕੀਦਾ ਹੈ।੧। ਹੇ ਰਾਮ! ਮੈਨੂੰ ਹਰਿ-ਜਨਾਂ ਦੀ ਸੇਵਾ ਵਿਚ ਲਗਾ ਦੇ। ਮੈਂ (ਉਨ੍ਹਾਂ ਲਈ), ਪਾਣੀ (ਢੋਵਾਂ), ਪੱਖਾ (ਝਲਾਂ), (ਆਟਾ) ਪੀਹਾਂ (ਅਤੇ) ਪੈਰਾਂ ਨੂੰ ਮਲ ਮਲ ਕੇ (ਉਨ੍ਹਾਂ ਦੀ ਚਰਣ-) ਧੂੜ ਮੁਖ ਉਪਰ ਲਗਾਉਂਦਾ ਰਹਾਂ।੧।ਰਹਾਉ। ਹਰਿ-ਜਨ ਵੱਡੇ ਤੋਂ ਵੱਡੇ ਅਤੇ ਉਤਮ ਹਨ, ਜੋ ਸਤਿਗੁਰੂ ਨਾਲ ਮੇਲ ਮਿਲਾਉਂਦੇ ਹਨ। ਸਤਿਗੁਰੂ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ, ਸਤਿਗੁਰੂ ਨੂੰ ਮਿਲ ਕੇ ਪ੍ਰਭੂ ਪੁਰਖ ਨੂੰ ਧਿਆਇਆ ਜਾ ਸਕੀਦਾ ਹੈ।੨। (ਜੋ ਵਿਅਕਤੀ) ਸਤਿਗੁਰੂ ਦੀ ਸ਼ਰਣ ਵਿਚ ਪਏ ਹਨ, (ਉਨ੍ਹਾਂ ਨੇ ਹੀ ਪ੍ਰਭੂ ਨੂੰ) ਪਾਇਆ ਹੈ। ਮੇਰੇ ਸੁਆਮੀ ਨੇ (ਉਨ੍ਹਾਂ ਦੀ) ਲਾਜ ਰਖੀ ਹੈ। ਕਈ ਆਪਣੇ ਸੁਆਰਥ ਲਈ ਗੁਰੂ ਦੇ ਅਗੇ ਆ ਬਹਿੰਦੇ ਹਨ, ਜਿਵੇਂ ਬਗਲਾ ਸਮਾਧੀ ਲਗਾਉਂਦਾ ਹੈ।੩। ਬਗਲੇ ਅਤੇ ਕਾਂ ਜਿਹੇ ਨੀਚਾਂ ਦੀ ਸੰਗਤ ਵਿਚ ਜਾ ਕੇ ਮੁਰਦਾਰ (*ਕਰੰਗ*) ਜਾਂ ਗੰਦਗੀ (*ਬਿਖੁ*) ਹੀ ਮੂੰਹ ਲਾਈਦੀ ਹੈ। ਨਾਨਕ (ਦਾ ਕਥਨ ਹੈ ਕਿ)—ਹੇ ਪ੍ਰਭੂ! (ਸਾਨੂੰ) ਗੁਰੂ ਦੀ ਸੰਗਤ ਵਿਚ ਮਿਲਾ ਦੇ, (ਤਾਂ ਜੋ) ਸੰਗਤ ਵਿਚ ਮਿਲ ਕੇ (ਆਪਣੇ ਆਪ ਨੂੰ) ਹੰਸ ਕਰ ਲਈਏ।੪।੪।

**ਰਾਮਕਲੀ ਮਹਲਾ ੪**

ਹੇ ਸਤਿਗੁਰੂ! ਦਇਆ ਕਰੋ ਅਤੇ (ਮੈਨੂੰ) ਹਰਿ ਨਾਲ ਮਿਲਾ ਦਿਓ, (ਕਿਉਂਕਿ) ਹਰਿ ਰਾਜਾ ਮੇਰੇ ਪ੍ਰਾਣ-ਪਿਆਰੇ ਹਨ। ਮੈਂ ਸੇਵਿਕਾ ਹੋ ਕੇ ਗੁਰੂ ਦੀ ਚਰਣੀ ਲਗਦੀ ਹਾਂ, ਜਿਸ ਨੇ (ਮੈਨੂੰ) ਹਰਿ ਪ੍ਰਭੂ (ਦੇ ਮੇਲ) ਦਾ ਰਸਤਾ ਵਿਖਾਇਆ ਹੈ।੧। ਹੇ ਰਾਮ! ਮੈਨੂੰ ਹਰਿ ਹਰਿ ਦਾ ਨਾਮ ਮਨ ਵਿਚ ਚੰਗਾ ਲਗਿਆ ਹੈ। ਮੇਰਾ ਹਰਿ ਤੋਂ ਬਿਨਾ ਕੋਈ ਹੋਰ ਸਾਥੀ ਨਹੀਂ ਹੈ, ਹਰਿ ਹੀ ਮੇਰਾ ਪਿਤਾ, ਮਾਤਾ ਅਤੇ ਸਾਥੀ ਹੈ।੧।ਰਹਾਉ। ਹੇ ਮੇਰੀ ਮਾਤਾ! ਪ੍ਰੀਤਮ (ਪ੍ਰਭੂ) ਤੋਂ ਬਿਨਾ ਇਕ ਛਿਣ ਲਈ ਵੀ ਮੇਰੇ ਪ੍ਰਾਣ ਟਿਕੇ ਨਹੀਂ ਰਹਿ ਸਕਦੇ, (ਪ੍ਰੀਤਮ ਨੂੰ) ਦੇਖੇ ਬਿਨਾ (ਮੈਂ) ਮਰਦੀ ਹਾਂ। (ਉਹ) ਵਡਭਾਗੀ ਧੰਨ ਧੰਨ ਹਨ, (ਜੋ) ਗੁਰੂ ਦੀ ਸ਼ਰਣ ਵਿਚ ਆਏ ਹਨ, ਗੁਰੂ ਨੂੰ ਮਿਲ ਕੇ (ਉਨ੍ਹਾਂ ਨੇ) ਹਰਿ ਦਾ ਦਰਸ਼ਨ ਪਾਇਆ ਹੈ।੨। ਮੈਨੂੰ ਹੋਰ ਕੋਈ ਸੁਝਦਾ ਬੁਝਦਾ ਨਹੀਂ ਹੈ, (ਬਸ) ਮਨ ਵਿਚ ਹਰਿ ਦਾ ਜਪਾਇਆ ਹੋਇਆ ਜਾਪ ਹੀ ਜਪਦਾ ਹਾਂ। ਨਾਮ ਤੋਂ ਵਾਂਝੇ ਨਕ-ਕਟੇ ਵਾਂਗ ਫਿਰਦੇ ਹਨ, ਉਹ (ਨਾਮ ਨ ਸਿਮਰ ਕੇ) ਰਗੜ ਰਗੜ ਕੇ ਨਕ ਵਢਾ ਰਹੇ ਹਨ।੩। ਹੇ ਜਗਤ ਦੇ ਜੀਵਨ ਰੂਪ ਪ੍ਰਭੂ! ਮੇਰੇ ਹਿਰਦੇ ਵਿਚ ਨਾਮ ਵਸਾ ਕੇ ਮੈਨੂੰ ਜੀਵਿਤ ਕਰੀ ਰਖ। ਨਾਨਕ (ਦਾ ਕਥਨ ਹੈ ਕਿ ਮੇਰਾ) ਗੁਰੂ ਪੂਰਾ, (ਬਿਲਕੁਲ ਪੂਰਾ) ਹੈ, ਸਤਿਗੁਰੂ ਨੂੰ ਮਿਲ ਕੇ ਨਾਮ ਧਿਆਈਦਾ ਹੈ।੪।੫।

**ਰਾਮਕਲੀ ਮਹਲਾ ੪**

ਸਤਿਗੁਰੂ ਵੱਡੇ ਤੋਂ ਵੱਡਾ ਦਾਤਾ ਪੁਰਸ਼ ਹੈ, ਜਿਸ ਨੂੰ ਮਿਲਣ ਨਾਲ (ਮਨੁੱਖ) ਹਰਿ (ਦੇ ਨਾਮ)

ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ ॥੧॥
ਰਾਮ ਗੁਰਿ ਹਰਿ ਹਰਿ ਨਾਮੁ ਕੰਠਿ ਧਾਰੇ ॥
ਗੁਰਮੁਖਿ ਕਥਾ ਸੁਣੀ ਮਨਿ ਭਾਈ ਧਨੁ ਧਨੁ ਵਡ ਭਾਗ ਹਮਾਰੇ ॥੧॥ ਰਹਾਉ ॥
ਕੋਟਿ ਕੋਟਿ ਤੇਤੀਸ ਧਿਆਵਹਿ ਤਾ ਕਾ ਅੰਤੁ ਨ ਪਾਵਹਿ ਪਾਰੇ ॥
ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ ॥੨॥
ਹਰਿ ਜਸੁ ਜਪਿ ਜਪੁ ਵਡਾ ਵਡੇਰਾ ਗੁਰਮੁਖਿ ਰਖਉ ਉਰਿ ਧਾਰੇ ॥
ਜੇ ਵਡ ਭਾਗ ਹੋਵਹਿ ਤਾ ਜਪੀਐ ਹਰਿ ਭਉਜਲੁ ਪਾਰਿ ਉਤਾਰੇ ॥੩॥
ਹਰਿ ਜਨ ਨਿਕਟਿ ਨਿਕਟਿ ਹਰਿ ਜਨ ਹੈ ਹਰਿ ਰਾਖੈ ਕੰਠਿ ਜਨ ਧਾਰੇ ॥
ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ ॥੪॥੬॥੧੮॥

ਰਾਗੁ ਰਾਮਕਲੀ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥੧॥
ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ ॥
ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ ਕੋਈ ॥੧॥ ਰਹਾਉ ॥
ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ ॥
ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ ॥੨॥
ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ ॥
ਜਿਨਿ ਦੀਆ ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ ॥੩॥
ਜਿਨਿ ਕੀਆ ਸੋਈ ਪ੍ਰਭੁ ਜਾਣੈ ਹਰਿ ਕਾ ਮਹਲੁ ਅਪਾਰਾ ॥
ਭਗਤਿ ਕਰੀ ਹਰਿ ਕੇ ਗੁਣ ਗਾਵਾ ਨਾਨਕ ਦਾਸੁ ਤੁਮਾਰਾ ॥੪॥੧॥

ਰਾਮਕਲੀ ਮਹਲਾ ੫ ॥
ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥
ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥੧॥
ਸੰਤਹੁ ਐਸੀ ਕਥਹੁ ਕਹਾਣੀ ॥
ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ ਰਹਾਉ ॥
ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ ॥
ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ ਇਨ ਬਿਧਿ ਤਤੁ ਬਿਲੋਈ ॥੨॥
ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ ॥
ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ ॥੩॥
ਸਤਿਗੁਰਿ ਮਿਲਿਐ ਮਾਰਗੁ ਮੁਕਤਾ ਸਹਜੇ ਮਿਲੇ ਸੁਆਮੀ ॥
ਧਨੁ ਧਨੁ ਸੇ ਜਨ ਜਿਨੀ ਕਲਿ ਮਹਿ ਹਰਿ ਪਾਇਆ ਜਨ ਨਾਨਕ ਸਦ ਕੁਰਬਾਨੀ॥੪॥੨॥

ਨੂੰ ਹਿਰਦੇ ਵਿਚ ਧਾਰ ਲੈਂਦਾ ਹੈ। (ਜਿਸ ਨੂੰ) ਪੂਰੇ ਗੁਰੂ ਨੇ ਜੀਵਨ-ਦਾਨ ਦਿੱਤਾ ਹੈ, (ਉਹ) ਹਰਿ ਦਾ ਨਾਮ (ਹਿਰਦੇ ਵਿਚ) ਸੰਭਾਲਦਾ ਹੈ।੧। ਹੇ ਰਾਮ! ਗੁਰੂ ਨੇ ਹਰਿ ਹਰਿ ਦਾ ਨਾਮ (ਮੇਰੇ) ਗਲੇ ਵਿਚ ਟਿਕਾ ਦਿੱਤਾ ਹੈ। ਗੁਰੂ ਤੋਂ (ਹਰਿ ਦੀ) ਕਥਾ ਸੁਣ ਕੇ (ਮੇਰੇ) ਮਨ ਨੂੰ ਚੰਗੀ ਲਗੀ ਹੈ, ਸਾਡੇ ਭਾਗ ਵਡੇ ਹਨ, ਧੰਨਤਾਯੋਗ ਹਨ।੧।ਰਹਾਉ। ਤੇਤੀ ਕਰੋੜ (ਦੇਵਤੇ ਪ੍ਰਭੂ ਨੂੰ) ਆਰਾਧਦੇ ਹਨ, (ਪਰ) ਉਸ ਦਾ ਅੰਤ ਅਤੇ ਪਾਰ ਨਹੀਂ ਪਾ ਸਕਦੇ। (ਉਨ੍ਹਾਂ ਦੇ) ਹਿਰਦੇ ਵਿਚ ਕਾਮ (ਦੀ ਭਾਵਨਾ) ਹੈ, ਇਸਤਰੀ ਦੀ ਮੰਗ ਕਰਦੇ ਹਨ ਅਤੇ ਹੱਥ ਪਸਾਰ ਕੇ ਰਿਧੀਆਂ ਦੀ ਯਾਚਨਾ ਕਰਦੇ ਹਨ।੨। (ਹੇ ਜਿਗਿਆਸੂ!) ਹਰਿ ਦੇ ਜਸ ਨੂੰ ਜਪ, (ਜੋ) ਵਡੇ ਤੋਂ ਵੱਡਾ ਹੈ, (ਉਸ ਨੂੰ) ਗੁਰੂ ਦੁਆਰਾ ਹਿਰਦੇ ਵਿਚ ਧਾਰਣ ਕਰੀ ਰਖ। ਜੇ ਭਾਗ ਚੰਗੇ ਹੋਣ ਤਾਂ ਹੀ (ਪ੍ਰਭੂ ਦਾ ਨਾਮ) ਜਪਿਆ ਜਾ ਸਕੀਦਾ ਹੈ, ਹਰਿ (ਦਾ ਨਾਮ) ਭਵ-ਸਾਗਰ ਤੋਂ ਪਾਰ ਲੰਘਾਉਂਦਾ ਹੈ।੩। ਹਰਿ-ਜਨ ਹਰਿ ਦੇ ਨੇੜੇ ਹਨ ਅਤੇ ਹਰਿ ਹਰਿ-ਜਨਾਂ ਦੇ ਨੇੜੇ (ਵਸਦਾ) ਹੈ, ਹਰਿ (ਆਪਣੇ) ਸੇਵਕਾਂ ਨੂੰ ਗਲ ਨਾਲ ਲਗਾ ਕੇ ਰਖਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਪ੍ਰਭੂ (ਸਾਡਾ ਪਿਤਾ ਅਤੇ ਮਾਤਾ) ਹੈ ਅਤੇ ਅਸਾਂ ਬੱਚਿਆਂ ਦੀ ਹਰਿ ਪਾਲਨਾ ਕਰਦਾ ਹੈ।੪।੬।੧੮।

**ਰਾਗੁ ਰਾਮਕਲੀ ਮਹਲਾ ੫ ਘਰੁ ੧**

ਹੇ ਨਿਮਾਣਿਆਂ ਦੇ ਦਾਤੇ! ਕ੍ਰਿਪਾ ਕਰੋ, ਮੇਰੇ ਕੋਈ ਗੁਣ ਔਗੁਣ ਨ ਵਿਚਾਰੋ। ਹੇ ਸੁਆਮੀ! ਮਿੱਟੀ ਦਾ ਕੀ ਧੋਈਏ (ਕਿਉਂਕਿ ਉਸ ਨੇ ਮੈਲਾ ਹੀ ਰਹਿਣਾ ਹੈ), ਮਨੁੱਖ ਦੀ ਸਥਿਤੀ ਵੀ ਇਹੋ ਜਿਹੀ ਹੈ।੧। ਹੇ ਮੇਰੇ ਮਨ! ਸਤਿਗੁਰੂ ਦੀ ਸੇਵਾ ਕਰ, (ਜਿਸ ਕਰਕੇ) ਸੁਖ (ਪ੍ਰਾਪਤ) ਹੁੰਦਾ ਹੈ। (ਭਗਤੀ ਕਰਨ ਨਾਲ) ਜੋ ਚਾਹੋਗੇ, ਉਹੀ ਫਲ ਪ੍ਰਾਪਤ ਕਰ ਲਵੋਗੇ, ਫਿਰ (ਕਦੇ) ਕੋਈ ਦੁਖ ਨਹੀਂ ਲਗ ਸਕਦਾ।੧।ਰਹਾਉ। (ਪ੍ਰਭੂ ਨੇ ਸ਼ਰੀਰ ਰੂਪ) ਕੱਚੇ ਭਾਂਡੇ ਸਿਰਜ ਕੇ ਨਿਵਾਜੇ ਹਨ (ਅਤੇ ਇਨ੍ਹਾਂ ਦੇ) ਅੰਦਰ (ਆਪਣੀ) ਜੋਤਿ ਟਿਕਾਈ ਹੈ। ਕਰਤਾ (ਪ੍ਰਭੂ) ਨੇ ਜਿਹੋ ਜਿਹਾ ਲੇਖ ਧੁਰ (ਦਰਗਾਹੋਂ) ਲਿਖ ਦਿੱਤਾ ਹੈ, ਅਸੀਂ ਉਹੋ ਜਿਹੀ ਕਿਰਤ ਕੀਤੀ ਹੈ।੨। (ਮਨੁੱਖ) ਮਨ ਤਨ ਸਭ ਕੁਝ ਆਪਣਾ ਹੀ ਬਣਾ ਕੇ ਰਖਦਾ ਹੈ, ਇਹੀ ਆਉਣ ਜਾਣ (ਅਰਥਾਤ ਆਵਾਗਵਣ) (ਦਾ ਕਾਰਣ ਰੂਪ ਹੈ)। ਜਿਸ (ਪ੍ਰਭੂ ਨੇ ਸਭ ਕੁਝ) ਦਿੱਤਾ ਹੈ, ਉਹ ਚਿਤ ਵਿਚ ਹੀ ਨਹੀਂ ਆਉਂਦਾ, ਅਗਿਆਨੀ (ਮਨੁੱਖ) ਮੋਹ ਵਿਚ ਹੀ ਲਿਪਟਿਆ ਪਿਆ ਹੈ।੩। ਜਿਸ ਪ੍ਰਭੂ ਨੇ (ਸ੍ਰਿਸ਼ਟੀ ਦੀ) ਰਚਨਾ ਕੀਤੀ ਹੈ, ਉਹੀ (ਇਸ ਬਾਰੇ) ਜਾਣਦਾ ਹੈ। ਹਰਿ ਦਾ ਠਿਕਾਣਾ ਅਪਰ ਅਪਾਰ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਮੈਂ) ਤੇਰਾ ਦਾਸ ਹਾਂ, (ਮੇਰੇ ਉਤੇ ਕ੍ਰਿਪਾ ਕਰ ਕਿ ਮੈਂ) ਤੇਰੀ ਭਗਤੀ ਕਰਦਾ ਰਹਾਂ ਅਤੇ ਹਰਿ ਦੇ ਗੁਣ ਗਾਉਂਦਾ ਰਹਾਂ।੪।੧।

**ਰਾਮਕਲੀ ਮਹਲਾ ੫**

(ਹੇ ਸੰਤੋ!) ਅਜਿਹੀ ਸੇਵਾ ਕਰੋ ਕਿ (ਸਭ ਦੇ) ਚਰਣਾਂ ਦੇ ਹੇਠਾਂ ਪੈ ਜਾਓ, (ਇਸ ਤਰ੍ਹਾਂ ਕਰਨ ਨਾਲ) ਉਪਰ ਆ ਜਾਓਗੇ। ਸਭ ਨੂੰ ਆਪਣੇ ਕੋਲੋਂ ਉਪਰ ਸਮਝੋ, ਤਦ (ਈਸ਼ਵਰੀ) ਦਰਗਾਹ ਵਿਚ ਸੁਖ ਪਾਓਗੇ।੧। ਹੇ ਸੰਤੋ! ਇਸ ਤਰ੍ਹਾਂ (ਪ੍ਰਭੂ ਦੇ ਗੁਣਾਂ ਦੀ) ਕਥਾ ਕਰੋ। ਗੁਰੂ ਦੁਆਰਾ ਹਰ ਛਿਣ ਬਾਣੀ ਬੋਲਦੇ ਰਹੋ (ਜਿਸ ਨੂੰ ਸੁਣ ਕੇ) ਮਨੁੱਖ ਅਤੇ ਦੇਵਤੇ ਪਵਿਤਰ ਹੋ ਜਾਂਦੇ ਹਨ।੧।ਰਹਾਉ। (ਮਾਇਆਵੀ) ਪ੍ਰਪੰਚ ਛਡ ਕੇ ਸਹਿਜ ਅਵਸਥਾ ਵਿਚ ਟਿਕੋ ਅਤੇ ਕਿਸੇ ਨੂੰ ਝੂਠਾ ਨ ਕਹੋ। ਸਤਿਗੁਰੂ ਨੂੰ ਮਿਲੋ ਅਤੇ ਨੌਂ ਖ਼ਜ਼ਾਨੇ ਪ੍ਰਾਪਤ ਕਰੋ, ਇਸ ਢੰਗ ਨਾਲ ਤੱਤ੍ਵ ਨੂੰ ਵਿਚਾਰਨ ਵਾਲੇ ਬਣੋ।੨। ਹੇ ਭਾਈ! ਗੁਰੂ ਦੁਆਰਾ (ਪ੍ਰਭੂ ਵਿਚ) ਲਿਵ ਲਗਾਓ, (ਆਪਣੇ ਅੰਦਰੋਂ) ਭਰਮ ਦੂਰ ਕਰ ਦਿਓ ਅਤੇ ਆਪਣੇ ਆਪ ਨੂੰ ਸਮਝੋ। ਪ੍ਰਭੂ ਨੂੰ ਸਦਾ ਆਪਣੇ ਨੇੜੇ ਹਾਜ਼ਰ-ਨਾਜ਼ਰ ਜਾਣੋ। (ਫਿਰ ਤੁਸੀਂ) ਕਿਸ ਨਾਲ ਬੁਰਾਈ ਕਰ ਸਕੋਗੇ? (ਅਰਥਾਤ ਨਹੀਂ ਕਰ ਸਕੋਗੇ)।੩। ਸਤਿਗੁਰੂ ਦੇ ਮਿਲਣ ਨਾਲ (ਪ੍ਰਭੂ ਨੂੰ ਮਿਲਣ ਦਾ) ਰਸਤਾ ਖੁਲ੍ਹ ਜਾਂਦਾ ਹੈ, (ਫਿਰ) ਸਹਿਜ ਸੁਭਾ ਪ੍ਰਭੂ ਮਿਲ ਪੈਂਦਾ ਹੈ। ਉਹ ਮਨੁੱਖ ਧੰਨ ਧੰਨ ਹਨ ਜਿਨ੍ਹਾਂ ਨੇ ਕਲਿਯੁਗ ਵਿਚ ਹਰਿ ਨੂੰ ਪਾ ਲਿਆ ਹੈ, ਦਾਸ ਨਾਨਕ (ਉਨ੍ਹਾਂ ਤੋਂ) ਸਦਾ ਸਦਕੇ ਜਾਂਦਾ ਹੈ।੪।੨।

ਰਾਮਕਲੀ ਮਹਲਾ ੫ ॥
ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥
ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ ॥੧॥
ਇਹ ਬਿਧਿ ਹੈ ਮਨੁ ਜੋਗਨੀ ॥
ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ ਤਹ ਹਰਿ ਹਰਿ ਹਰਿ ਰਸ ਭੋਗਨੀ ॥੧॥ ਰਹਾਉ ॥
ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ ਪਇਆਲ ਪਵਿਤ੍ਰ ਅਲੋਗਨੀ ॥
ਆਗਿਆਕਾਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ ॥੨॥
ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥
ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥੩॥
ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ ਹਰਿ ਕੇ ਗੁਣ ਹਉ ਕਿਆ ਗਨੀ ॥
ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ ਅੰਭੁ ਮਿਲੋਗਨੀ ॥੪॥੩॥

ਰਾਮਕਲੀ ਮਹਲਾ ੫ ॥
ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥੧॥
ਅਚਰਜੁ ਕਿਛੁ ਕਹਣੁ ਨ ਜਾਈ ॥ ਬਸਤੁ ਅਗੋਚਰ ਭਾਈ ॥੧॥ ਰਹਾਉ ॥
ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥
ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ ॥
ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ ॥੩॥
ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ ॥
ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ ॥੪॥੪॥

ਰਾਮਕਲੀ ਮਹਲਾ ੫ ॥
ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ ॥
ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ ॥੧॥
ਸਤਿਗੁਰੁ ਪਰਮੇਸਰੁ ਮੇਰਾ ॥
ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ ॥੧॥ ਰਹਾਉ ॥
ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ ॥
ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ ॥੨॥
ਪੂਰਨ ਹੋਇ ਮਿਲਿਓ ਸੁਖਦਾਈ ਊਨ ਨ ਕਾਈ ਬਾਤਾ ॥
ਤਤੁ ਸਾਰੁ ਪਰਮ ਪਦੁ ਪਾਇਆ ਛੋਡਿ ਨ ਕਤਹੂ ਜਾਤਾ ॥੩॥
ਬਰਨਿ ਨ ਸਾਕਉ ਜੈਸਾ ਤੂ ਹੈ ਸਾਚੇ ਅਲਖ ਅਪਾਰਾ ॥
ਅਤੁਲ ਅਥਾਹ ਅਡੋਲ ਸੁਆਮੀ ਨਾਨਕ ਖਸਮੁ ਹਮਾਰਾ ॥੪॥੫॥

**ਰਾਮਕਲੀ ਮਹਲਾ ੫**

(ਜਦੋਂ ਮੈਂ) ਪੂਰਾ ਸਤਿਗੁਰੂ ਪਾ ਲਿਆ ਹੈ, ਤਦ ਤੋਂ ਸਾਰਾ ਵਿਯੋਗ ਖ਼ਤਮ ਹੋ ਗਿਆ ਹੈ ਅਤੇ ਸਦਾ ਆਨੰਦ (ਦੀ ਸਥਿਤੀ) ਬਣੀ ਰਹਿੰਦੀ ਹੈ। (ਹੁਣ ਪਦਾਰਥਾਂ ਦੇ) ਨ ਆਉਣ ਦੀ ਖ਼ੁਸ਼ੀ ਹੈ, ਨ ਜਾਣ ਦਾ ਦੁਖ ਹੈ ਅਤੇ ਨ ਹੀ ਮਨ ਵਿਚ ਰੋਗ ਵਿਆਪਦਾ ਹੈ।੧। ਇਸ ਤਰ੍ਹਾਂ (ਮੇਰਾ) ਮਨ (ਪ੍ਰਭੂ ਨਾਲ) ਜੁੜ ਗਿਆ ਹੈ। (ਹੁਣ) ਮੋਹ, ਰੋਗ, ਸੋਗ ਅਤੇ ਲੋਕ-ਲਾਜ ਵਿਆਪਦੀ ਨਹੀਂ ਹਨ। ਇਸ ਅਵਸਥਾ ਵਿਚ (ਮੈਂ) ਹਰਿ ਦੇ (ਨਾਮ-)ਰਸ ਨੂੰ ਮਾਣ ਰਿਹਾ ਹਾਂ।੧।ਰਹਾਉ। (ਮੇਰੇ ਮਨ ਦੇ) ਨਿਰਲੇਪ (*ਅਲੋਕਨੀ*) ਹੋ ਜਾਣ ਨਾਲ (ਹੁਣ ਮੈਨੂੰ) ਸਵਰਗ ਪਵਿਤਰ ਲਗਦੀ ਹੈ, ਮਾਤ ਲੋਕ ਨਿਰਮਲ ਲਗਦਾ ਹੈ, ਪਾਤਾਲ ਵੀ ਸਵੱਛ ਲਗਦਾ ਹੈ (ਕਿਉਂਕਿ ਸਰਬਤ੍ਰ ਪ੍ਰਭੂ ਦੀ ਜੋਤਿ ਵਰਤ ਰਹੀ ਹੈ)। (ਪ੍ਰਭੂ ਦਾ) ਆਗਿਆਕਾਰੀ (ਸਾਧਕ) ਸਦਾ ਸੁਖ ਮਾਣਦਾ ਹੈ ਅਤੇ ਜਿਥੇ ਕਿਥੇ ਗੁਣਾਂ ਦੇ ਮਾਲਕ (ਪ੍ਰਭੂ) ਨੂੰ ਹੀ ਵੇਖਦਾ ਹੈ।੨। (ਇਸ ਸਥਿਤੀ ਵਿਚ) ਨ ਸ਼ਿਵ ਹੈ, ਨ ਸ਼ਕਤੀ, ਨ ਜਲ ਹੈ, ਨ ਪਵਣ ਹੈ ਅਤੇ ਨ ਹੀ ਪ੍ਰਿਥਵੀ ਦਾ ਆਕਾਰ ਹੈ। ਉਥੇ ਸਤਿਗੁਰੂ ਦੇ ਦਸੇ ਜੋਗ ਦਾ ਨਿਵਾਸ ਹੈ ਜਿਥੇ ਅਵਿਨਾਸੀ (*ਅਵਿਗਤ*), ਅਗਮ ਸੁਆਮੀ (ਆਪ ਨਿਵਾਸ ਕਰਦਾ ਹੈ)।੩। ਤਨ, ਮਨ ਹਰਿ ਦਾ ਹੈ, ਧਨ ਵੀ ਹਰਿ ਦਾ ਹੈ, ਮੈਂ ਹਰਿ ਦੇ ਕਿਹੜੇ ਗੁਣਾਂ ਨੂੰ ਗਿਣਾਂ? ਨਾਨਕ ਦਾ ਕਥਨ ਹੈ ਕਿ ਮੇਰ-ਤੇਰ ਦੀ ਭਾਵਨਾ ਗੁਰੂ ਨੇ ਮਿਟਾ ਦਿੱਤੀ ਹੈ, (ਜਿਵੇਂ) ਪਾਣੀ ਵਿਚ ਪਾਣੀ ਮਿਲ ਜਾਂਦਾ ਹੈ।੪।੩।

**ਰਾਮਕਲੀ ਮਹਲਾ ੫**

ਤਿੰਨ ਗੁਣਾਂ (ਰਜੋ, ਸਤੋ, ਤਮੋ) ਦੀ ਮਰਯਾਦਾ ਤੋਂ ਵਖਰੇ ਸਰੂਪ ਵਾਲੀ (ਨਾਮ ਰੂਪ ਵਸਤੂ ਦਾ ਭੇਦ) ਸਿੱਧ ਅਤੇ ਸਾਧਕ ਤਕ ਨਹੀਂ ਜਾਣਦੇ। ਸਤਿਗੁਰੂ ਦੇ ਖ਼ਜ਼ਾਨੇ ਵਿਚ ਰਤਨਾਂ ਦੀ ਕੋਠੜੀ (ਨਾਮ ਰੂਪ) ਅੰਮ੍ਰਿਤ ਨਾਲ ਪੂਰੀ ਤਰ੍ਹਾਂ ਭਰੀ ਪਈ ਹੈ।੧। ਹੇ ਭਾਈ! (ਇਸ) ਅਸਚਰਜਮਈ ਵਸਤੂ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ, (ਇਹ) ਅਗੋਚਰ ਵਸਤੂ ਹੈ।੧।ਰਹਾਉ। (ਇਸ ਦਾ) ਮੁੱਲ ਪਾਉਣ ਜੋਗਾ ਕੋਈ (ਵਿਅਕਤੀ) ਨਹੀਂ ਹੈ, ਕੋਈ ਕੀ ਕਹੇ ਅਤੇ ਕੀ ਸੁਣਾਵੇ। (ਇਹ ਵਸਤੂ) ਕਹਣ ਕਥਨ ਨਾਲ ਸਮਝ ਨਹੀਂ ਆਉਂਦੀ, ਜੋ ਵੇਖਦਾ ਹੈ, ਉਹੀ (ਕੁਝ ਕਹਿਣ ਦੇ) ਸਮਰਥ ਹੁੰਦਾ ਹੈ।੨। (ਜੋ) ਕਰਣ ਵਾਲਾ (ਪ੍ਰਭੂ) ਹੈ, ਉਹੀ (ਇਸ ਦੀ ਸਥਿਤੀ ਬਾਰੇ) ਜਾਣਦਾ ਹੈ। (ਉਸ ਦਾ) ਕੀਤਾ ਹੋਇਆ (ਜੀਵ) ਵਿਚਾਰਾ (ਕੀ ਜਾਣ ਸਕਦਾ ਹੈ)। ਪ੍ਰਭੂ ਆਪਣੀ ਸਥਿਤੀ ਅਤੇ ਸੀਮਾ ਆਪ ਹੀ ਜਾਣਦਾ ਹੈ, ਉਹ ਆਪ ਹੀ ਭਰੇ ਪੂਰੇ ਭੰਡਾਰ ਵਾਲਾ ਹੈ।੩। (ਮੇਰੇ) ਮਨ ਨੇ ਅਜਿਹਾ ਅੰਮ੍ਰਿਤ ਰਸ ਚਖਿਆ ਹੈ, (ਜਿਸ ਨਾਲ) ਤ੍ਰਿਪਤ ਹੋ ਕੇ ਰਜਿਆ ਰਹਿੰਦਾ ਹੈ। ਨਾਨਕ ਦਾ ਕਥਨ ਹੈ ਕਿ ਸਤਿਗੁਰੂ ਦੀ ਸ਼ਰਣ ਪੈਣ ਨਾਲ ਮੇਰੀ ਆਸ ਪੂਰੀ ਹੋ ਗਈ ਹੈ।੪।੪।

**ਰਾਮਕਲੀ ਮਹਲਾ ੫**

(ਮੈਨੂੰ) ਆਪਣੇ ਪ੍ਰਭੂ ਨੇ ਸਵੀਕਾਰ ਕਰ ਲਿਆ ਹੈ ਅਤੇ ਸਾਰੇ ਵੈਰੀ ਸੋਧ ਦਿੱਤੇ ਹਨ। ਜਿਨ੍ਹਾਂ ਵੈਰੀਆਂ ਨੇ ਇਹ ਸਾਰਾ ਜਗਤ ਲੁਟਿਆ ਹੋਇਆ ਹੈ, ਉਨ੍ਹਾਂ ਵੈਰੀਆਂ ਨੂੰ ਪਕੜ ਕੇ ਬੰਨ੍ਹ ਲਿਆ ਹੈ।੧। ਮੇਰਾ ਸਤਿਗੁਰੂ ਪਰਮੇਸ਼ਵਰ ਰੂਪ ਹੈ। (ਮੈਂ) ਅਨੇਕ ਪ੍ਰਕਾਰ ਦੇ ਰਾਜ, ਭੋਗ ਅਤੇ ਰਸ ਮਾਣ ਰਿਹਾ ਹਾਂ, (ਤੇਰਾ) ਨਾਮ ਜਪਦਾ ਹਾਂ, ਤੇਰਾ ਹੀ (ਮੈਨੂੰ) ਭਰੋਸਾ ਹੈ।੧।ਰਹਾਉ। ਮੇਰੇ ਚਿਤ ਵਿਚ (ਕੋਈ) ਦੂਜੀ ਗੱਲ ਨਹੀਂ ਆਉਂਦੀ, (ਮੇਰੇ) ਸਿਰ ਉਪਰ (ਪ੍ਰਭੂ) ਰਾਖਾ ਹੈ। ਹੇ ਸੁਆਮੀ (ਪ੍ਰਭੂ!) ਇਕ ਨਾਮ ਦੇ ਆਧਾਰ 'ਤੇ (ਸਾਧਕ) ਬੇਪਰਵਾਹ ਰਹਿੰਦਾ ਹੈ।੨। (ਜਿਸ ਨੂੰ) ਸੁਖ ਪ੍ਰਦਾਨ ਕਰਨ ਵਾਲਾ ਮਿਲ ਜਾਂਦਾ ਹੈ, (ਉਹ ਸਭ ਪੱਖੋਂ) ਪੂਰਣ ਹੋ ਜਾਂਦਾ ਹੈ, ਕਿਸੇ ਗਲੋਂ ਖ਼ਾਲੀ (ਊਨ) ਨਹੀਂ ਰਹਿੰਦਾ। (ਉਹ) ਤੱਤ੍ਵ-ਸਾਰ ਰੂਪ ਪਰਮ-ਪਦ ਪ੍ਰਾਪਤ ਕਰ ਲੈਂਦਾ ਹੈ, (ਫਿਰ ਉਸ ਨੂੰ) ਛਡ ਕੇ ਹੋਰ ਕਿਤੇ ਨਹੀਂ ਜਾਂਦਾ।੩। ਹੇ ਸੱਚੇ ਅਲੱਖ ਅਪਾਰ ਪ੍ਰਭੂ! (ਮੈਂ) ਵਰਣਨ ਨਹੀਂ ਕਰ ਸਕਦਾ ਜਿਹੋ ਜਿਹਾ ਤੂੰ ਹੈਂ। ਨਾਨਕ (ਦਾ ਕਥਨ ਹੈ ਕਿ) ਮੇਰਾ ਸੁਆਮੀ ਅਤੁਲ, ਅਥਾਹ ਅਤੇ ਅਡੋਲ ਮਾਲਕ ਹੈ।੪।੫।

ਰਾਮਕਲੀ ਮਹਲਾ ੫ ॥
ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ ॥
ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ ॥੧॥
ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ ॥
ਤਉ ਕਿਰਪਾ ਤੇ ਸੁਖੁ ਪਾਇਆ ॥੧॥ ਰਹਾਉ ॥
ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ ॥
ਤੁਮ ਦੇਵਹੁ ਤਿਲੁ ਸੰਕ ਨ ਮਾਨਹੁ ਹਮ ਭੁੰਚਹ ਸਦਾ ਨਿਹਾਲਾ ॥੨॥
ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ ॥
ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ ॥੩॥
ਤੁਮ ਪੂਰਨ ਪੂਰਿ ਰਹੇ ਸੰਪੂਰਨ ਹਮ ਭੀ ਸੰਗਿ ਅਘਾਏ ॥
ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ ॥੪॥੬॥

ਰਾਮਕਲੀ ਮਹਲਾ ੫ ॥
ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥
ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥੧॥
ਰਾਮ ਕੋ ਨਿਰਤਿਕਾਰੀ ॥
ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥੧॥ ਰਹਾਉ ॥
ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ ॥
ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ ॥
ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥੨॥
ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ ॥
ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥
ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥੩॥
ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥
ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥
ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥੪॥੭॥

ਰਾਮਕਲੀ ਮਹਲਾ ੫ ॥
ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥
ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥੧॥
ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ ॥

**ਰਾਮਕਲੀ ਮਹਲਾ ੫**

(ਹੇ ਪ੍ਰਭੂ !) ਤੂੰ ਸੂਝਵਾਨ ਹੈਂ, ਤੂੰ ਅਟੱਲ ਹੈਂ, ਤੂੰ ਮੇਰੀ ਜਾਤਿ ਹੈਂ ਅਤੇ ਤੂੰ ਹੀ ਮੇਰੀ ਬਰਾਦਰੀ (*ਪਾਤੀ*) ਹੈਂ। ਤੂੰ ਅਡੋਲ ਹੈਂ, ਕਦੇ ਡੋਲਦਾ ਨਹੀਂ ਹੈਂ, ਤਾਂ (ਫਿਰ) ਮੈਨੂੰ ਕਾਹਦੀ ਚਿੰਤਾ ਹੈ।੧। ਸਿਰਫ਼ ਹਿਕੋ ਇਕ ਤੂੰ ਹੀ ਹੈਂ। ਤੂੰ ਇਕੋ ਇਕ (ਸਾਡਾ) ਰਾਜਾ ਹੈਂ। ਤੇਰੀ ਕ੍ਰਿਪਾ ਨਾਲ ਹੀ (ਮੈਂ) ਸੁਖ ਪਾਇਆ ਹੈ।੧ ਰਹਾਉ। ਤੂੰ ਮਾਨਸਰੋਵਰ ਹੈਂ, ਅਸੀਂ ਤੇਰੇ ਹੰਸ ਹਾਂ। ਤੇਰੇ ਵਿਚ ਮੋਤੀ ਅਤੇ ਲਾਲ (ਭਰੇ ਪਏ ਹਨ)। ਤੁਸੀਂ ਦਿੰਦੇ ਹੋ ਅਤੇ (ਦੇਣ ਵੇਲੇ) ਜ਼ਰਾ ਜਿੰਨਾ ਵੀ ਸੰਕੋਚ ਨਹੀਂ ਕਰਦੇ, ਅਸੀਂ (ਮੋਤੀਆਂ ਨੂੰ) ਭੋਗਦੇ ਹਾਂ ਅਤੇ ਸਦਾ ਨਿਹਾਲ ਹੁੰਦੇ ਹਾਂ।੨। ਅਸੀਂ ਬਾਲਕ ਹਾਂ, (ਤੁਸੀਂ) ਸਾਡੇ ਪਿਤਾ ਹੋ, ਤੁਸੀਂ ਸਾਡੇ ਮੁਖ ਵਿਚ ਦੁੱਧ ਪਾਉਂਦੇ ਹੋ। ਅਸੀਂ ਸਾਰੇ ਖੇਡਦੇ ਹਾਂ, (ਤੁਸੀਂ ਸਾਨੂੰ) ਲਾਡ ਲਡਾਉਂਦੇ ਹੋ। ਤੁਸੀਂ ਸਦਾ ਗੁਣਾਂ ਦੇ ਡੂੰਘੇ ਸਮੁੰਦਰ ਹੋ।੨। ਤੁਸੀਂ (ਸਭ ਪਖੋਂ) ਸੰਪੂਰਣ ਹੋ ਅਤੇ (ਸਰਬਤ੍ਰ) ਵਰਤ ਰਹੇ ਹੋ। ਅਸੀਂ ਵੀ (ਤੁਹਾਡੇ) ਸੰਗ ਕਰਕੇ ਰਜੇ ਰਹਿੰਦੇ ਹਾਂ। ਨਾਨਕ (ਦਾ ਕਥਨ ਹੈ ਕਿ ਤੁਹਾਡੇ ਨਾਲ) ਮਿਲਦਿਆਂ ਮਿਲਦਿਆਂ ਮਿਲ ਹੀ ਗਿਆ ਹਾਂ (ਅਰਥਾਤ ਇਕ-ਰੂਪ ਹੋ ਗਿਆ ਹਾਂ), (ਇਸ ਸਥਿਤੀ ਦਾ ਹੁਣ) ਕੁਝ ਕਥਨ ਨਹੀਂ ਕੀਤਾ ਜਾ ਸਕਦਾ।੪।੬।

**ਰਾਮਕਲੀ ਮਹਲਾ ੫**

ਹੱਥਾਂ ਦੇ (ਮਾਨੋ) ਛੈਣੇ (*ਤਾਲ*), ਅੱਖਾਂ ਦੀ ਜੋੜੀ (*ਪਖਾਵਜੁ*), ਮੱਥੇ (ਦੇ ਲੇਖਾਂ) ਦੀ ਰਬਾਬ ਵਜ ਰਹੀ ਹੈ, ਕੰਨਾਂ ਦੀ ਬੰਸਰੀ ਸੁਰੀਲੀ ਸੁਰ ਕਢ ਰਹੀ ਹੈ, ਜੀਭ ਧੁਨੀ ਵਜੋਂ ਪ੍ਰਗਟ (*ਆਗਾਜਾ*) ਹੋ ਰਹੀ ਹੈ। ਮਨ (ਦੇ ਸੰਕਲਪ-ਵਿਕਲਪ) ਆ ਕੇ ਘੁੰਘਰੂ ਵਜੋਂ ਸਜਦੇ ਹਨ, ਇਸ ਤਰ੍ਹਾਂ ਮਨ ਨਚਣ ਵਿਚ ਰੁਚਿਤ ਹੈ।੧। (ਸ੍ਰਿਸ਼ਟੀ ਮਾਨੋ) ਰਾਮ ਦਾ (ਵਿਰਾਟ) ਨਾਚ ਹੈ। ਜਿਤਨਾ ਸਾਜ ਸ਼ਿੰਗਾਰ ਹੈ, (ਉਨ੍ਹਾਂ ਨੂੰ) ਵੇਖਣ ਵਾਲਾ ਦਿਆਲੂ (ਪ੍ਰਭੂ ਆਪ) ਵੇਖ ਰਿਹਾ ਹੈ।੧ ਰਹਾਉ। ਸਾਰੀ ਧਰਤੀ (ਮਾਨੋ) ਅਖਾੜੇ ਦੀ ਟੋਲੀ ਹੈ ਅਤੇ ਉਪਰ ਆਕਾਸ਼ ਚੰਦੋਏ ਵਾਂਗ ਤਣਿਆ ਹੋਇਆ ਹੈ। ਪਵਨ ਵਿਚ ਪੈ ਕੇ (ਸ੍ਰਿਸ਼ਟੀ ਦੀ ਸਾਰੀ ਸਿਰਜਨਾ ਨੂੰ) ਵਖ ਵਖ ਕਰਦਾ ਹੈ। (ਇਹ ਸੰਸਾਰ) ਜਲ ਤੋਂ ਪੈਦਾ ਹੋਇਆ ਹੈ। (ਪ੍ਰਭੂ ਨੇ ਮਨੁੱਖ ਨੂੰ) ਪੰਜ ਤੱਤ੍ਹਾਂ ਦਾ ਪੁਤਲਾ ਬਣਾਇਆ ਹੈ, ਪਿਛਲੇ ਜਨਮਾਂ ਦੇ ਕਰਮਾਂ (*ਕਿਰਤ*) ਕਰਕੇ (ਸ਼ਰੀਰ ਦਾ ਜੀਵਾਤਮਾ ਨਾਲ) ਮਿਲਾਪ ਹੋਇਆ ਹੈ।੨। ਚੰਦ ਅਤੇ ਸੂਰਜ ਦੋ ਦੀਵੇ (*ਚਰਾਗਾ*) ਜਲ ਰਹੇ ਹਨ। ਇਨ੍ਹਾਂ ਨੂੰ ਚੌਹਾਂ ਕੁੰਡਾਂ ਵਿਚ ਰਖਿਆ ਹੋਇਆ ਹੈ। (ਹਰ ਇਕ ਵਿਅਕਤੀ ਦੀਆਂ) ਦਸ ਇੰਦ੍ਰੀਆਂ ਰੂਪ ਵੇਸ਼ਵਾਵਾਂ (*ਪਾਤਉ*) ਅਤੇ ਪੰਜ (ਵਿਕਾਰ) ਇਕੋ ਸ਼ਰੀਰ ਵਿਚ (ਇੰਦ੍ਰੀਆਂ ਰੂਪ ਵੇਸ਼ਵਾਵਾਂ ਦੇ ਨਚਣ ਵੇਲੇ ਤਾਲ ਪੂਰਨ ਵਾਲੇ) ਸਾਜ਼ਿੰਦੇ ਹਨ। (ਇਹ) ਵਖ ਵਖ ਢੰਗ ਨਾਲ ਹਾਵ-ਭਾਵ ਵਿਖਾਉਂਦੇ ਹਨ ਅਤੇ ਸਭ ਦੇ ਵਖਰੇ ਵਖਰੇ ਬੋਲ ਹਨ।੩। ਹਰ ਇਕ ਸ਼ਰੀਰ ਵਿਚ ਦਿਨ ਰਾਤ ਨਾਚ ਹੋ ਰਿਹਾ ਹੈ ਅਤੇ ਹਰ ਇਕ ਸ਼ਰੀਰ ਵਿਚ ਵਾਜਾ ਵਜ ਰਿਹਾ ਹੈ। ਇਹ ਵਾਜੇ ਕਈਆਂ ਨੂੰ ਨਚਾਉਂਦੇ ਹਨ, ਕਈਆਂ ਨੂੰ ਭਟਕਾਉਂਦੇ ਹਨ, ਕਈ ਆਉਂਦੇ ਹਨ ਅਤੇ ਮਿੱਟੀ ਵਿਚ ਰਲ ਕੇ ਜਾਂਦੇ ਹਨ। ਨਾਨਕ ਦਾ ਕਥਨ ਹੈ ਜਿਸ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਹ (ਸੰਸਾਰ ਵਿਚ) ਫਿਰ ਨਹੀਂ ਨਚਦਾ।੪।੭।

**ਰਾਮਕਲੀ ਮਹਲਾ ੫**

(ਪ੍ਰਭੂ ਦਾ ਕੀਰਤਨ ਕਰਨ ਵਾਲਾ ਕੇਵਲ) ਇਕ ਪ੍ਰਭੂ ਦੀ ਹੀ ਧੁਨੀ (ਲਗਾਉਂਦਾ ਹੈ) ਅਤੇ ਇਕੋ ਦਾ ਹੀ ਰਾਗ ਅਲਾਪਦਾ ਹੈ। (ਉਸ) ਇਕੋ ਦੇ ਹੀ ਦੇਸ਼ ਦਾ ਰਹਿਣ ਵਾਲਾ ਹੁੰਦਾ ਹੈ ਅਤੇ ਇਕੋ ਪ੍ਰਭੂ ਨੂੰ ਹੀ (ਲੋਕਾਈ ਨੂੰ) ਵਿਖਾਉਂਦਾ ਹੈ (ਉਹ) ਇਕੋ (ਸਭ ਵਿਚ) ਵਿਆਪਕ ਹੈ। (ਉਸ ਦੀ) ਸੁਰਤਿ ਇਕ (ਪ੍ਰਭੂ) ਵਿਚ (ਇਕਾਗ੍ਰ) ਹੁੰਦੀ ਹੈ, (ਉਹ) ਇਕ ਦੀ ਹੀ ਸੇਵਾ ਵਿਚ (ਮਗਨ) ਰਹਿੰਦਾ ਹੈ, (ਜੋ) ਇਕ (ਪ੍ਰਭੂ) ਗੁਰੂ ਦੁਆਰਾ ਜਾਣਿਆ ਜਾਂਦਾ ਹੈ।੧। ਹੇ (ਭਾਈ! ਉਹ) ਕੀਰਤਨ ਕਰਨ ਵਾਲਾ ਉਤਮ ਅਤੇ

ਛੋਡਿ ਮਾਇਆ ਕੇ ਧੰਧ ਸੁਆਉ ॥੧॥ ਰਹਾਉ ॥
ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ ॥
ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ ॥੨॥
ਨਾਰਦੀ ਨਰਹਰ ਜਾਣਿ ਹਦੂਰੇ ॥ ਘੂੰਘਰ ਖੜਕੁ ਤਿਆਗਿ ਵਿਸੂਰੇ ॥
ਸਹਜ ਅਨੰਦ ਦਿਖਾਵੈ ਭਾਵੈ ॥ ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥
ਜੇ ਕੋ ਅਪਨੇ ਠਾਕੁਰ ਭਾਵੈ ॥ ਕੋਟਿ ਮਧਿ ਏਹੁ ਕੀਰਤਨੁ ਗਾਵੈ ॥
ਸਾਧਸੰਗਤਿ ਕੀ ਜਾਵਉ ਟੇਕ ॥ ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥

ਰਾਮਕਲੀ ਮਹਲਾ ੫ ॥
ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥
ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥੧॥ ਰਹਾਉ ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥
ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥੩॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥

ਰਾਮਕਲੀ ਮਹਲਾ ੫ ॥
ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥
ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥੧॥
ਕਉਨੁ ਮੂਆ ਰੇ ਕਉਨੁ ਮੂਆ ॥
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥੧॥ ਰਹਾਉ ॥
ਅਗਲੀ ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ ॥
ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ ਭਖਲਾਏ ਅੰਧ ॥੨॥
ਇਹੁ ਤਉ ਰਚਨੁ ਰਚਿਆ ਕਰਤਾਰਿ ॥ ਆਵਤ ਜਾਵਤ ਹੁਕਮਿ ਅਪਾਰਿ ॥
ਨਹ ਕੋ ਮੂਆ ਨ ਮਰਣੈ ਜੋਗੁ ॥ ਨਹ ਬਿਨਸੈ ਅਬਿਨਾਸੀ ਹੋਗੁ ॥੩॥
ਜੋ ਇਹੁ ਜਾਣਹੁ ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥
ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥ ਨਾ ਕੋਈ ਮਰੈ ਨ ਆਵੈ ਜਾਇਆ ॥੪॥੧੦॥

ਸ੍ਰੇਸ਼ਠ ਹੈ (ਜੋ) ਮਾਇਆ ਦੇ ਧੰਧੇ ਅਤੇ ਸੁਆਰਥ ਨੂੰ ਛਡ ਕੇ ਸਰਬ ਵਿਆਪਕ ਰਾਮ ਦੇ ਗੁਣ ਗਾਉਂਦਾ ਹੈ।੧।ਰਹਾਉ। ਸੰਤੋਖ (ਆਦਿ) ਪੰਜ ਗੁਣਾਂ ਨੂੰ ਵਾਦਨ ਬਣਾਉਂਦਾ ਹੈ। (ਲਿਵ-ਲੀਨਤਾ ਨੂੰ) ਸੱਤ ਸੁਰਾਂ (ਵਿਚ ਢਾਲ ਕੇ) ਚਲਦਾ ਹੈ। ਮਾਣ ਤਾਣ ਦਾ ਤਿਆਗ (ਉਸ ਦਾ) ਵਾਜਾ ਹੁੰਦਾ ਹੈ, ਮੰਦੇ ਪਾਸੇ ਪੈਰ ਨ ਰਖਣਾ ਤਾਨ (ਦਾ ਉਤਾਰ ਚੜ੍ਹਾ ਹੁੰਦਾ ਹੈ)। (ਆਵਾਗਵਣ ਦਾ) ਕਦੇ ਫੇਰਾ ਨ ਪੈਣਾ (ਉਸ ਦੀ) ਫੇਰੀ ਹੁੰਦੀ ਹੈ। ਇਕ ਸ਼ਬਦ ਨੂੰ (ਜੀਵਨ ਦੇ ਸਫ਼ਰ ਲਈ) ਪਲੇ ਬੰਨ੍ਹਦਾ ਹੈ।੨। ਪ੍ਰਭੂ (*ਨਰਹਰ*) ਨੂੰ ਆਪਣੇ ਪਾਸ ਸਮਝਣਾ (ਉਸ ਦੀ) ਨਾਰਦੀ ਭਗਤੀ ਹੁੰਦੀ ਹੈ। ਝੋਰਿਆਂ ਦਾ ਤਿਆਗ ਹੀ ਘੁੰਘਰੂਆਂ ਦੀ ਛਣਕਾਰ (ਦਾ ਰੂਪ ਧਾਰਦਾ ਹੈ)। ਸਹਿਜ ਆਨੰਦ ਹੀ (ਉਸ ਦੇ) ਹਾਵ-ਭਾਵ ਵਿਖਾਣੇ ਹਨ। ਅਜਿਹਾ ਨਚਾਰ (ਫਿਰ) ਜਨਮ (ਮਰਨ ਦੇ ਚੱਕਰ ਵਿਚ) ਨਹੀਂ ਪੈਂਦਾ।੩। ਕਰੋੜਾਂ ਵਿਚੋਂ ਕੋਈ ਇਕ ਹੀ (ਅਜਿਹਾ) ਕੀਰਤਨ ਕਰਦਾ ਹੈ ਜੋ ਆਪਣੇ ਠਾਕੁਰ ਨੂੰ ਚੰਗਾ ਲਗਦਾ ਹੈ। ਨਾਨਕ ਦਾ ਕਥਨ ਹੈ ਕਿ (ਜੋ) ਸਾਧ ਸੰਗਤ ਦੀ ਸ਼ਰਣ ਵਿਚ ਜਾਂਦਾ ਹੈ, ਉਸ ਨੂੰ ਇਕ (ਪ੍ਰਭੂ) ਦਾ ਕੀਰਤਨ (ਕਰਨ ਦਾ ਗੌਰਵ ਪ੍ਰਾਪਤ ਹੁੰਦਾ ਹੈ)।੪।੮।

**ਰਾਮਕਲੀ ਮਹਲਾ ੫**

ਕੋਈ (ਹਿੰਦੂ) ਰਾਮ ਰਾਮ ਬੋਲਦਾ ਹੈ ਅਤੇ ਕੋਈ (ਮੁਸਲਮਾਨ) ਖ਼ੁਦਾ (ਖ਼ੁਦਾ ਕਹਿੰਦਾ ਹੈ)। ਕੋਈ ਗੋਸਾਈਂ ਨੂੰ ਸੇਵਦਾ ਹੈ ਅਤੇ ਕੋਈ ਅਲਾਹ (ਦੀ ਬੰਦਗੀ ਕਰਦਾ ਹੈ)।੧। (ਹੇ ਪ੍ਰਭੂ! ਤੂੰ ਸਭ) ਕਾਰਣਾਂ ਦੇ ਕਰਨ ਵਾਲਾ ਹੈਂ ਅਤੇ ਬਖ਼ਸ਼ਣਹਾਰ (*ਕਰੀਮ*) ਵੀ ਹੈਂ। (ਤੂੰ) ਕ੍ਰਿਪਾ ਕਰਨ ਵਾਲਾ ਹੈਂ ਅਤੇ ਮਿਹਰਬਾਨ ਵੀ ਹੈਂ।੧।ਰਹਾਉ। ਕੋਈ ਤੀਰਥਾਂ ਉਪਰ ਇਸ਼ਨਾਨ ਲਈ (ਜਾਂਦਾ ਹੈ) ਅਤੇ ਕੋਈ (ਮੱਕੇ) ਹਜ ਲਈ ਜਾਂਦਾ ਹੈ। ਕੋਈ ਪੂਜਾ ਕਰਦਾ ਹੈ ਅਤੇ ਕੋਈ (ਨਮਾਜ਼ ਪੜ੍ਹਦੇ ਹੋਇਆਂ) ਸਿਰ ਨਿਵਾਉਂਦਾ ਹੈ।੨। ਕੋਈ ਵੇਦ ਪੜ੍ਹਦਾ ਹੈ ਅਤੇ ਕੋਈ ਕਤੇਬ (ਸਾਮੀ ਧਰਮ ਪੁਸਤਕਾਂ ਦਾ ਪਾਠ ਕਰਦਾ ਹੈ)। ਕੋਈ ਨੀਲੇ (ਬਸਤ੍ਰ) ਧਾਰਣ ਕਰਦਾ ਹੈ ਅਤੇ ਕੋਈ ਸਫ਼ੈਦ (ਬਸਤ੍ਰ ਪਹਿਨਦਾ ਹੈ)।੩। ਕੋਈ (ਆਪਣੇ ਆਪ ਨੂੰ) ਮੁਸਲਮਾਨ (*ਤੁਰਕ*) ਕਹਿੰਦਾ ਹੈ ਅਤੇ ਕੋਈ ਹਿੰਦੂ ਕਹਿੰਦਾ ਹੈ। ਕੋਈ ਬਹਿਸ਼ਤ ਦੀ ਯਾਚਨਾ ਕਰਦਾ ਹੈ ਅਤੇ ਕੋਈ ਸਵਰਗ ਲੋਕ (ਨੂੰ ਲੋਚਦਾ ਹੈ)।੪। ਨਾਨਕ ਦਾ ਕਥਨ ਹੈ ਕਿ ਜਿਸ ਨੇ ਹੁਕਮ ਨੂੰ ਪਛਾਣਿਆ ਹੈ, ਉਸ ਨੇ ਹੀ ਪ੍ਰਭੂ ਮਾਲਕ ਦਾ ਭੇਦ ਜਾਣਿਆ ਹੈ।੪।੯।

**ਰਾਮਕਲੀ ਮਹਲਾ ੫**

(ਕਿਸੇ ਵਿਅਕਤੀ ਦੇ ਮਰਨ ਉਪਰੰਤ) ਪਵਨ ਪਵਨ (ਹਵਾ) ਵਿਚ ਸਮਾ ਜਾਂਦਾ ਹੈ ਅਤੇ ਜੀਵ-ਜੋਤਿ ਬ੍ਰਹਮ-ਜੋਤਿ ਵਿਚ ਰਲ ਜਾਂਦੀ ਹੈ। ਮਿੱਟੀ ਮਿੱਟੀ ਨਾਲ ਇਕਮਿਕ ਹੋ ਜਾਂਦੀ ਹੈ। (ਵਿਚਾਰੋ ਕਿ ਮ੍ਰਿਤ ਵਿਅਕਤੀ ਦੇ) ਰੋਵਣ ਵਾਲੇ ਲਈ ਕਿਹੜੀ ਟੇਕ (ਬਾਕੀ ਰਹਿ ਜਾਂਦੀ ਹੈ)।੧। ਹੇ (ਭਾਈ)! ਕੌਣ ਮੋਇਆ ਹੈ? (ਦਸੋ) ਕੌਣ ਮੋਇਆ ਹੈ? ਬ੍ਰਹਮ ਸੰਬੰਧੀ ਵਿਚਾਰ ਕਰਨ ਵਾਲੇ (ਕਿਸੇ) ਗਿਆਨੀ ਨੂੰ ਮਿਲ ਕੇ ਵਿਚਾਰ ਕਰੋ (ਕਿਉਂਕਿ ਮਰਨ ਦਾ) ਇਹ (ਸਾਰਾ ਪ੍ਰਕਾਰਜ) ਤਾਂ ਕੇਵਲ (ਪ੍ਰਭੂ ਦਾ) ਚੋਜ ਹੈ।੧।ਰਹਾਉ। ਅਗਲੀ (ਸਥਿਤੀ/ਸਥਾਨ) ਬਾਰੇ ਕੁਝ ਵੀ ਖ਼ਬਰ-ਸਾਰ ਨਹੀਂ ਹੈ। (ਸਮੇਂ ਆਉਣ 'ਤੇ) ਰੋਵਣ ਵਾਲੇ ਨੇ ਵੀ ਉਠ ਕੇ ਚਲੇ ਜਾਣਾ ਹੈ। (ਮਨੁੱਖ) ਭਰਮ ਅਤੇ ਮੋਹ ਦੇ ਬੰਧਨਂ ਵਿਚ ਬੰਨ੍ਹੇ ਹੋਏ ਹਨ। (ਅੰਤ ਵਿਚ ਸਭ ਕੁਝ) ਸੁਪਨਾ ਹੋ ਜਾਂਦਾ ਹੈ, ਅਗਿਆਨੀ (ਵਿਅਕਤੀ ਵਿਅਰਥ ਵਿਚ) ਬਰੜਾਉਂਦਾ ਹੈ।੨। ਇਹ (ਸਾਰੀ) ਰਚਨਾ ਤਾਂ ਕਰਤਾਰ ਦੀ ਰਚੀ ਹੋਈ ਹੈ। (ਸਾਰੇ ਜੀਵ ਪ੍ਰਭੂ ਦੇ) ਅਪਾਰ ਹੁਕਮ ਅਨੁਸਾਰ ਆਉਂਦੇ ਜਾਂਦੇ ਹਨ। ਨ ਕੋਈ (ਜੀਵਾਤਮਾ ਪਹਿਲਾਂ) ਮਰਿਆ ਸੀ, ਨ (ਇਹ) ਮਰਣ-ਸ਼ੀਲ ਹੈ। ਨ (ਇਹ) ਨਸ਼ਟ ਹੁੰਦਾ ਹੈ, (ਭਵਿਸ਼ ਵਿਚ ਵੀ) ਅਵਿਨਾਸ਼ੀ ਹੀ ਰਹੇਗਾ।੩। ਇਸ (ਜੀਵਾਤਮਾ) ਨੂੰ ਜਿਹੋ ਜਿਹਾ ਸਮਝ ਰਹੇ ਹੋ, ਉਹੋ ਜਿਹਾ ਇਹ ਨਹੀਂ ਹੈ। (ਇਸ ਦੀ ਵਾਸਤਵਿਕਤਾ ਨੂੰ) ਜਾਣਨ ਵਾਲੇ ਤੋਂ ਬਲਿਹਾਰ ਜਾਂਦਾ ਹਾਂ। ਨਾਨਕ ਦਾ ਕਥਨ ਹੈ ਕਿ ਗੁਰੂ ਨੇ ਭਰਮ ਦੂਰ ਕਰ ਦਿੱਤਾ ਹੈ ਕਿ ਨ ਕੋਈ ਮਰਦਾ ਹੈ ਨ ਕੋਈ ਆਉਂਦਾ ਜਾਂਦਾ ਹੈ।੪।੧੦।

ਰਾਮਕਲੀ ਮਹਲਾ ੫ ॥
ਜਪਿ ਗੋਬਿੰਦੁ ਗੋਪਾਲ ਲਾਲੁ ॥
ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾ ਕਾਲੁ ॥੧॥ ਰਹਾਉ ॥
ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ ॥ ਬਡੈ ਭਾਗਿ ਸਾਧਸੰਗੁ ਪਾਇਓ ॥੧॥
ਬਿਨੁ ਗੁਰ ਪੂਰੇ ਨਾਹੀ ਉਧਾਰੁ ॥ ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥੨॥੧੧॥

ਰਾਗੁ ਰਾਮਕਲੀ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥
ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥੧॥
ਕਿੰਕੁਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥੧॥ ਰਹਾਉ ॥
ਪ੍ਰਥਮੇ ਵਸਿਆ ਸਤ ਕਾ ਖੇੜਾ ॥ ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ ॥
ਦੁਤੀਆ ਅਰਧੋ ਅਰਧਿ ਸਮਾਇਆ ॥ ਏਕੁ ਰਹਿਆ ਤਾ ਏਕੁ ਦਿਖਾਇਆ ॥੨॥
ਏਕੈ ਸੂਤਿ ਪਰੋਏ ਮਣੀਏ ॥ ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ ॥
ਫਿਰਤੀ ਮਾਲਾ ਬਹੁ ਬਿਧਿ ਭਾਇ ॥ ਖਿੰਚਿਆ ਸੂਤੁ ਤ ਆਈ ਥਾਇ ॥੩॥
ਚਹੁ ਮਹਿ ਏਕੈ ਮਟੁ ਹੈ ਕੀਆ ॥ ਤਹ ਬਿਖੜੇ ਥਾਨ ਅਨਿਕ ਖਿੜਕੀਆ ॥
ਖੋਜਤ ਖੋਜਤ ਦੁਆਰੇ ਆਇਆ ॥ ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥੪॥
ਇਉ ਕਿੰਕੁਰੀ ਆਨੂਪ ਵਾਜੈ ॥
ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥੧॥ ਰਹਾਉ ਦੂਜਾ ॥੧॥੧੨॥

ਰਾਮਕਲੀ ਮਹਲਾ ੫ ॥
ਤਾਗਾ ਕਰਿ ਕੈ ਲਾਈ ਥਿਗਲੀ ॥ ਲਉ ਨਾੜੀ ਸੂਆ ਹੈ ਅਸਤੀ ॥
ਅੰਭੈ ਕਾ ਕਰਿ ਡੰਡਾ ਧਰਿਆ ॥ ਕਿਆ ਤੂ ਜੋਗੀ ਗਰਬਹਿ ਪਰਿਆ ॥੧॥
ਜਪਿ ਨਾਥੁ ਦਿਨੁ ਰੈਨਾਈ ॥ ਤੇਰੀ ਖਿੰਥਾ ਦੋ ਦਿਹਾਈ ॥੧॥ ਰਹਾਉ ॥
ਗਹਰੀ ਬਿਭੂਤ ਲਾਇ ਬੈਠਾ ਤਾੜੀ ॥ ਮੇਰੀ ਤੇਰੀ ਮੁੰਦ੍ਰਾ ਧਾਰੀ ॥
ਮਾਗਹਿ ਟੂਕਾ ਤ੍ਰਿਪਤਿ ਨ ਪਾਵੈ ॥ ਨਾਥੁ ਛੋਡਿ ਜਾਚਹਿ ਲਾਜ ਨ ਆਵੈ ॥੨॥
ਚਲ ਚਿਤ ਜੋਗੀ ਆਸਣੁ ਤੇਰਾ ॥ ਸਿੰਙੀ ਵਾਜੈ ਨਿਤ ਉਦਾਸੇਰਾ ॥
ਗੁਰ ਗੋਰਖ ਕੀ ਤੈ ਬੂਝ ਨ ਪਾਈ ॥ ਫਿਰਿ ਫਿਰਿ ਜੋਗੀ ਆਵੈ ਜਾਈ ॥੩॥

**ਰਾਮਕਲੀ ਮਹਲਾ ੫**

ਹੇ ਜਿਗਿਆਸੂ! ਪਿਆਰੇ ਗੋਬਿੰਦ ਗੋਪਾਲ ਦਾ ਨਾਮ ਜਪ। ਰਾਮ-ਨਾਮ ਨੂੰ ਸਿਮਰਨ ਨਾਲ ਤੂੰ ਜੀਉਂਦਾ ਰਹੇਂਗਾ, ਫਿਰ (ਤੈਨੂੰ) ਮਹਾ ਕਾਲ ਨਹੀਂ ਖਾਏਗਾ।੧ ਰਹਾਉ। (ਤੂੰ) ਕਰੋੜਾਂ ਜਨਮ ਫਿਰ ਫਿਰ ਕੇ (ਮਾਨਵ-ਜੂਨ ਵਿਚ) ਆਇਆ ਹੈਂ ਅਤੇ ਚੰਗੇ ਭਾਗਾਂ ਕਰਕੇ ਸਾਧ-ਸੰਗ ਪ੍ਰਾਪਤ ਹੋਇਆ ਹੈ।੧। ਹੇ ਬਾਬਾ! ਨਾਨਕ ਇਹ ਵਿਚਾਰ ਪੂਰਵਕ ਕਹਿੰਦਾ ਹੈ ਕਿ ਪੂਰੇ ਗੁਰੂ ਤੋਂ ਬਿਨਾ ਉੱਧਾਰ (ਸੰਭਵ) ਨਹੀਂ ਹੈ।੨।੧੧।

**ਰਾਗੁ ਰਾਮਕਲੀ ਮਹਲਾ ੫ ਘਰੁ ੨**

ਹੇ ਜੋਗੀ! ਚਾਰ (ਵੇਦ) ਉੱਚੀ ਆਵਾਜ਼ ਵਿਚ ਕਹਿੰਦੇ ਹਨ, (ਪਰ) ਤੂੰ (ਉਸ ਗੱਲ ਨੂੰ) ਨਹੀਂ ਮੰਨਦਾ। ਛੇ ਸ਼ਾਸਤ੍ਰ ਵੀ ਇਕੋ ਗੱਲ ਹੀ ਕਹਿੰਦੇ ਹਨ। ਅਠਾਰ੍ਹਾਂ ਪੁਰਾਣਾਂ ਨੇ ਵੀ ਮਿਲ ਕੇ ਇਕੋ (ਗੱਲ) ਕਹੀ ਹੈ, ਤਾਂ ਵੀ ਤੂੰ ਭੇਦ ਨੂੰ ਨਹੀਂ ਸਮਝਿਆ ਹੈਂ।੧। ਹੇ ਮਤਵਾਲੇ ਜੋਗੀ (ਬ੍ਰਹਮ ਜੋਤਿ ਦੀ) ਅਨੂਪਮ ਕਿੰਗਰੀ/ਸਾਰੰਗੀ (ਹਰ ਇਕ ਹਿਰਦੇ ਵਿਚ) ਵਜ ਰਹੀ ਹੈ।੧ ਰਹਾਉ। ਪਹਿਲੇ (ਸਤਿਯੁਗ) ਵਿਚ ਸਤ ਦਾ ਨਗਰ (*ਖੇੜਾ*) ਵਸਿਆ ਹੋਇਆ ਸੀ। ਤ੍ਰਿਤੀਆ (ਯੁਗ) ਵਿਚ (ਧਰਮ ਵਿਚ) ਕੁਝ ਤ੍ਰੇੜ (*ਦੁਤੇੜਾ*) ਆ ਗਈ। ਦੁਆਪਰ (ਯੁਗ) ਵਿਚ (ਧਰਮ) ਅੱਧੇ ਹਿੱਸੇ ਵਿਚ ਹੀ ਰਹਿ ਗਿਆ। (ਕਲਿਯੁਗ ਵਿਚ ਧਰਮ ਦਾ) ਇਕੋ ਪੈਰ ਰਹਿ ਗਿਆ। ਤਾਂ ਵੀ ਇਕ (ਪ੍ਰਭੂ ਹੀ) ਸਰਬਤ੍ਰ ਵਰਤਦਾ ਵਿਖਾ ਦਿੱਤਾ (ਜਿਸ ਕਰਕੇ ਮਨੁੱਖ ਦਾ ਪਾਰ ਉਤਾਰਾ ਹੋ ਸਕੇ)।੨। ਇਕ ਸੂਤਰ ਵਿਚ ਮਣਕੇ ਪਰੋਤੇ ਹੋਏ ਹਨ, ਭਿੰਨ ਭਿੰਨ ਗੰਢਾਂ ਹਨ ਅਤੇ ਵਖ ਵਖ ਤਰ੍ਹਾਂ ਨਾਲ ਤਣੀਆਂ ਹੋਈਆਂ ਹਨ (ਅਰਥਾਤ ਭਿੰਨ ਭਿੰਨ ਮਨੁੱਖ ਸ਼ਰੀਰਾਂ ਵਿਚ ਇਕੋ ਜੋਤਿ ਵਰਤ ਰਹੀ ਹੈ)। (ਸ਼ਰੀਰਾਂ ਦੀ) ਮਾਲਾਂ ਬਹੁਤ ਢੰਗਾਂ ਨਾਲ ਫਿਰਦੀ ਹੈ, (ਪਰ ਜੇ ਉਸ ਵਿਚੋਂ ਪ੍ਰਭੂ ਦੀ ਜੋਤਿ ਦਾ ਸੂਤਰ ਖਿਚ ਲਿਆ ਜਾਏ), ਤਾਂ (ਸਭ ਕੁਝ ਆਪਣੇ ਮੂਲ) ਥਾਂ ਵਿਚ ਆ ਟਿਕਦਾ ਹੈ (ਅਰਥਾਤ ਸਭ ਦੀ ਜੀਵਾਤਮਾ ਪ੍ਰਭੂ ਵਿਚ ਲੀਨ ਹੋ ਜਾਂਦੀ ਹੈ)।੩। ਚੌਹਾਂ ਯੁਗਾਂ ਵਿਚ (ਪ੍ਰਭੂ ਨੇ ਸ਼ਰੀਰ ਰੂਪ) ਮਠ ਬਣਾਇਆ ਹੈ। ਉਸ ਔਖੇ ਮਠ ਸਥਾਨ ਵਿਚ ਅਨੇਕ ਖਿੜਕੀਆਂ/ਗੋਲਕਾਂ ਹਨ। ਖੋਜਦਿਆਂ ਖੋਜਦਿਆਂ (ਜੋਗੀ ਗੁਰੂ ਦੇ) ਦੁਆਰ 'ਤੇ ਆਇਆ ਹੈ। ਨਾਨਕ (ਦਾ ਕਥਨ ਹੈ ਕਿ) ਤਾਂ ਜੋਗੀ ਨੇ (ਆਪਣਾ ਵਾਸਤਵਿਕ) ਘਰ ਪਾਇਆ ਹੈ।੪। ਇਸ ਤਰ੍ਹਾਂ ਅਨੂਪਮ ਕਿੰਗਰੀ/ਸਾਰੰਗੀ ਵਜ ਰਹੀ ਹੈ। (ਉਸ ਨੂੰ) ਸੁਣ ਕੇ ਜੋਗੀ ਦੇ ਮਨ ਵਿਚ ਮਿਠੀ ਲਗਦੀ ਹੈ।੧ ਰਹਾਉ ਦੂਜਾ।੧।੧੨।

**ਰਾਮਕਲੀ ਮਹਲਾ ੫**

(ਹੇ ਜੋਗੀ! ਪ੍ਰਭੂ ਨੇ ਨਾੜੀਆਂ ਦਾ) ਧਾਗਾ ਬਣਾ ਕੇ (ਸ਼ਰੀਰ ਦੇ ਅੰਗਾਂ ਰੂਪ) ਟਾਕੀਆਂ ਨੂੰ ਜੋੜਿਆ ਹੈ। ਨਾੜੀਆਂ ਤਰੋਪਿਆਂ (*ਲਉ*) (ਦਾ ਕੰਮ ਕਰ ਰਹੀਆਂ ਹਨ) ਅਤੇ ਹਡੀਆਂ (*ਅਸਤੀ*) ਸੂਈਆਂ (ਦੀ ਭੂਮਿਕਾ ਨਿਭਾ ਰਹੀਆਂ ਹਨ)। (ਪ੍ਰਭੂ ਨੇ ਮਾਤਾ ਪਿਤਾ) ਦੇ ਰਕਤ-ਬੂੰਦ (*ਅੰਭੈ*) (ਦਾ ਸ਼ਰੀਰ ਰੂਪ) ਡੰਡਾ ਬਣਾ ਕੇ ਧਰ ਦਿੱਤਾ ਹੈ। ਹੇ ਜੋਗੀ! ਤੂੰ (ਇਸ ਸ਼ਰੀਰ ਦੇ) ਹੰਕਾਰ ਵਿਚ ਕਿਉਂ ਪਿਆ ਹੈਂ?।੧। (ਤੂੰ) ਦਿਨ ਰਾਤ ਪ੍ਰਭੂ (ਦਾ ਨਾਮ) ਜਪ। (ਕਿਉਂਕਿ) ਤੇਰੀ (ਦੇਹ ਰੂਪ) ਗੋਦੜੀ ਦੋ ਦਿਨਾਂ ਦੀ (ਖੇਡ) ਹੈ।੧ ਰਹਾਉ। (ਤੂੰ) ਚੋਖੀ ਸੁਆਹ (ਸ਼ਰੀਰ ਉਤੇ) ਮਲ ਕੇ ਸਮਾਧੀ ਦੀ ਅਵਸਥਾ ਵਿਚ ਬੈਠਾ ਹੈਂ ਅਤੇ ਮੇਰ-ਤੇਰ (ਦ੍ਵੈਤ-ਭਾਵ) ਦੀਆਂ ਮੁੰਦਰਾਂ ਧਾਰਣ ਕੀਤੀਆਂ ਹੋਈਆਂ ਹਨ। (ਤੂੰ ਰੋਟੀ ਦੇ) ਟੁਕੜੇ ਮੰਗਦਾ ਫਿਰਦਾ ਹੈਂ, (ਪਰ) ਤ੍ਰਿਪਤੀ ਪ੍ਰਾਪਤ ਨਹੀਂ ਕਰ ਰਿਹਾ। ਪ੍ਰਭੂ (*ਨਾਥੁ*) ਨੂੰ ਛਡ ਕੇ (ਤੂੰ) ਮੰਗ ਰਿਹਾ ਹੈਂ, (ਤੈਨੂੰ) ਸੰਗ ਨਹੀਂ ਆਉਂਦੀ।੨। ਹੇ ਜੋਗੀ! ਤੇਰਾ ਚਿਤ ਰੂਪ ਆਸਣ ਡੋਲਦਾ ਰਹਿੰਦਾ ਹੈ। (ਤੇਰੀ) ਸਿੰਙੀ ਵਜਦੀ ਹੈ, (ਪਰ ਪ੍ਰਭੂ ਪ੍ਰਤਿ) ਨਿਤ ਉਪਰਾਮ ਰਹਿੰਦਾ ਹੈਂ। ਗੁਰੂ ਗੋਰਖਨਾਥ (ਅਰਥਾਤ ਪ੍ਰਭੂ ਦੀ) ਤੂੰ ਸੋਝੀ ਪ੍ਰਾਪਤ ਨਹੀਂ ਕੀਤੀ ਹੈ, (ਇਸ ਕਰਕੇ) ਹੇ ਜੋਗੀ! (ਤੂੰ) ਆਵਾਗਵਣ

ਜਿਸ ਨੋ ਹੋਆ ਨਾਥੁ ਕ੍ਰਿਪਾਲਾ ॥ ਰਹਰਾਸਿ ਹਮਾਰੀ ਗੁਰ ਗੋਪਾਲਾ ॥
ਨਾਮੈ ਖਿੰਥਾ ਨਾਮੈ ਬਸਤਰੁ ॥ ਜਨ ਨਾਨਕ ਜੋਗੀ ਹੋਆ ਅਸਥਿਰੁ ॥੪॥
ਇਉ ਜਪਿਆ ਨਾਥੁ ਦਿਨੁ ਰੈਨਾਈ ॥
ਹੁਣਿ ਪਾਇਆ ਗੁਰੁ ਗੋਸਾਈ ॥੧॥ ਰਹਾਉ ਦੂਜਾ ॥੨॥੧੩॥

ਰਾਮਕਲੀ ਮਹਲਾ ੫ ॥
ਕਰਨ ਕਰਾਵਨ ਸੋਈ ॥ ਆਨ ਨ ਦੀਸੈ ਕੋਈ ॥
ਠਾਕੁਰੁ ਮੇਰਾ ਸੁਘੜੁ ਸੁਜਾਨਾ ॥ ਗੁਰਮੁਖਿ ਮਿਲਿਆ ਰੰਗੁ ਮਾਨਾ ॥੧॥
ਐਸੋ ਰੇ ਹਰਿ ਰਸੁ ਮੀਠਾ ॥ ਗੁਰਮੁਖਿ ਕਿਨੈ ਵਿਰਲੈ ਡੀਠਾ ॥੧॥ ਰਹਾਉ ॥
ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥ ਪੀਵਤ ਅਮਰ ਭਏ ਨਿਹਕਾਮ ॥
ਤਨੁ ਮਨੁ ਸੀਤਲੁ ਅਗਨਿ ਨਿਵਾਰੀ ॥ ਅਨਦ ਰੂਪ ਪ੍ਰਗਟੇ ਸੰਸਾਰੀ ॥੨॥
ਕਿਆ ਦੇਵਉ ਜਾ ਸਭੁ ਕਿਛੁ ਤੇਰਾ ॥ ਸਦ ਬਲਿਹਾਰਿ ਜਾਉ ਲਖ ਬੇਰਾ ॥
ਤਨੁ ਮਨੁ ਜੀਉ ਪਿੰਡੁ ਦੇ ਸਾਜਿਆ ॥ ਗੁਰ ਕਿਰਪਾ ਤੇ ਨੀਚੁ ਨਿਵਾਜਿਆ ॥੩॥
ਖੋਲਿ ਕਿਵਾਰਾ ਮਹਲਿ ਬੁਲਾਇਆ ॥ ਜੈਸਾ ਸਾ ਤੈਸਾ ਦਿਖਲਾਇਆ ॥
ਕਹੁ ਨਾਨਕ ਸਭੁ ਪੜਦਾ ਤੂਟਾ ॥ ਹਉ ਤੇਰਾ ਤੂ ਮੈ ਮਨਿ ਵੂਠਾ ॥੪॥੩॥੧੪॥

ਰਾਮਕਲੀ ਮਹਲਾ ੫ ॥
ਸੇਵਕੁ ਲਾਇਓ ਅਪੁਨੀ ਸੇਵ ॥ ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ ॥
ਸਗਲੀ ਚਿੰਤਾ ਆਪਿ ਨਿਵਾਰੀ ॥ ਤਿਸੁ ਗੁਰ ਕਉ ਹਉ ਸਦ ਬਲਿਹਾਰੀ ॥੧॥
ਕਾਜ ਹਮਾਰੇ ਪੂਰੇ ਸਤਗੁਰ ॥ ਬਾਜੇ ਅਨਹਦ ਤੂਰੇ ਸਤਗੁਰ ॥੧॥ ਰਹਾਉ ॥
ਮਹਿਮਾ ਜਾ ਕੀ ਗਹਿਰ ਗੰਭੀਰ ॥ ਹੋਇ ਨਿਹਾਲੁ ਦੇਇ ਜਿਸੁ ਧੀਰ ॥
ਜਾ ਕੇ ਬੰਧਨ ਕਾਟੇ ਰਾਇ ॥ ਸੋ ਨਰੁ ਬਹੁਰਿ ਨ ਜੋਨੀ ਪਾਇ ॥੨॥
ਜਾ ਕੈ ਅੰਤਰਿ ਪ੍ਰਗਟਿਓ ਆਪ ॥ ਤਾ ਕਉ ਨਾਹੀ ਦੂਖ ਸੰਤਾਪ ॥
ਲਾਲੁ ਰਤਨੁ ਤਿਸੁ ਪਾਲੈ ਪਰਿਆ ॥ ਸਗਲ ਕੁਟੰਬ ਓਹੁ ਜਨੁ ਲੈ ਤਰਿਆ ॥੩॥
ਨਾ ਕਿਛੁ ਭਰਮੁ ਨ ਦੁਬਿਧਾ ਦੂਜਾ ॥ ਏਕੋ ਏਕੁ ਨਿਰੰਜਨ ਪੂਜਾ ॥
ਜਤ ਕਤ ਦੇਖਉ ਆਪਿ ਦਇਆਲ ॥ ਕਹੁ ਨਾਨਕ ਪ੍ਰਭ ਮਿਲੇ ਰਸਾਲ ॥੪॥੪॥੧੫॥

ਰਾਮਕਲੀ ਮਹਲਾ ੫ ॥
ਤਨ ਤੇ ਛੁਟਕੀ ਅਪਨੀ ਧਾਰੀ ॥ ਪ੍ਰਭ ਕੀ ਆਗਿਆ ਲਗੀ ਪਿਆਰੀ ॥
ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ ॥ ਤਾ ਇਹੁ ਅਚਰਜੁ ਨੈਨਹੁ ਡੀਠਾ ॥੧॥

(ਦੇ ਚੱਕਰ ਵਿਚ ਪਿਆ ਰਹਿੰਦਾ ਹੈ) ।੩। ਜਿਸ (ਜੋਗੀ) ਉਪਰ ਪ੍ਰਭੂ ਕ੍ਰਿਪਾਲ ਹੁੰਦਾ ਹੈ, (ਉਹ ਵਿਅਕਤੀ ਕਹਿੰਦਾ ਹੈ—) ਹੇ ਗੁਰੂ ਗੋਪਾਲ! ਸਾਡੀ ਤੇਰੇ ਕੋਲ ਬੇਨਤੀ ਹੈ। (ਉਸ ਸਾਧਕ ਲਈ ਪ੍ਰਭੂ ਦਾ) ਨਾਮ ਹੀ ਗੋਦੜੀ ਹੈ, ਨਾਮ ਹੀ ਬਸਤ੍ਰ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਇਸ ਤਰ੍ਹਾਂ) ਜੋਗੀ ਸਥਿਰ ਹੋ ਜਾਂਦਾ ਹੈ।੪। (ਜਿਸ ਜੋਗੀ ਨੇ ਇਸ ਤਰ੍ਹਾਂ) ਦਿਨ ਰਾਤ ਪ੍ਰਭੂ ਨੂੰ ਜਪਿਆ ਹੈ, (ਉਸ ਨੇ) ਇਸੇ ਜਨਮ ਵਿਚ ਵੱਡੇ ਗੋਸਾਈਂ (ਪਰਮਾਤਮਾ) ਨੂੰ ਪ੍ਰਾਪਤ ਕਰ ਲਿਆ ਹੈ।੧ ।ਰਹਾਉ ਦੂਜਾ।੨।੧੩।

**ਰਾਮਕਲੀ ਮਹਲਾ ੫**

ਉਹ (ਪ੍ਰਭੂ ਹੀ ਸਭ ਕੁਝ) ਕਰਨ ਕਰਾਉਣ ਵਾਲਾ ਹੈ। (ਉਸ ਤੋਂ ਭਿੰਨ) ਕੋਈ ਹੋਰ ਨਹੀਂ ਦਿਸਦਾ। ਮੇਰਾ ਪ੍ਰਭੂ ਸੁਲਝਿਆ ਹੋਇਆ ਅਤੇ ਸੂਝਵਾਨ ਹੈ। (ਜਿਸ ਨੂੰ ਉਹ) ਗੁਰੂ ਦੁਆਰਾ ਮਿਲ ਪੈਂਦਾ ਹੈ, (ਉਹ ਪ੍ਰਭੂ ਦਾ) ਆਨੰਦ ਮਾਣਦਾ ਹੈ।੧। ਹੇ (ਜਿਗਿਆਸੂ!) ਅਜਿਹਾ ਮਿਠਾ ਹੈ ਹਰਿ (ਦੇ ਨਾਮ) ਦਾ ਰਸ। (ਪਰ) ਕਿਸੇ ਵਿਰਲੇ (ਵਿਅਕਤੀ) ਨੇ ਗੁਰੂ ਦੁਆਰਾ (ਚਖ ਕੇ) ਵੇਖਿਆ ਹੈ।੧ ।ਰਹਾਉ। (ਪ੍ਰਭੂ ਦੀ) ਜੋਤਿ ਨਿਰਮਲ ਹੈ ਅਤੇ ਹਰਿ ਦਾ ਨਾਮ ਅੰਮ੍ਰਿਤ ਰੂਪ ਹੈ। (ਨਾਮ ਰੂਪ ਅੰਮ੍ਰਿਤ ਪੀ ਕੇ ਸਾਧਕ) ਕਾਮਨਾਵਾਂ ਤੋਂ ਮੁਕਤ ਹੋ ਕੇ ਅਮਰ ਹੋ ਜਾਂਦੇ ਹਨ। (ਉਨ੍ਹਾਂ ਦੀ ਤ੍ਰਿਸ਼ਨਾ ਰੂਪ) ਅਗਨੀ ਬੁਝ ਜਾਂਦੀ ਹੈ ਅਤੇ ਤਨ ਮਨ ਠੰਡਾ ਹੋ ਜਾਂਦਾ ਹੈ। (ਉਹ) ਸੰਸਾਰ ਅੰਦਰ ਆਨੰਦਮਈ ਅਵਸਥਾ ਵਿਚ ਵਿਚਰਦੇ ਹਨ।੨। (ਹੇ ਪ੍ਰਭੂ! ਮੈਂ ਤੈਨੂੰ) ਕੀ ਭੇਟ ਕਰਾਂ, ਜਦ ਕਿ ਸਭ ਕੁਝ ਤੇਰਾ ਹੀ (ਦਿੱਤਾ ਹੋਇਆ) ਹੈ। (ਮੈਂ ਤੇਰੇ ਤੋਂ) ਲੱਖ ਵਾਰ ਬਲਿਹਾਰ ਜਾਂਦਾ ਹਾਂ। (ਤੂੰ ਮੈਨੂੰ) ਤਨ, ਮਨ, ਜਿੰਦ ਅਤੇ ਸ਼ਰੀਰ ਦੇ ਕੇ ਸਾਜਿਆ ਹੈ। ਗੁਰੂ ਦੀ ਕ੍ਰਿਪਾ ਨਾਲ (ਮੈਂ) ਨੀਚ ਨੂੰ ਨਿਵਾਜਿਆ ਹੈ।੩। (ਹੇ ਪ੍ਰਭੂ! ਤੂੰ ਮੇਰੇ) ਅਗਿਆਨ ਰੂਪ ਤਖ਼ਤੇ ਖੋਲ੍ਹ ਕੇ ਆਪਣੇ ਪਾਸ ਬੁਲਾ ਲਿਆ ਹੈ। (ਤੇਰਾ) ਜਿਹੋ ਜਿਹਾ ਰੂਪ ਸੀ, ਉਹੋ ਜਿਹਾ ਵਿਖਾ ਦਿੱਤਾ ਹੈ। ਨਾਨਕ ਦਾ ਕਥਨ ਹੈ ਕਿ (ਭਰਮ ਦਾ) ਸਾਰਾ ਪਰਦਾ ਹਟ ਗਿਆ ਹੈ। ਮੈਂ ਤੇਰਾ ਹਾਂ ਅਤੇ ਤੂੰ ਮੇਰੇ ਮਨ ਵਿਚ ਸਥਿਤ ਹੋ ਗਿਆ ਹੈਂ।੪।੩।੧੪।

**ਰਾਮਕਲੀ ਮਹਲਾ ੫**

ਮੈਂ ਉਸ ਗੁਰੂ ਤੋਂ ਸਦਾ ਬਲਿਹਾਰੀ ਹਾਂ, (ਜਿਸ ਨੇ) ਸੇਵਕ ਨੂੰ ਆਪਣੀ ਸੇਵਾ ਵਿਚ ਲਗਾਇਆ ਹੈ, ਪ੍ਰਭੂ ਦਾ ਨਾਮ ਰੂਪ ਅੰਮ੍ਰਿਤ ਮੁਖ ਵਿਚ ਪਾਇਆ ਹੈ ਅਤੇ ਆਪ ਹੀ ਸਾਰੀ ਚਿੰਤਾ ਦੂਰ ਕਰ ਦਿੱਤੀ ਹੈ।੧। ਸਤਿਗੁਰੂ ਨੇ ਸਾਡੇ ਕੰਮ ਸਵਾਰ ਦਿੱਤੇ ਹਨ, ਸਤਿਗੁਰੂ (ਦੀ ਕ੍ਰਿਪਾ ਨਾਲ ਮੇਰੇ ਹਿਰਦੇ ਵਿਚ) ਅਨਹਦ ਨਾਦ ਦੇ ਵਾਜੇ ਵਜਣ ਲਗ ਗਏ ਹਨ।੧ ।ਰਹਾਉ। ਜਿਸ (ਪ੍ਰਭੂ) ਦੀ ਵਡਿਆਈ ਬਹੁਤ ਡੂੰਘੀ ਅਤੇ ਗੰਭੀਰ ਹੈ, (ਉਹ) ਜਿਸ ਨੂੰ ਧੀਰਜ ਦਿੰਦਾ ਹੈ, (ਉਹ ਵਿਅਕਤੀ) ਨਿਹਾਲ ਹੋ ਜਾਂਦਾ ਹੈ। ਜਿਸ ਦੇ ਬੰਧਨ ਪ੍ਰਭੂ (*ਰਾਇ*) ਕਟ ਦਿੰਦਾ ਹੈ, ਉਹ ਮਨੁੱਖ ਫਿਰ ਜੂਨਾਂ (ਦੇ ਚੱਕਰ) ਵਿਚ ਨਹੀਂ ਪੈਂਦਾ।੨। ਜਿਸ ਦੇ (ਹਿਰਦੇ ਵਿਚ ਪ੍ਰਭੂ) ਆਪ ਪ੍ਰਗਟ ਹੋਇਆ ਹੈ, ਉਸ ਨੂੰ (ਕਿਸੇ ਪ੍ਰਕਾਰ ਦਾ ਕੋਈ) ਦੁਖ ਜਾਂ ਸੰਤਾਪ ਨਹੀਂ ਹੈ। ਲਾਲ ਰੂਪ (ਨਾਮ) ਰਤਨ ਉਸ ਦੇ ਪਲੇ ਪੈ ਜਾਂਦਾ ਹੈ। ਉਹ ਵਿਅਕਤੀ ਸਾਰੇ ਪਰਿਵਾਰ ਨੂੰ (ਆਪਣੇ ਨਾਲ) ਲੈ ਕੇ ਤਰ ਜਾਂਦਾ ਹੈ।੩। (ਜੋ ਸਾਧਕ) ਇਕੋ ਇਕ ਪ੍ਰਭੂ ਦੀ ਉਪਾਸਨਾ ਕਰਦਾ ਹੈ, (ਉਸ ਨੂੰ) ਨ ਕੋਈ ਭਰਮ ਹੈ, ਨ ਦੁਬਿਧਾ ਹੈ ਅਤੇ ਨ ਹੀ ਦ੍ਵੈਤ-ਭਾਵ ਹੈ। ਨਾਨਕ ਦਾ ਕਥਨ ਹੈ ਕਿ (ਮੈਨੂੰ) ਰਸਿਕ ਪ੍ਰਭੂ ਮਿਲ ਪਿਆ ਹੈ, (ਹੁਣ) ਜਿਥੇ ਕਿਥੇ ਵੇਖਦਾ ਹਾਂ, (ਉਥੇ ਹੀ) ਆਪ ਦਿਆਲ (ਪ੍ਰਭੂ ਮੌਜੂਦ ਹੈ)।੪।੪।੧੫।

**ਰਾਮਕਲੀ ਮਹਲਾ ੫**

(ਮੈਂ ਆਪਣੇ) ਸ਼ਰੀਰ ਪ੍ਰਤਿ (ਜੋ) ਅਪਣਤ ਦੀ ਧਾਰਣਾ (ਬਣਾਈ ਹੋਈ ਸੀ। ਉਹ) ਖ਼ਤਮ ਹੋ ਗਈ ਹੈ ਅਤੇ ਪ੍ਰਭੂ ਦੀ ਆਗਿਆ ਮਿਠੀ ਲਗਣ ਲਗ ਗਈ ਹੈ। (ਪ੍ਰਭੂ) ਜੋ ਕੁਝ ਕਰਦਾ ਹੈ, ਉਹ ਮੇਰੇ ਮਨ ਨੂੰ ਮਿਠਾ ਲਗਦਾ ਹੈ, ਤਦ ਹੀ ਇਹ ਅਸਚਰਜ (ਮੈਂ) ਅੱਖਾਂ ਨਾਲ ਵੇਖਦਾ ਹਾਂ।੧।

ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ ॥
ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ ਗੁਰਿ ਪੂਰੈ ਲੀਓ ਸਮਝਾਇ ॥੧॥ ਰਹਾਉ ॥
ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥ ਗੁਰਿ ਪਕਰਾਏ ਹਰਿ ਕੇ ਚਰਨਾ ॥
ਬੀਸ ਬਿਸੁਏ ਜਾ ਮਨ ਠਹਰਾਨੇ ॥ ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥੨॥
ਜੋ ਜੋ ਕੀਨੋ ਹਮ ਤਿਸ ਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥
ਨਾ ਕੋ ਦੂਤੁ ਨਹੀ ਬੈਰਾਈ ॥ ਗਲਿ ਮਿਲਿ ਚਾਲੇ ਏਕੈ ਭਾਈ ॥੩॥
ਜਾ ਕਉ ਗੁਰਿ ਹਰਿ ਦੀਏ ਸੂਖਾ ॥ ਤਾ ਕਉ ਬਹੁਰਿ ਨ ਲਾਗਹਿ ਦੂਖਾ ॥
ਆਪੇ ਆਪਿ ਸਰਬ ਪ੍ਰਤਿਪਾਲ ॥ ਨਾਨਕ ਰਾਤਉ ਰੰਗਿ ਗੋਪਾਲ ॥੪॥੫॥੧੬॥

ਰਾਮਕਲੀ ਮਹਲਾ ੫ ॥
ਮੁਖ ਤੇ ਪੜਤਾ ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥
ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥ ਅਪਨਾ ਕਹਿਆ ਆਪਿ ਨ ਕਮਾਵੈ ॥੧॥
ਪੰਡਿਤ ਬੇਦੁ ਬੀਚਾਰਿ ਪੰਡਿਤ ॥ ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ ਰਹਾਉ ॥
ਆਗੈ ਰਾਖਿਓ ਸਾਲ ਗਿਰਾਮੁ ॥ ਮਨੁ ਕੀਨੋ ਦਹ ਦਿਸ ਬਿਸ੍ਰਾਮੁ ॥
ਤਿਲਕੁ ਚਰਾਵੈ ਪਾਈ ਪਾਇ ॥ ਲੋਕ ਪਚਾਰਾ ਅੰਧੁ ਕਮਾਇ ॥੨॥
ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥
ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ. ਮੀਤ ॥੩॥
ਸੋ ਪੰਡਿਤੁ ਗੁਰ ਸਬਦੁ ਕਮਾਇ ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥
ਚਤੁਰ ਬੇਦ ਪੂਰਨ ਹਰਿ ਨਾਇ ॥ ਨਾਨਕ ਤਿਸ ਕੀ ਸਰਣੀ ਪਾਇ ॥੪॥੬॥੧੭॥

ਰਾਮਕਲੀ ਮਹਲਾ ੫ ॥
ਕੋਟਿ ਬਿਘਨ ਨਹੀ ਆਵਹਿ ਨੇਰਿ ॥ ਅਨਿਕ ਮਾਇਆ ਹੈ ਤਾ ਕੀ ਚੇਰਿ ॥
ਅਨਿਕ ਪਾਪ ਤਾ ਕੇ ਪਾਨੀਹਾਰ ॥ ਜਾ ਕਉ ਮਇਆ ਭਈ ਕਰਤਾਰ ॥੧॥
ਜਿਸਹਿ ਸਹਾਈ ਹੋਇ ਭਗਵਾਨ ॥ ਅਨਿਕ ਜਤਨ ਉਆ ਕੈ ਸਰੰਜਾਮ ॥੧॥ ਰਹਾਉ॥
ਕਰਤਾ ਰਾਖੈ ਕੀਤਾ ਕਉਨੁ ॥ ਕੀਰੀ ਜੀਤੋ ਸਗਲਾ ਭਵਨੁ ॥
ਬੇਅੰਤ ਮਹਿਮਾ ਤਾ ਕੀ ਕੇਤਕ ਬਰਨ ॥ ਬਲਿ ਬਲਿ ਜਾਈਐ ਤਾ ਕੇ ਚਰਨ ॥੨॥
ਤਿਨ ਹੀ ਕੀਆ ਜਪੁ ਤਪੁ ਧਿਆਨੁ ॥ ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥
ਭਗਤੁ ਸੋਈ ਕਲਿ ਮਹਿ ਪਰਵਾਨੁ ॥ ਜਾ ਕਉ ਠਾਕੁਰਿ ਦੀਆ ਮਾਨੁ ॥੩॥
ਸਾਧਸੰਗਿ ਮਿਲਿ ਭਏ ਪ੍ਰਗਾਸ ॥ ਸਹਜ ਸੂਖ ਆਸ ਨਿਵਾਸ ॥
ਪੂਰੈ ਸਤਿਗੁਰਿ ਦੀਆ ਬਿਸਾਸ ॥ ਨਾਨਕ ਹੋਏ ਦਾਸਨਿ ਦਾਸ ॥੪॥੭॥੧੮॥

ਹੇ (ਭਾਈ!) ਹੁਣ ਮੈਂ ਇਹ (ਗੱਲ) ਜਾਣ ਲਈ ਹੈ ਕਿ ਮੇਰੀ ਬਲਾ ਟਲ ਗਈ ਹੈ। ਪੂਰੇ ਗੁਰੂ ਨੇ (ਮੈਨੂੰ) ਸਮਝਾ ਲਿਆ ਹੈ, (ਜਿਸ ਕਰਕੇ ਮੇਰੀ ਮਾਇਆਵੀ) ਤ੍ਰਿਸ਼ਨਾ ਬੁਝ ਗਈ ਹੈ ਅਤੇ ਮਮਤਾ ਦੂਰ ਹੋ ਗਈ ਹੈ।੧।ਰਹਾਉ। ਗੁਰੂ ਨੇ ਮਿਹਰ ਕਰਕੇ (ਮੈਨੂੰ ਆਪਣੀ) ਸ਼ਰਣ ਵਿਚ ਰਖ ਲਿਆ ਹੈ। ਗੁਰੂ ਨੇ ਮੈਨੂੰ ਹਰਿ ਦੇ ਚਰਣ ਪਕੜਾ ਦਿੱਤੇ ਹਨ। ਜਦੋਂ (ਮੇਰਾ) ਮਨ ਪੂਰੀ ਤਰ੍ਹਾਂ (*ਬੀਸ ਬਿਸੁਏ*) ਸਥਿਰ ਹੋ ਗਿਆ ਹੈ, (ਤਦੋਂ ਮੈਂ) ਗੁਰੂ ਅਤੇ ਪ੍ਰਭੂ ਨੂੰ ਇਕ-ਰੂਪ ਸਮਝਿਆ ਹੈ।੨। (ਪ੍ਰਭੂ ਨੇ) ਜੋ ਜੋ (ਜੀਵ) ਪੈਦਾ ਕੀਤੇ ਹਨ, ਅਸੀਂ ਉਨ੍ਹਾਂ ਦੇ ਦਾਸ ਹਾਂ (ਕਿਉਂਕਿ) ਮੇਰੇ ਪ੍ਰਭੂ ਦਾ ਸਭ ਵਿਚ ਨਿਵਾਸ ਹੈ। (ਮੇਰਾ) ਨ ਕੋਈ ਦੁਸ਼ਮਨ (*ਦੂਤੁ*) ਹੈ ਅਤੇ ਨ ਹੀ ਵੈਰੀ। (ਸਭ ਇਕ ਦੂਜੇ ਦੇ) ਗਲ ਨਾਲ ਮਿਲ ਕੇ ਭਰਾ ਵਾਂਗ ਤੁਰਦੇ ਹਨ।੩। ਜਿਸ ਨੂੰ ਗੁਰੂ ਹਰਿ ਨੇ ਸੁਖ ਦਿੱਤਾ ਹੈ, ਉਸ ਨੂੰ ਫਿਰ ਕਦੇ ਦੁਖ ਨਹੀਂ ਲਗਦਾ। (ਪ੍ਰਭੂ) ਆਪ ਹੀ ਸਭ ਦੀ ਪਾਲਨਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਵਿਅਕਤੀ) ਪ੍ਰਭੂ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ।੪।੫।੧੬।

**ਰਾਮਕਲੀ ਮਹਲਾ ੫**

(ਪੰਡਿਤ ਆਪਣੇ) ਮੂੰਹ ਨਾਲ (ਧਰਮ ਪੁਸਤਕਾਂ ਨੂੰ) ਅਰਥਾਂ ਸਹਿਤ ਪੜ੍ਹਦਾ ਹੈ, (ਪਰ ਉਸ ਦੇ ਹਿਰਦੇ ਵਿਚ) ਨ ਪਰਮੇਸ਼ਵਰ ਹੈ ਅਤੇ ਨ ਹੀ ਪੂਰੀ ਰਹਿਤ ਹੈ। (ਉਹ) ਉਪਦੇਸ਼ ਕਰਕੇ ਲੋਕਾਂ ਨੂੰ ਦ੍ਰਿੜ੍ਹ ਕਰਾਉਂਦਾ ਹੈ, (ਪਰ ਉਹ) ਆਪਣੇ ਕਹੇ ਅਨੁਸਾਰ ਖ਼ੁਦ ਕਮਾਈ ਨਹੀਂ ਕਰਦਾ।੧। ਹੇ ਪੰਡਿਤ! ਵੇਦ ਨੂੰ ਵਿਚਾਰਦਾ ਰਹਿ! ਹੇ ਪੰਡਿਤ! ਮਨ ਦੇ ਕ੍ਰੋਧ ਨੂੰ ਦੂਰ ਕਰ।੧।ਰਹਾਉ। (ਪੰਡਿਤ ਨੇ ਆਪਣੇ) ਅਗੇ ਸਾਲਗਰਾਮ (ਦੀ ਮੂਰਤੀ) ਰਖੀ ਹੋਈ ਹੈ, (ਪਰ) ਮਨ ਦਸਾਂ ਦਿਸ਼ਾਵਾਂ ਵਿਚ ਖਿਲਰਿਆ ਪਿਆ ਹੈ। (ਉਹ) ਮੂਰਤੀ ਨੂੰ ਤਿਲਕ ਲਗਾਉਂਦਾ ਹੈ ਅਤੇ ਪੈਰੀਂ ਪੈਂਦਾ ਹੈ। (ਉਹ) ਅਗਿਆਨੀ ਲੋਕਾਂ ਦੇ ਮਨ ਨੂੰ ਪਰਚਾਉਣ ਦੀ ਹੀ ਕਮਾਈ ਕਰਦਾ ਹੈ।੨। (ਉਹ ਪੰਡਿਤ) ਛੇ ਪ੍ਰਕਾਰ ਦੇ ਕਰਮ ਕਰਦਾ ਹੈ, ਆਸਣ (ਵਿਛਾਉਂਦਾ ਹੈ) ਅਤੇ ਧੋਤੀ (ਬੰਨ੍ਹਦਾ ਹੈ)। ਭਾਗਾਂ ਵਾਲੇ (ਅਮੀਰ ਵਿਅਕਤੀ) ਦੇ ਘਰ ਨਿਤ ਪੋਥੀ ਪੜ੍ਹਦਾ ਹੈ ਅਤੇ ਮਾਲਾ ਫੇਰਦਾ ਹੋਇਆ ਧਨ (*ਬਿਭੂਤ*) ਮੰਗਦਾ ਹੈ। ਹੇ ਮਿਤਰ! ਇਸ ਢੰਗ ਨਾਲ ਕੋਈ ਨਹੀਂ ਤਰਦਾ।੩। (ਸਹੀ) ਪੰਡਿਤ ਉਹ ਹੈ ਜੋ ਗੁਰੂ-ਸ਼ਬਦ ਨੂੰ ਕਮਾਉਂਦਾ ਹੈ, ਉਸ (ਦੇ ਸਿਰ ਤੋਂ) ਤ੍ਰੈਗੁਣਾਤਮਕ ਮਾਇਆ ਦੀ (ਪੰਡ) ਉਤਰ ਜਾਂਦੀ ਹੈ। ਹਰਿ ਦੇ ਨਾਮ ਵਿਚ ਚਾਰੇ ਵੇਦ ਸਮਾ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਸ ਪੰਡਿਤ ਦੀ) ਸ਼ਰਣ ਵਿਚ ਪੈਣਾ ਚਾਹੀਦਾ ਹੈ।੪।੬।੧੭।

**ਰਾਮਕਲੀ ਮਹਲਾ ੫**

ਜਿਸ (ਵਿਅਕਤੀ) ਤਾਈਂ ਪ੍ਰਭੂ ਦੀ ਕ੍ਰਿਪਾ ਹੁੰਦੀ ਹੈ, ਕਰੋੜਾਂ ਵਿਘਨ (ਉਸ ਦੇ) ਨੇੜੇ ਨਹੀਂ ਆਉਂਦੇ, ਅਨੇਕ (ਤਰ੍ਹਾਂ ਨਾਲ ਮੋਹਿਤ ਕਰਨ ਵਾਲੀ) ਮਾਇਆ ਉਸ ਦੀ ਸੇਵਿਕਾ (ਬਣੀ ਰਹਿੰਦੀ) ਹੈ, ਅਨੇਕ ਪਾਪ ਉਸ ਦੇ ਪਾਣੀ ਭਰਨ ਵਾਲੇ (ਹੋ ਜਾਂਦੇ) ਹਨ।੧। ਜਿਸ ਦਾ ਸਹਾਇਕ ਪ੍ਰਭੂ ਹੁੰਦਾ ਹੈ, ਉਸ ਦੇ ਅਨੇਕ ਯਤਨ ਸਿਰੇ ਚੜ੍ਹ ਜਾਂਦੇ (*ਸਰੰਜਾਮ*) ਹਨ।੧।ਰਹਾਉ। (ਜਿਸ ਦੀ) ਪ੍ਰਭੂ ਰਖਿਆ ਕਰਦਾ ਹੈ, (ਉਸ ਦਾ) ਸਿਰਜਿਆ ਹੋਇਆ (ਜੀਵ ਭਲਾ ਉਸ ਵਿਅਕਤੀ ਦਾ ਕੁਝ ਵਿਗਾੜ ਸਕਣ ਵਾਲਾ) ਕੌਣ ਹੈ? (ਪ੍ਰਭੂ ਦੀ ਮਿਹਰ ਨਾਲ) ਕੀੜੀਂ ਵੀ ਸਾਰਾ ਸੰਸਾਰ (*ਭਵਨੁ*) ਜਿਤ ਸਕਦੀ ਹੈ। ਉਸ (ਸਿਰਜਣਹਾਰ) ਦੀ ਅਸੀਮ ਮਹਿਮਾ ਹੈ, ਕਿਤਨੀ ਕੁ ਵਰਣਨ ਕੀਤੀ ਜਾਏ? ਉਸ ਦੇ ਚਰਣਾਂ ਤੋਂ ਬਲਿਹਾਰ ਜਾਣਾ ਚਾਹੀਦਾ ਹੈ।੨। ਜਿਸ ਨੂੰ ਸੁਆਮੀ (ਪ੍ਰਭੂ) ਮਾਣ ਬਖ਼ਸ਼ਦਾ ਹੈ, ਉਸ ਨੇ (ਹੀ ਸਮਝੋ) ਜਪ, ਤਪ ਅਤੇ ਧਿਆਨ ਕੀਤਾ ਹੈ, ਉਸ ਨੇ ਹੀ ਅਨੇਕ ਤਰ੍ਹਾਂ ਦਾ ਦਾਨ ਕੀਤਾ ਹੈਂ, ਉਹੀ ਭਗਤ ਕਲਿਯੁਗ ਵਿਚ ਪ੍ਰਵਾਨ ਚੜ੍ਹਦਾ ਹੈ।੩। ਸਾਧ-ਸੰਗ ਵਿਚ ਮਿਲਣ ਨਾਲ (ਸਾਧਕਾਂ ਦੇ ਮਨ ਵਿਚ ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ (ਕਿਉਂਕਿ ਉਥੇ) ਸਹਿਜ ਸੁਖ (ਮਿਲਦਾ ਹੈ ਅਤੇ ਉਹ ਹੀ ਸਭ ਦੀਆਂ) ਆਸਾਂ ਪੂਰੀਆਂ ਹੋਣ ਦਾ ਸਥਾਨ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਸਤਿਗੁਰੂ ਨੇ ਵਿਸ਼ਵਾਸ ਦਿਵਾ ਦਿੱਤਾ ਹੈ ਕਿ (ਉਹ ਸਾਧਕ ਪਰਮਾਤਮਾ ਦੇ) ਦਾਸਾਂ ਦਾ ਦਾਸ ਬਣੇ ਰਹਿੰਦੇ ਹਨ।੪।੭।੧੮।

ਰਾਮਕਲੀ ਮਹਲਾ ੫ ॥
ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥
ਆਪਨ ਕਰਮ ਆਪੇ ਹੀ ਬੰਧ ॥ ਆਵਨੁ ਜਾਵਨੁ ਮਾਇਆ ਧੰਧ ॥੧॥
ਐਸੀ ਜਾਨੀ ਸੰਤ ਜਨੀ ॥ ਪਰਗਾਸੁ ਭਇਆ ਪੂਰੇ ਗੁਰ ਬਚਨੀ ॥੧॥ ਰਹਾਉ ॥
ਤਨੁ ਧਨੁ ਕਲਤੁ ਮਿਥਿਆ ਬਿਸਥਾਰ ॥ ਹੈਵਰ ਗੈਵਰ ਚਾਲਨਹਾਰ ॥
ਰਾਜ ਰੰਗ ਰੂਪ ਸਭਿ ਕੂਰ ॥ ਨਾਮ ਬਿਨਾ ਹੋਇ ਜਾਸੀ ਧੂਰ ॥੨॥
ਭਰਮਿ ਭੂਲੇ ਬਾਦਿ ਅਹੰਕਾਰੀ ॥ ਸੰਗਿ ਨਾਹੀ ਰੇ ਸਗਲ ਪਸਾਰੀ ॥
ਸੋਗ ਹਰਖ ਮਹਿ ਦੇਹ ਬਿਰਧਾਨੀ ॥ ਸਾਕਤ ਇਵ ਹੀ ਕਰਤ ਬਿਹਾਨੀ ॥੩॥
ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥ ਏਹੁ ਨਿਧਾਨਾ ਸਾਧੂ ਪਾਹਿ ॥
ਨਾਨਕ ਗੁਰੁ ਗੋਵਿਦੁ ਜਿਸੁ ਤੂਠਾ ॥ ਘਟਿ ਘਟਿ ਰਮਈਆ ਤਿਨ ਹੀ ਡੀਠਾ ॥੪॥੮॥੧੯॥

ਰਾਮਕਲੀ ਮਹਲਾ ੫ ॥
ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥
ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ ॥੧॥
ਸੁਖ ਸਹਜ ਆਨੰਦ ਭਵਨ ॥
ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ ॥੧॥ ਰਹਾਉ ॥
ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥
ਭੋਜਨੁ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ ॥੨॥
ਡਿਗਿ ਨ ਡੋਲੈ ਕਤਹੂ ਨ ਧਾਵੈ ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥
ਭ੍ਰਮ ਭੈ ਮੋਹ ਨ ਮਾਇਆ ਜਾਲ ॥ ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥
ਤਾ ਕਾ ਅੰਤੁ ਨ ਪਾਰਾਵਾਰੁ ॥ ਆਪੇ ਗੁਪਤੁ ਆਪੇ ਪਾਸਾਰੁ ॥
ਜਾ ਕੈ ਅੰਤਰਿ ਹਰਿ ਹਰਿ ਸੁਆਦੁ ॥ ਕਹਨੁ ਨ ਜਾਈ ਨਾਨਕ ਬਿਸਮਾਦੁ ॥੪॥੯॥੨੦॥

ਰਾਮਕਲੀ ਮਹਲਾ ੫ ॥
ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ॥
ਸੰਤਹ ਚਰਨ ਮਾਥਾ ਮੇਰੋ ਪਉਤ ॥ ਅਨਿਕ ਬਾਰ ਸੰਤਹ ਡੰਡਉਤ ॥੧॥
ਇਹੁ ਮਨੁ ਸੰਤਨ ਕੈ ਬਲਿਹਾਰੀ ॥
ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ ॥੧॥ ਰਹਾਉ ॥
ਸੰਤਹ ਚਰਣ ਧੋਇ ਧੋਇ ਪੀਵਾ ॥ ਸੰਤਹ ਦਰਸੁ ਪੇਖਿ ਪੇਖਿ ਜੀਵਾ ॥

**ਰਾਮਕਲੀ ਮਹਲਾ ੫**

ਕਿਸੇ (ਹੋਰ) ਵਿਅਕਤੀ ਨੂੰ ਦੋਸ਼ ਨਹੀਂ ਦੇਣਾ ਚਾਹੀਦਾ। (ਮਨੁੱਖ) ਜੋ ਕਮਾਉਂਦਾ ਹੈ, ਉਹੀ (ਫਲ) ਭੋਗਦਾ ਹੈ। (ਮਨੁੱਖ) ਆਪਣੇ ਕਰਮਾਂ ਦੁਆਰਾ ਆਪ ਹੀ ਬੰਨ੍ਹਿਆ ਜਾਂਦਾ ਹੈ। ਮਾਇਆਵੀ ਧੰਧਿਆਂ ਕਾਰਣ ਹੀ ਜਨਮ-ਮਰਨ (ਦਾ ਚੱਕਰ ਚਲਦਾ ਰਹਿੰਦਾ ਹੈ)।੧। ਸੰਤ ਜਨਾਂ ਨੇ (ਜੀਵਨ- ਜੁਗਤ ਨੂੰ) ਇਸ ਤਰ੍ਹਾਂ ਹੀ ਸਮਝਿਆ ਹੈ, ਪੂਰੇ ਗੁਰੂ ਦੇ ਬਚਨ (ਦੁਆਰਾ ਉਨ੍ਹਾਂ ਦੇ ਹਿਰਦੇ ਵਿਚ ਗਿਆਨ ਦਾ) ਚਾਨਣ ਹੋ ਗਿਆ ਹੈ।੧ ਰਹਾਉ। ਤਨ, ਧਨ ਅਤੇ ਇਸਤਰੀ (ਸਭ ਮਾਇਆ ਦਾ) ਝੂਠਾ ਖਿਲਾਰਾ ਹਨ। ਘੋੜੇ ਅਤੇ ਹਾਥੀ (ਸਭ) ਨਾਸ਼ਮਾਨ ਹਨ। ਰਾਜ, ਰੰਗ (ਤਮਾਸ਼ੇ ਅਤੇ ਸੁੰਦਰ) ਸਰੂਪ ਸਭ ਨਸ਼ਟ ਹੋਣ ਵਾਲੇ ਹਨ। ਨਾਮ ਤੋਂ ਬਿਨਾ (ਸਾਰੀ ਸ੍ਰਿਸ਼ਟੀ) ਮਿੱਟੀ ਹੋ ਜਾਏਗੀ।੨। ਭਰਮਾਂ ਵਿਚ ਭੁਲ ਕੇ (ਮਨੁੱਖ) ਵਿਅਰਥ (*ਬਾਦਿ*) ਹੰਕਾਰੀ ਹੋ ਰਹੇ ਹਨ। ਹੇ (ਭਾਈ!) ਸਾਰੇ ਪਸਾਰੇ ਵਿਚੋਂ (ਕੁਝ ਵੀ) ਨਾਲ ਨਹੀਂ ਜਾਂਦਾ। (ਦੁਨਿਆਵੀ) ਖ਼ੁਸ਼ੀ ਗ਼ਮੀ ਵਿਚ ਹੀ ਦੇਹ ਬਿਰਧ ਹੋ ਜਾਂਦੀ ਹੈ। ਸਾਕਤ (ਵਿਅਕਤੀ) ਇਸ ਤਰ੍ਹਾਂ ਹੀ (ਜ਼ਿੰਦਗੀ) ਬਿਤਾ ਦਿੰਦਾ ਹੈ।੩। ਕਲਿਯੁਗ ਵਿਚ ਹਰਿ ਦਾ ਨਾਮ ਅੰਮ੍ਰਿਤ ਦੇ ਸਮਾਨ ਹੈ। ਇਹ ਖ਼ਜ਼ਾਨਾ (*ਨਿਧਾਨਾ*) ਸਾਧੂ/ਗੁਰੂ ਕੋਲ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਉਪਰ ਗੁਰੂ ਗੋਬਿੰਦ ਪ੍ਰਸੰਨ ਹੋ ਜਾਂਦਾ ਹੈ, ਉਹ ਹੀ ਹਰ ਇਕ ਹਿਰਦੇ ਵਿਚ ਪ੍ਰਭੂ ਦੇ ਦਰਸ਼ਨ ਵੇਖਦਾ ਹੈ।੪।੮।੧੯।

**ਰਾਮਕਲੀ ਮਹਲਾ ੫**

ਉਥੇ (ਸਾਧ-ਸੰਗਤ ਵਿਚ) ਪੰਜ ਪ੍ਰਕਾਰੀ ਸਾਜ਼ਾਂ ਦਾ ਪੂਰਣ ਨਾਦ ਹੁੰਦਾ ਰਹਿੰਦਾ ਹੈ। (ਮਨੁੱਖ ਦੇ ਅੰਦਰ) ਅਨਹਦ ਨਾਦ ਵਜਦਾ ਹੋਇਆ ਅਸਚਰਜ ਅਤੇ ਵਿਸਮਾਦ (ਪੈਦਾ ਕਰਦਾ ਰਹਿੰਦਾ ਹੈ)। (ਉਥੇ) ਹਰਿ ਦੇ ਸੇਵਕ ਸੰਤ (ਰਹਸਾਤਮਕ) ਕ੍ਰੀੜਾ ਕਰਦੇ ਹਨ (ਕਿਉਂਕਿ ਉਹ) ਪ੍ਰਭੂ ਵਿਚ ਪੂਰੀ ਤਰ੍ਹਾਂ ਨਿਰਲੇਪ ਹੋ ਕੇ (ਜੁੜੇ ਰਹਿੰਦੇ ਹਨ)।੧। (ਸਾਧ-ਸੰਗ) ਸਹਿਜ ਸੁਖ ਅਤੇ ਆਨੰਦ ਦਾ ਘਰ (*ਭਵਨ*) ਹੈ। (ਜੋ ਸਾਧਕ) ਸਾਧ-ਸੰਗ ਵਿਚ ਬੈਠ ਕੇ (ਪ੍ਰਭੂ ਦੇ) ਗੁਣ ਗਾਉਂਦੇ ਹਨ, ਉਨ੍ਹਾਂ ਨੂੰ ਰੋਗ ਅਤੇ ਸੋਗ ਨਹੀਂ ਹੁੰਦੇ, ਨ ਹੀ (ਫਿਰ) ਜਨਮ-ਮਰਨ ਹੁੰਦਾ ਹੈ।੧ ਰਹਾਉ। ਉਥੇ (ਸਾਧ-ਸੰਗਤ ਵਿਚ) ਕੇਵਲ ਨਾਮ ਸਿਮਰਿਆ ਜਾਂਦਾ ਹੈ। ਕੋਈ ਵਿਰਲਾ ਉਸ ਆਰਾਮ-ਦੇਹ ਸਥਾਨ (*ਬਿਸ੍ਰਾਮੁ*) ਨੂੰ ਪ੍ਰਾਪਤ ਕਰਦਾ ਹੈ। (ਉਨ੍ਹਾਂ ਦਾ) ਭੋਜਨ ਪ੍ਰੇਮ ਅਤੇ ਜੀਵਨ ਦਾ ਆਧਾਰ ਕੀਰਤਨ ਹੁੰਦਾ ਹੈ। (ਉਨ੍ਹਾਂ ਦਾ) ਆਸਨ ਅਡੋਲ ਹੁੰਦਾ ਹੈ (ਜਿਸ ਦਾ) ਅਨੁਮਾਨ ਨਹੀਂ ਲਗਾਇਆ ਜਾ ਸਕਦਾ।੨। (ਸਾਧ-ਸੰਗਤ ਵਿਚ ਪਹੁੰਚਿਆ ਸਾਧਕ) ਨ ਡਿਗਦਾ ਹੈ, ਨ ਡੋਲਦਾ ਹੈ ਅਤੇ ਨ ਹੀ ਕਿਸੇ ਪਾਸੇ ਵਲ ਦੌੜਦਾ ਹੈ। ਗੁਰੂ ਦੀ ਕ੍ਰਿਪਾ ਨਾਲ ਕੋਈ (ਵਿਰਲਾ ਹੀ) ਇਹ ਸਥਾਨ ਪ੍ਰਾਪਤ ਕਰਦਾ ਹੈ। (ਉਥੇ) ਨ ਭਰਮ ਹੈ, ਨ ਮੋਹ ਹੈ, ਨ ਮਾਇਆ ਦਾ ਜਾਲ (ਪਸਰਿਆ ਹੋਇਆ) ਹੈ। (ਉਥੇ) ਅਫੁਰ ਅਵਸਥਾ ਵਿਚ (ਕੇਵਲ) ਕ੍ਰਿਪਾਲ ਪ੍ਰਭੂ ਹੀ ਹੁੰਦਾ ਹੈ।੩। ਉਸ ਪ੍ਰਭੂ ਦਾ ਅੰਤ ਜਾਂ ਉਰਾਰ-ਪਾਰ ਨਹੀਂ ਹੈ। (ਉਹ) ਆਪ ਹੀ ਗੁਪਤ (ਨਿਰਗੁਣ ਰੂਪ) ਹੈ ਅਤੇ ਆਪ ਹੀ ਪਸਰਿਆ ਹੋਇਆ (ਸਗੁਣ ਰੂਪ) ਹੈ। ਜਿਸ ਦੇ (ਹਿਰਦੇ) ਵਿਚ ਹਰਿ ਹਰਿ (ਦੇ ਨਾਮ) ਦਾ ਸੁਆਦ ਆਇਆ ਹੈ, ਨਾਨਕ (ਦਾ ਕਥਨ ਹੈ ਕਿ ਉਸ) ਵਿਸਮਾਦੀ (ਸੁਆਦ ਦਾ) ਬਖਾਨ ਨਹੀਂ ਕੀਤਾ ਜਾ ਸਕਦਾ।੪।੯।੨੦।

**ਰਾਮਕਲੀ ਮਹਲਾ ੫**

(ਸਾਧ-ਜਨਾਂ ਦੇ) ਸੰਗ ਵਿਚ ਮਿਲਣ ਨਾਲ ਪ੍ਰਭੂ (ਮੇਰੇ) ਚਿਤ ਵਿਚ ਆ ਗਿਆ ਹੈ। (ਉਨ੍ਹਾਂ ਦੀ) ਸੰਗਤ ਮਾਣਦਿਆਂ (ਮੈਂ) ਮਨ ਵਿਚ ਸੰਤੋਖ ਹਾਸਲ ਕਰ ਲਿਆ ਹੈ। ਮੇਰਾ ਮੱਥਾ ਸੰਤਾਂ ਦੇ ਚਰਣਾਂ ਉਪਰ ਪੈਂਦਾ ਹੈ। ਅਨੇਕ ਵਾਰ ਸੰਤਾਂ ਨੂੰ ਪ੍ਰਣਾਮ ਕਰਦਾ ਹਾਂ।੧ । ਇਹ ਮਨ ਸੰਤਾਂ ਤੋਂ ਕੁਰਬਾਨ ਜਾਂਦਾ ਹੈ, ਜਿਨ੍ਹਾਂ ਦੀ ਓਟ ਪਕੜ ਕੇ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ। (ਉਨ੍ਹਾਂ ਨੇ) ਕ੍ਰਿਪਾ ਕਰਕੇ (ਮੈਨੂੰ) ਬਚਾ ਲਿਆ ਹੇ।੧ ਰਹਾਉ। (ਮੈਂ) ਸੰਤਾਂ ਦੇ ਚਰਣ ਧੋ ਧੋ ਕੇ ਪੀਂਦਾ ਹਾਂ, ਸੰਤਾਂ ਦਾ ਦਰਸ਼ਨ ਵੇਖ ਵੇਖ ਕੇ

ਸੰਤਹ ਕੀ ਮੇਰੈ ਮਨਿ ਆਸ ॥ ਸੰਤ ਹਮਾਰੀ ਨਿਰਮਲ ਰਾਸਿ ॥੨॥
ਸੰਤ ਹਮਾਰਾ ਰਾਖਿਆ ਪੜਦਾ ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ ॥
ਸੰਤਹ ਸੰਗੁ ਦੀਆ ਕਿਰਪਾਲ ॥ ਸੰਤ ਸਹਾਈ ਭਏ ਦਇਆਲ ॥੩॥
ਸੁਰਤਿ ਮਤਿ ਬੁਧਿ ਪਰਗਾਸੁ ॥ ਗਹਿਰ ਗੰਭੀਰ ਅਪਾਰ ਗੁਣਤਾਸੁ ॥
ਜੀਅ ਜੰਤ ਸਗਲੇ ਪ੍ਰਤਿਪਾਲ ॥ ਨਾਨਕ ਸੰਤਹ ਦੇਖਿ ਨਿਹਾਲ ॥੪॥੧੦॥੨੧॥

ਰਾਮਕਲੀ ਮਹਲਾ ੫ ॥
ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ ॥ ਤੇਰੈ ਕਾਜਿ ਨ ਬਿਖੈ ਜੰਜਾਲੁ ॥
ਇਸਟ ਮੀਤ ਜਾਣੁ ਸਭ ਛਲੈ ॥ ਹਰਿ ਹਰਿ ਨਾਮੁ ਸੰਗਿ ਤੇਰੈ ਚਲੈ ॥੧॥
ਰਾਮ ਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ ॥
ਹਰਿ ਸਿਮਰਤ ਜਮੁ ਕਛੁ ਨ ਕਹੈ ॥੧॥ ਰਹਾਉ ॥
ਬਿਨੁ ਹਰਿ ਸਗਲ ਨਿਰਾਰਥ ਕਾਮ ॥ ਸੁਇਨਾ ਰੁਪਾ ਮਾਟੀ ਦਾਮ ॥
ਗੁਰ ਕਾ ਸਬਦੁ ਜਾਪਿ ਮਨ ਸੁਖਾ ॥ ਈਹਾ ਊਹਾ ਤੇਰੋ ਊਜਲ ਮੁਖਾ ॥੨॥
ਕਰਿ ਕਰਿ ਥਾਕੇ ਵਡੇ ਵਡੇਰੇ ॥ ਕਿਨ ਹੀ ਨ ਕੀਏ ਕਾਜ ਮਾਇਆ ਪੂਰੇ ॥
ਹਰਿ ਹਰਿ ਨਾਮੁ ਜਪੈ ਜਨੁ ਕੋਇ ॥ ਤਾ ਕੀ ਆਸਾ ਪੂਰਨ ਹੋਇ ॥੩॥
ਹਰਿ ਭਗਤਨ ਕੋ ਨਾਮੁ ਅਧਾਰੁ ॥ ਸੰਤੀ ਜੀਤਾ ਜਨਮੁ ਅਪਾਰੁ ॥
ਹਰਿ ਸੰਤੁ ਕਰੇ ਸੋਈ ਪਰਵਾਣੁ ॥ ਨਾਨਕ ਦਾਸੁ ਤਾ ਕੈ ਕੁਰਬਾਣੁ ॥੪॥੧੧॥੨੨॥

ਰਾਮਕਲੀ ਮਹਲਾ ੫ ॥
ਸਿੰਚਹਿ ਦਰਬੁ ਦੇਹਿ ਦੁਖੁ ਲੋਗ ॥ ਤੇਰੈ ਕਾਜਿ ਨ ਅਵਰਾ ਜੋਗ ॥
ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥ ਜਮ ਕੀ ਜੇਵੜੀ ਤੂ ਆਗੈ ਬੰਧ ॥੧॥
ਛਾਡਿ ਵਿਡਾਣੀ ਤਾਤਿ ਮੂੜੇ ॥ ਈਹਾ ਬਸਨਾ ਰਾਤਿ ਮੂੜੇ ॥
ਮਾਇਆ ਕੇ ਮਾਤੇ ਤੈ ਉਠਿ ਚਲਨਾ ॥ ਰਾਚਿ ਰਹਿਓ ਤੂ ਸੰਗਿ ਸੁਪਨਾ ॥੧॥ ਰਹਾਉ॥
ਬਾਲ ਬਿਵਸਥਾ ਬਾਰਿਕੁ ਅੰਧ ॥ ਭਰਿ ਜੋਬਨਿ ਲਾਗਾ ਦੁਰਗੰਧ ॥
ਤ੍ਰਿਤੀਅ ਬਿਵਸਥਾ ਸਿੰਚੇ ਮਾਇ ॥ ਬਿਰਧਿ ਭਇਆ ਛੋਡਿ ਚਲਿਓ ਪਛੁਤਾਇ ॥੨॥
ਚਿਰੰਕਾਲ ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ ਹੋਈ ਖੇਹ ॥
ਪਸੂ ਪਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ ॥੩॥
ਸੁਣਿ ਕਰਤਾਰ ਗੋਵਿੰਦ ਗੋਪਾਲ ॥ ਦੀਨ ਦਇਆਲ ਸਦਾ ਕਿਰਪਾਲ ॥
ਤੁਮਹਿ ਛਡਾਵਹੁ ਛੁਟਕਹਿ ਬੰਧ ॥ ਬਖਸਿ ਮਿਲਾਵਹੁ ਨਾਨਕ ਜਗ ਅੰਧ ॥੪॥੧੨॥੨੩॥

ਜੀਉਂਦਾ ਹਾਂ। ਸੰਤਾਂ ਦੀ ਮੇਰੇ ਮਨ ਵਿਚ ਆਸ ਬਣੀ ਰਹਿੰਦੀ ਹੈ। ਸੰਤ ਸਾਡੀ ਨਿਰਮਲ (ਅਧਿਆਤਮਿਕ) ਪੂੰਜੀ ਹਨ।੨। ਸੰਤਾਂ ਨੇ ਸਾਡਾ ਪਰਦਾ ਢਕ ਲਿਆ ਹੈ (ਅਰਥਾਤ ਮਰਯਾਦਾ ਰਖ ਲਈ ਹੈ)। ਸੰਤਾਂ ਦੀ ਕ੍ਰਿਪਾ ਕਰਕੇ ਮੈਨੂੰ ਕਦੇ ਵੀ ਚਿੰਤਾ ਨਹੀਂ ਹੁੰਦੀ। ਕ੍ਰਿਪਾਲੂ (ਪ੍ਰਭੂ) ਨੇ ਸੰਤਾਂ ਦਾ ਸੰਗ ਬਖ਼ਸ਼ਿਆ ਹੈ। ਦਇਆਲੂ ਸੰਤ (ਆਪ ਹੀ) ਸਹਾਇਕ ਹੋਏ ਹਨ।੩। (ਸੰਤਾਂ ਦੀ ਮਿਹਰ ਨਾਲ ਮੇਰੀ) ਸੁਰਤਿ, ਮਤਿ ਅਤੇ ਬੁੱਧੀ ਵਿਚ (ਆਤਮਿਕ ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ। (ਪ੍ਰਭੂ ਬਹੁਤ) ਡੂੰਘਾ, ਗੰਭੀਰ, ਅਪਾਰ ਅਤੇ ਗੁਣਾਂ ਦਾ ਖ਼ਜ਼ਾਨਾ ਹੈ। (ਉਹ) ਸਾਰੇ ਜੀਵ ਜੰਤੂਆਂ ਦੀ ਪਾਲਨਾ ਕਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਸੰਤਾਂ ਦਾ ਦਰਸ਼ਨ ਵੇਖ ਕੇ ਨਿਹਾਲ ਹੋ ਗਿਆ ਹਾਂ।੪।੧੦।੨੧।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ! ਇਹ) ਘਰ, ਰਾਜ, ਮਾਲ ਤੇਰੇ (ਕਿਸੇ) ਕੰਮ ਦੇ ਨਹੀਂ ਹਨ। ਮਾਇਆਵੀ ਝਮੇਲੇ ਵੀ ਤੇਰੇ ਕਿਸੇ ਕੰਮ ਦੇ ਨਹੀਂ ਹਨ। ਪਿਆਰੇ ਮਿਤਰ ਵੀ ਸਭ ਛਲ ਹੀ ਸਮਝ। (ਕੇਵਲ) ਹਰਿ ਹਰਿ ਦਾ ਨਾਮ ਹੀ (ਪਰਲੋਕ ਗਮਨ ਵੇਲੇ) ਤੇਰੇ ਨਾਲ ਚਲਦਾ ਹੈ।੧। ਹੇ ਮਿਤਰ! ਰਾਮ-ਨਾਮ ਦੇ ਗੁਣ ਗਾ ਲੈ। ਹਰਿ (ਦੇ ਨਾਮ) ਸਿਮਰਨ ਨਾਲ ਤੇਰੀ ਲਾਜ ਰਹਿ ਸਕਦੀ ਹੈ। ਹਰਿ ਦੇ ਸਿਮਰਨ ਨਾਲ ਜਮ ਕੁਝ ਨਹੀਂ ਕਹਿੰਦਾ।੧।ਰਹਾਉ। ਹਰਿ (ਦੇ ਨਾਮ ਸਿਮਰਨ) ਤੋਂ ਬਿਨਾ ਸਾਰੇ ਕੰਮ ਵਿਅਰਥ ਹਨ। ਸੋਨਾ, ਚਾਂਦੀ ਅਤੇ ਦਮੜੇ (ਰੁਪਏ-ਪੈਸੇ) ਮਿੱਟੀ ਹੀ ਹਨ। ਗੁਰੂ ਦਾ ਸ਼ਬਦ ਜਪਣ ਨਾਲ ਮਨ ਨੂੰ ਸੁਖ (ਮਿਲਦਾ ਹੈ)। ਲੋਕ-ਪਰਲੋਕ ਵਿਚ (ਹੇ ਜਿਗਿਆਸੂ!) ਤੇਰਾ ਮੁਖ ਉਜਲਾ ਹੁੰਦਾ ਹੈ।੨। (ਸਾਡੇ) ਵੱਡੇ ਵਡੇਰੇ (ਮਾਇਆਵੀ ਕੰਮ) ਕਰ ਕਰ ਕੇ ਥਕ ਗਏ, (ਪਰ) ਮਾਇਆ ਨੇ ਕਿਸੇ ਦੇ ਵੀ ਕੰਮ ਪੂਰੇ ਨਹੀਂ ਕੀਤੇ। (ਜੋ) ਕੋਈ ਸਾਧਕ ਹਰਿ ਹਰਿ ਦਾ ਨਾਮ ਜਪਦਾ ਹੈ, ਉਸ ਦੀ ਆਸ ਪੂਰੀ ਹੋ ਜਾਂਦੀ ਹੈ।੩। ਹਰਿ ਦੇ ਭਗਤਾਂ ਨੂੰ ਨਾਮ ਦਾ ਆਧਾਰ ਹੈ। ਸੰਤਾਂ ਨੇ (ਆਪਣਾ) ਅਪਾਰ ਜਨਮ ਜਿਤ ਲਿਆ ਹੈ (ਅਰਥਾਤ ਸਫਲ-ਮਨੋਰਥ ਹੋ ਗਏ ਹਨ)। ਹਰਿ ਦਾ ਸੰਤ (ਜੋ ਕੁਝ) ਕਰਦਾ ਹੈ, ਉਹੀ ਪ੍ਰਵਾਨ ਹੋ ਜਾਂਦਾ ਹੈ। ਦਾਸ ਨਾਨਕ ਉਸ (ਸੰਤ ਤੋਂ) ਕੁਰਬਾਨ ਜਾਂਦਾ ਹੈ।੪।੧੧।੨੨।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ! ਤੂੰ) ਧਨ ਇਕੱਠਾ ਕਰਦਾ ਹੈਂ, ਲੋਕਾਂ ਨੂੰ ਦੁਖ ਦਿੰਦਾ ਹੈਂ, (ਪਰ ਮਰਨ ਉਪਰੰਤ ਇਹ) ਤੇਰੇ ਕਿਸੇ ਕੰਮ ਦਾ ਨਹੀਂ ਹੈ, ਹੋਰਨਾਂ ਜੋਗਾ ਹੀ (ਹੋ ਜਾਂਦਾ ਹੈ)। (ਤੂੰ) ਹੰਕਾਰ ਕਰਕੇ ਅੰਨ੍ਹਾ ਹੋਇਆ ਲੋਕਾਂ ਨਾਲ ਵਰਤਦਾ ਹੈਂ, ਜਮ ਦੀ ਫਾਹੀ ਵਿਚ ਬੰਨ੍ਹਿਆ ਹੋਇਆ ਤੂੰ ਅਗੇ (ਜਾਂਦਾ ਹੈਂ)।੧। ਹੇ ਮੂਰਖ! ਹੋਰਨਾਂ ਨਾਲ ਈਰਖਾ ਕਰਨੀ ਛਡ ਦੇ। ਹੇ ਨਾਸਮਝ! ਇਥੇ (ਸੰਸਾਰ ਵਿਚ ਤੂੰ) ਰਾਤ ਭਰ ਹੀ ਰਹਿਣਾ ਹੈ। ਹੇ ਮਾਇਆ ਵਿਚ ਮਸਤੇ (ਮਨੁੱਖ!) ਤੂੰ (ਇਥੋਂ) ਉਠ ਕੇ ਚਲੇ ਜਾਣਾ ਹੈ, (ਪਰ) ਤੂੰ ਸੁਪਨਿਆ ਨਾਲ ਹੀ ਪਰਚਿਆ ਪਿਆ ਹੈਂ।੧।ਰਹਾਉ। ਬਾਲ-ਕਾਲ ਵਿਚ (ਮਨੁੱਖ) ਇਆਣੇ ਬਾਲਕ (ਵਾਂਗ ਵਿਚਰਦਾ ਹੈ)। ਭਰ ਜਵਾਨੀ ਵਿਚ ਦੁਰਗੰਧ ਪੂਰਣ (ਵਿਕਾਰਾਂ ਵਿਚ) ਲਗ ਜਾਂਦਾ ਹੈ। ਤੀਜੀ ਅਵਸਥਾ ਵਿਚ ਮਾਇਆ ਇਕੱਠੀ ਕਰਦਾ ਹੈ। (ਆਖ਼ਰ) ਬੁੱਢਾ ਹੋ ਜਾਂਦਾ ਹੈ ਅਤੇ (ਸਭ ਕੁਝ ਇਥੇ) ਛਡ ਕੇ ਪਛਤਾਉਂਦਾ ਹੋਇਆ (ਪਰਲੋਕ ਨੂੰ) ਚਲਾ ਜਾਂਦਾ ਹੈ।੨। ਚਿਰ ਕਾਲ ਪਿਛੋਂ ਦੁਰਲਭ (ਮਾਨਵ) ਦੇਹ ਪ੍ਰਾਪਤ ਹੋਈ ਹੈ। (ਪਰ) ਨਾਮ ਤੋਂ ਵਾਂਝੀ ਹੋਈ ਮਿੱਟੀ ਹੋ ਗਈ ਹੈ। (ਨਾਮ-ਵਿਹੂਣੀ ਹੋਣ ਕਰਕੇ ਇਹ ਦੇਹ) ਪਸ਼ੂ ਅਤੇ ਪ੍ਰੇਤ ਤੋਂ ਵੀ ਮਾੜੀ ਹੈ, (ਪਰ) ਮੂਰਖ (ਮਨੁੱਖ) ਉਸ ਨੂੰ ਨਹੀਂ ਸਮਝਦਾ ਜਿਸ ਨੇ ਇਸ ਨੂੰ ਸਿਰਜਿਆ ਹੈ।੩। ਹੇ ਕਰਤਾਰ! ਹੇ ਗੋਬਿੰਦ! ਹੇ ਗੋਪਾਲ! ਹੇ ਦੀਨ-ਦਿਆਲ! ਹੇ ਸਦਾ ਕ੍ਰਿਪਾਲ ਰਹਿਣ ਵਾਲੇ (ਪ੍ਰਭੂ!) ਸੁਣੋ, ਤੁਸੀਂ ਹੀ (ਮਾਇਆਵੀ ਬੰਧਨਾਂ ਤੋਂ) ਛੁੜਾਓ, (ਤਾਂ ਹੀ ਅਸੀਂ) ਬੰਧਨਾਂ ਤੋਂ ਖ਼ਲਾਸ ਹੋ ਸਕਦੇ ਹਾਂ। ਨਾਨਕ (ਦਾ ਕਥਨ ਹੈ ਕਿ) ਜਗਤ (ਅਗਿਆਨਤਾ ਦੇ) ਹਨੇਰੇ ਵਿਚ ਹੈ, (ਹੇ ਪ੍ਰਭੂ! ਆਪਣੀ) ਮਿਹਰ ਕਰਕੇ ਨਾਲ ਮਿਲਾ ਲਵੋ।੪।੧੨।੨੩।

ਰਾਮਕਲੀ ਮਹਲਾ ੫ ॥
ਕਰਿ ਸੰਜੋਗੁ ਬਨਾਈ ਕਾਛਿ ॥ ਤਿਸੁ ਸੰਗਿ ਰਹਿਓ ਇਆਨਾ ਰਾਚਿ ॥
ਪ੍ਰਤਿਪਾਰੈ ਨਿਤ ਸਾਰਿ ਸਮਾਰੈ ॥ ਅੰਤ ਕੀ ਬਾਰ ਊਠਿ ਸਿਧਾਰੈ ॥੧॥
ਨਾਮ ਬਿਨਾ ਸਭੁ ਝੂਠੁ ਪਰਾਨੀ ॥
ਗੋਵਿਦ ਭਜਨ ਬਿਨੁ ਅਵਰ ਸੰਗਿ ਰਾਤੇ ਤੇ ਸਭਿ ਮਾਇਆ ਮੂਠੁ ਪਰਾਨੀ ॥੧॥ਰਹਾਉ॥
ਤੀਰਥ ਨਾਇ ਨ ਉਤਰਸਿ ਮੈਲੁ ॥ ਕਰਮ ਧਰਮ ਸਭਿ ਹਉਮੈ ਫੈਲੁ ॥
ਲੋਕ ਪਚਾਰੈ ਗਤਿ ਨਹੀ ਹੋਇ ॥ ਨਾਮ ਬਿਹੂਣੇ ਚਲਸਹਿ ਰੋਇ ॥੨॥
ਬਿਨੁ ਹਰਿ ਨਾਮ ਨ ਟੂਟਸਿ ਪਟਲ ॥ ਸੋਧੇ ਸਾਸਤ੍ਰ ਸਿਮ੍ਰਿਤਿ ਸਗਲ ॥
ਸੋ ਨਾਮੁ ਜਪੈ ਜਿਸੁ ਆਪਿ ਜਪਾਏ ॥ ਸਗਲ ਫਲਾ ਸੇ ਸੁਖਿ ਸਮਾਏ ॥੩॥
ਰਾਖਨਹਾਰੇ ਰਾਖਹੁ ਆਪਿ ॥ ਸਗਲ ਸੁਖਾ ਪ੍ਰਭ ਤੁਮਰੈ ਹਾਥਿ ॥
ਜਿਤੁ ਲਾਵਹਿ ਤਿਤੁ ਲਾਗਹ ਸੁਆਮੀ ॥ ਨਾਨਕ ਸਾਹਿਬੁ ਅੰਤਰਜਾਮੀ ॥੪॥੧੩॥੨੪॥

ਰਾਮਕਲੀ ਮਹਲਾ ੫ ॥
ਜੋ ਕਿਛੁ ਕਰੈ ਸੋਈ ਸੁਖੁ ਜਾਨਾ ॥ ਮਨੁ ਅਸਮਝੁ ਸਾਧਸੰਗਿ ਪਤੀਆਨਾ ॥
ਡੋਲਨ ਤੇ ਚੂਕਾ ਠਹਰਾਇਆ ॥ ਸਤਿ ਮਾਹਿ ਲੇ ਸਤਿ ਸਮਾਇਆ ॥੧॥
ਦੂਖੁ ਗਇਆ ਸਭੁ ਰੋਗੁ ਗਇਆ ॥
ਪ੍ਰਭ ਕੀ ਆਗਿਆ ਮਨ ਮਹਿ ਮਾਨੀ ਮਹਾ ਪੁਰਖ ਕਾ ਸੰਗੁ ਭਇਆ ॥੧॥ ਰਹਾਉ॥
ਸਗਲ ਪਵਿਤ੍ਰ ਸਰਬ ਨਿਰਮਲਾ ॥ ਜੋ ਵਰਤਾਏ ਸੋਈ ਭਲਾ ॥
ਜਹ ਰਾਖੈ ਸੋਈ ਮੁਕਤਿ ਥਾਨੁ ॥ ਜੋ ਜਪਾਏ ਸੋਈ ਨਾਮੁ ॥੨॥
ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥ ਤਹ ਬੈਕੁੰਠੁ ਜਹ ਨਾਮੁ ਉਚਰਹਿ ॥
ਸਰਬ ਅਨੰਦ ਜਬ ਦਰਸਨੁ ਪਾਈਐ ॥ ਰਾਮ ਗੁਣਾ ਨਿਤ ਨਿਤ ਹਰਿ ਗਾਈਐ ॥੩॥
ਆਪੇ ਘਟਿ ਘਟਿ ਰਹਿਆ ਬਿਆਪਿ ॥ ਦਇਆਲ ਪੁਰਖ ਪਰਗਟ ਪਰਤਾਪ ॥
ਕਪਟ ਖੁਲਾਨੇ ਭ੍ਰਮ ਨਾਠੇ ਦੂਰੇ ॥ ਨਾਨਕ ਕਉ ਗੁਰ ਭੇਟੇ ਪੂਰੇ ॥੪॥੧੪॥੨੫॥

ਰਾਮਕਲੀ ਮਹਲਾ ੫ ॥
ਕੋਟਿ ਜਾਪ ਤਾਪ ਬਿਸ੍ਰਾਮ ॥ ਰਿਧਿ ਬੁਧਿ ਸਿਧਿ ਸੁਰ ਗਿਆਨ ॥
ਅਨਿਕ ਰੂਪ ਰੰਗ ਭੋਗ ਰਸੈ ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ ॥੧॥
ਹਰਿ ਕੇ ਨਾਮ ਕੀ ਵਡਿਆਈ ॥ ਕੀਮਤਿ ਕਹਣੁ ਨ ਜਾਈ ॥੧॥ ਰਹਾਉ ॥
ਸੂਰਬੀਰ ਧੀਰਜ ਮਤਿ ਪੂਰਾ ॥ ਸਹਜ ਸਮਾਧਿ ਧੁਨਿ ਗਹਿਰ ਗੰਭੀਰਾ ॥
ਸਦਾ ਮੁਕਤੁ ਤਾ ਕੇ ਪੂਰੇ ਕਾਮ ॥ ਜਾ ਕੈ ਰਿਦੈ ਵਸੈ ਹਰਿ ਨਾਮ ॥੨॥

**ਰਾਮਕਲੀ ਮਹਲਾ ੫**

(ਪ੍ਰਭੂ ਨੇ ਪੰਜ ਤੱਤ੍ਵਾਂ ਦੇ) ਸੰਯੋਗ ਨਾਲ ਮਾਪ ਕੇ (ਜੋ ਦੇਹ) ਬਣਾਈ ਹੈ, ਉਸ ਨਾਲ ਬੇਸਮਝ (ਮਨੁੱਖ) ਪਰਚਿਆ ਰਹਿੰਦਾ ਹੈ। (ਇਸ ਦੀ) ਨਿਤ ਪਾਲਨਾ ਕਰਦਾ ਹੈ ਅਤੇ ਸਾਂਭ ਸੰਭਾਲ ਵੀ ਕਰਦਾ ਹੈ। (ਪਰ) ਅੰਤ ਕਾਲ ਵਿਚ (ਇਸ ਨੂੰ ਛਡਦਾ ਹੋਇਆ) ਉਠ ਕੇ ਤੁਰ ਜਾਂਦਾ ਹੈ।੧। ਹੇ ਪ੍ਰਾਣੀ! ਨਾਮ ਤੋਂ ਬਿਨਾ ਸਭ ਕੁਝ ਝੂਠ ਹੈ। ਪ੍ਰਭੂ ਦੇ ਭਜਨ ਤੋਂ ਬਿਨਾ ਹੋਰਨਾਂ (ਪਦਾਰਥਾਂ ਵਿਚ ਜੋ) ਰੁਝੇ ਹਨ, ਉਹ ਸਭ ਮਾਇਆ ਦੇ ਠਗੇ ਹੋਏ (*ਮੁਠੇ*) ਹਨ।੧ ।ਰਹਾਉ। ਤੀਰਥਾਂ ਉਪਰ ਇਸ਼ਨਾਨ ਕਰਨ ਨਾਲ (ਵਿਕਾਰਾਂ ਦੀ) ਮੈਲ ਨਹੀਂ ਉਤਰਦੀ। ਸਾਰੇ ਕਰਮ ਧਰਮ ਹਉਮੈ ਦਾ ਹੀ ਵਿਸਤਾਰ ਹਨ। ਲੋਕਾਂ ਨੂੰ ਪਰਚਾਉਣ ਨਾਲ ਗਤਿ ਨਹੀਂ ਹੁੰਦੀ। ਨਾਮ ਤੋਂ ਵਾਂਝੇ (ਵਿਅਕਤੀ ਇਥੋਂ) ਰੋ ਕੇ ਜਾਂਦੇ ਹਨ।੨। ਹਰਿ ਦੇ ਨਾਮ (ਦੇ ਸਿਮਰਨ ਤੋਂ) ਬਿਨਾ (ਮਾਇਆ ਦਾ) ਪਰਦਾ ਨਸ਼ਟ ਨਹੀਂ ਹੁੰਦਾ। (ਇਸ ਸੰਬੰਧ ਵਿਚ) ਸਾਰੇ ਸ਼ਾਸਤ੍ਰ ਅਤੇ ਸਿਮ੍ਰਿਤੀਆਂ ਨੂੰ ਚੰਗੀ ਤਰ੍ਹਾਂ ਜਾਂਚ ਲਿਆ ਹੈ। ਉਹੀ (ਮਨੁੱਖ) ਨਾਮ ਜਪਦਾ ਹੈ, ਜਿਸ ਨੂੰ (ਪ੍ਰਭੂ) ਆਪ ਜਪਾਉਂਦਾ ਹੈ। (ਜੋ ਨਾਮ ਜਪਦੇ ਹਨ ਉਨ੍ਹਾਂ ਨੂੰ) ਸਾਰੇ ਫਲ (ਪ੍ਰਾਪਤ ਹੁੰਦੇ ਹਨ), ਉਹ ਸੁਖ-ਆਨੰਦ ਵਿਚ ਸਮਾਏ ਰਹਿੰਦੇ ਹਨ।੩। ਹੇ ਰਾਖਨਹਾਰ (ਪ੍ਰਭੂ! ਤੁਸੀਂ) ਆਪ ਹੀ (ਸਾਡੀ) ਰਖਿਆ ਕਰੋ। ਹੇ ਪ੍ਰਭੂ! ਸਾਰੇ ਸੁਖ ਤੁਹਾਡੇ ਹੱਥ ਵਿਚ ਹਨ। ਹੇ ਸੁਆਮੀ! ਜਿਸ ਪਾਸੇ (ਤੂੰ ਜੀਵਾਂ ਨੂੰ) ਲਗਾਉਂਦਾ ਹੈ, ਉਸ ਪਾਸੇ ਹੀ ਲਗਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਅੰਦਰ ਦੀਆਂ ਜਾਣਨ ਵਾਲਾ ਹੈ।੪।੧੩।੨੪।

**ਰਾਮਕਲੀ ਮਹਲਾ ੫**

(ਪ੍ਰਭੂ) ਜੋ ਕੁਝ ਕਰਦਾ ਹੈ, ਉਸ ਨੂੰ (ਸਾਧਕ) ਸੁਖ ਵਜੋਂ ਸਮਝਦਾ ਹੈ। ਨਾਸਮਝ ਮਨ ਸਾਧ-ਸੰਗਤ ਵਿਚ ਜਾ ਕੇ ਪਤੀਜ ਗਿਆ ਹੈ। (ਉਹ) ਡੋਲਣੋ ਰੁਕ ਜਾਂਦਾ ਹੈ ਅਤੇ ਸਥਿਰ ਹੋ ਜਾਂਦਾ ਹੈ। ਸਤਿ (ਉਪਦੇਸ਼) ਲੈ ਕੇ (ਉਹ) ਸੱਚ ਵਿਚ ਹੀ ਸਮਾ ਜਾਂਦਾ ਹੈ।੧। (ਉਸ ਸਾਧਕ) ਦਾ ਦੁਖ ਖ਼ਤਮ ਹੋ ਜਾਂਦਾ ਹੈ ਅਤੇ ਸਾਰਾ ਰੋਗ ਵੀ ਚਲਾ ਜਾਂਦਾ ਹੈ। (ਜਿਸ ਵਿਅਕਤੀ ਨੂੰ) ਮਹਾ ਪੁਰਖ (ਗੁਰੂ) ਦਾ ਮਿਲਾਪ ਹਾਸਲ ਹੋ ਜਾਂਦਾ ਹੈ, (ਉਹ) ਪ੍ਰਭੂ ਦੀ ਆਗਿਆ ਮਨ ਵਿਚ ਮੰਨ ਲੈਂਦਾ ਹੈ।੧ ।ਰਹਾਉ। (ਉਸ ਲਈ) ਸਭ ਕੁਝ ਪਵਿਤਰ ਅਤੇ ਨਿਰਮਲ ਹੈ, ਜੋ (ਖੇਡ ਪ੍ਰਭੂ) ਵਰਤਾ ਦਿੰਦਾ ਹੈ, ਉਹੀ ਚੰਗੀ ਹੈ। ਜਿਥੇ (ਪ੍ਰਭੂ ਉਸ ਨੂੰ) ਰਖਦਾ ਹੈ, ਉਹੀ (ਉਸ ਲਈ) ਮੁਕਤੀ ਦਾ ਸਥਾਨ ਹੈ। (ਉਸ ਪਾਸੋਂ ਗੁਰੂ) ਜੋ ਜਪਾਉਂਦਾ ਹੈ, ਉਹੀ ਨਾਮ ਹੈ।੨। ਜਿਥੇ ਸਾਧ/ਗੁਰੂ ਪੈਰ ਧਰਦੇ ਹਨ, (ਉਹੀ) ਅਠਾਹਠ ਤੀਰਥਾਂ (ਦੇ ਸਮਾਨ) ਹੈ। ਉਹ ਬੈਕੁੰਠ ਹੈ ਜਿਥੇ (ਸਾਧ ਜਨ) ਨਾਮ ਉਚਾਰਦੇ ਹਨ। (ਜਦੋਂ ਸਾਧੂ/ਗੁਰੂ ਦੇ) ਦਰਸ਼ਨ ਪਾਈਦੇ ਹਨ, ਤਾਂ ਸਾਰੇ ਆਨੰਦ (ਹਾਸਲ ਹੋ ਜਾਂਦੇ ਹਨ)। ਰਾਮ ਦੇ ਗੁਣ ਨਿਤ ਨਿਤ ਗਾਇਨ ਕਰਨੇ ਚਾਹੀਦੇ ਹਨ।੩। (ਪ੍ਰਭੂ) ਆਪ ਹੀ ਹਰ ਇਕ ਸ਼ਰੀਰ/ਹਿਰਦੇ ਵਿਚ ਵਿਆਪ ਰਿਹਾ ਹੈ। (ਉਸ) ਦਿਆਲ ਪੁਰਖ ਦਾ ਪ੍ਰਤਾਪ (ਸਰਬਤ੍ਰ) ਪ੍ਰਤਖ ਹੈ। ਨਾਨਕ ਨੂੰ ਪੂਰਾ ਗੁਰੂ ਮਿਲ ਪਿਆ ਹੈ, (ਮਨ ਦੇ) ਕਪਾਟ (ਦਰਵਾਜ਼ੇ) ਖੁਲ੍ਹ ਗਏ ਹਨ ਅਤੇ ਭਰਮ ਦੂਰ ਭਜ ਗਏ ਹਨ।੪।੧੪।੨੫।

**ਰਾਮਕਲੀ ਮਹਲਾ ੫**

ਜਿਸ (ਵਿਅਕਤੀ) ਦੇ ਹਿਰਦੇ ਵਿਚ ਗੁਰੂ ਦੁਆਰਾ ਛਿਣ ਭਰ ਲਈ ਵੀ ਨਾਮ ਵਸ ਜਾਂਦਾ ਹੈ, (ਉਥੇ) ਕਰੋੜਾਂ ਜਪ, ਤਪ ਆ ਟਿਕਦੇ ਹਨ। (ਉਸ ਨੂੰ) ਰਿਧੀਆਂ, ਸਿੱਧੀਆਂ, ਬੁੱਧੀਆਂ ਅਤੇ ਸ੍ਰੇਸ਼ਠ ਗਿਆਨ (ਹਾਸਲ ਹੋ ਜਾਂਦੇ ਹਨ)। (ਉਹ) ਅਨੇਕ ਰੂਪ, ਰੰਗ, ਭੋਗ ਅਤੇ ਰਸ (ਮਾਣਨ ਲਗਦਾ ਹੈ)।੧। ਹਰਿ ਦੇ ਨਾਮ ਦੀ ਵਡਿਆਈ ਦੀ ਕੀਮਤ ਕਹੀ ਨਹੀਂ ਜਾ ਸਕਦੀ।੧ ।ਰਹਾਉ। ਜਿਸ (ਸਾਧਕ) ਦੇ ਹਿਰਦੇ ਵਿਚ ਹਰਿ-ਨਾਮ ਵਸਦਾ ਹੈ, (ਉਹ) ਬਹੁਤ ਬਹਾਦੁਰ, ਧੀਰਜਵਾਨ ਅਤੇ ਪੂਰਣ ਮਤਿ ਵਾਲਾ ਹੁੰਦਾ ਹੈ। (ਉਹ) ਸਹਿਜ ਸਮਾਧੀ ਦੀ ਲਗਨ (*ਧੁਨਿ*) ਵਾਲਾ ਡੂੰਘਾ ਅਤੇ ਗੰਭੀਰ ਹੁੰਦਾ ਹੈ। (ਉਹ) ਸਦਾ ਲਈ ਮੁਕਤ (ਹੁੰਦਾ ਹੈ) ਅਤੇ ਉਸ ਦੇ ਕੰਮ ਪੂਰੇ ਹੋ ਜਾਂਦੇ ਹਨ।੨। (ਉਸ ਨੂੰ)

ਸਗਲ ਸੁਖ ਆਨੰਦ ਅਰੋਗ ॥ ਸਮਦਰਸੀ ਪੂਰਨ ਨਿਰਜੋਗ ॥
ਆਇ ਨ ਜਾਇ ਡੋਲੈ ਕਤ ਨਾਹੀ ॥ ਜਾ ਕੈ ਨਾਮੁ ਬਸੈ ਮਨ ਮਾਹੀ ॥੩॥
ਦੀਨ ਦਇਆਲ ਗੋੁਪਾਲ ਗੋਵਿੰਦ ॥ ਗੁਰਮੁਖਿ ਜਪੀਐ ਉਤਰੈ ਚਿੰਦ ॥
ਨਾਨਕ ਕਉ ਗੁਰਿ ਦੀਆ ਨਾਮੁ ॥ ਸੰਤਨ ਕੀ ਟਹਲ ਸੰਤ ਕਾ ਕਾਮੁ ॥੪॥੧੫॥੨੬॥

ਰਾਮਕਲੀ ਮਹਲਾ ੫ ॥
ਬੀਜ ਮੰਤ੍ਰੁ ਹਰਿ ਕੀਰਤਨੁ ਗਾਉ ॥ ਆਗੈ ਮਿਲੀ ਨਿਥਾਵੇ ਥਾਉ ॥
ਗੁਰ ਪੂਰੇ ਕੀ ਚਰਣੀ ਲਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥੧॥
ਹਰਿ ਹਰਿ ਜਾਪੁ ਜਪਲਾ ॥
ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ ਪਾਰਿ ਪਰਲਾ ॥੧॥ ਰਹਾਉ ॥
ਨਾਮੁ ਨਿਧਾਨੁ ਧਿਆਇ ਮਨ ਅਟਲ ॥ ਤਾ ਛੂਟਹਿ ਮਾਇਆ ਕੇ ਪਟਲ ॥
ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥ ਤਾ ਤੇਰਾ ਹੋਇ ਨਿਰਮਲ ਜੀਉ ॥੨॥
ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ ॥
ਸੋ ਹਰਿ ਭਜਨੁ ਸਾਧ ਕੈ ਸੰਗਿ ॥ ਮਨੁ ਤਨੁ ਰਾਪੈ ਹਰਿ ਕੈ ਰੰਗਿ ॥੩॥
ਛੋਡਿ ਸਿਆਣਪ ਬਹੁ ਚਤੁਰਾਈ ॥ ਮਨ ਬਿਨੁ ਹਰਿ ਨਾਵੈ ਜਾਇ ਨ ਕਾਈ ॥
ਦਇਆ ਧਾਰੀ ਗੋਵਿਦ ਗੋੁਸਾਈ ॥ ਹਰਿ ਹਰਿ ਨਾਨਕ ਟੇਕ ਟਿਕਾਈ ॥੪॥੧੬॥੨੭॥

ਰਾਮਕਲੀ ਮਹਲਾ ੫ ॥
ਸੰਤ ਕੈ ਸੰਗਿ ਰਾਮ ਰੰਗ ਕੇਲ ॥ ਆਗੈ ਜਮ ਸਿਉ ਹੋਇ ਨ ਮੇਲ ॥
ਅਹੰਬੁਧਿ ਕਾ ਭਇਆ ਬਿਨਾਸ ॥ ਦੁਰਮਤਿ ਹੋਈ ਸਗਲੀ ਨਾਸ ॥੧॥
ਰਾਮ ਨਾਮ ਗੁਣ ਗਾਇ ਪੰਡਿਤ ॥
ਕਰਮ ਕਾਂਡ ਅਹੰਕਾਰੁ ਨ ਕਾਜੈ ਕੁਸਲ ਸੇਤੀ ਘਰਿ ਜਾਹਿ ਪੰਡਿਤ ॥੧॥ ਰਹਾਉ ॥
ਹਰਿ ਕਾ ਜਸੁ ਨਿਧਿ ਲੀਆ ਲਾਭ ॥ ਪੂਰਨ ਭਏ ਮਨੋਰਥ ਸਾਭ ॥
ਦੁਖੁ ਨਾਠਾ ਸੁਖੁ ਘਰ ਮਹਿ ਆਇਆ ॥ ਸੰਤ ਪ੍ਰਸਾਦਿ ਕਮਲੁ ਬਿਗਸਾਇਆ ॥੨॥
ਨਾਮ ਰਤਨੁ ਜਿਨਿ ਪਾਇਆ ਦਾਨੁ ॥ ਤਿਸੁ ਜਨ ਹੋਏ ਸਗਲ ਨਿਧਾਨ ॥
ਸੰਤੋਖੁ ਆਇਆ ਮਨਿ ਪੂਰਾ ਪਾਇ ॥ ਫਿਰਿ ਫਿਰਿ ਮਾਗਨ ਕਾਹੇ ਜਾਇ ॥੩॥
ਹਰਿ ਕੀ ਕਥਾ ਸੁਨਤ ਪਵਿਤ ॥ ਜਿਹਵਾ ਬਕਤ ਪਾਈ ਗਤਿ ਮਤਿ ॥
ਸੋ ਪਰਵਾਣੁ ਜਿਸੁ ਰਿਦੈ ਵਸਾਈ ॥ ਨਾਨਕ ਤੇ ਜਨ ਊਤਮ ਭਾਈ ॥੪॥੧੭॥੨੮॥

ਰਾਮਕਲੀ ਮਹਲਾ ੫ ॥
ਗਹੁ ਕਰਿ ਪਕਰੀ ਨ ਆਈ ਹਾਥਿ ॥ ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥

ਸਦਾ ਸੁਖ, ਅਰੋਗਤਾ ਅਤੇ ਆਨੰਦ (ਪ੍ਰਾਪਤ ਹੁੰਦੇ ਹਨ), (ਉਹ) ਸਮ-ਦ੍ਰਿਸ਼ਟੀ ਵਾਲਾ (ਸਦਾ) ਨਿਰਲੇਪ ਰਹਿੰਦਾ ਹੈ। (ਉਹ) ਆਉਂਦਾ ਜਾਂਦਾ (ਅਰਥਾਤ ਜੰਮਦਾ ਮਰਦਾ) ਨਹੀਂ ਹੈ, ਨ ਹੀ ਕਦੇ ਡੋਲਦਾ ਹੈ ਜਿਸ ਦੇ ਮਨ ਵਿਚ ਨਾਮ ਵਸਦਾ ਹੈ।੩। ਦੀਨਾਂ ਉਤੇ ਦਇਆ ਕਰਨ ਵਾਲੇ ਗੋਪਾਲ ਗੋਬਿੰਦ ਨੂੰ ਗੁਰੂ ਦੁਆਰਾ ਜਪਣਾ ਚਾਹੀਦਾ ਹੈ, (ਜਿਸ ਕਰਕੇ) ਚਿੰਤਾ ਖ਼ਤਮ ਹੋ ਜਾਂਦੀ ਹੈ। ਨਾਨਕ ਨੂੰ ਗੁਰੂ ਨੇ ਨਾਮ ਬਖ਼ਸ਼ਿਆ ਹੈ ਅਤੇ ਸੰਤਾਂ ਦੀ ਟਹਿਲ (ਕਰਨੀ ਦਿੱਤੀ ਹੈ)। (ਇਹੀ) ਸੰਤਾਂ ਦਾ ਕੰਮ ਹੈ।੪।੧੫।੨੬।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ !) ਹਰਿ ਦਾ ਕੀਰਤਨ ਗਾਇਆ ਕਰ, (ਇਹ) ਮੂਲ ਅਥਵਾ ਬੀਜ ਮੰਤ੍ਰ ਹੈ। (ਇਸ ਦੇ ਗਾਇਨ ਨਾਲ) ਪਰਲੋਕ ਵਿਚ ਨਿਥਾਵੇਂ ਨੂੰ ਵੀ ਥਾਂ ਮਿਲਦੀ ਹੈ। (ਤੂੰ) ਪੂਰੇ ਗੁਰੂ ਦੀ ਚਰਣੀ ਲਗ ਅਤੇ ਜਨਮ ਜਨਮਾਂਤਰਾਂ ਤੋਂ (ਅਗਿਆਨਤਾ ਦੀ ਨੀਂਦਰ ਵਿਚ) ਸੁਤਾ ਹੋਇਆ ਜਾਗ।੧। (ਜੋ) ਹਰਿ ਹਰਿ (ਦੇ ਨਾਮ) ਦਾ ਜਾਪ ਜਪਦਾ ਹੈ, ਗੁਰੂ ਦੀ ਕ੍ਰਿਪਾ ਨਾਲ (ਨਾਮ ਉਸ ਦੇ) ਹਿਰਦੇ ਵਿਚ ਵਸ ਜਾਂਦਾ ਹੈ, (ਉਹ) ਭਵ-ਸਾਗਰ ਤੋਂ ਪਾਰ ਲੰਘ ਜਾਂਦਾ ਹੈ।੧ ਰਹਾਉ। ਹੇ ਮਨ! ਨਾਮ ਅਟਲ ਖ਼ਜ਼ਾਨਾ ਹੈ, (ਉਸ ਦੀ) ਆਰਾਧਨਾ ਕਰ, ਤਾਂ ਮਾਇਆ ਦੇ ਪਰਦੇ ਹਟ ਜਾਂਦੇ ਹਨ। ਗੁਰੂ ਦੇ ਸ਼ਬਦ ਰੂਪ ਅੰਮ੍ਰਿਤ ਰਸ ਨੂੰ ਪੀ, ਤਾਂ ਤੇਰਾ ਅੰਤਹਕਰਣ ਨਿਰਮਲ ਹੋ ਜਾਵੇ।੨। (ਧਰਮ ਗ੍ਰੰਥਾਂ ਨੂੰ) ਚੰਗੀ ਤਰ੍ਹਾਂ ਸੋਧ ਕੇ (ਇਹ) ਵਿਚਾਰ ਕਢਿਆ ਹੈ ਕਿ ਹਰਿ ਦੀ ਭਗਤੀ ਤੋਂ ਬਿਨਾ (ਮਾਇਆ ਦੇ ਮੋਹ ਤੋਂ) ਖ਼ਲਾਸੀ ਸੰਭਵ ਨਹੀਂ ਹੈ। ਉਹ ਹਰਿ-ਭਜਨ ਸਾਧ/ਗੁਰੂ ਦੇ ਸੰਗ ਨਾਲ (ਪ੍ਰਾਪਤ ਹੁੰਦਾ ਹੈ) ਅਤੇ ਮਨ ਤਨ ਹਰਿ ਦੇ (ਪ੍ਰੇਮ-)ਰੰਗ ਵਿਚ ਰੰਗਿਆ ਜਾਂਦਾ ਹੈ।੩। ਹੇ ਮਨ! ਸਿਆਣਪਾਂ ਅਤੇ ਬਹੁਤ ਚਾਲਾਕੀਆਂ ਛਡ ਦੇ। ਬਿਨਾ ਹਰਿ ਦੇ ਨਾਮ ਦੇ ਕੋਈ ਠਿਕਾਣਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਗੋਬਿੰਦ ਗੋਸਾਈਂ ਨੇ ਦਇਆ ਕੀਤੀ ਹੈ ਅਤੇ ਹਰਿ ਹਰਿ (ਨਾਮ) ਦਾ ਆਸਰਾ ਬਖ਼ਸ਼ਿਆ ਹੈ।੪।੧੬।੨੭।

**ਰਾਮਕਲੀ ਮਹਲਾ ੫**

(ਹੇ ਪੰਡਿਤ !) ਸੰਤ ਦੇ ਸੰਗ ਵਿਚ ਪ੍ਰਭੂ ਦੇ ਪ੍ਰੇਮ (*ਰੰਗ*) ਦੀ ਕ੍ਰੀੜਾ ਕਰ। (ਫਲਸਰੂਪ) ਅਗੇ (ਪਰਲੋਕ ਵਿਚ) ਜਮ ਨਾਲ ਮੇਲ ਨਹੀਂ ਹੁੰਦਾ, ਹੰਕਾਰ ਵਾਲੀ ਬੁੱਧੀ ਨਸ਼ਟ ਹੋ ਜਾਂਦੀ ਹੈ, ਸਾਰੀ ਮਾੜੀ ਮਤਿ ਵੀ ਖ਼ਤਮ ਹੋ ਜਾਂਦੀ ਹੈ।੧। ਹੇ ਪੰਡਿਤ! ਰਾਮ-ਨਾਮ ਦੇ ਗੁਣਾਂ ਦਾ ਗਾਇਨ ਕਰ। ਕਰਮ-ਕਾਂਡ ਦਾ ਹੰਕਾਰ (ਕਿਸੇ) ਕੰਮ ਦਾ ਨਹੀਂ ਹੈ। (ਰਾਮ ਨਾਮ ਦਾ ਸਿਮਰਨ ਕਰਕੇ) ਹੇ ਪੰਡਿਤ! ਖ਼ੈਰੀਅਤ ਨਾਲ (ਨਿਜ) ਘਰ ਨੂੰ ਜਾ।੧ ਰਹਾਉ। ਜਿਸ ਨੇ ਹਰਿ-ਜਸ ਦਾ ਖ਼ਜ਼ਾਨਾ ਲਭ ਲਿਆ, (ਉਸ ਦੇ) ਸਾਰੇ ਮਨੋਰਥ ਪੂਰੇ ਹੋ ਗਏ। ਦੁਖ ਦੂਰ ਹੋ ਗਿਆ, ਸੁਖ ਘਰ ਵਿਚ ਆ ਵਸਿਆ। ਸੰਤ/ਗੁਰੂ ਦੀ ਕ੍ਰਿਪਾ ਨਾਲ ਹਿਰਦੇ ਰੂਪ ਕਮਲ ਖਿੜ ਗਿਆ।੨। ਜਿਸ ਨੇ ਦਾਨ ਵਜੋਂ ਰਾਮ (-ਨਾਮ ਰੂਪ) ਰਤਨ ਪ੍ਰਾਪਤ ਕਰ ਲਿਆ, ਉਸ ਸੇਵਕ ਪਾਸ ਸਾਰੇ ਖ਼ਜ਼ਾਨੇ (ਉਪਲਬਧ) ਹੋ ਗਏ। ਪੂਰਾ ਪ੍ਰਭੂ ਪਾ ਲੈਣ ਨਾਲ ਮਨ ਵਿਚ ਸੰਤੋਖ ਆ ਗਿਆ। ਬਾਰ ਬਾਰ ਕਿਸ ਲਈ ਮੰਗਣ ਜਾਇਆ ਜਾਏ।੩। ਹਰਿ ਦੀ ਕਥਾ ਸੁਣਨ ਨਾਲ (ਜਿਸ ਦਾ ਹਿਰਦਾ) ਪਵਿਤਰ ਹੋ ਗਿਆ, (ਉਸ ਦੀ) ਜੀਭ ਨੇ (ਨਾਮ ਨੂੰ) ਜਪ ਜਪ ਕੇ ਮੁਕਤੀ ਵਾਲੀ ਬੁੱਧੀ ਪਾ ਲਈ। ਉਹ (ਵਿਅਕਤੀ) ਪ੍ਰਵਾਨ (ਚੜ੍ਹਦਾ ਹੈ) ਜਿਸ ਨੇ ਹਿਰਦੇ ਵਿਚ (ਹਰਿ-ਕਥਾ) ਵਸਾ ਲਈ ਹੋਵੇ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! ਉਹ ਸਾਧਕ ਉੱਤਮ (ਜੀਵਨ ਵਾਲੇ ਬਣ ਜਾਂਦੇ ਹਨ)।੪।੧੭।੨੮।

**ਰਾਮਕਲੀ ਮਹਲਾ ੫**

(ਜਿਸ ਮਨੁੱਖ ਨੇ ਵੀ ਮਾਇਆ ਨੂੰ) ਧਿਆਨ ਨਾਲ ਪਕੜਿਆ ਹੈ, (ਉਸ ਦੇ) ਹੱਥ ਵਿਚ ਨਹੀਂ ਆਈ ਹੈ। (ਜਿਸ ਨੇ ਇਸ ਨਾਲ) ਪ੍ਰੀਤ ਕੀਤੀ ਹੈ, (ਉਸ) ਨਾਲ ਵੀ ਨਹੀਂ ਨਿਭੀ ਹੈ। ਨਾਨਕ

ਕਹੁ ਨਾਨਕ ਜਉ ਤਿਆਗਿ ਦਈ ॥ ਤਬ ਓਹ ਚਰਣੀ ਆਇ ਪਈ ॥੧॥
ਸੁਣਿ ਸੰਤਹੁ ਨਿਰਮਲ ਬੀਚਾਰ ॥
ਰਾਮ ਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ ਭੇਟਤ ਉਧਾਰ ॥੧॥ ਰਹਾਉ ॥
ਜਬ ਉਸ ਕਉ ਕੋਈ ਦੇਵੈ ਮਾਨੁ ॥ ਤਬ ਆਪਸ ਊਪਰਿ ਰਖੈ ਗੁਮਾਨੁ ॥
ਜਬ ਉਸ ਕਉ ਕੋਈ ਮਨਿ ਪਰਹਰੈ ॥ ਤਬ ਓਹ ਸੇਵਕਿ ਸੇਵਾ ਕਰੈ ॥੨॥
ਮੁਖਿ ਬੇਰਾਵੈ ਅੰਤਿ ਠਗਾਵੈ ॥ ਇਕਤੁ ਠਉਰ ਓਹ ਕਹੀ ਨ ਸਮਾਵੈ ॥
ਉਨਿ ਮੋਹੇ ਬਹੁਤੇ ਬ੍ਰਹਮੰਡ ॥ ਰਾਮ ਜਨੀ ਕੀਨੀ ਖੰਡ ਖੰਡ ॥੩॥
ਜੋ ਮਾਗੈ ਸੋ ਭੂਖਾ ਰਹੈ ॥ ਇਸੁ ਸੰਗਿ ਰਾਚੈ ਸੁ ਕਛੂ ਨ ਲਹੈ ॥
ਇਸਹਿ ਤਿਆਗਿ ਸਤਸੰਗਤਿ ਕਰੈ ॥ ਵਡਭਾਗੀ ਨਾਨਕ ਓਹੁ ਤਰੈ ॥੪॥੧੮॥੨੯॥

ਰਾਮਕਲੀ ਮਹਲਾ ੫ ॥
ਆਤਮ ਰਾਮੁ ਸਰਬ ਮਹਿ ਪੇਖੁ ॥ ਪੂਰਨ ਪੂਰਿ ਰਹਿਆ ਪ੍ਰਭ ਏਕੁ ॥
ਰਤਨੁ ਅਮੋਲੁ ਰਿਦੇ ਮਹਿ ਜਾਨੁ ॥ ਅਪਨੀ ਵਸਤੁ ਤੂ ਆਪਿ ਪਛਾਨੁ ॥੧॥
ਪੀ ਅੰਮ੍ਰਿਤੁ ਸੰਤਨ ਪਰਸਾਦਿ ॥
ਵਡੇ ਭਾਗ ਹੋਵਹਿ ਤਉ ਪਾਈਐ ਬਿਨੁ ਜਿਹਵਾ ਕਿਆ ਜਾਣੈ ਸੁਆਦੁ ॥੧॥ ਰਹਾਉ॥
ਅਠ ਦਸ ਬੇਦ ਸੁਨੇ ਕਹ ਡੋਰਾ ॥ ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥
ਪਸੂ ਪਰੀਤਿ ਘਾਸ ਸੰਗਿ ਰਚੈ ॥ ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ ॥੨॥
ਜਾਨਣਹਾਰੁ ਰਹਿਆ ਪ੍ਰਭੁ ਜਾਨਿ ॥ ਓਤਿ ਪੋਤਿ ਭਗਤਨ ਸੰਗਾਨਿ ॥
ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ ॥
ਨਾਨਕ ਤਿਨ ਜਮ ਨੇੜਿ ਨ ਆਵਹਿ ॥੩॥੧੯॥੩੦॥

ਰਾਮਕਲੀ ਮਹਲਾ ੫ ॥
ਦੀਨੋ ਨਾਮੁ ਕੀਓ ਪਵਿਤੁ ॥ ਹਰਿ ਧਨੁ ਰਾਸਿ ਨਿਰਾਸ ਇਹ ਬਿਤੁ ॥
ਕਾਟੀ ਬੰਧਿ ਹਰਿ ਸੇਵਾ ਲਾਏ ॥ ਹਰਿ ਹਰਿ ਭਗਤਿ ਰਾਮ ਗੁਣ ਗਾਏ ॥੧॥
ਬਾਜੇ ਅਨਹਦ ਬਾਜਾ ॥
ਰਸਕਿ ਰਸਕਿ ਗੁਣ ਗਾਵਹਿ ਹਰਿ ਜਨ ਅਪਨੈ ਗੁਰਦੇਵਿ ਨਿਵਾਜਾ ॥੧॥ ਰਹਾਉ ॥
ਆਇ ਬਨਿਓ ਪੂਰਬਲਾ ਭਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥
ਗਈ ਗਿਲਾਨਿ ਸਾਧ ਕੈ ਸੰਗਿ ॥ ਮਨੁ ਤਨੁ ਰਾਤੋ ਹਰਿ ਕੈ ਰੰਗਿ ॥੨॥
ਰਾਖੇ ਰਾਖਨਹਾਰ ਦਇਆਲ ॥ ਨਾ ਕਿਛੁ ਸੇਵਾ ਨਾ ਕਿਛੁ ਘਾਲ ॥
ਕਰਿ ਕਿਰਪਾ ਪ੍ਰਭਿ ਕੀਨੀ ਦਇਆ ॥ ਬੂਡਤ ਦੁਖ ਮਹਿ ਕਾਢਿ ਲਇਆ ॥੩॥
ਸੁਣਿ ਸੁਣਿ ਉਪਜਿਓ ਮਨ ਮਹਿ ਚਾਉ ॥ ਆਠ ਪਹਰ ਹਰਿ ਕੇ ਗੁਣ ਗਾਉ ॥

(ਦਾ ਕਥਨ ਹੈ ਕਿ) ਜਦ (ਇਸ ਨੂੰ) ਤਿਆਗ ਦਿੱਤਾ ਜਾਂਦਾ ਹੈ, ਤਦ ਉਹ ਚਰਣਾਂ ਉਪਰ ਆ ਪੈਂਦੀ ਹੈ।੧। ਹੇ ਸੰਤੋ ! (ਇਕ) ਨਿਰਮਲ ਵਿਚਾਰ ਸੁਣੋ ਕਿ ਰਾਮ-ਨਾਮ ਤੋਂ ਬਿਨਾ ਕੋਈ ਗਤਿ ਨਹੀਂ ਹੈ, ਪੂਰੇ ਗੁਰੂ ਨੂੰ ਮਿਲਣ ਨਾਲ (ਭਵ-ਬੰਧਨ ਤੋਂ) ਖ਼ਲਾਸੀ ਹੋ ਜਾਂਦੀ ਹੈ।੧।ਰਹਾਉ। ਜਦ ਉਸ (ਮਾਇਆ) ਨੂੰ ਕੋਈ ਮਾਣ ਦਿੰਦਾ ਹੈ, ਤਦ (ਉਹ) ਆਪਣੇ ਉਪਰ ਬਹੁਤ ਘਮੰਡ ਕਰਦੀ ਹੈ। ਜਦ ਉਸ ਨੂੰ ਕੋਈ ਮਨੋ ਦੂਰ ਕਰ ਦਿੰਦਾ ਹੈ, ਤਦ ਉਹ ਸੇਵਿਕਾ ਵਾਂਗ ਸੇਵਾ ਕਰਦੀ ਹੈ।੨। (ਉਹ ਪਹਿਲਾਂ) ਮੂੰਹੋਂ ਪਰਚਾਉਂਦੀ (*ਬੇਰਾਵੈ*) ਹੈ, (ਪਰ) ਅੰਤ ਨੂੰ ਠੱਗੀ ਮਾਰ ਜਾਂਦੀ ਹੈ। ਉਹ ਇਕ ਸਥਾਨ 'ਤੇ ਕਿਤੇ ਵੀ ਨਹੀਂ ਟਿਕਦੀ। ਉਸ ਨੇ ਬਹੁਤ ਬ੍ਰਹਮੰਡ ਮੋਹੇ ਹੋਏ ਹਨ। (ਪਰ) ਰਾਮ ਦੇ ਸੇਵਕਾਂ ਨੇ ਉਸ ਨੂੰ ਟੋਟੇ ਟੋਟੇ ਕਰ ਦਿੱਤਾ ਹੈ।੩। ਜੋ (ਵਿਅਕਤੀ ਮਾਇਆ ਤੋਂ) ਮੰਗਦਾ ਹੈ, ਉਹ ਭੁਖਾ ਹੀ ਰਹਿੰਦਾ ਹੈ। (ਜੋ) ਇਸ ਨਾਲ ਰਚ-ਮਿਚ ਜਾਂਦਾ ਹੈ, ਉਹ ਕੁਝ ਵੀ ਹਾਸਲ ਨਹੀਂ ਕਰ ਸਕਦਾ। ਇਸ ਨੂੰ ਤਿਅਗਾ ਕੇ (ਜੋ ਵਿਅਕਤੀ) ਸਤਿਸੰਗਤ ਕਰਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਵਡਭਾਗੀ (ਵਿਅਕਤੀ ਭਵ-ਸਾਗਰ) ਤੋਂ ਤਰ ਜਾਂਦਾ ਹੈ। ੪।੧੮।੨੯।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ !) ਪ੍ਰਭੂ (*ਆਤਮ ਰਾਮੁ*) ਨੂੰ ਸਭ (ਜੀਵਾਂ ਵਿਚ ਸਥਿਤ) ਵੇਖ। ਇਕ ਪ੍ਰਭੂ ਹੀ (ਸਾਰਿਆਂ ਵਿਚ) ਪੂਰੀ ਤਰ੍ਹਾਂ ਵਿਆਪਕ ਹੋ ਰਿਹਾ ਹੈ। (ਨਾਮ ਰੂਪ) ਅਮੋਲਕ ਰਤਨ ਨੂੰ (ਆਪਣੇ) ਹਿਰਦੇ ਵਿਚ (ਵਸਦਾ ਹੋਇਆ) ਸਮਝ। ਤੂੰ ਆਪਣੀ ਵਸਤੂ ਨੂੰ ਖ਼ੁਦ ਹੀ ਪਛਾਣ।੧। ਸੰਤਾਂ ਦੀ ਮਿਹਰ ਨਾਲ (ਨਾਮ ਰੂਪ) ਅੰਮ੍ਰਿਤ ਪੀ। ਵੱਡੇ ਭਾਗ ਹੋਣ 'ਤੇ ਹੀ (ਨਾਮ ਰੂਪ ਅੰਮ੍ਰਿਤ) ਪਾਈਦਾ ਹੈ। ਬਿਨਾ ਜੀਭ (ਨਾਲ ਚਖਿਆਂ ਕੋਈ ਅੰਮ੍ਰਿਤ ਦਾ) ਕੀ ਸੁਆਦ ਜਾਣ ਸਕਦਾ ਹੈ।੧।ਰਹਾਉ। ਡੋਰਾ ਵਿਅਕਤੀ ਅਠਾਰ੍ਹਾਂ (ਪੁਰਾਣ) ਅਤੇ (ਚਾਰ) ਵੇਦ ਕਿਵੇਂ ਸੁਣ ਸਕਦਾ ਹੈ? ਕਰੋੜਾਂ (ਦੀਵਿਆਂ ਦੇ) ਪ੍ਰਕਾਸ਼ ਵਿਚ ਵੀ ਅੰਨ੍ਹੇ (*ਅੰਧੇਰਾ*) ਨੂੰ ਨਹੀਂ ਦਿਸਦਾ ਹੈ? ਪਸ਼ੂ ਦੀ ਪ੍ਰੀਤ ਘਾਹ ਨਾਲ ਹੀ ਬਣੀ ਰਹਿੰਦੀ ਹੈ। ਜਿਸ (ਵਿਅਕਤੀ ਨੂੰ ਪਰਮਾਤਮਾ) ਸੋਝੀ ਨਹੀਂ ਬਖ਼ਸ਼ਦਾ, ਉਹ (ਭਲਾ) ਕਿਸ ਤਰ੍ਹਾਂ ਨਾਲ ਸਮਝ ਸਕਦਾ ਹੈ?੨। ਜਾਣਨ ਵਾਲਾ ਪ੍ਰਭੂ (ਹਰ ਇਕ ਨੂੰ) ਜਾਣ ਰਿਹਾ ਹੈ। ਉਹ (ਪ੍ਰਭੂ) ਭਗਤਾਂ ਨਾਲ ਤਾਣੇ ਪੇਟੇ ਵਾਂਗ ਸੰਗਠਿਤ ਹੈ। (ਭਗਤ) ਪ੍ਰਸੰਨਤਾ ਪੂਰਵਕ ਆਪਣੇ ਪ੍ਰਭੂ ਨੂੰ ਗਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜਮ ਉਨ੍ਹਾਂ (ਭਗਤਾਂ) ਦੇ ਨੇੜੇ ਨਹੀਂ ਆਉਂਦਾ।੩।੧੯।੩੦।

**ਰਾਮਕਲੀ ਮਹਲਾ ੫**

(ਜਿਸ ਸਾਧਕ ਨੂੰ ਗੁਰੂ ਨੇ) ਨਾਮ ਦੇ ਦਿੱਤਾ, (ਉਸ ਦਾ ਜੀਵਨ) ਪਵਿਤਰ ਕਰ ਦਿੱਤਾ। (ਜਦੋਂ) ਹਰਿ ਦਾ (ਨਾਮ ਰੂਪ) ਧਨ ਮੂੜੀ ਬਣ ਗਿਆ, (ਤਦੋਂ ਉਹ) ਇਸ (ਦੁਨਿਆਵੀ) ਧਨ ਪ੍ਰਤਿ ਨਿਰਾਸ਼ ਹੋ ਗਿਆ। (ਮਾਇਆਵੀ ਮੋਹ ਦੀ) ਫਾਹੀ ਨੂੰ ਕਟ ਕੇ (ਗੁਰੂ ਨੇ ਉਸ ਨੂੰ) ਹਰਿ ਦੀ ਸੇਵਾ ਵਿਚ ਲਗਾ ਦਿੱਤਾ। (ਉਹ) ਹਰਿ ਹਰਿ ਦੀ ਭਗਤੀ ਕਰਦਾ ਹੋਇਆ ਰਾਮ ਦੇ ਗੁਣ ਗਾਉਣ ਲਗ ਗਿਆ।੧। ਆਪਣੇ ਗੁਰੂ ਦੁਆਰਾ ਨਿਵਾਜਿਆ ਹੋਇਆ (ਉਹ) ਹਰਿ-ਜਨ ਰਸ ਲੈ ਲੈ ਕੇ (ਪ੍ਰਭੂ ਦੇ) ਗੁਣ ਗਾਉਂਦਾ ਹੈ (ਅਤੇ ਉਸ ਦੇ ਹਿਰਦੇ ਵਿਚ) ਅਨਹਦ ਨਾਦ ਦਾ ਵਾਜਾ ਵਜਦਾ ਹੈ।੧।ਰਹਾਉ। (ਜਦੋਂ ਕਿਸੇ ਦਾ) ਪੂਰਬਲੇ (ਜਨਮਾਂ ਦੇ ਕਰਮਾਂ ਕਰਕੇ) ਭਾਗ ਬਣ ਗਿਆ, (ਤਦੋਂ ਉਹ ਮਾਇਆ ਦੀ ਨੀਂਦਰ ਵਿਚ) ਜਨਮ ਜਨਮਾਂਤਰਾਂ ਤੋਂ ਸੁਤਾ ਹੋਇਆ ਜਾਗ ਪਿਆ। ਸਾਧੂ/ਗੁਰੂ ਦੇ ਸੰਗ ਕਰਕੇ (ਉਸ ਦੇ ਮਨ ਤੋਂ) ਖੇਦ ਦੀ ਭਾਵਨਾ (*ਗਿਲਾਨਿ*) ਖ਼ਤਮ ਹੋ ਗਈ। ਮਨ ਅਤੇ ਤਨ ਹਰਿ ਦੇ (ਪ੍ਰੇਮ-) ਰੰਗ ਵਿਚ ਰੰਗੇ ਗਏ।੨। (ਉਸ ਨੂੰ) ਰਖਣਹਾਰ ਦਿਆਲ (ਪ੍ਰਭੂ) ਨੇ ਬਚਾ ਲਿਆ, (ਅਜਿਹਾ ਕਰਨ ਵੇਲੇ ਪ੍ਰਭੂ ਨੇ ਉਸ ਦੀ) ਨ ਕੁਝ ਸੇਵਾ ਅਤੇ ਨ ਹੀ ਕੁਝ ਘਾਲਣਾ (ਵੇਖੀ)। ਪ੍ਰਭੂ ਨੇ ਦਇਆ ਪੂਰਵਕ (ਉਸ ਉਪਰ) ਕ੍ਰਿਪਾ ਕੀਤੀ ਅਤੇ (ਭਵ-ਸਾਗਰ ਦੇ) ਦੁਖ ਵਿਚ ਡੁਬਦੇ ਨੂੰ (ਬਾਹਰ) ਕਢ ਲਿਆ।੩। (ਪਰਮਾਤਮਾ ਦੇ ਗੁਣਾਂ

ਗਾਵਤ ਗਾਵਤ ਪਰਮ ਗਤਿ ਪਾਈ ॥
ਗੁਰ ਪ੍ਰਸਾਦਿ ਨਾਨਕ ਲਿਵ ਲਾਈ ॥੪॥੨੦॥੩੧॥

ਰਾਮਕਲੀ ਮਹਲਾ ੫ ॥
ਕਉਡੀ ਬਦਲੈ ਤਿਆਗੈ ਰਤਨੁ ॥ ਛੋਡਿ ਜਾਇ ਤਾਹੂ ਕਾ ਜਤਨੁ ॥
ਸੋ ਸੰਚੈ ਜੋ ਹੋਛੀ ਬਾਤ ॥ ਮਾਇਆ ਮੋਹਿਆ ਟੇਢਉ ਜਾਤ ॥੧॥
ਅਭਾਗੇ ਤੈ ਲਾਜ ਨਾਹੀ ॥
ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ ॥੧॥ ਰਹਾਉ ॥
ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥
ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥
ਮਾਇਆ ਕਾਰਣਿ ਸਦ ਹੀ ਝੂਰੈ ॥ ਮਨਿ ਮੁਖਿ ਕਬਹਿ ਨ ਉਸਤਤਿ ਕਰੈ ॥
ਨਿਰਭਉ ਨਿਰੰਕਾਰ ਦਾਤਾਰੁ ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥੩॥
ਸਭ ਸਾਹਾ ਸਿਰਿ ਸਾਚਾ ਸਾਹੁ ॥ ਵੇਮੁਹਤਾਜੁ ਪੂਰਾ ਪਾਤਿਸਾਹੁ ॥
ਮੋਹ ਮਗਨ ਲਪਟਿਓ ਭ੍ਰਮ ਗਿਰਹ ॥ ਨਾਨਕ ਤਰੀਐ ਤੇਰੀ ਮਿਹਰ ॥੪॥੨੧॥੩੨॥

ਰਾਮਕਲੀ ਮਹਲਾ ੫ ॥
ਰੈਣਿ ਦਿਨਸੁ ਜਪਉ ਹਰਿ ਨਾਉ ॥ ਆਗੈ ਦਰਗਹ ਪਾਵਉ ਥਾਉ ॥
ਸਦਾ ਅਨੰਦੁ ਨ ਹੋਵੀ ਸੋਗੁ ॥ ਕਬਹੂ ਨ ਬਿਆਪੈ ਹਉਮੈ ਰੋਗੁ ॥੧॥
ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥
ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ ॥੧॥ਰਹਾਉ॥
ਗਨਿ ਮਿਨਿ ਦੇਖਹੁ ਸਗਲ ਬੀਚਾਰਿ ॥ ਨਾਮ ਬਿਨਾ ਕੋ ਸਕੈ ਨ ਤਾਰਿ ॥
ਸਗਲ ਉਪਾਵ ਨ ਚਾਲਹਿ ਸੰਗਿ ॥ ਭਵਜਲੁ ਤਰੀਐ ਪ੍ਰਭ ਕੈ ਰੰਗਿ ॥੨॥
ਦੇਹੀ ਧੋਇ ਨ ਉਤਰੈ ਮੈਲੁ ॥ ਹਉਮੈ ਬਿਆਪੈ ਦੁਬਿਧਾ ਫੈਲੁ ॥
ਹਰਿ ਹਰਿ ਅਉਖਧੁ ਜੋ ਜਨੁ ਖਾਇ ॥ ਤਾ ਕਾ ਰੋਗੁ ਸਗਲ ਮਿਟਿ ਜਾਇ ॥੩॥
ਕਰਿ ਕਿਰਪਾ ਪਾਰਬ੍ਰਹਮ ਦਇਆਲ ॥ ਮਨ ਤੇ ਕਬਹੁ ਨ ਬਿਸਰੁ ਗੋੁਪਾਲ ॥
ਤੇਰੇ ਦਾਸ ਕੀ ਹੋਵਾ ਧੂਰਿ ॥ ਨਾਨਕ ਕੀ ਪ੍ਰਭ ਸਰਧਾ ਪੂਰਿ ॥੪॥੨੨॥੩੩॥

ਰਾਮਕਲੀ ਮਹਲਾ ੫ ॥
ਤੇਰੀ ਸਰਣਿ ਪੂਰੇ ਗੁਰਦੇਵ ॥ ਤੁਧੁ ਬਿਨੁ ਦੂਜਾ ਨਾਹੀ ਕੋਇ ॥
ਤੂ ਸਮਰਥੁ ਪੂਰਨ ਪਾਰਬ੍ਰਹਮੁ ॥ ਸੋ ਧਿਆਏ ਪੂਰਾ ਜਿਸੁ ਕਰਮੁ ॥੧॥
ਤਰਣ ਤਾਰਣ ਪ੍ਰਭ ਤੇਰੋ ਨਾਉ ॥
ਏਕਾ ਸਰਣਿ ਗਹੀ ਮਨ ਮੇਰੈ ਤੁਧੁ ਬਿਨੁ ਦੂਜਾ ਨਾਹੀ ਠਾਉ ॥੧॥ ਰਹਾਉ ॥
ਜਪਿ ਜਪਿ ਜੀਵਾ ਤੇਰਾ ਨਾਉ ॥ ਆਗੈ ਦਰਗਹ ਪਾਵਉ ਠਾਉ ॥

ਸੰਬੰਧੀ) ਸੁਣ ਸੁਣ ਕੇ (ਉਸ ਦੇ) ਮਨ ਵਿਚ ਚਾਉ ਪੈਦਾ ਹੋ ਗਿਆ ਅਤੇ ਅੱਠੇ ਪਹਿਰ ਹਰਿ ਦੇ ਗੁਣ ਗਾਉਣ ਲਗ ਗਿਆ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਉਸ ਨੇ ਨਾਮ ਵਿਚ ਲਿਵ ਲਗਾ ਲਈ ਅਤੇ (ਪ੍ਰਭੂ ਦੇ ਗੁਣ) ਗਾਉਂਦੇ ਹੋਇਆਂ ਪਰਮ-ਗਤਿ ਪਾ ਲਈ।੪।੨੦।੩੧।

**ਰਾਮਕਲੀ ਮਹਲਾ ੫**

(ਮਨਮੁਖ ਵਿਅਕਤੀ ਮਾਇਆ ਰੂਪ) ਕੌਡੀ ਬਦਲੇ (ਨਾਮ ਰੂਪ) ਰਤਨ ਨੂੰ ਤਿਆਗ ਦਿੰਦਾ ਹੈ। (ਜਿਸ ਨੇ) ਛਡ ਜਾਣਾ ਹੈ, ਉਸ ਨੂੰ (ਇਕੱਠੀ ਕਰਨ ਦਾ) ਯਤਨ ਕਰਦਾ ਹੈ। ਉਸ ਨੂੰ ਸੰਜਦਾ ਹੈ ਜੋ ਤੁਛ ਹੈਸੀਅਤ (ਬਾਤ) ਵਾਲੀ ਹੈ। (ਉਹ) ਮਾਇਆ ਤੋਂ ਪ੍ਰਭਾਵਿਤ ਹੋਇਆ ਆਕੜ ਕੇ ਚਲਦਾ ਹੈ।੧। ਹੇ ਭਾਗਹੀਣ! ਤੈਨੂੰ ਸੰਗ ਨਹੀਂ ਆਉਂਦੀ (ਕਿ ਤੂੰ) ਸੁਖਾਂ ਦੇ ਸਾਗਰ ਪੂਰਣ ਪਰਮੇਸ਼ਵਰ ਪ੍ਰਭੂ ਨੂੰ ਮਨ ਵਿਚ ਯਾਦ ਨਹੀਂ ਕਰਦਾ।੧।ਰਹਾਉ। ਸਾਕਤ (ਵਿਅਕਤੀ ਦੀ) ਸਥਿਤੀ (ਅਸੀਂ) ਅੱਖੀਂ ਡਿਠੀ ਹੈ (ਕਿ ਉਸ ਨੂੰ) ਅੰਮ੍ਰਿਤ ਕੌੜਾ ਅਤੇ ਮਾਇਆ ਮਿਠੀ ਲਗਦੀ ਹੈ। (ਸਾਕਤ) ਕੂੜ, ਕਪਟ ਅਤੇ ਹੰਕਾਰ ਵਿਚ ਪ੍ਰਸੰਨ ਹੁੰਦਾ ਹੈ ਅਤੇ ਨਾਮ ਸੁਣਨਾ ਅਠੂਹੇਂ ਦੇ ਡੰਗ ਮਾਰਨ ਵਾਂਗ ਲਗਦਾ ਹੈ।੨। (ਸਾਕਤ) ਮਾਇਆ (ਦੀ ਪ੍ਰਾਪਤੀ) ਕਾਰਣ ਸਦਾ ਹੀ ਝੂਰਦਾ ਰਹਿੰਦਾ ਹੈ, ਮਨ ਅਤੇ ਮੁਖ ਤੋਂ ਕਦੇ ਵੀ (ਪ੍ਰਭੂ ਦੀ) ਉਸਤਤ ਨਹੀਂ ਕਰਦਾ। (ਜੋ ਪ੍ਰਭੂ) ਨਿਰਭੈ, ਨਿਰਾਕਾਰ ਅਤੇ ਦਾਤਾਰ ਹੈ, ਉਸ ਨਾਲ ਮੂਰਖ ਪ੍ਰੇਮ ਨਹੀਂ ਕਰਦਾ।੩। (ਪ੍ਰਭੂ) ਸਾਰਿਆਂ ਸ਼ਾਹਾਂ ਦੇ ਸਿਰ ਉਪਰ ਸੱਚਾ ਸ਼ਾਹ ਹੈ, (ਉਹ) ਬੇਮੁਥਾਜ ਅਤੇ ਪੂਰਾ ਬਾਦਸ਼ਾਹ ਹੈ। (ਪਰ ਮਨੁੱਖ ਮਾਇਆ ਦੇ) ਮੋਹ ਵਿਚ ਮਗਨ (ਰਹਿਣ ਕਾਰਣ) ਭਰਮ ਦੀ ਗੰਢ ਨਾਲ ਲਿਪਟਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਤੇਰੀ ਕ੍ਰਿਪਾ ਨਾਲ ਹੀ (ਭਵ-ਸਾਗਰ) ਤਰਿਆ ਜਾ ਸਕਦਾ ਹੈ।੪।੨੧।੩੨।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ!) ਦਿਨ ਰਾਤ ਹਰਿ ਦਾ ਨਾਮ ਜਪੋ, (ਜਿਸ ਕਰਕੇ) ਅਗੇ (ਈਸ਼ਵਰੀ) ਦਰਗਾਹ ਵਿਚ ਸਥਾਨ ਪ੍ਰਾਪਤ ਕਰ ਸਕੋ। (ਇਸ ਤਰ੍ਹਾਂ) ਸਦਾ ਆਨੰਦ (ਦੀ ਸਥਿਤੀ ਬਣੀ ਰਹਿੰਦੀ ਹੈ, ਕਦੇ ਵੀ ਕੋਈ) ਗ਼ਮ ਨਹੀਂ ਲਗਦਾ, ਕਦੇ ਵੀ ਹਉਮੈ ਦਾ ਰੋਗ ਨਹੀਂ ਵਿਆਪਦਾ।੧। ਹੇ ਬ੍ਰਹਮ ਗਿਆਨੀ ਸੰਤੋ! ਹਰਿ ਨੂੰ ਖੋਜੋ। ਹੇ ਪ੍ਰਾਣੀ! ਹਰਿ ਦਾ ਸਿਮਰਨ ਕਰ। (ਇਸ ਨਾਲ) ਹੈਰਾਨ ਕਰਨ ਵਾਲੀ ਵਿਸਮਾਦੀ ਅਵਸਥਾ ਹੋ ਜਾਂਦੀ ਹੈ (ਅਤੇ) ਪਰਮ-ਗਤਿ ਪ੍ਰਾਪਤ ਕਰ ਲਈਦੀ ਹੈ।੧।ਰਹਾਉ। ਚੰਗੀ ਤਰ੍ਹਾਂ ਨਾਲ (*ਗਨਿ ਮਿਨਿ*) ਸਭ ਵਿਚਾਰ ਕੇ ਵੇਖ ਲਵੋ ਕਿ ਨਾਮ ਤੋਂ ਬਿਨਾ (ਭਵ-ਸਾਗਰ ਤੋਂ) ਕੋਈ ਤਾਰ ਨਹੀਂ ਸਕਦਾ। (ਇਸ ਪਰਥਾਇ ਕੀਤੇ) ਸਾਰੇ ਉਪਾ ਨਾਲ ਨਹੀਂ ਚਲਦੇ, ਸੰਸਾਰ-ਸਾਗਰ ਪ੍ਰਭੂ ਦੇ ਪ੍ਰੇਮ ਦੁਆਰਾ ਤਰਿਆ ਜਾ ਸਕਦਾ ਹੈ।੨। ਸ਼ਰੀਰ ਨੂੰ ਧੋਣ ਨਾਲ ਮੈਲ ਨਹੀਂ ਉਤਰਦੀ, (ਇਸ ਨਾਲ) ਹਉਮੈ ਵਿਆਪਦੀ ਹੈ ਅਤੇ ਦੁਬਿਧਾ ਦਾ ਵਿਸਤਾਰ ਹੁੰਦਾ ਹੈ। ਹਰਿ ਹਰਿ (ਨਾਮ ਰੂਪ) ਦਵਾਈ ਜੋ ਸੇਵਕ ਖਾਂਦਾ ਹੈ, ਉਸ ਦਾ ਸਾਰਾ ਰੋਗ ਮਿਟ ਜਾਂਦਾ ਹੈ।੩। ਹੇ ਪਾਰਬ੍ਰਹਮ! ਹੇ ਦਿਆਲ! ਕ੍ਰਿਪਾ ਕਰ (ਕਿ ਮੇਰੇ) ਮਨ ਤੋਂ ਕਦੇ ਵੀ ਗੋਪਾਲ (ਪ੍ਰਭੂ) ਨ ਵਿਸਰੇ। ਹੇ ਪ੍ਰਭੂ! ਨਾਨਕ ਦੀ (ਇਹ) ਸ਼ਰਧਾ ਪੂਰੀ ਕਰ (ਕਿ ਮੈਂ) ਤੇਰੇ ਦਾਸ ਦੀ ਚਰਣ-ਧੂੜ ਹੋ ਜਾਵਾਂ।੪।੨੨।੩੩।

**ਰਾਮਕਲੀ ਮਹਲਾ ੫**

ਹੇ ਪੂਰੇ ਗੁਰੁਦੇਵ! (ਮੈਂ) ਤੇਰੀ ਸ਼ਰਣ (ਵਿਚ ਪਿਆ ਹਾਂ), ਤੇਰੇ ਤੋਂ ਬਿਨਾ (ਮੇਰਾ) ਹੋਰ ਕੋਈ ਨਹੀਂ ਹੈ। ਤੂੰ ਸਮਰਥ ਪੂਰਣ ਪਾਰਬ੍ਰਹਮ ਹੈਂ। (ਤੈਨੂੰ) ਉਹੀ ਆਰਾਧਦਾ ਹੈ ਜਿਸ ਦਾ ਪੂਰਾ ਭਾਗ ਹੁੰਦਾ ਹੈ।੧। ਹੇ ਪ੍ਰਭੂ! ਤੇਰਾ ਨਾਂ (ਸੰਸਾਰ ਸਾਗਰ ਤੋਂ) ਤਾਰਨ ਵਾਲੀ ਬੇੜੀ ਹੈ। ਮੇਰੇ ਮਨ ਨੇ ਇਕੋ (ਤੇਰੀ) ਸ਼ਰਣ ਗ੍ਰਹਿਣ ਕੀਤੀ ਹੈ, ਤੇਰੇ ਤੋਂ ਬਿਨਾ (ਮੇਰਾ ਕੋਈ) ਹੋਰ ਠਿਕਾਣਾ ਨਹੀਂ ਹੈ।੧।ਰਹਾਉ। (ਮੈਂ) ਤੇਰਾ ਨਾਮ ਜਪ ਜਪ ਕੇ ਜੀਉਂਦਾ ਹਾਂ, (ਇਸ ਕਰਕੇ) ਅਗੇ ਦਰਗਾਹ ਵਿਚ ਸਥਾਨ ਪ੍ਰਾਪਤ ਹੁੰਦਾ ਹੈ। (ਜੋ)

ਦੂਖੁ ਅੰਧੇਰਾ ਮਨ ਤੇ ਜਾਇ ॥ ਦੁਰਮਤਿ ਬਿਨਸੈ ਰਾਚੈ ਹਰਿ ਨਾਇ ॥੨॥
ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੁਰ ਪੂਰੇ ਕੀ ਨਿਰਮਲ ਰੀਤਿ ॥
ਭਉ ਭਾਗਾ ਨਿਰਭਉ ਮਨਿ ਬਸੈ ॥ ਅੰਮ੍ਰਿਤ ਨਾਮੁ ਰਸਨਾ ਨਿਤ ਜਪੈ ॥੩॥
ਕੋਟਿ ਜਨਮ ਕੇ ਕਾਟੇ ਫਾਹੇ ॥ ਪਾਇਆ ਲਾਭੁ ਸਚਾ ਧਨੁ ਲਾਹੇ ॥
ਤੋਟਿ ਨ ਆਵੈ ਅਖੁਟ ਭੰਡਾਰ ॥ ਨਾਨਕ ਭਗਤ ਸੋਹਹਿ ਹਰਿ ਦੁਆਰ ॥੪॥੨੩॥੩੪॥

ਰਾਮਕਲੀ ਮਹਲਾ ੫ ॥
ਰਤਨ ਜਵੇਹਰ ਨਾਮ ॥ ਸਤੁ ਸੰਤੋਖੁ ਗਿਆਨ ॥
ਸੂਖ ਸਹਜ ਦਇਆ ਕਾ ਪੋਤਾ ॥ ਹਰਿ ਭਗਤਾ ਹਵਾਲੈ ਹੋਤਾ ॥੧॥
ਮੇਰੇ ਰਾਮ ਕੋ ਭੰਡਾਰੁ ॥
ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥੧॥ ਰਹਾਉ ॥
ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥
ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥੨॥
ਸੁੰਨ ਸਮਾਧਿ ਗੁਫਾ ਤਹ ਆਸਨੁ ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥
ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥ ਤਹ ਹਰਖ ਨ ਸੋਗ ਨ ਜਨਮ ਨ ਮਰਤ ॥੩॥
ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥ ਸਾਧਸੰਗਿ ਤਿਨਿ ਹਰਿ ਧਨੁ ਪਾਇਆ ॥
ਦਇਆਲ ਪੁਰਖ ਨਾਨਕ ਅਰਦਾਸਿ ॥ ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥੪॥੨੪॥੩੫॥

ਰਾਮਕਲੀ ਮਹਲਾ ੫ ॥
ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥
ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥
ਅਪਨੀ ਗਤਿ ਆਪਿ ਜਾਨੈ ॥ ਸੁਣਿ ਸੁਣਿ ਅਵਰ ਵਖਾਨੈ ॥੧॥ ਰਹਾਉ ॥
ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥
ਦੇਵੀਆ ਨਹੀ ਜਾਨੈ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥੨॥
ਅਪਨੈ ਰੰਗਿ ਕਰਤਾ ਕੇਲ ॥ ਆਪਿ ਬਿਛੋਰੈ ਆਪੇ ਮੇਲ ॥
ਇਕਿ ਭਰਮੇ ਇਕਿ ਭਗਤੀ ਲਾਏ ॥ ਅਪਣਾ ਕੀਆ ਆਪਿ ਜਣਾਏ ॥੩॥
ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥ ਨਾਨਕ ਕਾ ਪ੍ਰਭੁ ਆਪੇ ਆਪਿ ॥੪॥੨੫॥੩੬॥

ਰਾਮਕਲੀ ਮਹਲਾ ੫ ॥
ਕਿਛਹੂ ਕਾਜੁ ਨ ਕੀਓ ਜਾਨਿ ॥ ਸੁਰਤਿ ਮਤਿ ਨਾਹੀ ਕਿਛੁ ਗਿਆਨਿ ॥
ਜਾਪ ਤਾਪ ਸੀਲ ਨਹੀ ਧਰਮ ॥ ਕਿਛੂ ਨ ਜਾਨਉ ਕੈਸਾ ਕਰਮ ॥੧॥
ਠਾਕੁਰ ਪ੍ਰੀਤਮ ਪ੍ਰਭ ਮੇਰੇ ॥
ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ ਚੂਕਹ ਪ੍ਰਭ ਤੇਰੇ ॥੧॥ ਰਹਾਉ ॥

ਹਰਿ ਦੇ ਨਾਮ ਵਿਚ ਰਚ ਮਿਚ ਜਾਂਦਾ ਹੈ, (ਉਸ ਦੀ) ਮਾੜੀ ਬੁੱਧੀ ਨਸ਼ਟ ਹੋ ਜਾਂਦੀ ਹੈ ਅਤੇ ਦੁਖ ਅਤੇ ਅਗਿਆਨ (*ਅੰਧੇਰਾ*) ਮਨ ਤੋਂ ਚਲਾ ਜਾਂਦਾ ਹੈ।੨। (ਜਦੋਂ ਮੇਰੀ ਪ੍ਰਭੂ ਦੇ) ਚਰਣ ਕਮਲਾਂ ਨਾਲ ਪ੍ਰੀਤ ਲਗ ਗਈ, (ਤਾਂ ਮੈਂ) ਪੂਰੇ ਗੁਰੂ ਦੇ (ਨਾਮ ਸਿਮਰਨ ਦੀ) ਨਿਰਮਲ ਰੀਤ ਨੂੰ (ਅਪਣਾ ਲਿਆ)। (ਮੇਰੇ ਮਨ ਤੋਂ) ਭੈ ਦੂਰ ਹੋ ਗਿਆ ਹੈ, ਨਿਰਭੈ (ਪ੍ਰਭੂ) ਮਨ ਵਿਚ ਵਸ ਗਿਆ ਹੈ। (ਮੇਰੀ) ਜੀਭ ਨਿਤ ਅੰਮ੍ਰਿਤ ਰੂਪ ਨਾਮ ਜਪਦੀ ਹੈ।੩। (ਮੇਰੇ) ਕਰੋੜਾਂ ਜਨਮਾਂ ਦੇ ਫਾਹੇ ਕਟੇ ਗਏ ਹਨ, (ਮੈਂ) ਸੱਚੇ ਨਾਮ ਦਾ ਲਾਭ ਪ੍ਰਾਪਤ ਕੀਤਾ ਹੈ। (ਨਾਮ ਦਾ) ਅਖੁਟ ਭੰਡਾਰ ਹੈ (ਜਿਸ ਵਿਚ) ਕਦੇ ਥੁੜ ਨਹੀਂ ਆਉਂਦੀ। ਨਾਨਕ (ਦਾ ਕਥਨ ਹੈ ਕਿ) ਭਗਤ ਲੋਕ ਹਰਿ ਦੇ ਦੁਆਰ ਉਪਰ ਸ਼ੋਭਾ ਪਾਉਂਦੇ ਹਨ।੪।੨੩।੩੪।

**ਰਾਮਕਲੀ ਮਹਲਾ ੫**

ਰਤਨ ਜਵਾਹਰ (ਰੂਪ ਹਰਿ ਦਾ) ਨਾਮ ਸਤ, ਸੰਤੋਖ, ਗਿਆਨ, ਸਹਿਜ ਸੁਖ ਅਤੇ ਦਇਆ ਦਾ ਖ਼ਜ਼ਾਨਾ (*ਪੋਤਾ*) ਹੈ। (ਇਹ ਖ਼ਜ਼ਾਨਾ) ਹਰਿ ਦੇ ਭਗਤਾਂ ਦੇ ਹਵਾਲੇ ਹੁੰਦਾ ਹੈ।੧। ਮੇਰੇ ਰਾਮ ਦਾ ਖ਼ਜ਼ਾਨਾ (ਅਜਿਹਾ ਹੈ ਕਿ) ਖਾਂਦਿਆਂ ਖ਼ਰਚਦਿਆਂ ਕੁਝ ਵੀ ਥੁੜ ਨਹੀਂ ਆਉਂਦੀ। ਹਰਿ (ਦੇ ਖ਼ਜ਼ਾਨੇ) ਦਾ ਅੰਤ ਅਤੇ ਉਰਾਰ-ਪਾਰ (ਦਾ ਪਤਾ ਨਹੀਂ ਚਲਦਾ)।੧ ਰਹਾਉ। (ਪ੍ਰਭੂ ਦਾ) ਕੀਰਤਨ (ਇਕ) ਅਮੋਲਕ ਹੀਰਾ ਹੈ, ਆਨੰਦ ਅਤੇ ਡੂੰਘੇ ਗੁਣਾਂ (ਨਾਲ ਭਰਪੂਰ ਹੈ)। ਅਨਹਦ ਬਾਣੀ (ਇਸ ਦੀ) ਪੂੰਜੀ ਹੈ। (ਇਸ ਦੀ) ਕੁੰਜੀ ਸੰਤਾਂ ਦੇ ਹੱਥ ਵਿਚ ਰਖੀ ਹੈ।੨। ਉਥੇ (ਸੰਤ ਹਿਰਦੇ ਰੂਪ) ਗੁਫਾ ਵਿਚ ਅਫੁਰ ਸਮਾਧੀ ਲਗਾਉਂਦੇ ਹਨ। ਉਥੇ ਕੇਵਲ ਪੂਰਣ ਬ੍ਰਹਮ ਵਸਦਾ ਹੈ। (ਉਥੇ) ਪ੍ਰਭੂ ਭਗਤਾਂ ਨਾਲ ਗੋਸਟ (ਅਰਥਾਤ ਸੰਵਾਦ) ਕਰਦਾ ਹੈ। ਉਥੇ ਨ ਖ਼ੁਸ਼ੀ ਹੈ, ਨ ਗ਼ਮੀ ਅਤੇ ਨ ਹੀ ਜਨਮ ਅਤੇ ਮਰਨ ਹੈ।੩। (ਪ੍ਰਭੂ ਨੇ) ਕ੍ਰਿਪਾ ਕਰਕੇ ਜਿਸ ਨੂੰ ਆਪ (ਇਹ ਖ਼ਜ਼ਾਨਾ) ਦਿਵਾਇਆ ਹੈ, ਉਨ੍ਹਾਂ ਨੇ ਸਾਧ-ਸੰਗ ਵਿਚ ਹਰਿ ਰੂਪ ਧਨ ਪ੍ਰਾਪਤ ਕੀਤਾ ਹੈ। ਨਾਨਕ ਦੀ ਦਿਆਲ ਪੁਰਖ ਪਾਸ ਬੇਨਤੀ ਹੈ ਕਿ ਹਰਿ ਮੇਰਾ ਵਰਤਣ ਵਲੇਵਾ ਹੋਵੇ ਅਤੇ ਹਰਿ ਹੀ ਮੇਰੀ ਪੂੰਜੀ ਹੋਵੇ।੪।੨੪।੩੫।

**ਰਾਮਕਲੀ ਮਹਲਾ ੫**

(ਜਿਸ ਦੀ) ਮਹਾਨਤਾ ਵੇਦ ਨਹੀਂ ਜਾਣਦੇ, (ਜਿਸ ਦਾ) ਭੇਦ (ਅਨੇਕ) ਬ੍ਰਹਮੇ ਨਹੀਂ ਪਾ ਸਕਦੇ, (ਜਿਸ ਦਾ) ਅੰਤ ਅਵਤਾਰ ਨਹੀਂ ਜਾਣ ਸਕਦੇ, (ਉਹ) ਪਰਮੇਸ਼ਵਰ ਪਾਰਬ੍ਰਹਮ ਬੇਅੰਤ ਹੈ।੧। (ਉਹ) ਆਪਣੀ ਸਥਿਤੀ ਨੂੰ ਆਪ ਹੀ ਜਾਣਦਾ ਹੈ, ਹੋਰ (ਉਸ ਬਾਰੇ) ਸੁਣ ਸੁਣ ਕੇ ਹੀ ਬਖਾਨ ਕਰਦੇ ਹਨ।੧ ਰਹਾਉ। (ਅਨੇਕ) ਸ਼ੰਕਰ/ਸ਼ਿਵ (ਉਸੇ ਦੇ) ਭੇਦ ਨੂੰ ਨਹੀਂ ਜਾਣਦੇ, (ਉਸ ਨੂੰ) ਖੋਜ ਖੋਜ ਕੇ ਦੇਵਤੇ ਵੀ ਥਕ ਗਏ ਹਨ। (ਉਸ ਦਾ) ਭੇਦ ਦੇਵੀਆਂ ਵੀ ਨਹੀਂ ਜਾਣਦੀਆਂ। ਅਲੱਖ ਪਾਰਬ੍ਰਹਮ ਸਭ ਤੋਂ ਸ੍ਰੇਸ਼ਠ ਹੈ।੨। (ਪ੍ਰਭੂ) ਆਪਣੀ ਮੌਜ ਵਿਚ ਹੀ ਕੇਲ-ਕ੍ਰੀੜਾ ਕਰਦਾ ਹੈ। (ਉਹ) ਆਪ ਹੀ ਵਿਛੋੜਦਾ ਹੈ ਅਤੇ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ। (ਉਸ ਨੇ) ਕਈਆਂ ਨੂੰ ਭਰਮਾਂ ਵਿਚ ਪਾਇਆ ਹੋਇਆ ਹੈ ਅਤੇ ਕਈਆਂ ਨੂੰ ਭਗਤੀ ਵਿਚ ਲਗਾਇਆ ਹੋਇਆ ਹੈ। ਆਪਣੇ ਸਿਰਜੇ ਹੋਏ (ਸੰਸਾਰ ਬਾਰੇ ਉਹ) ਆਪ ਹੀ ਸਮਝਾ ਦਿੰਦਾ ਹੈ।੩। (ਹੇ ਜਿਗਿਆਸੂ!) ਸੰਤਾਂ ਦੀ ਸੱਚੀ ਸਾਖੀ ਸੁਣ। ਉਹ (ਉਹੀ ਕੁਝ) ਬੋਲਦੇ ਹਨ ਜੋ (ਆਪਣੀਆਂ) ਅੱਖਾਂ ਨਾਲ ਵੇਖਦੇ ਹਨ। ਉਸ (ਪ੍ਰਭੂ ਨੂੰ ਕੋਈ) ਲੇਪ ਨਹੀਂ ਹੈ, ਨ ਹੀ (ਕੋਈ) ਪੁੰਨ ਪਾਪ ਹੈ। ਨਾਨਕ ਦਾ ਪ੍ਰਭੂ (ਸਭ ਕੁਝ) ਆਪ ਹੀ ਆਪ ਹੈ।੪।੨੫।੩੬।

**ਰਾਮਕਲੀ ਮਹਲਾ ੫**

(ਹੇ ਪਰਮਾਤਮਾ! ਮੈਂ ਤੈਨੂੰ) ਜਾਣਨ ਲਈ ਕੋਈ ਵੀ ਉਦਮ/ਕੰਮ ਨਹੀਂ ਕੀਤਾ। (ਮੈਨੂੰ) ਨ ਸੁਰਤਿ ਹੈ, ਨ ਬੁੱਧੀ ਅਤੇ ਨ ਹੀ ਕੁਝ ਗਿਆਨ ਹੈ। (ਮੇਰੇ ਵਿਚ) ਜਪ, ਤਪ, ਸੀਲ (ਉਤਮ ਸੁਭਾ) ਅਤੇ ਧਰਮ (ਵਾਲੇ ਗੁਣ ਵੀ) ਨਹੀਂ ਹਨ। (ਮੈਂ) ਕੁਝ ਨਹੀਂ ਜਾਣਦਾ (ਕਿ ਸ੍ਰੇਸ਼ਠ) ਕਰਮ ਕਿਸ ਪ੍ਰਕਾਰ ਦਾ ਹੁੰਦਾ ਹੈ।੧। ਹੇ ਮੇਰੇ ਸੁਆਮੀ, ਪਿਆਰੇ ਪ੍ਰਭੂ! ਤੇਰੇ ਬਿਨਾ (ਮੇਰਾ) ਕੋਈ ਹੋਰ (ਆਧਾਰ) ਨਹੀਂ ਹੈ। ਹੇ

ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ ॥ ਬਿਖੈ ਬਿਆਧਿ ਕੇ ਗਾਵ ਮਹਿ ਬਾਸੁ ॥
ਕਰਣਹਾਰ ਮੇਰੇ ਪ੍ਰਭ ਏਕ ॥ ਨਾਮ ਤੇਰੇ ਕੀ ਮਨ ਮਹਿ ਟੇਕ ॥੨॥
ਸੁਣਿ ਸੁਣਿ ਜੀਵਉ ਮਨਿ ਇਹੁ ਬਿਸ੍ਰਾਮੁ ॥ ਪਾਪ ਖੰਡਨ ਪ੍ਰਭ ਤੇਰੋ ਨਾਮੁ ॥
ਤੂ ਅਗਨਤੁ ਜੀਅ ਕਾ ਦਾਤਾ ॥ ਜਿਸਹਿ ਜਣਾਵਹਿ ਤਿਨਿ ਤੂ ਜਾਤਾ ॥੩॥
ਜੋ ਉਪਾਇਓ ਤਿਸੁ ਤੇਰੀ ਆਸ ॥ ਸਗਲ ਅਰਾਧਹਿ ਪ੍ਰਭ ਗੁਣਤਾਸ ॥
ਨਾਨਕ ਦਾਸ ਤੇਰੈ ਕੁਰਬਾਣੁ ॥ ਬੇਅੰਤ ਸਾਹਿਬੁ ਮੇਰਾ ਮਿਹਰਵਾਣੁ ॥੪॥੨੬॥੩੭॥

ਰਾਮਕਲੀ ਮਹਲਾ ੫ ॥
ਰਾਖਨਹਾਰ ਦਇਆਲ ॥ ਕੋਟਿ ਭਵ ਖੰਡੇ ਨਿਮਖ ਖਿਆਲ ॥
ਸਗਲ ਅਰਾਧਹਿ ਜੰਤ ॥ ਮਿਲੀਐ ਪ੍ਰਭ ਗੁਰ ਮਿਲਿ ਮੰਤ ॥੧॥
ਜੀਅਨ ਕੋ ਦਾਤਾ ਮੇਰਾ ਪ੍ਰਭੁ ॥
ਪੂਰਨ ਪਰਮੇਸੁਰ ਸੁਆਮੀ ਘਟਿ ਘਟਿ ਰਾਤਾ ਮੇਰਾ ਪ੍ਰਭੁ ॥੧॥ ਰਹਾਉ ॥
ਤਾ ਕੀ ਗਹੀ ਮਨ ਓਟ ॥ ਬੰਧਨ ਤੇ ਹੋਈ ਛੋਟ ॥
ਹਿਰਦੈ ਜਪਿ ਪਰਮਾਨੰਦ ॥ ਮਨ ਮਾਹਿ ਭਏ ਅਨੰਦ ॥੨॥
ਤਾਰਣ ਤਰਣ ਹਰਿ ਸਰਣ ॥ ਜੀਵਨ ਰੂਪ ਹਰਿ ਚਰਣ ॥
ਸੰਤਨ ਕੇ ਪ੍ਰਾਣ ਅਧਾਰ ॥ ਊਚੇ ਤੇ ਊਚ ਅਪਾਰ ॥੩॥
ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ ॥ ਕਰਿ ਕਿਰਪਾ ਜਿਸੁ ਆਪੇ ਦੀਜੈ ॥
ਸੂਖ ਸਹਜ ਆਨੰਦ ਹਰਿ ਨਾਉ ॥ ਨਾਨਕ ਜਪਿਆ ਗੁਰ ਮਿਲਿ ਨਾਉ ॥੪॥੨੭॥੩੮॥

ਰਾਮਕਲੀ ਮਹਲਾ ੫ ॥
ਸਗਲ ਸਿਆਨਪ ਛਾਡਿ ॥ ਕਰਿ ਸੇਵਾ ਸੇਵਕ ਸਾਜਿ ॥
ਅਪਨਾ ਆਪੁ ਸਗਲ ਮਿਟਾਇ ॥ ਮਨ ਚਿੰਦੇ ਸੇਈ ਫਲ ਪਾਇ ॥੧॥
ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥
ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ ਰਹਾਉ ॥
ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ ਸੋਇ ॥
ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥੨॥
ਗੁਰ ਕੀ ਹਰਿ ਟੇਕ ਟਿਕਾਇ ॥ ਅਵਰ ਆਸਾ ਸਭ ਲਾਹਿ ॥
ਹਰਿ ਕਾ ਨਾਮੁ ਮਾਗੁ ਨਿਧਾਨੁ ॥ ਤਾ ਦਰਗਹ ਪਾਵਹਿ ਮਾਨੁ ॥੩॥
ਗੁਰ ਕਾ ਬਚਨੁ ਜਪਿ ਮੰਤੁ ॥ ਏਹਾ ਭਗਤਿ ਸਾਰ ਤਤੁ ॥
ਸਤਿਗੁਰ ਭਏ ਦਇਆਲ ॥ ਨਾਨਕ ਦਾਸ ਨਿਹਾਲ ॥੪॥੨੮॥੩੯॥

ਰਾਮਕਲੀ ਮਹਲਾ ੫ ॥
ਹੋਵੈ ਸੋਈ ਭਲ ਮਾਨੁ ॥ ਆਪਨਾ ਤਜਿ ਅਭਿਮਾਨੁ ॥
ਦਿਨੁ ਰੈਨਿ ਸਦਾ ਗੁਨ ਗਾਉ ॥ ਪੂਰਨ ਏਹੀ ਸੁਆਉ ॥੧॥
ਆਨੰਦ ਕਰਿ ਸੰਤ ਹਰਿ ਜਪਿ ॥

ਪ੍ਰਭੂ! (ਅਸੀਂ) ਭੁਲੇ ਚੁਕੇ ਤੇਰੇ ਹੀ ਹਾਂ।੧।ਰਹਾਉ। (ਮੇਰੇ ਵਿਚ) ਨ ਰਿਧੀ ਹੈ, ਨ ਬੁੱਧੀ ਹੈ ਅਤੇ ਨ ਹੀ ਸਿੱਧੀ ਦਾ ਪ੍ਰਕਾਸ਼ ਹੈ। ਵਿਸ਼ੇ ਵਾਸਨਾਵਾਂ ਅਤੇ ਰੋਗਾਂ ਵਾਲੇ ਪਿੰਡ (ਅਰਥਾਤ ਸ਼ਰੀਰ) ਵਿਚ ਮੇਰਾ ਨਿਵਾਸ ਹੈ। ਹੇ ਮੇਰੇ ਸਿਰਜਨਹਾਰ ਪ੍ਰਭੂ! ਇਕ ਤੇਰੇ ਨਾਮ ਦੀ ਹੀ ਟੇਕ ਮੇਰੇ ਮਨ ਵਿਚ ਹੈ।੨। ਹੇ ਪ੍ਰਭੂ! (ਮੈਂ ਇਹ) ਸੁਣ ਸੁਣ ਕੇ ਜੀਉਂਦਾ ਹਾਂ ਕਿ ਤੇਰਾ ਨਾਮ ਪਾਪਾਂ ਨੂੰ ਖ਼ਤਮ ਕਰਨ ਵਾਲਾ ਹੈ, (ਇਸ ਨਾਲ ਮੇਰੇ) ਮਨ ਵਿਚ ਸਥਿਰਤਾ ਹੁੰਦੀ ਹੈ। ਤੂੰ ਅਣਗਿਣਤ ਜੀਵਾਂ ਦਾ ਦਾਤਾ ਹੈ। ਜਿਨ੍ਹਾਂ ਨੂੰ (ਤੂੰ) ਜਣਾਉਂਦਾ ਹੈਂ, ਉਹੀ ਤੈਨੂੰ ਜਾਣਦੇ ਹਨ।੩। ਜੋ (ਵੀ ਜੀਵ ਤੂੰ) ਉਤਪੰਨ ਕੀਤਾ ਹੈ, ਉਸ ਨੂੰ ਤੇਰੀ ਹੀ ਆਸ ਹੈ। ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਸਭ ਆਰਾਧਦੇ ਹਨ। ਦਾਸ ਨਾਨਕ ਤੇਰੇ ਤੋਂ ਕੁਰਬਾਨ ਜਾਂਦਾ ਹੈ। ਮੇਰਾ ਮਾਲਕ ਬੇਅੰਤ ਅਤੇ ਮਿਹਰਬਾਨ ਹੈ।੪।੨੬।੩੭।

**ਰਾਮਕਲੀ ਮਹਲਾ ੫**

ਦਿਆਲ (ਪ੍ਰਭੂ ਸਭ ਦੀ) ਰਖਿਆ ਕਰਨ ਵਾਲਾ ਹੈ। ਨਿਮਖ ਭਰ ਖ਼ਿਆਲ (ਵਿਚ ਲਿਆਉਣ ਨਾਲ ਉਹ) ਕਰੋੜਾਂ ਜਨਮਾਂ ਦੇ ਗੇੜ (*ਭਵ*) ਖ਼ਤਮ ਕਰ ਦਿੰਦਾ ਹੈ। ਸਾਰੇ (ਜੀਵ-)ਜੰਤ (ਉਸ ਨੂੰ) ਆਰਾਧਦੇ ਹਨ। ਗੁਰੂ ਨੂੰ ਮਿਲ ਕੇ (ਉਸ ਦੇ) ਉਪਦੇਸ਼ (*ਮੰਤ*) ਦੁਆਰਾ ਪ੍ਰਭੂ ਨੂੰ ਮਿਲਣਾ ਚਾਹੀਦਾ ਹੈ।੧। ਮੇਰਾ ਪ੍ਰਭੂ (ਸਭ) ਜੀਵਾਂ ਦਾ ਦਾਤਾ ਹੈ। ਮੇਰਾ ਪ੍ਰਭੂ ਪਰਮੇਸ਼ਵਰ (ਸਭ ਵਿਚ) ਪੂਰਣ ਹੋ ਰਿਹਾ ਮਾਲਕ ਹੈ ਅਤੇ (ਹਰ ਇਕ) ਹਿਰਦੇ ਵਿਚ ਸਮਾ ਰਿਹਾ ਹੈ।੧।ਰਹਾਉ। (ਜਿਸ ਨੇ) ਉਸ ਦੀ ਓਟ ਮਨ ਵਿਚ ਧਾਰਣ ਕੀਤੀ ਹੈ, (ਉਸ ਦੀ) ਬੰਧਨਾਂ ਤੋਂ ਮੁਕਤੀ ਹੋ ਗਈ ਹੈ। ਹਿਰਦੇ ਵਿਚ ਪਰਮਾਨੰਦ (ਪ੍ਰਭੂ) ਨੂੰ ਜਪਣ ਨਾਲ ਮਨ ਵਿਚ ਆਨੰਦ ਵਰਤ ਜਾਂਦਾ ਹੈ।੨। ਹਰਿ ਦੀ ਸ਼ਰਣ (ਭਵ-ਸਾਗਰ ਤੋਂ) ਤਾਰਨ ਦੀ ਬੇੜੀ ਹੈ। ਹਰਿ ਦੇ ਚਰਣ ਜੀਵਨ ਰੂਪ ਹਨ (ਅਰਥਾਤ ਜੀਵਨ ਪ੍ਰਦਾਨ ਕਰਨ ਵਾਲੇ ਹਨ)। (ਪ੍ਰਭੂ) ਸੰਤਾਂ ਦੇ ਪ੍ਰਾਣਾਂ ਦਾ ਆਧਾਰ ਹੈ। (ਉਹ) ਉੱਚੇ ਤੋਂ ਉੱਚਾ ਅਤੇ ਅਪਾਰ ਹੈ।੩। ਉਹ ਮਤਿ/ਬੁੱਧੀ ਉੱਤਮ ਹੈ, ਜਿਸ ਕਰਕੇ ਹਰਿ ਦਾ ਸਿਮਰਨ ਕੀਤਾ ਜਾ ਸਕੇ। (ਪ੍ਰਭੂ) ਕ੍ਰਿਪਾ ਕਰਕੇ ਆਪ ਹੀ (ਅਜਿਹੀ ਬੁੱਧੀ) ਬਖ਼ਸ਼ਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਨੇ) ਗੁਰੂ ਨੂੰ ਮਿਲ ਕੇ ਹਰਿ ਦਾ ਨਾਮ ਜਪਿਆ ਹੈ, (ਉਸ ਨੂੰ) ਸਹਿਜ ਸੁਖ ਅਤੇ ਆਨੰਦ (ਮਿਲਿਆ ਹੈ)।੪।੨੭।੩੮।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ!) ਸਾਰੀਆਂ ਸਿਆਣਪਾਂ ਛਡ ਦੇ। (ਆਪਣੇ ਆਪ ਨੂੰ) ਸੇਵਕ ਬਣਾ ਕੇ (ਗੁਰੂ ਦੀ) ਸੇਵਾ ਕਰ। ਸਾਰਾ ਆਪਾ-ਭਾਵ ਮਿਟਾ ਦੇ, (ਫਿਰ) ਮਨ ਵਿਚ ਚਿਤਵੇ ਹੋਏ ਉਹੀ ਫਲ ਪ੍ਰਾਪਤ ਕਰ ਲੈ।੧। ਆਪਣੇ ਗੁਰੂ ਨਾਲ ਮਿਲ ਕੇ (ਨਾਮ-ਸਿਮਰਨ ਲਈ) ਸਾਵਧਾਨ ਹੋ ਜਾ। (ਇਸ ਨਾਲ ਤੇਰੀ) ਆਸਾ ਅਤੇ ਇੱਛਾ ਪੂਰਣ ਹੋ ਜਾਣ ਗਈਆਂ, ਗੁਰੂ ਤੋਂ ਸਾਰੇ ਖ਼ਜ਼ਾਨੇ ਪ੍ਰਾਪਤ ਕਰ ਲਵੇਂਗਾ।੧।ਰਹਾਉ। ਸਤਿਗੁਰੂ ਨੂੰ ਕੋਈ ਹੋਰ ਨ ਸਮਝ, ਉਹ ਖ਼ੁਦ ਨਿਰੰਜਨ (ਪ੍ਰਭੂ) ਰੂਪ ਹੈ। (ਉਸ ਨੂੰ ਨਿਰਾ) ਮਨੁੱਖ ਦਾ ਰੂਪ ਨ ਜਾਣ, (ਉਸ ਤੋਂ) ਨਿਮਾਣਿਆਂ ਨੂੰ ਮਾਣ ਮਿਲਦਾ ਹੈ।੨। ਗੁਰੂ-ਹਰਿ ਦੀ ਹੀ (ਮਨ ਵਿਚ) ਟੇਕ ਟਿਕਾ, ਹੋਰ ਸਾਰੀਆਂ ਆਸਾਂ ਪਰੇ ਕਰ ਦੇ। ਹਰਿ ਦੇ ਨਾਮ ਦਾ ਖ਼ਜ਼ਾਨਾ ਮੰਗ, ਤਾਂ (ਈਸ਼ਵਰੀ) ਦਰਗਾਹ ਵਿਚ ਮਾਣ ਪ੍ਰਾਪਤ ਕਰੇਂਗਾ।੩। ਭਗਤੀ ਦਾ ਇਹੀ ਸਾਰ-ਤੱਤ੍ਵ ਹੈ ਕਿ ਗੁਰੂ ਦਾ ਬਚਨ ਰੂਪ ਮੰਤ੍ਰ ਜਪਦਾ ਰਹਿ। ਨਾਨਕ (ਦਾ ਕਥਨ ਹੈ ਕਿ ਜਿਸ ਸੇਵਕ ਉਪਰ) ਸਤਿਗੁਰੂ ਦਿਆਲ ਹੁੰਦਾ ਹੈ, (ਉਹ) ਦਾਸ ਨਿਹਾਲ ਹੋ ਜਾਂਦਾ ਹੈ।੪।੨੮।੩੯।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ! ਪ੍ਰਭੂ ਦੁਆਰਾ ਜੋ ਕੁਝ) ਹੁੰਦਾ ਹੈ, ਉਸ ਨੂੰ ਭਲਾ ਕਰਕੇ ਮੰਨ। ਆਪਣੇ (ਅੰਦਰ ਦਾ) ਹੰਕਾਰ ਤਿਆਗ ਦੇ। ਦਿਨ ਰਾਤ ਸਦਾ (ਪ੍ਰਭੂ ਦੇ) ਗੁਣ ਗਾਉਂਦਾ ਰਹਿ, (ਜੀਵਨ ਦਾ ਇਹੀ) ਪੂਰਾ ਮਨੋਰਥ ਹੈ।੧। ਸੰਤ-ਹਰਿ ਦਾ ਜਪ ਕਰ ਅਤੇ ਆਨੰਦ ਮਾਣ। ਬਹੁਤੀਆਂ ਚਾਲਾਕੀਆਂ

ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥੧॥ ਰਹਾਉ ॥
ਏਕ ਕੀ ਕਰਿ ਆਸ ਭੀਤਰਿ ॥ ਨਿਰਮਲ ਜਪਿ ਨਾਮੁ ਹਰਿ ਹਰਿ ॥
ਗੁਰ ਕੇ ਚਰਨ ਨਮਸਕਾਰਿ ॥ ਭਵਜਲੁ ਉਤਰਹਿ ਪਾਰਿ ॥੨॥
ਦੇਵਨਹਾਰ ਦਾਤਾਰ ॥ ਅੰਤੁ ਨ ਪਾਰਾਵਾਰ ॥
ਜਾ ਕੈ ਘਰਿ ਸਰਬ ਨਿਧਾਨ ॥ ਰਾਖਨਹਾਰ ਨਿਦਾਨ ॥੩॥
ਨਾਨਕ ਪਾਇਆ ਏਹੁ ਨਿਧਾਨ ॥ ਹਰੇ ਹਰਿ ਨਿਰਮਲ ਨਾਮ ॥
ਜੋ ਜਪੈ ਤਿਸ ਕੀ ਗਤਿ ਹੋਇ ॥ ਨਾਨਕ ਕਰਮਿ ਪਰਾਪਤਿ ਹੋਇ ॥੪॥੨੯॥੪੦॥

ਰਾਮਕਲੀ ਮਹਲਾ ੫ ॥
ਦੁਲਭ ਦੇਹ ਸਵਾਰਿ ॥ ਜਾਹਿ ਨ ਦਰਗਹ ਹਾਰਿ ॥
ਹਲਤਿ ਪਲਤਿ ਤੁਧੁ ਹੋਇ ਵਡਿਆਈ ॥ ਅੰਤ ਕੀ ਬੇਲਾ ਲਏ ਛਡਾਈ ॥੧॥
ਰਾਮ ਕੇ ਗੁਨ ਗਾਉ ॥
ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥੧॥ ਰਹਾਉ ॥
ਊਠਤ ਬੈਠਤ ਹਰਿ ਜਾਪੁ ॥ ਬਿਨਸੈ ਸਗਲ ਸੰਤਾਪੁ ॥
ਬੈਰੀ ਸਭਿ ਹੋਵਹਿ ਮੀਤ ॥ ਨਿਰਮਲੁ ਤੇਰਾ ਹੋਵੈ ਚੀਤ ॥੨॥
ਸਭ ਤੇ ਊਤਮ ਇਹੁ ਕਰਮੁ ॥ ਸਗਲ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥ ਜਨਮ ਜਨਮ ਕਾ ਉਤਰੈ ਭਾਰੁ ॥੩॥
ਪੂਰਨ ਤੇਰੀ ਹੋਵੈ ਆਸ ॥ ਜਮ ਕੀ ਕਟੀਐ ਤੇਰੀ ਫਾਸ ॥
ਗੁਰ ਕਾ ਉਪਦੇਸੁ ਸੁਨੀਜੈ ॥ ਨਾਨਕ ਸੁਖਿ ਸਹਜਿ ਸਮੀਜੈ ॥੪॥੩੦॥੪੧॥

ਰਾਮਕਲੀ ਮਹਲਾ ੫ ॥
ਜਿਸ ਕੀ ਤਿਸ ਕੀ ਕਰਿ ਮਾਨੁ ॥ ਆਪਨ ਲਾਹਿ ਗੁਮਾਨੁ ॥
ਜਿਸ ਕਾ ਤੂ ਤਿਸ ਕਾ ਸਭੁ ਕੋਇ ॥ ਤਿਸਹਿ ਅਰਾਧਿ ਸਦਾ ਸੁਖੁ ਹੋਇ ॥੧॥
ਕਾਹੇ ਭ੍ਰਮਿ ਭ੍ਰਮਹਿ ਬਿਗਾਨੇ ॥
ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ ॥੧॥ ਰਹਾਉ॥
ਜੋ ਜੋ ਕਰੈ ਸੋਈ ਮਾਨਿ ਲੇਹੁ ॥ ਬਿਨੁ ਮਾਨੇ ਰਲਿ ਹੋਵਹਿ ਖੇਹ ॥
ਤਿਸ ਕਾ ਭਾਣਾ ਲਾਗੈ ਮੀਠਾ ॥ ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ ॥੨॥
ਵੇਪਰਵਾਹੁ ਅਗੋਚਰੁ ਆਪਿ ॥ ਆਠ ਪਹਰ ਮਨ ਤਾ ਕਉ ਜਾਪਿ ॥
ਜਿਸੁ ਚਿਤਿ ਆਏ ਬਿਨਸਹਿ ਦੁਖਾ ॥ ਹਲਤਿ ਪਲਤਿ ਤੇਰਾ ਊਜਲ ਮੁਖਾ ॥੩॥
ਕਉਨ ਕਉਨ ਉਧਰੇ ਗੁਨ ਗਾਇ ॥ ਗਨਣੁ ਨ ਜਾਈ ਕੀਮ ਨ ਪਾਇ ॥
ਬੂਡਤ ਲੋਹ ਸਾਧਸੰਗਿ ਤਰੈ ॥ ਨਾਨਕ ਜਿਸਹਿ ਪਰਾਪਤਿ ਕਰੈ ॥੪॥੩੧॥੪੨॥

ਅਤੇ ਸਿਆਣਪਾਂ ਛਡ ਕੇ ਗੁਰੂ ਦਾ ਨਿਰਮਲ ਮੰਤ੍ਰ ਜਪ।੧ ਰਹਾਉ। (ਮਨ) ਅੰਦਰ ਇਕ (ਪ੍ਰਭੂ) ਦੀ ਹੀ ਆਸ ਕਰ। ਹਰਿ ਹਰਿ ਦਾ ਨਿਰਮਲ ਨਾਮ ਜਪਦਾ ਰਹਿ। ਗੁਰੂ ਦੇ ਚਰਣਾਂ ਨੂੰ ਨਮਸਕਾਰ ਕਰ, (ਇਸ ਤਰ੍ਹਾਂ) ਭਵ-ਸਾਗਰ ਤੋਂ ਪਾਰ ਲੰਘ ਜਾ।੨। (ਸਭ ਕੁਝ) ਦੇਣ ਵਾਲਾ ਦਾਤਾਰ (ਪ੍ਰਭੂ) ਹੈ, (ਉਸ ਦਾ) ਅੰਤ ਅਤੇ ਉਰਾਰ-ਪਾਰ ਨਹੀਂ ਹੈ। ਜਿਸ ਦੇ ਘਰ ਵਿਚ ਸਾਰੇ ਖ਼ਜ਼ਾਨੇ ਹਨ, (ਉਹੀ) ਅੰਤ ਨੂੰ (*ਨਿਦਾਨ*) ਰਖਿਆ ਕਰਨ ਵਾਲਾ ਹੈ।੩। ਨਾਨਕ (ਦਾ ਕਥਨ ਹੈ ਕਿ ਉਸ ਨੇ) ਹਰਿ ਹਰਿ ਦੇ ਨਿਰਮਲ ਨਾਮ ਦਾ ਇਹ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੈ। ਜੋ (ਇਸ ਨਾਮ ਨੂੰ) ਜਪਦਾ ਹੈ, ਉਸ ਦੀ ਗਤਿ ਹੋ ਜਾਂਦੀ ਹੈ। ਹੇ ਨਾਨਕ! ਭਾਗਾਂ ਨਾਲ ਹੀ (ਨਾਮ) ਪ੍ਰਾਪਤ ਹੁੰਦਾ ਹੈ।੪।੨੯।੪੦।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ! ਨਾਮ ਜਪ ਕੇ) ਔਖ ਨਾਲ ਪ੍ਰਾਪਤ ਹੋਣ ਵਾਲੀ (ਮਨੁੱਖੀ) ਦੇਹ ਨੂੰ ਸਵਾਰ ਲੈ, (ਜਿਸ ਕਰਕੇ ਤੂੰ ਈਸ਼ਵਰੀ) ਦਰਗਾਹ ਵਿਚ (ਜੀਵਨ ਰੂਪ ਖੇਡ) ਹਾਰ ਕੇ ਨ ਜਾ ਸਕੇਂ। ਤੇਰੀ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਮਹਿਮਾ ਹੋਏਗੀ, ਅੰਤ ਵੇਲੇ ਵੀ (ਨਾਮ ਤੈਨੂੰ ਜਮ ਤੋਂ) ਛੁੜਾ ਲਏਗਾ।੧। ਰਾਮ (ਦੇ ਨਾਮ) ਦੇ ਗੁਣਾਂ ਨੂੰ ਗਾ। ਅਸਚਰਜ ਪੁਰਖ (ਪ੍ਰਭੂ) ਨੂੰ ਧਿਆਉਣ ਨਾਲ (ਤੇਰੇ) ਲੋਕ ਪਰਲੋਕ ਦੋਵੇਂ ਸੁਖਦਾਇਕ ਹੋ ਜਾਣਗੇ।੧ ਰਹਾਉ। ਉਠਦਿਆਂ ਬੈਠਦਿਆਂ ਹਰਿ (ਦਾ ਨਾਮ) ਜਪ, (ਇਸ ਕਰਕੇ) ਸਾਰਾ ਦੁਖ ਨਸ਼ਟ ਹੋ ਜਾਏਗਾ। ਸਾਰੇ ਵੈਰੀ ਮਿਤਰ ਹੋ ਜਾਣਗੇ। ਤੇਰਾ ਚਿਤ ਨਿਰਮਲ ਹੋ ਜਾਵੇਗਾ।੨। (ਨਾਮ ਜਪਣ ਦਾ) ਇਹ ਕਰਮ ਸਾਰਿਆਂ ਤੋਂ ਸ੍ਰੇਸ਼ਠ ਹੈ, ਸਾਰਿਆਂ ਧਰਮਾਂ ਵਿਚੋਂ (ਇਹ) ਉਤਮ ਧਰਮ ਹੈ। ਹਰਿ (ਦੇ ਨਾਮ ਨੂੰ) ਸਿਮਰਨ ਨਾਲ ਤੇਰਾ ਉੱਧਾਰ ਹੋ ਜਾਏਗਾ। ਜਨਮ- ਜਨਮਾਂਤਰਾਂ (ਦੇ ਪਾਪਾਂ ਦਾ) ਭਾਰ ਉਤਰ ਜਾਏਗਾ।੩। ਤੇਰੀ ਆਸ ਪੂਰੀ ਹੋ ਜਾਵੇਗੀ, ਤੇਰੀ ਜਮ ਦੀ ਫਾਹੀ ਵੀ ਕਟੀ ਜਾਏਗੀ। ਨਾਨਕ (ਦਾ ਕਥਨ ਹੈ ਕਿ ਤੈਨੂੰ) ਗੁਰੂ ਦਾ ਉਪਦੇਸ਼ ਸੁਣਨਾ ਚਾਹੀਦਾ ਹੈ, (ਇਸ ਨਾਲ) ਸਹਿਜ ਸੁਖ ਵਿਚ ਸਮਾ ਜਾਈਦਾ ਹੈ।੪।੩੦।੪੧।

**ਰਾਮਕਲੀ ਮਹਲਾ ੫**

(ਹੇ ਮਨੁੱਖ!) ਜਿਸ ਦੀ (ਦਿੱਤੀ ਹੋਈ ਇਹ ਦੇਹ ਹੈ), ਉਸ ਦੀ ਹੀ ਕਰਕੇ ਮੰਨ ਅਤੇ ਆਪਣਾ ਘਮੰਡ ਖ਼ਤਮ ਕਰ ਦੇ। ਜਿਸ ਦਾ ਤੂੰ (ਸਿਰਜਿਆ ਹੋਇਆ ਹੈਂ) ਉਸ ਦਾ ਸਭ ਕੋਈ ਹੈ। ਉਸ (ਪ੍ਰਭੂ) ਦੀ ਆਰਾਧਨਾ ਕਰ, (ਇਸ ਨਾਲ ਤੈਨੂੰ) ਸਦਾ (ਆਤਮਿਕ) ਸੁਖ ਪ੍ਰਾਪਤ ਹੋਵੇਗਾ।੧। ਹੇ (ਪ੍ਰਭੂ ਤੋਂ) ਬੇਮੁਖ (ਵਿਅਕਤੀ)! (ਤੂੰ) ਕਿਸ ਲਈ ਭਰਮਾਂ ਵਿਚ ਭਟਕ ਰਿਹਾ ਹੈਂ? (ਪ੍ਰਭੂ ਦੇ) ਨਾਮ ਤੋਂ ਬਿਨਾ (ਹੋਰ) ਕੁਝ ਵੀ ਕੰਮ ਨਹੀਂ ਆਉਂਦਾ, 'ਮੇਰਾ ਮੇਰਾ' ਕਰਦੇ ਹੋਏ ਬਹੁਤ (ਲੋਕ) ਪਛਤਾਉਂਦੇ ਹੋਏ (ਇਸ ਸੰਸਾਰ ਤੋਂ ਗਏ ਹਨ)।੧ ਰਹਾਉ। (ਪ੍ਰਭੂ) ਜੋ ਜੋ ਕਰਦਾ ਹੈ, ਉਸ ਨੂੰ ਮੰਨ ਲੈ। ਬਿਨਾ ਮੰਨੇ ਮਿੱਟੀ ਵਿਚ ਰਲ ਕੇ ਮਿੱਟੀ ਹੋ ਜਾਈਦਾ ਹੈ। (ਜਿਸ ਸਾਧਕ ਨੂੰ) ਪ੍ਰਭੂ ਦਾ ਭਾਣਾ ਮਿਠਾ ਲਗਦਾ ਹੈ, ਗੁਰੂ ਦੀ ਕ੍ਰਿਪਾ ਨਾਲ (ਉਸ) ਵਿਰਲੇ (ਵਿਅਕਤੀ ਦੇ) ਮਨ ਵਿਚ (ਪ੍ਰਭੂ) ਆ ਵਸਦਾ (*ਵੂਠਾ*) ਹੈ।੨। ਹੇ ਮਨ! (ਪ੍ਰਭੂ) ਆਪ ਬੇਪਰਵਾਹ ਅਤੇ ਇੰਦ੍ਰੀਆਂ ਦੀ ਪਕੜ ਤੋਂ ਪਰੇ (*ਅਗੋਚਰੁ*) ਹੈ, ਅੱਠੇ ਪਹਿਰ ਉਸ ਦਾ ਜਾਪ ਕਰ। ਜਿਸ (ਪ੍ਰਭੂ) ਦੇ ਚਿਤ ਵਿਚ ਆਉਣ ਨਾਲ ਦੁਖ ਨਸ਼ਟ ਹੋ ਜਾਂਦੇ ਹਨ (ਤੂੰ ਉਸ ਨੂੰ ਚੇਤੇ ਕਰ), ਲੋਕ ਪਰਲੋਕ ਵਿਚ ਤੇਰਾ ਮੁਖ ਉਜਲਾ ਹੋ ਜਾਵੇਗਾ।੩। (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰਕੇ ਕਿਹੜੇ ਕਿਹੜੇ (ਜੀਵ) ਉਧਰੇ ਹਨ, (ਉਨ੍ਹਾਂ ਦੀ) ਗਣਨਾ ਨਹੀਂ ਕੀਤੀ ਜਾ ਸਕਦੀ ਹੈ ਅਤੇ ਨ ਹੀ (ਪ੍ਰਭੂ ਦੇ ਗੁਣਾਂ ਦੀ) ਕੀਮਤ ਪਾਈ ਜਾ ਸਕਦੀ ਹੈ। ਲੋਹੇ ਵਾਂਗ ਡੁਬਦਾ ਹੋਇਆ (ਪਾਪੀ ਵਿਅਕਤੀ ਵੀ) ਸਾਧ-ਸੰਗ ਨਾਲ (ਭਵ-ਸਾਗਰ ਤੋਂ) ਤਰ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਸਾਧ-ਸੰਗ ਉਸ ਨੂੰ ਮਿਲਦਾ ਹੈ) ਜਿਸ ਨੂੰ (ਪ੍ਰਭੂ) ਪ੍ਰਾਪਤ ਕਰਾ ਦਿੰਦਾ ਹੈ।੪।੩੧।੪੨।

ਰਾਮਕਲੀ ਮਹਲਾ ੫ ॥
ਮਨ ਮਾਹਿ ਜਾਪਿ ਭਗਵੰਤੁ ॥ ਗੁਰਿ ਪੂਰੈ ਇਹੁ ਦੀਨੋ ਮੰਤੁ ॥
ਮਿਟੇ ਸਗਲ ਭੈ ਤ੍ਰਾਸ ॥ ਪੂਰਨ ਹੋਈ ਆਸ ॥੧॥
ਸਫਲ ਸੇਵਾ ਗੁਰਦੇਵਾ ॥
ਕੀਮਤਿ ਕਿਛੁ ਕਹਣੁ ਨ ਜਾਈ ਸਾਚੇ ਸਚੁ ਅਲਖ ਅਭੇਵਾ ॥੧॥ ਰਹਾਉ ॥
ਕਰਨ ਕਰਾਵਨ ਆਪਿ ॥ ਤਿਸ ਕਉ ਸਦਾ ਮਨ ਜਾਪਿ ॥
ਤਿਸ ਕੀ ਸੇਵਾ ਕਰਿ ਨੀਤ ॥ ਸਚੁ ਸਹਜੁ ਸੁਖੁ ਪਾਵਹਿ ਮੀਤ ॥੨॥
ਸਾਹਿਬੁ ਮੇਰਾ ਅਤਿ ਭਾਰਾ ॥ ਖਿਨ ਮਹਿ ਥਾਪਿ ਉਥਾਪਨਹਾਰਾ ॥
ਤਿਸੁ ਬਿਨੁ ਅਵਰੁ ਨ ਕੋਈ ॥ ਜਨ ਕਾ ਰਾਖਾ ਸੋਈ ॥੩॥
ਕਰਿ ਕਿਰਪਾ ਅਰਦਾਸਿ ਸੁਣੀਜੈ ॥ ਅਪਣੇ ਸੇਵਕ ਕਉ ਦਰਸਨੁ ਦੀਜੈ ॥
ਨਾਨਕ ਜਾਪੀ ਜਪੁ ਜਾਪੁ ॥ ਸਭ ਤੇ ਊਚ ਜਾ ਕਾ ਪਰਤਾਪੁ ॥੪॥੩੨॥੪੩॥

ਰਾਮਕਲੀ ਮਹਲਾ ੫ ॥
ਬਿਰਥਾ ਭਰਵਾਸਾ ਲੋਕ ॥ ਠਾਕੁਰ ਪ੍ਰਭ ਤੇਰੀ ਟੇਕ ॥
ਅਵਰ ਛੂਟੀ ਸਭ ਆਸ ॥ ਅਚਿੰਤ ਠਾਕੁਰ ਭੇਟੇ ਗੁਣਤਾਸ ॥੧॥
ਏਕੋ ਨਾਮੁ ਧਿਆਇ ਮਨ ਮੇਰੇ ॥
ਕਾਰਜੁ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥੧॥ ਰਹਾਉ ॥
ਤੁਮ ਹੀ ਕਾਰਨ ਕਰਨ ॥ ਚਰਨ ਕਮਲ ਹਰਿ ਸਰਨ ॥
ਮਨਿ ਤਨਿ ਹਰਿ ਓਹੀ ਧਿਆਇਆ ॥ ਆਨੰਦ ਹਰਿ ਰੂਪ ਦਿਖਾਇਆ ॥੨॥
ਤਿਸ ਹੀ ਕੀ ਓਟ ਸਦੀਵ ॥ ਜਾ ਕੇ ਕੀਨੇ ਹੈ ਜੀਵ ॥
ਸਿਮਰਤ ਹਰਿ ਕਰਤ ਨਿਧਾਨ ॥ ਰਾਖਨਹਾਰ ਨਿਦਾਨ ॥੩॥
ਸਰਬ ਕੀ ਰੇਣ ਹੋਵੀਜੈ ॥ ਆਪੁ ਮਿਟਾਇ ਮਿਲੀਜੈ ॥
ਅਨਦਿਨੁ ਧਿਆਈਐ ਨਾਮੁ ॥ ਸਫਲ ਨਾਨਕ ਇਹੁ ਕਾਮੁ ॥੪॥੩੩॥੪੪॥

ਰਾਮਕਲੀ ਮਹਲਾ ੫ ॥
ਕਾਰਨ ਕਰਨ ਕਰੀਮ ॥ ਸਰਬ ਪ੍ਰਤਿਪਾਲ ਰਹੀਮ ॥
ਅਲਹ ਅਲਖ ਅਪਾਰ ॥ ਖੁਦਿ ਖੁਦਾਇ ਵਡ ਬੇਸੁਮਾਰ ॥੧॥
ਓੁੰ ਨਮੋ ਭਗਵੰਤ ਗੁਸਾਈ ॥ ਖਾਲਕੁ ਰਵਿ ਰਹਿਆ ਸਰਬ ਠਾਈ ॥੧॥ ਰਹਾਉ ॥
ਜਗੰਨਾਥ ਜਗਜੀਵਨ ਮਾਧੋ ॥ ਭਉ ਭੰਜਨ ਰਿਦ ਮਾਹਿ ਅਰਾਧੋ ॥
ਰਿਖੀਕੇਸ ਗੋਪਾਲ ਗੋੁਵਿੰਦ ॥ ਪੂਰਨ ਸਰਬਤ੍ਰ ਮੁਕੰਦ ॥੨॥
ਮਿਹਰਵਾਨ ਮਉਲਾ ਤੂਹੀ ਏਕ ॥ ਪੀਰ ਪੈਕਾਂਬਰ ਸੇਖ ॥
ਦਿਲਾ ਕਾ ਮਾਲਕੁ ਕਰੇ ਹਾਕੁ ॥ ਕੁਰਾਨ ਕਤੇਬ ਤੇ ਪਾਕੁ ॥੩॥
ਨਾਰਾਇਣ ਨਰਹਰ ਦਇਆਲ ॥ ਰਮਤ ਰਾਮ ਘਟ ਘਟ ਆਧਾਰ ॥
ਬਾਸੁਦੇਵ ਬਸਤ ਸਭ ਠਾਇ ॥ ਲੀਲਾ ਕਿਛੁ ਲਖੀ ਨ ਜਾਇ ॥੪॥

**ਰਾਮਕਲੀ ਮਹਲਾ ੫**

(ਹੇ ਜਿਗਿਆਸੂ ! ਤੂੰ) ਮਨ ਵਿਚ ਪ੍ਰਭੂ (ਦੇ ਨਾਮ) ਨੂੰ ਜਪ, ਪੂਰੇ ਗੁਰੂ ਨੇ ਇਹ ਮੰਤ੍ਰ ਦਿੱਤਾ ਹੈ। (ਇਸ ਨਾਲ) ਸਾਰੇ ਭੈ ਅਤੇ ਸਹਿਮ ਮਿਟ ਜਾਂਦੇ ਹਨ ਅਤੇ ਆਸ ਪੂਰੀ ਹੋ ਜਾਂਦੀ ਹੈ।੧। ਗੁਰੂਦੇਵ ਦੀ ਸੇਵਾ ਫਲ-ਦਾਇਕ ਹੈ। (ਪ੍ਰਭੂ) ਸੱਚਾ, ਅਲੱਖ ਅਤੇ ਅਭੇਦ ਹੈ। (ਉਸ) ਸੱਚੇ ਦੀ ਕੁਝ ਵੀ ਕੀਮਤ ਕਹੀ ਨਹੀਂ ਜਾ ਸਕਦੀ।੧।ਰਹਾਉ। (ਪ੍ਰਭੂ) ਆਪ ਹੀ (ਸਭ ਕੁਝ) ਕਰਨ ਕਰਾਉਣ ਵਾਲਾ ਹੈ, ਉਸ ਨੂੰ ਸਦਾ ਮਨ ਵਿਚ ਜਪ। ਹੇ ਮਿਤਰ! ਉਸ ਦੀ ਨਿਤ ਸੇਵਾ ਕਰ, ਸਚਮੁਚ ਸਹਿਜ ਸੁਖ ਪ੍ਰਾਪਤ ਕਰੇਂਗਾ।੨। ਮੇਰਾ ਮਾਲਕ ਬਹੁਤ ਮਹਾਨ ਹੈ। (ਉਹ) ਛਿਣ ਭਰ ਵਿਚ ਸਥਾਪਿਤ ਅਤੇ ਵਿਸਥਾਪਿਤ ਕਰਨ ਵਾਲਾ ਹੈ। ਉਸ ਤੋਂ ਬਿਨਾ ਹੋਰ ਕੋਈ (ਸੁਆਮੀ) ਨਹੀਂ ਹੈ। (ਆਪਣੇ) ਸੇਵਕ ਦਾ ਉਹੀ ਰਾਖਾ ਹੈ।੩। (ਹੇ ਪਰਮਾਤਮਾ!) ਮਿਹਰ ਕਰਕੇ ਬੇਨਤੀ ਸੁਣੋ ਅਤੇ ਆਪਣੇ ਸੇਵਕ ਨੂੰ ਦਰਸ਼ਨ ਦਿਓ। ਨਾਨਕ (ਉਸ ਪ੍ਰਭੂ ਦਾ) ਜਾਪ ਜਪਦਾ ਰਹਿੰਦਾ ਹੈ (ਜਿਸ ਦਾ) ਪ੍ਰਤਾਪ ਸਭ ਤੋਂ ਉੱਚਾ ਹੈ।੪।੩੨।੪੩।

**ਰਾਮਕਲੀ ਮਹਲਾ ੫**

ਲੋਕਾਂ ਦਾ (ਸਹਾਇਤਾ ਲਈ) ਭਰੋਸਾ ਕਰਨਾ ਵਿਅਰਥ ਹੈ। ਹੇ ਸੁਆਮੀ ਪ੍ਰਭੂ ! (ਮੈਨੂੰ) ਤੇਰਾ ਹੀ ਆਸਰਾ ਹੈ। ਜੋ (ਵਿਅਕਤੀ) ਅਚਿੰਤ, ਗੁਣਾਂ ਦੇ ਖ਼ਜ਼ਾਨੇ ਸੁਆਮੀ (ਪ੍ਰਭੂ) ਨੂੰ ਮਿਲ ਪੈਂਦਾ ਹੈ, ਉਸ ਦੀਆਂ ਹੋਰ ਸਾਰੀਆਂ ਆਸਾਂ ਖ਼ਤਮ ਹੋ ਜਾਂਦੀਆਂ ਹਨ।੧। ਹੇ ਮੇਰੇ ਮਨ! ਇਕ (ਪ੍ਰਭੂ ਦੇ) ਨਾਮ ਦਾ ਸਿਮਰਨ ਕਰ। ਹੇ ਮੇਰੇ ਮਨ! ਹਰਿ ਹਰਿ ਦੇ ਗੁਣ ਗਾਉਣ ਨਾਲ ਤੇਰਾ ਕਾਰਜ ਪੂਰਾ ਹੋ ਜਾਏਗਾ।੧।ਰਹਾਉ। (ਹੇ ਪਰਮਾਤਮਾ!) ਤੂੰ ਹੀ ਸ੍ਰਿਸ਼ਟੀ (*ਕਾਰਨ*) ਦਾ ਕਰਤਾ ਹੈਂ। (ਮੈਂ) ਹਰਿ ਦੇ ਚਰਣ -ਕਮਲਾਂ ਦੀ ਸ਼ਰਣ ਲਈ ਹੈ। (ਜਿਸ ਵਿਅਕਤੀ ਨੇ) ਮਨ ਅਤੇ ਤਨ ਕਰਕੇ ਉਹੀ ਹਰਿ ਧਿਆਇਆ ਹੈ, (ਉਸ ਨੂੰ) ਹਰਿ ਨੇ (ਆਪਣਾ) ਆਨੰਦ ਰੂਪ ਵਿਖਾ ਦਿੱਤਾ ਹੈ।੨। (ਹੇ ਮਨ!) ਉਸ ਦੀ ਹੀ ਸਦਾ ਓਟ ਰਖ ਜਿਸ ਦੇ ਸਿਰਜੇ ਹੋਏ (ਸਾਰੇ) ਜੀਵ ਹਨ। ਹਰਿ (ਦਾ ਨਾਮ) ਸਿਮਰਦਿਆਂ ਖ਼ਜ਼ਾਨਿਆਂ ਦੀ ਪ੍ਰਾਪਤੀ ਹੋ ਜਾਂਦੀ ਹੈ, ਅੰਤ ਵੇਲੇ (*ਨਿਦਾਨ*) ਵੀ (ਉਹ ਹੀ) ਰਖਣ ਵਾਲਾ ਹੈ।੩। ਸਭ (ਦੇ ਚਰਣਾਂ) ਦੀ ਧੂੜ ਹੋਣਾ ਚਾਹੀਦਾ ਹੈ, ਆਪਾ-ਭਾਵ ਮਿਟਾ ਕੇ ਹੀ (ਪਰਮਾਤਮਾ ਨੂੰ) ਮਿਲਣਾ ਚਾਹੀਦਾ ਹੈ। ਹਰ ਰੋਜ਼ ਨਾਮ ਨੂੰ ਆਰਾਧਣਾ ਚਾਹੀਦਾ ਹੈ। ਹੇ ਨਾਨਕ! ਇਹ (ਸਿਮਰਨ ਵਾਲਾ) ਕੰਮ (ਅਵੱਸ਼) ਫਲ ਦਿੰਦਾ ਹੈ।੪।੩੩।੪੪।

**ਰਾਮਕਲੀ ਮਹਲਾ ੫**

(ਪ੍ਰਭੂ) ਕਰਨ ਕਰਾਉਣ ਵਾਲਾ ਅਤੇ ਬਖ਼ਸ਼ਿਸ਼ ਕਰਨ ਵਾਲਾ (*ਕਰੀਮ*) ਹੈ। ਸਭ ਨੂੰ ਪਾਲਣ ਵਾਲਾ ਅਤੇ ਰਹਿਮਤ ਕਰਨ ਵਾਲਾ (ਰਹੀਮ) ਹੈ। (ਉਹ) ਪ੍ਰਭੂ (*ਅਲਹ*) ਅਲੱਖ ਅਤੇ ਅਪਾਰ ਹੈ। (ਉਹ) ਖ਼ੁਦ ਖ਼ੁਦਾ ਹੈ (ਅਰਥਾਤ ਕਿਸੇ ਦਾ ਮੁਥਾਜ ਨਹੀਂ) ਅਤੇ ਵੱਡਾ ਤੇ ਸ਼ੁਮਾਰ ਤੋਂ ਬਾਹਰ ਹੈ।੧। ਰਖਿਅਕ ਪ੍ਰਭੂ ਨੂੰ ਨਮਸਕਾਰ ਹੈ। ਪ੍ਰਭੂ (*ਖਾਲਕੁ*) ਸਭ ਥਾਵਾਂ ਵਿਚ ਵਰਤ ਰਿਹਾ ਹੈ।੧।ਰਹਾਉ। (ਉਹ) ਪ੍ਰਭੂ (*ਮਾਧੋ*) ਜਗਤ ਦਾ ਸੁਆਮੀ ਅਤੇ ਜਗਤ ਨੂੰ ਜੀਵਨ (ਦੇਣ ਵਾਲਾ ਹੈ)। ਭੈ ਨੂੰ ਨਸ਼ਟ ਕਰਨ ਵਾਲੇ (ਪ੍ਰਭੂ) ਨੂੰ ਹਿਰਦੇ ਵਿਚ ਯਾਦ ਕਰੋ। (ਉਹ) ਇੰਦ੍ਰੀਆਂ ਦਾ ਸੁਆਮੀ (*ਰਿਖੀਕੇਸ਼*), ਗੋਪਾਲ, ਗੋਬਿੰਦ, ਸਰਬਤ੍ਰ ਵਿਆਪਕ ਹੋ ਰਿਹਾ ਮੁਕਤੀ-ਦਾਤਾ (*ਮੁਕੰਦ*) ਹੈ।੨। ਹੇ ਮਿਹਰਬਾਨ (ਪ੍ਰਭੂ!) ਤੂੰ ਹੀ ਇਕ ਮੁਕਤੀ-ਦਾਤਾ (*ਮਉਲਾ*) ਹੈਂ। ਪੀਰ, ਪੈਗ਼ੰਬਰ ਅਤੇ ਸ਼ੇਖ ਵੀ ਹੈਂ। ਸਭ ਦੇ ਦਿਲਾਂ ਦਾ ਮਾਲਕ ਹੈਂ (ਅਤੇ ਸਭ ਦੇ ਅੰਦਰੋਂ) ਆਵਾਜ਼ ਦਿੰਦਾ ਹੈਂ (ਅਰਥਾਤ ਬੋਲਦਾ ਹੈਂ)। (ਤੂੰ) ਕੁਰਾਨ (ਅਤੇ ਹੋਰ) ਕਤੇਬਾਂ (ਸਾਮੀ ਧਰਮ ਪੁਸਤਕਾਂ) ਤੋਂ ਵੀ ਪਵਿਤਰ ਹੈਂ।੩। (ਪ੍ਰਭੂ) ਨਾਰਾਇਣ, ਨਰਸਿੰਘ (*ਨਰਹਰ*) ਅਤੇ ਦਿਆਲ ਹੈ। (ਉਹ ਸਰਬਤ੍ਰ) ਰਮਣ ਕਰਨ ਵਾਲਾ ਅਤੇ ਹਰ ਇਕ ਸ਼ਰੀਰ ਦਾ ਆਧਾਰ ਹੈ। ਪ੍ਰਭੂ (*ਬਾਸੁਦੇਵ*) ਸਭ

ਮਿਹਰ ਦਇਆ ਕਰਿ ਕਰਨੈਹਾਰ ॥ ਭਗਤਿ ਬੰਦਗੀ ਦੇਹਿ ਸਿਰਜਣਹਾਰ ॥
ਕਹੁ ਨਾਨਕ ਗੁਰਿ ਖੋਏ ਭਰਮ ॥ ਏਕੋ ਅਲਹੁ ਪਾਰਬ੍ਰਹਮ ॥੫॥੩੪॥੪੫॥

ਰਾਮਕਲੀ ਮਹਲਾ ੫ ॥
ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ ਨਾਹੀ ਸੰਤਾਪ ॥
ਗੁਰ ਕੇ ਚਰਨ ਕਮਲ ਮਨਿ ਵਸੇ ॥ ਮਹਾ ਬਿਕਾਰ ਤਨ ਤੇ ਸਭਿ ਨਸੇ ॥੧॥
ਗੋਪਾਲ ਕੋ ਜਸੁ ਗਾਉ ਪ੍ਰਾਣੀ ॥
ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ ॥੧॥ ਰਹਾਉ ॥
ਤ੍ਰਿਸਨਾ ਭੂਖ ਸਭ ਨਾਸੀ ॥ ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥
ਰੈਨਿ ਦਿਨਸੁ ਪ੍ਰਭ ਸੇਵ ਕਮਾਨੀ ॥ ਹਰਿ ਮਿਲਣੈ ਕੀ ਏਹ ਨੀਸਾਨੀ ॥੨॥
ਮਿਟੇ ਜੰਜਾਲ ਹੋਏ ਪ੍ਰਭ ਦਇਆਲ ॥ ਗੁਰ ਕਾ ਦਰਸਨੁ ਦੇਖਿ ਨਿਹਾਲ ॥
ਪਰਾ ਪੂਰਬਲਾ ਕਰਮੁ ਬਣਿ ਆਇਆ ॥ ਹਰਿ ਕੇ ਗੁਣ ਨਿਤ ਰਸਨਾ ਗਾਇਆ ॥੩॥
ਹਰਿ ਕੇ ਸੰਤ ਸਦਾ ਪਰਵਾਣੁ ॥ ਸੰਤ ਜਨਾ ਮਸਤਕਿ ਨੀਸਾਣੁ ॥
ਦਾਸ ਕੀ ਰੇਣੁ ਪਾਏ ਜੇ ਕੋਇ ॥ ਨਾਨਕ ਤਿਸ ਕੀ ਪਰਮ ਗਤਿ ਹੋਇ ॥੪॥੩੫॥੪੬॥

ਰਾਮਕਲੀ ਮਹਲਾ ੫ ॥
ਦਰਸਨ ਕਉ ਜਾਈਐ ਕੁਰਬਾਨੁ ॥ ਚਰਨ ਕਮਲ ਹਿਰਦੈ ਧਰਿ ਧਿਆਨੁ ॥
ਧੂਰਿ ਸੰਤਨ ਕੀ ਮਸਤਕਿ ਲਾਇ ॥ ਜਨਮ ਜਨਮ ਕੀ ਦੁਰਮਤਿ ਮਲੁ ਜਾਇ ॥੧॥
ਜਿਸੁ ਭੇਟਤ ਮਿਟੈ ਅਭਿਮਾਨੁ ॥
ਪਾਰਬ੍ਰਹਮੁ ਸਭੁ ਨਦਰੀ ਆਵੈ ਕਰਿ ਕਿਰਪਾ ਪੂਰਨ ਭਗਵਾਨ ॥੧॥ ਰਹਾਉ ॥
ਗੁਰ ਕੀ ਕੀਰਤਿ ਜਪੀਐ ਹਰਿ ਨਾਉ ॥ ਗੁਰ ਕੀ ਭਗਤਿ ਸਦਾ ਗੁਣ ਗਾਉ ॥
ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ ॥ ਗੁਰ ਕਾ ਸਬਦੁ ਸਤਿ ਕਰਿ ਮਾਨੁ ॥੨॥
ਗੁਰ ਬਚਨੀ ਸਮਸਰਿ ਸੁਖ ਦੂਖ ॥ ਕਦੇ ਨ ਬਿਆਪੈ ਤ੍ਰਿਸਨਾ ਭੂਖ ॥
ਮਨਿ ਸੰਤੋਖੁ ਸਬਦਿ ਗੁਰ ਰਾਜੇ ॥ ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥੩॥
ਗੁਰੁ ਪਰਮੇਸਰੁ ਗੁਰੁ ਗੋਵਿੰਦੁ ॥ ਗੁਰੁ ਦਾਤਾ ਦਇਆਲ ਬਖਸਿੰਦੁ ॥
ਗੁਰ ਚਰਨੀ ਜਾ ਕਾ ਮਨੁ ਲਾਗਾ ॥ ਨਾਨਕ ਦਾਸ ਤਿਸੁ ਪੂਰਨ ਭਾਗਾ ॥੪॥੩੬॥੪੭॥

ਰਾਮਕਲੀ ਮਹਲਾ ੫ ॥
ਕਿਸੁ ਭਰਵਾਸੈ ਬਿਚਰਹਿ ਭਵਨ ॥ ਮੂੜ ਮੁਗਧ ਤੇਰਾ ਸੰਗੀ ਕਵਨ ॥
ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ ॥ ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ ॥੧॥
ਸੋ ਘਰੁ ਸੇਵਿ ਜਿਤੁ ਉਧਰਹਿ ਮੀਤ ॥

ਥਾਵਾਂ ਵਿਚ ਵਸਦਾ ਹੈ। (ਉਸ ਦੀ) ਅਸਚਰਜਮਈ ਲੀਲਾ ਕੁਝ ਵੀ ਵੇਖੀ ਨਹੀਂ ਜਾ ਸਕਦੀ।੪। ਹੇ ਕਰਤਾਰ! ਮਿਹਰ ਅਤੇ ਦਇਆ ਕਰ। ਹੇ ਸਿਰਜਨਹਾਰ! (ਆਪਣੀ) ਭਗਤੀ ਅਤੇ ਬੰਦਗੀ ਪ੍ਰਦਾਨ ਕਰ। ਨਾਨਕ ਦਾ ਕਥਨ ਹੈ ਕਿ ਗੁਰੂ ਨੇ ਭਰਮ ਨਸ਼ਟ ਕਰ ਦਿੱਤਾ ਹੈ ਅਤੇ ਅੱਲਾਹ ਅਤੇ ਪਾਰਬ੍ਰਹਮ ਇਕ (ਰੂਪ ਦਿਸਦੇ) ਹਨ।੫।੩੪।੪੫।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ!) ਹਰਿ ਹਰਿ (ਦਾ ਨਾਮ) ਜਪਣ ਨਾਲ ਦੁਖ ਨਹੀਂ ਹੁੰਦਾ ਹੈ, ਕਰੋੜਾਂ ਜਨਮਾਂ ਦੇ ਪਾਪ ਨਸ਼ਟ ਹੋ ਜਾਂਦੇ ਹਨ। ਗੁਰੂ ਦੇ ਚਰਣਾਂ ਦੇ ਮਨ ਵਿਚ ਵਸਣ ਨਾਲ ਸਭ ਭਿਆਨਕ ਵਿਕਾਰ ਸ਼ਰੀਰ ਤੋਂ ਖ਼ਤਮ ਹੋ ਜਾਂਦੇ ਹਨ।੧। ਹੇ ਪ੍ਰਾਣੀ! ਗੋਪਾਲ ਦਾ ਜਸ ਗਾਓ। ਪੂਰਣ ਪ੍ਰਭੂ ਦੀ ਨ ਕਥੀ ਜਾ ਸਕਣ ਵਾਲੀ ਕਥਾ ਸੱਚੀ ਹੈ, (ਉਸ ਨੂੰ ਜੋ ਬਖਾਨ ਕਰਦਾ ਹੈ, ਉਸ ਦੀ ਜੀਵ-)ਜੋਤਿ (ਬ੍ਰਹਮ) ਜੋਤਿ ਵਿਚ ਸਮਾ ਜਾਂਦੀ ਹੈ।੧।ਰਹਾਉ। (ਜਿਸ ਨੇ) ਸੰਤ ਦੀ ਕ੍ਰਿਪਾ ਨਾਲ ਅਵਿਨਾਸ਼ੀ (ਪ੍ਰਭੂ) ਨੂੰ ਜਪਿਆ ਹੈ, (ਉਸ ਦੀ) ਸਾਰੀ ਤ੍ਰਿਸ਼ਨਾ ਅਤੇ ਭੁਖ ਦੂਰ ਹੋ ਜਾਂਦੀ ਹੈ। ਹਰਿ ਦੇ ਮਿਲਣ ਦੀ ਇਹ ਨਿਸ਼ਾਨੀ ਹੈ (ਕਿ ਫਿਰ ਉਹ ਸਾਧਕ) ਦਿਨ ਰਾਤ ਪ੍ਰਭੂ ਦੀ ਸੇਵਾ ਕਰਦਾ ਰਹਿੰਦਾ ਹੈ।੨। (ਜਿਸ ਉਪਰ) ਪ੍ਰਭੂ ਦਿਆਲ ਹੁੰਦਾ ਹੈ (ਉਸ ਦੇ ਸਾਰੇ) ਜੰਜਾਲ ਮਿਟ ਜਾਂਦੇ ਹਨ। ਗੁਰੂ ਦਾ ਦਰਸ਼ਨ ਵੇਖ ਕੇ (ਉਹ) ਨਿਹਾਲ ਹੋ ਜਾਂਦਾ ਹੈ। (ਇੰਜ ਪ੍ਰਤੀਤ ਹੁੰਦਾ ਹੈ ਕਿ ਉਸ ਦਾ ਕੋਈ) ਪੂਰਬਲਾ ਕਰਮ (ਸਹਾਇਕ) ਬਣ ਕੇ ਆ ਗਿਆ ਹੈ। (ਉਹ) ਨਿਤ ਜੀਭ ਨਾਲ ਹਰਿ ਦੇ ਗੁਣ ਗਾਉਂਦਾ ਹੈ।੩। ਹਰਿ ਦੇ ਸੰਤ (ਪ੍ਰਭੂ ਦੀ ਦਰਗਾਹ ਵਿਚ) ਸਦਾ ਪ੍ਰਵਾਨ ਹਨ। ਸੰਤ-ਜਨਾਂ ਦੇ ਮਸਤਕ ਉਪਰ (ਪ੍ਰਵਾਨਗੀ ਦਾ) ਚਿੰਨ੍ਹ ਪਿਆ ਹੁੰਦਾ ਹੈ। (ਪ੍ਰਭੂ ਦੇ ਅਜਿਹੇ) ਦਾਸ ਦੀ ਜੇ ਕੋਈ ਚਰਣ-ਧੂੜ ਪ੍ਰਾਪਤ ਕਰ ਲਏ, ਨਾਨਕ (ਦਾ ਕਥਨ ਹੈ ਕਿ) ਉਸ ਦੀ ਪਰਮ-ਗਤਿ ਹੋ ਜਾਂਦੀ ਹੈ।੪।੩੫।੪੬।

**ਰਾਮਕਲੀ ਮਹਲਾ ੫**

(ਪ੍ਰਭੂ ਦੇ) ਦਰਸ਼ਨ ਤੋਂ ਕੁਰਬਾਨ ਜਾਣਾ ਚਾਹੀਦਾ ਹੈ। (ਹੇ ਜਿਗਿਆਸੂ! ਪਰਮਾਤਮਾ ਦੇ) ਚਰਣ-ਕਮਲਾਂ ਦਾ ਹਿਰਦੇ ਵਿਚ ਧਿਆਨ ਧਰ। ਸੰਤਾਂ ਦੀ (ਚਰਣ-) ਧੂੜ ਨੂੰ ਮੱਥੇ ਉਤੇ ਲਗਾ। (ਇਸ ਨਾਲ) ਜਨਮ-ਜਨਮਾਂਤਰਾਂ ਦੀ ਮਾੜੀ ਬੁੱਧੀ ਦੀ ਮੈਲ ਦੂਰ ਹੋ ਜਾਂਦੀ ਹੈ।੧। ਜਿਸ ਨੂੰ ਮਿਲਣ ਨਾਲ ਹੰਕਾਰ ਖ਼ਤਮ ਹੋ ਜਾਂਦਾ ਹੈ, (ਜੇ ਉਹ) ਪੂਰਣ ਪ੍ਰਭੂ ਕ੍ਰਿਪਾ ਕਰੇ, ਤਾਂ ਸਭ ਪਾਸੇ ਪਰਮਾਤਮਾ ਹੀ ਨਜ਼ਰ ਆਉਣ ਲਗਦਾ ਹੈ।੧।ਰਹਾਉ। ਹਰਿ-ਨਾਮ ਜਪਣਾ ਹੀ ਗੁਰੂ ਦਾ ਜਸ ਗਾਉਣਾ ਹੈ। ਸਦਾ (ਪ੍ਰਭੂ ਦਾ) ਗੁਣ-ਗਾਨ ਕਰਨਾ ਹੀ ਗੁਰੂ ਦੀ ਭਗਤੀ ਹੈ। (ਪ੍ਰਭੂ) ਨੂੰ ਨੇੜੇ ਸਮਝਣਾ ਹੀ ਗੁਰੂ ਵਿਚ ਧਿਆਨ ਧਰਨਾ ਹੈ। (ਇਸ ਲਈ ਹੇ ਪ੍ਰਾਣੀ!) ਗੁਰੂ ਦੇ ਸ਼ਬਦ ਨੂੰ ਸੱਚ ਕਰਕੇ ਮੰਨ।੨। ਗੁਰੂ ਦੇ ਬਚਨਾਂ ਦੁਆਰਾ ਸੁਖ ਦੁਖ ਸਮਾਨ (*ਸਮਸਰਿ*) ਲਗਦੇ ਹਨ। (ਫਿਰ) ਕਦੇ ਤ੍ਰਿਸ਼ਨਾ ਅਤੇ ਭੁਖ ਨਹੀਂ ਵਿਆਪਦੀਆਂ। ਗੁਰੂ ਦੇ ਸ਼ਬਦ ਨਾਲ ਮਨ ਸੰਤੁਸ਼ਟ ਹੋ ਕੇ ਰਜ ਜਾਂਦਾ ਹੈ। ਗੋਬਿੰਦ ਨੂੰ ਜਪਣ ਨਾਲ ਸਭ ਪਰਦੇ ਢਕੇ ਜਾਂਦੇ ਹਨ।੩। ਗੁਰੂ ਪਰਮੇਸ਼ਵਰ (ਰੂਪ ਹੈ), ਗੁਰੂ ਗੋਬਿੰਦ (ਰੂਪ ਹੈ)। ਗੁਰੂ ਦਾਤਾ ਹੈ, ਦਇਆਲੂ ਹੈ, ਬਖ਼ਸ਼ਣਵਾਲਾ ਹੈ। ਜਿਸ (ਸਾਧਕ) ਦਾ ਮਨ ਗੁਰੂ-ਚਰਣਾਂ ਨਾਲ ਲਗ ਜਾਂਦਾ ਹੈ, ਦਾਸ ਨਾਨਕ (ਦਾ ਕਥਨ ਹੈ ਕਿ) ਉਸ (ਸਾਧਕ) ਦੇ ਪੂਰੇ ਭਾਗ ਹੁੰਦੇ ਹਨ।੪।੩੬।੪੭।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ! ਤੂੰ) ਕਿਸ ਦੇ ਭਰੋਸੇ 'ਤੇ ਸੰਸਾਰ (*ਭਵਨ*) ਵਿਚ ਵਿਚਰ ਰਿਹਾ ਹੈਂ? ਹੇ ਮੂਰਖ! ਹੇ ਨਾਸਮਝ! ਤੇਰਾ (ਇਸ ਭਵ-ਸਾਗਰ ਵਿਚ) ਕੌਣ ਸਾਥੀ ਹੈ? (ਇਕੋ) ਪ੍ਰਭੂ ਹੀ ਸਾਥੀ ਹੈ, (ਪਰ ਤੂੰ) ਉਸ ਦੀ ਸਥਿਤੀ ਨੂੰ ਨਹੀਂ ਸਮਝਿਆ। (ਜੋ) ਪੰਜ ਲੁਟੇਰੇ ਹਨ, ਉਨ੍ਹਾਂ ਨੂੰ ਮਿਤਰ ਵਜੋਂ ਮੰਨਦਾ ਹੈਂ।੧। ਹੇ ਮਿਤਰ! ਉਸ ਘਰ ਦੀ ਸੇਵਾ ਕਰ, ਜਿਸ ਕਰਕੇ (ਤੇਰਾ) ਉੱਧਾਰ ਹੋ ਜਾਏ। ਸਾਧ

ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ ਸਾਧਸੰਗਿ ਕਰਿ ਮਨ ਕੀ ਪ੍ਰੀਤਿ ॥੧॥ ਰਹਾਉ॥
ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ ॥ ਤ੍ਰਿਪਤਿ ਨ ਆਵੈ ਬਿਖਿਆ ਸਾਦਿ ॥
ਭਰਮਤ ਭਰਮਤ ਮਹਾ ਦੁਖੁ ਪਾਇਆ ॥ ਤਰੀ ਨ ਜਾਈ ਦੁਤਰ ਮਾਇਆ ॥੨॥
ਕਾਮਿ ਨ ਆਵੈ ਸੁ ਕਾਰ ਕਮਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥
ਰਾਖਨ ਕਉ ਦੂਸਰ ਨਹੀ ਕੋਇ ॥ ਤਉ ਨਿਸਤਰੈ ਜਉ ਕਿਰਪਾ ਹੋਇ ॥੩॥
ਪਤਿਤ ਪੁਨੀਤ ਪ੍ਰਭ ਤੇਰੋ ਨਾਮੁ ॥ ਅਪਨੇ ਦਾਸ ਕਉ ਕੀਜੈ ਦਾਨੁ ॥
ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ ॥ ਸਰਣਿ ਗਹੀ ਨਾਨਕ ਪ੍ਰਭ ਤੇਰੀ ॥੪॥੩੭॥੪੮॥

ਰਾਮਕਲੀ ਮਹਲਾ ੫ ॥
ਇਹ ਲੋਕੇ ਸੁਖੁ ਪਾਇਆ ॥ ਨਹੀ ਭੇਟਤ ਧਰਮ ਰਾਇਆ ॥
ਹਰਿ ਦਰਗਹ ਸੋਭਾਵੰਤ ॥ ਫੁਨਿ ਗਰਭਿ ਨਾਹੀ ਬਸੰਤ ॥੧॥
ਜਾਨੀ ਸੰਤ ਕੀ ਮਿਤ੍ਰਾਈ ॥
ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ ॥੧॥ ਰਹਾਉ ॥
ਗੁਰ ਕੈ ਚਰਣਿ ਚਿਤੁ ਲਾਗਾ ॥ ਧੰਨਿ ਧੰਨਿ ਸੰਜੋਗੁ ਸਭਾਗਾ ॥
ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥ ਕਿਲਵਿਖ ਦੁਖ ਸਗਲੇ ਮੇਰੇ ਲਾਥੇ ॥੨॥
ਸਾਧ ਕੀ ਸਚੁ ਟਹਲ ਕਮਾਨੀ ॥ ਤਬ ਹੋਏ ਮਨ ਸੁਧ ਪਰਾਨੀ ॥
ਜਨ ਕਾ ਸਫਲ ਦਰਸੁ ਡੀਠਾ ॥ ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ ॥੩॥
ਮਿਟਾਨੇ ਸਭਿ ਕਲਿ ਕਲੇਸ ॥ ਜਿਸ ਤੇ ਉਪਜੇ ਤਿਸੁ ਮਹਿ ਪਰਵੇਸ ॥
ਪ੍ਰਗਟੇ ਆਨੂਪ ਗੋੁਵਿੰਦ ॥ ਪ੍ਰਭ ਪੂਰੇ ਨਾਨਕ ਬਖਸਿੰਦ ॥੪॥੩੮॥੪੯॥

ਰਾਮਕਲੀ ਮਹਲਾ ੫ ॥
ਗਊ ਕਉ ਚਾਰੇ ਸਾਰਦੂਲੁ ॥ ਕਉਡੀ ਕਾ ਲਖ ਹੂਆ ਮੂਲੁ ॥
ਬਕਰੀ ਕਉ ਹਸਤੀ ਪ੍ਰਤਿਪਾਲੇ ॥ ਅਪਨਾ ਪ੍ਰਭੁ ਨਦਰਿ ਨਿਹਾਲੇ ॥੧॥
ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ ॥ ਬਰਨਿ ਨ ਸਾਕਉ ਬਹੁ ਗੁਨ ਤੇਰੇ ॥੧॥ ਰਹਾਉ॥
ਦੀਸਤ ਮਾਸੁ ਨ ਖਾਇ ਬਿਲਾਈ ॥ ਮਹਾ ਕਸਾਬਿ ਛੁਰੀ ਸਟਿ ਪਾਈ ॥
ਕਰਣਹਾਰ ਪ੍ਰਭੁ ਹਿਰਦੈ ਵੂਠਾ ॥ ਫਾਥੀ ਮਛੁਲੀ ਕਾ ਜਾਲਾ ਤੂਟਾ ॥੨॥
ਸੂਕੇ ਕਾਸਟ ਹਰੇ ਚਲੂਲ ॥ ਊਚੈ ਥਲਿ ਫੂਲੇ ਕਮਲ ਅਨੂਪ ॥
ਅਗਨਿ ਨਿਵਾਰੀ ਸਤਿਗੁਰ ਦੇਵ ॥ ਸੇਵਕੁ ਅਪਨੀ ਲਾਇਓ ਸੇਵ ॥੩॥
ਅਕਿਰਤਘਣਾ ਕਾ ਕਰੇ ਉਧਾਰੁ ॥ ਪ੍ਰਭੁ ਮੇਰਾ ਹੈ ਸਦਾ ਦਇਆਰੁ ॥
ਸੰਤ ਜਨਾ ਕਾ ਸਦਾ ਸਹਾਈ ॥ ਚਰਨ ਕਮਲ ਨਾਨਕ ਸਰਣਾਈ ॥੪॥੩੯॥੫੦॥

ਸੰਗ ਦੁਆਰਾ ਮਨ ਵਿਚ ਪ੍ਰੀਤ ਲਗਾ ਕੇ ਪ੍ਰਭੂ ਦੇ ਗੁਣ ਦਿਨ ਰਾਤ ਸਿਮਰਨੇ ਚਾਹੀਦੇ ਹਨ।੧ ਰਹਾਉ। (ਮਨੁੱਖ ਦਾ) ਜਨਮ ਹੰਕਾਰ ਅਤੇ ਬਖੇੜਿਆਂ ਵਿਚ ਬੀਤ ਜਾਂਦਾ ਹੈ। ਮਾਇਆ ਦੇ ਸੁਆਦ ਵਿਚ (ਕਦੇ) ਤ੍ਰਿਪਤੀ ਨਹੀਂ ਹੁੰਦੀ। (ਮਨੁੱਖ ਨੇ ਮਾਇਆ ਦੇ ਚੱਕਰ ਵਿਚ) ਭਟਕ ਭਟਕ ਕੇ ਬਹੁਤ ਦੁਖ ਪਾਇਆ ਹੈ, (ਪਰ) ਔਖੀ ਤਰੀ ਜਾ ਸਕਣ ਵਾਲੀ ਮਾਇਆ (ਰੂਪ ਨਦੀ) ਤਰੀ ਨਹੀਂ ਜਾ ਸਕਦੀ।੨। (ਮਨੁੱਖ) ਉਹ ਕਾਰ ਕਰਦਾ ਹੈ, (ਜੋ) ਕੰਮ ਨਹੀਂ ਆਉਂਦੀ। (ਉਹ ਜੋ) ਆਪ ਬੀਜਦਾ ਹੈ, (ਉਹ) ਆਪ ਹੀ ਖਾਂਦਾ ਹੈ। ਬਚਾਉਣ ਵਾਲਾ (ਪ੍ਰਭੂ ਤੋਂ ਭਿੰਨ) ਕੋਈ ਦੂਜਾ ਨਹੀਂ ਹੈ। (ਮਨੁੱਖ) ਤਦ ਹੀ ਤਰਦਾ ਹੈ ਜੇ (ਪ੍ਰਭੂ ਦੀ) ਕ੍ਰਿਪਾ ਹੋਵੇ।੩। ਹੇ ਪ੍ਰਭੂ! ਪਤਿਤਾਂ ਨੂੰ ਪਵਿਤਰ ਕਰਨ ਵਾਲਾ (ਕੇਵਲ) ਤੇਰਾ ਨਾਮ ਹੀ ਹੈ। (ਉਸ ਨਾਮ ਦਾ) ਆਪਣੇ ਦਾਸ ਨੂੰ ਦਾਨ ਦਿਓ। ਹੇ ਪ੍ਰਭੂ! ਕ੍ਰਿਪਾ ਕਰਕੇ ਮੇਰੀ ਗਤਿ ਕਰ ਦਿਓ। ਹੇ ਪ੍ਰਭੂ! ਨਾਨਕ ਨੇ ਤੇਰੀ ਸ਼ਰਣ ਪਕੜੀ ਹੈ।੪।੩੭।੪੮।

**ਰਾਮਕਲੀ ਮਹਲਾ ੫**

(ਸੰਤ/ਗੁਰ ਦੀ ਮਿਹਰ ਨਾਲ) ਇਸ ਜਗਤ ਵਿਚ (ਆਤਮਿਕ) ਸੁਖ ਪਾ ਲਈਦਾ ਹੈ। (ਪਰਲੋਕ ਵਿਚ) ਧਰਮ ਰਾਜ ਨਾਲ ਭੇਂਟ ਨਹੀਂ ਹੁੰਦੀ। ਹਰਿ ਦੀ ਦਰਗਾਹ ਵਿਚ ਸ਼ੋਭਾਸ਼ਾਲੀ ਹੋਈਦਾ ਹੈ, ਫਿਰ ਗਰਭ ਵਿਚ ਪੈਣਾ ਨਹੀਂ ਪੈਂਦਾ।੧। (ਮੈਂ) ਸੰਤ/ਗੁਰੂ ਦੀ ਮਿਤਰਤਾ (ਦੀ ਮਹਾਨਤਾ) ਸਮਝ ਲਈ ਹੈ। (ਉਸ ਨੇ) ਕ੍ਰਿਪਾ ਕਰਕੇ (ਮੈਨੂੰ) ਹਰਿ-ਨਾਮ ਬਖ਼ਸ਼ਿਆ ਹੈ। ਪੂਰਬਲੇ (ਜਨਮਾਂ ਦੇ) ਸੰਜੋਗ ਕਾਰਣ (ਇਹ) ਮੇਲ ਹੋਇਆ ਹੈ।੧ ਰਹਾਉ। ਗੁਰੂ ਦੇ ਚਰਣਾਂ ਵਿਚ (ਮੇਰਾ) ਚਿਤ ਲਗ ਗਿਆ ਹੈ। ਇਹ ਸੁਭਾਗਾ ਸੰਜੋਗ ਧੰਨਤਾ ਯੋਗ ਹੈ। ਸੰਤ/ਗੁਰੂ ਦੀ (ਚਰਣ-)ਧੂੜ ਮੇਰੇ ਮੱਥੇ ਉਪਰ ਲਗੀ ਹੈ, ਮੇਰੇ ਸਾਰੇ ਪਾਪ (*ਕਿਲਵਿਖ*) ਅਤੇ ਦੁਖ ਖ਼ਤਮ ਹੋ ਗਏ ਹਨ।੨। ਹੇ ਪ੍ਰਾਣੀ! (ਜਦੋਂ) ਸੱਚੇ ਦਿਲੋਂ ਸਾਧ/ਗੁਰੂ ਦੀ ਟਹਿਲ ਕਮਾਈ ਜਾਂਦੀ ਹੈ, ਤਦੋਂ ਮਨ ਸ਼ੁੱਧ ਹੋ ਜਾਂਦਾ ਹੈ। ਸੇਵਕ ਦਾ (ਗੁਰੂ/ਸੰਤ ਦਾ) ਕੀਤਾ ਦਰਸ਼ਨ ਸਫਲ ਹੋ ਜਾਂਦਾ ਹੈ, ਪ੍ਰਭੂ ਦਾ ਨਾਮ ਹਰ ਇਕ ਹਿਰਦੇ ਵਿਚ ਵਸਿਆ (ਪ੍ਰਤੀਤ ਹੁੰਦਾ ਹੈ)।੩। ਸਾਰੇ ਕਲਹ ਅਤੇ ਕਲੇਸ਼ ਦੂਰ ਹੋ ਗਏ ਹਨ। (ਅਸੀਂ) ਜਿਸ ਤੋਂ ਪੈਦਾ ਹੋਏ ਹਾਂ, ਉਸ ਵਿਚ ਹੀ ਸਮਾ ਜਾਂਦੇ ਹਾਂ। ਨਾਨਕ (ਦਾ ਕਥਨ ਹੈ ਕਿ ਜੋ) ਪ੍ਰਭੂ ਬਹੁਤ ਸੁੰਦਰ, ਸ੍ਰਿਸ਼ਟੀ ਦਾ ਪਾਲਕ ਅਤੇ ਬਖ਼ਸ਼ਣਹਾਰ ਹੈ, (ਮੇਰੇ ਅੰਦਰ) ਪ੍ਰਗਟ ਹੋ ਗਿਆ ਹੈ।੪।੩੮।੪੯।

**ਰਾਮਕਲੀ ਮਹਲਾ ੫**

(ਜਦੋਂ) ਆਪਣਾ ਪ੍ਰਭੂ ਮਿਹਰ ਦੀ ਨਜ਼ਰ ਨਾਲ ਵੇਖਦਾ ਹੈ, (ਤਾਂ) (ਹੰਕਾਰ ਰੂਪ) ਸ਼ੇਰ (*ਸਾਰਦੂਲੁ*) (ਇੰਦ੍ਰੀਆਂ ਰੂਪ) ਗਊਆਂ ਨੂੰ ਚਰਾਉਣ ਲਗਦਾ ਹੈ (ਅਰਥਾਤ ਇੰਦ੍ਰੀਆਂ ਵਿਕਾਰ-ਗ੍ਰਸਤ ਹੋਣੋਂ ਰੁਕ ਗਈਆਂ ਹਨ)। ਕੌਡੀ (ਦੇ ਮੁੱਲ ਵਾਲਾ ਸ਼ਰੀਰ) ਲੱਖਾਂ ਦੇ ਮੁੱਲ ਵਾਲਾ ਹੋ ਜਾਂਦਾ ਹੈ। (ਨਿਰਬਲ ਹੋਈ ਵਿਵੇਕ ਬਿਰਤੀ ਰੂਪ) ਬਕਰੀ ਦੀ (ਸ਼ਕਤੀਵਰ ਮਨ ਰੂਪ) ਹਾਥੀ ਪਾਲਨਾ ਕਰਦਾ ਹੈ।੧। ਹੇ ਕ੍ਰਿਪਾ ਦੇ ਖ਼ਜ਼ਾਨੇ ਮੇਰੇ ਪ੍ਰੀਤਮ ਪ੍ਰਭੂ! ਤੇਰੇ ਗੁਣ ਬਹੁਤ ਹਨ, (ਮੈਂ ਉਨ੍ਹਾਂ ਦਾ) ਵਰਣਨ ਨਹੀਂ ਕਰ ਸਕਦਾ।੧ ਰਹਾਉ। (ਹੁਣ ਸਥਿਤੀ ਇਹ ਹੋ ਗਈ ਹੈ ਕਿ ਵਿਸ਼ੇ ਰੂਪ) ਦਿਸਦਾ ਮਾਸ (ਤ੍ਰਿਸ਼ਨਾ ਰੂਪ) ਬਿੱਲੀ ਨਹੀਂ ਖਾਂਦੀ। (ਮਨ ਰੂਪ) ਵੱਡੇ ਕਸਾਈ ਨੇ (ਆਪਣੇ ਹੱਥੋਂ) ਛੁਰੀ ਸੁਟ ਦਿੱਤੀ ਹੈ। (ਜਦੋਂ ਸਭ ਕੁਝ) ਕਰ ਸਕਣ ਦੇ ਸਮਰਥ ਪ੍ਰਭੂ ਹਿਰਦੇ ਵਿਚ ਵਸ ਗਿਆ, (ਤਾਂ ਜੀਵ ਰੂਪ) ਫਸੀ ਹੋਈ ਮੱਛਲੀ ਦਾ ਜਾਲ ਟੁਟ ਗਿਆ।੨। (ਹਿਰਦੇ ਰੂਪ) ਸੁਕੇ ਕਾਠ ਹਰੇ ਭਰੇ ਅਤੇ ਲਾਲ (*ਚਲੂਲ*) ਹੋ ਗਏ। (ਕਠੋਰ ਮਨ ਰੂਪ) ਉੱਚੇ ਥਲ ਵਿਚ (ਭਾਵਨਾ ਦੇ) ਅਨੂਪਮ ਕਮਲ ਖਿੜ ਗਏ। ਦੇਵ (ਸਰੂਪ) ਸਤਿਗੁਰੂ ਨੇ (ਤ੍ਰਿਸ਼ਨਾ ਰੂਪ) ਅਗਨੀ ਬੁਝਾ ਦਿੱਤੀ ਅਤੇ ਸੇਵਕ ਨੂੰ ਆਪਣੀ ਸੇਵਾ ਵਿਚ ਲਗਾ ਲਿਆ।੩। ਨਾਨਕ (ਦਾ ਕਥਨ ਹੈ ਕਿ) ਮੇਰਾ ਪ੍ਰਭੂ ਸਦਾ ਦਿਆਲ ਹੈ, (ਉਹ) ਨਾ-ਸ਼ੁਕਰਿਆਂ ਦਾ ਵੀ ਉੱਧਾਰ ਕਰਦਾ ਹੈ, ਸੰਤ ਜਨਾਂ ਦਾ (ਉਹ) ਸਦਾ ਸਹਾਇਕ ਹੈ, (ਮੈਂ ਉਸ ਦੇ) ਚਰਣ-ਕਮਲਾਂ ਦੀ ਸ਼ਰਣ ਵਿਚ (ਪਿਆ ਹਾਂ)।੪।੩੯।੫੦।

ਰਾਮਕਲੀ ਮਹਲਾ ੫ ॥
ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥ ਦਸ ਬਿਘਿਆੜੀ ਲਈ ਨਿਵਾਰਿ ॥
ਤੀਨਿ ਆਵਰਤ ਕੀ ਚੂਕੀ ਘੇਰ ॥ ਸਾਧਸੰਗਿ ਚੂਕੇ ਭੈ ਫੇਰ ॥੧॥
ਸਿਮਰਿ ਸਿਮਰਿ ਜੀਵਾ ਗੋਵਿੰਦ ॥
ਕਰਿ ਕਿਰਪਾ ਰਾਖਿਓ ਦਾਸੁ ਅਪਨਾ ਸਦਾ ਸਦਾ ਸਾਚਾ ਬਖਸਿੰਦ ॥੧॥ ਰਹਾਉ ॥
ਦਾਝਿ ਗਏ ਤ੍ਰਿਣ ਪਾਪ ਸੁਮੇਰ ॥ ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ ॥
ਅਨਦ ਰੂਪ ਪ੍ਰਗਟਿਓ ਸਭ ਥਾਨਿ ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥੨॥
ਸਾਗਰੁ ਤਰਿਓ ਬਾਛਰ ਖੋਜ ॥ ਖੇਦੁ ਨ ਪਾਇਓ ਨਹ ਫੁਨਿ ਰੋਜ ॥
ਸਿੰਧੁ ਸਮਾਇਓ ਘਟੁਕੇ ਮਾਹਿ ॥ ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥੩॥
ਜਉ ਛੂਟਉ ਤਉ ਜਾਇ ਪਇਆਲ ॥ ਜਉ ਕਾਢਿਓ ਤਉ ਨਦਰਿ ਨਿਹਾਲ ॥
ਪਾਪ ਪੁੰਨ ਹਮਰੈ ਵਸਿ ਨਾਹਿ ॥ ਰਸਕਿ ਰਸਕਿ ਨਾਨਕ ਗੁਣ ਗਾਹਿ ॥੪॥੪੦॥੫੧॥

ਰਾਮਕਲੀ ਮਹਲਾ ੫ ॥
ਨਾ ਤਨੁ ਤੇਰਾ ਨਾ ਮਨੁ ਤੋਹਿ ॥ ਮਾਇਆ ਮੋਹਿ ਬਿਆਪਿਆ ਧੋਹਿ ॥
ਕੁਦਮ ਕਰੈ ਗਾਡਰ ਜਿਉ ਛੇਲ ॥ ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ ॥੧॥
ਹਰਿ ਚਰਨ ਕਮਲ ਸਰਨਾਇ ਮਨਾ ॥
ਰਾਮ ਨਾਮੁ ਜਪਿ ਸੰਗਿ ਸਹਾਈ ਗੁਰਮੁਖਿ ਪਾਵਹਿ ਸਾਚੁ ਧਨਾ ॥੧॥ ਰਹਾਉ ॥
ਊਨੇ ਕਾਜ ਨ ਹੋਵਤ ਪੂਰੇ ॥ ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ ॥
ਕਰੈ ਬਿਕਾਰ ਜੀਅਰੇ ਕੈ ਤਾਈ ॥ ਗਾਫਲ ਸੰਗਿ ਨ ਤਸੁਆ ਜਾਈ ॥੨॥
ਧਰਤ ਧੋਹ ਅਨਿਕ ਛਲ ਜਾਨੈ ॥ ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ ॥
ਜਿਨਿ ਦੀਆ ਤਿਸੈ ਨ ਚੇਤੈ ਮੂਲਿ ॥ ਮਿਥਿਆ ਲੋਭੁ ਨ ਉਤਰੈ ਸੂਲੁ ॥੩॥
ਪਾਰਬ੍ਰਹਮ ਜਬ ਭਏ ਦਇਆਲ ॥ ਇਹੁ ਮਨੁ ਹੋਆ ਸਾਧ ਰਵਾਲ ॥
ਹਸਤ ਕਮਲ ਲੜਿ ਲੀਨੋ ਲਾਇ ॥ ਨਾਨਕ ਸਾਚੈ ਸਾਚਿ ਸਮਾਇ ॥੪॥੪੧॥੫੨॥

ਰਾਮਕਲੀ ਮਹਲਾ ੫ ॥
ਰਾਜਾ ਰਾਮ ਕੀ ਸਰਣਾਇ ॥
ਨਿਰਭਉ ਭਏ ਗੋਬਿੰਦ ਗੁਨ ਗਾਵਤ ਸਾਧਸੰਗਿ ਦੁਖੁ ਜਾਇ ॥੧॥ ਰਹਾਉ ॥
ਜਾ ਕੈ ਰਾਮੁ ਬਸੈ ਮਨ ਮਾਹੀ ॥ ਸੋ ਜਨੁ ਦੁਤਰੁ ਪੇਖਤ ਨਾਹੀ ॥
ਸਗਲੇ ਕਾਜ ਸਵਾਰੇ ਅਪਨੇ ॥ ਹਰਿ ਹਰਿ ਨਾਮੁ ਰਸਨ ਨਿਤ ਜਪਨੇ ॥੧॥
ਜਿਸ ਕੈ ਮਸਤਕਿ ਹਾਥੁ ਗੁਰੁ ਧਰੈ ॥ ਸੋ ਦਾਸੁ ਅਦੇਸਾ ਕਾਹੇ ਕਰੈ ॥

**ਰਾਮਕਲੀ ਮਹਲਾ ੫**

ਪ੍ਰਭੂ ਨੇ ਪੰਜ (ਵਿਕਾਰ ਰੂਪ) ਸ਼ੇਰ ਮਾਰ ਕੇ ਮੁਕਾ ਦਿੱਤੇ ਹਨ ਅਤੇ ਦਸ (ਇੰਦ੍ਰੀਆਂ ਰੂਪ) ਬਘਿਆੜੀਆਂ ਨੂੰ ਪਰੇ ਕਰ ਦਿੱਤਾ ਹੈ। ਤਿੰਨ (ਗੁਣਾਂ—ਰਜੋ, ਸਤੋ, ਤਮੋ) ਦੀ ਘੁੰਮਣਘੇਰੀ ਮੁਕ ਗਈ ਹੈ। ਸਾਧ-ਸੰਗ ਕਰਕੇ (ਆਵਾਗਵਣ ਦੇ) ਫੇਰਿਆਂ ਦਾ ਭੈ ਖ਼ਤਮ ਹੋ ਗਿਆ ਹੈ।੧। ਮੈਂ ਗੋਬਿੰਦ (ਦੇ ਨਾਮ) ਨੂੰ ਸਿਮਰ ਸਿਮਰ ਕੇ ਜੀਉਂਦਾ ਹਾਂ। (ਪ੍ਰਭੂ ਨੇ ਕ੍ਰਿਪਾ ਕਰਕੇ) ਆਪਣੇ ਦਾਸ ਨੂੰ ਰਖ ਲਿਆ ਹੈ, ਸੱਚਾ (ਪਰਮਾਤਮਾ) ਸਦਾ ਹੀ ਬਖ਼ਸ਼ਣਵਾਲਾ ਹੈ।੧ ਰਹਾਉ। ਪ੍ਰਭੂ ਦਾ ਨਾਮ ਜਪ ਜਪ ਕੇ (ਮੈਂ ਉਸ ਦੇ) ਪੈਰ ਪੂਜੇ ਹਨ, (ਜਿਸ ਦੇ ਸਿਟੇ ਵਜੋਂ) (ਪਰਬਤ ਜਿਤਨੇ ਮੇਰੇ) ਪਾਪ ਘਾਹ ਵਾਂਗ ਭਸਮ ਹੋ ਗਏ ਹਨ। ਆਨੰਦ ਰੂਪ (ਪ੍ਰਭੂ) ਸਭ ਥਾਵਾਂ ਵਿਚ ਪ੍ਰਗਟ ਹੋ ਗਏ ਹਨ, ਪ੍ਰੇਮ-ਭਗਤੀ (ਵਿਚ ਬਿਰਤੀ) ਜੋੜਨ ਨਾਲ ਸੁਖ ਮਾਣੇ ਹਨ।੨। (ਮੈਂ) ਭਵ ਸਾਗਰ ਨੂੰ (ਪਾਣੀ ਨਾਲ ਭਰੇ ਹੋਏ) ਵੱਛੇ ਦੇ ਖ਼ੁਰ ਵਾਂਗ ਤਰ ਲਿਆ ਹੈ। ਫਿਰ ਨ ਦੁਖ ਪਾਇਆ ਹੈ ਅਤੇ ਨ ਹੀ ਗ਼ਮ (*ਰੋਜ*)। (ਪ੍ਰਭੂ ਰੂਪ) ਸਮੁੰਦਰ (ਹਿਰਦੇ ਰੂਪ)ਘੜੇ ਵਿਚ ਸਮਾ ਗਿਆ ਹੈ। ਕਰਣਹਾਰ (ਪ੍ਰਭੂ) ਲਈ (ਇਹ) ਕੋਈ ਅਨੋਖੀ (ਗੱਲ) ਨਹੀਂ ਹੈ।੩। (ਜੇ ਮੈਂ ਪ੍ਰਭੂ ਦੇ ਨਾਮ ਨਾਲੋਂ) ਛੁਟ ਜਾਂਦਾ ਹਾਂ, ਤਾਂ (ਮਾਨੋ) ਪਾਤਾਲ ਵਿਚ ਜਾ ਪੈਂਦਾ ਹਾਂ। ਜਦੋਂ (ਪ੍ਰਭੂ ਉਥੋਂ) ਕਢ ਲੈਂਦਾ ਹੈ, ਤਦੋਂ (ਉਸ ਦੀ) ਮਿਹਰ ਦੀ ਦ੍ਰਿਸ਼ਟੀ ਨਾਲ ਪ੍ਰਸੰਨ (ਹੋ ਜਾਂਦਾ ਹਾਂ)। ਨਾਨਕ (ਦਾ ਕਥਨ ਹੈ ਕਿ) ਪਾਪ ਪੁੰਨ ਸਾਡੇ ਵਸ ਦੇ ਨਹੀਂ ਹਨ, (ਮੈਂ ਤਾਂ ਬਸ) ਪ੍ਰੇਮ ਪੂਰਵਕ (ਪ੍ਰਭੂ ਦੇ) ਗੁਣ ਗਾਉਂਦਾ ਹਾਂ।੪।੪੦।੫੧।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ !) ਨ ਸ਼ਰੀਰ ਤੇਰਾ ਹੈ (ਅਤੇ ਨ ਇਸ ਵਿਚਲਾ) ਮਨ ਤੇਰਾ ਹੈ। ਮਾਇਆ ਦੇ ਮੋਹ ਕਰਕੇ (ਤੂੰ) ਧੋਖੇ ਵਿਚ ਫਸਿਆ ਹੋਇਆ ਹੈਂ। ਜਿਵੇਂ ਭੇਡ (*ਗਾਡਰ*) ਨਾਲ (ਉਸ ਦਾ) ਬੱਚਾ (*ਛੇਲ*) ਕਲੋਲ (*ਕੁਦਮ*) ਕਰਦਾ ਹੈ ਅਤੇ ਅਚਨਚੇਤ ਮੌਤ ਦਾ ਜਾਲ (ਆਪਣਾ) ਚੱਕਰ ਚਲਾ ਦਿੰਦਾ ਹੈ (ਤੇਰੀ ਵੀ ਉਹੀ ਹਾਲਤ ਹੈ)।੧। ਹੇ ਮਨ! (ਤੂੰ) ਹਰਿ ਦੇ ਚਰਣ-ਕਮਲਾਂ ਦੀ ਸ਼ਰਣ ਲੈ, ਰਾਮ ਦਾ ਨਾਮ ਜਪ (ਜੋ ਤੇਰਾ) ਮਦਦਗਾਰ ਹੋਵੇਗਾ, ਗੁਰੂ ਦੁਆਰਾ (ਨਾਮ ਰੂਪ) ਸੱਚਾ ਧਨ ਪਾ ਲਵੇਂਗਾ।੧ ਰਹਾਉ। (ਮਨੁੱਖ ਦੇ) ਅਧੂਰੇ ਕੰਮ (ਕਦੇ) ਪੂਰੇ ਨਹੀਂ ਹੁੰਦੇ। (ਉਹ) ਕਾਮ, ਕ੍ਰੋਧ ਅਤੇ ਮਾਇਆਵੀ ਮੋਹ ਵਿਚ ਸਦਾ ਹੀ ਝੂਰਦਾ ਰਹਿੰਦਾ ਹੈ। (ਆਪਣੀ) ਜਿੰਦ ਲਈ ਹਮੇਸ਼ਾ ਵਿਕਾਰ ਕਰਦਾ ਹੈ, (ਪਰ) ਮੂਰਖ ਨਾਲ ਰਤਾ ਜਿੰਨਾ (ਕੋਈ ਪਦਾਰਥ ਵੀ) ਨਹੀਂ ਜਾਂਦਾ।੨। (ਮਨੁੱਖ ਦੂਜਿਆਂ ਨਾਲ) ਧੋਖਾ ਕਰਦਾ ਹੈ, ਅਨੇਕ ਤਰ੍ਹਾਂ ਦੇ ਛਲ (ਕਰਨੇ) ਜਾਣਦਾ ਹੈ। ਕੌਡੀ ਕੌਡੀ ਲਈ ਸਿਰ ਵਿਚ ਸੁਆਹ ਪਾਉਂਦਾ ਹੈ। ਜਿਸ (ਪ੍ਰਭੂ) ਨੇ (ਸਭ ਕੁਝ) ਦਿੱਤਾ ਹੈ, ਉਸ ਨੂੰ ਬਿਲਕੁਲ ਚੇਤੇ ਨਹੀਂ ਕਰਦਾ। (ਨਾਸ਼ਮਾਨ ਪਦਾਰਥਾਂ ਦੇ) ਝੂਠੇ ਲੋਭ ਦਾ ਸੂਲ ਕਦੇ (ਉਸ ਦੇ ਅੰਦਰੋਂ) ਦੂਰ ਨਹੀਂ ਹੁੰਦਾ।੩। ਜਦੋਂ (ਕਿਸੇ ਮਨੁੱਖ ਉਪਰ) ਪਾਰਬ੍ਰਹਮ ਦਿਆਲ ਹੋ ਜਾਂਦਾ ਹੈ, (ਤਦੋਂ ਉਸ ਦਾ) ਇਹ ਮਨ ਸਾਧੂ/ਗੁਰੂ ਦੀ ਚਰਣ-ਧੂੜ ਹੋ ਜਾਂਦਾ ਹੈ। (ਸਾਧੂ/ਗੁਰੂ ਆਪਣੇ) ਕਰ-ਕਮਲਾਂ ਨਾਲ (ਉਸ ਨੂੰ) ਲੜ ਲਗਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸੱਚੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।੪।੪੧।੫੨।

**ਰਾਮਕਲੀ ਮਹਲਾ ੫**

(ਜੋ ਵਿਅਕਤੀ) ਰਾਮ ਰਾਜੇ (ਪ੍ਰਭੂ) ਦੀ ਸ਼ਰਣ (ਵਿਚ ਪੈਂਦਾ ਹੈ, ਉਹ) ਗੋਬਿੰਦ ਦੇ ਗੁਣ ਗਾਉਂਦੇ ਗਾਉਂਦੇ ਭੈ-ਮੁਕਤ ਹੋ ਜਾਂਦਾ ਹੈ ਅਤੇ ਸਾਧ-ਸੰਗ ਕਰਕੇ (ਉਸ ਦਾ) ਦੁਖ ਨਸ਼ਟ ਹੋ ਜਾਂਦਾ ਹੈ।੧ ਰਹਾਉ। ਜਿਸ ਦੇ ਮਨ ਵਿਚ ਰਾਮ ਵਸ ਜਾਂਦਾ ਹੈ, ਉਹ ਸੇਵਕ ਔਖਾ ਤਰਿਆ ਜਾ ਸਕਣ ਵਾਲਾ (ਭਵ-ਸਾਗਰ) ਨਹੀਂ ਵੇਖਦਾ (ਅਰਥਾਤ ਇਸ ਤੋਂ ਬਚ ਜਾਂਦਾ ਹੈ)। (ਉਹ) ਆਪਣੇ ਸਾਰੇ ਕੰਮ ਸਵਾਰ ਲੈਂਦਾ ਹੈ ਅਤੇ ਨਿਤ ਹਰਿ ਦਾ ਨਾਮ ਜੀਭ ਨਾਲ ਜਪਦਾ ਹੈ।੧। ਜਿਸ ਦੇ ਮੱਥੇ ਉਤੇ ਗੁਰੂ

ਜਨਮ ਮਰਣ ਕੀ ਚੂਕੀ ਕਾਣਿ ॥ ਪੂਰੈ ਗੁਰ ਊਪਰਿ ਕੁਰਬਾਣ ॥੨॥
ਗੁਰੁ ਪਰਮੇਸਰੁ ਭੇਟਿ ਨਿਹਾਲ ॥ ਸੋ ਦਰਸਨੁ ਪਾਏ ਜਿਸੁ ਹੋਇ ਦਇਆਲੁ ॥
ਪਾਰਬ੍ਰਹਮੁ ਜਿਸੁ ਕਿਰਪਾ ਕਰੈ ॥ ਸਾਧਸੰਗਿ ਸੋ ਭਵਜਲੁ ਤਰੈ ॥੩॥
ਅੰਮ੍ਰਿਤੁ ਪੀਵਹੁ ਸਾਧ ਪਿਆਰੇ ॥ ਮੁਖ ਊਜਲ ਸਾਚੈ ਦਰਬਾਰੇ ॥
ਅਨਦ ਕਰਹੁ ਤਜਿ ਸਗਲ ਬਿਕਾਰ ॥ ਨਾਨਕ ਹਰਿ ਜਪਿ ਉਤਰਹੁ ਪਾਰਿ ॥੪॥੪੨॥੫੩॥

ਰਾਮਕਲੀ ਮਹਲਾ ੫ ॥
ਈਂਧਨ ਤੇ ਬੈਸੰਤਰੁ ਭਾਗੈ ॥ ਮਾਟੀ ਕਉ ਜਲੁ ਦਹ ਦਿਸ ਤਿਆਗੈ ॥
ਊਪਰਿ ਚਰਨ ਤਲੈ ਆਕਾਸੁ ॥ ਘਟ ਮਹਿ ਸਿੰਧੁ ਕੀਓ ਪਰਗਾਸੁ ॥੧॥
ਐਸਾ ਸੰਮ੍ਰਥੁ ਹਰਿ ਜੀਉ ਆਪਿ ॥
ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ ॥੧॥ ਰਹਾਉ॥
ਪ੍ਰਥਮੇ ਮਾਖਨੁ ਪਾਛੈ ਦੂਧੁ ॥ ਮੈਲੂ ਕੀਨੋ ਸਾਬੁਨੁ ਸੂਧੁ ॥
ਭੈ ਤੇ ਨਿਰਭਉ ਡਰਤਾ ਫਿਰੈ ॥ ਹੋਂਦੀ ਕਉ ਅਣਹੋਂਦੀ ਹਿਰੈ ॥੨॥
ਦੇਹੀ ਗੁਪਤ ਬਿਦੇਹੀ ਦੀਸੈ ॥ ਸਗਲੇ ਸਾਜਿ ਕਰਤ ਜਗਦੀਸੈ ॥
ਠਗਣਹਾਰ ਅਣਠਗਦਾ ਠਾਗੈ ॥ ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥੩॥
ਸੰਤ ਸਭਾ ਮਿਲਿ ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥
ਬ੍ਰਹਮ ਬੀਚਾਰੁ ਬੀਚਾਰੇ ਕੋਇ ॥ ਨਾਨਕ ਤਾ ਕੀ ਪਰਮ ਗਤਿ ਹੋਇ ॥੪॥੪੩॥੫੪॥

ਰਾਮਕਲੀ ਮਹਲਾ ੫ ॥
ਜੋ ਤਿਸੁ ਭਾਵੈ ਸੋ ਥੀਆ ॥
ਸਦਾ ਸਦਾ ਹਰਿ ਕੀ ਸਰਣਾਈ ਪ੍ਰਭ ਬਿਨੁ ਨਾਹੀ ਆਨ ਬੀਆ ॥੧॥ ਰਹਾਉ ॥
ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ ॥
ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ ॥੧॥
ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ ॥
ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ ॥੨॥
ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ ॥

(ਆਪਣਾ) ਹੱਥ ਧਰਦਾ ਹੈ, ਉਹ ਸੇਵਕ (ਕਿਸੇ ਤਰ੍ਹਾਂ ਦਾ) ਅੰਦੇਸ਼ਾ ਕਿਸ ਲਈ ਕਰਦਾ ਹੈ? (ਉਹ) ਪੂਰੇ ਗੁਰੂ ਤੋਂ ਕੁਰਬਾਨ ਜਾਂਦਾ ਹੈ (ਅਤੇ ਉਸ ਦੀ) ਜਨਮ-ਮਰਨ ਦੀ ਮੁਥਾਜੀ ਮੁਕ ਜਾਂਦੀ ਹੈ।੨। ਗੁਰੂ ਪਰਮੇਸ਼ਵਰ ਨੂੰ ਮਿਲ ਕੇ ਪ੍ਰਸੰਨ ਹੋ ਜਾਈਦਾ ਹੈ। ਉਹ (ਸਾਧਕ ਗੁਰੂ ਦੇ) ਦਰਸ਼ਨ ਪ੍ਰਾਪਤ ਕਰਦਾ ਹੈ, ਜਿਸ (ਉਪਰ ਪ੍ਰਭੂ) ਦਿਆਲ ਹੁੰਦਾ ਹੈ। ਪਾਰਬ੍ਰਹਮ ਜਿਸ ਉਪਰ ਕ੍ਰਿਪਾ ਕਰਦਾ ਹੈ, (ਉਹ) ਸਾਧ ਸੰਗ ਨਾਲ ਭਵ-ਸਾਗਰ ਤਰ ਜਾਂਦਾ ਹੈ।੩। ਹੇ ਪਿਆਰੇ ਸਾਧ ਜਨੋ! (ਨਾਮ ਰੂਪ) ਅੰਮ੍ਰਿਤ ਪੀਂਦੇ ਰਹੋ (ਕਿਉਂਕਿ ਇਸ ਨਾਲ) ਸੱਚੇ ਦਰਬਾਰ ਵਿਚ ਮੁਖ ਉਜਲਾ ਹੁੰਦਾ ਹੈ। ਸਾਰੇ ਵਿਕਾਰਾਂ ਨੂੰ ਛਡ ਕੇ ਆਨੰਦ ਮਾਣਦੇ ਰਹੋ। ਨਾਨਕ (ਦਾ ਕਥਨ ਹੈ ਕਿ) ਹਰਿ ਦਾ ਨਾਮ ਜਪ ਕੇ (ਤੁਸੀਂ ਸੰਸਾਰ ਸਾਗਰ ਤੋਂ) ਪਾਰ ਲੰਘ ਸਕਦੇ ਹੋ।੪।੪੨।੫੩।

**ਰਾਮਕਲੀ ਮਹਲਾ ੫**

(ਪ੍ਰਭੂ ਦੀ ਸਮਰਥਾ ਅਪਾਰ ਹੈ) ਬਾਲਣ/ਲਕੜੀ ਤੋਂ ਅੱਗ ਭਜਦੀ ਹੈ (ਅਰਥਾਤ ਲਕੜੀ ਵਿਚ ਅੱਗ ਹੁੰਦੀ ਹੋਈ ਵੀ ਉਸ ਨੂੰ ਸਾੜਦੀ ਨਹੀਂ)। ਧਰਤੀ ਦੀਆਂ ਦਸਾਂ ਦਿਸ਼ਾਵਾਂ ਵਿਚ (ਅਰਥਾਤ ਹਰ ਪਾਸੇ) ਜਲ ਹੈ, (ਪਰ ਉਸ ਨੂੰ ਡੋਬਣੋ) ਛਡ ਦਿੰਦਾ ਹੈ। (ਬ੍ਰਿਛ ਦੇ) ਚਰਣ (ਅਰਥਾਤ ਸ਼ਾਖਾਵਾਂ) ਉਪਰ ਵਲ ਹੁੰਦੇ ਹਨ ਅਤੇ ਸਿਰ (*ਆਕਾਸੁ*) (ਅਰਥਾਤ ਜੜ੍ਹਾਂ) ਹੇਠਾਂ ਵਲ ਹਨ। (ਹਿਰਦੇ ਰੂਪ) ਘੜੇ ਵਿਚ (ਪ੍ਰਭ ਰੂਪ) ਸਮੁੰਦਰ ਪ੍ਰਗਟ ਕੀਤਾ ਹੋਇਆ ਹੈ।੧। ਹਰਿ ਜੀ ਆਪ ਅਜਿਹਾ ਸਮਰਥ ਹੈ ਕਿ ਆਪਣੇ ਭਗਤਾਂ ਦੇ ਮਨ ਤੋਂ ਛਿਣ ਭਰ ਲਈ ਵੀ ਨਹੀਂ ਵਿਸਰਦਾ। (ਇਸ ਲਈ) ਹੇ ਮਨ! ਅੱਠੇ ਪਹਿਰ ਉਸ ਨੂੰ ਜਪਦਾ ਰਹਿ।੧।ਰਹਾਉ। (ਅਚੰਭੇ ਵਾਲੀ ਗੱਲ ਇਹ ਹੈ ਕਿ) ਪਹਿਲਾਂ ਦੁੱਧ ਹੁੰਦਾ ਹੈ, ਪਿਛੋਂ (ਉਸ ਦਾ ਸਾਰ ਤੱਤ੍ਵ) ਮੱਖਣ (ਨਿਕਲਦਾ ਹੈ ਪਰ ਇਸ ਦੇ ਉਲਟ ਮੱਖਣ ਰੂਪ ਪ੍ਰਭੂ ਪਹਿਲਾਂ ਹੈ ਅਤੇ ਦੁੱਧ ਰੂਪ ਸ੍ਰਿਸ਼ਟੀ ਬਾਦ ਵਿਚ ਹੋਂਦ ਵਿਚ ਆਉਂਦੀ ਹੈ)। (ਮਾਤਾ ਦੇ ਸ਼ਰੀਰ ਵਿਚਲੇ) ਮੈਲੇ ਲਹੂ ਨੂੰ ਸਾਬਣ ਲਗਾ ਕੇ (ਦੁੱਧ ਵਰਗਾ) ਸਫ਼ੈਦ ਕਰ ਦਿੱਤਾ ਹੈ। (ਜੀਵਾਤਮਾ ਰੂਪ) ਨਿਰਭਉ (ਸੱਤਾ ਦੁਨਿਆਵੀ) ਡਰਾਂ ਤੋਂ ਡਰਦਾ ਫਿਰਦਾ ਹੈ। ਹੋਂਦ ਵਾਲੀ (ਵਸਤੂ ਜੀਵ ਨੂੰ) ਹੋਂਦ ਹੀਨ (ਮਾਇਆ) ਠਗਦੀ ਫਿਰਦੀ ਹੈ।੨। ਪਰਮਾਤਮਾ (*ਬਿਦੇਹੀ*) ਦੇਹ ਵਿਚ ਗੁਪਤ (ਰੂਪ ਵਿਚ ਸਥਿਤ ਹੈ, ਕੇਵਲ) ਸ਼ਰੀਰ ਦਿਸਦਾ ਹੈ। ਪ੍ਰਭੂ ਸਭ ਨੂੰ ਸਾਜ ਕੇ (ਖੇਡ) ਖੇਡਦਾ ਰਹਿੰਦਾ ਹੈ। ਠਗਣ ਵਾਲੀ (ਮਾਇਆ) ਨ ਠਗੇ ਜਾ ਸਕਣ ਵਾਲੇ (ਜੀਵ) ਨੂੰ ਠਗਦੀ ਫਿਰਦੀ ਹੈ। (ਨਾਮ ਰੂਪ) ਸੌਦੇ ਤੋਂ ਬਿਨਾ (ਮਨੁੱਖ) ਫਿਰ ਫਿਰ (ਮਾਇਆ ਨੂੰ ਜਾ) ਚੰਬੜਦਾ ਹੈ।੩। ਸਮ੍ਰਿਤੀਆਂ, ਸਾਸ਼ਤ੍ਰਾਂ, ਵੇਦਾਂ ਅਤੇ ਪੁਰਾਣਾਂ ਨੂੰ ਸੰਤ-ਸਭਾ ਵਿਚ ਮਿਲ ਕੇ ਵਿਚਾਰ ਲਵੋ (ਕਿ ਮਾਇਆ ਹੀ ਮਨੁੱਖ ਦੇ ਭਟਕਣ ਦਾ ਮੂਲ ਕਾਰਣ ਹੈ)। ਨਾਨਕ (ਦਾ ਕਥਨ ਹੈ ਕਿ ਜੇ) ਕੋਈ ਇਹ ਬ੍ਰਹਮੀ ਵਿਚਾਰ ਵਿਚਾਰਦਾ ਹੈ, ਤਾਂ ਉਸ ਦੀ ਪਰਮ-ਗਤਿ ਹੋ ਜਾਂਦੀ ਹੈ।੪।੪੩।੫੪।

**ਰਾਮਕਲੀ ਮਹਲਾ ੫**

ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। (ਇਸ ਵਾਸਤੇ) ਸਦਾ ਸਦਾ ਹਰਿ ਦੀ ਸ਼ਰਣ ਵਿਚ (ਰਹਿਣਾ ਚਾਹੀਦਾ ਹੈ ਕਿਉਂਕਿ) ਪ੍ਰਭੂ ਤੋਂ ਬਿਨਾ ਹੋਰ ਕੋਈ (ਸੱਤਾ) ਨਹੀਂ ਹੈ।੧।ਰਹਾਉ। ਪੁੱਤਰ, ਇਸਤਰੀ, ਮਾਇਆ ਆਦਿ (ਜੋ) ਦਿਸਦਾ ਹੈ, ਇਨ੍ਹਾਂ ਵਿਚੋਂ (ਮਨੁੱਖ ਅੰਤ ਵੇਲੇ) ਕੁਝ ਵੀ ਨਾਲ ਲੈ ਕੇ ਨਹੀਂ ਜਾਂਦਾ। ਵਿਸ਼ਿਆਂ ਦੀ ਠੱਗ-ਬੂਟੀ ਖਾ ਕੇ ਭੁਲਿਆ ਰਹਿੰਦਾ ਹੈ। (ਅੰਤ ਨੂੰ) ਧਨ ਅਤੇ ਘਰ ਛਡ ਕੇ (ਪਰਲੋਕ) ਚਲਾ ਜਾਂਦਾ ਹੈ।੧। (ਮਨੁੱਖ ਪਰਾਈ) ਨਿੰਦਿਆ ਕਰ ਕਰ ਕੇ ਬਹੁਤ ਖ਼ੁਆਰ ਹੁੰਦਾ (*ਵਿਗੂਤਾ*) ਹੈ (ਅਤੇ ਆਪਣੇ) ਕਿਰਤ ਕਰਮਾਂ ਕਰਕੇ ਗਰਭ-ਜੂਨਾਂ ਵਿਚ ਪੈਂਦਾ ਰਹਿੰਦਾ ਹੈ। ਪੂਰਬਲੇ (ਜਨਮਾਂ ਵਿਚ) ਕਮਾਏ ਹੋਏ (ਕਰਮ) ਛਡਦੇ ਨਹੀਂ ਹਨ, ਭਿਆਨਕ ਜਮ-ਦੂਤ (ਉਸ ਨੂੰ) ਗ੍ਰਸ ਲੈਂਦਾ ਹੈ।੨। (ਮਾਇਆ ਦੇ ਪ੍ਰਭਾਵ ਅਧੀਨ ਮਨੁੱਖ) ਝੂਠ ਬੋਲਦਾ ਹੈ, (ਕਹਿੰਦਾ ਹੋਰ ਹੈ ਅਤੇ)

ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ ॥੩॥
ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ ਜਇਆ ॥
ਨਾਨਕ ਦਾਸ ਕੰਠਿ ਲਾਇ ਰਾਖੇ ਕਰਿ ਕਿਰਪਾ ਪਾਰਬ੍ਰਹਮ ਮਇਆ ॥੪॥੪੪॥੫੫॥

ਰਾਮਕਲੀ ਮਹਲਾ ੫ ॥
ਐਸਾ ਪੂਰਾ ਗੁਰਦੇਉ ਸਹਾਈ ॥ ਜਾ ਕਾ ਸਿਮਰਨੁ ਬਿਰਥਾ ਨ ਜਾਈ ॥੧॥ ਰਹਾਉ॥
ਦਰਸਨੁ ਪੇਖਤ ਹੋਇ ਨਿਹਾਲੁ ॥ ਜਾ ਕੀ ਧੂਰਿ ਕਾਟੈ ਜਮ ਜਾਲੁ ॥
ਚਰਨ ਕਮਲ ਬਸੇ ਮੇਰੇ ਮਨ ਕੇ ॥ ਕਾਰਜ ਸਵਾਰੇ ਸਗਲੇ ਤਨ ਕੇ ॥੧॥
ਜਾ ਕੈ ਮਸਤਕਿ ਰਾਖੈ ਹਾਥੁ ॥ ਪ੍ਰਭੁ ਮੇਰੋ ਅਨਾਥ ਕੋ ਨਾਥੁ ॥
ਪਤਿਤ ਉਧਾਰਣੁ ਕ੍ਰਿਪਾ ਨਿਧਾਨੁ ॥ ਸਦਾ ਸਦਾ ਜਾਈਐ ਕੁਰਬਾਨੁ ॥੨॥
ਨਿਰਮਲ ਮੰਤੁ ਦੇਇ ਜਿਸੁ ਦਾਨੁ ॥ ਤਜਹਿ ਬਿਕਾਰ ਬਿਨਸੈ ਅਭਿਮਾਨੁ ॥
ਏਕੁ ਧਿਆਈਐ ਸਾਧ ਕੈ ਸੰਗਿ ॥ ਪਾਪ ਬਿਨਾਸੇ ਨਾਮ ਕੈ ਰੰਗਿ ॥੩॥
ਗੁਰ ਪਰਮੇਸੁਰ ਸਗਲ ਨਿਵਾਸ ॥ ਘਟਿ ਘਟਿ ਰਵਿ ਰਹਿਆ ਗੁਣਤਾਸ ॥
ਦਰਸੁ ਦੇਹਿ ਧਾਰਉ ਪ੍ਰਭ ਆਸ ॥ ਨਿਤ ਨਾਨਕੁ ਚਿਤਵੈ ਸਚੁ ਅਰਦਾਸਿ ॥੪॥੪੫॥੫੬॥

ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਗਾਵਹੁ ਰਾਮ ਕੇ ਗੁਣ ਗੀਤ ॥
ਨਾਮੁ ਜਪਤ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤ ॥੧॥ ਰਹਾਉ ॥
ਗੁਣ ਗਾਵਤ ਹੋਵਤ ਪਰਗਾਸੁ ॥ਚਰਨ ਕਮਲ ਮਹਿ ਹੋਇ ਨਿਵਾਸੁ ॥੧॥
ਸੰਤਸੰਗਤਿ ਮਹਿ ਹੋਇ ਉਧਾਰੁ ॥ ਨਾਨਕ ਭਵਜਲੁ ਉਤਰਸਿ ਪਾਰਿ ॥੨॥੧॥੫੭॥

ਰਾਮਕਲੀ ਮਹਲਾ ੫ ॥
ਗੁਰੁ ਪੂਰਾ ਮੇਰਾ ਗੁਰੁ ਪੂਰਾ ॥
ਰਾਮ ਨਾਮੁ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ ॥੧॥ ਰਹਾਉ ॥
ਏਕੁ ਅਰਾਧਹੁ ਸਾਚਾ ਸੋਇ ॥ ਜਾ ਕੀ ਸਰਨਿ ਸਦਾ ਸੁਖੁ ਹੋਇ ॥੧॥
ਨੀਦ ਸੁਹੇਲੀ ਨਾਮ ਕੀ ਲਾਗੀ ਭੂਖ ॥ ਹਰਿ ਸਿਮਰਤ ਬਿਨਸੇ ਸਭ ਦੂਖ ॥੨॥
ਸਹਜਿ ਅਨੰਦ ਕਰਹੁ ਮੇਰੇ ਭਾਈ ॥ ਗੁਰਿ ਪੂਰੈ ਸਭ ਚਿੰਤ ਮਿਟਾਈ ॥੩॥
ਆਠ ਪਹਰ ਪ੍ਰਭ ਕਾ ਜਪੁ ਜਾਪਿ ॥ ਨਾਨਕ ਰਾਖਾ ਹੋਆ ਆਪਿ ॥੪॥੨॥੫੮॥

ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਨਰਨਰਹ ਨਮਸਕਾਰੰ ॥ ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥੧॥ ਰਹਾਉ ॥

ਕਰਦਾ ਹੋਰ ਹੈ। ਬੜੇ ਸ਼ਰਮ (*ਹਇਆ*) (ਦੀ ਗੱਲ ਹੈ ਕਿ ਉਸ ਦੀ) ਤ੍ਰਿਸ਼ਨਾ ਬੁਝਦੀ ਨਹੀਂ ਹੈ। ਸੰਤਾਂ ਦੀ ਨਿੰਦਿਆ ਕਾਰਣ (ਉਸ ਦੇ ਸ਼ਰੀਰ ਵਿਚ) ਲਾ-ਇਲਾਜ ਰੋਗ ਪੈਦਾ ਹੋ ਜਾਂਦਾ ਹੈ ਅਤੇ ਵੱਡੋ ਖਈ ਰੋਗ (ਤਪੇਦਿਕ) ਕਰਕੇ ਸ਼ਰੀਰ ਨਸ਼ਟ ਹੋ ਜਾਂਦਾ ਹੈ।੩। ਜਿਸ ਨੇ (ਸੰਤਾਂ ਨੂੰ) ਨਿਵਾਜਿਆ ਹੈ, ਉਸੇ ਨੇ ਹੀ (ਇਨ੍ਹਾਂ ਨੂੰ) ਸਿਰਜਿਆ ਹੈ, ਆਪ ਹੀ ਸੰਤਾਂ ਦੀ ਜੈ-ਜੈ ਕਰਵਾਈ ਹੈ। ਨਾਨਕ (ਦਾ ਕਥਨ ਹੈ ਕਿ) ਪਾਰਬ੍ਰਹਮ ਨੇ ਕ੍ਰਿਪਾ ਅਤੇ ਦਇਆ (*ਮਇਆ*) ਕਰਕੇ (ਆਪਣੇ) ਦਾਸਾਂ ਨੂੰ ਗਲ ਨਾਲ ਲਗਾ ਕੇ ਰਖ ਲਿਆ ਹੈ।੪।੪੪।੫੫।

**ਰਾਮਕਲੀ ਮਹਲਾ ੫**

ਪੂਰਾ ਗੁਰੂਦੇਵ ਅਜਿਹਾ ਸਹਾਇਕ ਹੈ ਕਿ ਜਿਸ ਦਾ ਕੀਤਾ ਸਿਮਰਨ ਵਿਅਰਥ ਨਹੀਂ ਜਾਂਦਾ।੧।ਰਹਾਉ। (ਜਿਸ ਗੁਰੂ ਦੇ) ਦਰਸ਼ਨ ਵੇਖਣ ਨਾਲ ਪ੍ਰਸੰਨ ਹੋ ਜਾਈਦਾ ਹੈ, ਜਿਸ ਦੀ (ਚਰਣ-) ਧੂੜ ਜਮ ਦੀ ਫਾਹੀ ਕਟ ਦਿੰਦੀ ਹੈ। (ਉਸ ਦੇ) ਚਰਣ-ਕਮਲ ਮੇਰੇ ਮਨ ਵਿਚ ਵਸ ਗਏ ਹਨ, (ਜਿਸ ਕਰਕੇ ਮੇਰੇ) ਸ਼ਰੀਰ ਦੇ ਸਾਰੇ ਕਾਰਜ ਸਵਰ ਗਏ ਹਨ।੧। ਜਿਸ ਦੇ ਮੱਥੇ ਉਪਰ (ਗੁਰੂ) ਹੱਥ ਰਖਦਾ ਹੈ, ਮੇਰਾ ਪ੍ਰਭੂ, ਜੋ ਅਨਾਥਾਂ ਦਾ ਨਾਥ ਹੈ, (ਮਿਲ ਪੈਂਦਾ ਹੈ)। (ਪ੍ਰਭੂ) ਪਤਿਤਾਂ ਦਾ ਉੱਧਾਰ ਕਰਨ ਵਾਲਾ, ਕ੍ਰਿਪਾ ਦਾ ਖ਼ਜ਼ਾਨਾ ਹੈ, ਉਸ ਤੋਂ ਸਦਾ ਸਦਾ ਕੁਰਬਾਨ ਜਾਣਾ ਚਾਹੀਦਾ ਹੈ।੨। (ਗੁਰੂ) ਜਿਸ ਨੂੰ (ਆਪਣਾ) ਨਿਰਮਲ ਮੰਤ੍ਰ ਦਾਨ ਵਜੋਂ ਦਿੰਦਾ ਹੈ, (ਉਸ ਨੂੰ) ਵਿਕਾਰ ਛਡ ਜਾਂਦੇ ਹਨ ਅਤੇ ਹੰਕਾਰ ਨਸ਼ਟ ਹੋ ਜਾਂਦਾ ਹੈ। ਸਾਧੂ/ਗੁਰੂ ਦੇ ਸੰਗ ਵਿਚ ਇਕ (ਪ੍ਰਭੂ) ਨੂੰ ਆਰਾਧਣਾ ਚਾਹੀਦਾ ਹੈ, ਨਾਮ ਦੇ (ਪ੍ਰੇਮ-) ਰੰਗ ਵਿਚ ਪਾਪ ਖ਼ਤਮ ਹੋ ਜਾਂਦੇ ਹਨ।੩। ਗੁਰੂ ਪਰਮੇਸ਼ਵਰ ਦਾ ਸਭ ਵਿਚ ਨਿਵਾਸ ਹੈ। ਗੁਣਾਂ ਦਾ ਖ਼ਜ਼ਾਨਾ (ਪ੍ਰਭੂ) ਹਰ ਇਕ ਦੇ ਹਿਰਦੇ ਵਿਚ ਵਰਤ ਰਿਹਾ ਹੈ। ਹੇ ਪ੍ਰਭੂ! (ਆਪਣਾ) ਦਰਸ਼ਨ ਦਿਓ, (ਮੈਂ ਇਹ) ਆਸ ਰਖੀ ਬੈਠਾ ਹਾਂ। ਨਾਨਕ ਇਹ ਸੱਚੀ ਬੇਨਤੀ ਨਿਤ ਚਿਤਵਦਾ ਰਹਿੰਦਾ ਹੈ।੪।੪੫।੫੬।

**ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ**

ਹੇ ਮੇਰੇ ਮਿਤਰ! ਪ੍ਰਭੂ ਦੇ ਗੁਣਾਂ ਦੇ ਗੀਤ ਗਾ। ਨਾਮ ਜਪਣ ਨਾਲ ਪਰਮ ਸੁਖ ਪਾਈਦਾ ਹੈ ਅਤੇ ਆਵਾਗਵਣ (ਦਾ ਸਿਲਸਿਲਾ) ਖ਼ਤਮ ਹੋ ਜਾਂਦਾ ਹੈ।੧।ਰਹਾਉ। ਪਰਮਾਤਮਾ ਦੇ ਗੁਣ ਗਾਇਨ ਕਰਨ ਨਾਲ (ਗਿਆਨ ਦਾ) ਚਾਨਣਾ ਹੋ ਜਾਂਦਾ ਹੈ ਅਤੇ (ਪ੍ਰਭੂ ਦੇ) ਚਰਣ-ਕਮਲ ਵਿਚ ਨਿਵਾਸ ਹੋ ਜਾਂਦਾ ਹੈ।੧। ਸੰਤਾਂ ਦੀ ਸੰਗਤ ਵਿਚ (ਮਨੁੱਖ ਦਾ) ਉੱਧਾਰ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਇਸ ਤਰ੍ਹਾਂ) ਭਵ-ਸਾਗਰ ਤੋਂ ਪਾਰ ਹੋ ਜਾਈਦਾ ਹੈ।੨।੧।੫੭।

**ਰਾਮਕਲੀ ਮਹਲਾ ੫**

(ਮੇਰਾ) ਗੁਰੂ ਪੂਰਾ ਹੈ, ਮੇਰਾ ਗੁਰੂ ਪੂਰਾ ਹੈ। ਰਾਮ-ਨਾਮ ਜਪਣ ਨਾਲ ਸਦਾ ਸੁਖੀ ਹੋਈਦਾ ਹੈ, ਸਾਰੇ (ਮਾਇਆਵੀ) ਝੂਠੇ ਰੋਗ ਨਸ਼ਟ ਹੋ ਜਾਂਦੇ ਹਨ।੧।ਰਹਾਉ। ਸਦਾ ਸਦੀਵੀ ਇਕ (ਪ੍ਰਭੂ) ਦੀ ਆਰਾਧਨਾ ਕਰੋ, ਜਿਸ ਦੀ ਸ਼ਰਣ ਵਿਚ ਪਿਆਂ ਸਦਾ ਸੁਖ ਹੁੰਦਾ ਹੈ।੧। ਨਾਮ ਦੀ ਭੁਖ ਲਗਣ ਨਾਲ ਨੀਂਦਰ ਵੀ ਸੁਖਦਾਇਕ ਹੋ ਜਾਂਦੀ ਹੈ। ਹਰਿ ਦੇ ਸਿਮਰਨ ਨਾਲ ਸਭ ਦੁਖ ਨਸ਼ਟ ਹੋ ਜਾਂਦੇ ਹਨ।੨।ਹੇ ਮੇਰੇ ਭਾਈ! ਪੂਰੇ ਗੁਰੂ ਨੇ ਸਾਰੀ ਚਿੰਤਾ ਮਿਟਾ ਦਿੱਤੀ ਹੈ, (ਹੁਣ) ਸਹਿਜ ਅਵਸਥਾ ਵਿਚ ਆਨੰਦ ਮਾਣੋ।੩। ਅੱਠੇ ਪਹਿਰ ਪ੍ਰਭੂ (ਦੇ ਨਾਮ) ਦਾ ਸਿਮਰਨ ਕਰਿਆ ਕਰ। ਨਾਨਕ (ਦਾ ਕਥਨ ਹੈ ਕਿ ਜੋ ਨਾਮ ਸਿਮਰਦਾ ਹੈ, ਉਸ ਦਾ) ਰਾਖਾ ਪ੍ਰਭੂ ਆਪ ਹੁੰਦਾ ਹੈ।੪।੨।੫੮।

**ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩**

ਨਰਾਂ ਵਿਚੋਂ ਸ੍ਰੇਸ਼ਠ ਨਰ (ਅਰਥਾਤ ਪ੍ਰਭੂ) ਨੂੰ (ਸਾਡਾ) ਪ੍ਰਣਾਮ ਹੈ। (ਉਹ) ਇਕ, ਓਅੰਕਾਰ ਸਰੂਪ (ਪਰਮਾਤਮਾ) ਜਲਾਂ, ਥਲਾਂ, ਧਰਤੀ (*ਬਸੁਧ*), ਆਕਾਸ਼ ਵਿਚ (ਸਰਬ ਵਿਆਪਕ ਹੈ)।੧।ਰਹਾਉ।

ਹਰਨ ਧਰਨ ਪੁਨ ਪੁਨਹ ਕਰਨ ॥ ਨਹ ਗਿਰਹ ਨਿਰੰਹਾਰੰ ॥੧॥
ਗੰਭੀਰ ਧੀਰ ਨਾਮ ਹੀਰ ਊਚ ਮੂਚ ਅਪਾਰੰ ॥
ਕਰਨ ਕੇਲ ਗੁਣ ਅਮੋਲ ਨਾਨਕ ਬਲਿਹਾਰੰ ॥੨॥੧॥੫੯॥

ਰਾਮਕਲੀ ਮਹਲਾ ੫ ॥
ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ ਛਲੇ ਕਨਿਕ ਕਾਮਿਨੀ ॥੧॥ ਰਹਾਉ॥
ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ ॥ ਨਹ ਸੰਗਿ ਗਾਮਨੀ ॥੧॥
ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ ॥
ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ ॥੨॥੨॥੬੦॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਰਾਮਕਲੀ ਮਹਲਾ ੯ ਤਿਪਦੇ ॥
ਰੇ ਮਨ ਓਟ ਲੇਹੁ ਹਰਿ ਨਾਮਾ ॥
ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥੧॥ ਰਹਾਉ ॥
ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥
ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ ॥੧॥
ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥
ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥
ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥
ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ ॥੩॥੧॥

ਰਾਮਕਲੀ ਮਹਲਾ ੯ ॥
ਸਾਧੋ ਕਉਨ ਜੁਗਤਿ ਅਬ ਕੀਜੈ ॥
ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨੁ ਭੀਜੈ ॥੧॥ ਰਹਾਉ ॥
ਮਨੁ ਮਾਇਆ ਮਹਿ ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ ॥
ਕਉਨੁ ਨਾਮੁ ਜਗੁ ਜਾ ਕੈ ਸਿਮਰੈ ਪਾਵੈ ਪਦੁ ਨਿਰਬਾਨਾ ॥੧॥
ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ ॥
ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ ॥੨॥
ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ ॥੩॥੨॥

ਰਾਮਕਲੀ ਮਹਲਾ ੯ ॥
ਪ੍ਰਾਨੀ ਨਾਰਾਇਨ ਸੁਧਿ ਲੇਹਿ ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥੧॥ ਰਹਾਉ ॥

(ਉਹ ਪ੍ਰਭੂ ਸਭ ਨੂੰ) ਨਸ਼ਟ ਕਰਨ ਵਾਲਾ ਅਤੇ ਪਾਲਣ ਵਾਲਾ (*ਧਰਨ*) ਹੈ, ਜੀਵਾਂ ਨੂੰ ਬਾਰ ਬਾਰ ਪੈਦਾ ਕਰਨ ਵਾਲਾ ਵੀ ਹੈ। (ਉਸ ਦਾ ਕੋਈ) ਘਰ ਨਹੀਂ ਹੈ, (ਉਹ) ਆਹਾਰ ਤੋਂ ਰਹਿਤ ਹੈ।੧। (ਉਹ) ਗੰਭੀਰ, ਧੀਰਜਵਾਨ, ਹੀਰੇ ਵਰਗੇ (ਅਮੋਲਕ) ਨਾਮ ਵਾਲਾ, ਉੱਚਾ, ਵੱਡਾ ਅਤੇ ਅਪਾਰ ਹੈ। ਕੌਤਕ ਕਰਨ ਵਾਲਾ, ਅਮੋਲ ਗੁਣਾਂ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਤੋਂ) ਬਲਿਹਾਰ ਜਾਣਾ ਚਾਹੀਦਾ ਹੈ।੨।੧।੫੯।

**ਰਾਮਕਲੀ ਮਹਲਾ ੫**

ਰੂਪ, ਰੰਗ, ਸੁਗੰਧੀਆਂ, ਭੋਗ, ਸੋਨਾ, ਇਸਤਰੀ (ਆਦਿ ਵਸਤੂਆਂ) ਨੂੰ ਮਾਇਆ ਦੇ ਛਲੇ ਹੋਏ (ਵਿਅਕਤੀ) ਛਡ ਕੇ (ਦੁਨੀਆ ਤੋਂ) ਚਲੇ ਜਾਂਦੇ ਹਨ।੧ ।ਰਹਾਉ। ਅਰਬਾਂ ਖਰਬਾਂ (ਦੀ ਗਿਣਤੀ ਦੇ) ਧਨ ਦੇ ਖ਼ਜ਼ਾਨੇ, (ਜਿਨ੍ਹਾਂ ਦੇ) ਵਿਲਾਸ ਨੂੰ ਵੇਖ ਕੇ ਮਨ ਨੂੰ ਆਧਾਰ (ਮਿਲਦਾ ਹੈ, ਉਹ ਵੀ) ਨਾਲ ਨਹੀਂ ਜਾਂਦੇ।੧। ਪੁੱਤਰ, ਇਸਤਰੀ, ਭਰਾ, ਮਿਤਰ (ਆਦਿ ਦੇ ਸੰਬੰਧਾਂ ਦੇ) ਭਰਮ ਵਿਚ ਮੋਹਿਆ (ਵਿਅਕਤੀ ਇਨ੍ਹਾਂ ਵਿਚ) ਫਸਿਆ ਰਹਿੰਦਾ ਹੈ, (ਪਰ) ਇਹ ਬ੍ਰਿਛ ਦੀ ਛਾਂ ਵਾਂਗ (ਚਲਾਇਮਾਨ) ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਚਰਨ-ਕਮਲਾਂ ਦੀ ਸ਼ਰਣ ਦਾ ਸੁਖ ਹੀ ਸੰਤਾਂ ਨੂੰ ਚੰਗਾ ਲਗਦਾ ਹੈ।੨।੨।੬੦।

**ਰਾਗੁ ਰਾਮਕਲੀ ਮਹਲਾ ੯ ਤਿਪਦੇ**

ਹੇ ਮਨ! (ਤੂੰ) ਹਰਿ ਦੇ ਨਾਮ ਦੀ ਓਟ ਲੈ। ਜਿਸ (ਪ੍ਰਭੂ ਦੇ ਨਾਮ) ਦੇ ਸਿਮਰਨ ਨਾਲ ਭੈੜੀ ਮਤਿ ਦੂਰ ਹੋ ਜਾਂਦੀ ਹੈ ਅਤੇ (ਤੂੰ) ਨਿਰਵਾਣ ਪਦ (ਅਰਥਾਤ ਮੁਕਤ-ਅਵਸਥਾ) ਪ੍ਰਾਪਤ ਕਰ ਲੈਂਦਾ ਹੈਂ।੧ ।ਰਹਾਉ। ਉਸ ਸੇਵਕ ਨੂੰ ਵਡਭਾਗੀ ਸਮਝੋ, ਜੋ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। (ਉਹ) ਜਨਮ-ਜਨਮਾਂਤਰਾਂ ਦੇ ਪਾਪ ਖ਼ਤਮ ਕਰਾ ਕੇ ਫਿਰ ਬੈਕੁੰਠ ਪਹੁੰਚ ਜਾਂਦਾ ਹੈ।੧। ਅਜਾਮਿਲ (ਨਾਂ ਦੇ ਪਾਪੀ) ਨੂੰ ਅੰਤ ਸਮੇਂ ਪਰਮਾਤਮਾ (ਦਾ ਨਾਮ ਲੈਣ ਦੀ) ਸੋਝੀ ਆਈ। ਜਿਸ ਸ੍ਰੇਸ਼ਠ ਸਥਿਤੀ (*ਗਤਿ*) ਨੂੰ ਵੱਡੇ ਜੋਗੀ ਲੋਚਦੇ ਸਨ, ਉਹ ਸਥਿਤੀ (ਉਸ ਨੇ) ਛਿਣ ਭਰ ਵਿਚ ਪ੍ਰਾਪਤ ਕਰ ਲਈ।੨। (ਉਸ ਹਾਥੀ ਵਿਚ) ਨ ਕੋਈ ਗੁਣ ਸੀ, ਨ ਹੀ (ਉਸ ਨੇ) ਕੁਝ ਵਿਦਿਆ (ਹਾਸਲ ਕੀਤੀ ਸੀ), (ਫਿਰ ਉਸ) ਹਾਥੀ ਨੇ ਕਿਹੜਾ ਧਰਮ-ਕਰਮ ਕੀਤਾ ਸੀ? ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੀ ਮਰਯਾਦਾ ਵੇਖੋ, ਉਸ (ਹਾਥੀ) ਨੂੰ ਨਿਰਭੈਅਤਾ (ਵਾਲਾ ਪਦ) ਪ੍ਰਦਾਨ ਕਰ ਦਿੱਤਾ।੩।੧।

**ਰਾਮਕਲੀ ਮਹਲਾ ੯**

ਹੇ ਸਾਧ ਜਨੋ! ਹੁਣ ਕਿਹੜੀ ਜੁਗਤ ਕਰੀਏ, ਜਿਸ ਨਾਲ ਸਾਰੀ ਖੋਟੀ ਬੁੱਧੀ ਨਸ਼ਟ ਹੋ ਜਾਏ ਅਤੇ ਪ੍ਰਭੂ ਦੀ ਭਗਤੀ ਵਿਚ ਮਨ ਭਿਜ ਜਾਏ?।੧ ।ਰਹਾਉ। ਮਨ ਮਾਇਆ ਦੇ ਮੋਹ ਵਿਚ ਉਲਝਿਆ ਪਿਆ ਹੈ। (ਇਹ ਆਤਮ-)ਗਿਆਨ ਦੀ ਕੁਝ ਵੀ (ਗੱਲ) ਸਮਝਦਾ ਨਹੀਂ ਹੈ। (ਉਹ) ਕਿਹੜਾ ਨਾਮ ਹੈ ਜਿਸ ਨੂੰ ਸਿਮਰ ਕੇ ਜਗਤ ਨਿਰਵਾਣ-ਪਦ (ਅਰਥਾਤ ਮੁਕਤੀ) ਨੂੰ ਪ੍ਰਾਪਤ ਕਰ ਸਕਦਾ ਹੈ?।੧। (ਜਦੋਂ) ਸੰਤ ਜਨ ਕ੍ਰਿਪਾਲ ਅਤੇ ਦਿਆਲ ਹੋਏ, ਤਦੋਂ (ਉਨ੍ਹਾਂ ਨੇ) ਇਹ ਗੱਲ ਦਸੀ ਕਿ ਜਿਸ ਨੇ ਪ੍ਰਭੂ ਦਾ ਗੁਣ-ਗਾਨ ਕਰ ਲਿਆ, ਉਸ ਨੇ ਮਾਨੋ ਸਾਰੇ ਧਰਮ-ਕਰਮ ਕਰ ਲਏ।੨। (ਜੇ ਕੋਈ) ਮਨੁੱਖ ਰਾਤ ਦਿਨ ਵਿਚ ਇਕ ਨਿਮਖ ਭਰ ਲਈ ਵੀ ਰਾਮ-ਨਾਮ ਨੂੰ ਹਿਰਦੇ ਵਿਚ ਧਾਰਣ ਕਰ ਲਏ, ਨਾਨਕ (ਦਾ ਕਥਨ ਹੈ ਕਿ) ਉਸ ਦੇ (ਮਨ ਵਿਚੋਂ) ਜਮ ਦਾ ਡਰ ਦੂਰ ਹੋ ਜਾਂਦਾ ਹੈ ਅਤੇ (ਉਹ) ਆਪਣਾ ਜਨਮ ਸਵਾਰ ਲੈਂਦਾ ਹੈ।੩।੨।

**ਰਾਮਕਲੀ ਮਹਲਾ ੯**

ਹੇ ਪ੍ਰਾਣੀ! ਪ੍ਰਭੂ ਦਾ ਸਿਮਰਨ ਕਰ। (ਤੇਰੀ) ਉਮਰ ਦਿਨ ਰਾਤ ਛਿਣ ਛਿਣ ਕਰਕੇ ਘਟਦੀ ਜਾ ਰਹੀ ਹੈ ਅਤੇ (ਮਨੁੱਖ) ਸ਼ਰੀਰ ਵਿਅਰਥ ਜਾ ਰਿਹਾ ਹੈ।੧ ।ਰਹਾਉ। (ਤੂੰ ਆਪਣੀ) ਜਵਾਨੀ ਵਿਸ਼ਿਆਂ

ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥
ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ ॥੧॥
ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥
ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕਉ ਗਾਇਓ ॥੨॥
ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥
ਨਾਨਕੁ ਕਹਤੁ ਚੇਤਿ ਚਿੰਤਾਮਨਿ ਹੋਇ ਹੈ ਅੰਤਿ ਸਹਾਈ ॥੩॥੩॥੮੧॥

ਰਾਮਕਲੀ ਮਹਲਾ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥
ਜੀਵਨ ਤਲਬ ਨਿਵਾਰਿ ॥
ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ ਰਹਾਉ ॥
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥੨॥
ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥
ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥੪॥

ਆਖੁ ਗੁਣਾ ਕਲਿ ਆਈਐ ॥
ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥੧॥ ਰਹਾਉ ॥
ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥੫॥
ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥੬॥
ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥
ਨਾਨਕ ਨਾਉ ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥੭॥
ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥੮॥੧॥

ਵਿਚ (ਖਚਿਤ ਹੋ ਕੇ) ਅਤੇ ਬਚਪਨ ਅਗਿਆਨਤਾ (ਦੀ ਅਵਸਥਾ) ਵਿਚ ਗਵਾ ਦਿੱਤਾ। (ਹੁਣ) ਬਿਰਧ ਹੋ ਗਿਆ ਹੈਂ, (ਪਰ) ਅਜੇ ਵੀ ਸਮਝਿਆ ਨਹੀਂ ਹੈਂ। (ਤੂੰ) ਕਿਹੜੀ ਭੈੜੀ ਮਤਿ ਵਿਚ ਉਲਝਿਆ ਪਿਆ ਹੈਂ? ।੧। ਜਿਸ ਸੁਆਮੀ ਨੇ ਮਨੁੱਖ ਜਨਮ ਦਿੱਤਾ ਹੈ, ਉਸ ਨੂੰ ਤੂੰ ਕਿਉਂ ਭੁਲਾ ਦਿੱਤਾ ਹੈ ? ਜਿਸ ਦੇ ਸਿਮਰਨ ਨਾਲ ਮਨੁੱਖ ਮੁਕਤ ਹੁੰਦਾ ਹੈ, (ਤੂੰ) ਨਿਮਖ ਭਰ ਲਈ ਵੀ ਉਸ (ਪ੍ਰਭੂ) ਦਾ (ਜਸ) ਨਹੀਂ ਗਾਇਆ ਹੈ ।੨। (ਤੂੰ) ਮਾਇਆ ਦਾ ਹੰਕਾਰ (*ਮਦੁ*) ਕਿਸ ਲਈ ਕਰਦਾ ਹੈਂ? (ਇਹ ਅੰਤ ਕਾਲ ਨੂੰ) ਕਿਸੇ ਦੇ ਨਾਲ ਨਹੀਂ ਜਾਂਦੀ। ਨਾਨਕ ਦਾ ਕਥਨ ਹੈ (ਕਿ ਹੇ ਮਨ! ਤੂੰ) ਪ੍ਰਭੂ (*ਚਿੰਤਾਮਨਿ*) ਨੂੰ ਯਾਦ ਕਰਦਾ ਰਹਿ (ਕਿਉਂਕਿ ਉਹੀ) ਅੰਤ ਸਮੇਂ ਸਹਾਇਕ ਹੁੰਦਾ ਹੈ ।੩।੩।੮੧।

**ਰਾਮਕਲੀ ਮਹਲਾ ੧ ਅਸਟਪਦੀਆ**

ਓਹੀ ਚੰਦ੍ਰਮਾ ਚੜ੍ਹਦਾ ਹੈ, ਓਹੀ ਤਾਰੇ (ਚੜ੍ਹਦੇ ਹਨ) ਅਤੇ ਓਹੀ ਸੂਰਜ (*ਦਿਨੀਅਰੁ*) ਤਪਦਾ ਰਹਿੰਦਾ ਹੈ। ਓਹੀ ਧਰਤੀ ਹੈ, ਓਹੀ ਪੌਣ ਝੁਲ ਰਹੀ ਹੈ। (ਫਿਰ) ਜੁਗਾਂ (ਅਨੁਸਾਰ) ਜੀਵਾਂ ਦੇ (ਭਿੰਨਤਾ ਨਾਲ) ਖੇਡਣ (ਦੇ ਵਿਚਾਰ ਨੂੰ) ਕਿਵੇਂ ਥਾਂ (ਦਿੱਤੀ ਜਾ ਸਕਦੀ ਹੈ—ਅਰਥਾਤ ਇਹ ਗੱਲ ਮੰਨਣਯੋਗ ਨਹੀਂ ਹੈ)।੧। (ਹੇ ਪੰਡਿਤ!) ਜੀਵਨ ਦੀ ਚਾਹ ਤਿਆਗ ਦੇ। ਜੋ ਧੱਕਾ ਕਰਦਾ ਹੈ, ਉਹ ਪ੍ਰਵਾਨ ਚੜ੍ਹਦਾ ਹੈ—ਕਲਿਯੁਗ ਦੇ (ਇਹ) ਲੱਛਣ ਵਿਚਾਰ (ਲੈ)।੧। ਰਹਾਉ। (ਇਹ ਕਦੇ) ਨਹੀਂ ਸੁਣਿਆ (ਕਿ ਕਲਿਯੁਗ) ਕਿਸੇ (ਵਿਸ਼ੇਸ਼) ਦੇਸ਼ ਵਿਚ ਆਇਆ ਹੋਇਆ ਹੈ (ਜਾਂ ਕਿਸੇ ਖ਼ਾਸ) ਤੀਰਥ ਕੋਲ ਬੈਠਾ ਹੈ। (ਜਿਥੇ ਕੋਈ) ਦਾਤਾ ਦਾਨ ਕਰਦਾ ਹੈ, ਉਥੇ ਵੀ (ਕਲਿਯੁਗ) ਨਹੀਂ ਹੈ ਅਤੇ ਨ ਹੀ (ਉਹ ਕਿਤੇ) ਮਹਲ ਉਸਾਰ ਕੇ ਬੈਠਾ ਹੈ ।੨। ਜੇ ਕੋਈ ਸੱਚੇ (ਧਰਮ ਦੀ ਪਾਲਨਾ) ਕਰਦਾ ਹੈ, (ਤਾਂ) ਉਹ ਖੁਆਰ ਹੁੰਦਾ ਹੈ। ਤਪ ਕਰਨ ਵਾਲੇ (ਵਿਅਕਤੀ ਦੇ) ਘਰ ਤਪ ਸੰਪੰਨ ਨਹੀਂ ਹੁੰਦਾ। ਜੇ ਕੋਈ (ਪ੍ਰਭੂ ਦਾ) ਨਾਮ ਜਪਦਾ ਹੈ (ਉਸ ਦੀ) ਬਦਨਾਮੀ ਹੁੰਦੀ ਹੈ। ਕਲਿਯੁਗ ਦੇ ਇਹੀ ਲੱਛਣ ਹਨ ।੩। ਜਿਸ ਨੂੰ ਸਰਦਾਰੀ (ਮਿਲੀ ਹੁੰਦੀ ਹੈ), ਉਸ ਦੀ ਖੁਆਰੀ ਹੁੰਦੀ ਹੈ, ਚਾਕਰਾਂ ਨੂੰ ਕਾਹਦਾ ਡਰ ਹੈ? ਜਦੋਂ ਸਰਦਾਰ ਨੂੰ ਜ਼ੰਜੀਰ ਪੈਂਦੀ ਹੈ, ਤਾਂ ਚਾਕਰ ਦੇ ਹੱਥੋਂ ਹੀ ਮਰਦਾ ਹੈ ।੪।

(ਹਰਿ ਦੇ) ਗੁਣਾਂ ਦਾ ਬਖਾਨ ਕਰ (ਕਿਉਂਕਿ) ਕਲਿਯੁਗ ਆਇਆ ਹੈ। (ਪਹਿਲੇ) ਤਿੰਨ ਯੁਗਾਂ ਦਾ ਨਿਆਂ (ਹੁਣ) ਰਹਿ ਗਿਆ ਹੈ (ਅਰਥਾਤ ਦੂਰ ਹੋ ਗਿਆ ਹੈ)। (ਹੇ ਪਰਮਾਤਮਾ!) ਜੇ (ਤੂੰ) ਗੁਣ ਦੇਵੇਂ, ਤਾਂ ਹੀ (ਉਹ) ਪ੍ਰਾਪਤ ਹੋ ਸਕਦੇ ਹਨ ।੧ ।ਰਹਾਉ। ਕਲਿਯੁਗ ਵਿਚ ਕਲਹ-ਕਲੇਸ਼ (ਪੈਦਾ ਕਰਨ ਵਾਲੀ) ਸ਼ਰਾ (ਫ਼ੈਸਲੇ) ਕਰਦੀ ਹੈ ਅਤੇ (ਨਿਆਂ ਕਰਨ ਵਾਲਾ) ਕਾਜ਼ੀ (ਆਪਣੇ ਮਾੜੇ ਕਰਮਾਂ ਕਰਕੇ) ਕਾਲਾ ਅਥਵਾ ਭ੍ਰਿਸ਼ਟ (*ਕ੍ਰਿਸਨਾ*) ਹੋ ਗਿਆ ਹੈ। ਬ੍ਰਹਮ (ਦੇ ਰਚੇ ਕਰਮ-ਕਾਂਡ ਪ੍ਰਧਾਨ) ਅਥਰਵਣ ਵੇਦ ਦੀ ਬਾਣੀ (ਪ੍ਰਚਲਿਤ ਹੋ ਗਈ ਹੈ), (ਉਤਮ) ਕਰਣੀ ਅਤੇ (ਹਰਿ ਜਸ ਦਾ) ਗਾਨ (ਲੋਕ-ਮਨ ਤੋਂ ਹਟ ਗਿਆ ਹੈ)।੫। ਪ੍ਰਤਿਸ਼ਠਾ ਤੋਂ ਬਿਨਾ ਪੂਜਾ, ਸਦ-ਕਰਮ ਤੋਂ ਬਿਨਾ ਸੰਜਮ ਅਤੇ ਸ਼ੁੱਧ ਆਚਰਣ ਤੋਂ ਬਿਨਾ ਜਨੇਊ ਕਾਹਦਾ ਹੈ? (ਅਰਥਾਤ ਵਿਅਰਥ ਹੈ)। (ਨਿਰਾ) ਨਹਾ ਧੋ ਕੇ ਤਿਲਕ ਲਗਾਉਣ ਨਾਲ (ਪਵਿਤਰ ਨਹੀਂ ਹੋ ਸਕੀਦਾ)। (ਸੱਚੀ) ਸੁਚਮਤਾ ਤੋਂ ਬਿਨਾ ਪਵਿਤਰਤਾ ਨਹੀਂ ਹੋ ਸਕਦੀ ।੬। ਕਲਿਯੁਗ ਵਿਚ ਕੁਰਾਨ ਅਤੇ ਹੋਰ ਸਾਮੀ ਧਰਮ ਪੁਸਤਕਾਂ ਪ੍ਰਵਾਨ ਹਨ ਅਤੇ ਪੰਡਿਤਾਂ ਦੀਆਂ ਪੋਥੀਆਂ ਅਤੇ ਪੁਰਾਣ ਰਹਿ ਗਏ ਹਨ (ਅਰਥਾਤ ਉਨ੍ਹਾਂ ਦੀ ਪੁਛ ਖ਼ਤਮ ਹੋ ਗਈ ਹੈ)। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਨਾਮ 'ਰਹਿਮਾਨ' (ਪ੍ਰਚਲਿਤ) ਹੋ ਗਿਆ ਹੈ। (ਪਰ ਹੇ ਪੰਡਿਤ!) ਤੂੰ ਕਰਤਾ ਪੁਰਖ ਨੂੰ (ਸਭ ਯੁਗਾਂ ਵਿਚ) ਇਕ ਕਰਕੇ ਸਮਝ ।੭। ਨਾਨਕ (ਦਾ ਕਥਨ ਹੈ ਕਿ) ਨਾਮ (ਦੀ ਸਾਧਨਾ) ਦੁਆਰਾ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ, ਇਸ ਤੋਂ ਉਪਰ ਕੋਈ ਹੋਰ ਕਰਮ ਨਹੀਂ ਹੈ। ਜੇ (ਆਪਣੇ) ਘਰ (ਭਾਵ ਹਿਰਦੇ ਵਿਚ ਪ੍ਰਭੂ ਦੇ) ਹੁੰਦੇ ਹੋਇਆਂ ਬਾਹਰ ਮੰਗਣ ਜਾਈਏ, ਤਾਂ ਫਿਰ ਉਥੇ ਉਲਾਂਭਾ ਹੀ ਮਿਲਦਾ ਹੈ ।੮।੧।

ਰਾਮਕਲੀ ਮਹਲਾ ੧ ॥
ਜਗੁ ਪਰਬੋਧਹਿ ਮੜੀ ਬਧਾਵਹਿ ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥
ਮਮਤਾ ਮੋਹੁ ਕਾਮਣਿ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥੧॥
ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥ ਘਰਿ ਘਰਿ ਮਾਗਤ ਲਾਜ ਨ ਲਾਗੈ ॥੧॥ ਰਹਾਉ॥
ਗਾਵਹਿ ਗੀਤ ਨ ਚੀਨਹਿ ਆਪੁ ॥ ਕਿਉ ਲਾਗੀ ਨਿਵਰੈ ਪਰਤਾਪੁ ॥
ਗੁਰ ਕੈ ਸਬਦਿ ਰਚੈ ਮਨ ਭਾਇ ॥ ਭਿਖਿਆ ਸਹਜ ਵੀਚਾਰੀ ਖਾਇ ॥੨॥
ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹਿ ਸਹਹਿ ਜਮ ਡੰਡੁ ॥
ਫੂਟੈ ਖਾਪਰੁ ਭੀਖ ਨ ਭਾਇ ॥ ਬੰਧਨਿ ਬਾਧਿਆ ਆਵੈ ਜਾਇ ॥੩॥
ਬਿੰਦੁ ਨ ਰਾਖਹਿ ਜਤੀ ਕਹਾਵਹਿ ॥ ਮਾਈ ਮਾਗਤ ਤ੍ਰੈ ਲੋਭਾਵਹਿ ॥
ਨਿਰਦਇਆ ਨਹੀ ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥੪॥

ਭੇਖ ਕਰਹਿ ਖਿੰਥਾ ਬਹੁ ਥਟੂਆ ॥ ਝੂਠੋ ਖੇਲੁ ਖੇਲੈ ਬਹੁ ਨਟੂਆ ॥
ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥
ਮੁੰਦ੍ਰਾ ਫਟਕ ਬਨਾਈ ਕਾਨਿ ॥ ਮੁਕਤਿ ਨਹੀ ਬਿਦਿਆ ਬਿਗਿਆਨਿ ॥
ਜਿਹਵਾ ਇੰਦ੍ਰੀ ਸਾਦਿ ਲੋਭਾਨਾ ॥ ਪਸੂ ਭਏ ਨਹੀ ਮਿਟੈ ਨੀਸਾਨਾ ॥੬॥
ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੈ ਚੂਕਸਿ ਸੋਗਾ ॥
ਊਜਲੁ ਸਾਚੁ ਸੁ ਸਬਦੁ ਹੋਇ ॥ ਜੋਗੀ ਜੁਗਤਿ ਵੀਚਾਰੇ ਸੋਇ ॥੭॥
ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ ॥ ਥਾਪਿ ਉਥਾਪੇ ਕਰੇ ਸੁ ਹੋਗੁ ॥
ਜਤੁ ਸਤੁ ਸੰਜਮੁ ਸਚੁ ਸੁਚੀਤੁ ॥ ਨਾਨਕ ਜੋਗੀ ਤ੍ਰਿਭਵਣ ਮੀਤੁ ॥੮॥੨॥

ਰਾਮਕਲੀ ਮਹਲਾ ੧ ॥
ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥
ਵਾਜੈ ਅਨਹਦੁ ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ ॥੧॥
ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥
ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ ॥੧॥ ਰਹਾਉ ॥
ਮਾਇਆ ਮੋਹੁ ਬਿਵਰਜਿ ਸਮਾਏ ॥ ਸਤਿਗੁਰੁ ਭੇਟੈ ਮੇਲਿ ਮਿਲਾਏ ॥

**ਰਾਮਕਲੀ ਮਹਲਾ ੧**

(ਹੇ ਜੋਗੀ! ਤੂੰ) ਜਗਤ ਨੂੰ ਉਪਦੇਸ਼ ਦਿੰਦਾ ਹੈਂ (ਪਰ ਪੇਟ ਭਰ ਭਰ ਕੇ ਆਪਣੇ) ਸ਼ਰੀਰ ਨੂੰ ਵਧਾਉਂਦਾ ਹੈ। (ਤੂੰ ਮਨ ਦੀ) ਸਥਿਰਤਾ (*ਆਸਣੁ*) ਨੂੰ ਤਿਆਗ ਕੇ ਸੱਚ ਨੂੰ (ਭਲਾ) ਕਿਵੇਂ ਪ੍ਰਾਪਤ ਕਰ ਸਕਦਾ ਹੈਂ? (ਜੋ ਵਿਅਕਤੀ) ਮਮਤਾ ਦੇ ਮੋਹ ਅਤੇ ਇਸਤਰੀ ਦੇ ਪ੍ਰੇਮ (ਵਿਚ ਫਸਿਆ) ਹੋਵੇ, ਉਹ ਨ ਤਿਆਗੀ (*ਅਉਧੂਤੀ*) ਹੈ ਅਤੇ ਨ ਹੀ ਗ੍ਰਿਹਸਥੀ।੧। ਹੇ ਜੋਗੀ! (ਤੂੰ ਪ੍ਰਭੂ ਵਿਚ ਧਿਆਨ ਲਗਾ ਕੇ) ਟਿਕਿਆ ਰਹਿ, (ਇਸ ਤਰ੍ਹਾਂ) ਦੁਬਿਧਾ ਅਤੇ ਦੁਖ ਦੂਰ ਹੋ ਜਾਂਦੇ ਹਨ। (ਫਿਰ ਤੈਨੂੰ) ਘਰ ਘਰ ਜਾ ਕੇ ਮੰਗਣ ਦੀ ਸ਼ਰਮਿੰਦਗੀ ਨਹੀਂ ਸਹਿਣੀ ਪਵੇਗੀ।੧ ਰਹਾਉ। (ਤੂੰ ਲੋਕਾਂ ਨੂੰ) ਭਜਨ ਸੁਣਾਉਂਦਾ ਹੈਂ, (ਪਰ) ਆਪਣੇ ਆਪ ਨੂੰ ਨਹੀਂ ਪਛਾਣਦਾ, (ਫਿਰ ਤੇਰੇ ਅੰਦਰ ਵਿਸ਼ਿਆਂ ਦੀ) ਲਗੀ ਹੋਈ ਤਪਸ਼ ਕਿਵੇਂ ਦੂਰ ਹੋਵੇ? (ਜੋ ਸਾਧਕ) ਮਨ ਦੇ ਪ੍ਰੇਮ ਨਾਲ ਗੁਰੂ ਦੇ ਸ਼ਬਦ ਵਿਚ ਮਗਨ ਹੁੰਦਾ ਹੈ, (ਉਹ) ਸਹਿਜ-ਵਿਚਾਰ ਦੀ ਭਿਖਿਆ ਖਾਂਦਾ ਹੈ।੨। (ਸ਼ਰੀਰ ਉਪਰ) ਸੁਆਹ ਮਲ ਕੇ (ਤੂੰ) ਪਾਖੰਡ ਕਰਦਾ ਹੈਂ, (ਪਰ) ਮਾਇਆ ਦੇ (ਪ੍ਰਬਲ) ਮੋਹ ਕਾਰਣ (ਤੈਨੂੰ) ਜਮ ਦਾ ਡੰਡਾ ਸਹਿਣਾ ਪੈਂਦਾ ਹੈ। (ਤੇਰੇ ਹਿਰਦੇ ਦੇ) ਖੱਪਰ ਦੇ ਟੁਟ ਜਾਣ 'ਤੇ (ਉਸ ਵਿਚ) ਪ੍ਰੇਮ ਦੀ ਭਿਖਿਆ (ਨਹੀਂ ਪੈ ਸਕਦੀ)। (ਇਸ ਕਰਕੇ ਮਾਇਆ ਦੇ) ਬੰਧਨਾਂ ਵਿਚ ਬੰਨ੍ਹਿਆ ਹੋਇਆ (ਤੂੰ) ਜਨਮ-ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈਂ।੩। (ਤੂੰ) ਵੀਰਜ ਦੀ ਰਖਿਆ ਨਹੀਂ ਕਰਦਾ, (ਪਰ ਆਪਣੇ ਆਪ ਨੂੰ) ਜਤੀ ਅਖਵਾਉਂਦਾ ਹੈਂ, ਮਾਇਆ ਦੇ ਤਿੰਨ (ਗੁਣਾਂ) ਵਿਚ ਲੁਭਿਤ ਹੋ ਕੇ ਮੰਗਦਾ ਫਿਰਦਾ ਹੈਂ। ਦਇਆ (ਦੇ ਭਾਵ ਤੋਂ) ਸਖਣੇ ਹੋਣ ਕਾਰਣ (ਤੇਰੇ ਹਿਰਦੇ ਵਿਚ ਬ੍ਰਹਮੀ) ਜੋਤਿ ਦਾ ਪ੍ਰਕਾਸ਼ ਨਹੀਂ ਹੋ ਸਕਦਾ। (ਇਸ ਤਰ੍ਹਾਂ ਮਾਇਆ ਦੇ) ਸਾਰੇ ਜੰਜਾਲਾਂ ਵਿਚ ਡੁਬਿਆ ਪਿਆ ਹੈਂ।੪।

(ਤੂੰ) ਗੋਦੜੀ (*ਖਿੰਥਾ*) ਪਾ ਕੇ ਭੇਖ ਦੇ ਬਹੁਤ ਠਾਠ ਕਰਦਾ ਹੈ, (ਜਿਵੇਂ) ਨਟ ਬਹੁਤ ਝੂਠੀਆਂ ਖੇਡਾਂ ਖੇਡਦਾ ਹੈ। (ਜੇ ਮਨ) ਵਿਚ ਚਿੰਤਾ ਦੀ ਅੱਗ ਬਹੁਤ ਸਾੜ ਰਹੀ ਹੋਵੇ, (ਤਾਂ) ਬਿਨਾ ਪ੍ਰਭੂ ਦੀ ਕ੍ਰਿਪਾ ਦੇ (ਭਾਵ-ਸਾਗਰ ਤੋਂ) ਕਿਵੇਂ ਪਾਰ ਲੰਘਿਆ ਜਾ ਸਕਦਾ ਹੈ।੫। (ਤੂੰ) ਕਚ ਦੀਆਂ ਮੁੰਦਰਾਂ ਬਣਾ ਕੇ ਕੰਨਾਂ ਵਿਚ ਪਾਈਆਂ ਹਨ, (ਪਰ ਅਧਿਆਤਮਿਕ) ਵਿਦਿਆ ਵਿਗਿਆਨ ਤੋਂ ਬਿਨਾ ਮੁਕਤੀ (ਪ੍ਰਾਪਤ) ਨਹੀਂ ਹੋ ਸਕਦੀ। (ਤੂੰ) ਜੀਭ ਅਤੇ ਇੰਦ੍ਰੀ ਦੇ ਸੁਆਦ ਵਿਚ ਲੋਭਾਇਮਾਨ ਹੈ, (ਅਸਲ ਵਿਚ) ਪਸ਼ੂ ਹੋਣ ਦਾ ਚਿੰਨ੍ਹ (ਤੇਰੇ ਮੱਥੇ ਉਪਰੋਂ) ਮਿਟ ਨਹੀਂ ਸਕਦਾ।੬। (ਜਿਵੇਂ ਸੰਸਾਰੀ) ਵਿਅਕਤੀ ਤਿੰਨ ਗੁਣਾਂ ਵਿਚ (ਖਚਿਤ ਹੈ, ਤਿਵੇਂ) ਜੋਗੀ ਵੀ ਤਿੰਨ ਗੁਣਾਂ (ਵਿਚ ਫਸਿਆ ਹੋਇਆ ਹੈ)। ਸ਼ਬਦ ਦੇ ਵਿਚਾਰਨ ਨਾਲ ਹੀ ਗ਼ਮ ਦੂਰ ਹੁੰਦਾ ਹੈ। ਉਹ ਸ਼ਬਦ ਦੁਆਰਾ ਉਜਲਾ ਅਤੇ ਸੱਚਾ ਹੁੰਦਾ ਹੈ, ਉਸ (ਸ਼ਬਦ) ਨੂੰ ਵਿਚਾਰਨ ਨਾਲ ਹੀ ਜੋਗੀ (ਜੀਵਨ-)ਜੁਗਤ (ਨੂੰ ਸਮਝ ਸਕਦਾ ਹੈ)।੭। (ਹੇ ਪ੍ਰਭੂ!) ਤੇਰੇ ਪਾਸ ਨੌਂ ਨਿਧੀਆਂ ਹਨ, ਤੂੰ (ਸਭ ਕੁਝ) ਕਰਨ ਦੇ ਸਮਰਥ ਹੈਂ। (ਤੂੰ) ਸਥਾਪਿਤ ਅਤੇ ਵਿਸਥਾਪਿਤ ਕਰਨ ਵਾਲਾ ਹੈਂ, (ਜੋ ਤੂੰ) ਕਰਦਾ ਹੈਂ, ਓਹੀ ਹੁੰਦਾ ਹੈ। (ਜਿਸ ਜੋਗੀ ਨੇ) ਜਤ, ਸਤ, ਸੰਜਮ (ਧਾਰਣ ਕਰਕੇ) ਸੱਚੇ (ਪ੍ਰਭੂ) ਨੂੰ ਚਿਤ ਵਿਚ (ਸੋਇਆ ਹੈ), ਹੇ ਨਾਨਕ! (ਉਹ) ਜੋਗੀ ਤਿੰਨਾਂ ਲੋਕਾਂ (*ਤ੍ਰਿਭਵਣ*) ਦਾ ਮਿਤਰ ਹੈ।੮।੨।

**ਰਾਮਕਲੀ ਮਹਲਾ ੧**

ਛੇ ਚੱਕਰਾਂ ਵਾਲਾ ਸ਼ਰੀਰ (ਮਾਨੋ) ਮਠ ਹੈ (ਅਤੇ ਉਸ ਵਿਚ ਸਥਿਤ) ਮਨ ਬੈਰਾਗੀ ਹੈ। ਸ਼ਬਦ ਵਿਚ ਸੁਰਤਿ ਦਾ ਅੰਦਰ ਟਿਕਣਾ ਹੀ ਧੁਨੀ ਦਾ ਉਠਣਾ ਹੈ। ਅਨਹਦ ਸ਼ਬਦ ਵਿਚ ਮੇਰਾ ਮਨ ਲੀਨ ਹੋ ਗਿਆ ਹੈ। ਗੁਰੂ ਦੇ ਬੋਲਾਂ ਦੁਆਰਾ (ਮੇਰਾ ਮਨ) ਸੱਚੇ ਨਾਮ ਨਾਲ ਪਤੀਜ ਗਿਆ ਹੈ।੧। ਹੇ ਪ੍ਰਾਣੀ! ਪ੍ਰਭੂ ਦੀ ਭਗਤੀ ਨਾਲ ਸੁਖ ਪਾਈਦਾ ਹੈ। ਗੁਰੂ ਦੁਆਰਾ ਹਰਿ ਹਰਿ (ਦਾ ਨਾਮ) ਮਿਠਾ ਲਗਣ ਲਗ ਜਾਂਦਾ ਹੈ ਅਤੇ ਹਰਿ ਹਰਿ ਦੇ ਨਾਮ ਵਿਚ ਸਮਾ ਜਾਈਦਾ ਹੈ।੧ ਰਹਾਉ। ਮਾਇਆ ਦੇ ਮੋਹ ਨੂੰ ਰੋਕ ਕੇ ਹੀ (*ਬਿਵਰਜਿ*) (ਪ੍ਰਭੂ ਵਿਚ) ਸਮਾਇਆ ਜਾ ਸਕੀਦਾ ਹੈ। (ਜਦੋਂ ਸਾਧਕ) ਸਤਿਗੁਰੂ ਨੂੰ ਮਿਲ ਪੈਂਦਾ

ਨਾਮੁ ਰਤਨੁ ਨਿਰਮੋਲਕੁ ਹੀਰਾ ॥ ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥
ਹਉਮੈ ਮਮਤਾ ਰੋਗੁ ਨ ਲਾਗੈ ॥ ਰਾਮ ਭਗਤਿ ਜਮ ਕਾ ਭਉ ਭਾਗੈ ॥
ਜਮੁ ਜੰਦਾਰੁ ਨ ਲਾਗੈ ਮੋਹਿ ॥ ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥
ਸਬਦੁ ਬੀਚਾਰਿ ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥
ਅਨਦਿਨੁ ਜਾਗਿ ਰਹੇ ਲਿਵ ਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥

ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥
ਪਰ ਘਰ ਜਾਇ ਨ ਮਨੁ ਡੋਲਾਏ ॥ ਸਹਜ ਨਿਰੰਤਰਿ ਰਹਉ ਸਮਾਏ ॥੫॥
ਗੁਰਮੁਖਿ ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ ਤਤੁ ਪਰੋਤਾ ॥
ਜਗੁ ਸੂਤਾ ਮਰਿ ਆਵੈ ਜਾਇ ॥ ਬਿਨੁ ਗੁਰ ਸਬਦ ਨ ਸੋਝੀ ਪਾਇ ॥੬॥
ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥
ਤਉ ਜਾਨੀ ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ ॥੭॥
ਸੁੰਨ ਸਮਾਧਿ ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ ਏਕੋ ਜਾਤਾ ॥
ਗੁਰ ਚੇਲੇ ਅਪਨਾ ਮਨੁ ਮਾਨਿਆ ॥ ਨਾਨਕ ਦੂਜਾ ਮੇਟਿ ਸਮਾਨਿਆ ॥੮॥੩॥

ਰਾਮਕਲੀ ਮਹਲਾ ੧ ॥
ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥
ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ ॥ ਗੁਰਮਤਿ ਹੋਇ ਤ ਹੁਕਮੁ ਪਛਾਣੈ ॥੧॥
ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥ ਹਉਮੈ ਜਾਇ ਸਬਦਿ ਘਰੁ ਲਹੀਐ ॥੧॥ ਰਹਾਉ॥
ਗਣਿ ਗਣਿ ਜੋਤਕੁ ਕਾਂਡੀ ਕੀਨੀ ॥ ਪੜੈ ਸੁਣਾਵੈ ਤਤੁ ਨ ਚੀਨੀ ॥
ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥ ਹੋਰ ਕਥਨੀ ਬਦਉ ਨ ਸਗਲੀ ਛਾਰੁ ॥੨॥
ਨਾਵਹਿ ਧੋਵਹਿ ਪੂਜਹਿ ਸੈਲਾ ॥ ਬਿਨੁ ਹਰਿ ਰਾਤੇ ਮੈਲੋ ਮੈਲਾ ॥
ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ ॥ ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ ॥੩॥
ਵਾਚੈ ਵਾਦੁ ਨ ਬੇਦੁ ਬੀਚਾਰੈ ॥ ਆਪਿ ਡੁਬੈ ਕਿਉ ਪਿਤਰਾ ਤਾਰੈ ॥
ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ ॥ ਸਤਿਗੁਰੁ ਮਿਲੈ ਤ ਸੋਝੀ ਹੋਇ ॥੪॥

ਹੈ, (ਤਾਂ ਉਹ ਸਾਧਕ ਨੂੰ ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ) ਮਿਲਾ ਦਿੰਦਾ ਹੈ। (ਪ੍ਰਭੂ ਦਾ) ਰਤਨ ਤੁਲ ਨਾਮ ਅਮੋਲਕ ਹੀਰਾ ਹੈ, ਉਸ ਵਿਚ ਰੰਗੀ ਜਾਣ ਕਾਰਣ ਮੇਰਾ ਮਨ ਟਿਕ ਗਿਆ ਹੈ।੨। ਪ੍ਰਭੂ ਦੀ ਭਗਤੀ ਕਰਨ ਨਾਲ ਹਉਮੈ ਅਤੇ ਮਮਤਾ ਦਾ ਰੋਗ ਨਹੀਂ ਲਗਦਾ ਅਤੇ ਜਮ ਦਾ ਡਰ ਖ਼ਤਮ ਹੋ ਜਾਂਦਾ ਹੈ। ਮੈਨੂੰ ਜ਼ਾਲਮ ਜਮ ਨਹੀਂ ਸਤਾਉਂਦਾ (ਕਿਉਂਕਿ) ਪ੍ਰਭੂ ਦਾ ਨਿਰਮਲ ਨਾਮ (ਮੇਰੇ) ਹਿਰਦੇ ਵਿਚ ਸ਼ੋਭਦਾ ਹੈ।੩। ਸ਼ਬਦ ਨੂੰ ਵਿਚਾਰਨ ਨਾਲ (ਜੋ) ਨਿਰਾਕਾਰ ਦੇ ਉਪਾਸਕ ਬਣ ਜਾਂਦੇ ਹਨ, (ਉਨ੍ਹਾਂ ਦੇ ਮਨ ਵਿਚ) ਗੁਰੂ ਦੀ ਮਤਿ ਦੇ ਪ੍ਰਗਟ ਹੋਣ ਨਾਲ ਖੋਟੀ ਬੁੱਧੀ ਨਸ਼ਟ ਹੋ ਜਾਂਦੀ ਹੈ। (ਉਹ) ਲਿਵ ਲਗਾ ਕੇ ਹਰ ਰੋਜ਼ ਜਾਗਦੇ ਰਹਿੰਦੇ ਹਨ ਅਤੇ ਜੀਵਨ-ਮੁਕਤੀ ਦੀ ਅਵਸਥਾ ਹਿਰਦੇ ਵਿਚ ਹੀ ਪਾ ਲੈਂਦੇ ਹਨ।੪।

(ਉਹ ਸ਼ਰੀਰ ਦੀ) ਨਿਰਲਿਪਤ ਗੁਫਾ ਵਿਚ ਨਿਖੜਵੇਂ ਰੂਪ ਵਿਚ ਰਹਿੰਦੇ ਹਨ। (ਗੁਰੂ ਦੇ) ਸ਼ਬਦ ਦੁਆਰਾ (ਵਿਕਾਰਾਂ ਰੂਪ) ਪੰਜ ਚੋਰਾਂ ਨੂੰ ਮਾਰ ਲੈਂਦੇ ਹਨ। (ਉਹ) ਮਨ ਨੂੰ ਵਿਚਲਿਤ ਕਰਕੇ ਪਰਾਏ ਘਰ ਵਿਚ ਨਹੀਂ ਜਾਂਦੇ ਅਤੇ ਸਹਿਜ ਅਵਸਥਾ ਵਿਚ ਲਗਾਤਾਰ ਸਮਾਏ ਰਹਿੰਦੇ ਹਨ।੫। ਗੁਰੂ (ਦੇ ਉਪਦੇਸ਼) ਦੁਆਰਾ (ਜੋ) ਸਚੇਤ ਹੋ ਜਾਂਦਾ ਹੈ, (ਉਹ ਹੀ) 'ਅਵਧੂਤ' ਹੈ। (ਜੋ) ਤੱਤੂ (ਰੂਪ ਬ੍ਰਹਮ ਨੂੰ ਹਿਰਦੇ ਵਿਚ) ਪਰੋ ਲੈਂਦਾ ਹੈ, (ਉਹ) ਸਦਾ 'ਬੈਰਾਗੀ' ਰਹਿੰਦਾ ਹੈ। ਜਗਤ (ਮਾਇਆ ਮੋਹ ਦੀ ਨੀਂਦਰ ਵਿਚ) ਸੁਤਾ ਹੋਇਆ ਹੈ, (ਇਸ ਕਰਕੇ) ਮਰਦਾ ਅਤੇ ਆਉਂਦਾ ਜਾਂਦਾ ਰਹਿੰਦਾ ਹੈ। ਗੁਰੂ ਦੇ ਸ਼ਬਦ ਤੋਂ ਬਿਨਾ (ਵਾਸਤਵਿਕਤਾ ਦੀ) ਸੋਝੀ ਪ੍ਰਾਪਤ ਨਹੀਂ ਕਰ ਸਕਦਾ।੬। ਅਵਿਅਕਤ ਪ੍ਰਭੂ ਦੀ ਸਥਿਤੀ ਗੁਰਮੁਖ (ਸਾਧਕ ਨੇ ਹੀ) ਜਾਣੀ ਹੈ। (ਉਸ ਦੇ ਹਿਰਦੇ ਵਿਚ) ਦਿਨ-ਰਾਤ ਅਨਹਦ ਸ਼ਬਦ ਵਜਦਾ ਰਹਿੰਦਾ ਹੈ, (ਇਹ ਸਥਿਤੀ ਉਸ ਨੇ) ਤਦੋਂ ਜਾਣੀ ਹੈ, ਜਦੋਂ ਸ਼ਬਦ ਦੁਆਰਾ ਉਸ ਨੂੰ ਪਛਾਣਿਆ ਹੈ ਕਿ ਇਕ ਪ੍ਰਭੂ (*ਨਿਰਬਾਨੀ*) (ਸਰਬਤ੍ਰ) ਵਰਤ ਰਿਹਾ ਹੈ।੭। (ਗੁਰਮੁਖ ਸਾਧਕ ਦਾ) ਮਨ ਸਹਿਜ ਸਮਾਧੀ ਅਤੇ ਅਫੁਰ ਅਵਸਥਾ ਵਿਚ ਜੁੜਿਆ ਰਹਿੰਦਾ ਹੈ। (ਉਸ ਨੇ) ਹਉਮੈ ਅਤੇ ਲੋਭ ਨੂੰ ਛਡ ਕੇ ਇਕੋ (ਪ੍ਰਭੂ) ਨੂੰ ਜਾਣਿਆ ਹੈ। ਚੇਲੇ ਦਾ ਆਪਣਾ ਮਨ ਗੁਰੂ (ਦੇ ਉਪਦੇਸ਼) ਨਾਲ ਪਤੀਜ ਜਾਂਦਾ ਹੈ ਅਤੇ ਹੋਰ ਝਾਕ ਛਡ ਕੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।੮।੩।

**ਰਾਮਕਲੀ ਮਹਲਾ ੧**

(ਹੇ ਪੰਡਿਤ! ਤੂੰ) ਸ਼ੁਭ ਮਹੂਰਤ ਗਿਣਦਾ ਹੈਂ, (ਪਰ ਇਹ) ਵਿਚਾਰ ਨਹੀਂ ਕਰਦਾ ਕਿ ਸ਼ੁਭ ਮਹੂਰਤ ਉਪਰ ਪ੍ਰਭੂ (ਆਪ) ਹੈ। ਜਿਸ (ਸਾਧਕ) ਨੂੰ ਗੁਰੂ ਮਿਲ ਪੈਂਦਾ ਹੈ, ਉਹ ਹੀ (ਇਸ) ਵਿਧੀ ਨੂੰ ਜਾਣਦਾ ਹੈ। ਗੁਰੂ ਦੀ ਮਤਿ ਪ੍ਰਾਪਤ ਹੋਣ ਨਾਲ ਹੀ (ਪ੍ਰਭੂ ਦੇ) ਹੁਕਮ ਨੂੰ ਪਛਾਣਦਾ ਹੈ।੧। ਹੇ ਪੰਡਿਤ! ਝੂਠ ਨ ਬੋਲ, (ਤੈਨੂੰ) ਸੱਚ ਬੋਲਣਾ ਚਾਹੀਦਾ ਹੈ। ਹਉਮੈ ਦੇ ਖ਼ਤਮ ਹੋਣ ਨਾਲ ਸ਼ਬਦ ਦੁਆਰਾ (ਆਪਣਾ ਵਾਸਤਵਿਕ) ਘਰ ਲਭ ਪੈਂਦਾ ਹੈ।੧ ਰਹਾਉ। (ਹੇ ਪਾਂਡੇ! ਤੂੰ) ਜੋਤਿਸ਼ (ਦਾ ਹਿਸਾਬ) ਗਿਣ ਗਿਣ ਕੇ ਪਤਰੀ (*ਕਾਂਡੀ*) ਤਿਆਰ ਕੀਤੀ ਹੈ। (ਤੂੰ ਪਤਰੀ) ਪੜ੍ਹਦਾ ਹੈਂ, (ਜਜਮਾਨ ਨੂੰ) ਸੁਣਾਉਂਦਾ ਹੈਂ, ਪਰ ਤੱਤੂ ਨੂੰ ਨਹੀਂ ਪਛਾਣਦਾ। ਸਭ ਤੋਂ ਉਪਰ ਗੁਰੂ ਦੇ ਸ਼ਬਦ ਦਾ ਵਿਚਾਰ ਹੈ। (ਮੈਂ ਕੋਈ) ਹੋਰ ਗੱਲ ਨਹੀਂ ਕਰਦਾ, (ਕਿਉਂਕਿ) ਸਭ ਕੁਝ ਸੁਆਹ ਮਾਤ੍ਰ ਹੈ।੨। (ਤੂੰ) ਇਸ਼ਨਾਨ ਕਰਦਾ ਹੈਂ, (ਸ਼ਰੀਰ ਨੂੰ) ਧੋਂਦਾ ਹੈਂ ਅਤੇ (ਪੱਥਰ ਦੀ) ਮੂਰਤੀ ਨੂੰ ਪੂਜਦਾ ਹੈਂ। ਹਰਿ ਦੇ ਨਾਮ ਵਿਚ ਰੰਗੀਜਣ ਤੋਂ ਬਿਨਾ ਸਭ ਕੁਝ ਮੈਲਾ ਹੀ ਮੈਲਾ ਹੈ। ਘਮੰਡ ਨੂੰ ਦੂਰ ਕਰ, (ਤਾਂ) ਪ੍ਰਭੂ ਰੂਪ ਰਥਵਾਨ (*ਸਾਰਥਿ*) ਮਿਲਦਾ ਹੈ। ਹਰਿ ਦਾ ਨਾਮ ਜਪਣ ਨਾਲ ਪ੍ਰਾਣ ਮੁਕਤ ਹੋ ਜਾਂਦੇ ਹਨ ਅਤੇ ਸਫਲ-ਮਨੋਰਥ (*ਕਿਰਤਾਰਥਿ*) ਹੋ ਜਾਈਦਾ ਹੈ।੩। (ਤੂੰ) ਵਾਦ-ਵਿਵਾਦ ਨੂੰ ਪੜ੍ਹਦਾ ਹੈਂ, (ਪਰ) ਵੇਦ (ਦੇ ਗਿਆਨ) ਨੂੰ ਨਹੀਂ ਵਿਚਾਰਦਾ। (ਤੂੰ) ਆਪ ਡੁਬਦਾ ਹੈਂ, ਪਿਤਰਾਂ ਨੂੰ ਕਿਵੇਂ ਤਾਰ ਸਕਦਾ ਹੈਂ? ਹਰ ਇਕ ਹਿਰਦੇ ਵਿਚ ਪ੍ਰਭੂ (ਵਸ ਰਿਹਾ ਹੈ, ਪਰ ਇਸ ਗੱਲ ਨੂੰ) ਕੋਈ ਵਿਰਲਾ ਸਾਧਕ ਹੀ ਪਛਾਣਦਾ ਹੈ। ਸਤਿਗੁਰੂ ਦੇ ਮਿਲਣ ਨਾਲ ਹੀ (ਵਾਸਤਵਿਕਤਾ ਦੀ) ਸੋਝੀ ਹੁੰਦੀ ਹੈ।੪।

ਗਣਤ ਗਣੀਐ ਸਹਸਾ ਦੁਖੁ ਜੀਐ ॥ ਗੁਰ ਕੀ ਸਰਣਿ ਪਵੈ ਸੁਖੁ ਥੀਐ ॥
ਕਰਿ ਅਪਰਾਧ ਸਰਣਿ ਹਮ ਆਇਆ ॥ ਗੁਰ ਹਰਿ ਭੇਟੇ ਪੁਰਬਿ ਕਮਾਇਆ ॥੫॥
ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ ॥ਭਰਮਿ ਭੁਲਾਈਐ ਜਨਮਿ ਮਰਿ ਆਈਐ ॥
ਜਮ ਦਰਿ ਬਾਧਉ ਮਰੈ ਬਿਕਾਰੁ ॥ ਨਾ ਰਿਦੈ ਨਾਮੁ ਨ ਸਬਦੁ ਅਚਾਰੁ ॥੬॥
ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥ ਦੁਬਿਧਾ ਰਾਤੇ ਮਹਲੁ ਨ ਪਾਵਹਿ ॥
ਜਿਸੁ ਗੁਰ ਪਰਸਾਦੀ ਨਾਮੁ ਅਧਾਰੁ ॥ ਕੋਟਿ ਮਧੇ ਕੋ ਜਨੁ ਆਪਾਰੁ ॥੭॥
ਏਕੁ ਬੁਰਾ ਭਲਾ ਸਚੁ ਏਕੈ ॥ ਬੂਝੁ ਗਿਆਨੀ ਸਤਗੁਰ ਕੀ ਟੇਕੈ ॥
ਗੁਰਮੁਖਿ ਵਿਰਲੀ ਏਕੋ ਜਾਣਿਆ ॥ ਆਵਣੁ ਜਾਣਾ ਮੇਟਿ ਸਮਾਣਿਆ ॥੮॥
ਜਿਨ ਕੈ ਹਿਰਦੈ ਏਕੰਕਾਰੁ ॥ ਸਰਬ ਗੁਣੀ ਸਾਚਾ ਬੀਚਾਰੁ ॥
ਗੁਰ ਕੈ ਭਾਣੈ ਕਰਮ ਕਮਾਵੈ ॥ ਨਾਨਕ ਸਾਚੇ ਸਾਚਿ ਸਮਾਵੈ ॥੯॥੪॥

ਰਾਮਕਲੀ ਮਹਲਾ ੧ ॥
ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ ॥
ਰਾਮ ਨਾਮ ਸਰਿ ਅਵਰੁ ਨ ਪੂਜੈ ॥੧॥
ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ ॥
ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ ॥੧॥ਰਹਾਉ ॥
ਵਾਦੁ ਪੜੈ ਰਾਗੀ ਜਗੁ ਭੀਜੈ ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥
ਰਾਮ ਨਾਮ ਬਿਨੁ ਦੂਖੁ ਸਹੀਜੈ ॥੨॥
ਚਾੜਸਿ ਪਵਨੁ ਸਿੰਘਾਸਨੁ ਭੀਜੈ ॥ ਨਿਉਲੀ ਕਰਮ ਖਟੁ ਕਰਮ ਕਰੀਜੈ ॥
ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ ॥੩॥
ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ ॥ ਅੰਤਰਿ ਚੋਰੁ ਕਿਉ ਸਾਦੁ ਲਹੀਜੈ ॥
ਗੁਰਮੁਖਿ ਹੋਇ ਕਾਇਆ ਗੜੁ ਲੀਜੈ ॥੪॥

ਅੰਤਰਿ ਮੈਲੁ ਤੀਰਥ ਭਰਮੀਜੈ ॥ ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ॥
ਕਿਰਤੁ ਪਇਆ ਦੋਸੁ ਕਾ ਕਉ ਦੀਜੈ ॥੫॥
ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥ ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥
ਮਨਮੁਖਿ ਜਨਮੈ ਜਨਮਿ ਮਰੀਜੈ ॥੬॥
ਸਤਿਗੁਰ ਪੂਛਿ ਸੰਗਤਿ ਜਨ ਕੀਜੈ ॥ ਮਨੁ ਹਰਿ ਰਾਚੈ ਨਹੀ ਜਨਮਿ ਮਰੀਜੈ ॥

(ਸਾਹੇ ਦੀਆਂ) ਗਿਣਤੀਆਂ ਗਿਣਨ 'ਤੇ ਵੀ ਜਿੰਦ ਨੂੰ ਸੰਸ਼ਾ ਅਤੇ ਦੁਖ ਬਣੇ ਰਹਿੰਦੇ ਹਨ। ਗੁਰੂ ਦੀ ਸ਼ਰਣ ਵਿਚ ਪੈਣ ਨਾਲ ਸੁਖ ਪ੍ਰਾਪਤ ਹੁੰਦਾ ਹੈ। ਮੈਂ ਪਾਪ ਕਰਕੇ (ਤੇਰੀ) ਸ਼ਰਣ ਵਿਚ ਆਇਆ ਹਾਂ। ਪੂਰਬਲੇ (ਕਰਮਾਂ ਦੀ) ਕਮਾਈ ਕਰਕੇ ਹੀ ਪ੍ਰਭੂ ਨੇ ਗੁਰੂ ਮਿਲਾਇਆ ਹੈ।੫। (ਜੇ) ਗੁਰੂ ਦੀ ਸ਼ਰਣ ਵਿਚ ਨ ਆਈਏ, (ਤਾਂ) ਬ੍ਰਹਮ ਪ੍ਰਾਪਤ ਨਹੀਂ ਹੋ ਸਕਦਾ। ਭਰਮਾਂ ਵਿਚ ਪੈ ਕੇ ਭੁਲੇ ਰਹੀਦਾ ਹੈ, (ਜਿਸ ਕਾਰਣ) ਮਰ ਕੇ ਫਿਰ ਜਨਮ ਵਿਚ ਆਈਦਾ ਹੈ। ਜਮ ਦੇ ਦਰ ਉੱਤੇ ਬੰਨ੍ਹਿਆ ਹੋਇਆ (*ਵਿਅਕਤੀ*) ਵਿਅਰਥ ਵਿਚ ਮਰਦਾ ਹੈ। ਨ ਹਿਰਦੇ ਵਿਚ ਨਾਮ (ਵਸਦਾ ਹੈ), ਨ ਸ਼ਬਦ ਅਨੁਰੂਪ ਆਚਾਰ (ਹੁੰਦਾ ਹੈ)।੬। ਕਈ (ਆਪਣੇ ਆਪ ਨੂੰ) ਪਾਂਧੇ, ਪੰਡਿਤ ਅਤੇ ਮਿਸ਼ਰ ਅਖਵਾਉਂਦੇ ਹਨ, (ਪਰ) ਦੁਬਿਧਾ ਵਿਚ ਫਸੇ ਹੋਏ (ਪ੍ਰਭੂ ਦਾ) ਮਹਲ ਪ੍ਰਾਪਤ ਨਹੀਂ ਕਰ ਸਕਦੇ। ਜਿਸ ਨੂੰ ਗੁਰੂ ਦੀ ਕ੍ਰਿਪਾ ਨਾਲ ਨਾਮ ਦਾ ਆਧਾਰ (ਪ੍ਰਾਪਤ ਹੋ ਜਾਂਦਾ ਹੈ), ਕਰੋੜਾਂ ਵਿਚੋਂ ਕੋਈ ਵਿਰਲਾ ਹੀ (ਅਜਿਹਾ) ਸ੍ਰੇਸ਼ਠ (*ਅਪਾਰੁ*) ਸਾਧਕ ਹੁੰਦਾ ਹੈ।੭। ਸੰਸਾਰ ਵਿਚ (ਚਾਹੇ ਕੋਈ) ਇਕ ਚੰਗਾ ਹੈ ਜਾਂ ਮਾੜਾ, (ਉਨ੍ਹਾਂ ਸਾਰਿਆਂ ਵਿਚ) ਇਕ ਸੱਚਾ ਪ੍ਰਭੂ (ਵਰਤ ਰਿਹਾ ਹੈ)। ਹੇ ਗਿਆਨੀ (ਵਿਅਕਤੀ)! ਸਤਿਗੁਰੂ ਦੀ ਓਟ ਨਾਲ (ਇਸ ਭੇਦ ਨੂੰ) ਸਮਝ। (ਜਿਨ੍ਹਾਂ) ਵਿਰਲਿਆਂ ਨੇ ਗੁਰੂ ਦੁਆਰਾ ਇਕ (ਬ੍ਰਹਮ) ਨੂੰ ਜਾਣਿਆ ਹੈ। (ਉਹ) ਆਉਣ ਜਾਣ (ਦਾ ਚੱਕਰ ਮਿਟਾ ਕੇ ਪ੍ਰਭੂ ਵਿਚ) ਸਮਾ ਗਏ ਹਨ।੮। ਜਿਨ੍ਹਾਂ ਦੇ ਹਿਰਦੇ ਵਿਚ ਇਕ ਪ੍ਰਭੂ (ਵਸਦਾ ਹੈ, ਉਨ੍ਹਾਂ ਦੇ ਹਿਰਦੇ ਵਿਚ) ਸਾਰੇ ਗੁਣਾਂ (ਵਾਲੇ ਪਰਮਾਤਮਾ ਦਾ) ਸੱਚਾ ਵਿਚਾਰ (ਆ ਜਾਂਦਾ ਹੈ)। (ਉਹ) ਗੁਰੂ ਦੇ ਭਾਣੇ ਅਨੁਸਾਰ ਕਰਮ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸੱਚ ਰੂਪ ਪ੍ਰਭੂ ਵਿਚ ਸਮਾ ਜਾਂਦਾ ਹੈ।੯।੪।

**ਰਾਮਕਲੀ ਮਹਲਾ ੧**

ਹਠ-ਯੋਗ ਰਾਹੀਂ ਇੰਦ੍ਰੀਆਂ ਨੂੰ ਰੋਕਣ ਦੀ ਕ੍ਰਿਆ (*ਨਿਗ੍ਰਹੁ*) ਕਰਨ ਨਾਲ ਸ਼ਰੀਰ ਕਮਜ਼ੋਰ ਹੁੰਦਾ ਹੈ। ਵਰਤ ਰਖਣ ਅਥਵਾ ਤਪ ਕਰਨ ਨਾਲ ਮਨ ਭਿਜਦਾ ਨਹੀਂ ਹੈ। ਰਾਮ ਨਾਮ (ਦੇ ਸਿਮਰਨ ਦੇ) ਬਰਾਬਰ (ਕੋਈ) ਹੋਰ (ਸਾਧਨਾ) ਨਹੀਂ ਪਹੁੰਚ ਸਕਦੀ।੧। ਹੇ ਮਨ! ਗੁਰੂ ਦੀ ਸੇਵਾ ਕਰ, ਹਰਿ-ਜਨਾਂ ਦੀ ਸੰਗਤ ਮਾਣ ਅਤੇ ਹਰਿ (ਦੇ ਨਾਮ) ਦਾ ਰਸ ਪੀ। (ਇਸ ਤਰ੍ਹਾਂ) ਤੈਨੂੰ ਜ਼ਾਲਮ ਜਮ ਵੇਖ ਨਹੀਂ ਸਕਦਾ, (ਮਾਇਆ ਰੂਪ) ਸੱਪਣੀ ਡੰਗ ਨਹੀਂ ਸਕਦੀ।੧।ਰਹਾਉ। ਸੰਸਾਰ ਵਾਦ-ਵਿਵਾਦ ਵਾਲੇ (ਧਰਮ-ਗ੍ਰੰਥਾਂ ਨੂੰ) ਪੜ੍ਹਦਾ ਹੈ ਅਤੇ ਰਾਗ/ਸੰਗੀਤ (ਸੁਣ ਕੇ) ਪ੍ਰਸੰਨ ਹੁੰਦਾ ਹੈ। ਤ੍ਰਿਗੁਣਾਤਮਕ ਮਾਇਆ (ਵਿਚ ਰੁਚਿਤ ਹੋਣ ਨਾਲ) ਜਨਮ-ਮਰਨ (ਦਾ ਗੇੜ ਚਲਦਾ ਰਹਿੰਦਾ ਹੈ)। ਰਾਮ ਦੇ ਨਾਮ ਤੋਂ ਬਿਨਾ ਦੁਖ ਹੀ ਸਹਿਣਾ ਪੈਂਦਾ ਹੈ।੨। (ਜੋਗੀ) ਦਸਮ ਦੁਆਰ (*ਸਿੰਘਾਸਨੁ*) ਵਿਚ ਸੁਆਸ ਚੜ੍ਹਾਉਂਦਾ ਹੈ ਅਤੇ (ਉਹ ਅੰਮ੍ਰਿਤ ਨਾਲ) ਤਰ ਹੋ ਜਾਂਦਾ ਹੈ। ਨਿਉਲੀ ਕਰਮ ਅਤੇ (ਹਠ-ਯੋਗ ਦੇ) ਛੇ ਕਰਮ ਕਰਦਾ ਹੈ। (ਪਰ) ਰਾਮ-ਨਾਮ ਤੋਂ ਬਿਨਾ ਵਿਅਰਥ ਵਿਚ ਸੁਆਸ ਲੈਂਦਾ ਹੈ।੩। (ਮਨੁੱਖ ਦੇ ਅੰਦਰ ਵਿਕਾਰਾਂ ਰੂਪ) ਪੰਜ ਅਗਨੀਆਂ (ਬਲ ਰਹੀਆਂ ਹਨ, ਭਲਾ ਉਹ) ਕਿਵੇਂ ਧੀਰਜ ਧਾਰਣ ਕਰੇ? ਅੰਦਰ (ਕਾਮ ਆਦਿ) ਚੋਰ (ਵਸਦੇ ਹਨ, ਫਿਰ ਆਤਮ-ਆਨੰਦ ਦਾ) ਸੁਆਦ ਕਿਵੇਂ ਮਾਣਿਆ ਜਾ ਸਕਦਾ ਹੈ? ਗੁਰੂ ਦੇ (ਉਪਦੇਸ਼ ਅਨੁਸਾਰ ਚਲਦੇ) ਹੋਏ ਸ਼ਰੀਰ ਰੂਪ ਕਿਲ੍ਹਾ ਜਿਤਿਆ ਜਾ ਸਕਦਾ ਹੈ।੪।

ਅੰਦਰ ਮੈਲ ਹੋਵੇ (ਅਤੇ ਉਸ ਨੂੰ ਉਤਾਰਨ ਲਈ) ਤੀਰਥਾਂ ਉਪਰ ਭਰਮਦੇ ਰਹੀਏ (ਤਾਂ ਮੈਲ ਨਹੀਂ ਉਤਰ ਸਕਦੀ)। (ਜੇ) ਮਨ ਸੁੱਚਾ ਨਹੀਂ ਹੈ, (ਤਾਂ ਫਿਰ) ਇਸ਼ਨਾਨ ਕਰਨ ਦਾ ਕੀ ਲਾਭ ਹੈ? ਕੀਤੇ ਹੋਏ ਕਰਮਾਂ ਦਾ ਲੇਖਾ (ਨਿਬੇੜਿਆ ਜਾ ਰਿਹਾ ਹੈ, ਫਿਰ) ਕਿਸ ਨੂੰ ਦੋਸ਼ ਦਿੱਤਾ ਜਾਏ।੫। (ਜੋ ਵਿਅਕਤੀ) ਅੰਨ ਨਹੀਂ ਖਾਂਦੇ, (ਉਹ ਵਿਅਰਥ ਵਿਚ) ਸ਼ਰੀਰ ਨੂੰ ਦੁਖ ਦਿੰਦੇ ਹਨ। ਗੁਰੂ ਦੇ ਗਿਆਨ ਤੋਂ ਬਿਨਾ (ਤ੍ਰਿਸ਼ਨਾ ਦੀ) ਤ੍ਰਿਪਤੀ ਨਹੀਂ ਹੁੰਦੀ। ਮਨਮੁਖ ਜੰਮਦਾ ਹੈ, ਜੰਮ ਕੇ (ਫਿਰ) ਮਰ ਜਾਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)।੬। ਸਤਿਗੁਰੂ ਨੂੰ ਪੁਛ ਕੇ ਸੰਤ ਸੇਵਕਾਂ ਦੀ ਸੰਗਤ

ਰਾਮ ਨਾਮ ਬਿਨੁ ਕਿਆ ਕਰਮੁ ਕੀਜੈ ॥੭॥
ਊਂਦਰ ਦੂੰਦਰ ਪਾਸਿ ਧਰੀਜੈ ॥ ਧੁਰ ਕੀ ਸੇਵਾ ਰਾਮੁ ਰਵੀਜੈ ॥
ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥੮॥੫॥

ਰਾਮਕਲੀ ਮਹਲਾ ੧ ॥
ਅੰਤਰਿ ਉਤਭੁਜੁ ਅਵਰੁ ਨ ਕੋਈ ॥ ਜੋ ਕਹੀਐ ਸੋ ਪ੍ਰਭ ਤੇ ਹੋਈ ॥
ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ ॥ ਉਤਪਤਿ ਪਰਲਉ ਅਵਰੁ ਨ ਕੋਈ ॥੧॥
ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ ॥
ਜਿਨਿ ਜਪਿਆ ਤਿਨ ਹੀ ਸੁਖੁ ਪਾਇਆ ਹਰਿ ਕੈ ਨਾਮਿ ਨ ਲਗੈ ਜਮ ਤੀਰੁ ॥੧॥ਰਹਾਉ ॥
ਨਾਮੁ ਰਤਨੁ ਹੀਰਾ ਨਿਰਮੋਲੁ ॥ ਸਾਚਾ ਸਾਹਿਬੁ ਅਮਰੁ ਅਤੋਲੁ ॥
ਜਿਹਵਾ ਸੂਚੀ ਸਾਚਾ ਬੋਲੁ ॥ ਘਰਿ ਦਰਿ ਸਾਚਾ ਨਾਹੀ ਰੋਲੁ ॥੨॥
ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ ॥ ਨਾਮੁ ਬਿਸਾਰਿ ਪਚਹਿ ਅਭਿਮਾਨੁ ॥
ਨਾਮ ਬਿਨਾ ਕਿਆ ਗਿਆਨ ਧਿਆਨੁ ॥ ਗੁਰਮੁਖਿ ਪਾਵਹਿ ਦਰਗਹਿ ਮਾਨੁ ॥੩॥
ਹਠੁ ਅਹੰਕਾਰੁ ਕਰੈ ਨਹੀ ਪਾਵੈ ॥ ਪਾਠ ਪੜੈ ਲੇ ਲੋਕ ਸੁਣਾਵੈ ॥
ਤੀਰਥਿ ਭਰਮਸਿ ਬਿਆਧਿ ਨ ਜਾਵੈ ॥ ਨਾਮ ਬਿਨਾ ਕੈਸੇ ਸੁਖੁ ਪਾਵੈ ॥੪॥

ਜਤਨ ਕਰੈ ਬਿੰਦੁ ਕਿਵੈ ਨ ਰਹਾਈ ॥ ਮਨੂਆ ਡੋਲੈ ਨਰਕੇ ਪਾਈ ॥
ਜਮ ਪੁਰਿ ਬਾਧੋ ਲਹੈ ਸਜਾਈ ॥ ਬਿਨੁ ਨਾਵੈ ਜੀਉ ਜਲਿ ਬਲਿ ਜਾਈ ॥੫॥
ਸਿਧ ਸਾਧਿਕ ਕੇਤੇ ਮੁਨਿ ਦੇਵਾ ॥ ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ॥
ਸਬਦੁ ਵੀਚਾਰਿ ਗਹਹਿ ਗੁਰ ਸੇਵਾ ॥ ਮਨਿ ਤਨਿ ਨਿਰਮਲ ਅਭਿਮਾਨ ਅਭੇਵਾ ॥੬॥
ਕਰਮਿ ਮਿਲੈ ਪਾਵੈ ਸਚੁ ਨਾਉ ॥ ਤੁਮ ਸਰਣਾਗਤਿ ਰਹਉ ਸੁਭਾਉ ॥
ਤੁਮ ਤੇ ਉਪਜਿਓ ਭਗਤੀ ਭਾਉ ॥ ਜਪੁ ਜਾਪਉ ਗੁਰਮੁਖਿ ਹਰਿ ਨਾਉ ॥੭॥
ਹਉਮੈ ਗਰਬੁ ਜਾਇ ਮਨ ਭੀਨੈ ॥ ਝੂਠਿ ਨ ਪਾਵਸਿ ਪਾਖੰਡਿ ਕੀਨੈ ॥
ਬਿਨੁ ਗੁਰ ਸਬਦ ਨਹੀ ਘਰੁ ਬਾਰੁ ॥ ਨਾਨਕ ਗੁਰਮੁਖਿ ਤਤੁ ਬੀਚਾਰੁ ॥੮॥੬॥

ਰਾਮਕਲੀ ਮਹਲਾ ੧ ॥
ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥

ਕਰਨੀ ਚਾਹੀਦੀ ਹੈ। ਮਨ ਹਰਿ ਵਿਚ ਮਗਨ ਹੋ ਜਾਂਦਾ ਹੈ, (ਫਿਰ) ਜੰਮਣਾ ਮਰਨਾ ਨਹੀਂ ਪੈਂਦਾ। ਰਾਮ-ਨਾਮ ਤੋਂ ਬਿਨਾ ਹੋਰ ਕੀ ਕਰਮ ਕਰਨਾ ਹੋਇਆ? (ਅਰਥਾਤ ਹੋਰ ਸਾਰੇ ਕਰਮ ਕਰਨੇ ਵਿਅਰਥ ਹਨ)।੭। ਮਨ ਦੇ ਸੰਕਲਪ-ਵਿਕਲਪ (*ਊਂਦਰ ਦੂੰਦਰ*) ਇਕ ਪਾਸੇ ਧਰ ਦੇਣੇ ਚਾਹੀਦੇ ਹਨ। ਧੁਰ ਦਰਗਾਹੋਂ ਮਿਲੀ ਰਾਮ-ਨਾਮ ਦੇ ਸਿਮਰਨ ਦੀ ਸੇਵਾ ਕਰਨੀ ਚਾਹੀਦੀ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ਕ੍ਰਿਪਾ ਕਰੋ ਕਿ (ਮੈਨੂੰ) ਰਾਮ-ਨਾਮ (ਦੀ ਦਾਤ) ਮਿਲ ਜਾਏ।੮।੫।

**ਰਾਮਕਲੀ ਮਹਲਾ ੧**

(ਸ੍ਰਿਸ਼ਟੀ ਦੀ) ਉਤਪਤੀ (*ਉਤਭੁਜ*) (ਦੀ ਸਮਰਥਾ ਪ੍ਰਭੂ ਦੇ) ਅੰਤਰਗਤ ਹੈ, (ਉਸ ਤੋਂ ਭਿੰਨ) ਹੋਰ ਕੋਈ ਨਹੀਂ ਹੈ। ਜਿਸ (ਵਸਤੂ ਬਾਰੇ ਗੱਲ) ਕੀਤੀ ਜਾਏ, ਉਹ ਪ੍ਰਭੂ ਤੋਂ ਹੀ ਹੋਂਦ ਵਿਚ ਆਈ ਹੈ। ਜੁਗਾਂ ਜੁਗਾਂਤਰਾਂ ਤੋਂ ਓਹੀ ਸੱਚਾ ਸੁਆਮੀ (ਚਲਿਆ ਆ ਰਿਹਾ ਹੈ)। ਉਤਪੱਤੀ ਅਤੇ ਪਰਲੋ (ਕਰਨ ਵਾਲਾ ਪ੍ਰਭੂ ਤੋਂ ਬਿਨਾ) ਹੋਰ ਕੋਈ ਨਹੀਂ ਹੈ।੧। ਮੇਰਾ ਪ੍ਰਭੂ ਅਜਿਹਾ ਡੂੰਘਾ ਅਤੇ ਗੰਭੀਰ ਹੈ। ਜਿਨ੍ਹਾਂ (ਵਿਅਕਤੀਆਂ) ਨੇ (ਉਸ ਨੂੰ) ਜਪਿਆ ਹੈ, ਉਨ੍ਹਾਂ ਨੇ ਹੀ (ਆਤਮਿਕ) ਸੁਖ ਪਾਇਆ ਹੈ। ਹਰਿ ਦੇ ਨਾਮ (ਦਾ ਸਿਮਰਨ ਕਰਨ ਨਾਲ) ਜਮ ਦਾ ਤੀਰ ਨਹੀਂ ਲਗਦਾ।੧ ਰਹਾਉ। ਨਾਮ ਅਨਮੋਲ ਹੀਰਾ ਅਤੇ ਰਤਨ ਹੈ। ਸੱਚਾ ਪ੍ਰਭੂ ਅਮਰ ਅਤੇ ਅਤੋਲ ਹੈ। (ਨਾਮ ਜਪਣ ਵਾਲੇ ਦੀ) ਜੀਭ ਸੁੱਚੀ ਹੈ ਅਤੇ ਬੋਲ ਸੱਚੇ ਹਨ। (ਉਸ ਦੇ) ਘਰ ਅਤੇ ਦਰ ਵਿਚ ਸੱਚਾ (ਪ੍ਰਭੂ ਵਸਦਾ ਹੈ ਅਤੇ ਉਸ ਵਿਚ ਕਿਸੇ ਪ੍ਰਕਾਰ ਦਾ ਕੋਈ)ਰੌਲਾ ਗੌਲਾ ਅਥਵਾ ਅਸਥਿਰਤਾ ਨਹੀਂ ਹੈ (ਅਰਥਾਤ ਉਸ ਦੇ ਮਨ ਵਿਚ ਪੂਰਨ ਟਿਕਾਉ ਦੀ ਅਵਸਥਾ ਹੈ)।੨। ਕਈ (ਵਿਅਕਤੀ) ਬਨ ਵਿਚ ਵਸਦੇ ਹਨ (ਅਤੇ ਕਈ) ਪਰਬਤ (*ਡੂਗਰਿ*) ਵਿਚ (ਆਪਣਾ) ਸਥਾਨ (ਬਣਾਉਂਦੇ ਹਨ)। ਨਾਮ ਨੂੰ ਵਿਸਾਰ ਕੇ (ਉਹ) ਹੰਕਾਰ ਵਿਚ ਹੀ ਸੜਦੇ ਰਹਿੰਦੇ ਹਨ। ਨਾਮ ਤੋਂ ਬਿਨਾ ਗਿਆਨ ਅਤੇ ਧਿਆਨ ਦਾ ਕੀ (ਪ੍ਰਯੋਜਨ) ਹੈ? ਗੁਰਮੁਖ (ਸਾਧਕ ਈਸ਼ਵਰੀ) ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ।੩। (ਜੋ ਵਿਅਕਤੀ) ਹਠ ਅਤੇ ਹੰਕਾਰ ਕਰਦਾ ਹੈ, (ਉਹ ਪ੍ਰਭੂ ਨੂੰ) ਪ੍ਰਾਪਤ ਨਹੀਂ ਕਰ ਸਕਦਾ। (ਉਹ ਧਰਮ ਗ੍ਰੰਥਾਂ ਦਾ) ਪਾਠ ਪੜ੍ਹਦਾ ਹੈ ਅਤੇ ਲੋਕਾਂ ਨੂੰ ਸੁਣਾ ਕੇ (ਵਾਹਵਾਹੀ) ਲੈਂਦਾ ਹੈ। ਤੀਰਥਾਂ ਉਪਰ ਭਰਮਣ ਕਰਨ ਨਾਲ (ਹਉਮੈ ਦਾ) ਰੋਗ ਨਹੀਂ ਜਾਂਦਾ। ਨਾਮ ਤੋਂ ਬਿਨਾ (ਭਲਾ ਉਹ) ਕਿਵੇਂ ਸੁਖ ਪ੍ਰਾਪਤ ਕਰ ਸਕਦਾ ਹੈ?।੪।

(ਜੋਗੀ) ਯਤਨ ਕਰਦਾ ਹੈ, (ਪਰ) ਵੀਰਜ ਨੂੰ ਕਿਸੇ ਤਰ੍ਹਾਂ ਰੋਕ ਨਹੀਂ ਸਕਦਾ (ਅਰਥਾਤ ਕਾਮ-ਭਾਵ ਤੋਂ ਮੁਕਤ ਨਹੀਂ ਹੋ ਸਕਦਾ)। ਮਨ ਦੇ ਅਸਥਿਰ ਹੋਣ ਕਰਕੇ (ਉਸ ਨੂੰ) ਨਰਕਾਂ ਵਿਚ ਪਾਇਆ ਜਾਂਦਾ ਹੈ। ਜਮਪੁਰੀ ਵਿਚ ਬੰਨ੍ਹਿਆ ਹੋਇਆ ਸਜ਼ਾ ਪਾਉਂਦਾ ਹੈ। ਨਾਮ ਤੋਂ ਬਿਨਾ ਜਿੰਦ ਸੜ ਬਲ ਜਾਂਦੀ ਹੈ।੫। ਕਿਤਨੇ ਹੀ ਸਿਧ, ਸਾਧਕ, ਮੁਨੀ ਅਤੇ ਦੇਵਤੇ ਹਨ। ਹਠ-ਸਾਧਨਾ (ਦੇ ਕਰਮਾਂ ਰਾਹੀਂ) (ਉਹ) ਅੰਤਹਕਰਣ (*ਭੇਵਾ*) ਨੂੰ ਤ੍ਰਿਪਤ ਨਹੀਂ ਕਰ ਸਕਦੇ। (ਜੋ) ਸ਼ਬਦ ਨੂੰ ਵਿਚਾਰ ਕੇ ਗੁਰੂ ਦੀ ਸੇਵਾ ਵਿਚ ਲਗਦਾ ਹੈ, (ਉਸ ਦਾ) ਮਨ ਤਨ ਪਵਿਤਰ ਹੋ ਜਾਂਦਾ ਹੈ ਅਤੇ ਹੰਕਾਰ ਖ਼ਤਮ ਹੋ ਜਾਂਦਾ ਹੈ।੬। ਹੇ ਪ੍ਰਭੂ! (ਜਿਸ ਨੂੰ ਤੂੰ) ਕ੍ਰਿਪਾ ਪੂਰਵਕ ਮਿਲਦਾ ਹੈਂ, (ਉਹੀ) ਸੱਚਾ ਨਾਮ ਪ੍ਰਾਪਤ ਕਰਦਾ ਹੈ। (ਉਹ) ਪ੍ਰੇਮ ਨਾਲ ਤੇਰੀ ਸ਼ਰਣ ਵਿਚ ਰਹਿੰਦਾ ਹੈ। ਤੇਰੇ ਤੋਂ ਹੀ ਉਸ ਦੇ ਅੰਦਰ ਭਗਤੀ-ਭਾਵ ਪੈਦਾ ਹੁੰਦਾ ਹੈ। (ਉਹ) ਗੁਰੂ ਦੁਆਰਾ (ਤੇਰਾ) ਨਾਮ ਜਪਦਾ ਰਹਿੰਦਾ ਹੈ।੭। ਹਉਮੈ ਅਤੇ ਘਮੰਡ ਦੇ ਜਾਣ ਨਾਲ ਹੀ ਮਨ ਭਿਜਦਾ ਹੈ। ਝੂਠੇ ਪਾਖੰਡ ਕਰਨ ਨਾਲ (ਨਾਮ ਦੀ ਦਾਤ) ਪ੍ਰਾਪਤ ਨਹੀਂ ਹੁੰਦੀ। ਗੁਰੂ ਦੇ ਸ਼ਬਦ ਤੋਂ ਬਿਨਾ (ਪ੍ਰਭੂ ਦਾ) ਘਰ ਬਾਰ ਪ੍ਰਾਪਤ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਹੀ ਤਤ੍ਵ ਰੂਪ ਵਿਚਾਰ (ਪ੍ਰਾਪਤ ਕਰ ਲਈਦਾ ਹੈ)।੮।੬।

**ਰਾਮਕਲੀ ਮਹਲਾ ੧**

ਹੇ ਮੂਰਖ! ਜਿਵੇਂ (ਤੂੰ ਇਸ ਸੰਸਾਰ ਵਿਚ) ਆਉਂਦਾ ਹੈਂ, ਤਿਵੇਂ ਹੀ ਚਲਾ ਜਾਂਦਾ ਹੈਂ। ਜਿਵੇਂ

ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ ॥੧॥
ਤਨੁ ਧਨੁ ਦੇਖਤ ਗਰਬਿ ਗਇਆ ॥
ਕਨਿਕ ਕਾਮਨੀ ਸਿਉ ਹੇਤੁ ਵਧਾਇਹਿ ਕੀ ਨਾਮੁ ਵਿਸਾਰਹਿ ਭਰਮਿ ਗਇਆ ॥੧॥ਰਹਾਉ॥
ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ ॥
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ ॥੨॥
ਲਾਲਚਿ ਲਾਗੈ ਨਾਮੁ ਬਿਸਾਰਿਓ ਆਵਤ ਜਾਵਤ ਜਨਮੁ ਗਇਆ ॥
ਜਾ ਜਮੁ ਧਾਇ ਕੇਸ ਗਹਿ ਮਾਰੈ ਸੁਰਤਿ ਨਹੀ ਮੁਖਿ ਕਾਲ ਗਇਆ ॥੩॥
ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ ॥
ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ ਰਾਮ ਨਾਮ ਬਿਨੁ ਨਰਕਿ ਗਇਆ ॥੪॥

ਖਿਨ ਮਹਿ ਵੇਸ ਕਰਹਿ ਨਟੂਆ ਜਿਉ ਮੋਹ ਪਾਪ ਮਹਿ ਗਲਤੁ ਗਇਆ ॥
ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ ॥੫॥
ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ ॥
ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ ॥੬॥
ਸੁਖ ਸੰਪਤਿ ਕਉ ਆਵਤ ਦੇਖੈ ਸਾਕਤ ਮਨਿ ਅਭਿਮਾਨੁ ਭਇਆ ॥
ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ ॥੭॥
ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ ਮਇਆ ॥
ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿ ਨਾਮੁ ਰਿਦੈ ਲੈ ਪਾਰਿ ਪਇਆ ॥੮॥

ਮੁਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ ਅਸਰਾਲਿ ਪਇਆ ॥
ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ ਪਰਾਲਿ ਪਇਆ ॥੯॥
ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ ॥੧੦॥
ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨ ਕੀ ਸੰਗਤਿ ਖੋਜੁ ਭਇਆ ॥
ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ ॥੧੧॥
ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ ॥
ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ ॥੧੨॥੭॥

ਰਾਮਕਲੀ ਦਖਣੀ ਮਹਲਾ ੧ ॥
ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ ॥੧॥
ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥
ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ ॥੧॥ ਰਹਾਉ ॥

(ਤੂੰ) ਜੰਮਿਆ ਹੈ, ਤਿਵੇਂ (ਤੇਰੀ) ਮ੍ਰਿਤੂ ਹੋ ਜਾਂਦੀ ਹੈ। ਜਿਉਂ ਜਿਉਂ (ਤੂੰ) ਰਸਾਂ ਦਾ ਭੋਗ ਕਰਦਾ ਹੈਂ, ਉਤਨਾ ਹੀ ਦੁਖ ਲਗਦਾ ਹੈ। ਨਾਮ ਨੂੰ ਭੁਲਾ ਕੇ (ਤੂੰ) ਭਵ-ਸਾਗਰ ਵਿਚ ਪੈਂਦਾ ਹੈਂ।੧। ਤਨ ਅਤੇ ਧਨ ਨੂੰ ਵੇਖ ਕੇ (ਤੂੰ) ਹੰਕਾਰ ਵਿਚ ਫਸਿਆ ਰਹਿੰਦਾ ਹੈਂ। ਸੋਨੇ ਅਤੇ ਇਸਤਰੀ ਨਾਲ ਕਿਉਂ ਹਿਤ ਵਧਾ ਲਿਆ ਹੈ ਅਤੇ ਨਾਮ ਨੂੰ ਭੁਲਾ ਕੇ ਭਰਮ ਵਿਚ ਫਸ ਗਿਆ ਹੈਂ।੧।ਰਹਾਉ। (ਤੂੰ) ਜਤ, ਸਤ, ਸੰਜਮ ਅਤੇ ਚੰਗਾ ਸੁਭਾ ਨਹੀਂ ਰਖਿਆ ਹੋਇਆ। ਪ੍ਰੇਤ ਵਾਲੇ ਪਿੰਜਰ (ਸ਼ਰੀਰ) ਵਿਚ (ਤੂੰ) ਲਕੜ ਵਰਗਾ (ਕਠੋਰ) ਹੋ ਗਿਆ ਹੈਂ। ਪੁੰਨ, ਦਾਨ, ਇਸ਼ਨਾਨ, ਸੰਜਮ (ਆਦਿ ਕੁਝ ਨਹੀਂ ਕੀਤਾ), ਸਾਧ-ਸੰਗਤ ਤੋਂ ਬਿਨਾ ਜੀਵਨ ਵਿਅਰਥ ਚਲਾ ਜਾ ਰਿਹਾ ਹੈ।੨। (ਦੁਨਿਆਵੀ ਵਸਤੂਆਂ ਦੇ) ਲਾਲਚ ਵਿਚ ਲਗ ਕੇ (ਤੂੰ) ਨਾਮ ਵਿਸਾਰ ਦਿੱਤਾ ਹੈ, (ਜਿਸ ਕਰਕੇ) ਆਉਂਦਿਆਂ ਜਾਂਦਿਆਂ (ਇਧਰ ਉਧਰ ਫਿਰਦਿਆਂ) ਜਨਮ ਗਵਾ ਲਿਆ ਹੈ। ਜਦੋਂ ਜਮ ਦੌੜ ਕੇ ਵਾਲਾਂ ਤੋਂ ਪਕੜ ਕੇ ਮਾਰੇਗਾ, (ਤਾਂ) ਮੌਤ ਦੇ ਮੁਖ ਵਿਚ ਪਿਆਂ (ਨਾਮ ਜਪਣ ਦੀ) ਸੁਰਤਿ ਨਹੀਂ ਹੋ ਸਕੇਗੀ।੩। (ਤੂੰ) ਦਿਨ ਰਾਤ ਪਰਾਈ ਨਿੰਦਿਆ ਕਰਦਾ ਹੈਂ, ਨ ਹਿਰਦੇ ਵਿਚ ਨਾਮ ਹੈ ਅਤੇ ਨ ਹੀ ਸਭ ਉਪਰ ਦਇਆ (ਦੀ ਭਾਵਨਾ) ਹੈ। ਗੁਰੂ ਦੇ ਸ਼ਬਦ ਤੋਂ ਬਿਨਾ (ਤੂੰ) ਮੁਕਤੀ ਅਤੇ ਪ੍ਰਤਿਸ਼ਠਾ ਪ੍ਰਾਪਤ ਨਹੀਂ ਕਰ ਸਕਦਾ, ਰਾਮ-ਨਾਮ ਤੋਂ ਬਿਨਾ (ਤੂੰ) ਨਰਕ ਵਿਚ ਗਿਆ ਸਮਝ।੪।

(ਤੂੰ) ਛਿਣ ਵਿਚ ਨਟ ਵਾਂਗ ਭੇਸ ਧਾਰਦਾ ਹੈਂ ਅਤੇ ਮੋਹ ਤੇ ਪਾਪ ਵਿਚ ਗ਼ਰਕ ਹੋ ਜਾਂਦਾ ਹੈਂ। ਇਧਰ ਉਧਰ ਮਾਇਆ ਦਾ ਪਸਾਰਾ ਵੇਖ ਕੇ, ਮਾਇਆ ਦੇ ਮੋਹ ਵਿਚ ਲੀਨ ਹੋ ਜਾਂਦਾ ਹੈਂ।੫। (ਤੂੰ) ਵਿਕਾਰਾਂ ਕਰਕੇ ਬਹੁਤ ਖਿਲਾਰਾ ਪਾਂਦਾ ਹੈਂ, (ਪਰ) ਸ਼ਬਦ ਵਿਚ ਸੁਰਤਿ (ਟਿਕਾਏ) ਬਿਨਾ ਭਰਮਾਂ ਵਿਚ ਪਿਆ ਹੋਇਆ ਹੈਂ। (ਤੈਨੂੰ) ਹਉਮੈ ਦਾ ਵੱਡਾ ਦੁਖ ਲਗਾ ਹੋਇਆ ਹੈ, ਗੁਰੂ ਦੀ ਮਤਿ ਲੈਣ ਨਾਲ ਰੋਗ ਚਲਾ ਜਾਂਦਾ ਹੈ।੬। ਸਾਕਤ (ਵਿਅਕਤੀ) ਸੁਖ ਅਤੇ ਸੰਪੱਤੀ ਨੂੰ ਆਉਂਦੇ ਵੇਖਦਾ ਹੈ, (ਤਾਂ) ਮਨ ਵਿਚ ਹੰਕਾਰ ਹੋ ਜਾਂਦਾ ਹੈ। ਜਿਸ ਦਾ ਇਹ ਤਨ ਧਨ ਹੈ, ਉਹ ਫਿਰ ਲੈ ਲੈਂਦਾ ਹੈ, (ਉਸ ਸਾਕਤ ਦੇ) ਹਿਰਦੇ ਅੰਦਰ ਸਹਿਮ ਦਾ ਦੁਖ ਪਿਆ ਰਹਿੰਦਾ ਹੈ।੭। ਜੋ ਕੁਝ ਦਿਸਦਾ ਹੈ, ਸਭ ਉਸ (ਪ੍ਰਭੂ) ਦੀ ਮਿਹਰ ਕਰਕੇ ਹੈ, (ਪਰ) ਅੰਤ ਵੇਲੇ ਕੁਝ ਵੀ ਨਾਲ ਨਹੀਂ ਜਾਂਦਾ। ਉਹ ਪ੍ਰਭੂ ਆਦਿ ਪੁਰਖ ਅਤੇ ਅਪਰ-ਅਪਾਰ ਹੈ। (ਉਸ) ਹਰਿ ਦਾ ਨਾਮ ਲੈ ਕੇ (ਭਵ-ਸਾਗਰ ਵਿਚੋਂ) ਪਾਰ ਹੋ ਜਾਈਦਾ ਹੈ।੮।

(ਤੂੰ) ਮੋਏ ਹੋਏ (ਵਿਅਕਤੀ) ਲਈ ਰੋ ਕੇ ਕਿਸ ਨੂੰ ਸੁਣਾਉਂਦਾ ਹੈਂ? (ਤੂੰ) ਭਿਆਨਕ ਵਡਾਕਾਰੇ (*ਅਸਰਾਲਿ*) (ਸੱਪ ਵਾਂਗ) ਭਵਸਾਗਰ ਵਿਚ ਪਿਆ ਹੋਇਆ ਹੈਂ। ਪਰਿਵਾਰ, ਧਨ, ਘਰ ਅਤੇ ਮਕਾਨ ਨੂੰ ਵੇਖ ਕੇ ਸਾਕਤ (ਵਿਅਕਤੀ) ਪਰਾਲੀ ਵਰਗੇ (ਵਿਅਰਥ) ਜੰਜਾਲਾਂ ਵਿਚ ਪਿਆ ਹੋਇਆ ਹੈ।੯। ਜਦੋਂ (ਪ੍ਰਾਣੀ ਸੰਸਾਰ ਵਿਚ) ਆਉਂਦੇ ਹਨ ਤਾਂ ਉਸ (ਪ੍ਰਭੂ) ਨੇ ਭੇਜੇ ਹਨ। (ਜਦੋਂ) ਉਹ ਬੁਲਾ ਲੈਂਦਾ ਹੈ, (ਤਦੋਂ) ਚਲ ਪੈਂਦੇ ਹਨ। ਜੋ ਕੁਝ (ਉਸ ਪ੍ਰਭੂ ਨੇ) ਕਰਨਾ ਹੈ, ਉਹ ਕਰੀ ਜਾ ਰਿਹਾ ਹੈ। (ਉਹ) ਬਖ਼ਸ਼ਿਸ਼ ਕਰਨ ਵਾਲਾ ਆਪ ਹੀ ਬਖ਼ਸ਼ ਲੈਂਦਾ ਹੈ।੧੦। ਜਿਨ੍ਹਾਂ ਨੇ ਇਹ ਰਾਮ ਦੇ (ਨਾਮ ਦਾ) ਰਸ ਚਖ ਲਿਆ ਹੈ, ਉਨ੍ਹਾਂ ਦੀ ਸੰਗਤ ਨਾਲ ਹੀ (ਪ੍ਰਭੂ ਨੂੰ) ਖੋਜ ਲਈਦਾ ਹੈ। ਗੁਰੂ ਦੀ ਸ਼ਰਣ ਵਿਚ ਪੈਣ ਨਾਲ ਹੀ ਮੁਕਤੀ ਪ੍ਰਦਾਨ ਕਰਨ ਵਾਲਾ ਨਾਮ ਪਦਾਰਥ ਮਿਲਦਾ ਹੈ (ਜੋ) ਰਿਧੀਆਂ, ਸਿੱਧੀਆਂ, ਬੁੱਧੀ ਅਤੇ ਗਿਆਨ (ਤੋਂ ਸ੍ਰੇਸ਼ਠ ਹੈ)।੧੧। ਗੁਰਮੁਖ (ਸਾਧਕ) ਦੁਖ ਸੁਖ ਨੂੰ ਇਕੋ ਜਿਹਾ ਜਾਣਦਾ ਹੈ ਅਤੇ ਖ਼ੁਸ਼ੀ ਤੇ ਗ਼ਮੀ ਤੋਂ ਅਪ੍ਰਭਾਵਿਤ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਆਪਾ-ਭਾਵ ਮਾਰ ਕੇ ਹਰਿ ਨੂੰ ਪ੍ਰਾਪਤ ਕਰਦਾ ਹੈ ਅਤੇ (ਪ੍ਰਭੂ ਉਸ ਨੂੰ) ਸਹਿਜ ਅਵਸਥਾ ਵਿਚ ਸਮਾ ਲੈਂਦਾ ਹੈ।੧੨।੭।

**ਰਾਮਕਲੀ ਦਖਣੀ ਮਹਲਾ ੧**

(ਮੇਰਾ ਗੁਰੂ) ਸੱਚੇ ਸ਼ਬਦ ਦੇ ਰਸ ਵਿਚ ਲੀਨ ਰਹਿੰਦਾ ਹੈ, (ਉਸ ਨੇ ਮੈਨੂੰ) ਜਤ, ਸਤ, ਸੰਜਮ ਅਤੇ ਸੱਚ (ਆਦਿ ਗੁਣ) ਦ੍ਰਿੜ੍ਹ ਕਰਾਏ ਹਨ।੧। ਮੇਰਾ ਗੁਰੂ ਦਇਆਲੂ ਹੈ, ਸਦਾ (ਪ੍ਰੇਮ ਦੇ) ਰੰਗ ਵਿਚ ਰੰਗਿਆ ਰਹਿੰਦਾ ਹੈ। (ਉਸ ਦੀ) ਸੁਰਤਿ ਦਿਨ ਰਾਤ ਇਕ (ਪ੍ਰਭੂ) ਵਿਚ ਲਗੀ ਰਹਿੰਦੀ ਹੈ ਅਤੇ

ਰਹੈ ਗਗਨ ਪੁਰਿ ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ ॥੨॥
ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ ॥੩॥
ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥੪॥

ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥੫॥
ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ ॥੬॥
ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥੭॥
ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥੮॥
ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥੯॥
ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ॥੧੦॥੮॥

ਰਾਮਕਲੀ ਮਹਲਾ ੧ ॥
ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ ॥੧॥
ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ ॥੧॥ ਰਹਾਉ ॥
ਮਮਤਾ ਮਾਰਿ ਹਉਮੈ ਸੋਖੈ ਤ੍ਰਿਭਵਣਿ ਜੋਤਿ ਤੁਮਾਰੀ ॥੨॥
ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥੩॥
ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ ॥੪॥
ਪਰਪੰਚ ਬੇਣੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ ॥੫॥

ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ ॥੬॥
ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥੭॥
ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ ॥੮॥
ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ ॥੯॥
ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ ॥੧੦॥
ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥੧੧॥
ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥

ਸਤਿਸਰੂਪ (ਪ੍ਰਭੂ) ਨੂੰ ਵੇਖ ਕੇ ਪਤੀਜ ਜਾਂਦਾ ਹੈ।੧ ਰਹਾਉ। (ਉਹ ਸਦਾ) ਸ੍ਰੇਸ਼ਠ ਆਤਮਿਕ ਅਵਸਥਾ (*ਗਗਨ ਪੁਰਿ*) ਵਿਚ ਟਿਕਿਆ ਰਹਿੰਦਾ ਹੈ, (ਉਹ) ਸਮ-ਦ੍ਰਿਸ਼ਟੀ (*ਸਮੈਸਰਿ*) ਵਾਲਾ ਹੈ, (ਉਹ) ਅਨਹਦ ਸ਼ਬਦ ਵਿਚ ਰੰਗਿਆ ਹੋਇਆ ਹੈ।੨। ਸੱਚੇ ਆਚਰਣ ਦੀ ਲੰਗੋਟੀ ਬੰਨ੍ਹ ਕੇ ਸਰਬਤ੍ਰ ਵਿਆਪਕ (ਪ੍ਰਭੂ) ਵਿਚ ਲੀਨ ਰਹਿੰਦਾ ਹੈ, (ਉਸ ਦੀ) ਜੀਭ (ਪ੍ਰੇਮ ਦੇ) ਰੰਗ ਵਿਚ ਰਸੀ ਰਹਿੰਦੀ ਹੈ।੩। ਜਿਸ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, (ਉਹ ਪ੍ਰਭੂ ਮੇਰੇ) ਸੱਚੇ ਗੁਰੂ ਨੂੰ ਮਿਲਿਆ ਰਹਿੰਦਾ ਹੈ, (ਪ੍ਰਭੂ ਦੀ) ਕਿਰਤ (ਅਰਥਾਤ ਸ੍ਰਿਸ਼ਟੀ-ਰਚਨਾ) ਨੂੰ ਵੇਖ ਕੇ ਉਹ ਪਤੀਜਿਆ ਰਹਿੰਦਾ ਹੈ।੪।

ਸਾਰੇ ਜੀਵ ਇਕ (ਪ੍ਰਭੂ) ਵਿਚ ਅਤੇ ਸਭ ਵਿਚ ਇਕ (ਪਰਮਾਤਮਾ ਵਰਤ ਰਿਹਾ ਹੈ), ਇਹ (ਭੇਦ) ਗੁਰੂ ਨੇ ਵੇਖ ਕੇ (ਮੈਨੂੰ) ਵਿਖਾ ਦਿੱਤਾ ਹੈ।੫। ਜਿਸ (ਪ੍ਰਭੂ) ਨੇ ਖੰਡ, ਮੰਡਲ ਅਤੇ ਬ੍ਰਹਿਮੰਡ ਬਣਾਏ ਹਨ, ਉਸ ਪ੍ਰਭੂ ਦਾ ਲਛਣ (*ਲਖਨੁ*) ਨਹੀਂ ਦਸਿਆ ਜਾ ਸਕਦਾ।੬। (ਗੁਰੂ ਨੇ ਆਪਣੇ ਗਿਆਨ ਦੇ) ਦੀਪਕ ਨਾਲ (ਜਿਗਿਆਸੂਆਂ ਦੇ ਹਿਰਦੇ ਰੂਪ) ਦੀਪਕਾਂ ਨੂੰ ਰੌਸ਼ਨਾ ਦਿੱਤਾ ਹੈ ਅਤੇ ਤਿੰਨਾਂ ਭਵਨਾਂ (ਵਿਚ ਵਿਆਪਕ ਪ੍ਰਭੂ ਦੀ) ਜੋਤਿ ਵਿਖਾ ਦਿੱਤੀ ਹੈ।੭। (ਮੇਰਾ ਗੁਰੂ) ਸੱਚੇ ਤਖ਼ਤ ਉਪਰ ਸੱਚੇ ਮਹਲ ਵਿਚ (ਆਸਣ ਲਗਾਈ) ਬੈਠਾ ਹੈ ਅਤੇ ਨਿਰਭੈਅਤਾ ਦੀ ਸਮਾਧੀ ਲਗਾਈ ਹੋਈ ਹੈ।੮। ਮੇਰੇ ਬੈਰਾਗੀ ਜੋਗੀ ਗੁਰੂ ਨੇ (ਸੰਸਾਰ ਨੂੰ) ਮੋਹ ਲਿਆ ਹੈ ਅਤੇ ਹਰ ਇਕ ਹਿਰਦੇ/ਸ਼ਰੀਰ ਵਿਚ (ਆਤਮਿਕ ਆਨੰਦ ਪ੍ਰਦਾਨ ਕਰਨ ਵਾਲੀ) ਕਿੰਗਰੀ ਵਜਾ ਰਿਹਾ ਹੈ।੯। ਨਾਨਕ (ਦਾ ਕਥਨ ਹੈ ਕਿ ਸੇਵਕ ਲੋਕ) ਸਤਿਗੁਰੂ ਰੂਪ ਸੱਚੇ ਮਿਤਰ ਦੁਆਰਾ ਪ੍ਰਭੂ ਦੀ ਸ਼ਰਣ ਵਿਚ ਪੈ ਕੇ (ਮਾਇਆਵੀ) ਬੰਧਨਾਂ ਤੋਂ ਛੁਟ ਗਏ ਹਾਂ।੧੦।੮।

**ਰਾਮਕਲੀ ਮਹਲਾ ੧**

(ਸੱਚਾ ਜੋਗੀ ਉਹ ਹੈ ਜੋ) ਧਰਤੀ ਅਤੇ ਆਕਾਸ਼ ਨੂੰ (ਆਪਣੀ) ਸ਼ਕਤੀ ਨਾਲ ਧਾਰਣ ਕਰਨ ਵਾਲੇ (ਪ੍ਰਭੂ) ਦੀ ਜੋਤਿ (*ਛਾਇਆ*) ਨੂੰ (ਆਪਣੇ) ਸ਼ਰੀਰ (*ਮੜੀ*) ਰੂਪ ਘਰ ਵਿਚ ਸਥਿਤ (*ਹਸਤ*) ਹਿਰਦੇ (*ਅਉਹਠਿ*) ਵਿਚ (ਟਿਕਾਉਂਦਾ ਹੈ)।੧। ਹੇ ਸੰਤੋ! ਗੁਰੂ ਨੇ ਕਿਤਨੀ ਹੀ (ਲੋਕਾਈ) ਸ਼ਬਦ ਦੁਆਰਾ ਉੱਧਾਰ ਦਿੱਤੀ ਹੈ।੧ ਰਹਾਉ। (ਹੇ ਪ੍ਰਭੂ! ਅਸਲ ਜੋਗੀ ਉਹ ਹੈ ਜੋ) ਮਮਤਾ ਨੂੰ ਮਾਰ ਕੇ ਹਉਮੈ ਨੂੰ ਖ਼ਤਮ ਕਰ ਦਿੰਦਾ ਹੈ ਅਤੇ ਤਿੰਨਾਂ ਲੋਕਾਂ ਵਿਚ ਤੇਰੀ ਜੋਤਿ ਵੇਖਦਾ ਹੈ।੨। (ਜੋ) ਇੱਛਾਵਾਂ ਨੂੰ ਮਾਰ ਕੇ ਮਨ ਵਿਚ (ਦਬਾ ਕੇ) ਰਖਦਾ ਹੈ, ਅਤੇ ਸਤਿਗੁਰੂ ਦੇ ਸ਼ਬਦ ਦਾ ਵਿਚਾਰ ਕਰਦਾ ਹੈ।੩। (ਹੇ ਪ੍ਰਭੂ! ਜੋ) ਹਰਿ ਇਕ ਸ਼ਰੀਰ/ਹਿਰਦੇ ਵਿਚ ਤੇਰੀ ਜੋਤਿ ਵੇਖਦਾ ਹੈ, (ਇਹੀ ਉਸ ਦਾ) ਸਿੰਙੀ (ਵਜਾਉਣਾ), ਸੁਰਤਿ (ਟਿਕਾਉਣਾ) ਅਤੇ ਅਨਹਦ ਸ਼ਬਦ (ਸੁਣਨਾ) ਹੈ।੪। (ਜਿਸ ਨੇ ਸੰਸਾਰਿਕ) ਪ੍ਰਪੰਚ ਨੂੰ ਵੀਣਾ (ਬਣਾ ਕੇ) ਉਸ ਵਿਚ ਮਨ ਨੂੰ ਟਿਕਾਇਆ ਹੈ ਅਤੇ (ਆਪਣੇ ਅੰਦਰ) ਬ੍ਰਹਮ (ਗਿਆਨ) ਦੀ ਅਗਨੀ ਜਲਾਈ ਹੈ।੫।

(ਜਿਸ ਨੇ) ਪੰਜ ਤੱਤ੍ਵਾਂ ਦੇ ਮੇਲ ਨਾਲ ਬਣੇ (ਸ਼ਰੀਰ ਵਿਚ) ਦਿਨ ਰਾਤ ਅਪਾਰ (ਪ੍ਰਭੂ ਦੀ) ਨਿਰਮਲ ਜੋਤਿ ਦਾ ਦੀਪਕ (ਜਗਾਇਆ ਹੈ)।੬। ਸੂਰਜ ਅਤੇ ਚੰਦ੍ਰਮਾ (ਅਰਥਾਤ ਸੂਰਜ ਅਤੇ ਚੰਦ੍ਰ ਨਾਂ ਦੀਆਂ ਨਾੜੀਆਂ) ਇਸ ਸ਼ਰੀਰ ਰੂਪ ਕਿੰਗਰੀ ਦੇ ਦੋ ਤੂੰਬੇ (*ਲਉਕੇ*) ਹਨ, (ਉਸ ਕਿੰਗਰੀ ਤੋਂ) ਨਿਰਾਲਾ ਸ਼ਬਦ ਵਜਦਾ ਹੈ।੭। (ਉਹ ਸੱਚਾ) ਜੋਗੀ ਸ਼ਿਵ ਨਗਰੀ (ਅਰਥਾਤ ਪ੍ਰਭੂ ਦੀ ਨਗਰੀ ਸਤਿਸੰਗਤ) ਵਿਚ ਆਸਣ ਲਗਾ ਕੇ ਬਹਿੰਦਾ ਹੈ, (ਜਿਥੇ) ਅਲੱਖ, ਅਗਮ ਅਤੇ ਅਪਾਰ (ਸਥਿਤ) ਹੈ।੮। ਸ਼ਰੀਰ ਨਗਰੀ ਹੈ, ਇਹ ਮਨ (ਉਸ ਦਾ) ਰਾਜਾ ਹੈ, ਅਤੇ ਪੰਜ ਗਿਆਨ ਇੰਦ੍ਰੀਆਂ (ਰੂਪ ਮੰਤਰੀ) ਵਿਚਾਰ-ਪੂਰਵਕ (ਇਸ ਵਿਚ) ਵਸਦੀਆਂ ਹਨ।੯। (ਮਨ ਰੂਪ) ਰਾਜਾ ਹਿਰਦੇ (*ਘਰਿ*) ਰੂਪ ਆਸਣ (ਉਤੇ ਬੈਠ ਕੇ) ਸ਼ਬਦ (ਰੂਪ ਨਾਮ ਦਾ) ਸਿਮਰਨ ਕਰਦਾ ਹੈ ਅਤੇ ਇਨਸਾਫ਼ ਕਰਤਾ ਹੋ ਕੇ ਨਿਆਂ ਕਰਦਾ ਹੈ।੧੦। (ਜੋ ਸੱਚਾ ਜੋਗੀ) ਮਨ ਨੂੰ ਜੀਉਂਦੇ ਜੀ ਮਾਰ ਕੇ ਮਰ ਚੁੱਕਾ ਹੈ, ਦਸੋ, ਉਸ ਦਾ ਕਾਲ ਅਤੇ ਵਿਕਾਲ ਵਿਚਾਰੇ ਕੀ ਕਰ ਸਕਦੇ ਹਨ।੧੧। ਬ੍ਰਹਮ, ਵਿਸ਼ਨੂ ਅਤੇ ਸ਼ਿਵ (ਤਿੰਨੋਂ) ਇਕ ਹੀ ਮੂਰਤੀ ਹੈ ਅਤੇ ਆਪ ਹੀ ਕਰਤਾ ਪੁਰਖ ਨੇ ਬਣਾਈਆਂ ਹਨ।੧੨।

ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥੧੩॥
ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥੧੪॥
ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ ॥੧੫॥
ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥੧੬॥
ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥੧੭॥
ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥੧੮॥

ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ ॥੧੯॥
ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ ॥੨੦॥
ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ ॥੨੧॥
ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ ॥੨੨॥
ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥੨੩॥
ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥੨੪॥
ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ ॥੨੫॥੯॥

ਰਾਮਕਲੀ ਮਹਲਾ ੩ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥
ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥੧॥
ਐਸੀ ਕਿੰਗੁਰੀ ਵਜਾਇ ਜੋਗੀ ॥
ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ ॥੧॥ ਰਹਾਉ ॥
ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ ॥
ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥੨॥
ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥
ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥੩॥
ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ ॥
ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥੪॥

ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥
ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥੫॥
ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ ॥
ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ ॥੬॥
ਨਦਰੀ ਆਵਦਾ ਸਭੁ ਕਿਛੁ ਬਿਨਸੈ ਹਰਿ ਸੇਤੀ ਚਿਤੁ ਲਾਇ ॥

(ਹੇ ਜੋਗੀ!) ਸ਼ਰੀਰ ਨੂੰ ਸ਼ੁੱਧ ਕਰਕੇ ਅਤੇ ਆਤਮ-ਤੱਤ੍ਵ ਦਾ ਵਿਚਾਰ ਕਰਕੇ ਭਵ-ਸਾਗਰ ਤਰਿਆ ਜਾ ਸਕੀਦਾ ਹੈ।੧੩। ਗੁਰੂ ਦੀ ਸੇਵਾ ਨਾਲ (ਮੈਂ) ਸਦਾ ਸੁਖ ਪਾਇਆ ਹੈ ਅਤੇ (ਮੇਰੇ) ਹਿਰਦੇ ਵਿਚ ਗੁਣ ਕਰਨ ਵਾਲਾ (*ਗੁਣਕਾਰੀ*) ਸ਼ਬਦ ਰਮ ਗਿਆ ਹੈ।੧੪। ਗੁਣਾਂ ਦੇ ਦਾਤੇ (ਪ੍ਰਭੂ ਨੇ ਮੇਰੇ ਅੰਦਰੋਂ) ਹਉਮੈ ਅਤੇ ਤ੍ਰਿਸ਼ਨਾ ਨੂੰ ਮਾਰ ਕੇ ਆਪ ਹੀ (ਆਪਣੇ ਵਿਚ) ਮਿਲਾ ਲਿਆ ਹੈ।੧੫। ਤਿੰਨ ਗੁਣਾਂ (ਦੇ ਪ੍ਰਭਾਵ ਨੂੰ) ਮਿਟਾ ਕੇ ਚੌਥੇ-ਪਦ ਵਿਚ ਵਰਤਣਾ ਇਹ ਨਿਰਾਲੀ ਭਗਤੀ (ਦਾ ਸਰੂਪ) ਹੈ।੧੬। ਗੁਰਮੁਖ (ਸਾਧਕ) ਦਾ ਯੋਗ (ਇਹ ਹੈ ਕਿ) ਸ਼ਬਦ ਦੁਆਰਾ ਆਤਮ-ਤੱਤ੍ਵ ਨੂੰ ਪਛਾਣੇ ਅਤੇ ਹਿਰਦੇ ਵਿਚ ਇਕ ਪ੍ਰਭੂ (*ਮੁਰਾਰੀ*) ਨੂੰ (ਸਥਿਤ) ਮੰਨੇ।੧੭। ਮਨ ਸ਼ਬਦ ਵਿਚ ਲੀਨ ਹੋ ਕੇ ਸਥਿਰ ਹੋ ਜਾਏ—ਇਹੀ ਸ੍ਰੇਸ਼ਠ ਕਰਨੀ ਹੈ।੧੮।

ਹੇ ਅਵਧੂਤ! (ਸੱਚਾ ਜੋਗੀ) ਵੇਦ ਦੇ ਤਰਕ-ਵਿਤਰਕ ਅਤੇ ਪਾਖੰਡ ਵਿਚ ਨਹੀਂ ਪੈਂਦਾ ਅਤੇ ਗੁਰੂ ਦੇ ਸ਼ਬਦ ਦਾ ਵਿਚਾਰ ਕਰਦਾ ਹੈ।੧੯। ਹੇ ਅਵਧੂਤ! (ਸੱਚਾ ਜੋਗੀ) ਗੁਰੂ ਦੁਆਰਾ ਜੋਗ ਕਮਾਉਂਦਾ ਹੈ ਅਤੇ ਸ਼ਬਦ ਦਾ ਵਿਚਾਰ ਕਰਨਾ ਹੀ (ਉਸ ਲਈ) ਜਤ ਅਤੇ ਸਤ ਹੈ।੨੦। ਹੇ ਅਵਧੂਤ! (ਸੱਚਾ ਜੋਗੀ) ਸ਼ਬਦ ਦੁਆਰਾ ਮਨ ਨੂੰ ਮਾਰ ਕੇ ਮਰਦਾ ਹੈ, (ਉਸ ਨੇ ਇਹ ਹੀ) ਜੋਗ ਦੀ ਜੁਗਤ ਵਿਚਾਰੀ ਹੈ।੨੧। ਹੇ ਅਵਧੂਤ! ਮਾਇਆ ਦਾ ਮੋਹ ਭਵ-ਸਾਗਰ ਹੈ, (ਸੱਚਾ ਜੋਗੀ) ਸ਼ਬਦ (ਦੀ ਸਾਧਨਾ ਰਾਹੀਂ ਆਪ) ਤਰ ਜਾਂਦਾ ਹੈ (ਅਤੇ ਸਾਰੇ) ਖ਼ਾਨਦਾਨ ਨੂੰ ਵੀ ਤਾਰ ਲੈਂਦਾ ਹੈ।੨੨। ਹੇ ਅਵਧੂਤ! (ਉਹ ਸੱਚਾ ਜੋਗੀ) ਸ਼ਬਦ (ਦੀ ਸਾਧਨਾ) ਕਰਕੇ ਚੌਹਾਂ ਯੁਗਾਂ ਵਿਚ ਸੂਰਮੇ (ਵਾਂਗ ਵਿਚਰਦਾ ਹੈ) ਅਤੇ ਬਾਣੀ ਦੁਆਰਾ ਭਗਤੀ ਨੂੰ ਵਿਚਾਰਦਾ ਹੈ।੨੩। ਹੇ ਅਵਧੂਤ! ਇਹ ਮਨ ਮਾਇਆ ਨਾਲ ਮੋਹਿਆ ਹੋਇਆ ਹੈ, (ਇਹ ਮੋਹ ਜਾਲ ਤੋਂ) ਸ਼ਬਦ ਨੂੰ ਵਿਚਾਰਨ ਨਾਲ ਹੀ ਨਿਕਲ ਸਕਦਾ ਹੈ।੨੪। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਮੈਂ) ਤੇਰੀ ਸ਼ਰਣ ਵਿਚ ਹਾਂ। (ਤੂੰ) ਆਪ ਹੀ ਬਖ਼ਸ਼ਿਸ਼ ਕਰਕੇ (ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈਂ।੨੫।੯।

**ਰਾਮਕਲੀ ਮਹਲਾ ੩ ਅਸਟਪਦੀਆ**

ਹੇ ਜੋਗੀ! (ਤੂੰ) ਉਦਮ (*ਸਰਮੈ*) ਦੀਆਂ ਮੁੰਦਰਾਂ ਕੰਨਾਂ ਵਿਚ ਪਾ ਅਤੇ ਦਇਆ (ਦੀ ਭਾਵਨਾ) ਨੂੰ ਗੋਦੜੀ (*ਖਿੰਥਾ*) ਬਣਾ। ਹੇ ਜੋਗੀ! ਆਉਣ ਜਾਣ (ਅਰਥਾਤ ਜਨਮ-ਮਰਨ ਜਾਂ ਆਵਾਗਵਣ ਦੇ ਡਰ ਨੂੰ) ਵਿਭੂਤੀ ਵਜੋਂ ਲਗਾ, ਤਾਂ (ਸਮਝ ਕਿ) ਤੂੰ ਤਿੰਨ ਲੋਕਾਂ ਨੂੰ ਜਿਤ ਲਿਆ ਹੈ।੧। ਹੇ ਜੋਗੀ! (ਤੂੰ) ਅਜਿਹੀ ਕਿੰਗਰੀ ਵਜਾ, ਜਿਸ ਕਿੰਗਰੀ ਦੁਆਰਾ ਅਨਹਦ (ਸ਼ਬਦ) ਵਜੇ ਅਤੇ ਹਰਿ ਨਾਲ ਲਿਵ ਲਗੀ ਰਹੇ।੧।ਰਹਾਉ। ਹੇ ਜੋਗੀ! (ਤੂੰ) ਸਤ ਅਤੇ ਸੰਤੋਖ ਨੂੰ ਖੱਪਰ ਅਤੇ ਝੋਲੀ ਬਣਾ, (ਉਸ ਵਿਚ) ਨਾਮ ਰੂਪ ਅੰਮ੍ਰਿਤ ਚੂਰਮੇ (*ਭੁਗਤਿ*) ਵਜੋਂ ਪਾ। ਹੇ ਜੋਗੀ! (ਤੂੰ) ਧਿਆਨ ਦਾ ਡੰਡਾ ਬਣਾ ਅਤੇ ਸੁਰਤਿ ਦੀ ਸਿੰਙੀ ਵਜਾ।੨। ਹੇ ਜੋਗੀ! ਮਨ ਨੂੰ ਦ੍ਰਿੜ੍ਹ ਕਰ ਕੇ (ਇਸ) ਆਸਣ ਉਪਰ ਬੈਠ, ਤਾਂ ਤੇਰੀ ਖਿਝ ਦੂਰ ਹੋ ਜਾਵੇਗੀ। ਹੇ ਜੋਗੀ! (ਤੂੰ) ਸ਼ਰੀਰ ਰੂਪ ਨਗਰੀ ਵਿਚ ਮੰਗਣ ਚੜ੍ਹ ਪਵੇਂ, ਤਾਂ (ਤੇਰੇ) ਪਲੇ ਨਾਮ ਪਵੇਗਾ।੩। ਹੇ ਜੋਗੀ! (ਜੋ ਕਿੰਗਰੀ ਤੂੰ ਵਜਾਂ ਰਿਹਾ ਹੈਂ), ਇਸ ਕਿੰਗਰੀ (ਦੇ ਵਜਾਉਣ ਨਾਲ) ਧਿਆਨ ਨਹੀਂ ਲਗਦਾ ਅਤੇ ਨ ਹੀ ਸੱਚ ਪਲੇ ਪੈਂਦਾ ਹੈ। ਹੇ ਜੋਗੀ! ਇਸ ਕਿੰਗਰੀ ਨਾਲ (ਮਨ ਵਿਚ) ਸ਼ਾਂਤੀ ਨਹੀਂ ਆਉਂਦੀ ਅਤੇ ਨ ਹੀ (ਮਨ) ਵਿਚੋਂ ਹੰਕਾਰ ਜਾਂਦਾ ਹੈ।੪।

ਹੇ ਜੋਗੀ! (ਪ੍ਰਭੂ ਦੇ) ਭੈ ਅਤੇ ਭਾਉ (ਪ੍ਰੇਮ) ਨੂੰ ਦੋ ਤੂੰਬੇ (*ਪਤ*) ਬਣਾ ਅਤੇ ਇਸ ਸ਼ਰੀਰ ਨੂੰ ਡੰਡੀ (ਵਜੋਂ ਵਰਤ)। (ਜੇ ਤੂੰ) ਗੁਰਮੁਖ ਹੋ ਜਾਵੇਂ, ਤਾਂ (ਤੇਰੀ) ਵੀਣਾ (*ਤੰਤੀ*) ਵਜਦੀ ਰਹੇਗੀ, ਇਸ ਢੰਗ ਨਾਲ (ਤੇਰੀ) ਤ੍ਰਿਸ਼ਨਾ ਖ਼ਤਮ ਹੋ ਜਾਵੇਗੀ।੫। (ਜੋ ਪ੍ਰਭੂ ਦਾ) ਹੁਕਮ ਸਮਝਦਾ ਹੈ, ਉਸ ਨੂੰ ਹੀ ਜੋਗੀ ਕਹਿਣਾ ਚਾਹੀਦਾ ਹੈ, (ਜੋ) ਇਕ (ਪ੍ਰਭੂ) ਨਾਲ ਚਿਤ ਜੋੜਦਾ ਹੈ। (ਉਸ ਦਾ) ਸੰਸ਼ਾ ਖ਼ਤਮ ਹੋ ਜਾਂਦਾ ਹੈ, (ਮਨ) ਨਿਰਮਲ ਹੋ ਜਾਂਦਾ ਹੈ, ਇਸ ਤਰ੍ਹਾਂ ਜੋਗ ਦੀ ਜੁਗਤ ਪ੍ਰਾਪਤ ਕਰ ਲੈਂਦਾ ਹੈ।੬। (ਜੋ ਕੁਝ) ਨਜ਼ਰ ਆ ਰਿਹਾ ਹੈ, ਸਭ ਕੁਝ ਨਾਸ਼ਮਾਨ ਹੈ, (ਇਸ ਵਾਸਤੇ) ਹਰਿ ਨਾਲ ਆਪਣਾ ਚਿਤ ਜੋੜ।

ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ ਤਾ ਇਹ ਸੋਝੀ ਪਾਇ ॥੭॥
ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪਰਭਵਣੁ ਕਰਹਿ ॥
ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ ਗੁਰ ਪਰਸਾਦੀ ਅਪਣਾ ਹਰਿ ਪ੍ਰਭੁ ਲਹਹਿ ॥੮॥

ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥
ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ ॥੯॥
ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ ॥
ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ ॥੧੦॥
ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ ਜਿਸ ਨੋ ਨਦਰਿ ਕਰੇ ਸੋ ਪਾਏ ॥
ਅੰਤਰਿ ਬਾਹਰਿ ਏਕੋ ਵੇਖੈ ਵਿਚਹੁ ਭਰਮੁ ਚੁਕਾਏ ॥੧੧॥
ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ ॥
ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥੧੨॥੧॥੧੦॥

ਰਾਮਕਲੀ ਮਹਲਾ ੩ ॥
ਭਗਤਿ ਖਜਾਨਾ ਗੁਰਮੁਖਿ ਜਾਤਾ ਸਤਿਗੁਰਿ ਬੂਝਿ ਬੁਝਾਈ ॥੧॥
ਸੰਤਹੁ ਗੁਰਮੁਖਿ ਦੇਇ ਵਡਿਆਈ ॥੧॥ ਰਹਾਉ ॥
ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ ਕਾਮੁ ਕ੍ਰੋਧੁ ਵਿਚਹੁ ਜਾਈ ॥੨॥
ਆਪੁ ਛੋਡਿ ਨਾਮ ਲਿਵ ਲਾਗੀ ਮਮਤਾ ਸਬਦਿ ਜਲਾਈ ॥੩॥
ਜਿਸ ਤੇ ਉਪਜੈ ਤਿਸ ਤੇ ਬਿਨਸੈ ਅੰਤੇ ਨਾਮੁ ਸਖਾਈ ॥੪॥
ਸਦਾ ਹਜੂਰਿ ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ ॥੫॥
ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ ॥੬॥

ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ ॥੭॥
ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ ਇਕ ਠਾਈ ॥੮॥
ਬਿਨੁ ਨਾਵੈ ਸਭ ਭੂਲੀ ਫਿਰਦੀ ਬਿਰਥਾ ਜਨਮੁ ਗਵਾਈ ॥੯॥
ਜੋਗੀ ਜੁਗਤਿ ਗਵਾਈ ਹੰਢੈ ਪਾਖੰਡਿ ਜੋਗੁ ਨ ਪਾਈ ॥੧੦॥
ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ ॥੧੧॥
ਧਾਤੁਰ ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ ॥੧੨॥

ਏਹੁ ਸਰੀਰੁ ਸਰਵਰੁ ਹੈ ਸੰਤਹੁ ਇਸਨਾਨੁ ਕਰੇ ਲਿਵ ਲਾਈ ॥੧੩॥
ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ ਸਬਦੇ ਮੈਲੁ ਗਵਾਈ ॥੧੪॥
ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ ਬਿਨੁ ਨਾਵੈ ਬਿਨਸਿ ਜਾਈ ॥੧੫॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ ॥੧੬॥

(ਜਦੋਂ) ਸਤਿਗੁਰੂ ਨਾਲ ਤੇਰੀ ਭਾਵਨਾ/ਸ਼ਰਧਾ ਜੁੜੇਗੀ, ਤਾਂ (ਤੈਨੂੰ) ਇਸ (ਭੇਦ) ਦੀ ਸਮਝ ਪੈ ਜਾਵੇਗੀ।੭। ਹੇ ਜੋਗੀ! ਇਹ ਜੋਗ ਨਹੀਂ ਹੁੰਦਾ ਕਿ (ਤੂੰ) ਪਰਿਵਾਰ ਛਡ ਕੇ (ਬਾਹਰ) ਘੁੰਮਦਾ ਫਿਰੇਂ (*ਪਰਭਵਣੁ*)। (ਇਸ) ਸ਼ਰੀਰ ਰੂਪ ਘਰ ਵਿਚ ਪ੍ਰਭੂ ਦਾ ਨਾਮ (ਵਿਦਮਾਨ) ਹੈ, ਗੁਰੂ ਦੀ ਕ੍ਰਿਪਾ ਨਾਲ ਆਪਣਾ ਹਰਿ ਪ੍ਰਭੂ (ਇਸ ਵਿਚੋਂ) ਲਭ ਲੈ।੮।

ਹੇ ਜੋਗੀ! ਇਹ ਜਗਤ ਮਿੱਟੀ ਦਾ ਪੁਤਲਾ ਹੈ, ਇਸ ਵਿਚ ਮਾਇਆਵੀ ਤ੍ਰਿਸ਼ਨਾ ਦਾ ਵੱਡਾ ਰੋਗ (ਲਗਾ ਹੋਇਆ ਹੈ)। ਹੇ ਜੋਗੀ! ਅਨੇਕ ਯਤਨ ਅਤੇ ਭੇਖ ਕਰਦਾ ਰਹਿ, (ਪਰ ਇਨ੍ਹਾਂ ਯਤਨਾਂ ਨਾਲ) ਰੋਗ ਨੂੰ ਦੂਰ ਨਹੀਂ ਕੀਤਾ ਜਾ ਸਕਦਾ।੯। ਹੇ ਜੋਗੀ! ਹਰਿ ਦਾ ਨਾਮ ਦਵਾਈ ਹੈ, (ਪਰ ਇਹ ਦਵਾਈ ਉਸੇ ਨੂੰ ਪ੍ਰਾਪਤ ਹੁੰਦੀ ਹੈ), ਜਿਸ ਉਤੇ (ਕ੍ਰਿਪਾ ਕਰਕੇ ਪ੍ਰਭੂ) ਮਨ ਵਿਚ ਵਸਾ ਦਿੰਦਾ ਹੈ। (ਜੋ) ਗੁਰਮੁਖ (ਸਾਧਕ) ਹੁੰਦਾ ਹੈ, ਉਹੀ ਸਮਝਦਾ ਹੈ, ਓਹੀ ਜੋਗ ਦੀ ਜੁਗਤ ਨੂੰ ਪ੍ਰਾਪਤ ਕਰਦਾ ਹੈ।੧੦। ਹੇ ਜੋਗੀ! (ਸੱਚੇ) ਜੋਗ ਦੀ ਰਸਤਾ ਬਿਖੜਾ ਹੈ, ਜਿਸ ਉਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ, ਓਹੀ ਪ੍ਰਾਪਤ ਕਰਦਾ ਹੈ। ਉਹ (ਆਪਣੇ ਮਨ) ਵਿਚੋਂ ਭਰਮ ਦੂਰ ਕਰਕੇ ਅੰਦਰ ਬਾਹਰ ਇਕੋ (ਪ੍ਰਭੂ) ਨੂੰ ਵੇਖਦਾ ਹੈ।੧੧। ਹੇ ਜੋਗੀ! (ਫਿਰ ਤੂੰ) ਉਹ ਕਿੰਗਰੀ ਵਜਾ ਜੋ ਬਿਨਾ ਵਜਾਇਆਂ ਵਜਦੀ ਰਹੇ। ਨਾਨਕ ਦਾ ਕਥਨ ਹੈ– ਹੇ ਜੋਗੀ! (ਅਜਿਹੀ ਵੀਣਾ ਵਜਾਉਣ ਨਾਲ ਤੂੰ) ਮੁਕਤ ਹੋ ਜਾਏਂਗਾ ਅਤੇ ਸਤਿਸਰੂਪ ਪ੍ਰਭੂ ਵਿਚ ਲੀਨ ਰਹੇਂਗਾ।੧੨।੧।੧੦।

**ਰਾਮਕਲੀ ਮਹਲਾ ੩**

ਭਗਤੀ ਦਾ ਖ਼ਜ਼ਾਨਾ ਗੁਰਮੁਖ (ਸਾਧਕ) ਨੇ ਸਮਝਿਆ ਹੈ, ਸਤਿਗੁਰੂ ਨੇ (ਉਸ ਨੂੰ) ਸੋਝੀ ਬਖ਼ਸ਼ ਦਿੱਤਾ ਹੈ।੧। ਹੇ ਸੰਤੋ! (ਪ੍ਰਭੂ) ਗੁਰਮੁਖ (ਸਾਧਕ) ਨੂੰ ਵਡਿਆਈ ਬਖ਼ਸ਼ਦਾ ਹੈ।੧।ਰਹਾਉ। (ਹੇ ਸੰਤੋ!) ਸੱਚੇ (ਪ੍ਰਭੂ) ਵਿਚ ਮਗਨ ਰਹੋ। (ਇਸ ਤਰ੍ਹਾਂ ਮਨ ਵਿਚ) ਸਦਾ ਸਹਿਜ ਸੁਖ ਪੈਦਾ ਹੋ ਜਾਂਦਾ ਹੈ (ਅਤੇ ਮਨ) ਵਿਚੋਂ ਕਾਮ, ਕ੍ਰੋਧ (ਆਦਿ ਵਿਕਾਰ) ਦੂਰ ਹੋ ਜਾਂਦੇ ਹਨ।੨। ਆਪਾ-ਭਾਵ ਤਿਆਗਣ ਨਾਲ (ਨਾਮ ਵਿਚ) ਲਿਵ ਲਗਦੀ ਹੈ ਅਤੇ ਮਮਤਾ (ਦੀ ਭਾਵਨਾ ਗੁਰੂ ਦੇ) ਸ਼ਬਦ ਦੁਆਰਾ ਹੀ ਸਾੜੀ ਜਾਂਦੀ ਹੈ।੩। (ਜੀਵ) ਜਿਸ (ਪ੍ਰਭੂ ਦੇ ਹੁਕਮ ਨਾਲ) ਪੈਦਾ ਹੁੰਦਾ ਹੈ, ਉਸ ਨਾਲ ਹੀ ਨਸ਼ਟ ਹੁੰਦਾ ਹੈ, ਅੰਤ ਸਮੇਂ ਨਾਮ ਹੀ ਸਹਾਇਕ ਹੁੰਦਾ ਹੈ।੪। ਜਿਸ (ਪ੍ਰਭੂ) ਨੇ (ਸੰਸਾਰ ਦੀ) ਰਚਨਾ ਕੀਤੀ ਹੈ, (ਉਹ) ਸਦਾ ਪਾਸ ਹੀ ਹੁੰਦਾ ਹੈ, (ਉਸ ਨੂੰ) ਦੂਰ ਨ ਵੇਖੋ।੫। ਸੱਚੇ (ਪ੍ਰਭੂ) ਨਾਲ ਲਿਵ ਲਗਾਉਣ 'ਤੇ ਸੱਚਾ ਸ਼ਬਦ ਹਿਰਦੇ ਵਿਚ ਰਮ ਜਾਂਦਾ ਹੈ।੬।

ਸਤਿਸੰਗਤ ਵਿਚ ਨਿਰਮੋਲਕ ਨਾਮ (ਮੌਜੂਦ) ਹੁੰਦਾ ਹੈ, ਵੱਡੇ ਭਾਗਾਂ ਕਰਕੇ ਹੀ ਪਾਇਆ ਜਾਂਦਾ ਹੈ।੭। ਭਰਮਾਂ ਵਿਚ ਨ ਭੁਲੋ, ਸਤਿਗੁਰੂ ਦੀ ਸੇਵਾ ਕਰੋ ਅਤੇ ਮਨ ਨੂੰ ਇਕ ਠਿਕਾਣੇ 'ਤੇ (ਟਿਕਾਈ) ਰਖੋ।੮। ਨਾਮ ਤੋਂ ਬਿਨਾ ਸਾਰੀ (ਲੋਕਾਈ) ਭੁਲੀ ਫਿਰਦੀ ਹੈ ਅਤੇ ਵਿਅਰਥ ਵਿਚ ਜਨਮ ਗਵਾ ਰਹੀ ਹੈ।੯। ਭਟਕਦੇ ਫਿਰਨ ਨਾਲ ਜੋਗੀ ਨੇਂ (ਸੱਚੇ ਜੋਗ ਦੀ) ਜੁਗਤ ਗਵਾ ਲਈ ਹੈ, ਪਾਖੰਡ (ਕਰਨ ਨਾਲ) ਜੋਗ ਦੀ ਜੁਗਤ ਨਹੀਂ ਪਾਈ ਜਾ ਸਕਦੀ।੧੦। (ਜੋ) ਸਤਿਸੰਗਤ (*ਸਿਵਨਗਰੀ*) ਰੂਪ ਆਸਣ ਉਪਰ ਬੈਠਦਾ ਹੈ, (ਓਹੀ) ਗੁਰੂ ਸ਼ਬਦ ਦੁਆਰਾ ਜੋਗ ਪ੍ਰਾਪਤ ਕਰਦਾ ਹੈ।੧੧। (ਜਿਸ ਵਿਅਕਤੀ ਦੇ) ਮਨ ਵਿਚ ਨਾਮ ਆ ਕੇ ਵਸ ਜਾਂਦਾ ਹੈ, (ਉਹ) ਮਾਇਆਵੀ ਭਜ ਦੌੜ (*ਧਾਤੁਰ ਬਾਜੀ*) ਨੂੰ ਸ਼ਬਦ ਦੁਆਰਾ ਖ਼ਤਮ ਕਰ ਲੈਂਦਾ ਹੈ।੧੨।

ਹੇ ਸੰਤੋ! ਇਹ ਸ਼ਰੀਰ (ਨਾਮ ਰੂਪ ਜਲ ਨਾਲ ਭਰਿਆ ਹੋਇਆ) ਸਰੋਵਰ ਹੈ, (ਕੋਈ ਵਿਰਲਾ ਹੀ ਪ੍ਰਭੂ ਵਿਚ) ਲਿਵ ਲਗਾ ਕੇ (ਇਸ ਵਿਚ) ਇਸ਼ਨਾਨ ਕਰਦਾ ਹੈ।੧੩। ਜੋ ਨਾਮ ਰੂਪ ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਉਹ ਸਾਧਕ ਨਿਰਮਲ ਹੈ, (ਉਸ ਨੇ) ਸ਼ਬਦ ਰਾਹੀਂ (ਵਿਕਾਰਾਂ ਦੀ) ਮੈਲ ਧੋ ਲਈ ਹੈ।੧੪। ਤਿੰਨ ਗੁਣਾਂ (ਦੇ ਵਸ) ਅਚੇਤ ਹੋਣ ਕਾਰਣ (ਮਨੁੱਖ) ਨਾਮ ਦਾ ਸਿਮਰਨ ਨਹੀਂ ਕਰਦਾ, ਨਾਮ ਤੋਂ ਬਿਨਾ (ਉਹ) ਨਸ਼ਟ ਹੋ ਜਾਂਦਾ ਹੈ।੧੫। ਬ੍ਰਹਮਾ, ਵਿਸ਼ਨੂ ਅਤੇ ਮਹੇਸ਼ (ਸ਼ਿਵ) ਤਿੰਨ ਮੂਰਤੀਆਂ

ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ ॥੧੭॥
ਪੰਡਿਤ ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨ ਪਾਈ ॥੧੮॥

ਬਿਖਿਆ ਮਾਤੇ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ ॥੧੯॥
ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ ॥੨੦॥
ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ ॥੨੧॥
ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰ ਨਿਧਿ ਪਾਈ ॥੨੨॥
ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ ॥੨੩॥
ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ ॥੨੪॥

ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ ॥੨੫॥
ਹਉ ਗੁਰੁ ਸਾਲਾਹੀ ਸਦਾ ਆਪਣਾ ਜਿਨਿ ਸਾਚੀ ਬੂਝ ਬੁਝਾਈ ॥੨੬॥
ਨਾਨਕੁ ਏਕ ਕਹੈ ਬੇਨੰਤੀ ਨਾਵਹੁ ਗਤਿ ਪਤਿ ਪਾਈ ॥੨੭॥੨॥੧੧॥

ਰਾਮਕਲੀ ਮਹਲਾ ੩ ॥
ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ ॥੧॥
ਸੰਤਹੁ ਗੁਰਮੁਖਿ ਪੂਰਾ ਪਾਈ ॥ ਨਾਮੋ ਪੂਜ ਕਰਾਈ ॥੧॥ ਰਹਾਉ ॥
ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ ॥੨॥
ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ ॥੩॥
ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥੪॥
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ ॥੫॥
ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ॥੬॥
ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥੭॥

ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ ॥੮॥
ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ ॥੯॥
ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ ॥੧੦॥
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥੧੧॥
ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ ॥੧੨॥
ਅਪਣਾ ਆਪੁ ਨ ਪਛਾਣਹਿ ਸੰਤਹੁ ਕੂੜਿ ਕਰਹਿ ਵਡਿਆਈ ॥੧੩॥
ਪਾਖੰਡਿ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ ॥੧੪॥

ਹਨ, (ਤਿੰਨੋ) ਤਿੰਨ ਗੁਣਾਂ ਦੇ ਭਰਮ ਵਿਚ ਭੁਲੀਆਂ ਹੋਈਆਂ ਹਨ।੧੬। ਗੁਰੂ ਦੀ ਕ੍ਰਿਪਾ ਨਾਲ (ਜਿਸ ਦੀ) ਤਿੰਨ ਗੁਣ ਦੀ ਗੰਢ (*ਤ੍ਰਿਕੁਟੀ*) ਖੁਲ੍ਹ ਜਾਂਦੀ ਹੈ, (ਉਸ ਦੀ) ਚੌਥੇ ਪਦ ਵਿਚ ਲਿਵ ਲਗ ਜਾਂਦੀ ਹੈ।੧੭। ਪੰਡਿਤ (ਧਰਮ ਪੁਸਤਕਾਂ) ਪੜ੍ਹਦੇ ਹਨ ਅਤੇ ਪੜ੍ਹ ਕੇ ਤਰਕ-ਵਿਤਰਕ ਕਰਦੇ ਹਨ, ਉਨ੍ਹਾਂ ਨੇ (ਸਹਿਜ ਅਵਸਥਾ ਜਾਂ ਚੌਥੇ ਪਦ ਦੀ) ਸੋਝੀ ਪ੍ਰਾਪਤ ਨਹੀਂ ਕੀਤੀ ਹੈ।੧੮।

ਹੇ ਭਾਈ! (ਪੰਡਿਤ ਲੋਕ) ਮਾਇਆ ਦੇ ਮਸਤਾਏ ਹੋਏ ਭਰਮਾਂ ਵਿਚ ਭੁਲੇ ਪਏ ਹਨ, (ਦਸੋ), ਉਹ ਉਪਦੇਸ਼ ਕਿਸ ਨੂੰ ਕਹਿੰਦੇ ਹਨ।੧੯। ਭਗਤ-ਜਨਾਂ ਦੀ ਬਾਣੀ ਉਤਮ ਹੈ, (ਉਹ) ਯੁਗਾਂ ਯੁਗਾਂਤਰਾਂ ਵਿਚ ਸਮਾਈ ਰਹਿੰਦੀ ਹੈ।੨੦। (ਜੋ ਵਿਅਕਤੀ) ਬਾਣੀ ਨਾਲ ਜੁੜਦਾ ਹੈ, ਉਹ ਗਤਿ/ਮੁਕਤੀ ਪ੍ਰਾਪਤ ਕਰਦਾ ਹੈ ਅਤੇ ਸ਼ਬਦ ਰਾਹੀਂ ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ।੨੧। (ਜੋ ਸਾਧਕ) ਸ਼ਬਦ ਦੁਆਰਾ ਸ਼ਰੀਰ ਰੂਪ ਨਗਰੀ ਨੂੰ ਖੋਜਦਾ ਹੈ, (ਉਹ) ਨਾਮ ਰੂਪ ਨੌਂ ਨਿਧੀਆਂ ਪ੍ਰਾਪਤ ਕਰ ਲੈਂਦਾ ਹੈ।੨੨। (ਜੋ) ਇੱਛਾਵਾਂ ਨੂੰ ਮਾਰ ਕੇ ਮਨ ਨੂੰ ਸਹਿਜ ਸਥਿਤੀ ਵਿਚ ਲੀਨ ਕਰ ਦਿੰਦਾ ਹੈ, (ਉਹ) ਬਿਨਾ ਜੀਭ ਦੇ (ਅਜਪਾ ਜਾਪ ਦੁਆਰਾ ਪ੍ਰਭੂ ਦੀ) ਉਸਤਤ ਕਰਦਾ ਹੈ।੨੩। (ਭਗਤਾਂ ਦੇ) ਨੈਣ (ਪ੍ਰਭੂ ਦੇ ਦਰਸ਼ਨ) ਵੇਖ ਕੇ ਵਿਸਮਾਦੀ ਅਵਸਥਾ ਵਿਚ (ਹੋ ਜਾਂਦੇ ਹਨ) ਅਤੇ (ਉਨ੍ਹਾਂ ਦਾ) ਚਿਤ ਅਦ੍ਰਿਸ਼ਟ (ਪ੍ਰਭੂ) ਵਿਚ ਜੁੜ ਜਾਂਦਾ ਹੈ।੨੪।

ਅਦ੍ਰਿਸ਼ਟ (ਪ੍ਰਭੂ) ਸਦਾ ਨਿਰਲੇਪ ਰਹਿੰਦਾ ਹੈ, (ਭਗਤ ਜਨਾਂ ਦੀ) ਜੋਤਿ (ਪ੍ਰਭੂ) ਦੀ ਜੋਤਿ ਵਿਚ ਮਿਲ ਜਾਂਦੀ ਹੈ।੨੫। ਮੈਂ ਸਦਾ ਆਪਣੇ ਗੁਰੂ ਦੀ ਸਰਾਹਨਾ ਕਰਦਾ ਹਾਂ, ਜਿਸ ਨੇ (ਮੈਨੂੰ ਵਾਸਤਵਿਕਤਾ ਦੀ) ਸੱਚੀ ਸੋਝੀ ਕਰਾ ਦਿੱਤੀ ਹੈ।੨੬। ਨਾਨਕ ਇਕ ਬੇਨਤੀ ਕਰਦਾ ਹੈ ਕਿ (ਪ੍ਰਭੂ ਦੇ) ਨਾਮ ਨਾਲ ਹੀ ਮੁਕਤੀ ਅਤੇ ਪ੍ਰਤਿਸ਼ਠਾ ਪਾਈਦੀ ਹੈ।੨੭।੨।੧੧।

**ਰਾਮਕਲੀ ਮਹਲਾ ੩**

ਹੇ ਸੰਤੋ! ਹਰਿ ਦੀ ਪੂਜਾ ਦੁਰਲਭ ਹੈ, (ਇਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ।੧। ਹੇ ਸੰਤੋ! ਗੁਰੂ ਦੁਆਰਾ ਪੂਰਨ (ਪ੍ਰਭੂ) ਪਾਇਆ ਜਾ ਸਕਦਾ ਹੈ ਅਤੇ (ਗੁਰੂ) ਨਾਮ (-ਸਾਧਨਾ ਦੇ ਰੂਪ ਵਿਚ) ਪੂਜਾ ਕਰਾਉਂਦਾ ਹੈ।੧॥ਰਹਾਉ। ਹੇ ਸੰਤੋ! ਹਰਿ ਤੋਂ ਬਿਨਾ ਸਭ ਕੁਝ ਮੈਲਾ (ਅਰਥਾਤ ਅਪਵਿਤਰ) ਹੈ, ਮੈਂ (ਪ੍ਰਭੂ ਦੀ) ਪੂਜਾ ਲਈ ਕੀ ਚੜ੍ਹਾਵਾਂ।੨। (ਜੋ) ਸੱਚੇ ਹਰਿ ਨੂੰ ਚੰਗੀ ਲਗੇ, ਉਹੀ ਪੂਜਾ (ਸਹੀ) ਹੁੰਦੀ ਹੈ। (ਸੱਚਾ ਸਾਧਕ ਪ੍ਰਭੂ ਦੇ) ਭਾਣੇ ਨੂੰ ਮਨ ਵਿਚ ਵਸਾਉਂਦਾ ਹੈ।੩। ਹੇ ਸੰਤੋ! (ਸੰਸਾਰ ਦੇ) ਸਾਰੇ ਲੋਕ ਪੂਜਾ ਕਰਦੇ ਹਨ, (ਪਰ) ਮਨਮੁਖ ਦੀ ਪੂਜਾ (ਪ੍ਰਭੂ ਦੀ ਦਰਗਾਹ ਵਿਚ) ਪ੍ਰਵਾਨ ਨਹੀਂ ਚੜ੍ਹਦੀ।੪। ਹੇ ਸੰਤੋ! (ਜੋ ਸਾਧਕ) ਸ਼ਬਦ ਦੁਆਰਾ ਮਰਦਾ ਹੈ, (ਉਸ ਦਾ) ਮਨ ਨਿਰਮਲ (ਹੋ ਜਾਂਦਾ ਹੈ), ਇਹੀ ਪੂਜਾ (ਪ੍ਰਭੂ ਦੇ ਦੁਆਰ ਉਤੇ) ਸਵੀਕ੍ਰਿਤੀ ਪ੍ਰਾਪਤ ਕਰਦੀ ਹੈ।੫। (ਹੇ ਸੰਤੋ!) ਉਹ ਸੇਵਕ ਪਵਿਤਰ, ਸਵੱਛ ਅਤੇ ਸੱਚੇ ਹਨ (ਜਿਨ੍ਹਾਂ ਦੀ) ਲਿਵ ਸ਼ਬਦ ਦੁਆਰਾ ਇਕ (ਪ੍ਰਭੂ) ਵਿਚ ਲਗੀ ਰਹਿੰਦੀ ਹੈ।੬। ਨਾਮ ਤੋਂ ਬਿਨਾ (ਪ੍ਰਭੂ ਦੀ) ਹੋਰ (ਕੋਈ) ਪੂਜਾ ਨਹੀਂ ਹੋ ਸਕਦੀ, (ਸਾਰੀ) ਲੋਕਾਈ ਭਰਮ ਵਿਚ ਭੁਲੀ ਪਈ ਹੈ।੭।

ਹੇ ਸੰਤੋ! ਗੁਰਮੁਖ (ਸਾਧਕ) ਆਪਣੇ ਆਪ ਨੂੰ ਪਛਾਣਦਾ ਹੈ, (ਇਸ ਲਈ) ਰਾਮ-ਨਾਮ ਵਿਚ ਲਿਵ ਲਗਾਈ ਰਖਦਾ ਹੈ।੮। ਨਿਰਮਲ (ਪ੍ਰਭੂ) ਆਪ ਹੀ (ਸਾਧਕ ਤੋਂ) ਗੁਰੂ ਦੇ ਸ਼ਬਦ ਦੁਆਰਾ ਪੂਜਾ ਕਰਾਉਂਦਾ ਹੈ (ਅਤੇ ਉਹੀ) ਪੂਜਾ ਪ੍ਰਵਾਨ ਚੜ੍ਹਦੀ ਹੈ।੯। (ਮਨਮੁਖ) ਪੂਜਾ ਕਰਦੇ ਹਨ, ਪਰ (ਪੂਜਾ ਦੀ ਸਹੀ) ਵਿਧੀ ਨਹੀਂ ਜਾਣਦੇ, (ਇਸ ਲਈ) ਦ੍ਵੈਤ-ਭਾਵ ਕਰਕੇ (ਵਿਕਾਰਾਂ ਦੀ) ਮੈਲ ਲਗਾਈ ਰਖਦੇ ਹਨ।੧੦। (ਜੋ) ਗੁਰਮੁਖ ਹੁੰਦਾ ਹੈ ਉਹ ਪੂਜਾ (ਦੀ ਸਹੀ ਵਿਧੀ) ਜਾਣਦਾ ਹੈ ਅਤੇ ਪ੍ਰਭੂ ਦੇ ਭਾਣੇ ਨੂੰ ਮਨ ਵਿਚ ਵਸਾਉਂਦਾ ਹੈ।੧੧। ਹੇ ਸੰਤੋ! (ਗੁਰਮੁਖ ਸਾਧਕ) ਭਾਣਾ ਮੰਨਣ ਕਰਕੇ ਸਭ ਸੁਖ ਪਾਉਂਦਾ ਹੈ ਅਤੇ ਅੰਤ ਵੇਲੇ ਨਾਮ (ਉਸ ਦਾ) ਸਾਥੀ ਹੁੰਦਾ ਹੈ।੧੨। ਹੇ ਸੰਤੋ! (ਜੋ ਵਿਅਕਤੀ) ਆਪਣੇ ਆਪ ਨੂੰ ਨਹੀਂ ਪਛਾਣਦਾ, ਉਹ (ਆਪਣੀ) ਝੂਠੀ ਵਡਿਆਈ ਕਰਦਾ ਹੈ।੧੩। ਪਾਖੰਡ ਕਰਨ ਨਾਲ ਜਮ ਨਹੀਂ ਛਡਦਾ, ਅਪਮਾਨਿਤ ਕਰਕੇ (ਪਰਲੋਕ ਵਿਚ) ਲੈ ਜਾਂਦਾ ਹੈ।੧੪।

ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨ ਹੀ ਪਾਈ ॥੧੫॥
ਏਹੁ ਮਨੂਆ ਸੁੰਨ ਸਮਾਧਿ ਲਗਾਵੈ ਜੋਤੀ ਜੋਤਿ ਮਿਲਾਈ ॥੧੬॥
ਸੁਣਿ ਸੁਣਿ ਗੁਰਮੁਖਿ ਨਾਮੁ ਵਖਾਣਹਿ ਸਤਸੰਗਤਿ ਮੇਲਾਈ ॥੧੭॥
ਗੁਰਮੁਖਿ ਗਾਵੈ ਆਪੁ ਗਵਾਵੈ ਦਰਿ ਸਾਚੈ ਸੋਭਾ ਪਾਈ ॥੧੮॥
ਸਾਚੀ ਬਾਣੀ ਸਚੁ ਵਖਾਣੈ ਸਚਿ ਨਾਮਿ ਲਿਵ ਲਾਈ ॥੧੯॥
ਭੈ ਭੰਜਨੁ ਅਤਿ ਪਾਪ ਨਿਖੰਜਨੁ ਮੇਰਾ ਪ੍ਰਭੁ ਅੰਤਿ ਸਖਾਈ ॥੨੦॥
ਸਭੁ ਕਿਛੁ ਆਪੇ ਆਪਿ ਵਰਤੈ ਨਾਨਕ ਨਾਮਿ ਵਡਿਆਈ ॥੨੧॥੩॥੧੨॥

ਰਾਮਕਲੀ ਮਹਲਾ ੩ ॥
ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ ॥੧॥
ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥
ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ ॥੧॥ ਰਹਾਉ ॥
ਪਾਰਸ ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਅਪਣੀ ਕਿਰਪਾ ਧਾਰੀ ॥੨॥
ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ ॥੩॥
ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਉਰਿ ਧਾਰੀ ॥੪॥
ਅਨਦਿਨੁ ਰਾਤੇ ਸਹਜੇ ਮਾਤੇ ਸਹਜੇ ਹਉਮੈ ਮਾਰੀ ॥੫॥
ਭੈ ਬਿਨੁ ਭਗਤਿ ਨ ਹੋਈ ਕਬ ਹੀ ਭੈ ਭਾਇ ਭਗਤਿ ਸਵਾਰੀ ॥੬॥

ਮਾਇਆ ਮੋਹੁ ਸਬਦਿ ਜਲਾਇਆ ਗਿਆਨਿ ਤਤਿ ਬੀਚਾਰੀ ॥੭॥
ਆਪੇ ਆਪਿ ਕਰਾਏ ਕਰਤਾ ਆਪੇ ਬਖਸਿ ਭੰਡਾਰੀ ॥੮॥
ਤਿਸ ਕਿਆ ਗੁਣਾ ਕਾ ਅੰਤੁ ਨ ਪਾਇਆ ਹਉ ਗਾਵਾ ਸਬਦਿ ਵੀਚਾਰੀ ॥੯॥
ਹਰਿ ਜੀਉ ਜਪੀ ਹਰਿ ਜੀਉ ਸਾਲਾਹੀ ਵਿਚਹੁ ਆਪੁ ਨਿਵਾਰੀ ॥੧੦॥
ਨਾਮੁ ਪਦਾਰਥੁ ਗੁਰ ਤੇ ਪਾਇਆ ਅਖੁਟ ਸਚੇ ਭੰਡਾਰੀ ॥੧੧॥
ਅਪਣਿਆ ਭਗਤਾ ਨੋ ਆਪੇ ਤੁਠਾ ਅਪਣੀ ਕਿਰਪਾ ਕਰਿ ਕਲ ਧਾਰੀ ॥੧੨॥

ਤਿਨ ਸਾਚੇ ਨਾਮ ਕੀ ਸਦਾ ਭੁਖ ਲਾਗੀ ਗਾਵਨਿ ਸਬਦਿ ਵੀਚਾਰੀ ॥੧੩॥
ਜੀਉ ਪਿੰਡੁ ਸਭੁ ਕਿਛੁ ਹੈ ਤਿਸ ਕਾ ਆਖਣੁ ਬਿਖਮੁ ਬੀਚਾਰੀ ॥੧੪॥
ਸਬਦਿ ਲੱਗੇ ਸੇਈ ਜਨ ਨਿਸਤਰੇ ਭਉਜਲੁ ਪਾਰਿ ਉਤਾਰੀ ॥੧੫॥
ਬਿਨੁ ਹਰਿ ਸਾਚੇ ਕੋ ਪਾਰਿ ਨ ਪਾਵੈ ਬੂਝੈ ਕੋ ਵੀਚਾਰੀ ॥੧੬॥
ਜੋ ਧੁਰਿ ਲਿਖਿਆ ਸੋਈ ਪਾਇਆ ਮਿਲਿ ਹਰਿ ਸਬਦਿ ਸਵਾਰੀ ॥੧੭॥
ਕਾਇਆ ਕੰਚਨੁ ਸਬਦੇ ਰਾਤੀ ਸਾਚੈ ਨਾਇ ਪਿਆਰੀ ॥੧੮॥

ਜਿਨ੍ਹਾਂ (ਸਾਧਕਾਂ) ਦੇ ਹਿਰਦੇ ਵਿਚ ਸ਼ਬਦ (ਵਸਦਾ ਹੈ ਉਹ) ਆਪਣੇ ਆਪ ਨੂੰ ਪਛਾਣਦੇ ਹਨ ਅਤੇ ਉਹ ਹੀ (ਪ੍ਰਭੂ ਦੀ) ਸਥਿਤੀ ਅਤੇ ਸੀਮਾ ਨੂੰ ਪਾ ਲੈਂਦੇ ਹਨ।੧੫। (ਉਨ੍ਹਾਂ ਦਾ) ਇਹ ਮਨ ਅਫੁਰ ਅਵਸਥਾ ਵਿਚ ਸਮਾਧੀ ਲਗਾਉਂਦਾ ਹੈ (ਅਤੇ ਆਪਣੀ ਜੀਵ-)ਜੋਤਿ ਨੂੰ (ਬ੍ਰਹਮ-)ਜੋਤਿ ਵਿਚ ਮਿਲਾ ਲੈਂਦਾ ਹੈ।੧੬। ਗੁਰਮੁਖ (ਸਾਧਕ) ਸਾਧ ਸੰਗਤ ਵਿਚ ਮਿਲਦੇ ਹਨ ਅਤੇ ਨਾਮ ਸੁਣ ਸੁਣ ਕੇ (ਉਸ ਦਾ) ਬਖਾਨ ਕਰਦੇ ਹਨ।੧੭। ਗੁਰਮੁਖ (ਸਾਧਕ) ਆਪਾ-ਭਾਵ ਗਵਾਉਂਦਾ ਹੈ, (ਪ੍ਰਭੂ ਦਾ) ਜਸ-ਗਾਨ ਕਰਦਾ ਹੈ ਅਤੇ ਸੱਚੇ ਦਰਬਾਰ ਵਿਚ ਸ਼ੋਭਾ ਪ੍ਰਾਪਤ ਕਰਦਾ ਹੈ।੧੮। (ਉਹ) ਸੱਚੀ ਬਾਣੀ ਦੁਆਰਾ ਸੱਚ ਦਾ ਬਖਾਨ ਕਰਦਾ ਹੈ ਅਤੇ ਸੱਚੇ ਨਾਮ ਵਿਚ ਲਿਵ ਲਗਾਈ ਰਖਦਾ ਹੈ।੧੯। ਮੇਰਾ ਪ੍ਰਭੂ ਭੈ ਨੂੰ ਖ਼ਤਮ ਕਰਨ ਵਾਲਾ ਅਤੇ ਗੰਭੀਰ ਪਾਪਾਂ ਨੂੰ ਨਸ਼ਟ ਕਰਨ ਵਾਲਾ (*ਨਿਖੰਜਨੁ*) ਹੈ ਅਤੇ ਅੰਤ ਸਮੇਂ ਸਾਥੀ ਬਣਦਾ ਹੈ।੨੦। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਸਭ ਕੁਝ ਆਪਣੇ ਆਪ ਹੀ ਵਰਤ ਰਿਹਾ ਹੈ, ਨਾਮ ਦੁਆਰਾ ਹੀ (ਲੋਕ ਪਰਲੋਕ ਵਿਚ) ਵਡਿਆਈ ਮਿਲਦੀ ਹੈ।੨੧।੩।੧੨।

**ਰਾਮਕਲੀ ਮਹਲਾ ੩**

(ਹੇ ਸੰਤੋ!) ਅਸੀਂ ਖੋਟੇ ਆਚਾਰ ਵਾਲੇ, ਗੰਦੇ ਅਤੇ ਬਹੁਤ ਘਮੰਡੀ ਸਾਂ, (ਪਰ ਗੁਰੂ ਦੇ) ਸ਼ਬਦ ਨਾਲ ਮਿਲ ਕੇ (ਉਸ ਅਨੁਸਾਰ ਜੀਵਨ ਜੀ ਕੇ) ਮੈਲ ਉਤਾਰ ਲਈ ਹੈ।੧। ਹੇ ਸੰਤੋ! ਗੁਰਮੁਖ (ਸਾਧਕ) ਦਾ ਨਾਮ ਦੁਆਰਾ ਪਾਰ ਉਤਾਰਾ ਹੋ ਜਾਂਦਾ ਹੈ। (ਜਿਸ ਦੇ) ਹਿਰਦੇ ਵਿਚ ਸੱਚਾ ਨਾਮ ਵਸ ਜਾਂਦਾ ਹੈ, (ਉਸ ਦੀ) ਪ੍ਰਭੂ ਆਪ ਹੀ ਪੈਜ ਰਖ ਲੈਂਦਾ ਹੈ।੧।ਰਹਾਉ। (ਜਿਸ ਉਪਰ) ਹਰਿ ਆਪ ਕ੍ਰਿਪਾ ਕਰਦਾ ਹੈ, (ਉਹ ਗੁਰੂ ਰੂਪ) ਪਾਰਸ ਨੂੰ ਛੋਹ ਕੇ ਫਿਰ ਪਾਰਸ ਬਣ ਜਾਂਦਾ ਹੈ।੨। ਕਈ ਭੇਖ ਕਰਦੇ ਹਨ ਅਤੇ ਹੰਕਾਰੀ ਹੋਏ ਫਿਰਦੇ ਹਨ, ਉਨ੍ਹਾਂ ਨੇ (ਮਾਨੋਂ) ਜੂਏ ਵਿਚ (ਜੀਵਨ ਦੀ) ਬਾਜ਼ੀ ਹਾਰ ਦਿੱਤੀ ਹੈ।੩। ਕਈ ਹਰ ਰੋਜ਼ ਦਿਨ ਰਾਤ ਭਗਤੀ ਕਰਦੇ ਹਨ ਅਤੇ ਰਾਮ-ਨਾਮ ਨੂੰ ਹਿਰਦੇ ਵਿਚ ਧਾਰਣ ਕਰਦੇ ਹਨ।੪। (ਉਹ) ਹਰ ਰੋਜ਼ (ਨਾਮ ਦੇ ਰੰਗ ਵਿਚ) ਰੰਗੇ ਰਹਿੰਦੇ ਹਨ, ਸਹਿਜ ਅਵਸਥਾ ਵਿਚ ਮਸਤ ਰਹਿੰਦੇ ਹਨ ਅਤੇ ਸੁਤੇ ਸਿਧ ਹਉਮੈ ਨੂੰ ਮਾਰ ਲੈਂਦੇ ਹਨ।੫। (ਈਸ਼ਵਰੀ) ਭੈ ਤੋਂ ਬਿਨਾ ਕਦੇ ਵੀ ਭਗਤੀ ਨਹੀਂ ਹੋ ਸਕਦੀ। ਭੈ ਅਤੇ ਪ੍ਰੇਮ ਦੁਆਰਾ ਭਗਤੀ (ਕਰਨ ਵਾਲਿਆਂ ਨੇ ਆਪਣਾ ਜੀਵਨ) ਸਵਾਰ ਲਿਆ ਹੈ।੬।

(ਉਨ੍ਹਾਂ ਨੇ) ਸ਼ਬਦ ਦੁਆਰਾ ਮਾਇਆ ਦੇ ਮੋਹ ਨੂੰ ਸਾੜ ਲਿਆ ਹੈ ਅਤੇ ਗਿਆਨ-ਤੱਤ੍ਵ ਦੇ ਵਿਚਾਰਵਾਨ (ਬਣ ਗਏ ਹਨ)।੭। ਪ੍ਰਭੂ ਆਪਣੇ ਆਪ (ਭਗਤੀ) ਕਰਾਉਂਦਾ ਹੈ ਅਤੇ ਆਪ ਹੀ (ਭਗਤੀ ਦੇ) ਭੰਡਾਰ ਬਖ਼ਸ਼ਦਾ ਹੈ।੮। ਉਸ (ਪ੍ਰਭੂ ਦੇ) ਗੁਣਾਂ ਦਾ ਕਿਸੇ ਨੇ ਅੰਤ ਨਹੀਂ ਪਾਇਆ, ਮੈਂ ਸ਼ਬਦ ਦੁਆਰ ਵਿਚਾਰ ਕੇ ਗੁਣ-ਗਾਨ ਕਰਦਾ ਹਾਂ।੯। (ਆਪਣੇ ਵਿਚੋਂ) ਆਪਾ-ਭਾਵ ਦੂਰ ਕਰਕੇ (ਮੈਂ) ਹਰਿ ਜੀ (ਦਾ ਨਾਮ) ਜਪਦਾ ਹਾਂ ਅਤੇ ਹਰਿ ਜੀ ਦੀ ਸਰਾਹਨਾ ਕਰਦਾ ਹਾਂ।੧੦। (ਮੈਂ) ਨਾਮ ਰੂਪ ਪਦਾਰਥ ਗੁਰੂ ਤੋਂ ਪ੍ਰਾਪਤ ਕੀਤਾ ਹੈ, (ਉਹ) ਸੱਚੇ (ਗੁਰੂ) ਅਖੁਟ ਖ਼ਜ਼ਾਨੇ ਵਾਲੇ ਹਨ।੧੧। ਆਪਣੇ ਭਗਤਾਂ ਉਤੇ (ਪ੍ਰਭੂ) ਆਪ ਪ੍ਰਸੰਨ ਹੁੰਦਾ ਹੈ ਅਤੇ ਆਪ ਹੀ ਕ੍ਰਿਪਾ ਕਰਕੇ (ਆਪਣੀ) ਸ਼ਕਤੀ (ਉਨ੍ਹਾਂ ਦੇ ਹਿਰਦੇ ਵਿਚ) ਟਿਕਾ ਦਿੰਦਾ ਹੈ।੧੨।

ਉਨ੍ਹਾਂ (ਸਾਧਕਾਂ) ਨੂੰ ਸਦਾ ਸੱਚੇ ਨਾਮ ਦੀ ਭੁਖ ਲਗੀ ਰਹਿੰਦੀ ਹੈ (ਅਤੇ ਉਹ) ਸ਼ਬਦ ਦੇ ਵਿਚਾਰ ਰਾਹੀਂ (ਪ੍ਰਭੂ ਦੇ ਗੁਣਾਂ ਦਾ) ਗਾਇਨ ਕਰਦੇ ਰਹਿੰਦੇ ਹਨ।੧੩। ਜਿੰਦ ਅਤੇ ਸ਼ਰੀਰ ਸਭ ਕੁਝ ਉਸ (ਪ੍ਰਭੂ) ਦਾ ਹੈ, (ਉਸ ਦੀ ਕ੍ਰਿਪਾ ਦਾ) ਵਿਚਾਰ ਕਹਿਣਾ ਔਖਾ ਹੈ।੧੪। (ਜੋ) ਸ਼ਬਦ ਵਿਚ ਲਗਦੇ ਹਨ, ਉਹੀ ਸੇਵਕ ਤਰਦੇ ਹਨ ਅਤੇ ਭਵਜਲ ਤੋਂ ਪਾਰ ਲੰਘਦੇ ਹਨ।੧੫। ਸੱਚੇ ਹਰਿ ਤੋਂ ਬਿਨਾ ਕੋਈ ਵੀ (ਭਵ-ਸਾਗਰ ਦਾ) ਪਾਰ ਨਹੀਂ ਪਾ ਸਕਦਾ, ਕੋਈ ਵਿਰਲਾ (ਵਿਅਕਤੀ) ਹੀ (ਇਸ) ਵਿਚਾਰ ਨੂੰ ਸਮਝਦਾ ਹੈ।੧੬। ਜੋ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ, ਉਹੀ ਪਾਈਦਾ ਹੈ, (ਗੁਰੂ ਦੇ) ਸ਼ਬਦ ਦੁਆਰਾ ਹਰਿ ਨੂੰ ਮਿਲ ਕੇ (ਆਪਣਾ ਜੀਵਨ) ਸਵਾਰ ਲਈਦਾ ਹੈ।੧੭। ਸੋਨੇ ਵਰਗਾ ਸ਼ਰੀਰ ਸ਼ਬਦ ਵਿਚ ਰੰਗਿਆ ਜਾਂਦਾ ਹੈ ਅਤੇ ਸੱਚੇ ਨਾਮ ਨਾਲ ਪਿਆਰ ਕਰਦਾ ਹੈ।੧੮।

ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ ਸਬਦਿ ਵੀਚਾਰੀ ॥੧੯॥
ਜੋ ਪ੍ਰਭੁ ਖੋਜਹਿ ਸੇਈ ਪਾਵਹਿ ਹੋਰਿ ਫੂਟਿ ਮੂਏ ਅਹੰਕਾਰੀ ॥੨੦॥
ਬਾਦੀ ਬਿਨਸਹਿ ਸੇਵਕ ਸੇਵਹਿ ਗੁਰ ਕੈ ਹੇਤਿ ਪਿਆਰੀ ॥੨੧॥
ਸੋ ਜੋਗੀ ਤਤੁ ਗਿਆਨੁ ਬੀਚਾਰੇ ਹਉਮੈ ਤ੍ਰਿਸਨਾ ਮਾਰੀ ॥੨੨॥
ਸਤਿਗੁਰੁ ਦਾਤਾ ਤਿਨੈ ਪਛਾਤਾ ਜਿਸ ਨੋ ਕ੍ਰਿਪਾ ਤੁਮਾਰੀ ॥੨੩॥
ਸਤਿਗੁਰੁ ਨ ਸੇਵਹਿ ਮਾਇਆ ਲਾਗੇ ਡੂਬਿ ਮੂਏ ਅਹੰਕਾਰੀ ॥੨੪॥

ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ ॥੨੫॥
ਅਨਦਿਨੁ ਜਾਗਤ ਰਹੈ ਦਿਨੁ ਰਾਤੀ ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥੨੬॥
ਤਨੁ ਮਨੁ ਵਾਰੀ ਵਾਰਿ ਘੁਮਾਈ ਅਪਨੇ ਗੁਰ ਵਿਟਹੁ ਬਲਿਹਾਰੀ ॥੨੭॥
ਮਾਇਆ ਮੋਹੁ ਬਿਨਸਿ ਜਾਇਗਾ ਉਬਰੇ ਸਬਦਿ ਵੀਚਾਰੀ ॥੨੮॥
ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ ॥੨੯॥
ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ ॥੩੦॥੪॥੧੩॥

ਰਾਮਕਲੀ ਮਹਲਾ ੩ ॥
ਨਾਮੁ ਖਜਾਨਾ ਗੁਰ ਤੇ ਪਾਇਆ ਤ੍ਰਿਪਤਿ ਰਹੇ ਆਘਾਈ ॥੧॥
ਸੰਤਹੁ ਗੁਰਮੁਖਿ ਮੁਕਤਿ ਗਤਿ ਪਾਈ ॥
ਏਕੁ ਨਾਮੁ ਵਸਿਆ ਘਟ ਅੰਤਰਿ ਪੂਰੇ ਕੀ ਵਡਿਆਈ ॥੧॥ ਰਹਾਉ ॥
ਆਪੇ ਕਰਤਾ ਆਪੇ ਭੁਗਤਾ ਦੇਦਾ ਰਿਜਕੁ ਸਬਾਈ ॥੨॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥੩॥
ਆਪੇ ਸਾਜੇ ਸ੍ਰਿਸਟਿ ਉਪਾਏ ਸਿਰਿ ਸਿਰਿ ਧੰਧੈ ਲਾਈ ॥੪॥
ਤਿਸਹਿ ਸਰੇਵਹੁ ਤਾ ਸੁਖੁ ਪਾਵਹੁ ਸਤਿਗੁਰਿ ਮੇਲਿ ਮਿਲਾਈ ॥੫॥
ਆਪਣਾ ਆਪੁ ਆਪਿ ਉਪਾਏ ਅਲਖੁ ਨ ਲਖਣਾ ਜਾਈ ॥੬॥
ਆਪੇ ਮਾਰਿ ਜੀਵਾਲੇ ਆਪੇ ਤਿਸ ਨੋ ਤਿਲੁ ਨ ਤਮਾਈ ॥੭॥

ਇਕਿ ਦਾਤੇ ਇਕਿ ਮੰਗਤੇ ਕੀਤੇ ਆਪੇ ਭਗਤਿ ਕਰਾਈ ॥੮॥
ਸੇ ਵਡਭਾਗੀ ਜਿਨੀ ਏਕੋ ਜਾਤਾ ਸਚੇ ਰਹੇ ਸਮਾਈ ॥੯॥
ਆਪਿ ਸਰੂਪੁ ਸਿਆਣਾ ਆਪੇ ਕੀਮਤਿ ਕਹਣੁ ਨ ਜਾਈ ॥੧੦॥
ਆਪੇ ਦੁਖੁ ਸੁਖੁ ਪਾਏ ਅੰਤਰਿ ਆਪੇ ਭਰਮਿ ਭੁਲਾਈ ॥੧੧॥
ਵਡਾ ਦਾਤਾ ਗੁਰਮੁਖਿ ਜਾਤਾ ਨਿਗੁਰੀ ਅੰਧ ਫਿਰੈ ਲੋਕਾਈ ॥੧੨॥
ਜਿਨੀ ਚਾਖਿਆ ਤਿਨਾ ਸਾਦੁ ਆਇਆ ਸਤਿਗੁਰਿ ਬੂਝ ਬੁਝਾਈ ॥੧੩॥

ਕਾਇਆ (ਨਾਮ ਰੂਪ) ਅੰਮ੍ਰਿਤ ਨਾਲ ਭਰੀ ਗਈ ਹੈ, (ਇਹ ਨਾਮ ਰੂਪ ਅੰਮ੍ਰਿਤ) ਸ਼ਬਦ ਦੇ ਵਿਚਾਰ ਦੁਆਰਾ ਪਾਈਦਾ ਹੈ।੧੯। ਜੋ ਪ੍ਰਭੂ ਨੂੰ ਖੋਜਦਾ ਹੈ, ਉਹੀ ਪ੍ਰਾਪਤ ਕਰਦਾ ਹੈ, ਹੋਰ ਹੰਕਾਰੀ ਆਫਰ ਕੇ ਮਰ ਜਾਂਦੇ ਹਨ।੨੦। ਵਾਦ-ਵਿਵਾਦ ਕਰਨ ਵਾਲੇ ਨਸ਼ਟ ਹੋ ਜਾਂਦੇ ਹਨ, (ਪਰ) ਸੇਵਕ ਗੁਰੂ ਦੀ ਪ੍ਰੇਮ ਪਿਆਰ ਨਾਲ ਸੇਵਾ ਕਰਦੇ ਹਨ। ੨੧। ਉਹ (ਸਹੀ) ਜੋਗੀ ਹੈ ਜੋ ਤੱਤ੍ਵ ਸੰਬੰਧੀ ਗਿਆਨ ਨੂੰ ਵਿਚਾਰਦਾ ਹੈ (ਅਤੇ ਜਿਸ ਨੇ ਆਪਣੀ) ਹਉਮੈ ਅਤੇ ਤ੍ਰਿਸ਼ਨਾ ਮਾਰ ਲਈ ਹੁੰਦੀ ਹੈ।੨੨। ਸਤਿਗੁਰੂ ਦਾਤੇ ਨੂੰ ਉਸ ਨੇ ਹੀ ਪਛਾਣਿਆ ਹੈ ਜਿਸ ਉਤੇ (ਪ੍ਰਭੂ) ਤੇਰੀ ਕ੍ਰਿਪਾ ਹੁੰਦੀ ਹੈ।੨੩। (ਜੋ ਵਿਅਕਤੀ) ਸਤਿਗੁਰੂ ਨੂੰ ਨਹੀਂ ਆਰਾਧਦੇ, ਮਾਇਆ (ਦੇ ਮੋਹ) ਵਿਚ ਲਗੇ ਰਹਿੰਦੇ ਹਨ, (ਉਹ) ਹੰਕਾਰੀ (ਭਵ-ਸਾਗਰ ਵਿਚ) ਡੁਬ ਮਰਦੇ ਹਨ।੨੪।

ਜਦੋਂ ਤਕ (ਸ਼ਰੀਰ ਵਿਚ) ਸੁਆਸ ਹਨ ਤਦੋਂ ਤਕ (ਸਤਿਗੁਰੂ/ਪ੍ਰਭੂ ਦੀ) ਸੇਵਾ ਕਰਨੀ ਚਾਹੀਦੀ ਹੈ, (ਇੰਜ ਕਰਨ ਨਾਲ) ਰਾਮ ਮੁਰਾਰੀ (ਪ੍ਰਭੂ) ਨੂੰ ਜਾ ਮਿਲੀਦਾ ਹੈ।੨੫। (ਜਿਸ ਵਿਅਕਤੀ ਦੀ) ਆਪਣੇ ਪਿਆਰੇ ਨਾਲ ਸਨੇਹ ਭਰੀ ਪ੍ਰੀਤ ਹੈ, (ਉਹ) ਹਰ ਰੋਜ਼ ਦਿਨ ਰਾਤ ਜਾਗਦਾ ਰਹਿੰਦਾ ਹੈ (ਅਰਥਾਤ ਨਾਮ-ਸਿਮਰਨ ਲਈ ਸਚੇਤ ਰਹਿੰਦਾ ਹੈ)।੨੬। (ਮੈਂ) ਆਪਣੇ ਗੁਰੂ ਤੋਂ ਤਨ ਮਨ ਵਾਰਦਾ ਹਾਂ, ਘੋਲ ਘੁਮਾਉਂਦਾ ਹਾਂ, ਬਲਿਹਾਰ ਜਾਂਦਾ ਹਾਂ।੨੭। (ਮਨੁੱਖ) ਮਾਇਆ ਦੇ ਮੋਹ ਵਿਚ ਲਗ ਕੇ ਨਸ਼ਟ ਹੋ ਜਾਂਦਾ ਹੈ, (ਪਰ ਗੁਰੂ ਦੇ) ਸ਼ਬਦ ਨੂੰ ਵਿਚਾਰਨ ਨਾਲ (ਭਵ-ਸਾਗਰ ਵਿਚੋਂ) ਪਾਰ ਲੰਘ ਜਾਈਦਾ ਹੈ।੨੮। (ਜਿਨ੍ਹਾਂ ਨੂੰ) ਪਰਮਾਤਮਾ ਨੇ (ਮਾਇਆਵੀ ਮੋਹ ਦੀ ਨੀਂਦਰ ਤੋਂ) ਆਪ ਜਗਾਇਆ ਹੈ, ਉਹੀ ਜਾਗਦੇ ਹਨ ਅਤੇ ਗੁਰੂ ਦੇ ਸ਼ਬਦ ਦਾ ਵਿਚਾਰ ਕਰਦੇ ਹਨ।੨੯। ਨਾਨਕ (ਦਾ ਕਥਨ ਹੈ ਕਿ) ਉਹੀ ਮੋਏ ਹੋਏ (ਸਮਝੇ ਜਾਂਦੇ ਹਨ) ਜੋ (ਹਰਿ)ਨਾਮ ਨੂੰ ਨਹੀਂ ਸਿਮਰਦੇ, ਭਗਤ (ਜਨ ਗੁਰੂ ਦੇ) ਸ਼ਬਦ ਦਾ ਵਿਚਾਰ ਕਰਕੇ ਜੀਉਂਦੇ ਹਨ।੩੦।੪।੧੩।

**ਰਾਮਕਲੀ ਮਹਲਾ ੩**

(ਹੇ ਸੰਤੋ !) ਨਾਮ ਰੂਪ ਖ਼ਜ਼ਾਨਾ ਗੁਰੂ ਤੋਂ ਪਾਈਦਾ ਹੈ, (ਇਹ ਖ਼ਜ਼ਾਨਾ ਪ੍ਰਾਪਤ ਕਰਨ ਵਾਲੇ ਸਦਾ) ਤ੍ਰਿਪਤ ਹੋ ਕੇ ਰਜੇ ਰਹਿੰਦੇ ਹਨ।੧। ਹੇ ਸੰਤੋ ! ਗੁਰਮੁਖ (ਸਾਧਕ) ਮੁਕਤੀ ਵਾਲੀ ਸਥਿਤੀ ਪ੍ਰਾਪਤ ਕਰ ਲੈਂਦਾ ਹੈ। (ਉਸ ਦੇ ਹਿਰਦੇ ਵਿਚ) ਇਕ (ਹਰਿ-)ਨਾਮ ਵਸਿਆ ਰਹਿੰਦਾ ਹੈ, (ਇਹ) ਪੂਰੇ (ਗੁਰੂ) ਦੀ ਵਡਿਆਈ ਹੈ।੧।ਰਹਾਉ। (ਪ੍ਰਭੂ) ਆਪ ਹੀ (ਸ੍ਰਿਸ਼ਟੀ ਦਾ) ਕਰਤਾ ਹੈ, ਆਪ ਹੀ (ਸਭ ਪਦਾਰਥਾਂ ਨੂੰ) ਭੋਗਣ ਵਾਲਾ ਹੈ (ਅਤੇ ਆਪ ਹੀ) ਸਭ ਨੂੰ ਰੋਜ਼ੀ ਦਿੰਦਾ ਹੈ।੨। (ਉਸ ਨੇ)ਜੋ ਕੁਝ ਕਰਨਾ ਹੈ, ਉਹ (ਪ੍ਰਭੂ ਆਪ ਹੀ) ਕਰ ਰਿਹਾ ਹੈ, (ਉਸ ਤੋਂ ਭਿੰਨ ਕਿਸੇ) ਹੋਰ ਤੋਂ (ਕੁਝ) ਕੀਤਾ ਨਹੀਂ ਜਾ ਸਕਦਾ।੩। (ਪ੍ਰਭੂ) ਆਪ ਸ੍ਰਿਸ਼ਟੀ ਸਿਰਜਦਾ ਹੈ, ਆਪ ਹੀ (ਸਭ ਨੂੰ) ਪੈਦਾ ਕਰਦਾ ਹੈ ਅਤੇ ਹਰ ਇਕ ਨੂੰ ਆਪਣੇ ਆਪਣੇ ਕੰਮ ਲਗਾਉਂਦਾ ਹੈ।੪। ਉਸ (ਪ੍ਰਭੂ) ਨੂੰ ਸਿਮਰੋਗੇ ਤਾਂ ਹੀ ਸੁਖ ਪ੍ਰਾਪਤ ਕਰੋਗੇ, ਸਤਿਗੁਰੂ ਹੀ (ਜਿਗਿਆਸੂ ਦਾ) ਪ੍ਰਭੂ ਨਾਲ ਮੇਲ ਕਰਾਉਂਦਾ ਹੈ।੫। ਪ੍ਰਭੂ ਆਪਣਾ ਆਪ ਪੈਦਾ ਕਰਨ ਵਾਲਾ ਹੈ, (ਉਸ) ਅਲੱਖ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੬। (ਉਹ) ਆਪ ਮਾਰਦਾ ਹੈ ਅਤੇ ਆਪ ਹੀ ਜੀਵਾਉਂਦਾ ਹੈ, ਉਸ ਵਿਚ ਤਿਲ ਮਾਤ੍ਰ ਲਾਲਚ (*ਤਮਾਈ*) ਨਹੀਂ ਹੈ।੭।

(ਪ੍ਰਭੂ ਨੇ) ਕਈਆਂ ਨੂੰ ਦਾਤਾ ਅਤੇ ਕਈਆਂ ਨੂੰ ਮੰਗਤਾ ਬਣਾਇਆ ਹੈ। (ਉਸ ਨੇ) ਆਪ ਹੀ (ਆਪਣੀ) ਭਗਤੀ ਕਰਾਈ ਹੈ।੮। ਉਹ (ਵਿਅਕਤੀ) ਵਡਿਆਂ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਇਕ (ਪ੍ਰਭੂ) ਨੂੰ ਪਛਾਣ ਲਿਆ ਹੈ (ਅਤੇ ਉਸ) ਸੱਚੇ (ਪ੍ਰਭੂ) ਵਿਚ ਲੀਨ ਹੋ ਰਹੇ ਹਨ।੯। (ਪ੍ਰਭੂ) ਆਪ ਸਰੂਪਵਾਨ ਹੈ, ਆਪ ਹੀ ਸਿਆਣਾ ਹੈ, (ਉਸ ਦੀ) ਕੀਮਤ ਦਾ ਕਥਨ ਨਹੀਂ ਕੀਤਾ ਜਾ ਸਕਦਾ।੧੦। (ਪ੍ਰਭੂ) ਆਪ ਹੀ (ਜੀਵਾਂ ਦੇ) ਅੰਦਰ ਦੁਖ ਸੁਖ ਪਾਉਂਦਾ ਹੈ ਅਤੇ ਆਪ ਹੀ ਭਰਮਾਂ ਵਿਚ ਭੁਲਾਉਂਦਾ ਹੈ।੧੧। ਵੱਡਾ ਦਾਤਾ (ਪ੍ਰਭੂ) ਗੁਰੂ ਦੁਆਰ ਜਾਣਿਆ ਜਾਂਦਾ ਹੈ। ਗੁਰੂ ਤੋਂ ਵਾਂਝੀ ਲੋਕਾਈ (ਅਗਿਆਨ ਵਿਚ) ਅੰਨ੍ਹੀ ਹੋਈ ਫਿਰਦੀ ਹੈ।੧੨। ਜਿਨ੍ਹਾਂ ਨੇ (ਨਾਮ ਰੂਪ ਅੰਮ੍ਰਿਤ) ਚਖਿਆ ਹੈ, ਉਨ੍ਹਾਂ ਨੂੰ ਸੁਆਦ

ਇਕਨਾ ਨਾਵਹੁ ਆਪਿ ਭੁਲਾਏ ਇਕਨਾ ਗੁਰਮੁਖਿ ਦੇਇ ਬੁਝਾਈ ॥੧੪॥

ਸਦਾ ਸਦਾ ਸਾਲਾਹਿਹੁ ਸੰਤਹੁ ਤਿਸ ਦੀ ਵਡੀ ਵਡਿਆਈ ॥੧੫॥
ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਾਈ ॥੧੬॥
ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ ॥੧੭॥
ਤਿਸ ਨੋ ਪ੍ਰਾਣੀ ਸਦਾ ਧਿਆਵਹੁ ਜਿਨਿ ਗੁਰਮੁਖਿ ਬਣਤ ਬਣਾਈ ॥੧੮॥
ਸਤਿਗੁਰ ਭੇਟੈ ਸੋ ਜਨੁ ਸੀਝੈ ਜਿਸੁ ਹਿਰਦੈ ਨਾਮੁ ਵਸਾਈ ॥੧੯॥
ਸਚਾ ਆਪਿ ਸਦਾ ਹੈ ਸਾਚਾ ਬਾਣੀ ਸਬਦਿ ਸੁਣਾਈ ॥੨੦॥
ਨਾਨਕ ਸੁਣਿ ਵੇਖਿ ਰਹਿਆ ਵਿਸਮਾਦੁ ਮੇਰਾ ਪ੍ਰਭੁ ਰਵਿਆ ਸ੍ਰਬ ਥਾਈ ॥੨੧॥੫॥੧੪॥

ਰਾਮਕਲੀ ਮਹਲਾ ੫ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਕਿਨਹੀ ਕੀਆ ਪਰਵਿਰਤਿ ਪਸਾਰਾ ॥ ਕਿਨਹੀ ਕੀਆ ਪੂਜਾ ਬਿਸਥਾਰਾ ॥
ਕਿਨਹੀ ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ ਹਰਿ ਹਰਿ ਆਰਾਧੇ ॥੧॥
ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥੧॥ ਰਹਾਉ ॥
ਕਿਨਹੀ ਗ੍ਰਿਹੁ ਤਜਿ ਵਣ ਖੰਡਿ ਪਾਇਆ ॥ ਕਿਨਹੀ ਮੋਨਿ ਅਉਧੂਤੁ ਸਦਾਇਆ ॥
ਕੋਈ ਕਹਤਉ ਅਨੰਨਿ ਭਗਉਤੀ ॥ ਮੋਹਿ ਦੀਨ ਹਰਿ ਹਰਿ ਓਟ ਲੀਤੀ ॥੨॥
ਕਿਨਹੀ ਕਹਿਆ ਹਉ ਤੀਰਥ ਵਾਸੀ ॥ ਕੋਈ ਅੰਨੁ ਤਜਿ ਭਇਆ ਉਦਾਸੀ ॥
ਕਿਨਹੀ ਭਵਨੁ ਸਭ ਧਰਤੀ ਕਰਿਆ ॥ ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥
ਕਿਨਹੀ ਕਹਿਆ ਮੈ ਕੁਲਹਿ ਵਡਿਆਈ ॥ ਕਿਨਹੀ ਕਹਿਆ ਬਾਹ ਬਹੁ ਭਾਈ ॥
ਕੋਈ ਕਹੈ ਮੈ ਧਨਹਿ ਪਸਾਰਾ ॥ ਮੋਹਿ ਦੀਨ ਹਰਿ ਹਰਿ ਆਧਾਰਾ ॥੪॥

ਕਿਨਹੀ ਘੂਘਰ ਨਿਰਤਿ ਕਰਾਈ ॥ ਕਿਨਹੂ ਵਰਤ ਨੇਮ ਮਾਲਾ ਪਾਈ ॥
ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥ ਮੋਹਿ ਦੀਨ ਹਰਿ ਹਰਿ ਹਰਿ ਧਿਆਇਆ॥੫॥
ਕਿਨਹੀ ਸਿਧ ਬਹੁ ਚੇਟਕ ਲਾਏ ॥ ਕਿਨਹੀ ਭੇਖ ਬਹੁ ਥਾਟ ਬਨਾਏ ॥
ਕਿਨਹੀ ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੬॥
ਕੋਈ ਚਤੁਰੁ ਕਹਾਵੈ ਪੰਡਿਤ ॥ ਕੋ ਖਟੁ ਕਰਮ ਸਹਿਤ ਸਿਉ ਮੰਡਿਤ ॥
ਕੋਈ ਕਰੈ ਆਚਾਰ ਸੁਕਰਣੀ ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥
ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥
ਕਹੁ ਨਾਨਕ ਜਉ ਸਾਧਸੰਗੁ ਪਾਇਆ ॥ ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥੮॥੧॥

ਆਇਆ ਹੈ, ਸਤਿਗੁਰੂ (ਨੇ ਇਹ) ਗੱਲ ਸਮਝਾ ਦਿੱਤੀ ਹੈ।੧੩। ਕਈਆਂ ਨੂੰ (ਪ੍ਰਭੂ ਨੇ) ਆਪ ਹੀ ਨਾਮ ਤੋਂ ਭੁਲਾ ਦਿੱਤਾ ਹੈ ਅਤੇ ਕਈਆਂ ਨੂੰ ਗੁਰੂ ਦੁਆਰਾ (ਨਾਮ ਦੀ) ਸੋਝੀ ਪ੍ਰਦਾਨ ਕੀਤੀ ਹੈ।੧੪।

ਹੇ ਸੰਤੋ! (ਉਸ ਪ੍ਰਭੂ ਨੂੰ) ਹਮੇਸ਼ਾ ਹਮੇਸ਼ਾ ਸਲਾਹੋ, (ਕਿਉਂਕਿ) ਉਸ ਦੀ ਵਡਿਆਈ ਬਹੁਤ ਵੱਡੀ ਹੈ।੧੫। ਉਸ (ਪ੍ਰਭੂ) ਤੋਂ ਬਿਨਾ ਹੋਰ ਕੋਈ ਰਾਜਾ ਨਹੀਂ ਹੈ, (ਉਸ ਨੇ) ਨਿਆਇ (*ਤਪਾਵਸੁ*) ਪੂਰਵਕ ਵਿਵਸਥਾ ਕੀਤੀ ਹੋਈ ਹੈ।੧੬। ਉਸ (ਪਰਮਾਤਮਾ) ਦਾ ਨਿਆਂ ਸਦਾ ਸੱਚਾ ਹੈ, (ਕਿਸੇ) ਵਿਰਲੇ ਨੂੰ ਹੀ ਆਪਣਾ ਹੁਕਮ ਮੰਨਾਉਣ (ਦਾ ਗੌਰਵ ਬਖ਼ਸ਼ਦਾ ਹੈ)।੧੭। ਹੇ ਪ੍ਰਾਣੀ! ਉਸ (ਪ੍ਰਭੂ) ਦੀ ਸਦਾ ਆਰਾਧਨਾ ਕਰੋ, ਜਿਸ ਨੇ ਗੁਰੂ ਦੁਆਰਾ (ਹੁਕਮ ਮੰਨਾਉਣ ਦੀ) ਵਿਧੀ ਬਣਾਈ ਹੋਈ ਹੈ।੧੮। (ਜੋ) ਸੇਵਕ ਸਤਿਗੁਰੂ ਨੂੰ ਮਿਲਦਾ ਹੈ ਅਤੇ ਜਿਸ ਨੇ ਹਿਰਦੇ ਵਿਚ (ਗੁਰੂ) ਨਾਮ ਵਸਾਉਂਦਾ ਹੈ, ਉਹ ਸਫਲ-ਮਨੋਰਥ ਹੁੰਦਾ ਹੈ।੧੯। (ਪ੍ਰਭੂ) ਆਪ ਸੱਚਾ ਹੈ, ਸਦਾ ਹੀ ਸੱਚਾ ਰਹਿਣ ਵਾਲਾ ਹੈ, (ਉਹ) ਬਾਣੀ ਅਥਵਾ ਸ਼ਬਦ ਰਾਹੀਂ (ਉਪਦੇਸ਼) ਸੁਣਾਉਂਦਾ ਹੈ।੨੦। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ ਕੁਦਰਤ ਨੂੰ) ਸੁਣ ਅਤੇ ਵੇਖ ਕੇ ਵਿਸਮਾਦੀ ਹੋ ਰਿਹਾ ਹਾਂ ਕਿ ਮੇਰਾ ਪ੍ਰਭੂ ਸਭ ਥਾਵਾਂ ਵਿਚ ਵਰਤ ਰਿਹਾ ਹੈ।੨੧।੧।੫।੧੪।

**ਰਾਮਕਲੀ ਮਹਲਾ ੫ ਅਸਟਪਦੀਆ**

ਕਿਸੇ ਨੇ ਮਾਇਆਵੀ ਪਦਾਰਥਾਂ (*ਪਰਵਿਰਤਿ*) ਦਾ ਪਸਾਰਾ ਕੀਤਾ ਹੈ, ਕਿਸੇ ਨੇ ਪੂਜਾ ਦਾ ਵਿਸਤਾਰ ਕੀਤਾ ਹੈ, ਕਿਸੇ ਨੇ ਨਿਉਲੀ ਕਰਮ ਦੁਆਰਾ ਕੁੰਡਿਲਨੀ (*ਭੁਇਅੰਗਮ*) ਦੀ (ਨਾੜੀ) ਸਾਧਨਾ ਕੀਤੀ ਹੈ, (ਪਰ) ਮੈਂ ਗ਼ਰੀਬ ਨੇ (ਕੇਵਲ) ਹਰਿ ਹਰਿ (ਨਾਮ) ਦੀ ਆਰਾਧਨਾ ਕੀਤੀ ਹੈ।੧। ਹੇ ਪਿਆਰੇ (ਪਰਮਾਤਮਾ! ਮੈਨੂੰ) ਤੇਰਾ ਹੀ ਆਸਰਾ ਹੈ, (ਮੈਂ) ਕੋਈ ਹੋਰ ਭੇਖ ਨਹੀਂ ਜਾਣਦਾ।੧।ਰਹਾਉ। ਕਿਸੇ ਨੇ ਘਰ ਛਡ ਕੇ ਜੰਗਲ ਵਿਚ (ਡੇਰਾ) ਬਣਾ ਲਿਆ ਹੈ, ਕਿਸੇ ਨੇ (ਆਪਣੇ ਆਪ ਨੂੰ) ਮੋਨੀ ਅਥਵਾ ਅਵਧੂਤ ਅਖਵਾਇਆ ਹੈ। ਕੋਈ ਕਹਿੰਦਾ ਹੈ (ਕਿ ਉਹ) ਭਗਵਤੀ ਦੇਵੀ ਦਾ ਨਿਸ਼ਠਾਵਾਨ (ਸੇਵਕ) ਹੈ, (ਪਰ) ਮੈਂ ਗ਼ਰੀਬ ਨੇ (ਸਿਰਫ਼) ਹਰਿ ਹਰਿ ਦੀ ਓਟ ਲਈ ਹੈ।੨। ਕਿਸੇ ਨੇ ਕਿਹਾ ਹੈ ਕਿ ਮੈਂ ਤੀਰਥਾਂ ਵਿਚ ਨਿਵਾਸ ਕਰਨ ਵਾਲਾ ਹਾਂ, ਕੋਈ ਅੰਨ ਦਾ ਤਿਆਗ ਕਰਕੇ ਉਦਾਸੀ ਹੋ ਗਿਆ ਹੈ, ਕਿਸੇ ਨੇ ਸਾਰੀ ਧਰਤੀ ਦਾ ਭ੍ਰਮਣ ਕੀਤਾ ਹੈ, (ਪਰ) ਮੈਂ ਗ਼ਰੀਬ ਪ੍ਰਭੂ ਦੇ ਦਰ ਉਤੇ ਪਿਆ ਹਾਂ।੩। ਕਿਸੇ ਨੇ ਕਿਹਾ ਕਿ ਮੈਨੂੰ (ਉੱਚੀ) ਕੁਲ ਵਿਚ (ਪੈਦਾ ਹੋਣ ਦੀ) ਵਡਿਆਈ ਹਾਸਲ ਹੈ, ਕਿਸੇ ਨੇ ਕਿਹਾ ਕਿ ਬਹੁਤ ਭਰਾਵਾਂ ਅਤੇ ਬਾਹਵਾਂ ਵਾਲਾ ਹਾਂ, ਕੋਈ ਕਹਿੰਦਾ ਹੈ ਕਿ (ਬਹੁਤ) ਧਨ ਦੇ ਪਸਾਰੇ ਵਾਲਾ ਹਾਂ (ਪਰ) ਮੈਂ ਗ਼ਰੀਬ ਨੂੰ (ਕੇਵਲ) ਹਰਿ ਹਰਿ ਦਾ ਹੀ ਆਧਾਰ ਹੈ।੪।

ਕਿਸੇ ਨੇ ਘੁੰਘਰੂ (ਬੰਨ੍ਹ ਕੇ ਦੇਵ-ਮੂਰਤੀ ਅਗੇ) ਨਾਚ ਕੀਤਾ ਹੈ, ਕਿਸੇ ਨੇ ਵਰਤ ਦਾ ਨਿਯਮ ਧਾਰਨ ਕਰਕੇ (ਗਲ ਵਿਚ) ਮਾਲਾ ਪਾਈ ਹੈ, ਕਿਸੇ ਨੇ ਗੋਪੀ-ਚੰਦਨ (ਸ਼੍ਰੀ ਕ੍ਰਿਸ਼ਣ ਨਾਲ ਸੰਬੰਧਿਤ ਦੁਆਰਿਕਾ ਨੇੜੇ ਇਕ ਸਰੋਵਰ ਦੀ ਮਿੱਟੀ) ਦਾ ਤਿਲਕ ਲਗਾਇਆ ਹੈ, (ਪਰ) ਮੈਂ ਗ਼ਰੀਬ ਨੇ ਹਰਿ ਹਰਿ ਨੂੰ ਧਿਆਇਆ ਹੈ।੫। ਕਿਸੇ ਨੇ ਸਿੱਧਾਂ ਵਾਲੀਆਂ ਕਈ ਕਰਾਮਾਤਾਂ (*ਬਹੁ ਚੇਟਕ*) ਪ੍ਰਦਰਸ਼ਿਤ ਕੀਤੀਆਂ ਹਨ, ਕਿਸੇ ਨੇ ਭੇਖ ਦੇ ਅਨੇਕ ਠਾਠ ਬਣਾਏ ਹਨ, ਕਿਸੇ ਨੇ ਬਹੁਤ ਤੰਤ੍ਰ ਮੰਤ੍ਰ ਚਲਾਏ (*ਖੇਵਾ*) ਹਨ, (ਪਰ) ਮੈਂ ਗ਼ਰੀਬ ਹਰਿ ਹਰਿ ਦੀ ਸੇਵਾ (ਕਰਦਾ ਹਾਂ)।੬। ਕੋਈ (ਆਪਣੇ ਆਪ ਨੂੰ) ਸਿਆਣਾ ਪੰਡਿਤ ਅਖਵਾਉਂਦਾ ਹੈ, ਕੋਈ ਛੇ ਕਰਮਾਂ ਨਾਲ (ਆਪਣੇ ਆਪ ਨੂੰ) ਸਜਾਉਂਦਾ ਹੈ, ਕੋਈ ਉਤਮ ਕਰਣੀ ਵਾਲਾ ਆਚਾਰ ਕਰਦਾ ਹੈ, (ਪਰ) ਮੈਂ ਗ਼ਰੀਬ ਹਰਿ ਹਰਿ ਦੀ ਸ਼ਰਣ ਵਿਚ ਪਿਆ ਹਾਂ।੭। (ਮੈਂ) ਸਾਰਿਆਂ ਜੁਗਾਂ ਦੇ ਕਰਮ-ਧਰਮ ਵੇਖ ਲਏ ਹਨ, (ਪਰ) ਨਾਮ ਤੋਂ ਬਿਨਾ ਇਹ ਮਨ (ਕੁਝ ਨਹੀਂ) ਸਮਝਦਾ। ਨਾਨਕ (ਦਾ ਕਥਨ ਹੈ ਕਿ) ਜਦੋਂ ਸਾਧ-ਸੰਗ ਪ੍ਰਾਪਤ ਕਰ ਲਿਆ, (ਤਦੋਂ ਮਾਇਆਵੀ) ਤ੍ਰਿਸ਼ਨਾ ਬੁਝ ਗਈ ਅਤੇ ਬਹੁਤ ਠੰਡ ਵਰਤ ਗਈ।੮।੧।

ਰਾਮਕਲੀ ਮਹਲਾ ੫ ॥
ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥
ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥ ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥੧॥
ਰਾਖਨਹਾਰੁ ਸਮ੍ਹਾਰਿ ਜਨਾ ॥ ਸਗਲੇ ਛੋਡਿ ਬੀਚਾਰ ਮਨਾ ॥੧॥ ਰਹਾਉ ॥
ਜਿਨਿ ਦੀਏ ਤੁਧੁ ਬਾਪ ਮਹਤਾਰੀ ॥ ਜਿਨਿ ਦੀਏ ਭ੍ਰਾਤ ਪੁਤ ਹਾਰੀ ॥
ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥੨॥
ਜਿਨਿ ਦੀਆ ਤੁਧੁ ਪਵਨੁ ਅਮੋਲਾ ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥
ਜਿਨਿ ਦੀਆ ਤੁਧੁ ਪਾਵਕੁ ਬਲਨਾ ॥ ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥੩॥
ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ ਅੰਤਰਿ ਥਾਨ ਠਹਰਾਵਨ ਕਉ ਕੀਏ ॥
ਬਸੁਧਾ ਦੀਓ ਬਰਤਨਿ ਬਲਨਾ ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥

ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥ ਹਸਤ ਕਮਾਵਨ ਬਾਸਨ ਰਸਨਾ ॥
ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥ ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥
ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ ॥ ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥
ਅਬ ਤੂ ਸੀਝੁ ਭਾਵੈ ਨਹੀ ਸੀਝੈ ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥੬॥
ਈਹਾ ਊਹਾ ਏਕੈ ਓਹੀ ॥ ਜਤ ਕਤ ਦੇਖੀਐ ਤਤ ਤਤ ਤੋਹੀ ॥
ਤਿਸੁ ਸੇਵਤ ਮਨਿ ਆਲਸੁ ਕਰੈ ॥ ਜਿਸੁ ਵਿਸਰਿਐ ਇਕ ਨਿਮਖ ਨ ਸਰੈ ॥੭॥
ਹਮ ਅਪਰਾਧੀ ਨਿਰਗੁਨੀਆਰੇ ॥ ਨਾ ਕਿਛੁ ਸੇਵਾ ਨਾ ਕਰਮਾਰੇ ॥
ਗੁਰੁ ਬੋਹਿਥੁ ਵਡਭਾਗੀ ਮਿਲਿਆ ॥ ਨਾਨਕ ਦਾਸ ਸੰਗਿ ਪਾਥਰ ਤਰਿਆ ॥੮॥੨॥

ਰਾਮਕਲੀ ਮਹਲਾ ੫ ॥
ਕਾਹੂ ਬਿਹਾਵੈ ਰੰਗ ਰਸ ਰੂਪ ॥ ਕਾਹੂ ਬਿਹਾਵੈ ਮਾਇ ਬਾਪ ਪੂਤ ॥
ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥ ਸੰਤ ਬਿਹਾਵੈ ਹਰਿ ਨਾਮ ਅਧਾਰਾ ॥੧॥
ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥੧॥ ਰਹਾਉ ॥
ਕਾਹੂ ਬਿਹਾਵੈ ਬੇਦ ਅਰੁ ਬਾਦਿ ॥ ਕਾਹੂ ਬਿਹਾਵੈ ਰਸਨਾ ਸਾਦਿ ॥
ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥ ਸੰਤ ਰਚੇ ਕੇਵਲ ਨਾਮ ਮੁਰਾਰੀ ॥੨॥
ਕਾਹੂ ਬਿਹਾਵੈ ਖੇਲਤ ਜੂਆ ॥ ਕਾਹੂ ਬਿਹਾਵੈ ਅਮਲੀ ਹੂਆ ॥
ਕਾਹੂ ਬਿਹਾਵੈ ਪਰ ਦਰਬ ਚੋੁਰਾਏ ॥ ਹਰਿ ਜਨ ਬਿਹਾਵੈ ਨਾਮ ਧਿਆਏ ॥੩॥
ਕਾਹੂ ਬਿਹਾਵੈ ਜੋਗ ਤਪ ਪੂਜਾ ॥ ਕਾਹੂ ਰੋਗ ਸੋਗ ਭਰਮੀਜਾ ॥
ਕਾਹੂ ਪਵਨ ਧਾਰ ਜਾਤ ਬਿਹਾਏ ॥ ਸੰਤ ਬਿਹਾਵੈ ਕੀਰਤਨੁ ਗਾਏ ॥੪॥

ਕਾਹੂ ਬਿਹਾਵੈ ਦਿਨੁ ਰੈਨਿ ਚਾਲਤ ॥ ਕਾਹੂ ਬਿਹਾਵੈ ਸੋ ਪਿੜੁ ਮਾਲਤ ॥

**ਰਾਮਕਲੀ ਮਹਲਾ ੫**

(ਪਿਤਾ ਦੇ ਵੀਰਜ ਰੂਪ) ਜਲ ਤੋਂ ਜਿਸ (ਪ੍ਰਭੂ) ਨੇ ਤੈਨੂੰ ਸਿਰਜਿਆ ਹੈ ਅਤੇ ਮਿੱਟੀ ਲੈ ਕੇ ਇਸ ਸ਼ਰੀਰ ਨੂੰ ਬਣਾਇਆ ਹੈ। ਜਿਸ (ਪ੍ਰਭੂ ਨੇ) ਬੌਧਿਕ ਚੇਤਨਾ, ਬ੍ਰਹਮੀ ਜੋਤਿ ਅਤੇ ਪਰਖਣ ਦੀ ਸੂਝੀ ਲੈ ਕੇ ਮਾਤਾ ਦੇ ਗਰਭ ਵਿਚ ਸਥਿਤ ਕੀਤਾ ਹੈ।੧। ਹੇ ਸਾਧਕ! (ਉਸ) ਰਖਿਆ ਕਰਨ ਵਾਲੇ ਨੂੰ ਯਾਦ ਕਰ। ਹੇ ਮਨ! ਹੋਰ ਸਾਰੇ ਵਿਚਾਰ ਛਡ ਦੇ।੧ ।ਰਹਾਉ। ਜਿਸ (ਪਰਮਾਤਮਾ) ਨੇ ਤੈਨੂੰ ਪਿਤਾ ਅਤੇ ਮਾਤਾ (*ਮਹਤਾਰੀ*) ਦਿੱਤੇ ਹਨ, ਜਿਸ ਨੇ ਭਰਾ ਅਤੇ ਪੁੱਤਰ ਬਖ਼ਸ਼ੇ ਹਨ, ਜਿਸ ਨੇ ਤੈਨੂੰ ਇਸਤਰੀ ਅਤੇ ਮਿਤਰ ਦਿੱਤੇ ਹਨ, ਉਸ ਸੁਆਮੀ ਨੂੰ ਆਪਣੇ ਚਿਤ ਵਿਚ ਟਿਕਾਈ ਰਖ।੨। ਜਿਸ (ਪ੍ਰਭੂ) ਨੇ ਤੈਨੂੰ ਅਮੋਲਕ ਵਾਯੂ ਦਿੱਤੀ ਹੈ, ਜਿਸ ਨੇ ਤੈਨੂੰ ਬੇਮੁੱਲਾ ਜਲ ਦਿੱਤਾ ਹੈ, ਜਿਸ ਨੇ ਤੈਨੂੰ ਬਾਲਣ ਵਾਲੀ ਅਗਨੀ (*ਪਾਵਕੁ*) ਦਿੱਤੀ ਹੈ, ਹੇ ਮਨ! (ਤੂੰ) ਉਸ ਠਾਕੁਰ ਦੀ ਸ਼ਰਣ ਵਿਚ ਰਹਿ।੩। ਜਿਸ (ਹਰਿ) ਨੇ ਛੱਤੀ ਪ੍ਰਕਾਰ ਦੇ ਅੰਮ੍ਰਿਤ ਰੂਪ ਭੋਜਨ ਦਿੱਤੇ ਹਨ, ਅੰਦਰ ਠਹਿਰਾਉਣ ਜਾਂ ਨਿਵਾਸ ਕਰਨ ਲਈ ਠਿਕਾਣਿਆਂ (ਦੀ ਰਚਨਾ) ਕੀਤੀ ਹੈ, ਵਰਤੋਂ ਲਈ ਧਰਤੀ (ਅਤੇ ਹੋਰ) ਵਲੇਵਾ ਦਿੱਤਾ ਹੈ, ਉਸ ਸੁਆਮੀ ਦੇ ਚਰਣ ਆਪਣੇ ਚਿਤ ਵਿਚ ਰਖ।੪।

(ਜਿਸ ਈਸ਼ਵਰ ਨੇ ਤੈਨੂੰ) ਵੇਖਣ ਲਈ ਅੱਖਾਂ ਅਤੇ ਸੁਣਨ ਲਈ ਕੰਨ (ਦਿੱਤੇ ਹਨ); ਕਾਰ ਕਮਾਉਣ ਲਈ ਹੱਥ, ਵਾਸਨਾ (ਲੈਣ ਲਈ ਨਕ ਅਤੇ ਰਸ ਮਾਣਨ ਲਈ) ਜੀਭ (ਦਿੱਤੀ ਹੈ); ਚਲਣ ਲਈ ਚਰਣ ਅਤੇ ਮੇਰਾ ਸਿਰ ਬਣਾਇਆ ਹੈ, ਹੇ ਮਨ! ਉਸ ਮਾਲਕ ਦੇ ਚਰਣਾਂ ਨੂੰ ਪੂਜਦੇ ਰਹੋ।੫। ਜਿਸ ਨੇ ਤੈਨੂੰ ਅਪਵਿਤਰ ਤੋਂ ਪਵਿਤਰ ਬਣਾ ਦਿੱਤਾ, ਸਾਰੀਆਂ ਜੂਨਾਂ ਵਿਚ ਤੈਨੂੰ ਸ਼ਿਰੋਮਣੀ ਸਥਾਨ ਉਤੇ ਸਥਿਤ ਕਰ ਦਿੱਤਾ, ਹੁਣ ਤੂੰ (ਆਪਣਾ ਜੀਵਨ) ਸਫਲ ਕਰ ਭਾਵੇਂ ਨ ਕਰ, (ਪਰ) ਹੇ ਮਨ! ਪ੍ਰਭੂ ਦੀ ਆਰਾਧਨਾ ਕਰਨ ਨਾਲ ਹੀ ਕਾਰਜ ਸਵਰੇਗਾ।੬। ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਇਕੋ ਉਹ ਹੀ ਹੈ, ਜਿਥੇ ਕਿਥੇ ਵੇਖੀਏ, ਉਥੇ ਉਥੇ (ਪ੍ਰਭੂ) ਤੇਰੇ ਨਾਲ ਹੈ। ਹੇ ਮਨ! ਉਸ ਨੂੰ ਸਿਮਰਨ ਲਈ ਤੂੰ ਆਲਸ ਕਰਦਾ ਹੈਂ, ਜਿਸ ਨੂੰ ਵਿਸਾਰਨਾ ਨਿਮਖ਼ ਭਰ (ਲਈ ਵੀ) ਨਹੀਂ ਸਰਦਾ।੭। ਅਸੀਂ ਕਸੂਰਵਾਰ ਅਤੇ ਗੁਣਾਂ ਤੋਂ ਵਾਂਝੇ ਹਾਂ, ਨ (ਅਸੀਂ) ਕੁਝ ਸੇਵਾ (ਕੀਤੀ ਹੈ ਅਤੇ) ਨ ਹੀ ਕਰਮਾਚਾਰ (ਕੀਤੇ ਹਨ)। (ਪਰ) ਵੱਡੇ ਭਾਗ ਕਰਕੇ ਗੁਰੂ ਰੂਪ ਜਹਾਜ਼ ਮਿਲ ਗਿਆ ਹੈ, ਦਾਸ ਨਾਨਕ (ਦਾ ਕਥਨ ਹੈ ਕਿ ਜਹਾਜ਼) ਨਾਲ (ਮੈਂ) ਪੱਥਰ ਵੀ ਤਰ ਗਿਆ ਹਾਂ।੮।੨।

**ਰਾਮਕਲੀ ਮਹਲਾ ੫**

(ਸੰਸਾਰ ਵਿਚ) ਕਿਸੇ (ਦੀ ਉਮਰ) ਰੰਗਾਂ, ਰਸਾਂ ਅਤੇ ਰੂਪਾਂ (ਨੂੰ ਮਾਣਨ ਵਿਚ) ਗੁਜ਼ਰਦੀ ਹੈ; ਕਿਸੇ ਦੀ ਮਾਤਾ, ਪਿਤਾ, ਪੁੱਤਰ (ਦੇ ਮੋਹ ਵਿਚ) ਬਤੀਤ ਹੁੰਦੀ ਹੈ; ਕਿਸੇ ਦੀ ਰਾਜ, ਜਾਇਦਾਦ ਅਤੇ ਵਪਾਰ ਵਿਚ ਗੁਜ਼ਰਦੀ ਹੈ, (ਪਰ) ਸੰਤ ਦੀ (ਆਯੂ) ਹਰਿ-ਨਾਮ ਦੇ ਆਧਾਰ 'ਤੇ ਬਤੀਤ ਹੁੰਦੀ ਹੈ।੧। ਸ੍ਰਿਸ਼ਟੀ ਸਤਿਸਰੂਪ (ਪ੍ਰਭੂ) ਤੋਂ ਬਣੀ ਹੈ, ਸਭ ਦਾ ਮਾਲਕ ਇਕ (ਪ੍ਰਭੂ) ਹੀ ਹੈ।੧ ।ਰਹਾਉ। ਕਿਸੇ ਦੀ (ਉਮਰ) ਵੇਦ-(ਪਾਠ ਵਿਚ) ਅਤੇ ਤਰਕ-ਵਿਤਰਕ ਵਿਚ ਗੁਜ਼ਰਦੀ ਹੈ, ਕਿਸੇ ਦੀ ਜੀਭ ਦੇ ਸੁਆਦਾਂ ਵਿਚ ਬੀਤਦੀ ਹੈ, ਕਿਸੇ ਦੀ ਨਾਰੀ-ਸੰਜੋਗ ਵਿਚ ਬੀਤ ਜਾਂਦੀ ਹੈ, (ਪਰ) ਸੰਤ ਕੇਵਲ ਪ੍ਰਭੂ ਦੇ ਨਾਮ ਵਿਚ ਮਗਨ ਰਹਿੰਦੇ ਹਨ।੨। ਕਿਸੇ ਦੀ (ਆਯੂ) ਜੂਆ ਖੇਡਦਿਆਂ ਬੀਤਦੀ ਹੈ, ਕਿਸੇ ਦੀ ਅਮਲੀ ਬਣ ਕੇ ਗੁਜ਼ਰਦੀ ਹੈ; ਕਿਸੇ ਦੀ ਪਰਾਏ ਧਨ ਨੂੰ ਚਰਾਉਣ ਨਾਲ ਬੀਤਦੀ ਹੈ, (ਪਰ) ਹਰਿ-ਜਨ ਦੀ (ਉਮਰ) ਨਾਮ ਆਰਾਧਦਿਆਂ ਗੁਜ਼ਰਦੀ ਹੈ।੩। ਕਿਸੇ ਦੀ (ਉਮਰ) ਜੋਗ, ਤਪ ਅਤੇ ਪੂਜਾ ਵਿਚ ਗੁਜ਼ਰਦੀ ਹੈ, ਕਿਸੇ ਦੀ ਰੋਗਾਂ, ਗ਼ਮਾਂ ਅਤੇ ਭਰਮਾਂ ਵਿਚ ਬਤੀਤ ਹੁੰਦੀ ਹੈ, ਕਿਸੇ ਦੀ ਪ੍ਰਾਣਾਯਾਮ (*ਪਵਨ ਧਾਰ*) ਵਿਚ ਲੰਘਦੀ ਹੈ, (ਪਰ) ਸੰਤ ਦੀ (ਉਮਰ) ਹਰਿ-ਜਸ ਗਾਉਂਦਿਆਂ ਗੁਜ਼ਰਦੀ ਹੈ।੪।

ਕਿਸੇ ਦੀ (ਆਯੂ) ਦਿਨ ਰਾਤ ਚਲਦਿਆਂ (ਅਰਥਾਤ ਯਾਤ੍ਰਾ ਕਰਦਿਆਂ) ਗੁਜ਼ਰ ਜਾਂਦੀ ਹੈ,

ਕਾਹੂ ਬਿਹਾਵੈ ਬਾਲ ਪੜਾਵਤ ॥ ਸੰਤ ਬਿਹਾਵੈ ਹਰਿ ਜਸੁ ਗਾਵਤ ॥੫॥
ਕਾਹੂ ਬਿਹਾਵੈ ਨਟ ਨਾਟਿਕ ਨਿਰਤੇ ॥ ਕਾਹੂ ਬਿਹਾਵੈ ਜੀਆਇਹ ਹਿਰਤੇ ॥
ਕਾਹੂ ਬਿਹਾਵੈ ਰਾਜ ਮਹਿ ਡਰਤੇ ॥ ਸੰਤ ਬਿਹਾਵੈ ਹਰਿ ਜਸੁ ਕਰਤੇ ॥੬॥
ਕਾਹੂ ਬਿਹਾਵੈ ਮਤਾ ਮਸੂਰਤਿ ॥ ਕਾਹੂ ਬਿਹਾਵੈ ਸੇਵਾ ਜਰੂਰਤਿ ॥
ਕਾਹੂ ਬਿਹਾਵੈ ਸੋਧਤ ਜੀਵਤ ॥ ਸੰਤ ਬਿਹਾਵੈ ਹਰਿ ਰਸੁ ਪੀਵਤ ॥੭॥
ਜਿਤੁ ਕੋ ਲਾਇਆ ਤਿਤ ਹੀ ਲਗਾਨਾ ॥ ਨਾ ਕੋ ਮੂੜੁ ਨਹੀ ਕੋ ਸਿਆਨਾ ॥
ਕਰਿ ਕਿਰਪਾ ਜਿਸੁ ਦੇਵੈ ਨਾਉ ॥ ਨਾਨਕ ਤਾ ਕੈ ਬਲਿ ਬਲਿ ਜਾਉ ॥੮॥੩॥

ਰਾਮਕਲੀ ਮਹਲਾ ੫ ॥
ਦਾਵਾ ਅਗਨਿ ਰਹੇ ਹਰਿ ਬੂਟ ॥ ਮਾਤ ਗਰਭ ਸੰਕਟ ਤੇ ਛੂਟ ॥
ਜਾ ਕਾ ਨਾਮੁ ਸਿਮਰਤ ਭਉ ਜਾਇ ॥ ਤੈਸੇ ਸੰਤ ਜਨਾ ਰਾਖੈ ਹਰਿ ਰਾਇ ॥੧॥
ਐਸੇ ਰਾਖਨਹਾਰ ਦਇਆਲ ॥ ਜਤ ਕਤ ਦੇਖਉ ਤੁਮ ਪ੍ਰਤਿਪਾਲ ॥੧॥ ਰਹਾਉ ॥
ਜਲੁ ਪੀਵਤ ਜਿਉ ਤਿਖਾ ਮਿਟੰਤ ॥ ਧਨ ਬਿਗਸੈ ਗ੍ਰਿਹਿ ਆਵਤ ਕੰਤ ॥
ਲੋਭੀ ਕਾ ਧਨੁ ਪ੍ਰਾਣ ਅਧਾਰੁ ॥ ਤਿਉ ਹਰਿ ਜਨ ਹਰਿ ਹਰਿ ਨਾਮ ਪਿਆਰੁ ॥੨॥
ਕਿਰਸਾਨੀ ਜਿਉ ਰਾਖੈ ਰਖਵਾਲਾ ॥ ਮਾਤ ਪਿਤਾ ਦਇਆ ਜਿਉ ਬਾਲਾ ॥
ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ ॥ ਤਿਉ ਹਰਿ ਜਨ ਰਾਖੈ ਕੰਠਿ ਲਾਇ ॥੩॥
ਜਿਉ ਅੰਧੁਲੇ ਪੇਖਤ ਹੋਇ ਅਨੰਦ ॥ ਗੂੰਗਾ ਬਕਤ ਗਾਵੈ ਬਹੁ ਛੰਦ ॥
ਪਿੰਗੁਲ ਪਰਬਤ ਪਰਤੇ ਪਾਰਿ ॥ ਹਰਿ ਕੈ ਨਾਮਿ ਸਗਲ ਉਧਾਰਿ ॥੪॥

ਜਿਉ ਪਾਵਕ ਸੰਗਿ ਸੀਤ ਕੋ ਨਾਸ ॥ ਐਸੇ ਪ੍ਰਾਛਤ ਸੰਤਸੰਗਿ ਬਿਨਾਸ ॥
ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥੫॥
ਜਿਉ ਚਕਵੀ ਸੂਰਜ ਕੀ ਆਸ ॥ ਜਿਉ ਚਾਤ੍ਰਿਕ ਬੂੰਦ ਕੀ ਪਿਆਸ ॥
ਜਿਉ ਕੁਰੰਕ ਨਾਦ ਕਰਨ ਸਮਾਨੇ ॥ ਤਿਉ ਹਰਿ ਨਾਮ ਹਰਿ ਜਨ ਮਨਹਿ ਸੁਖਾਨੇ ॥੬॥
ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ ॥ ਦਇਆਲ ਭਏ ਤਾ ਆਏ ਚੀਤਿ ॥
ਦਇਆ ਧਾਰੀ ਤਿਨਿ ਧਾਰਣਹਾਰ ॥ ਬੰਧਨ ਤੇ ਹੋਈ ਛੁਟਕਾਰ ॥੭॥
ਸਭਿ ਥਾਨ ਦੇਖੇ ਨੈਣ ਅਲੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥
ਭ੍ਰਮ ਭੈ ਛੂਟੇ ਗੁਰ ਪਰਸਾਦ ॥ ਨਾਨਕ ਪੇਖਿਓ ਸਭੁ ਬਿਸਮਾਦ ॥੮॥੪॥

ਰਾਮਕਲੀ ਮਹਲਾ ੫ ॥
ਜੀਅ ਜੰਤ ਸਭਿ ਪੇਖੀਅਹਿ ਪ੍ਰਭ ਸਗਲ ਤੁਮਾਰੀ ਧਾਰਨਾ ॥੧॥

ਕਿਸੇ ਦੀ (ਅਖਾੜੇ ਦਾ) ਪਿੜ ਮਲਦਿਆਂ ਲੰਘ ਜਾਂਦੀ ਹੈ। ਕਿਸੇ ਦੀ ਬੱਚਿਆਂ ਨੂੰ ਪੜ੍ਹਾਉਂਦਿਆਂ ਬੀਤ ਜਾਂਦੀ ਹੈ, (ਪਰ) ਸੰਤ ਦੀ (ਆਯੂ) ਹਰਿ-ਜਸ ਨੂੰ ਗਾਇਨ ਕਰਨ ਨਾਲ ਗੁਜ਼ਰਦੀ ਹੈ।੫। ਕਿਸੇ ਦੀ (ਉਮਰ) ਨਟਾਂ ਨਾਲ ਨਾਟਕ ਵਿਚ ਨਚਦਿਆਂ ਗੁਜ਼ਰਦੀ ਹੈ, ਕਿਸੇ ਦੀ ਲੋਕਾਂ ਨੂੰ ਲੁਟਦਿਆਂ ਲੰਘਦੀ ਹੈ, ਕਿਸੇ ਦੀ ਰਾਜ (ਦੇ ਦੰਡ ਤੋਂ) ਡਰਨ ਵਿਚ ਬਤੀਤ ਹੋ ਜਾਂਦੀ ਹੈ। (ਪਰ) ਸੰਤ ਦੀ (ਆਯੂ) ਹਰਿ-ਜਸ ਕਰਦਿਆਂ ਗੁਜ਼ਰਦੀ ਹੈ।੬। ਕਿਸੇ ਦੀ (ਆਯੂ) ਸਲਾਹ-ਮਸ਼ਵਰਿਆਂ ਵਿਚ ਬੀਤਦੀ ਹੈ, ਕਿਸੇ ਦੀ (ਜੀਵਨ ਦੀਆਂ) ਜ਼ਰੂਰਤਾਂ (ਨੂੰ ਇਕੱਠਾ ਕਰਨ) ਦੇ ਉਦਮ ਵਿਚ ਗੁਜ਼ਰਦੀ ਹੈ, ਕਿਸੇ ਦੀ ਰੋਜ਼ੀ (*ਜੀਵਤ*) ਨੂੰ ਖੋਜਦਿਆਂ ਬੀਤ ਜਾਂਦੀ ਹੈ, (ਪਰ) ਸੰਤ ਦੀ (ਉਮਰ) ਹਰਿ-(ਨਾਮ ਰੂਪ ਅੰਮ੍ਰਿਤ) ਰਸ ਪੀਣ ਨਾਲ ਲੰਘ ਜਾਂਦੀ ਹੈ।੭। ਜਿਸ ਨੂੰ (ਪ੍ਰਭੂ ਨੇ) ਜਿਥੇ ਕਿਤੇ ਲਗਾਇਆ ਹੈ, ਉਥੇ ਹੀ (ਉਸ ਨੇ) ਲਗਣਾ ਹੈ; ਨ ਕੋਈ (ਵਿਅਕਤੀ) ਮੂਰਖ ਹੈ, ਨ ਕੋਈ ਸਿਆਣਾ। ਜਿਸ ਨੂੰ ਕ੍ਰਿਪਾ ਕਰਕੇ ਪ੍ਰਭੂ ਨਾਮ ਬਖ਼ਸ਼ਦਾ ਹੈ, ਨਾਨਕ (ਦਾ ਕਥਨ ਹੈ ਕਿ ਮੈਂ) ਉਸ ਤੋਂ ਬਲਿਹਾਰ ਜਾਂਦਾ ਹਾਂ।੮।੩।

**ਰਾਮਕਲੀ ਮਹਲਾ ੫**

ਜੰਗਲ ਦੀ ਅੱਗ (*ਦਾਵਾ ਅਗਨਿ*) ਵਿਚ ਵੀ (ਕਈ) ਬੂਟੇ ਹਰੇ ਰਹਿ ਜਾਂਦੇ ਹਨ। ਮਾਤਾ ਦੇ ਗਰਭ ਦੇ ਸੰਕਟ ਤੋਂ (ਬੱਚਾ) ਮੁਕਤ ਹੋ ਜਾਂਦਾ ਹੈ, ਜਿਸ (ਪ੍ਰਭੂ) ਦੇ ਨਾਮ ਸਿਮਰਨ ਨਾਲ ਭੈ ਚਲਾ ਜਾਂਦਾ ਹੈ, ਉਸੇ ਤਰ੍ਹਾਂ ਹਰਿ ਰਾਜਾ ਸੰਤ ਜਨਾਂ ਦੀ ਰਖਿਆ ਕਰਦਾ ਹੈ।੧। (ਹੇ ਪ੍ਰਭੂ ! ਤੂੰ) ਇਹੋ ਜਿਹਾ ਰਖਣ ਵਾਲਾ ਅਤੇ ਦਇਆਲੂ ਹੈਂ ਕਿ ਜਿਥੇ ਕਿਥੇ (ਮੈਂ) ਵੇਖਦਾ ਹਾਂ, ਤੂੰ (ਸਭ ਦੀ) ਪਾਲਨਾ ਕਰਦਾ ਹੈਂ।੧।ਰਹਾਉ। ਜਿਵੇਂ ਜਲ ਪੀਣ ਨਾਲ ਪਿਆਸ ਮਿਟ ਜਾਂਦੀ ਹੈ, (ਜਿਵੇਂ) ਪਤੀ ਦੇ ਘਰ ਆਉਣ ਨਾਲ ਇਸਤਰੀ ਪ੍ਰਸੰਨ ਹੋ ਜਾਂਦੀ ਹੈ, (ਜਿਵੇਂ) ਲੋਭੀ (ਵਿਅਕਤੀ) ਦੇ ਪ੍ਰਾਣਾਂ ਦਾ ਆਧਾਰ ਧਨ ਹੈ, ਤਿਵੇਂ ਹਰਿ-ਜਨ ਨੂੰ ਹਰਿ ਹਰਿ ਨਾਮ ਨਾਲ ਪਿਆਰ ਹੈ।੨। ਜਿਵੇਂ ਰਖਵਾਲਾ ਖੇਤੀ ਦੀ ਰਖਿਆ ਕਰਦਾ ਹੈ, ਜਿਵੇਂ ਮਾਤਾ ਪਿਤਾ ਬਾਲਕ ਉਪਰ ਦਇਆ (ਕਰਦੇ ਹਨ), (ਜਿਵੇਂ) ਪ੍ਰੀਤਮ ਨੂੰ ਵੇਖ ਕੇ ਪ੍ਰੀਤਮ ਮਿਲ ਜਾਂਦਾ ਹੈ, ਤਿਵੇਂ ਹਰਿ-ਜਨ ਨੂੰ ਪ੍ਰਭੂ ਗਲੇ ਨਾਲ ਲਗਾ ਕੇ ਰਖਦਾ ਹੈ।੩। ਜਿਵੇਂ ਅੰਨ੍ਹਾ (ਵਿਅਕਤੀ) ਵੇਖਣ (ਦੀ ਸਮਰਥਾ ਮਿਲਣ ਨਾਲ) ਆਨੰਦਿਤ ਹੁੰਦਾ ਹੈ, (ਜਿਵੇਂ) ਗੁੰਗਾ ਬੋਲਣ (ਦੀ ਸ਼ਕਤੀ ਮਿਲਣ ਨਾਲ) ਬਹੁਤ ਛੰਦ ਗਾਇਨ ਕਰਨ ਲਗਦਾ ਹੈ, (ਜਿਵੇਂ) ਲੂਲ੍ਹਾ ਪਰਬਤਾਂ ਨੂੰ ਪਾਰ ਕਰ ਸਕਣ ਨਾਲ (ਪ੍ਰਸੰਨ ਹੁੰਦਾ ਹੈ), (ਤਿਵੇਂ) ਹਰਿ ਦੇ ਨਾਮ (ਜਪਣ ਨਾਲ) ਸਭ ਦਾ ਪਾਰ-ਉਤਾਰਾ ਹੋ ਜਾਂਦਾ ਹੈ।੪।

ਜਿਵੇਂ ਅੱਗ ਨਾਲ ਸਰਦੀ ਖ਼ਤਮ ਹੋ ਜਾਂਦੀ ਹੈ, ਤਿਵੇਂ ਸੰਤ-ਸੰਗ ਨਾਲ ਪਾਪ (*ਪ੍ਰਾਛਤ*) ਨਸ਼ਟ ਹੋ ਜਾਂਦੇ ਹਨ। ਜਿਵੇਂ ਸਾਬਣ ਨਾਲ ਕਪੜੇ ਸਾਫ਼/ਚਿੱਟੇ ਹੋ ਜਾਂਦੇ ਹਨ, (ਤਿਵੇਂ) ਨਾਮ ਜਪਣ ਨਾਲ ਸਾਰੇ ਭੈ ਅਤੇ ਭਰਮ ਚਲੇ ਜਾਂਦੇ ਹਨ।੫। ਜਿਵੇਂ ਚਕਵੀ ਨੂੰ ਸੂਰਜ ਦੀ ਆਸ ਹੁੰਦੀ ਹੈ, ਜਿਵੇਂ
॥੬॥ ਪਪੀਹੇ ਨੂੰ (ਸ੍ਵਾਤੀ) ਬੂੰਦ ਦੀ ਪਿਆਸ ਹੁੰਦੀ ਹੈ, ਜਿਵੇਂ ਹਿਰਨ ਦੇ ਕੰਨ (ਘੰਡਾਹੇੜੇ ਦੀ) ਆਵਾਜ਼ ਵਿਚ ਸਮਾ ਜਾਂਦੇ ਹਨ, ਤਿਵੇਂ ਹਰਿ ਦਾ ਨਾਮ ਹਰਿ-ਜਨਾਂ ਦੇ ਮਨ ਵਿਚ ਸੁਖਾਉਂਦਾ ਹੈ।੬। (ਹੇ ਪਰਮਾਤਮਾ !) ਤੇਰੀ ਕ੍ਰਿਪਾ ਨਾਲ ਹੀ (ਤੇਰੇ ਨਾਲ) ਪ੍ਰੀਤ ਲਗੀ ਹੈ, (ਜਦੋਂ ਤੂੰ) ਦਿਆਲ ਹੋਇਆ ਹੈਂ, ਤਾਂ ਹੀ ਚਿਤ ਵਿਚ ਆਇਆ ਹੈਂ। ਉਸ ਦਇਆ ਧਾਰਣ ਕਰਨ ਵਾਲੇ ਨੇ ਦਇਆ ਕੀਤੀ ਹੈ, (ਜਿਸ ਕਰਕੇ ਮਾਇਆਵੀ) ਬੰਧਨ ਤੋਂ ਖ਼ਲਾਸੀ ਹੋਈ ਹੈ।੭। (ਮੈਂ)ਅੱਖਾਂ ਨਾਲ ਨੀਝ ਲਗਾ ਕੇ ਸਾਰੇ ਸਥਾਨ ਵੇਖੇ ਹਨ, ਉਸ (ਪ੍ਰਭੂ) ਤੋਂ ਬਿਨਾ (ਕੋਈ) ਹੋਰ ਦੂਜਾ ਨਹੀਂ ਹੈ। ਗੁਰੂ ਦੀ ਕ੍ਰਿਪਾ ਨਾਲ ਭਰਮ ਅਤੇ ਭੈ ਦੂਰ ਹੋ ਗਏ ਹਨ, ਨਾਨਕ (ਦਾ ਕਥਨ ਹੈ ਕਿ) ਸਰਬਤ੍ਰ ਵਿਸਮਾਦੀ (ਪ੍ਰਭੂ) ਨੂੰ ਵੇਖਿਆ ਹੈ।੮।੪।

**ਰਾਮਕਲੀ ਮਹਲਾ ੫**

ਹੇ ਪ੍ਰਭੂ ! (ਮੈਂ) ਸਾਰੇ ਜੀਵ-ਜੰਤੂ ਵੇਖੇ ਹਨ, ਸਭ ਤੇਰੇ ਹੀ ਟਿਕਾਏ ਹੋਏ ਹਨ।੧। ਇਹ ਮਨ

ਇਹੁ ਮਨੁ ਹਰਿ ਕੈ ਨਾਮਿ ਉਧਾਰਨਾ ॥੧॥ ਰਹਾਉ ॥
ਖਿਨ ਮਹਿ ਥਾਪਿ ਉਥਾਪੇ ਕੁਦਰਤਿ ਸਭਿ ਕਰਤੇ ਕੇ ਕਾਰਨਾ ॥੨॥
ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਦਾਰਨਾ ॥੩॥
ਨਾਮੁ ਜਪਤ ਮਨੁ ਨਿਰਮਲ ਹੋਵੈ ਸੂਖੇ ਸੂਖਿ ਗੁਦਾਰਨਾ ॥੪॥
ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸੁ ਈਹਾ ਊਹਾ ਨ ਹਾਰਨਾ ॥੫॥
ਸੁਖ ਦੂਖ ਇਸੁ ਮਨ ਕੀ ਬਿਰਥਾ ਤੁਮ ਹੀ ਆਗੈ ਸਾਰਨਾ ॥੬॥
ਤੂ ਦਾਤਾ ਸਭਨਾ ਜੀਆ ਕਾ ਆਪਨ ਕੀਆ ਪਾਲਨਾ ॥੭॥
ਅਨਿਕ ਬਾਰ ਕੋਟਿ ਜਨ ਊਪਰਿ ਨਾਨਕੁ ਵੰਞੈ ਵਾਰਨਾ ॥੮॥੫॥

ਰਾਮਕਲੀ ਮਹਲਾ ੫ ਅਸਟਪਦੀ ੴ ਸਤਿਗੁਰ ਪ੍ਰਸਾਦਿ ॥
ਦਰਸਨੁ ਭੇਟਤ ਪਾਪ ਸਭਿ ਨਾਸਹਿ ਹਰਿ ਸਿਉ ਦੇਇ ਮਿਲਾਈ ॥੧॥
ਮੇਰਾ ਗੁਰੁ ਪਰਮੇਸਰੁ ਸੁਖਦਾਈ ॥
ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ ॥੧॥ ਰਹਾਉ ॥
ਸਗਲ ਦੂਖ ਕਾ ਡੇਰਾ ਭੰਨਾ ਸੰਤ ਧੂਰਿ ਮੁਖਿ ਲਾਈ ॥੨॥
ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ ॥੩॥
ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥੪॥
ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥੫॥
ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ ॥੬॥
ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੁ ਨ ਧਾਈ ॥੭॥

ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ ॥੮॥
ਸੰਤਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ ॥੯॥
ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ ਆਨ ਨ ਭਾਈ ॥੧੦॥
ਨਾਮੁ ਨਿਧਾਨੁ ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ ॥੧੧॥
ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥੧੨॥
ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ ॥੧੩॥
ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ ॥੧੪॥

ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ ॥੧੫॥
ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ ॥੧੬॥
ਬੇਸੁਮਾਰ ਬੇਅੰਤ ਸੁਆਮੀ ਨਾਨਕ ਬਲਿ ਬਲਿ ਜਾਈ ॥੧੭॥
ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ ॥੧੮॥
ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥੧੯॥
ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥੨੦॥

ਹਰਿ ਦੇ ਨਾਮ ਦੁਆਰਾ ਹੀ ਉਧਾਰਿਆ ਜਾ ਸਕਦਾ ਹੈ।੧।ਰਹਾਉ। (ਪਰਮਾਤਮਾ) ਛਿਣ ਭਰ ਵਿਚ (ਸਾਰੀ) ਕੁਦਰਤ ਨੂੰ ਸਥਾਪਿਤ ਵਿਸਥਾਪਿਤ ਕਰ ਦਿੰਦਾ ਹੈ, ਇਹ ਸਭ ਕਰਤੇ ਦੇ ਹੀ ਚੋਜ ਹਨ।੨। ਕਾਮ, ਕ੍ਰੋਧ, ਲੋਭ, ਝੂਠ ਅਤੇ ਨਿੰਦਿਆ ਨੂੰ ਸਾਧੂ/ਗੁਰੂ ਦੀ ਸੰਗਤ ਨਾਲ (ਮਨ ਤੋਂ) ਉਖਾੜਿਆ ਜਾ ਸਕੀਦਾ ਹੈ।੩। ਨਾਮ ਜਪਣ ਨਾਲ ਮਨ ਨਿਰਮਲ ਹੁੰਦਾ ਹੈ, (ਫਿਰ ਸਾਰੀ ਉਮਰ) ਸੁਖ ਪੂਰਵਕ ਬੀਤਦੀ ਹੈ।੪। ਜੋ ਪ੍ਰਾਣੀ ਭਗਤ ਦੀ ਸ਼ਰਣ ਵਿਚ ਆਉਂਦਾ ਹੈ, ਉਹ ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) (ਜੀਵਨ ਦੀ ਖੇਡ ਨੂੰ) ਹਾਰਦਾ ਨਹੀਂ ਹੈ।੫। ਹੇ ਪ੍ਰਭੂ! ਇਸ ਮਨ ਦੇ ਸੁਖ ਅਤੇ ਦੁਖ ਦੀ ਪੀੜ (*ਬਿਰਥਾ*) ਨੂੰ ਤੇਰੇ ਪਾਸ ਹੀ ਬਿਆਨ ਕਰਨੀ ਹੈ।੬। ਤੂੰ ਸਾਰਿਆਂ ਜੀਵਾਂ ਦਾ ਦਾਤਾ ਹੈਂ, (ਸਾਰਾ ਜਗਤ ਤੇਰਾ) ਆਪਣਾ ਸਿਰਜਿਆ ਹੋਇਆ ਹੈ, (ਤੂੰ ਆਪ ਹੀ ਇਸ ਨੂੰ) ਪਾਲਦਾ ਹੈਂ।੭। (ਹੇ ਪਰਮਾਤਮਾ!) ਨਾਨਕ ਤੇਰੇ ਸੇਵਕਾਂ ਉਤੋਂ ਅਨੇਕਾਂ ਕਰੋੜਾਂ ਵਾਰ ਵਾਰਨੇ ਜਾਂਦਾ ਹੈ।੮।੫।

**ਰਾਮਕਲੀ ਮਹਲਾ ੫ ਅਸਟਪਦੀ**

(ਗੁਰੂ ਦੇ) ਦਰਸ਼ਨ ਕਰਦਿਆਂ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ (ਅਤੇ ਗੁਰੂ ਸ਼ਰਣ ਵਿਚ ਆਇਆਂ ਨੂੰ) ਹਰਿ ਨਾਲ ਮਿਲਾ ਦਿੰਦਾ ਹੈ।੧। ਮੇਰਾ ਪਰਮੇਸ਼ਵਰ ਰੂਪ ਗੁਰੂ ਸੁਖਾਂ ਦਾ ਦਾਤਾ ਹੈ। (ਗੁਰੂ) ਪ੍ਰਭੂ ਦਾ ਨਾਮ ਦ੍ਰਿੜ੍ਹ ਕਰਾਉਂਦਾ ਹੈ ਜੋ ਅੰਤ ਵੇਲੇ ਸਹਾਇਕ ਬਣਦਾ ਹੈ।੧।ਰਹਾਉ। (ਜਦੋਂ ਕੋਈ) ਸੰਤ/ਗੁਰੂ ਦੀ ਧੂੜ ਮੁਖ ਉਪਰ ਲਗਾਉਂਦਾ ਹੈ, ਤਾਂ ਸਭ ਤਰ੍ਹਾਂ ਦੇ ਦੁਖਾਂ ਦਾ ਠਿਕਾਣਾ ਨਸ਼ਟ ਹੋ ਜਾਂਦਾ ਹੈ।੨। ਅਗਿਆਨ ਦੇ ਹਨੇਰੇ ਨੂੰ ਦੂਰ ਕਰਕੇ (ਗੁਰੂ) ਛਿਣ ਭਰ ਵਿਚ ਪਤਿਤਾਂ ਨੂੰ ਪਵਿਤਰ ਕਰ ਦਿੰਦਾ ਹੈ।੩। (ਪ੍ਰਭੂ) ਜਗਤ ਦੇ ਕਾਰਣਾਂ ਦਾ ਕਰਤਾ ਅਤੇ ਸਮਰਥ ਸੁਆਮੀ ਹੈ, ਨਾਨਕ ਉਸ ਦੀ ਸ਼ਰਣ ਵਿਚ ਪਿਆ ਹੈ।੪। (ਗੁਰੂ ਮਾਇਕ) ਬੰਧਨ ਤੋੜ ਕੇ (ਪ੍ਰਭੂ ਦੇ) ਚਰਣ-ਕਮਲ (ਹਿਰਦੇ ਵਿਚ) ਦ੍ਰਿੜ੍ਹ ਕਰ ਦਿੰਦਾ ਹੈ ਅਤੇ ਇਕ ਸ਼ਬਦ ਵਿਚ ਲਿਵ ਲਗਾ ਦਿੰਦਾ ਹੈ।੫। (ਗੁਰੂ ਮਨੁੱਖ ਨੂੰ) ਮਾਇਆ ਦੇ ਅੰਨ੍ਹੇ ਖੂਹ ਵਿਚੋਂ (ਬਾਹਰ) ਕਢ ਦਿੰਦਾ ਹੈ ਅਤੇ ਸੱਚੇ ਸ਼ਬਦ ਨਾਲ ਸੰਬੰਧ ਸਥਾਪਿਤ ਹੋ ਜਾਂਦਾ ਹੈ।੬। ਜਨਮ-ਮਰਨ ਦਾ ਸੰਸ਼ਾ ਖ਼ਤਮ ਹੋ ਜਾਂਦਾ ਹੈ, ਫਿਰ ਕਿਸੇ ਹੋਰ ਪਾਸੇ ਵਲ ਦੌੜਨਾ ਨਹੀਂ ਪੈਂਦਾ।੭।

ਇਹ ਮਨ ਰਸਾਂ ਦੇ ਘਰ (*ਰਸਾਇਣਿ*) ਨਾਮ ਵਿਚ ਰੰਗਿਆ ਹੋਇਆ ਹੈ (ਅਤੇ ਨਾਮ ਰੂਪ) ਅੰਮ੍ਰਿਤ ਪੀ ਕੇ ਤ੍ਰਿਪਤ ਹੋ ਜਾਂਦਾ ਹੈ।੮। ਸੰਤ ਦੀ ਸੰਗਤ ਵਿਚ ਮਿਲ ਕੇ (ਜੋ ਪ੍ਰਭੂ ਦਾ) ਜਸ ਗਾਉਂਦਾ ਹੈ, (ਉਹ) ਸਥਾਈ ਠਿਕਾਣੇ ਵਿਚ ਜਾ ਵਸਦਾ ਹੈ।੯। ਪੂਰੇ ਗੁਰੂ ਨੇ ਪੂਰੀ ਮਤਿ ਬਖ਼ਸ਼ੀ ਹੈ, (ਹੁਣ) ਹਰਿ ਤੋਂ ਬਿਨਾ ਹੋਰ ਕੋਈ (ਵਸਤੂ) ਚੰਗੀ ਨਹੀਂ ਲਗਦੀ।੧੦। ਨਾਨਕ (ਦਾ ਕਥਨ ਹੈ ਕਿ ਜਿਸ) ਵਡਭਾਗੀ ਨੇ ਨਾਮ ਰੂਪ ਖ਼ਜ਼ਾਨਾ ਪਾ ਲਿਆ ਹੈ, (ਉਹ) ਨਰਕਾਂ ਵਿਚ ਨਹੀਂ ਜਾਂਦਾ।੧੧। (ਇਸ ਪ੍ਰਾਪਤੀ ਵਿਚ) ਮੇਰੀ ਸੇਵਾ, ਸੂਝ ਅਥਵਾ ਦਲੀਲ ਆਦਿ ਕੁਝ ਵੀ ਨਹੀਂ ਹੈ, (ਇਹ) ਪੂਰੇ ਗੁਰੂ ਦੀ ਕਮਾਈ ਜਾਂ ਦੇਨ ਹੈ।੧੨। ਉਹੀ ਜਪ, ਤਪ, ਸੰਜਮ ਅਤੇ ਸੁਚਮਤਾ ਹੈ, (ਜੋ ਪ੍ਰਭੂ) ਆਪ ਹੀ ਕਰਦਾ ਕਰਾਉਂਦਾ ਹੈ।੧੩। ਪੁੱਤਰ, ਇਸਤਰੀ ਅਤੇ ਬਲਵਾਨ ਮਾਇਆ (ਦੇ ਮੋਹ) ਵਿਚੋਂ (ਜੀਵ ਨੂੰ) ਗੁਰੂ ਨੇ ਸੱਚੇ (ਨਾਮ) ਵਿਚ ਲਗਾ ਕੇ (ਭਵ-ਸਾਗਰ ਤੋਂ) ਪਾਰ ਲੰਘਾ ਦਿੱਤਾ ਹੈ।੧੪।

(ਹੇ ਪਰਮਾਤਮਾ!) ਤੂੰ ਆਪਣੇ ਜੀਵ ਆਪ ਹੀ ਸੰਭਾਲੇ ਹਨ ਅਤੇ ਆਪ ਹੀ (ਆਪਣੇ) ਲੜ ਨਾਲ ਲਗਾ ਲਏ ਹਨ।੧੫। (ਗੁਰੂ ਨੇ) ਸੱਚੇ ਧਰਮ ਦਾ ਬੇੜਾ ਬੰਨ੍ਹਿਆ ਹੈ ਅਤੇ ਭਵ-ਸਾਗਰ ਤੋਂ ਪਾਰ ਲੰਘਾ ਦਿੱਤਾ ਹੈ।੧੬। ਨਾਨਕ (ਦਾ ਕਥਨ ਹੈ ਕਿ ਜੋ ਪ੍ਰਭੂ) ਬੇਸ਼ੁਮਾਰ ਅਤੇ ਬੇਅੰਤ ਹੈ, (ਉਸ ਤੋਂ ਮੈਂ) ਕੁਰਬਾਨ ਜਾਂਦਾ ਹਾਂ।੧੭। (ਉਸ ਪਰਮਾਤਮਾ ਦਾ) ਸਰੂਪ ਕਾਲ ਤੋਂ ਰਹਿਤ, ਜੂਨਾਂ ਤੋਂ ਮੁਕਤ, ਆਪਣੇ ਆਪ ਹੋਂਦ ਵਿਚ ਆਉਣ ਵਾਲਾ ਅਤੇ ਕਲਿਯੁਗ ਵਿਚ (ਅਗਿਆਨ ਦੇ) ਅੰਧਕਾਰ ਨੂੰ ਦੂਰ ਕਰਨ ਵਾਲਾ ਦੀਪਕ ਹੈ।੧੮। (ਉਹ) ਅੰਤਰਯਾਮੀ ਹੈ ਅਤੇ ਜੀਵਾਂ ਨੂੰ ਦਾਨ ਦੇਣ ਵਾਲਾ ਹੈ, (ਉਸ ਨੂੰ) ਵੇਖਣ ਨਾਲ ਹੀ (ਬਿਰਤੀ) ਤ੍ਰਿਪਤ ਹੋ ਕੇ ਰਜ ਜਾਂਦੀ ਹੈ।੧੯। (ਉਹ ਪ੍ਰਭੂ) ਇਕ ਓਅੰਕਾਰ ਸਰੂਪ, ਮਾਇਆ ਰਹਿਤ, ਭੈ-ਅਤੀਤ ਅਤੇ ਜਲ ਥਲ ਵਿਚ ਸਮਾ ਰਿਹਾ ਹੈ।੨੦। (ਜਿਸ ਪ੍ਰਭੂ ਨੇ) ਭਗਤਾਂ ਨੂੰ

ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕੁ ਜਾਚੈ ਮਾਈ ॥੨੧॥੧॥੬॥

ਰਾਮਕਲੀ ਮਹਲਾ ੫ ॥
ਸਲੋਕੁ ॥
ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥
ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥੧॥*

ਮਨੁ ਤਨੁ ਰਾਤਾ ਰਾਮ ਪਿਆਰੇ ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥੧॥
ਸਤਿਗੁਰਿ ਖੇਪ ਨਿਬਾਹੀ ਸੰਤਹੁ ॥
ਹਰਿ ਨਾਮੁ ਲਾਹਾ ਦਾਸ ਕਉ ਦੀਆ ਸਗਲੀ ਤ੍ਰਿਸਨ ਉਲਾਹੀ ਸੰਤਹੁ ॥੧॥ ਰਹਾਉ॥
ਖੋਜਤ ਖੋਜਤ ਲਾਲੁ ਇਕੁ ਪਾਇਆ ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥੨॥
ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ ॥੩॥
ਗੁਣ ਗਾਵਤ ਗਾਵਤ ਭਏ ਨਿਹਾਲਾ ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ ॥੪॥

ਆਤਮ ਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ ॥੫॥
ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ ॥੬॥
ਆਪਿ ਬੇਅੰਤੁ ਅੰਤੁ ਨਹੀ ਪਾਈਐ ਪੂਰਿ ਰਹਿਆ ਸਭ ਠਾਈ ਸੰਤਹੁ ॥੭॥
ਮੀਤ ਸਾਜਨ ਮਾਲੁ ਜੋਬਨੁ ਸੁਤ ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ ॥੮॥੨॥੭॥

ਰਾਮਕਲੀ ਮਹਲਾ ੫ ॥
ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ ॥
ਘੂਮਨ ਘੇਰਿ ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ ॥੧॥ ਰਹਾਉ ॥
ਅੰਤਰਿ ਸੁਖਾ ਬਾਹਰਿ ਸੁਖਾ ਹਰਿ ਜਪਿ ਮਲਨ ਭਏ ਦੁਸਟਾਰੀ ॥੧॥
ਜਿਸ ਤੇ ਲਾਗੇ ਤਿਨਹਿ ਨਿਵਾਰੇ ਪ੍ਰਭ ਜੀਉ ਅਪਣੀ ਕਿਰਪਾ ਧਾਰੀ ॥੨॥
ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾ ਅਹੰਕਾਰੀ ॥੩॥
ਸਾਧੂ ਸੰਗਤਿ ਇਹੁ ਫਲੁ ਪਾਇਆ ਇਕੁ ਕੇਵਲ ਨਾਮੁ ਅਧਾਰੀ ॥੪॥
ਨ ਕੋਈ ਸੂਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮ੍ਾਰੀ ॥੫॥
ਤੁਮ੍ ਸਮਰਥ ਅਕਥ ਅਗੋਚਰ ਰਵਿਆ ਏਕੁ ਮੁਰਾਰੀ ॥੬॥
ਕੀਮਤਿ ਕਉਣੁ ਕਰੇ ਤੇਰੀ ਕਰਤੇ ਪ੍ਰਭ ਅੰਤੁ ਨ ਪਾਰਾਵਾਰੀ ॥੭॥
ਨਾਮ ਦਾਨੁ ਨਾਨਕ ਵਡਿਆਈ ਤੇਰਿਆ ਸੰਤ ਜਨਾ ਰੇਣਾਰੀ ॥੮॥੩॥੮॥੨੨॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 320 ਉਤੇ ਵੀ ਆਇਆ ਹੈ।

ਭਗਤੀ ਦਾ ਦਾਨ ਦਿੱਤਾ ਹੈ, ਹੇ ਮਾਤਾ! ਨਾਨਕ (ਉਸ ਤੋਂ) ਹਰਿ-(ਨਾਮ) ਦੀ ਯਾਚਨਾ ਕਰਦਾ ਹੈ।੨੧।੧।੬।

**ਰਾਮਕਲੀ ਮਹਲਾ ੫**

**ਸਲੋਕ** : ਹੇ ਪਿਆਰੇ (ਸਤਿਸੰਗੀਓ!) ਸ਼ਬਦ (-ਸਾਧਨਾ ਦੀ ਵਿਧੀ) ਸਿਖੋ ਜੋ ਜਨਮ-ਮਰਨ ਦੀ ਟੇਕ ਹੈ। ਨਾਨਕ (ਦਾ ਕਥਨ ਹੈ ਕਿ) ਇਕ ਪ੍ਰਭੂ (ਦੇ ਨਾਮ ਨੂੰ) ਸਿਮਰਨ ਨਾਲ (ਈਸ਼ਵਰੀ ਦਰਗਾਹ ਵਿਚ) ਮੁਖ ਉਜਲਾ ਹੁੰਦਾ ਹੈ (ਅਤੇ ਆਤਮਿਕ ਤੌਰ 'ਤੇ) ਸਦਾ ਸੁਖੀ ਰਹੀਦਾ ਹੈ।੧।

ਹੇ ਸੰਤੋ! (ਮੇਰਾ) ਮਨ ਤਨ ਪਿਆਰੇ ਪ੍ਰਭੂ (ਦੇ ਨਾਮ-ਰੰਗ ਵਿਚ) ਰੰਗਿਆ ਗਿਆ ਹੈ, (ਜਿਸ ਕਰਕੇ) ਪ੍ਰਭੂ ਦੀ ਪ੍ਰੇਮ-ਭਗਤੀ (ਦੀ ਸਥਿਤੀ) ਬਣ ਗਈ ਹੈ।੧। ਹੇ ਸੰਤੋ! ਸਤਿਗੁਰੂ ਨੇ ਆਤਮਿਕ ਵਪਾਰ ਸਿਰੇ ਚੜ੍ਹਾ ਦਿੱਤਾ ਹੈ, ਹਰਿ-ਨਾਮ ਰੂਪ ਲਾਭ ਦਾਸ ਨੂੰ ਦਿੱਤਾ ਹੈ, ਹੇ ਸੰਤੋ! ਸਾਰੀ (ਮਾਇਆਵੀ) ਤ੍ਰਿਸ਼ਨਾ ਦੂਰ ਕਰ (*ਉਲਾਹੀ*) ਦਿੱਤੀ ਹੈ।੧।ਰਹਾਉ। ਹੇ ਸੰਤ ਜਨੋ! ਖੋਜਦਿਆਂ ਖੋਜਦਿਆਂ (ਨਾਮ ਰੂਪ) ਇਕ ਲਾਲ ਪ੍ਰਾਪਤ ਕੀਤਾ ਹੈ (ਉਸ) ਹਰਿ-ਨਾਮ ਦੀ ਕੀਮਤ ਦਸੀ ਨਹੀਂ ਜਾ ਸਕਦੀ।੨। ਹੇ ਸੰਤੋ! (ਮੇਰਾ ਪ੍ਰਭੂ ਦੇ) ਚਰਣ ਕਮਲਾਂ ਨਾਲ ਧਿਆਨ ਲਗ ਗਿਆ ਹੈ ਅਤੇ ਸਤਿਸਰੂਪ ਦੇ ਦਰਸ਼ਨ ਵਿਚ ਲੀਨਤਾ ਹੋ ਗਈ ਹੈ।੩। ਹੇ ਸੰਤੋ! (ਅਸੀਂ ਪ੍ਰਭੂ ਦੇ) ਗੁਣ ਗਾਉਂਦੇ ਗਾਉਂਦੇ ਆਨੰਦਿਤ ਹੋ ਗਏ ਹਾਂ, ਹਰਿ ਨੂੰ ਸਿਮਰਦਿਆਂ ਪੂਰੀ ਤ੍ਰਿਪਤੀ ਹੋਣ ਕਾਰਣ ਰਜ ਗਏ ਹਾਂ।੪।

ਹੇ ਸੰਤੋ! (ਜਿਸ ਨੂੰ) ਪ੍ਰਭੂ ਸਭ ਦੇ ਹਿਰਦੇ ਵਿਚ ਵਸ ਰਿਹਾ (ਦਿਸ ਪੈਂਦਾ ਹੈ, ਉਹ) ਕਿਥੇ ਆਉਂਦਾ ਅਤੇ ਕਿਥੇ ਜਾਂਦਾ ਹੈ? (ਅਰਥਾਤ ਉਸ ਦਾ ਆਵਾਗਵਣ ਖ਼ਤਮ ਹੋ ਜਾਂਦਾ ਹੈ)।੫। ਹੇ ਸੰਤੋ! (ਪ੍ਰਭੂ) ਆਦਿ ਕਾਲ ਵਿਚ ਅਤੇ ਜੁਗਾਂ ਦੇ ਆਰੰਭ ਵਿਚ ਸੀ, (ਹੁਣ) ਹੈ ਅਤੇ (ਭਵਿਖਤ ਵਿਚ) ਵੀ ਹੋਵੇਗਾ, (ਉਹ) ਸਾਰਿਆਂ ਜੀਵਾਂ ਨੂੰ ਸੁਖ ਦੇਣ ਵਾਲਾ ਹੈ।੬। ਹੇ ਸੰਤੋ! (ਉਹ ਪਰਮਾਤਮਾ) ਆਪ ਬੇਅੰਤ ਹੈ, (ਉਸ ਦਾ) ਅੰਤ ਨਹੀਂ ਪਾਇਆ ਜਾ ਸਕਦਾ, (ਉਹ) ਸਭ ਥਾਵਾਂ ਵਿਚ ਵਰਤ ਰਿਹਾ ਹੈ।੭। ਨਾਨਕ (ਦਾ ਕਥਨ ਹੈ ਕਿ) ਹੇ ਸੰਤੋ! (ਉਹ ਹਰਿ) ਮੇਰਾ ਮਿਤਰ ਹੈ, ਸੱਜਣ ਹੈ; ਮਾਲ, ਜੋਬਨ, ਪੁੱਤਰ, ਮਾਤਾ, ਪਿਤਾ (ਸਭ ਕੁਝ) ਹੈ।੮।੨।੭।

**ਰਾਮਕਲੀ ਮਹਾਲਾ ੫**

(ਜੋ ਵਿਅਕਤੀ) ਮਨ, ਬਚਨ ਅਤੇ ਕਰਮ ਕਰਕੇ ਰਾਮ-ਨਾਮ ਚਿਤਾਰਦਾ ਹੈ, ਨਾਨਕ (ਦਾ ਕਥਨ ਹੈ ਕਿ) ਗੁਰੂ (ਉਸ ਨੂੰ ਭਵ-ਸਾਗਰ ਦੀ) ਵਡੀ, ਅਤਿ ਔਖੀ ਘੁੰਮਣਘੇਰੀ ਵਿਚੋਂ ਪਾਰ ਉਤਾਰ ਦਿੰਦਾ ਹੈ।੧।ਰਹਾਉ। ਹਰਿ (ਦਾ ਨਾਮ) ਜਪਣ ਨਾਲ ਦੁਸ਼ਟ (ਵਿਕਾਰ) ਦਬੇ ਜਾਂਦੇ ਹਨ ਅਤੇ (ਸ਼ਰੀਰ ਦੇ) ਅੰਦਰ ਬਾਹਰ ਸੁਖ (ਵਰਤਿਆ ਰਹਿੰਦਾ ਹੈ)।੧। ਜਿਸ (ਪਰਮ-ਸੱਤਾ) ਤੋਂ (ਇਹ ਵਿਕਾਰ) ਲਗੇ ਸਨ, ਉਸੇ ਨੇ ਦੂਰ ਕਰ ਦਿੱਤੇ ਹਨ; ਪ੍ਰਭੂ ਨੇ ਆਪਣੀ ਕ੍ਰਿਪਾ ਕੀਤੀ ਹੈ।੨। ਸੰਤ (ਸਾਧਕ) ਹਰਿ ਦੀ ਸ਼ਰਣ ਵਿਚ ਪੈ ਕੇ ਉਧਰ ਗਏ ਹਨ, (ਪਰ) ਮਹਾ ਹੰਕਾਰੀ ਸੜ ਕੇ ਨਸ਼ਟ ਹੋ ਗਏ ਹਨ।੩। ਸਾਧੂ/ਗੁਰੂ ਦੀ ਸੰਗਤ ਕਰਕੇ (ਸੰਤਾਂ ਨੇ) ਕੇਵਲ ਇਕ ਨਾਮ ਰੂਪ ਆਧਾਰ ਫਲ ਵਜੋਂ ਪ੍ਰਾਪਤ ਕੀਤਾ ਹੈ।੪। (ਹੇ ਪ੍ਰਭੂ! ਇਸ ਸੰਸਾਰ ਵਿਚ) ਨ ਕੋਈ ਸੂਰਮਾ ਹੈ ਅਤੇ ਨ ਹੀ ਕੋਈ ਕਮਜ਼ੋਰ ਹੈ, ਸਭ ਵਿਚ ਤੇਰੀ ਹੀ ਜੋਤਿ ਪ੍ਰਗਟ ਹੋ ਰਹੀ ਹੈ।੫। ਹੇ ਪਰਮਾਤਮਾ (*ਮੁਰਾਰੀ*!) ਤੂੰ ਸਮਰਥ ਹੈਂ, ਕਥਨ ਤੋਂ ਪਰੇ ਹੈਂ ਅਤੇ ਇੰਦ੍ਰਾਵੀ ਪਹੁੰਚ ਤੋਂ ਦੂਰ ਹੈਂ, ਸਭ ਵਿਚ (ਤੂੰ) ਇਕ ਹੀ ਵਰਤ ਰਿਹਾ ਹੈਂ।੬। ਹੇ ਕਰਤੇ! ਤੇਰੀ ਕੀਮਤ ਕੌਣ ਪਾ ਸਕਦਾ ਹੈ? ਪ੍ਰਭੂ ਦਾ ਅੰਤ ਤੇ ਆਰ-ਪਾਰ ਨਹੀਂ ਹੈ।੭। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਤੇਰੇ ਸੰਤ-ਜਨਾਂ ਦੀ ਚਰਣ-ਧੂੜ (ਪ੍ਰਾਪਤ ਹੋ ਜਾਣ ਨਾਲ) ਨਾਮ ਦਾ ਦਾਨ ਅਤੇ ਵਡਿਆਈ ਮਿਲ ਜਾਂਦੀ ਹੈ।੮।੩।੮।੨੨।

ਰਾਮਕਲੀ ਮਹਲਾ ੩ ਅਨੰਦੁ ੴ ਸਤਿਗੁਰ ਪ੍ਰਸਾਦਿ ॥
ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥
ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥

ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥
ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥
ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥
ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥

ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥੪॥

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫॥

ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥
ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥
ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥
ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥
ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥

**ਰਾਮਕਲੀ ਮਹਲਾ ੩ ਅਨੰਦੁ**

ਹੇ ਮੇਰੀ ਮਾਤਾ! (ਮੈਂ) ਆਨੰਦਿਤ ਹੋ ਗਿਆ ਹਾਂ (ਕਿਉਂਕਿ) ਮੈਂ ਸਤਿਗੁਰੂ ਪ੍ਰਾਪਤ ਕਰ ਲਿਆ ਹੈ। (ਮੈਂ) ਸਤਿਗੁਰੂ ਨੂੰ ਸਹਿਜ ਸਾਧਨਾ ਰਾਹੀਂ ਪ੍ਰਾਪਤ ਕੀਤਾ ਹੈ (ਅਤੇ ਮੇਰੇ) ਮਨ ਵਿਚ ਖ਼ੁਸ਼ੀ ਦੇ ਵਾਜੇ ਵਜਣ ਲਗ ਗਏ ਹਨ। (ਇਸ ਖ਼ੁਸ਼ੀ ਵਿਚ ਸਾਥ ਦੇਣ ਲਈ) ਰਤਨਾਂ ਵਰਗੇ ਰਾਗ (ਉਨ੍ਹਾਂ ਦੇ) ਪਰਿਵਾਰ ਅਤੇ ਰਾਗਨੀਆਂ (*ਪਰੀਆ*) ਗੀਤ ਗਾਉਣ ਲਈ ਆਈਆਂ ਹਨ। ਜਿਨ੍ਹਾਂ ਨੇ ਮਨ ਵਿਚ (ਪ੍ਰਭੂ ਨੂੰ) ਵਸਾਇਆ ਹੈ, (ਉਹ ਸਭ ਆਓ) ਅਤੇ ਹਰਿ ਦਾ ਸ਼ਬਦ ਗਾਓ। ਨਾਨਕ ਦਾ ਕਥਨ ਹੈ ਕਿ (ਮੈਂ) ਆਨੰਦਿਤ ਹੋ ਗਿਆ ਹਾਂ (ਕਿਉਂਕਿ) ਮੈਂ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ।੧।

ਹੇ ਮੇਰੇ ਮਨ! ਤੂੰ ਸਦਾ ਪ੍ਰਭੂ ਨਾਲ ਜੁੜਿਆ ਰਹਿ। ਹੇ ਮੇਰੇ ਮਨ! ਤੂੰ ਹਰਿ ਦੇ ਨਾਲ ਜੁੜਿਆ ਰਹਿ (ਕਿਉਂਕਿ ਪ੍ਰਭੂ ਤੇਰੇ) ਸਾਰੇ ਦੁਖ ਭੁਲਾ ਦੇਣ ਵਾਲਾ ਹੈ। ਉਹ ਤੈਨੂੰ ਸਵੀਕਾਰ ਕਰਨ ਵਾਲਾ ਹੈ, (ਤੇਰੇ) ਸਾਰੇ ਕਾਰਜ ਸਵਾਰਨ ਵਾਲਾ ਹੈ। (ਹੇ ਜਿਗਿਆਸੂ!) ਪ੍ਰਭੂ ਸਾਰੀਆਂ ਗੱਲਾਂ ਕਰਨ ਦੇ ਸਮਰਥ ਹੈ, ਉਸ ਨੂੰ (ਤੂੰ) ਮਨ ਤੋਂ ਕਿਉਂ ਵਿਸਾਰਦਾ ਹੈਂ? ਨਾਨਕ ਦਾ ਕਥਨ ਹੈ ਕਿ ਹੇ ਮੇਰੇ ਮਨ! (ਤੂੰ) ਸਦਾ ਪ੍ਰਭੂ ਨਾਲ ਜੁੜਿਆ ਰਹਿ।੨।

ਹੇ ਸੱਚੇ ਮਾਲਕ! ਤੇਰੇ ਘਰ ਵਿਚ ਕੀ ਨਹੀਂ ਹੈ? ਤੇਰੇ ਘਰ ਵਿਚ ਤਾਂ ਸਭ ਕੁਝ (ਮੌਜੂਦ) ਹੈ, (ਪਰ) ਜਿਸ ਨੂੰ (ਤੂੰ) ਦਿੰਦਾ ਹੈਂ, ਉਹੀ ਪ੍ਰਾਪਤ ਕਰਦਾ ਹੈ। (ਉਹ) ਸਦਾ ਤੇਰੇ ਗੁਣਾਂ ਦੀ ਸਰਾਹਨਾ ਕਰਦਾ ਰਹਿੰਦਾ ਹੈ (ਅਤੇ ਤੇਰੇ) ਨਾਮ ਨੂੰ ਮਨ ਵਿਚ ਵਸਾਉਂਦਾ ਹੈ। ਜਿਨ੍ਹਾਂ ਦੇ ਮਨ ਵਿਚ (ਤੇਰਾ) ਨਾਮ ਵਸ ਗਿਆ ਹੈ, (ਉਨ੍ਹਾਂ ਦੇ ਹਿਰਦੇ ਵਿਚ ਸੱਚੇ) ਸ਼ਬਦ ਦੇ ਬਹੁਤ ਵਾਜੇ ਵਜਦੇ ਹਨ (ਅਰਥਾਤ ਸੱਚੇ ਸ਼ਬਦ ਦੀ ਆਰਾਧਨਾ ਹੁੰਦੀ ਹੈ)। ਨਾਨਕ ਦਾ ਕਥਨ ਹੈ ਕਿ ਹੇ ਸੱਚੇ ਮਾਲਕ! ਤੇਰੇ ਘਰ ਵਿਚ ਕੀ ਨਹੀਂ ਹੈ?।੩।

(ਹੇ ਜਿਗਿਆਸੂ!) ਸੱਚਾ ਨਾਮ ਮੇਰੇ (ਜੀਵਨ ਦਾ) ਆਧਾਰ ਹੈ। ਸੱਚਾ ਨਾਮ ਮੇਰਾ ਆਧਾਰ ਹੈ, ਜਿਸ ਨੇ ਸਾਰੀਆਂ (ਪਦਾਰਥਕ) ਭੁਖਾਂ ਮਿਟਾ ਦਿੱਤੀਆਂ ਹਨ। (ਸੱਚੇ ਨਾਮ ਨੇ ਮੇਰੇ) ਮਨ ਵਿਚ ਸੁਖ ਅਤੇ ਸ਼ਾਂਤੀ ਪੈਦਾ ਕਰਕੇ ਉਸ ਵਿਚ ਆ ਕੇ ਵਸ ਗਿਆ ਹੈ ਅਤੇ ਜਿਸ ਨੇ (ਮੇਰੀਆਂ) ਸਾਰੀਆਂ ਇੱਛਾਵਾਂ ਪੂਰੀਆਂ ਕਰ ਦਿੱਤੀਆਂ ਹਨ। (ਮੈਂ ਆਪਣੇ ਆਪ ਨੂੰ) ਸਦਾ ਗੁਰੂ ਤੋਂ ਕੁਰਬਾਨ ਕਰਦਾ ਹਾਂ,
॥੪॥ ਜਿਸ ਦੀਆਂ ਇਹ (ਸਾਰੀਆਂ) ਵਡਿਆਈਆਂ ਹਨ। ਨਾਨਕ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, (ਗੁਰੂ ਦੇ) ਸ਼ਬਦ ਨਾਲ ਪਿਆਰ ਕਰੋ। ਸੱਚਾ ਨਾਮ ਮੇਰੇ (ਜੀਵਨ ਦਾ) ਆਧਾਰ ਹੈ।੪।

ਉਸ (ਹਿਰਦੇ ਰੂਪ) ਭਾਗਸ਼ਾਲੀ ਘਰ ਵਿਚ ਸ਼ਬਦ ਦੇ ਪੰਜ (ਸੁਰਾਂ ਵਾਲੇ) ਵਾਜੇ ਵਜਦੇ ਹਨ, (ਉਸ) ਸੁਭਾਗੇ ਘਰ ਵਿਚ ਸ਼ਬਦ ਦੇ (ਪੰਜ) ਵਾਜੇ ਵਜਦੇ ਹਨ, ਜਿਸ ਦੇ (ਹਿਰਦੇ ਰੂਪ) ਘਰ ਵਿਚ (ਹੇ ਪ੍ਰਭੂ! ਤੂੰ ਆਪਣੀ) ਸ਼ਕਤੀ (*ਕਲਾ*) ਟਿਕਾਈ ਹੈ। ਤੁਸੀਂ (ਉਸ ਦੇ ਵਿਕਾਰ ਰੂਪ) ਪੰਜ ਵੈਰੀ ਕਾਬੂ ਕਰ ਲਏ ਹਨ ਅਤੇ ਕਾਲ ਦਾ ਕੰਡਾ ਨਸ਼ਟ ਕਰ ਦਿੱਤਾ ਹੈ। ਜਿਨ੍ਹਾਂ ਨੂੰ ਧੁਰ ਦਰਗਾਹੋਂ ਤੁਸੀਂ ਬਖਸ਼ਿਸ਼ ਕਰ ਦਿੱਤੀ ਹੈ, ਉਹੀ ਹਰਿ ਦੇ ਨਾਮ ਵਿਚ ਲਗੇ ਹਨ। ਨਾਨਕ ਦਾ ਕਥਨ ਹੈ ਕਿ ਉਸ (ਹਿਰਦੇ ਰੂਪ) ਸਥਾਨ ਵਿਚ ਸੁਖ ਵਰਤਿਆ ਹੈ, ਉਸ ਘਰ ਵਿਚ ਅਨਹਦ ਸ਼ਬਦ ਦੇ ਵਾਜੇ ਵਜਦੇ ਹਨ।੫।

(ਪ੍ਰਭੂ ਨਾਲ ਲਗਾਈ ਜਾਣ ਵਾਲੀ) ਸੱਚੀ ਲਿਵ ਤੋਂ ਬਿਨਾ (ਇਹ) ਸ਼ਰੀਰ ਤੁੱਛ ਹੈ। ਲਿਵ ਤੋਂ ਬਿਨਾ ਸ਼ਰੀਰ ਤੁੱਛ ਹੈ, (ਇਹ) ਵਿਚਾਰਾ ਕੀ ਕਰੇ? (ਅਰਥਾਤ ਇਸ ਦੇ ਵਸ ਵਿਚ ਕੁਝ ਨਹੀਂ ਹੈ)। ਹੇ ਪ੍ਰਭੂ (*ਬਨਵਾਰੀਆ*)! ਤੇਰੇ ਬਿਨਾ (ਸ਼ਰੀਰ ਨੂੰ ਗੌਰਵ ਪ੍ਰਦਾਨ ਕਰਨ ਦੇ) ਹੋਰ ਕੋਈ ਸਮਰਥ ਨਹੀਂ ਹੈ, (ਇਸ ਲਈ) ਕ੍ਰਿਪਾ ਕਰ। ਇਸ (ਸ਼ਰੀਰ) ਦਾ (ਤੇਰੇ ਬਿਨਾ) ਹੋਰ ਕੋਈ ਠਿਕਾਣਾ ਨਹੀਂ ਹੈ, (ਇਸ ਕਰਕੇ ਇਸ ਨੂੰ) ਸ਼ਬਦ ਨਾਲ ਜੋੜ ਕੇ ਸਵਾਰ ਦੇ। ਨਾਨਕ ਦਾ ਕਥਨ ਹੈ ਕਿ (ਸੱਚੀ) ਲਿਵ ਤੋਂ ਬਿਨਾ (ਇਹ ਸ਼ਰੀਰ) ਵਿਚਾਰਾ ਕੀ ਕਰੇ?੬।

ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥
ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥
ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥
ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥
ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥੭॥

ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥
ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ ॥
ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ ॥
ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥
ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ ॥੮॥

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥
ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥
ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥
ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥੯॥

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥
ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥
ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥
ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ ॥੧੦॥

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥੧੧॥

ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥
ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ॥
ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ॥
ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥
ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ ॥੧੨॥

ਆਨੰਦ ਆਨੰਦ (ਦੀ ਗੱਲ ਤਾਂ) ਹਰ ਕੋਈ ਕਰਦਾ ਹੈ, (ਪਰ) ਆਨੰਦ (ਦਾ ਰਹੱਸ) ਗੁਰੂ ਦੁਆਰਾ ਹੀ ਜਾਣਿਆ ਜਾ ਸਕਦਾ ਹੈ। ਹੇ ਪਿਆਰੇ (ਸਾਧਕ !) ਆਨੰਦ (ਦਾ ਰਹੱਸ) ਸਦਾ ਗੁਰੂ ਤੋਂ ਜਾਣਿਆ ਜਾਂਦਾ ਹੈ ਜਿਸ ਉਪਰ ਕ੍ਰਿਪਾ ਕਰਦਾ ਹੈ। (ਗੁਰੂ) ਕ੍ਰਿਪਾ ਕਰਕੇ (ਸਿੱਖ ਦੇ) ਪਾਪ (*ਕਿਲਵਿਖ*) ਨਸ਼ਟ ਕਰ ਦਿੰਦਾ ਹੈ ਅਤੇ ਗਿਆਨ ਦਾ ਸੁਰਮਾ (ਉਸ ਦੀਆਂ ਅੱਖਾਂ ਵਿਚ) ਪਾ ਦਿੰਦਾ ਹੈ। ਜਿਨ੍ਹਾਂ ਦੇ (ਹਿਰਦੇ) ਵਿਚੋਂ (ਮਾਇਆਵੀ) ਮੋਹ ਟੁਟ ਜਾਂਦਾ ਹੈ, ਉਨ੍ਹਾਂ ਦੇ ਬੋਲਾਂ ਨੂੰ ਸਤਿਸਰੂਪ (ਪ੍ਰਭੂ) ਸਵਾਰ ਦਿੰਦਾ ਹੈ। ਨਾਨਕ ਦਾ ਕਥਨ ਹੈ ਕਿ ਇਹ (ਵਾਸਤਵਿਕ) ਆਨੰਦ ਹੈ, (ਇਹ) ਆਨੰਦ ਗੁਰੂ ਦੁਆਰਾ ਹੀ ਜਾਣਿਆ ਜਾ ਸਕਦਾ ਹੈ।੭।

ਹੇ ਪ੍ਰਭੂ! ਜਿਸ ਨੂੰ ਤੂੰ (ਆਪ ਆਨੰਦ) ਬਖ਼ਸ਼ਦਾ ਹੈਂ, ਉਹੀ ਸਾਧਕ ਪ੍ਰਾਪਤ ਕਰਦਾ ਹੈ। ਉਹੀ ਸਾਧਕ ਪ੍ਰਾਪਤ ਕਰਦਾ ਹੈ, ਜਿਸ ਨੂੰ (ਤੂੰ) ਬਖ਼ਸ਼ਦਾ ਹੈਂ, ਹੋਰ ਵਿਚਾਰੇ ਕੀ ਕਰਨ? (ਅਰਥਾਤ ਉਹ ਕੁਝ ਨਹੀਂ ਕਰ ਸਕਦੇ)। ਕਈ ਭਰਮਾਂ ਵਿਚ ਭੁਲੇ ਹੋਏ ਦਸਾਂ ਦਿਸ਼ਾਵਾਂ ਵਿਚ ਭਰਮਦੇ ਫਿਰਦੇ ਹਨ ਅਤੇ ਕਈਆਂ ਨੂੰ (ਤੂੰ) ਨਾਮ ਨਾਲ ਜੋੜ ਕੇ (ਉਨ੍ਹਾਂ ਦਾ ਜੀਵਨ) ਸਵਾਰ ਦਿੱਤਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਨ੍ਹਾਂ ਦਾ) ਮਨ ਨਿਰਮਲ ਹੋ ਜਾਂਦਾ ਹੈ, ਜਿਨ੍ਹਾਂ ਨੂੰ ਤੇਰਾ ਭਾਣਾ ਚੰਗਾ ਲਗਦਾ ਹੈ। ਨਾਨਕ ਦਾ ਕਥਨ ਹੈ ਕਿ ਜਿਸ ਨੂੰ ਹੇ ਪਿਆਰੇ! (ਤੂੰ) ਬਖ਼ਸ਼ਦਾ ਹੈਂ, ਉਹੀ ਸਾਧਕ (ਆਨੰਦ) ਪ੍ਰਾਪਤ ਕਰਦੇ ਹਨ।੮।

ਹੇ ਪਿਆਰੇ ਸੰਤੋ! ਆਓ, (ਤਾਂ ਜੋ ਸਾਰੇ) ਨ ਕਥੇ ਜਾ ਸਕਣ ਵਾਲੇ (ਪ੍ਰਭੂ) ਦੀ ਕਥਾ ਕਰੀਏ। ਨ ਕਥੇ ਜਾ ਸਕਣ ਵਾਲੇ ਦੀ ਕਥਾ ਕਰੀਏ ਕਿ ਕਿਸ (ਸਾਧਨ) ਰਾਹੀਂ (ਉਹ ਪ੍ਰਭੂ) ਨੂੰ ਪਾਇਆ ਜਾ ਸਕਦਾ ਹੈ। ਤਨ ਮਨ ਧਨ ਸਭ ਕੁਝ ਗੁਰੂ ਨੂੰ ਸੌਂਪ ਕੇ, (ਫਿਰ ਉਸ ਦਾ) ਹੁਕਮ ਮੰਨਣ ਨਾਲ (ਪਰਮਾਤਮਾ ਨੂੰ) ਪ੍ਰਾਪਤ ਕੀਤਾ ਜਾ ਸਕਦਾ ਹੈ। ਗੁਰੂ ਦਾ ਹੁਕਮ ਮੰਨੋ ਅਤੇ ਸੱਚੀ ਬਾਣੀ ਦਾ ਗਾਇਨ ਕਰੋ। ਨਾਨਕ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, ਨ ਕਥੇ ਜਾ ਸਕਣ ਵਾਲੇ (ਪ੍ਰਭੂ ਦੀ) ਕਥਾ ਕਰੀਏ।੯।

ਹੇ ਚੰਚਲ ਮਨ! ਚਾਲਾਕੀ ਨਾਲ ਕਿਸੇ ਨੇ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ। ਹੇ ਮੇਰੇ ਮਨ! ਤੂੰ ਸੁਣ, ਚਾਲਾਕੀ ਨਾਲ ਕਿਸੇ ਨੇ (ਪ੍ਰਭੂ ਨੂੰ) ਨਹੀਂ ਪਾਇਆ। ਇਹ ਮਾਇਆ ਮੋਹਣ ਵਾਲੀ ਹੈ ਜਿਸ ਨੇ ਇਸ ਤਰ੍ਹਾਂ (ਲੋਕਾਈ ਨੂੰ) ਭਰਮ ਵਿਚ ਭੁਲਾਇਆ ਹੋਇਆ ਹੈ। ਮੋਹਣ ਵਾਲੀ ਮਾਇਆ ਵੀ ਤਾਂ ਉਸੇ ਦੀ ਸਿਰਜੀ ਹੋਈ ਹੈ, ਜਿਸ ਨੇ ਇਹ ਠਗ-ਮੂਰੀ ਪਾਈ ਹੈ। ਉਸ ਤੋਂ ਵਾਰਨੇ ਜਾਈਏ ਜਿਸ ਨੇ (ਮਾਇਆ ਦਾ) ਮਿਠਾ ਮੋਹ ਲਗਾਇਆ ਹੈ। ਨਾਨਕ ਦਾ ਕਥਨ ਹੈ ਕਿ ਹੇ ਚੰਚਲ ਮਨ! ਚਾਲਾਕੀ ਨਾਲ ਕਿਸੇ ਨੇ (ਪ੍ਰਭੂ ਨੂੰ) ਪਾਇਆ ਨਹੀਂ ਹੈ।੧੦।

ਹੇ ਪਿਆਰੇ ਮਨ! ਤੂੰ ਹਮੇਸ਼ਾ ਸਤਿਸਰੂਪ (ਪਰਮਾਤਮਾ) ਨੂੰ ਚੇਤੇ ਰਖ। ਇਹ ਪਰਿਵਾਰ ਜੋ ਤੂੰ ਵੇਖ ਰਿਹਾ ਹੈਂ, ਤੇਰੇ ਨਾਲ (ਅੰਤ ਕਾਲ ਨੂੰ) ਚਲਣ ਵਾਲਾ ਨਹੀਂ ਹੈ। (ਜੇ ਇਸ ਨੇ) ਤੇਰੇ ਨਾਲ ਚਲਣਾ ਨਹੀਂ, (ਤਾਂ ਫਿਰ) ਇਸ ਨਾਲ ਕਿਉਂ ਚਿਤ ਲਗਾਇਆ ਜਾਏ? ਅਜਿਹਾ ਕੰਮ ਬਿਲਕੁਲ ਨਹੀਂ ਕਰਨਾ ਚਾਹੀਦਾ, ਜਿਸ ਕਰਕੇ ਅੰਤ ਨੂੰ ਪਛਤਾਉਣਾ ਪੈ ਜਾਏ। ਤੂੰ ਸਤਿਗੁਰੂ ਦਾ ਉਪਦੇਸ਼ ਸੁਣ, ਜੋ ਤੇਰੇ ਨਾਲ ਨਿਭਦਾ ਹੈ। ਨਾਨਕ ਦਾ ਕਥਨ ਹੈ ਕਿ ਹੇ ਪਿਆਰੇ ਮਨ! ਤੂੰ ਹਮੇਸ਼ਾ ਸਤਿਸਰੂਪ ਪਰਮਾਤਮਾ ਨੂੰ ਚੇਤੇ ਰਖ।੧੧।

ਹੇ ਅਗਮ, ਅਗੋਚਰ (ਪ੍ਰਭੂ)! ਤੇਰਾ ਅੰਤ (ਕਿਸੇ ਨੇ) ਨਹੀਂ ਪਾਇਆ। ਕਿਸੇ ਨੇ ਤੇਰਾ ਅੰਤ ਨਹੀਂ ਪਾਇਆ, ਆਪਣਾ ਆਪ (ਕੇਵਲ) ਤੂੰ (ਖ਼ੁਦ) ਜਾਣਦਾ ਹੈਂ। ਜੀਵ ਜੰਤੂ (ਆਦਿ ਦੀ ਉਤਪੱਤੀ) ਸਭ ਤੇਰੀ ਖੇਡ ਹੈ, (ਇਸ ਦਾ) ਕੋਈ ਕੀ ਬਖਾਨ ਕਰ ਸਕਦਾ ਹੈ? ਤੂੰ ਆਪ ਹੀ ਸਭ ਆਖਦਾ ਅਤੇ ਵੇਖਦਾ ਹੈਂ ਜਿਸ ਨੇ (ਸਾਰਾ) ਜਗਤ ਪੈਦਾ ਕੀਤਾ ਹੈ। ਨਾਨਕ ਦਾ ਕਥਨ ਹੈ ਕਿ (ਹੇ ਪ੍ਰਭੂ!) ਤੂੰ ਸਦਾ ਅਗਮ ਹੈਂ, (ਕਿਸੇ ਨੇ) ਤੇਰਾ ਅੰਤ ਨਹੀਂ ਪਾਇਆ।੧੨।

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ॥
ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥

ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥

ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ॥
ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥
ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥
ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ ॥
ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ ॥੧੫॥

ਏਹੁ ਸੋਹਿਲਾ ਸਬਦੁ ਸੁਹਾਵਾ ॥
ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥
ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ ॥
ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ॥
ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥੧੬॥

ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥
ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ॥
ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥
ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥
ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥

ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥
ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥

(ਜਿਸ ਅੰਮ੍ਰਿਤ ਨੂੰ) ਦੇਵਤੇ, ਮਨੁੱਖ ਅਤੇ ਮੁਨੀ-ਜਨ ਖੋਜਦੇ (ਰਹਿੰਦੇ ਹਨ), ਉਹ ਅੰਮ੍ਰਿਤ ਗੁਰੂ ਤੋਂ ਹੀ ਪਾਈਦਾ ਹੈ। ਗੁਰੂ ਨੇ ਕ੍ਰਿਪਾ ਕੀਤੀ ਹੈ, (ਜਿਸ ਕਰਕੇ ਅਸੀਂ) ਅੰਮ੍ਰਿਤ ਪ੍ਰਾਪਤ ਕੀਤਾ ਹੈ ਅਤੇ ਸੱਚਾ ਨਾਮ ਮਨ ਵਿਚ ਵਸਾ ਲਿਆ ਹੈ। (ਹੇ ਪਰਮਾਤਮਾ!) ਸਭ ਜੀਵ-ਜੰਤੂ ਤੂੰ ਪੈਦਾ ਕੀਤੇ ਹਨ, (ਉਨ੍ਹਾਂ ਵਿਚੋਂ) ਕੋਈ (ਵਿਰਲਾ ਹੀ ਗੁਰੂ ਨੂੰ) ਵੇਖ ਕੇ (ਉਸ ਦੇ ਚਰਣਾਂ ਦੀ) ਛੋਹ ਪ੍ਰਾਪਤ ਕਰਨ ਆਉਂਦਾ ਹੈ। (ਉਨ੍ਹਾਂ ਦਾ) ਲਾਲਚ, ਲੋਭ ਅਤੇ ਹੰਕਾਰ ਦੂਰ ਹੋ ਜਾਂਦਾ ਹੈ (ਅਤੇ ਉਨ੍ਹਾਂ ਨੂੰ) ਸਤਿਗੁਰੂ ਚੰਗਾ ਲਗਣ ਲਗਦਾ ਹੈ। ਨਾਨਕ ਦਾ ਕਥਨ ਹੈ ਕਿ ਜਿਸ ਉਪਰ (ਪ੍ਰਭੂ) ਆਪ ਪ੍ਰਸੰਨ ਹੁੰਦਾ ਹੈ, ਉਹ (ਵਿਅਕਤੀ) ਗੁਰੂ ਤੋਂ ਅੰਮ੍ਰਿਤ ਪ੍ਰਾਪਤ ਕਰ ਲੈਂਦਾ ਹੈ।੧੩।

ਭਗਤ (ਸਾਧਕਾਂ) ਦੀ (ਜੀਵਨ-)ਚਾਲ (ਦੁਨਿਆਵੀ ਲੋਕਾਂ ਤੋਂ) ਵਖਰੀ ਤਰ੍ਹਾਂ ਦੀ ਹੁੰਦੀ ਹੈ। ਭਗਤਾਂ ਦੀ (ਜੀਵਨ-)ਚਾਲ ਵਖਰੀ ਹੁੰਦੀ ਹੈ, (ਉਨ੍ਹਾਂ ਨੇ) ਔਖੇ ਰਸਤੇ ਉਪਰ ਚਲਨਾ ਹੁੰਦਾ ਹੈ। (ਉਹ) ਲਾਲਚ, ਲੋਭ, ਹੰਕਾਰ ਅਤੇ ਤ੍ਰਿਸ਼ਨਾ ਨੂੰ ਤਿਆਗ ਕੇ ਬਹੁਤ ਬੋਲਦੇ ਨਹੀਂ ਹਨ (ਅਰਥਾਤ ਆਪਣੀ ਰਹੱਸ-ਸਾਧਨਾ ਬਾਰੇ ਬਹੁਤ ਘਟ ਬੋਲਦੇ ਹਨ)। (ਭਗਤ ਸਾਧਕ ਦਾ ਰਸਤਾ) ਖੰਡੇ (ਦੀ ਧਾਰ) ਨਾਲੋਂ ਤਿਖਾ ਅਤੇ ਵਾਲ ਨਾਲੋਂ ਬਾਰੀਕ ਹੈ, ਇਸ ਰਸਤੇ ਉਪਰ (ਉਨ੍ਹਾਂ ਨੇ) ਜਾਣਾ ਹੁੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਜਿਨ੍ਹਾਂ ਨੇ ਆਪਾ-ਭਾਵ ਤਿਆਗ ਦਿੱਤਾ ਹੈ, (ਉਨ੍ਹਾਂ ਦੇ ਹਿਰਦੇ ਵਿਚ) ਹਰਿ ਪ੍ਰਤਿ ਸ਼ਰਧਾ (*ਵਾਸਨਾ*) ਸਮਾ ਜਾਂਦੀ ਹੈ। ਨਾਨਕ ਦਾ ਕਥਨ ਹੈ ਕਿ ਭਗਤਾਂ ਦੀ (ਜੀਵਨ-)ਚਾਲ ਜੁਗਾਂ ਜੁਗਾਂਤਰਾਂ ਤੋਂ ਵਖਰੀ ਹੀ ਚਲੀ ਆ ਰਹੀ ਹੈ।੧੪।

ਹੇ ਸੁਆਮੀ! ਜਿਵੇਂ ਤੂੰ ਚਲਾਉਂਦਾ ਹੈ, ਤਿਵੇਂ ਹੀ (ਸਭ) ਚਲਦੇ ਹਨ। (ਇਸ ਤੱਥ ਤੋਂ ਭਿੰਨ) ਹੋਰ ਮੈਂ ਤੇਰੇ ਗੁਣ ਕੀ ਜਾਣ ਸਕਦਾ ਹਾਂ? ਜਿਸ ਤਰ੍ਹਾਂ ਤੂੰ ਚਲਾਉਂਦਾ ਹੈਂ, ਤਿਵੇਂ (ਸਭ) ਚਲਦੇ ਹਨ, ਜਿਨ੍ਹਾਂ ਨੂੰ (ਤੂੰ) ਰਸਤੇ ਉਤੇ ਪਾਉਂਦਾ ਹੈਂ। ਜਿਨ੍ਹਾਂ ਉਤੇ ਕ੍ਰਿਪਾ ਕਰਕੇ ਤੂੰ ਨਾਮ (-ਸਾਧਨਾ) ਵਿਚ ਲਗਾਉਂਦਾ ਹੈਂ, ਉਹ ਸਦਾ ਹਰਿ ਹਰਿ ਦੀ ਆਰਾਧਨਾ ਕਰਦੇ ਹਨ। ਜਿਸ (ਵਿਅਕਤੀ) ਨੂੰ (ਤੂੰ) ਆਪਣੀ ਕਥਾ ਸੁਣਾਉਂਦਾ ਹੈਂ, ਉਹ ਗੁਰੂ ਦੇ ਦੁਆਰ ਤੋਂ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ। ਨਾਨਕ ਦਾ ਕਥਨ ਹੈ ਕਿ ਹੇ ਸੱਚੇ ਸਾਹਿਬ! ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਤਿਵੇਂ (ਤੂੰ) ਚਲਾਉਂਦਾ ਹੈਂ।੧੫।

(ਗੁਰੂ ਦਾ) ਸ਼ਬਦ ਰੂਪ ਇਹ ਆਨੰਦੀ ਗੀਤ ਸੁਹਾਵਣਾ ਹੈ। (ਗੁਰੂ) ਸ਼ਬਦ ਹੋਣ ਕਰਕੇ (ਇਹ) ਗੀਤ ਬਹੁਤ ਹੀ ਸੁਹਾਵਣਾ ਹੈ (ਕਿਉਂਕਿ ਇਹ) ਸਤਿਗੁਰੂ ਨੇ ਸੁਣਾਇਆ ਹੈ। ਇਹ (ਗੀਤ) ਉਨ੍ਹਾਂ (ਧਰਮ ਸਾਧਕਾਂ) ਦੇ ਮਨ ਵਿਚ ਵਸਿਆ ਹੈ, ਜਿਨ੍ਹਾਂ ਨੂੰ ਧੁਰ-ਦਰਗਾਹੋਂ ਲਿਖਿਆ ਹੋਇਆ ਮਿਲਿਆ ਹੈ। ਕਈ (ਵਿਅਕਤੀ) ਬਹੁਤ ਫਿਰਦੇ ਹਨ ਅਤੇ ਗੱਲਾਂ ਮਾਰਦੇ ਹਨ, ਪਰ ਗੱਲਾਂ ਨਾਲ ਕਿਸੇ ਨੇ (ਸੁਹਾਵਣਾ ਗੀਤ) ਪ੍ਰਾਪਤ ਨਹੀਂ ਕੀਤਾ। ਨਾਨਕ ਦਾ ਕਥਨ ਹੈ ਕਿ ਸ਼ਬਦ ਰੂਪ ਆਨੰਦੀ ਗੀਤ ਸਤਿਗੁਰੂ ਨੇ ਸੁਣਾਇਆ ਹੈ।੧੬।

ਉਹ ਸਾਧਕ ਪਵਿਤਰ ਹੋ ਗਏ ਹਨ, ਜਿਨ੍ਹਾਂ ਨੇ ਹਰਿ ਦੀ ਆਰਾਧਨਾ ਕੀਤੀ ਹੈ। ਹਰਿ ਦੀ ਆਰਾਧਨਾ ਕਰਨ ਨਾਲ (ਉਹ) ਪਵਿਤਰ ਹੋ ਗਏ ਹਨ, ਜਿਨ੍ਹਾਂ ਨੇ ਗੁਰੂ ਦੁਆਰਾ ਹਰਿ ਹਰਿ ਨੂੰ ਧਿਆਇਆ ਹੈ। (ਉਹ) ਮਾਤਾ, ਪਿਤਾ, ਪਰਿਵਾਰ ਸਹਿਤ ਪਵਿਤਰ ਹਨ, (ਉਨ੍ਹਾਂ ਦੀ) ਸਾਰੀ ਸੰਗਤ ਵੀ ਪਵਿਤਰ ਹੈ। (ਹਰਿ ਦਾ ਜਸ) ਕਹਿਣ ਵਾਲੇ ਪਵਿਤਰ ਹਨ, ਸੁਣਨ ਵਾਲੇ ਪਵਿਤਰ ਹਨ, ਉਹ ਵੀ ਪਵਿਤਰ ਹਨ ਜਿਨ੍ਹਾਂ ਨੇ (ਹਰਿ-ਨਾਮ ਨੂੰ) ਮਨ ਵਿਚ ਵਸਾਇਆ ਹੈ। ਨਾਨਕ ਦਾ ਕਥਨ ਹੈ ਕਿ ਉਹ ਪਵਿਤਰ ਹਨ, ਜਿਨ੍ਹਾਂ ਨੇ ਗੁਰੂ ਦੁਆਰਾ ਹਰਿ ਹਰਿ ਦੀ ਆਰਾਧਨਾ ਕੀਤੀ ਹੈ।੧੭।

ਕਰਮ(-ਕਾਂਡਾਂ) ਦੁਆਰਾ ਸਹਿਜ-ਅਵਸਥਾ ਪੈਦਾ ਨਹੀਂ ਹੋ ਸਕਦੀ ਅਤੇ ਸਹਿਜ ਅਵਸਥਾ (ਅਰਥਾਤ ਆਤਮਿਕ ਗਿਆਨ ਦੀ ਅਵਸਥਾ) ਤੋਂ ਬਿਨਾ ਸੰਸ਼ਾ ਨਹੀਂ ਜਾਂਦਾ। ਕਿਸੇ ਸੰਜਮ (ਅਥਵਾ ਕਰਮ-ਕਾਂਡ) ਰਾਹੀਂ ਸੰਸ਼ਾ ਦੂਰ ਨਹੀਂ ਹੋ ਸਕਦਾ, (ਅਨੇਕਾਂ ਲੋਕ) ਕਰਮ-(ਕਾਂਡ) ਕਰ ਕਰਕੇ ਥਕ

ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥
ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥

ਜੀਅਹੁ ਮੈਲੇ ਬਾਹਰਹੁ ਨਿਰਮਲ ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥
ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥
ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥
ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥੧੯॥

ਜੀਅਹੁ ਨਿਰਮਲ ਬਾਹਰਹੁ ਨਿਰਮਲ ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥
ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥
ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥
ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥੨੦॥

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥
ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥
ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥੨੩॥

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥
ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥

ਗਏ ਹਨ। ਸੰਸ਼ੇ ਕਰਕੇ ਮਨ (*ਜੀਉ*) ਮਲੀਨ ਹੈ, ਕਿਸ ਸੰਜਮ/ਸਾਧਨਾ ਰਾਹੀਂ (ਇਹ) ਧੋਤਾ ਜਾਏ? (ਉਤਰ— ਪਹਿਲਾਂ) ਮਨ ਨੂੰ ਸਾਫ਼ ਕਰੋ, (ਫਿਰ) ਸ਼ਬਦ ਨਾਲ ਜੁੜੋ ਅਤੇ ਹਰਿ ਨਾਲ ਚਿਤ ਲਗਾਈ ਰਖੋ। ਨਾਨਕ ਦਾ ਕਥਨ ਹੈ ਕਿ ਗੁਰੂ ਦੀ ਕ੍ਰਿਪਾ ਦੁਆਰਾ ਸਹਿਜ ਅਵਸਥਾ ਪੈਦਾ ਹੁੰਦੀ ਹੈ, ਇਹ ਸੰਸ਼ਾ ਇਸ ਤਰ੍ਹਾਂ ਜਾਂਦਾ ਹੈ।੧੮।

ਜੋ (ਵਿਅਕਤੀ) ਮਨੋ ਮੈਲੇ ਹਨ, (ਪਰ) ਬਾਹਰੋਂ ਨਿਰਮਲ (ਪ੍ਰਤੀਤ ਹੁੰਦੇ ਹਨ); ਬਾਹਰੋਂ ਨਿਰਮਲ (ਲਗਦੇ ਹਨ, ਪਰ) ਮਨੋ ਮੈਲੇ ਹਨ, ਉਨ੍ਹਾਂ ਨੇ (ਆਪਣਾ ਮਨੁੱਖ-)ਜਨਮ ਜੂਏ ਵਿਚ ਹਾਰਿਆ ਹੁੰਦਾ ਹੈ। (ਉਨ੍ਹਾਂ ਨੂੰ ਮਾਇਆ ਦੀ) ਤ੍ਰਿਸ਼ਨਾ ਦਾ ਇਹ ਵੱਡਾ ਰੋਗ ਲਗਾ ਹੋਇਆ ਹੈ, (ਜਿਸ ਕਰਕੇ ਉਨ੍ਹਾਂ ਨੇ) ਮੌਤ ਨੂੰ ਮਨੋ ਵਿਸਾਰ ਦਿੱਤਾ ਹੈ। ਵੇਦ (ਆਦਿ ਧਰਮ ਗ੍ਰੰਥਾਂ ਵਿਚ) ਨਾਮ ਦੇ ਉਤਮ (ਹੋਣ ਬਾਰੇ ਜੋ ਉਪਦੇਸ਼ ਲਿਖਿਆ ਹੈ), ਉਸ ਨੂੰ ਸੁਣਦੇ ਨਹੀਂ ਹਨ ਅਤੇ ਭੂਤਨਿਆਂ ਵਾਂਗ ਫਿਰਦੇ ਰਹਿੰਦੇ ਹਨ। ਨਾਨਕ ਦਾ ਕਥਨ ਹੈ ਕਿ ਜੋ ਸੱਚ ਨੂੰ ਤਿਆਗ ਕੇ ਕੂੜ ਨਾਲ ਜੁੜੇ ਹਨ, ਉਨ੍ਹਾਂ ਨੇ (ਆਪਣਾ ਮਨੁੱਖ) ਜਨਮ ਜੂਏ ਵਿਚ ਹਾਰ ਦਿੱਤਾ ਹੈ।੧੯।

(ਜੋ ਵਿਅਕਤੀ) ਮਨੋ ਪਵਿਤਰ ਹਨ, (ਉਹ) ਬਾਹਰੋਂ ਵੀ ਪਵਿਤਰ ਹਨ। ਬਾਹਰੋਂ ਪਵਿਤਰ ਹਨ, ਮਨੋ ਵੀ ਪਵਿਤਰ ਹਨ, (ਉਨ੍ਹਾਂ ਨੇ) ਸਤਿਗੁਰੂ ਤੋਂ ਕਰਣੀ ਕਮਾਉਣੀ (ਸਿਖੀ ਹੈ)। (ਉਨ੍ਹਾਂ ਪਾਸ) ਕੂੜ ਦੀ ਖ਼ਬਰ ਤਕ ਨਹੀਂ ਪਹੁੰਚਦੀ, (ਉਨ੍ਹਾਂ ਦੀ) ਇੱਛਾ ਸਤਿਸਰੂਪ (ਪ੍ਰਭੂ) ਵਿਚ ਸਮਾਈ ਰਹਿੰਦੀ ਹੈ। ਜਿਨ੍ਹਾਂ ਨੇ (ਅਧਿਆਤਮਿਕ ਵਪਾਰ ਵਿਚ) ਰਤਨ (ਵਰਗੇ ਮਨੁੱਖ) ਜਨਮ ਨੂੰ ਖਟ ਲਿਆ ਹੈ (ਅਰਥਾਤ ਸਫਲ-ਮਨੋਰਥ ਹੋ ਗਏ ਹਨ, ਉਹ) ਚੰਗੇ ਵਪਾਰੀ ਹਨ। ਨਾਨਕ ਦਾ ਕਥਨ ਹੈ ਕਿ ਜਿਨ੍ਹਾਂ (ਸਾਧਕਾਂ) ਦਾ ਮਨ ਨਿਰਮਲ ਹੈ, (ਉਹ) ਸਦਾ ਗੁਰੂ ਦੇ ਨਾਲ ਰਹਿੰਦੇ ਹਨ।੨੦।

ਜੇ ਕੋਈ ਸਿੱਖ ਗੁਰੂ ਪ੍ਰਤਿ ਸਨਮੁਖ ਹੋਣਾ ਲੋਚਦਾ ਹੋਵੇ, ਤਾਂ ਹੀ ਕੋਈ ਸਿੱਖ ਸਨਮੁਖ ਹੁੰਦਾ ਹੈ (ਜੇ ਉਹ) ਮਨੋ ਗੁਰੂ ਦੇ ਨਾਲ ਰਹੇ। ਗੁਰੂ ਦੇ ਚਰਣਾਂ ਨੂੰ ਹਿਰਦੇ ਵਿਚ ਧਿਆਏ ਅਤੇ ਅੰਤਰ-ਆਤਮੇ ਵਿਚ (ਗੁਰੂ ਨੂੰ) ਚੇਤੇ ਰਖੇ। ਆਪਾ-ਭਾਵ ਛਡ ਕੇ ਹਮੇਸ਼ਾ (ਗੁਰੂ ਦੇ) ਆਸਰੇ (*ਪਰਣੈ*) ਵਿਚ ਰਹੇ ਅਤੇ ਗੁਰੂ ਤੋਂ ਬਿਨਾ ਕਿਸੇ ਹੋਰ ਨੂੰ (ਕੁਝ ਨ) ਸਮਝੇ। ਨਾਨਕ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, ਉਹੀ ਸਿੱਖ (ਗੁਰੂ ਦੇ) ਸਨਮੁਖ ਹੁੰਦਾ ਹੈ।੨੧।

ਜੇ ਕੋਈ (ਵਿਅਕਤੀ ਆਪਣੇ) ਗੁਰੂ ਤੋਂ ਬੇਮੁਖ ਹੋ ਜਾਵੇ, (ਪਰ) ਸਤਿਗੁਰੂ ਤੋਂ ਬਿਨਾ (ਉਹ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਕੋਈ ਵੀ ਕਿਸੇ ਹੋਰ ਤੋਂ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ, (ਭਾਵੇਂ ਇਸ ਸੰਬੰਧ ਵਿਚ) ਵਿਚਾਰਵਾਨਾਂ ਨੂੰ ਪੁਛ ਲਵੋ। (ਉਹ ਬੇਸ਼ਕ) ਅਨੇਕ ਜੂਨਾਂ ਫਿਰ ਆਵੇ, (ਪਰ) ਸਤਿਗੁਰੂ ਤੋਂ ਬਿਨਾ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। (ਉਹ ਗੁਰੂ ਦੇ) ਚਰਣੀ ਲਗ ਕੇ ਹੀ ਫਿਰ ਮੁਕਤੀ ਪ੍ਰਾਪਤ ਕਰਦਾ ਹੈ ਅਤੇ ਸਤਿਗੁਰੂ ਉਸ ਨੂੰ ਸ਼ਬਦ ਰੂਪ (ਉਪਦੇਸ਼) ਸੁਣਾਉਂਦਾ ਹੈ। ਨਾਨਕ ਦਾ ਕਥਨ ਹੈ ਕਿ (ਹੇ ਜਿਗਿਆਸੂਓ!) ਵਿਚਾਰ ਕੇ ਵੇਖ ਲਵੋ, ਸਤਿਗੁਰੂ ਤੋਂ ਬਿਨਾ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।੨੨।

ਹੇ ਸਤਿਗੁਰੂ ਦੇ ਪਿਆਰੇ ਸਿੱਖ (ਧਰਮ-ਸਾਧਕੋ!) ਆਓ, ਸੱਚੀ ਬਾਣੀ ਦਾ ਗਾਇਨ ਕਰੋ। ਗੁਰੂ ਦੀ ਬਾਣੀ ਦਾ ਗਾਇਨ ਕਰੋ (ਕਿਉਂਕਿ ਇਹ ਸਾਰੀਆਂ) ਬਾਣੀਆਂ ਵਿਚੋਂ ਸ਼ਿਰੋਮਣੀ ਬਾਣੀ ਹੈ। ਜਿਨ੍ਹਾਂ ਉਪਰ (ਪ੍ਰਭੂ ਦੀ) ਮਿਹਰ ਦੀ ਨਜ਼ਰ ਹੋਵੇ, ਉਨ੍ਹਾਂ ਦੇ ਹਿਰਦੇ ਵਿਚ ਹੀ (ਇਹ ਬਾਣੀ) ਸਮਾਉਂਦੀ ਹੈ। (ਇਸ) ਅੰਮ੍ਰਿਤ (ਰੂਪ ਬਾਣੀ ਨੂੰ) ਪੀਓ, ਹਮੇਸ਼ਾ ਪ੍ਰਭੂ (ਦੇ ਪ੍ਰੇਮ-)ਰੰਗ ਵਿਚ ਰੰਗੇ ਰਹੋ ਅਤੇ ਪ੍ਰਭੂ (*ਸਾਰਿਗਪਾਣੀ*) ਨੂੰ ਜਪਦੇ ਰਹੋ। ਨਾਨਕ ਦਾ ਕਥਨ ਹੈ ਕਿ ਸਦਾ (ਬਾਣੀ ਦਾ) ਗਾਇਨ ਕਰੋ, ਇਹੀ ਸੱਚੀ ਬਾਣੀ ਹੈ।੨੩।

ਸਤਿਗੁਰੂ (ਦੀ ਬਾਣੀ ਤੋਂ) ਬਿਨਾ ਹੋਰ (ਸਾਰੀ) ਬਾਣੀ ਕੱਚੀ ਹੈ। ਸਤਿਗੁਰੂ ਤੋਂ ਬਿਨਾ ਹੋਰ (ਸਭ ਤਰ੍ਹਾਂ ਦੀ) ਬਾਣੀ ਕੱਚੀ ਹੈ। (ਕੱਚੀ ਬਾਣੀ ਨੂੰ) ਕਹਿਣ ਵਾਲੇ ਕੱਚੇ ਹਨ, ਸੁਣਨ ਵਾਲੇ ਕਚੇ ਹਨ,

ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥

ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥
ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥
ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ॥
ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ ॥
ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ ॥੨੫॥

ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥
ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ॥
ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥
ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ ॥
ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ ॥੨੬॥

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥
ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥੨੭॥

ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥
ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥
ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ ॥
ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥
ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ ॥੨੮॥

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥
ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥

(ਕਿਉਂਕਿ ਉਹ) ਕੱਚੇ ਮਨ ਵਾਲਿਆਂ ਨੇ ਕਹਿ ਕੇ ਬਖਾਨ ਕੀਤੀ ਹੈ। (ਉਹ ਕੱਚੇ ਸਾਧਕ ਭਾਵੇਂ) ਨਿਤ ਜੀਭ ਨਾਲ ਹਰਿ ਹਰਿ ਕਰਦੇ ਹਨ, (ਪਰ) ਕਥਨ ਕੀਤੇ ਹੋਏ ਨੂੰ ਕੁਝ ਨਹੀਂ ਜਾਣਦੇ (ਅਰਥਾਤ ਉਸ ਅਨੁਸਾਰ ਆਚਰਣ ਨਹੀਂ ਕਰਦੇ)। ਜਿਨ੍ਹਾਂ (ਵਿਅਕਤੀਆਂ ਦਾ) ਚਿਤ ਮਾਇਆ ਨੇ ਚੁਰਾ ਲਿਆ ਹੈ, (ਉਹ ਬਾਣੀ ਦੀ ਮੂੰਹੋਂ) ਰਟ ਲਗਾਈ ਜਾਂਦੇ ਹਨ। ਨਾਨਕ ਦਾ ਕਥਨ ਹੈ ਕਿ ਸਤਿਗੁਰੂ ਤੋਂ ਬਿਨਾ ਹੋਰ (ਸਾਰੀ) ਬਾਣੀ ਕੱਚੀ ਹੈ।੨੪।

ਗੁਰੂ ਦਾ ਸ਼ਬਦ ਰਤਨ (ਦੇ ਸਮਾਨ ਹੈ) ਜਿਸ ਦਾ ਜੜ੍ਹਾਉ ਹੀਰਿਆਂ ਨਾਲ ਹੋਇਆ ਹੈ। ਜਿਸ ਦੇ ਮਨ ਵਿਚ (ਇਹ) ਸ਼ਬਦ ਰਤਨ (ਚੰਗਾ) ਲਗਣ ਲਗ ਜਾਂਦਾ ਹੈ, ਇਹ (ਮਨ ਉਸੇ ਵਿਚ) ਸਮਾ ਜਾਂਦਾ ਹੈ। (ਇਸ ਦਾ) ਮਨ ਸ਼ਬਦ ਨਾਲ ਜੁੜ ਜਾਂਦਾ ਹੈ ਅਤੇ ਸੱਚੇ (ਪ੍ਰਭੂ ਨਾਲ) ਪ੍ਰੇਮ ਲਗ ਜਾਂਦਾ ਹੈ। (ਪ੍ਰਭੂ) ਆਪ ਹੀਰਾ ਹੈ ਅਤੇ ਆਪ ਹੀ ਰਤਨ ਹੈ, (ਇਸ ਤੱਥ ਦਾ ਭੇਦ ਉਹ ਸਾਧਕ ਪਾ ਲੈਂਦਾ ਹੈ), ਜਿਸ ਨੂੰ (ਪ੍ਰਭੂ) ਆਪ ਸੋਝੀ ਪ੍ਰਦਾਨ ਕਰਦਾ ਹੈ। ਨਾਨਕ ਦਾ ਕਥਨ ਹੈ ਕਿ ਸ਼ਬਦ ਰਤਨ (ਦੇ ਸਮਾਨ ਹੈ) ਜਿਸ ਦਾ ਜੜ੍ਹਾਉ ਹੀਰਿਆਂ ਨਾਲ ਹੋਇਆ ਹੈ।੨੫।

ਕਰਤਾ ਪੁਰਖ ਨੇ ਆਪ ਹੀ ਸ਼ਿਵ ਅਤੇ ਸ਼ਕਤੀ (ਪੁਰਸ਼ ਅਤੇ ਪ੍ਰਕ੍ਰਿਤੀ ਅਥਵਾ ਈਸ਼ਵਰ ਅਤੇ ਮਾਇਆ) ਨੂੰ ਪੈਦਾ ਕਰਕੇ ਆਪ ਹੀ (ਉਨ੍ਹਾਂ ਉਤੇ) ਆਪਣੇ ਹੁਕਮ ਦਾ ਵਰਤਾਰਾ ਕਰ ਰਿਹਾ ਹੈ। (ਉਹ) ਹੁਕਮ ਵਰਤਾ ਕੇ ਆਪ ਹੀ ਵੇਖਦਾ ਹੈ ਅਤੇ ਗੁਰੂ ਦੁਆਰਾ ਹੀ ਕਿਸੇ ਨੂੰ ਬੁਝਾਉਂਦਾ ਹੈ। (ਉਹ ਸਾਧਕ ਸੰਸਾਰਿਕ) ਬੰਧਨਾਂ ਨੂੰ ਤੋੜ ਕੇ ਮੁਕਤ ਹੋ ਜਾਂਦਾ ਹੈ ਅਤੇ ਸ਼ਬਦ ਨੂੰ ਮਨ ਵਿਚ ਵਸਾ ਲੈਂਦਾ ਹੈ। ਜਿਸ ਨੂੰ (ਪ੍ਰਭੂ) ਆਪ 'ਗੁਰਮੁਖ' ਬਣਾਉਂਦਾ ਹੈ, ਉਹੀ ਬਣਦਾ ਹੈ ਅਤੇ ਇਕ (ਪ੍ਰਭੂ) ਨਾਲ ਲਿਵ ਲਗਾਈ ਰਖਦਾ ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ) ਆਪ ਹੀ (ਸਭ ਦਾ) ਕਰਤਾ ਹੈ ਅਤੇ ਆਪ ਹੀ (ਆਪਣੇ) ਹੁਕਮ ਦੀ ਸੋਝੀ ਕਰਾਉਂਦਾ ਹੈ।੨੬।

ਸਮ੍ਰਿਤੀਆਂ ਅਤੇ ਸ਼ਾਸਤ੍ਰ ਪੁੰਨਾਂ ਪਾਪਾਂ ਨੂੰ ਵਿਚਾਰਦੇ ਹਨ, (ਪਰ) ਤੱਤ੍ਵ (ਗਿਆਨ) ਦੀ ਸਾਰ ਨਹੀਂ ਜਾਣਦੇ। ਗੁਰੂ ਤੋਂ ਬਿਨਾ ਤੱਤ੍ਵ (ਗਿਆਨ) ਦੀ ਸਾਰ ਨਹੀਂ ਜਾਣੀ ਜਾਂਦੀ, ਤੱਤ੍ਵ (ਗਿਆਨ) ਦੀ ਸਾਰ ਨਹੀਂ ਜਾਣੀ ਜਾਂਦੀ। ਤਿੰਨ ਗੁਣਾਂ (ਰਜੋ, ਸਤੋ, ਤਮੋ) ਦੇ ਭਰਮ ਵਿਚ ਸੰਸਾਰ ਸੁਤਾ ਹੋਇਆ ਹੈ, (ਇਸ ਤਰ੍ਹਾਂ) ਸੁਤਿਆਂ ਹੀ (ਜੀਵਨ ਰੂਪ) ਰਾਤ ਬੀਤ ਜਾਂਦੀ ਹੈ। ਗੁਰੂ ਦੀ ਕ੍ਰਿਪਾ ਨਾਲ ਉਹ ਸੇਵਕ ਜਾਗਦੇ ਹਨ, ਜਿਨ੍ਹਾਂ ਨੇ ਮਨ ਵਿਚ ਪ੍ਰਭੂ ਵਸਦਾ ਹੈ ਅਤੇ ਅੰਮ੍ਰਿਤਮਈ ਬਾਣੀ ਬੋਲਦੇ ਹਨ। ਨਾਨਕ ਦਾ ਕਥਨ ਹੈ ਕਿ ਉਹ (ਸਾਧਕ) ਤੱਤ੍ਵ (ਗਿਆਨ) ਪ੍ਰਾਪਤ ਕਰਦਾ ਹੈ, ਜਿਸ ਨੂੰ ਹਰ ਰੋਜ਼ ਹਰਿ ਦੀ ਲਿਵ ਲਗੀ ਰਹਿੰਦੀ ਹੈ ਅਤੇ (ਵਿਕਾਰਾਂ ਤੋਂ) ਸਚੇਤ ਰਹਿ ਕੇ (ਜਿਸ ਦੀ ਜੀਵਨ ਰੂਪ) ਰਾਤ ਗੁਜ਼ਰਦੀ ਹੈ।੨੭।

ਮਾਤਾ ਦੇ ਪੇਟ ਵਿਚ, ਪਾਲਨਾ ਕਰਨ ਵਾਲੇ ਉਸ (ਪ੍ਰਭੂ) ਨੂੰ ਮਨ ਤੋਂ ਕਿਉਂ ਵਿਸਾਰੀਏ? ਇਤਨੇ ਵੱਡੇ ਦਾਤੇ ਨੂੰ ਮਨ ਤੋਂ ਕਿਉਂ ਵਿਸਾਰੀਏ? ਜੋ ਜਠਰ-ਅਗਨੀ ਵਿਚ ਖ਼ੁਰਾਕ (*ਆਹਾਰੁ*) ਪਹੁੰਚਾਉਂਦਾ ਹੈ। ਉਸ ਨੂੰ ਕੁਝ ਵੀ ਪੋਹ ਨਹੀਂ ਸਕਦਾ (ਅਰਥਾਤ ਪ੍ਰਭਾਵਿਤ ਨਹੀਂ ਕਰ ਸਕਦਾ), ਜਿਸ ਨੂੰ ਪ੍ਰਭੂ ਆਪਣੀ ਲਿਵ ਵਿਚ ਲਗਾ ਲੈਂਦਾ ਹੈ। (ਉਹ ਪ੍ਰਭੂ ਆਪ ਹੀ) ਆਪਣੀ ਲਿਵ ਵਿਚ ਲਗਾਉਂਦਾ ਹੈ, ਗੁਰੂ ਦੁਆਰਾ (ਉਸ ਨੂੰ) ਹਮੇਸ਼ਾ ਚਿਤਾਰਨਾ ਚਾਹੀਦਾ ਹੈ। ਨਾਨਕ ਦਾ ਕਥਨ ਹੈ ਕਿ ਉਸ ਇਤਨੇ ਵੱਡੇ ਦਾਤੇ ਨੂੰ ਮਨ ਤੋਂ ਕਿਉਂ ਵਿਸਾਰੀਏ?।੨੮।

ਜਿਹੋ ਜਿਹੀ ਅਗਨੀ (ਮਾਤਾ ਦੇ) ਪੇਟ ਵਿਚ ਹੈ, ਉਹੋ ਜਿਹੀ ਬਾਹਰ ਮਾਇਆ (ਰੂਪ ਅਗਨੀ) ਹੈ। ਮਾਇਆ ਅਤੇ (ਜਠਰ) ਅਗਨੀ ਸਭ ਇਕੋ ਜਿਹੀਆਂ ਹਨ, (ਇਹ ਸਭ) ਕਰਤੇ ਨੇ ਖੇਡ ਰਚਾ ਰਖੀ ਹੈ। ਜਦੋਂ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਤਾਂ (ਮਨੁੱਖ) ਜੰਮਦਾ ਹੈ ਅਤੇ ਪਰਿਵਾਰ ਨੂੰ ਭਾਉਂਦਾ ਹੈ। (ਜਦੋਂ ਜੰਮਣ ਉਪਰੰਤ ਮਨੁੱਖ ਦੀ ਪ੍ਰਭੂ ਨਾਲੋਂ) ਲਿਵ ਟੁਟਦੀ ਹੈ, (ਤਾਂ ਉਸ ਨੂੰ ਸੰਸਾਰਿਕ ਪਦਾਰਥਾਂ ਦੀ) ਤ੍ਰਿਸ਼ਨਾ ਲਗ ਜਾਂਦੀ ਹੈ ਅਤੇ ਮਾਇਆ ਆਪਣਾ ਹੁਕਮ ਵਰਤਾ ਦਿੰਦੀ ਹੈ। ਇਹ

ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥
ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥੨੯॥

ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ ॥
ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ ॥
ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ॥
ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥
ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥੩੦॥

ਹਰਿ ਰਾਸਿ ਮੇਰੀ ਮਨੁ ਵਣਜਾਰਾ ॥
ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ ॥
ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ ॥
ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ ॥
ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ ॥੩੧॥

ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ ॥
ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥
ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥੩੨॥

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥
ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥
ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥
ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥
ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥
ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥
ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥
ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥

ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ ॥
ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ ॥
ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ ॥
ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ ॥

ਮਾਇਆ (ਅਜਿਹੀ ਹੈ) ਜਿਸ ਕਰਕੇ ਪ੍ਰਭੂ ਭੁਲ ਜਾਂਦਾ ਹੈ, ਮੋਹ ਪੈਦਾ ਹੋ ਜਾਂਦਾ ਹੈ ਅਤੇ ਦ੍ਵੈਤ-ਭਾਵ ਲਗ ਜਾਂਦਾ ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਦੀ ਕ੍ਰਿਪਾ ਨਾਲ ਜਿਨ੍ਹਾਂ ਦੀ ਲਿਵ (ਪ੍ਰਭੂ ਵਿਚ) ਲਗੀ ਰਹਿੰਦੀ ਹੈ, ਉਹ ਮਾਇਆ (ਦੀ ਹੋਂਦ) ਵਿਚ ਹੀ (ਪ੍ਰਭੂ ਨੂੰ) ਪ੍ਰਾਪਤ ਕਰ ਲੈਂਦੇ ਹਨ।੨੯।

ਪ੍ਰਭੂ ਆਪ ਅਮੋਲਕ ਹੈ, (ਉਹ) ਮੁੱਲ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ। (ਉਹ) ਕਿਸੇ ਕੋਲੋਂ ਮੁੱਲ ਨਾਲ ਪ੍ਰਾਪਤ ਨਹੀਂ ਹੋ ਸਕਦਾ, (ਅਜਿਹਾ ਕਰਨ ਲਈ) ਲੋਕੀਂ ਵਿਰਲਾਪ ਕਰ ਕਰਕੇ ਥਕ ਗਏ ਹਨ। ਜੇ ਅਜਿਹਾ ਗੁਰੂ ਮਿਲ ਜਾਵੇ, ਉਸ ਨੂੰ ਸਿਰ ਸੌਂਪਣਾ ਚਾਹੀਦਾ ਹੈ, (ਤਾਂ ਜੋ ਮਨ) ਵਿਚੋਂ ਆਪਾ-ਭਾਵ ਨਿਕਲ ਜਾਏ। ਜਿਸ ਦੀ (ਇਹ) ਜਿੰਦ ਹੈ, ਉਸ ਨੂੰ ਮਿਲ ਪਏ ਅਤੇ ਹਰਿ ਆ ਕੇ ਮਨ ਵਿਚ ਵਸ ਜਾਏ। ਹਰਿ ਆਪ ਅਮੋਲਕ ਹੈ, ਨਾਨਕ ਦਾ ਕਥਨ ਹੈ ਕਿ ਉਨ੍ਹਾਂ ਦੇ ਭਾਗ (ਚੰਗੇ ਹਨ) ਜਿਨ੍ਹਾਂ ਨੂੰ ਹਰਿ (ਆਪਣੇ) ਲੜ ਲਗਾ ਲੈਂਦਾ ਹੈ।੩੦।

ਹਰਿ ਮੇਰੀ ਮੂੜ੍ਹੀ ਹੈ ਅਤੇ ਮਨ ਵਣਜ ਕਰਨ ਵਾਲਾ ਹੈ। ਹਰਿ ਮੇਰੀ ਪੂੰਜੀ ਹੈ ਅਤੇ ਮਨ ਵਪਾਰੀ ਹੈ। (ਹਰਿ ਰੂਪ) ਪੂੰਜੀ ਦਾ ਭੇਦ (ਮੈਂ) ਸਤਿਗੁਰੂ ਤੋਂ ਸਮਝਿਆ ਹੈ। ਹਿਰਦੇ ਵਿਚ ਨਿਤ ਹਰਿ ਹਰਿ (ਨਾਮ) ਦਾ ਸਿਮਰਨ ਕਰਦੇ ਰਹੋ ਅਤੇ ਹਰ ਰੋਜ਼ ਲਾਭ ਪ੍ਰਾਪਤ ਕਰੋ। ਇਹ (ਹਰਿ ਨਾਮ ਰੂਪ) ਧਨ ਉਨ੍ਹਾਂ ਨੂੰ ਮਿਲਦਾ ਹੈ, ਜਿਨ੍ਹਾਂ (ਨੂੰ ਦੇਣਾ) ਹਰਿ ਨੂੰ ਆਪ ਚੰਗਾ ਲਗਦਾ ਹੈ। ਨਾਨਕ ਦਾ ਕਥਨ ਹੈ ਕਿ ਹਰਿ ਮੇਰੀ ਪੂੰਜੀ ਹੈ ਅਤੇ ਮਨ ਵਪਾਰੀ ਬਣ ਗਿਆ ਹੈ।੩੧।

ਹੇ ਜੀਭ! ਤੂੰ (ਹਰਿ ਨਾਮ ਤੋਂ) ਭਿੰਨ ਰਸਾਂ ਵਿਚ ਲੀਨ ਹੋ ਰਹੀ ਹੈਂ, (ਇਸ ਕਰਕੇ) ਤੇਰੀ ਪਿਆਸ ਨਹੀਂ ਜਾਂਦੀ। (ਤੇਰੀ) ਪਿਆਸ ਹੋਰ ਕਿਸੇ ਢੰਗ ਨਾਲ ਦੂਰ ਨਹੀਂ ਹੋ ਸਕਦੀ, ਜਦ ਤਕ (ਤੂੰ) ਹਰਿ-(ਨਾਮ ਰੂਪ) ਰਸ ਨੂੰ ਪਲੇ ਨਹੀਂ ਬੰਨ੍ਹਦੀ। (ਜੋ ਜੀਭ) ਹਰਿ-ਰਸ ਨੂੰ ਪਲੇ ਬੰਨ੍ਹ ਲੈਂਦੀ ਹੈ, (ਉਹ) ਹਰਿ-ਰਸ ਨੂੰ ਪੀਉਂਦੀ ਹੈ, (ਉਸ ਨੂੰ) ਫਿਰ ਤ੍ਰਿਸ਼ਨਾ ਆ ਕੇ ਨਹੀਂ ਲਗਦੀ। ਇਹ ਹਰਿ-ਰਸ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ, ਜਿਸ ਨੂੰ ਸਤਿਗੁਰੂ ਆ ਕੇ ਮਿਲ ਪੈਂਦਾ ਹੈ। ਨਾਨਕ ਦਾ ਕਥਨ ਹੈ ਕਿ ਹੋਰ ਸਾਰੇ ਰਸ ਭੁਲ ਜਾਂਦੇ ਹਨ, ਜਦੋਂ ਹਰਿ ਮਨ ਵਿਚ ਆ ਕੇ ਵਸ ਜਾਂਦਾ ਹੈ।੩੨।

ਹੇ ਮੇਰੇ ਸ਼ਰੀਰ! ਹਰਿ ਨੇ ਤੇਰੇ ਵਿਚ ਆਪਣੀ ਜੋਤਿ ਰਖੀ ਹੈ, ਤਾਂ ਤੂੰ ਜਗਤ ਵਿਚ ਆਇਆ ਹੈਂ। ਤੇਰੇ ਵਿਚ ਹਰਿ ਨੇ ਜੋਤਿ ਰਖੀ ਹੈ, ਤਾਂ ਤੂੰ ਸੰਸਾਰ ਵਿਚ ਆਇਆ ਹੈਂ। ਹਰਿ ਆਪ ਮਾਤਾ ਹੈ, ਆਪ ਹੀ ਪਿਤਾ ਹੈ, ਜਿਸ ਨੇ ਜੀਵ ਪੈਦਾ ਕਰਕੇ (ਉਨ੍ਹਾਂ ਨੂੰ) ਜਗਤ ਵਿਖਾਇਆ ਹੈ। ਗੁਰੂ ਦੀ ਕ੍ਰਿਪਾ ਨਾਲ (ਜਿਸ ਨੇ) ਸਮਝਿਆ ਹੈ, ਤਾਂ (ਉਸ ਨੂੰ ਜਗਤ) ਖੇਡ ਹੀ ਲਗਦੀ ਹੈ (ਅਤੇ ਸਭ ਕੁਝ) ਪ੍ਰਭੂ ਦੀ ਲੀਲ੍ਹਾ ਹੀ ਨਜ਼ਰ ਆਉਂਦੀ ਹੈ। ਨਾਨਕ ਦਾ ਕਥਨ ਹੈ ਕਿ (ਹੇ ਮੇਰੇ ਸ਼ਰੀਰ! ਹਰਿ ਨੇ) ਸ੍ਰਿਸ਼ਟੀ ਦਾ ਆਰੰਭ ਕੀਤਾ, (ਜੀਵਾਂ ਵਿਚ ਆਪਣੀ) ਜੋਤਿ ਰਖੀ, ਤਾਂ ਤੂੰ ਜਗਤ ਵਿਚ ਆਇਆ ਹੈਂ।੩੩।

(ਜਦੋਂ ਮੈਂ) ਪ੍ਰਭੂ ਦਾ ਆਗਮਨ ਸੁਣਿਆ, (ਤਾਂ) ਮਨ ਵਿਚ ਚਾਉ ਪੈਦਾ ਹੋ ਗਿਆ। ਹੇ (ਸਤਿਸੰਗੀ) ਸਖੀਓ! ਹਰਿ ਦਾ ਮੰਗਲ-ਗੀਤ ਗਾਓ (ਕਿਉਂਕਿ ਮੇਰਾ ਹਿਰਦੇ ਰੂਪ) ਘਰ ਪ੍ਰਭੂ ਦਾ ਨਿਵਾਸ ਬਣ ਗਿਆ ਹੈ। ਹੇ ਸਖੀਏ! ਨਿਤ ਹਰਿ ਦਾ ਮੰਗਲ-ਗਾਨ ਗਾਓ, (ਜਿਸ ਕਰਕੇ) ਗ਼ਮ ਅਤੇ ਦੁਖ ਨਹੀਂ ਲਗਦੇ। (ਉਹ) ਦਿਨ ਭਾਗਸ਼ਾਲੀ ਹੈ (ਜਦੋਂ ਅਸੀਂ) ਗੁਰੂ ਦੇ ਚਰਣੀ ਲਗਦੇ ਹਾਂ ਅਤੇ ਆਪਣੇ ਪਤੀ-ਪ੍ਰਭੂ ਦੀ ਸੋਝੀ ਹੋਈ ਹੈ। ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦੀ) ਧੁਰੋਂ ਉਤਰੀ (*ਅਨਹਤ*) ਬਾਣੀ ਨੂੰ ਜਾਣਿਆ ਹੈ ਅਤੇ ਹਰਿ-ਨਾਮ ਰੂਪ ਹਰਿ-ਜਸ ਨੂੰ ਮਾਣਿਆ ਹੈ। ਨਾਨਕ ਦਾ ਕਥਨ ਹੈ ਕਿ (ਸਾਨੂੰ) ਪ੍ਰਭੂ ਆਪ ਮਿਲਿਆ ਹੈ ਜੋ ਕਾਰਣਾਂ ਨੂੰ ਕਰਨ ਜੋਗਾ ਹੈ।੩੪।

ਹੇ ਮੇਰੇ ਸ਼ਰੀਰ! ਇਸ ਜਗਤ ਵਿਚ ਆ ਕੇ ਤੂੰ ਕਿਹੜਾ (ਚੰਗਾ) ਕੰਮ ਕੀਤਾ ਹੈ। ਹੇ ਸ਼ਰੀਰ! ਤੂੰ ਕੀ ਕਰਮ ਕਮਾਇਆ ਹੈ, ਜਦ ਦਾ ਤੂੰ ਜਗਤ ਵਿਚ ਆਇਆ ਹੈਂ। ਜਿਸ ਪ੍ਰਭੂ ਨੇ ਤੇਰੀ ਸਿਰਜਨਾ ਕੀਤੀ ਹੈ, ਉਸ ਹਰਿ ਨੂੰ ਮਨ ਵਿਚ ਨਹੀਂ ਵਸਾਇਆ ਹੈ। ਗੁਰੂ ਦੀ ਕ੍ਰਿਪਾ ਨਾਲ ਹਰਿ ਮਨ ਵਿਚ ਵਸਿਆ ਹੈ, (ਇਹ ਸਭ) ਪੂਰਬਲੇ (ਕਰਮਾਂ) ਦੇ ਲਿਖੇ ਅਨੁਸਾਰ ਪ੍ਰਾਪਤ ਹੋਇਆ ਹੈ। ਨਾਨਕ ਦਾ

ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ॥੩੫॥

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥
ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥
ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥
ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥
ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ ॥
ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥੩੭॥

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥
ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥
ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥
ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥
ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥੩੮॥

ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥
ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ ॥
ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ ॥
ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥
ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ ॥੩੯॥

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥

ਰਾਮਕਲੀ ਸਦੁ ੴ ਸਤਿਗੁਰ ਪ੍ਰਸਾਦਿ ॥
ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥

ਕਥਨ ਹੈ ਕਿ (ਉਸੇ ਵਿਅਕਤੀ ਦਾ) ਇਹ ਸ਼ਰੀਰ ਪ੍ਰਵਾਨ ਚੜ੍ਹਿਆ ਹੈ, ਜਿਸ ਨੇ ਸਤਿਗੁਰੂ ਨਾਲ ਚਿਤ ਲਗਾਇਆ ਹੈ।੩੫।

ਹੇ ਮੇਰੇ ਨੇਤਰੋ! ਹਰਿ ਨੇ ਤੁਹਾਡੇ ਵਿਚ ਜੋਤਿ ਰਖੀ ਹੈ, (ਤੁਸੀਂ) ਹਰਿ ਤੋਂ ਬਿਨਾ ਹੋਰ ਕਿਸੇ ਨੂੰ ਨ ਵੇਖੋ। ਹਰਿ ਤੋਂ ਬਿਨਾ ਕੋਈ ਹੋਰ ਨ ਵੇਖੋ, (ਤੁਹਾਨੂੰ) ਹਰਿ ਨੂੰ ਹੀ ਨਜ਼ਰ ਨਾਲ ਵੇਖਣਾ ਬਣਦਾ ਹੈ। ਇਹ ਵਿਸ਼ਵ ਸੰਸਾਰ ਤੁਸੀਂ ਵੇਖਦੇ ਹੋ, ਇਹ ਹਰਿ ਦਾ ਹੀ ਰੂਪ ਹੈ, ਹਰਿ ਦਾ ਰੂਪ ਹੀ ਨਜ਼ਰ ਆ ਰਿਹਾ ਹੈ। ਗੁਰੂ ਦੀ ਕ੍ਰਿਪਾ ਨਾਲ (ਮੈਂ)ਸਮਝਿਆ ਹੈ, (ਹੁਣ) ਜਦੋਂ ਵੇਖਦਾ ਹਾਂ (ਤਾਂ) ਇਕ ਹਰਿ ਹੀ (ਨਜ਼ਰ) ਆਉਂਦਾ ਹੈ, ਹਰਿ ਤੋਂ ਬਿਨਾ ਹੋਰ ਕੋਈ ਨਹੀਂ ਹੈ। ਨਾਨਕ ਦਾ ਕਥਨ ਹੈ ਕਿ ਇਹ ਨੇਤਰ (ਅਗਿਆਨ ਕਰਕੇ) ਅੰਨ੍ਹੇ ਸਨ, (ਪਰ) ਸਤਿਗੁਰੂ ਦੇ ਮਿਲਣ ਨਾਲ ਦੈਵੀ ਦ੍ਰਿਸ਼ਟੀ ਪ੍ਰਾਪਤ ਹੋ ਗਈ ਹੈ।੩੬।

ਹੇ ਮੇਰੇ ਕੰਨੋ! (ਤੁਹਾਨੂੰ) ਸਤਿਸਰੂਪ (ਪ੍ਰਭੂ) ਨੇ (ਹਰਿ-ਜਸ) ਸੁਣਨ ਲਈ ਭੇਜਿਆ ਹੈ। ਸੱਚੇ (ਪਰਮਾਤਮਾ) ਨੇ ਸੁਣਨ ਲਈ ਭੇਜਿਆ ਹੈ, ਸ਼ਰੀਰ ਨਾਲ ਲਗਾਇਆ ਹੈ, (ਤੁਸੀਂ) ਸੱਚੀ ਬਾਣੀ ਨੂੰ ਸੁਣੋ। ਜਿਸ (ਬਾਣੀ) ਨੂੰ ਸੁਣਨ ਨਾਲ ਮਨ ਤਨ ਆਨੰਦਿਤ ਹੋ ਜਾਂਦਾ ਹੈ ਅਤੇ ਜੀਭ (ਨਾਮ-) ਰਸ ਵਿਚ ਸਮਾ ਜਾਂਦੀ ਹੈ। ਸੱਚਾ (ਪ੍ਰਭੂ) ਅਲੱਖ ਅਤੇ ਵੱਡੇ ਵਿਸਤਾਰ ਵਾਲਾ (*ਵਿਡਾਣੀ*) ਹੈ, ਉਸ ਦੀ ਸਥਿਤੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਨਾਨਕ ਦਾ ਕਥਨ ਹੈ ਕਿ (ਹੇ ਕੰਨੋ! ਤੁਸੀਂ) ਅੰਮ੍ਰਿਤ ਰੂਪ ਨਾਮ ਸੁਣੋ ਅਤੇ ਪਵਿਤਰ ਹੋਵੋ, (ਕਿਉਂਕਿ ਤੁਹਾਨੂੰ) ਸੱਚੇ (ਪ੍ਰਭੂ) ਨੇ ਸੁਣਨ ਲਈ ਭੇਜਿਆ ਹੈ।੩੭।

ਪ੍ਰਭੂ ਨੇ ਜੀਵਾਤਮਾ ਨੂੰ (ਸ਼ਰੀਰ ਰੂਪ) ਗੁਫਾ ਵਿਚ ਰਖ ਕੇ (ਸੁਆਸ ਰੂਪ) ਪੌਣ ਦਾ ਵਾਜਾ ਵਜਾਇਆ ਹੈ। (ਸੁਆਸ ਰੂਪ) ਪੌਣ ਦਾ ਵਾਜਾ ਵਜਾਇਆ ਹੈ, ਨੌਂ (ਗੋਲਕਾਂ ਰੂਪ) ਦੁਆਰ ਪ੍ਰਗਟ ਕੀਤੇ ਹਨ ਅਤੇ ਦਸਵਾਂ ਦੁਆਰ ਗੁਪਤ ਰਖਿਆ ਹੈ। ਕਈਆਂ ਨੂੰ ਗੁਰੂ ਦੇ ਦੁਆਰ ਨਾਲ ਸ਼ਰਧਾ ਲਗਾ ਕੇ ਦਸਵਾਂ ਦੁਆਰ ਵੀ ਵਿਖਾ ਦਿੱਤਾ ਹੈ। ਉਥੇ ਅਨੇਕ ਰੂਪਾਂ ਅਤੇ ਨੌਂ ਨਿਧੀਆਂ ਵਾਲਾ ਨਾਮ (ਵਸਦਾ ਹੈ), ਉਸ (ਪ੍ਰਭੂ ਦਾ) ਅੰਤ ਨਹੀਂ ਪਾਇਆ ਜਾ ਸਕਦਾ। ਨਾਨਕ ਦਾ ਕਥਨ ਹੈ ਕਿ ਪਿਆਰੇ ਹਰਿ ਨੇ ਜੀਵਾਤਮਾ ਨੂੰ (ਸ਼ਰੀਰ ਰੂਪ) ਗੁਫਾ ਵਿਚ ਰਖ ਕੇ ਪੌਣ ਦਾ ਵਾਜਾ ਵਜਾਇਆ ਹੈ।੩੮।

(ਹੇ ਜਿਗਿਆਸੂਓ!) ਇਹ ਸੱਚਾ ਮੰਗਲਮਈ ਗੀਤ ਸੱਚੇ ਘਰ (ਅਰਥਾਤ ਸਤਿ-ਸੰਗਤ) ਵਿਚ ਗਾਓ। (ਇਹ) ਮੰਗਲਮਈ ਗੀਤ ਸੱਚੇ ਘਰ ਵਿਚ ਹੀ ਗਾਓ, ਜਿਥੇ ਸਦਾ ਸੱਚ ਦੀ ਆਰਾਧਨਾ ਹੁੰਦੀ ਹੈ। ਸੱਚੇ (ਪ੍ਰਭੂ) ਨੂੰ (ਉਹੀ) ਧਿਆਉਂਦੇ ਹਨ, ਜਦੋਂ (ਉਹ) ਤੈਨੂੰ ਚੰਗੇ ਲਗਦੇ ਹਨ ਅਤੇ ਜਿਨ੍ਹਾਂ ਨੂੰ ਗੁਰੂ ਸਮਝਾ ਦਿੰਦਾ ਹੈ। ਇਹ (ਨਾਮ ਰੂਪ) ਸੱਚ ਸਭ ਦਾ ਸੁਆਮੀ ਹੈ, ਜਿਸ ਨੂੰ (ਪ੍ਰਭੂ) ਬਖ਼ਸ਼ਦਾ ਹੈ, ਉਹੀ ਸਾਧਕ (ਇਸ ਨੂੰ) ਪ੍ਰਾਪਤ ਕਰਦਾ ਹੈ। ਨਾਨਕ ਦਾ ਕਥਨ ਹੈ ਕਿ ਸੱਚਾ ਮੰਗਲਮਈ ਗੀਤ ਸੱਚੇ ਘਰ (ਸਤਿ-ਸੰਗਤ) ਵਿਚ ਗਾਓ।੩੯।

ਹੇ ਵਡਿਆਂ ਭਾਗਾਂ ਵਾਲਿਓ! 'ਅਨੰਦੁ' (ਬਾਣੀ) ਨੂੰ ਸੁਣੋ, (ਅਜਿਹਾ ਕਰਨ ਨਾਲ) ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। (ਜਿਨ੍ਹਾਂ ਨੇ ਇਹ ਬਾਣੀ ਸੁਣੀ ਹੈ, ਉਹ) ਪਾਰਬ੍ਰਹਮ ਪ੍ਰਭੂ ਨੂੰ ਪਾ ਲੈਂਦਾ (ਅਤੇ ਉਨ੍ਹਾਂ ਦੇ) ਸਾਰੇ ਗ਼ਮ ਦੂਰ ਹੋ ਜਾਂਦੇ ਹਨ। (ਜਿਨ੍ਹਾਂ ਨੇ) ਸੱਚੀ ਬਾਣੀ ਨੂੰ ਸੁਣਿਆ ਹੈ, (ਉਨ੍ਹਾਂ ਦੇ) ਦੁਖ, ਰੋਗ ਅਤੇ ਸੰਤਾਪ ਖ਼ਤਮ ਹੋ ਜਾਂਦੇ ਹਨ। (ਇਸ ਬਾਣੀ ਨੂੰ ਸੁਣ ਕੇ) ਸੰਤ ਅਤੇ ਸੱਜਣ ਆਨੰਦਿਤ ਹੋ ਜਾਂਦੇ ਹਨ, (ਇਹ ਗੱਲ ਉਨ੍ਹਾਂ ਨੇ) ਪੂਰੇ ਗੁਰੂ ਤੋਂ ਜਾਣ ਲਈ ਹੈ। ('ਅਨੰਦੁ' ਬਾਣੀ ਨੂੰ) ਸੁਣਨ ਵਾਲੇ ਪਵਿਤਰ ਹਨ, ਕਹਿਣ ਵਾਲੇ ਪਵਿਤਰ ਹਨ, (ਉਨ੍ਹਾਂ ਨੂੰ) ਸਤਿਗੁਰੂ ਸਰਬਤ੍ਰ ਵਿਆਪਕ ਦਿਸਦਾ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਜੋ ਵਿਅਕਤੀ) ਗੁਰੂ ਦੀ ਸ਼ਰਣ ਵਿਚ ਲਗ ਗਏ ਹਨ, (ਉਨ੍ਹਾਂ ਦੇ ਹਿਰਦੇ ਵਿਚ) ਅਨਹਦ ਸ਼ਬਦ ਦੇ ਵਾਜੇ ਵਜਣ ਲਗ ਜਾਂਦੇ ਹਨ।੪੦।੧।

**ਰਾਮਕਲੀ ਸਦ**

ਜਗਤ ਵਿਚ ਦਾਤਾ (ਕੇਵਲ) ਉਹ (ਪ੍ਰਭੂ ਹੀ) ਹੈ, (ਉਹ) ਤਿੰਨਾਂ ਲੋਕਾਂ ਵਿਚ ਭਗਤਾਂ/ਭਗਤੀ

ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥
ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥
ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥
ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥
ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥੧॥

ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥
ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥
ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥
ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥
ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥੨॥

ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥
ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥
ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥
ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥
ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥
ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥

ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥
ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥
ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥
ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥
ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥
ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥
ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥

ਨੂੰ ਪਿਆਰ ਕਰਨ ਵਾਲਾ ਹੈ। (ਗੁਰੂ ਅਮਰਦਾਸ) ਗੁਰੂ ਦੇ ਸ਼ਬਦ ਵਿਚ ਸਮਾਏ ਹੋਏ ਹਨ, (ਅਤੇ ਉਸ ਤੋਂ ਬਿਨਾ) ਹੋਰ ਕਿਸੇ ਨੂੰ ਨਹੀਂ ਜਾਣਦੇ। (ਉਹ) ਗੁਰੂ ਦੇ ਸ਼ਬਦ ਤੋਂ ਬਿਨਾ ਹੋਰ ਕੁਝ ਨਹੀਂ ਜਾਣਦੇ ਅਤੇ ਇਕ ਨਾਮ ਦੀ ਆਰਾਧਨਾ ਕਰਦੇ ਹਨ। ਗੁਰੂ ਨਾਨਕ (ਅਤੇ ਗੁਰੂ) ਅੰਗਦ ਦੀ ਕ੍ਰਿਪਾ ਕਰਕੇ ਸ੍ਰੇਸ਼ਠ ਪਦਵੀ ਨੂੰ ਪ੍ਰਾਪਤ ਕਰ ਰਹੇ ਹਨ। ਹਰਿ ਨਾਮ ਵਿਚ ਸਮਾਏ ਹੋਏ (ਗੁਰੂ ਅਮਰਦਾਸ ਨੂੰ ਪਰਲੋਕ ਤੋਂ) ਚਲਣ ਦਾ ਸਦਾ (*ਹਕਾਰਾ*) ਆ ਗਿਆ। ਜਗਤ (ਵਿਚ ਰਹਿੰਦਿਆਂ ਗੁਰੂ ਅਮਰਦਾਸ ਨੇ) ਅਮਰ, ਅਟੱਲ, ਅਤੋਲ, ਠਾਕੁਰ (ਪ੍ਰਭੂ) ਨੂੰ ਭਗਤੀ ਦੁਆਰਾ ਪ੍ਰਾਪਤ ਕਰ ਲਿਆ।੧।

ਪ੍ਰਭੂ ਦਾ ਭਾਣਾ ਗੁਰੂ (ਅਮਰਦਾਸ) ਨੂੰ ਚੰਗਾ ਲਗਿਆ ਅਤੇ ਗੁਰੂ ਜੀ ਹਰਿ ਪ੍ਰਭੂ ਪਾਸ ਜਾਣ ਲਈ (ਤਿਆਰ ਹੋ ਗਏ)। ਸਤਿਗੁਰੂ (ਅਮਰਦਾਸ ਨੇ) ਹਰਿ ਪਾਸ ਬੇਨਤੀ ਕੀਤੀ (ਕਿ ਹੇ ਪ੍ਰਭੂ ! ਮੇਰੀ) ਅਰਦਾਸ ਹੈ ਕਿ ਮੇਰੀ ਪੈਜ ਰਖੋ। (ਹੇ ਪ੍ਰਭੂ ! ਤੁਸੀਂ ਸਦਾ) ਹਰਿ ਜਨਾਂ ਦੀ ਪੈਜ ਰਖਦੇ ਹੋ (ਮੇਰੀ ਵੀ ਪੈਜ ਰਖੋ ਅਤੇ ਮੈਨੂੰ) ਨਿਰੰਜਨ ਹਰਿ ਦਾ ਨਾਮ ਪ੍ਰਦਾਨ ਕਰੋ। (ਇਹ ਨਾਮ) ਅੰਤ ਕਾਲ ਚਲਣ ਵੇਲੇ ਸਾਥੀ ਬਣਦਾ ਹੈ ਅਤੇ ਜਮਦੂਤ ਅਤੇ ਕਾਲ ਨੂੰ ਨਸ਼ਟ ਕਰਨ ਵਾਲਾ ਹੈ। ਸਤਿਗੁਰੂ (ਅਮਰਦਾਸ) ਦੀ ਕੀਤੀ ਹੋਈ ਬੇਨਤੀ ਅਤੇ ਅਰਦਾਸ ਹਰਿ ਪ੍ਰਭੂ ਨੇ ਸੁਣ ਲਈ। ਹਰਿ ਨੇ ਕ੍ਰਿਪਾ-ਪੂਰਵਕ ਸਤਿਗੁਰੂ (ਅਮਰਦਾਸ) ਨੂੰ (ਆਪਣੇ ਨਾਲ) ਮਿਲਾ ਲਿਆ। (ਸਾਰਾ ਜਗਤ ਗੁਰੂ ਜੀ ਨੂੰ) ਧੰਨ ਧੰਨ ਅਤੇ ਸ਼ਾਬਾਸ਼ ਕਹਿਣ ਲਗਾ।੨।

ਹੇ ਮੇਰੇ ਸਿੱਖੋ ! ਹੇ ਮੇਰੇ ਪੁਤਰੋ ! ਹੇ ਮੇਰੇ ਭਰਾਓ ! ਸੁਣੋ, ਮੇਰੇ ਹਰਿ ਨੂੰ (ਇਹ) ਭਾਇਆ ਹੈ (ਅਤੇ ਹੁਕਮ ਹੋਇਆ ਹੈ—) 'ਮੇਰੇ ਪਾਸ ਆਓ'। ਹਰਿ ਦਾ ਭਾਣਾ ਗੁਰੂ ਨੂੰ ਮਿਠਾ ਲਗਾ ਹੈ। ਮੇਰਾ ਹਰਿ ਪ੍ਰਭੂ ਸ਼ਾਬਾਸ਼ੀ ਦੇ ਰਿਹਾ ਹੈ। ਉਹੀ ਪੁਰਖ ਭਗਤ ਅਤੇ ਗੁਰੂ ਹੈ ਜਿਸ ਨੂੰ ਹਰਿ ਪ੍ਰਭੂ ਦਾ ਭਾਣਾ ਚੰਗਾ ਲਗਦਾ ਹੈ। (ਉਸ ਦੇ ਹਿਰਦੇ ਵਿਚ) ਅਨਹਦ ਸ਼ਬਦ ਦੇ ਆਨੰਦਮਈ ਵਾਜੇ ਵਜਦੇ ਹਨ ਅਤੇ ਹਰਿ ਆਪ (ਉਸ ਨੂੰ) ਗਲ ਨਾਲ ਲਗਾਉਂਦਾ ਹੈ। ਤੁਸੀਂ ਮੇਰੇ ਪੁੱਤਰ, ਭਰਾ ਅਤੇ ਪਰਿਵਾਰ ਹੋ, ਮਨ ਵਿਚ ਨਿਰਣਾ (*ਨਿਰਜਾਸਿ*) ਕਰਕੇ ਵੇਖ ਲਵੋ ਕਿ ਧੁਰ ਦਰਗਾਹੋਂ ਲਿਖਿਆ ਹੋਇਆ ਆਇਆ ਪਰਵਾਨਾ (ਅਰਥਾਤ ਹੁਕਮ) ਟਲਦਾ ਨਹੀਂ ਹੈ, (ਇਸ ਲਈ) ਗੁਰੂ (ਅਰਮਦਾਸ) ਹਰਿ ਪ੍ਰਭੂ ਪਾਸ ਜਾ ਰਹੇ ਹਨ।੩।

ਸਤਿਗੁਰੂ (ਅਮਰਦਾਸ) ਨੇ ਬੈਠ ਕੇ ਆਪਣੀ ਇੱਛਾ ਅਨੁਸਾਰ ਪਰਿਵਾਰ ਨੂੰ ਸਦਵਾਇਆ। (ਅਤੇ ਸਪੱਸ਼ਟ ਕੀਤਾ) ਮਤਾਂ ਮੇਰੇ ਮਰਣ ਉਪਰੰਤ ਕੋਈ ਰੋਇਆ, (ਤਾਂ) ਉਹ ਮੈਨੂੰ ਬਿਲਕੁਲ ਚੰਗਾ ਨਹੀਂ ਲਗੇਗਾ। ਮਿਤਰ ਨੂੰ ਇਜ਼ਤ ਮਿਲੇ, (ਤਾਂ ਦੂਜਾ) ਮਿਤਰ ਪ੍ਰਸੰਨ ਹੁੰਦਾ ਹੈ, ਜਿਸ ਨੂੰ ਮਿਤਰ ਦੀ ਵਡਿਆਈ ਭਾਉਂਦੀ ਹੈ। (ਹੇ ਮੇਰੇ) ਪੁਤਰੋ, ਭਰਾਵੋ ! ਤੁਸੀਂ ਵਿਚਾਰ ਪੂਰਵਕ ਵੇਖੋ ਕਿ ਹਰਿ ਸਤਿਗੁਰੂ (ਮੈਨੂੰ ਸਿਰੋਪਾ) ਪਹਿਨਾ ਰਿਹਾ ਹੈ। ਸਤਿਗੁਰੂ (ਅਮਰਦਾਸ) ਨੇ ਜੀਉਂਦੇ ਜੀ (*ਪਰਤਖਿ ਹੋਂਦੈ*) ਬੈਠ ਕੇ ਗੁਰੂ-ਗੱਦੀ ਉਪਰ (ਗੁਰੂ ਰਾਮਦਾਸ ਨੂੰ) ਆਪ ਸਥਾਪਿਤ ਕਰ ਦਿੱਤਾ। ਸਭ ਸਿੱਖਾਂ, ਸੰਬੰਧੀਆਂ, ਪੁੱਤਰਾਂ ਅਤੇ ਭਰਾਵਾਂ ਨੂੰ (ਗੁਰੂ) ਰਾਮਦਾਸ ਦੇ ਪੈਰੀਂ ਪਾ ਦਿੱਤਾ।੪।

ਅੰਤ ਵੇਲੇ ਸਤਿਗੁਰੂ (ਅਮਰਦਾਸ) ਨੇ ਕਿਹਾ ਕਿ ਮੇਰੇ (ਮਰਨ ਤੋਂ ਬਾਦ) ਨਿਰੋਲ ਕੀਰਤਨ ਕਰਿਓ। ਕੇਸੋ ਗੋਪਾਲ (ਅਰਥਾਤ ਪ੍ਰਭੂ) ਦੇ ਸੰਤਾਂ ਨੂੰ ਪੰਡਿਤਾਂ ਵਜੋਂ ਬੁਲਾਉਣਾ (ਕਿ ਉਹ) ਹਰਿ ਹਰਿ ਕਥਾ ਰੂਪ ਪੁਰਾਣ ਪੜ੍ਹਨ। (ਮੇਰੇ ਪਿਛੋਂ) ਹਰਿ ਦੀ ਕਥਾ ਪੜ੍ਹਨੀ ਚਾਹੀਦੀ ਹੈ, ਹਰਿਨਾਮ ਨੂੰ ਸੁਣਨਾ ਚਾਹੀਦਾ ਹੈ, ਹਰਿ ਨਾਲ ਪ੍ਰੇਮ ਰੂਪ ਦੀ ਅਰਥੀ ਹੀ ਗੁਰੂ ਨੂੰ ਚੰਗੀ ਲਗਦੀ ਹੈ। ਪਿੰਡ, ਪਤਲ, ਕ੍ਰਿਆ, ਦੀਵਾ ਅਤੇ ਫੁਲ ਹਰਿਸਰ ਵਿਚ ਪਾਉਣੇ (ਅਰਥਾਤ ਕ੍ਰਿਆ-ਕਰਮ ਕਰਨ ਦੀ ਥਾਂ ਸਤਿਸੰਗਤ ਵਿਚ ਜੁੜਨਾ)। ਹਰਿ ਨੂੰ ਪਿਆਰੇ ਲਗੇ ਗੁਰੂ ਨੇ ਕਿਹਾ— (ਮੈਨੂੰ) ਸੁਜਾਣ ਪੁਰਖ ਪ੍ਰਭੂ ਮਿਲ ਪਿਆ ਹੈ। (ਗੁਰੂ ਅਮਰਦਾਸ ਨੇ) ਸੋਢੀ ਰਾਮਦਾਸ ਨੂੰ (ਖ਼ੁਦ ਗੁਰਿਆਈ ਦਾ) ਤਿਲਕ ਦਿੱਤਾ ਅਤੇ ਗੁਰੂ-ਸ਼ਬਦ ਰੂਪ ਸੱਚ ਦਾ ਚਿੰਨ੍ਹ ਬਖ਼ਸ਼ਿਆ।੫।

ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥
ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥
ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥
ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥

ਰਾਮਕਲੀ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥
ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥
ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ ॥
ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ ॥
ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ ॥
ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ ॥
ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥੧॥

ਗੋਬਿੰਦਾ ਮੇਰੇ ਗੋਬਿੰਦਾ ਪ੍ਰਾਣ ਅਧਾਰਾ ਮੇਰੇ ਗੋਬਿੰਦਾ ॥
ਕਿਰਪਾਲਾ ਮੇਰੇ ਕਿਰਪਾਲਾ ਦਾਨ ਦਾਤਾਰਾ ਮੇਰੇ ਕਿਰਪਾਲਾ ॥
ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ ॥
ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ ॥
ਜਿਸ ਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ ॥
ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ ॥੨॥

ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ ॥ ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ ਸੁਜਾਣੋ ॥
ਸੁਘੜ ਸੁਜਾਨਾ ਸਦ ਪਰਧਾਨਾ ਅੰਮ੍ਰਿਤੁ ਹਰਿ ਕਾ ਨਾਮਾ ॥
ਚਾਖਿ ਅਘਾਣੇ ਸਾਰਿਗਪਾਣੇ ਜਿਨ ਕੈ ਭਾਗ ਮਥਾਨਾ ॥
ਤਿਨ ਹੀ ਪਾਇਆ ਤਿਨਹਿ ਧਿਆਇਆ ਸਗਲ ਤਿਸੈ ਕਾ ਮਾਣੋ ॥
ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੋ ॥੩॥

ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥
ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥
ਅਨਹਦ ਵਾਜੇ ਸਬਦ ਅਗਾਜੇ ਨਿਤ ਨਿਤ ਜਿਸਹਿ ਵਧਾਈ ॥
ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ ॥
ਚੂਕੀ ਪਿਆਸਾ ਪੂਰਨ ਆਸਾ ਗੁਰਮੁਖਿ ਮਿਲੁ ਨਿਰਗੁਨੀਐ ॥
ਕਹੁ ਨਾਨਕ ਘਰਿ ਪ੍ਰਭ ਮੇਰੇ ਕੈ ਨਿਤ ਨਿਤ ਮੰਗਲੁ ਸੁਨੀਐ ॥੪॥੧॥

ਜੋ ਸਤਿਗੁਰੂ ਪੁਰਖ (ਅਮਰਦਾਸ) ਬੋਲਿਆ, ਗੁਰਸਿੱਖਾਂ ਨੇ (ਗੁਰੂ ਦੀ) ਰਜ਼ਾ ਮੰਨ ਲਈ। ਮੋਹਰੀ ਪੁੱਤਰ (ਗੁਰੂ ਜੀ ਦੇ) ਸਾਹਮਣੇ ਹੋਇਆ (ਅਤੇ ਉਸ ਨੂੰ ਗੁਰੂ) ਰਾਮਦਾਸ ਦੇ ਪੈਰੀਂ ਪਾ ਦਿੱਤਾ। ਸਾਰੇ ਸਤਿਗੁਰੂ (ਰਾਮਦਾਸ) ਦੇ ਪੈਰੀਂ ਪਏ, ਜਿਸ ਵਿਚ ਗੁਰੂ (ਅਮਰਦਾਸ) ਨੇ ਆਪਣੀ (ਜੋਤਿ) ਟਿਕਾਈ ਸੀ। (ਜੇ) ਕੋਈ ਈਰਖਾ ਕਰਕੇ ਨਹੀਂ ਨਿਵਿਆ, ਫਿਰ ਸਤਿਗੁਰੂ (ਅਮਰਦਾਸ) ਨੇ ਲਿਆ ਕੇ (ਅਰਥਾਤ ਬੁਲਵਾ ਕੇ) ਨਿਵਾ ਦਿੱਤਾ। ਹਰਿ ਅਤੇ ਗੁਰੂ (ਅਮਰਦਾਸ) ਨੂੰ ਇਹੀ ਚੰਗਾ ਲਗਿਆ, (ਉਨ੍ਹਾਂ ਨੇ ਰਾਮਦਾਸ ਨੂੰ ਗੁਰਗੱਦੀ ਦੀ) ਵਡਿਆਈ ਬਖ਼ਸ਼ ਦਿੱਤੀ, (ਇਹ) ਧੁਰ ਦਰਗਾਹੋਂ (ਪ੍ਰਭੂ ਦੀ ਰਜ਼ਾ ਅਨੁਸਾਰ) ਲਿਖਿਆ ਹੋਇਆ ਲੇਖ ਸੀ। ਸੁੰਦਰ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, ਸਾਰਾ ਜਗਤ (ਗੁਰੂ ਰਾਮਦਾਸ ਦੇ) ਪੈਰਾਂ ਉਤੇ ਪਾ ਦਿੱਤਾ।੬।੧।

**ਰਾਮਕਲੀ ਮਹਲਾ ੫ ਛੰਤ**

(ਪਰਮਾਤਮਾ) ਮੇਰਾ (ਪਿਆਰਾ) ਮਿਤਰ ਹੈ, ਸੱਜਣ ਹੈ, ਮੇਰਾ ਸੱਜਣ (ਮੇਰੇ) ਨੇੜੇ ਹੀ ਖੜੋਤਾ ਹੋਇਆ ਹੈ। ਹਰਿ (ਮੇਰਾ) ਪਿਆਰਾ ਹੈ, (ਉਸ) ਪਿਆਰੇ ਹਰਿ ਨੂੰ (ਮੈਂ) ਅੱਖਾਂ ਨਾਲ ਵੇਖਿਆ ਹੈ। (ਮੈਂ) ਅੱਖਾਂ ਨਾਲ ਵੇਖਿਆ ਹੈ, (ਉਹ) ਹਰ ਇਕ ਦੇ ਹਿਰਦੇ ਵਿਚ ਬਿਰਾਜਮਾਨ ਹੈ, (ਉਹ) ਬਹੁਤ ਹੀ ਮਿਠਾ ਅਤੇ ਨਿਘਾ ਮਿਤਰ ਹੈ। (ਉਹ ਹਰ ਇਕ ਵਿਅਕਤੀ ਦੇ) ਨਾਲ ਹੁੰਦਾ ਹੈ, (ਪਰ) ਮੂਰਖ (ਜੀਵ) ਵੇਖ ਨਹੀਂ ਸਕਦਾ, ਨ ਹੀ (ਉਸ ਦੇ ਸੰਯੋਗ ਦਾ) ਸੁਆਦ ਅਨੁਭਵ ਕਰ ਸਕਦਾ ਹੈ। (ਜੀਵ) ਮਾਇਆ ਦੇ ਨਸ਼ੇ ਵਿਚ ਮਸਤਿਆ ਹੋਇਆ ਹੈ, ਹੋਛੀਆਂ ਗੱਲਾਂ ਕਰਦਾ ਹੈ, ਭਰਮ ਵਿਚ ਫਸੇ ਹੋਣ ਕਾਰਣ ਮਿਲਿਆ ਨਹੀਂ ਜਾ ਸਕਦਾ। ਨਾਨਕ ਦਾ ਕਥਨ ਹੈ ਕਿ ਹਰਿ ਰੂਪ ਮਿਤਰ ਸਭ ਦੇ ਨੇੜੇ ਖੜੋਤਾ ਹੈ, (ਪਰ) ਗੁਰੂ ਤੋਂ ਬਿਨਾ ਸੁਝਦਾ ਨਹੀਂ ਹੈ।੧।

ਹੇ ਗੋਬਿੰਦ! ਹੇ ਮੇਰੇ ਗੋਬਿੰਦ! ਹੇ ਮੇਰੇ ਪ੍ਰਾਣਾਂ ਦੇ ਆਧਾਰ ਗੋਬਿੰਦ! ਹੇ ਕ੍ਰਿਪਾਲੂ! ਹੇ ਮੇਰੇ ਕ੍ਰਿਪਾਲੂ! ਹੇ ਦਾਨ ਦੇਣ ਵਾਲੇ ਮੇਰੇ ਕ੍ਰਿਪਾਲੂ! ਹੇ ਦਾਨ ਦੇਣ ਵਾਲੇ ਦਾਤਾਰ! ਹੇ ਅਪਰ ਅਪਾਰ! ਹੇ ਹਰ ਇਕ ਹਿਰਦੇ ਵਿਚ ਸ਼ੋਭਾਇਮਾਨ (ਪ੍ਰਭੂ! ਤੂੰ) ਇਕ ਦਾਸੀ (ਅਰਥਾਤ ਮਾਇਆ) ਬਣਾਈ ਹੈ, (ਉਸ ਨੇ) ਸ਼ਕਤੀਸ਼ਾਲੀ ਪਸਾਰਾ (ਖਿਲਾਰਿਆ ਹੋਇਆ ਹੈ), ਜੀਵ-ਜੰਤੂਆਂ ਨੂੰ ਮੋਹ ਲਿਆ ਹੈ। (ਪ੍ਰਭੂ) ਜਿਸ ਨੂੰ ਰਖਦਾ ਹੈ, ਉਹੀ ਸੱਚ ਬੋਲਦਾ ਹੈ ਅਤੇ ਗੁਰੂ ਦਾ ਸ਼ਬਦ ਵਿਚਾਰਦਾ ਹੈ। ਨਾਨਕ ਦਾ ਕਥਨ ਹੈ ਕਿ ਜੋ (ਵਿਅਕਤੀ) ਪ੍ਰਭੂ ਨੂੰ ਚੰਗਾ ਲਗਦਾ ਹੈ, ਉਸ ਨੂੰ ਹੀ ਪ੍ਰਭੂ ਪਿਆਰਾ ਲਗਦਾ ਹੈ।੨।

(ਸਭ ਨੂੰ) ਮਾਣ ਹੈ, ਪ੍ਰਭੂ ਦਾ ਮਾਣ ਹੈ, ਮੇਰੇ ਪ੍ਰਭੂ ਦਾ ਮਾਣ ਹੈ। (ਸਭ ਕੁਝ) ਜਾਣਨ ਵਾਲਾ ਹੈ, ਪ੍ਰਭੂ ਜਾਣਨ ਵਾਲਾ ਹੈ, ਸੁਆਮੀ ਸਿਆਣਾ ਅਤੇ ਸੂਝਵਾਨ ਹੈ। ਸਿਆਣਾ ਅਤੇ ਸੂਝਵਾਨ ਹੈ, ਸਦਾ ਸ਼ਿਰੋਮਣੀ ਹੈ, (ਉਸ) ਹਰਿ ਦਾ ਨਾਮ ਅੰਮ੍ਰਿਤ ਰੂਪ ਹੈ। ਜਿਨ੍ਹਾਂ (ਸਾਧਕਾਂ) ਦੇ ਮੱਥੇ ਉਪਰ (ਚੰਗੇ) ਭਾਗ ਹਨ, ਉਹੀ ਪ੍ਰਭੂ (*ਸਾਰਿਗਪਾਣੇ*) ਦਾ (ਨਾਮ ਰੂਪ ਅੰਮ੍ਰਿਤ) ਚਖ ਕੇ ਰਜ ਜਾਂਦੇ ਹਨ। ਉਨ੍ਹਾਂ ਨੇ ਹੀ (ਪ੍ਰਭੂ ਨੂੰ) ਪਾਇਆ ਹੈ, ਉਨ੍ਹਾਂ ਨੇ ਹੀ (ਉਸ ਨੂੰ) ਧਿਆਇਆ ਹੈ, ਸਭ ਨੂੰ ਉਸੇ ਦਾ ਮਾਣ ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ) ਸਥਾਈ ਤਖ਼ਤ ਉਪਰ ਬਿਰਾਜਮਾਨ ਹੈ ਅਤੇ ਉਸ ਦੀ ਕਚਹਿਰੀ ਸੱਚੀ ਹੈ।੩।

ਖ਼ੁਸ਼ੀ ਦਾ ਗੀਤ ਹੈ, ਹਰਿ ਦਾ ਖ਼ੁਸ਼ੀ ਦਾ ਗੀਤ ਹੈ, ਮੇਰੇ ਪ੍ਰਭੂ ਦਾ ਖ਼ੁਸ਼ੀ ਦਾ ਗੀਤ ਸੁਣਨਾ ਚਾਹੀਦਾ ਹੈ। ਗੁਣਗਾਨ ਦਾ ਗੀਤ ਹੈ, ਪ੍ਰਭੂ ਦੇ ਜਸ-ਗਾਨ ਦਾ ਗੀਤ ਹੈ, ਅਨਹਦ ਧੁਨੀ ਵਾਲੀ ਸਿਫ਼ਤ ਦਾ ਗੀਤ ਹੈ। ਅਨਹਦ ਸ਼ਬਦ ਦੇ ਵਾਜੇ ਵਜ ਰਹੇ ਹਨ, (ਉਸ ਪ੍ਰਭੂ ਦੇ ਘਰ) ਨਿਤ ਵਧਾਈ ਹੁੰਦੀ ਰਹਿੰਦੀ ਹੈ। ਉਸ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ, (ਜਿਸ ਕਰਕੇ) ਸਭ ਕੁਝ ਪਾਈਦਾ ਹੈ, ਨ ਉਹ ਮਰਦਾ ਹੈ, ਨ ਆਉਂਦਾ ਜਾਂਦਾ ਹੈ। (ਉਸ ਨੂੰ ਸਿਮਰਨ ਨਾਲ ਮਾਇਆਵੀ) ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ, ਆਸ ਪੂਰੀ ਹੋ ਜਾਂਦੀ ਹੈ। (ਹੇ ਜਿਗਿਆਸੂ! ਉਸ) ਨਿਰਗੁਣ (ਬ੍ਰਹਮ) ਨੂੰ ਗੁਰੂ ਦੁਆਰਾ ਮਿਲ। ਨਾਨਕ ਦਾ ਕਥਨ ਹੈ ਕਿ ਮੇਰੇ ਪ੍ਰਭੂ ਦੇ ਘਰ (ਅਰਥਾਤ ਸਤਿਸੰਗਤ) ਵਿਚ (ਬੈਠ ਕੇ) ਨਿਤ ਨਿਤ ਮੰਗਲਮਈ ਗੀਤ ਸੁਣਨੇ ਚਾਹੀਦੇ ਹਨ।੪।੧।

ਰਾਮਕਲੀ ਮਹਲਾ ੫ ॥
ਹਰਿ ਹਰਿ ਧਿਆਇ ਮਨਾ ਖਿਨੁ ਨ ਵਿਸਾਰੀਐ ॥
ਰਾਮ ਰਾਮਾ ਰਾਮ ਰਮਾ ਕੰਠਿ ਉਰ ਧਾਰੀਐ ॥
ਉਰ ਧਾਰਿ ਹਰਿ ਹਰਿ ਪੁਰਖੁ ਪੂਰਨੁ ਪਾਰਬ੍ਰਹਮੁ ਨਿਰੰਜਨੋ ॥
ਭੈ ਦੂਰਿ ਕਰਤਾ ਪਾਪ ਹਰਤਾ ਦੁਸਹ ਦੁਖ ਭਵ ਖੰਡਨੋ ॥
ਜਗਦੀਸ ਈਸ ਗੁੋਪਾਲ ਮਾਧੋ ਗੁਣ ਗੋਵਿੰਦ ਵੀਚਾਰੀਐ ॥
ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ ਦਿਨਸੁ ਰੈਣਿ ਚਿਤਾਰੀਐ ॥੧॥

ਚਰਨ ਕਮਲ ਆਧਾਰੁ ਜਨ ਕਾ ਆਸਰਾ ॥ ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ ॥
ਨਾਮੁ ਨਰਹਰ ਨਿਧਾਨੁ ਜਿਨ ਕੈ ਰਸ ਭੋਗ ਏਕ ਨਰਾਇਣਾ ॥
ਰਸ ਰੂਪ ਰੰਗ ਅਨੰਤ ਬੀਠਲ ਸਾਸਿ ਸਾਸਿ ਧਿਆਇਣਾ ॥
ਕਿਲਵਿਖ ਹਰਣਾ ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ ॥
ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ ॥੨॥

ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ ॥
ਦੇਖਿ ਚਲਤ ਦਇਆਲ ਸੁਣਿ ਭਗਤ ਵਖਾਨਈ ॥
ਜੀਅ ਜੰਤ ਸਭਿ ਤੁਝੁ ਧਿਆਵਹਿ ਪੁਰਖਪਤਿ ਪਰਮੇਸੁਰਾ ॥
ਸਰਬ ਜਾਚਿਕ ਏਕੁ ਦਾਤਾ ਕਰੁਣਾ ਮੈ ਜਗਦੀਸਰਾ ॥
ਸਾਧੂ ਸੰਤੁ ਸੁਜਾਣੁ ਸੋਈ ਜਿਸਹਿ ਪ੍ਰਭ ਜੀ ਮਾਨਈ ॥
ਬਿਨਵੰਤਿ ਨਾਨਕ ਕਰਹੁ ਕਿਰਪਾ ਸੋਇ ਤੁਝਹਿ ਪਛਾਨਈ ॥੩॥

ਮੋਹਿ ਨਿਰਗੁਣ ਅਨਾਥੁ ਸਰਣੀ ਆਇਆ ॥
ਬਲਿ ਬਲਿ ਬਲਿ ਗੁਰਦੇਵ ਜਿਨਿ ਨਾਮੁ ਦ੍ਰਿੜਾਇਆ ॥
ਗੁਰਿ ਨਾਮੁ ਦੀਆ ਕੁਸਲੁ ਥੀਆ ਸਰਬ ਇਛਾ ਪੁੰਨੀਆ ॥
ਜਲਨੇ ਬੁਝਾਈ ਸਾਂਤਿ ਆਈ ਮਿਲੇ ਚਿਰੀ ਵਿਛੁੰਨਿਆ ॥
ਆਨੰਦ ਹਰਖ ਸਹਜ ਸਾਚੇ ਮਹਾ ਮੰਗਲ ਗੁਣ ਗਾਇਆ ॥
ਬਿਨਵੰਤਿ ਨਾਨਕ ਨਾਮੁ ਪ੍ਰਭ ਕਾ ਗੁਰ ਪੂਰੇ ਤੇ ਪਾਇਆ ॥੪॥੨॥

ਰਾਮਕਲੀ ਮਹਲਾ ੫ ॥
ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ ॥
ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ ॥
ਹਰਿ ਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ ॥
ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ ॥
ਭਾਉ ਭਗਤਿ ਦਇਆਲ ਮੋਹਨ ਦੂਖ ਸਗਲੇ ਪਰਹਰੈ ॥
ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰਹਰੈ ॥੧॥

**ਰਾਮਕਲੀ ਮਹਲਾ ੫**

ਹੇ ਮਨ! ਹਰਿ ਹਰਿ ਨੂੰ (ਸਦਾ) ਧਿਆਉਂਦਾ ਰਹਿ, (ਉਸ ਪ੍ਰਭੂ ਨੂੰ) ਛਿਣ ਭਰ ਲਈ ਵੀ ਵਿਸਾਰਨਾ ਨਹੀਂ ਚਾਹੀਦਾ। ਸੁੰਦਰ ਸਰੂਪ ਵਾਲੇ ਰਾਮ (ਪ੍ਰਭੂ) ਨੂੰ ਗਲੇ ਅਤੇ ਹਿਰਦੇ ਵਿਚ ਧਾਰਨਾ ਚਾਹੀਦਾ ਹੈ। (ਹੇ ਜਿਗਿਆਸੂ!) ਹਰਿ ਹਰਿ ਪੂਰਣ ਪੁਰਖ ਨੂੰ ਹਿਰਦੇ ਵਿਚ ਧਾਰਣ ਕਰ (ਜੋ) ਪਾਰਬ੍ਰਹਮ ਅਤੇ ਮਾਇਆ ਮੁਕਤ ਹੈ। (ਉਹ ਪ੍ਰਭੂ) ਭੈ ਨੂੰ ਦੂਰ ਕਰਨ ਵਾਲਾ, ਪਾਪਾਂ ਨੂੰ ਖ਼ਤਮ ਕਰਨ ਵਾਲਾ, ਭਵ-(ਸਾਗਰ) ਦੇ ਅਸਹਿ ਦੁਖਾਂ ਨੂੰ ਨਸ਼ਟ ਕਰਨ ਵਾਲਾ, ਜਗਤ ਦਾ ਸੁਆਮੀ, ਈਸ਼ਵਰ, ਗੋਪਾਲ, ਮਾਧੋ (ਪ੍ਰਭੂ) ਹੈ, (ਉਸ) ਗੋਬਿੰਦ ਦੇ ਗੁਣਾਂ ਨੂੰ ਵਿਚਾਰਨਾ ਚਾਹੀਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਸਾਧੂ/ਗੁਰੂ ਦੇ ਸੰਗ ਵਿਚ ਮਿਲ ਕੇ ਦਿਨ ਰਾਤ (ਪ੍ਰਭੂ ਨੂੰ) ਚਿਤਾਰਨਾ ਚਾਹੀਦਾ ਹੈ।੧।

ਸੇਵਕ ਲਈ (ਪ੍ਰਭੂ ਦੇ) ਚਰਣ-ਕਮਲ ਹੀ ਆਧਾਰ ਅਤੇ ਆਸਰਾ ਹਨ। (ਉਸ ਲਈ) ਬੇਅੰਤ (ਪ੍ਰਭੂ) ਦਾ ਨਾਮ (ਹਿਰਦੇ ਵਿਚ) ਧਾਰਨਾ ਹੀ ਮਾਲ, ਜਾਇਦਾਦ ਅਤੇ ਖ਼ਜ਼ਾਨਾ ਹੈ। ਜਿਨ੍ਹਾਂ ਪਾਸ ਨਰਹਰ (ਪ੍ਰਭੂ) ਦਾ ਨਾਮ ਰੂਪ ਖ਼ਜ਼ਾਨਾ ਹੈ, (ਉਨ੍ਹਾਂ ਲਈ) ਇਕ ਪ੍ਰਭੂ (ਦਾ ਨਾਮ ਜਪਣਾ ਹੀ) ਰਸਾਂ ਦਾ ਭੋਗ ਹੈ। ਅਨੰਤ ਪ੍ਰਭੂ (*ਬੀਠਲ*) ਦਾ ਸੁਆਸ ਸੁਆਸ (ਨਾਮ) ਆਰਾਧਣਾ ਹੀ (ਉਨ੍ਹਾਂ ਲਈ) ਰਸ, ਰੂਪ ਅਤੇ ਰੰਗ ਤਮਾਸ਼ੇ ਦਾ ਮਾਣਨਾ ਹੈ। (ਪ੍ਰਭੂ ਦਾ) ਨਾਮ ਪਾਪਾਂ (*ਕਿਲਵਿਖ*) ਨੂੰ ਹਰਨ ਵਾਲਾ ਹੈ, ਪ੍ਰਾਸਚਿਤ ਕਰਮ (*ਪੁਨਹਚਰਣਾ*) ਹੈ; ਨਾਮ ਜਮ ਦੇ ਡਰ ਨੂੰ ਹਰਨ ਵਾਲਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਪ੍ਰਭੂ ਦੇ) ਚਰਣ-ਕਮਲਾਂ ਦਾ ਆਸਰਾ ਹੀ ਸੇਵਕ ਦੀ (ਜੀਵਨ ਰੂਪ) ਪੂੰਜੀ ਹੈ।੨।

ਹੇ ਸੁਆਮੀ! ਤੇਰੇ ਬੇਅੰਤ ਗੁਣ ਹਨ, (ਜਿਨ੍ਹਾਂ ਨੂੰ) ਕੋਈ ਵੀ ਜਾਣ ਨਹੀਂ ਸਕਦਾ। ਹੇ ਦਿਆਲ! (ਤੇਰੇ) ਚੋਜ ਵੇਖ ਕੇ ਅਤੇ ਭਗਤਾਂ ਤੋਂ ਸੁਣ ਕੇ (ਕੋਈ ਵਿਰਲਾ ਹੀ) ਵਰਣਨ ਕਰਦਾ ਹੈ। ਹੇ ਪੁਰਖ ਰੂਪ ਪ੍ਰਭੂ-ਪਤਿ! ਜੀਵ-ਜੰਤੂ ਸਭ ਤੈਨੂੰ ਹੀ ਧਿਆਉਂਦੇ ਹਨ। ਹੇ ਕਰੁਣਾਮਈ! ਹੇ ਜਗਦੀਸ਼! ਇਕ (ਤੂੰ ਹੀ) ਦਾਤਾ ਹੈ, (ਬਾਕੀ) ਸਭ ਮੰਗਤੇ ਹਨ। ਉਹੀ ਸਾਧੂ, ਸੰਤ ਅਤੇ ਸੁਜਾਨ ਹੈ, ਜਿਸ ਨੂੰ ਪ੍ਰਭੂ ਮਾਨਤਾ ਦਿੰਦਾ ਹੈ। ਨਾਨਕ ਬੇਨਤੀ ਕਰਦਾ ਹੈ (ਹੇ ਪ੍ਰਭੂ! ਜਿਸ ਉਤੇ ਤੁਸੀਂ) ਕ੍ਰਿਪਾ ਕਰਦੇ ਹੋ, ਉਹੀ ਤੁਹਾਨੂੰ ਪਛਾਣਦਾ ਹੈ।੩।

ਮੈਂ ਗੁਣਹੀਨ ਅਤੇ ਅਨਾਥ (ਗੁਰੂ ਦੀ) ਸ਼ਰਣ ਵਿਚ ਆਇਆ ਹਾਂ। (ਮੈਂ) ਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ (ਮੈਨੂੰ) ਨਾਮ ਦ੍ਰਿੜ੍ਹ ਕਰਾਇਆ ਹੈ। ਗੁਰੂ ਨੇ ਨਾਮ ਪ੍ਰਦਾਨ ਕੀਤਾ, (ਸਭ) ਸੁਖ-ਸਾਂਦ ਵਰਤ ਗਈ, ਸਾਰੀਆਂ ਇੱਛਾਵਾਂ ਪੂਰੀਆਂ ਹੋ ਗਈਆਂ। (ਤ੍ਰਿਸ਼ਨਾ ਦਾ) ਸਾੜ ਖ਼ਤਮ ਕਰ ਦਿੱਤਾ, ਸ਼ਾਂਤੀ ਵਰਤ ਗਈ, ਚਿਰਾਂ ਤੋਂ ਵਿਛੜੇ ਹੋਏ ਨੂੰ (ਪ੍ਰਭੂ) ਮਿਲ ਪਏ। (ਜਦੋਂ) (ਸੱਚੇ ਪ੍ਰਭੂ) ਦੇ ਮੰਗਲਮਈ ਮਹਾਨ ਗੁਣਾਂ ਦਾ ਗਾਇਨ ਕੀਤਾ (ਤਦ) ਆਨੰਦ, ਖ਼ੁਸ਼ੀਆਂ ਅਤੇ ਸਹਿਜ ਅਵਸਥਾ (ਦਾ ਵਾਤਾਵਰਣ ਸਿਰਜਿਆ ਗਿਆ)। ਨਾਨਕ ਦੀ ਬੇਨਤੀ ਹੈ ਕਿ (ਮੈਂ) ਪ੍ਰਭੂ ਦਾ ਨਾਮ ਪੂਰੇ ਗੁਰੂ ਤੋਂ ਪ੍ਰਾਪਤ ਕੀਤਾ ਹੈ।੪।੨।

**ਰਾਮਕਲੀ ਮਹਲਾ ੫**

(ਹੇ ਜਿਗਿਆਸੂ!) ਨਿਤ ਉਠ ਕੇ ਸੰਤਾਂ ਦੀ ਸੰਗਤ ਵਿਚ ਅਨਾਹਦ ਸ਼ਬਦ ਨੂੰ ਰਸਦਾਇਕ ਸੁਰ ਵਿਚ ਗਾਉਣਾ ਚਾਹੀਦਾ ਹੈ। ਗੁਰੂ ਦਾ ਉਪਦੇਸ਼ ਲੈ ਕੇ (ਨਿਤ) ਹਰਿ-ਨਾਮ ਨੂੰ ਜਪਣਾ ਚਾਹੀਦਾ ਹੈ ਜੋ ਸਭ ਪਾਪਾਂ ਅਤੇ ਦੁਖਾਂ ਨੂੰ ਮਿਟਾਉਣ ਵਾਲਾ ਹੈ। ਹਰਿ ਦੇ ਨਾਮ ਦੇ ਸਿਮਰਨ ਦੁਆਰਾ ਅੰਮ੍ਰਿਤ ਪੀਣਾ ਚਾਹੀਦਾ ਹੈ ਅਤੇ ਦਿਨ ਰਾਤ (ਪ੍ਰਭੂ ਨੂੰ) ਆਰਾਧਣਾ ਚਾਹੀਦਾ ਹੈ। (ਪ੍ਰਭੂ ਦੇ) ਚਰਣ ਕਮਲਾਂ ਨਾਲ ਲਗਣ ਨਾਲ ਹੀ ਅਨੇਕ ਜੋਗ, ਦਾਨ ਅਤੇ ਕਰਮ-ਧਰਮ ਸਾਧੇ ਜਾ ਸਕਦੇ ਹਨ। ਦਇਆਲੂ, ਮੋਹਨ (ਪ੍ਰਭੂ ਦੀ) ਪ੍ਰੇਮ-ਭਗਤੀ ਸਾਰੇ ਦੁਖਾਂ ਨੂੰ ਦੂਰ ਕਰ ਦਿੰਦੀ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਜੋ) ਪ੍ਰਭੂ (*ਨਰਹਰ*) ਸੁਆਮੀ ਨੂੰ ਧਿਆਉਂਦਾ ਹੈ, (ਉਹ ਭਵ-)ਸਾਗਰ ਤਰ ਜਾਂਦਾ ਹੈ।੧।

ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ ॥
ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੁਖ ਘਨੇਰੇ ਰਾਮ ॥
ਸੁਖ ਨਿਧਾਨੁ ਮਿਲਿਆ ਦੂਖ ਹਰਿਆ ਕ੍ਰਿਪਾ ਕਰਿ ਪ੍ਰਭਿ ਰਾਖਿਆ ॥
ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ ਹਰਿ ਨਾਮੁ ਰਸਨਾ ਭਾਖਿਆ ॥
ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ ਹਰਿ ਏਕੁ ਦ੍ਰਿਸਟੀ ਆਇਆ ॥
ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ ਪੂਰਾ ਸਤਿਗੁਰੁ ਪਾਇਆ ॥੨॥

ਮਿਲਿ ਰਹੀਐ ਪ੍ਰਭ ਸਾਧ ਜਨਾ ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥
ਦਇਆਲ ਪ੍ਰਭੂ ਦਾਮੋਦਰ ਮਾਧੋ ਅੰਤੁ ਨ ਪਾਈਐ ਗੁਨੀਐ ਰਾਮ ॥
ਦਇਆਲ ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ ॥
ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ ॥
ਸਭਿ ਜੀਅ ਤੇਰੇ ਪ੍ਰਭੂ ਮੇਰੇ ਕਰਿ ਕਿਰਪਾ ਸਭ ਰੇਣ ਥੀਵਾ ॥
ਬਿਨਵੰਤਿ ਨਾਨਕ ਪ੍ਰਭ ਮਇਆ ਕੀਜੈ ਨਾਮੁ ਤੇਰਾ ਜਪਿ ਜੀਵਾ ॥੩॥

ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ ॥
ਆਠ ਪਹਰ ਅਪਨਾ ਪ੍ਰਭੁ ਸਿਮਰਹ ਏਕੋ ਨਾਮੁ ਧਿਆਏ ਰਾਮ ॥
ਧਿਆਇ ਸੋ ਪ੍ਰਭੁ ਤਰੇ ਭਵਜਲ ਰਹੇ ਆਵਣ ਜਾਣਾ ॥
ਸਦਾ ਸੁਖੁ ਕਲਿਆਣ ਕੀਰਤਨੁ ਪ੍ਰਭ ਲਗਾ ਮੀਠਾ ਭਾਣਾ ॥
ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ ॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ ॥੪॥੩॥

ਰਾਮਕਲੀ ਮਹਲਾ ੫ ਛੰਤ ॥
ਸਲੋਕੁ ॥
ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ ॥
ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਨਾਮ ॥੧॥

ਛੰਤੁ ॥
ਪ੍ਰਭ ਬਿਪਤਿ ਨਿਵਾਰਣੋ ਤਿਸੁ ਬਿਨੁ ਅਵਰੁ ਨ ਕੋਇ ਜੀਉ ॥
ਸਦਾ ਸਦਾ ਹਰਿ ਸਿਮਰੀਐ ਜਲਿ ਥਲਿ ਮਹੀਅਲਿ ਸੋਇ ਜੀਉ ॥
ਜਲਿ ਥਲਿ ਮਹੀਅਲਿ ਪੂਰਿ ਰਹਿਆ ਇਕ ਨਿਮਖ ਮਨਹੁ ਨ ਵੀਸਰੈ ॥
ਗੁਰ ਚਰਨ ਲਾਗੇ ਦਿਨ ਸਭਾਗੇ ਸਰਬ ਗੁਣ ਜਗਦੀਸਰੈ ॥
ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ ॥
ਬਲਿ ਜਾਇ ਨਾਨਕੁ ਸੁਖਹ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ ॥੧॥

ਸਲੋਕੁ ॥
ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ ॥
ਨਾਨਕ ਟੇਕ ਗੁੋਪਾਲ ਕੀ ਗੋਵਿੰਦ ਸੰਕਟ ਮੋਚ ॥੧॥

ਹੇ ਸੁਖਾਂ ਦੇ ਸਾਗਰ! ਹੇ ਗੋਬਿੰਦ! (ਤੇਰੇ) ਭਗਤ (ਤੈਨੂੰ) ਸਿਮਰਦੇ ਹਨ ਅਤੇ ਤੇਰੇ ਗੁਣਾਂ ਦਾ ਗਾਇਨ ਕਰਦੇ ਹਨ। (ਉਨ੍ਹਾਂ ਨੇ ਤੇਰੇ) ਚਰਣਾਂ ਨਾਲ ਲਗ ਕੇ ਆਨੰਦ, ਮੰਗਲ ਅਤੇ ਬਹੁਤ ਸੁਖ ਪਾਏ ਹਨ। (ਉਨ੍ਹਾਂ ਨੂੰ) ਸੁਖਾਂ ਦਾ ਖ਼ਜ਼ਾਨਾ ਮਿਲਿਆ ਹੈ, (ਸਭ) ਦੁਖ ਦੂਰ ਹੋ ਗਿਆ ਹੈ, ਪ੍ਰਭੂ ਨੇ ਕ੍ਰਿਪਾ ਕਰਕੇ ਰਖ ਲਿਆ ਹੈ। (ਭਗਤ) ਹਰਿ ਦੇ ਚਰਣਾਂ ਨਾਲ ਲਗਦਾ ਹੈ, ਹਰਿ ਦਾ ਨਾਮ ਜੀਭ ਨਾਲ ਸਿਮਰਦਾ ਹੈ, (ਉਸ ਦੇ ਸਭ) ਭਰਮ ਅਤੇ ਭੈ ਦੂਰ ਹੋ ਜਾਂਦੇ ਹਨ। (ਉਹ) ਇਕ ਹਰਿ ਨੂੰ ਚੇਤੇ ਕਰਦਾ ਹੈ, ਇਕ ਪ੍ਰਭੂ ਨੂੰ ਗਾਉਂਦਾ ਹੈ, (ਉਸ ਨੂੰ) ਇਕ ਹਰਿ ਹੀ ਨਜ਼ਰ ਆਉਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਜਿਸ ਉਪਰ) ਪ੍ਰਭੂ ਨੇ ਕ੍ਰਿਪਾ ਕੀਤੀ ਹੈ, (ਉਸ ਨੇ) ਪੂਰਾ ਸਤਿਗੁਰੂ ਪਾਇਆ ਹੈ।੨।

(ਹੇ ਜਿਗਿਆਸੂ!) ਪ੍ਰਭੂ ਦੇ ਸਾਧ-ਜਨਾਂ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ (ਅਤੇ ਉਨ੍ਹਾਂ ਨਾਲ) ਹਰਿ ਦਾ ਜਸ-ਗਾਨ ਸੁਣਨਾ ਚਾਹੀਦਾ ਹੈ। ਦਇਆਲੂ, ਦਮੋਦਰ, ਮਾਧੋ, ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ। (ਪ੍ਰਭੂ) ਦਇਆਲੂ, ਦੁਖਾਂ ਨੂੰ ਦੂਰ ਕਰਨ ਵਾਲਾ, ਸ਼ਰਣ ਦੇਣ ਵਾਲਾ ਅਤੇ ਸਾਰੇ ਸੰਕਟਾਂ ਨੂੰ ਪਰੇ ਹਟਾਉਣ ਵਾਲਾ ਹੈ। ਮੋਹ, ਸੋਗ, ਭੈੜੇ ਵਿਕਾਰ (ਪ੍ਰਭੂ ਦਾ) ਨਾਮ ਜਪਣ ਨਾਲ ਪਿਛਾ ਛਡ ਜਾਂਦੇ ਹਨ। ਹੇ ਮੇਰੇ ਪ੍ਰਭੂ! ਸਭ ਜੀਵ ਤੇਰੇ ਹਨ, ਕ੍ਰਿਪਾ ਕਰ ਕਿ (ਮੈਂ) ਸਭ (ਦੇ ਚਰਣਾਂ ਦੀ) ਧੂੜ ਹੋ ਜਾਵਾਂ। ਨਾਨਕ ਦੀ ਬੇਨਤੀ ਹੈ ਕਿ ਹੇ ਪ੍ਰਭੂ! ਮਿਹਰ ਕਰ ਕਿ ਤੇਰਾ ਨਾਮ ਜਪ ਕੇ ਜੀਉਂਦਾ ਰਹਾਂ।੩।

ਪ੍ਰਭੂ ਨੇ (ਆਪਣੇ) ਭਗਤ-ਜਨਾਂ ਨੂੰ ਆਪਣੀ ਚਰਣੀ ਲਗ ਕੇ ਰਖ ਲਿਆ ਹੈ। (ਉਹ) ਅੱਠੇ ਪਹਿਰ ਆਪਣੇ ਪ੍ਰਭੂ ਨੂੰ ਸਿਮਰਦੇ ਹਨ ਅਤੇ ਇਕ ਨਾਮ ਨੂੰ ਧਿਆਉਂਦੇ ਹਨ। ਉਸ ਪ੍ਰਭੂ ਨੂੰ ਧਿਆ ਕੇ ਭਵ-ਸਾਗਰ ਤਰ ਗਏ ਹਨ (ਅਤੇ ਉਨ੍ਹਾਂ ਦਾ ਸੰਸਾਰ ਵਿਚ) ਆਉਣਾ ਜਾਣਾ ਖ਼ਤਮ ਹੋ ਗਿਆ ਹੈ। (ਪ੍ਰਭੂ ਦਾ) ਜਸ-ਗਾਉਣ ਨਾਲ ਸਦਾ ਸੁਖ ਅਤੇ ਕਲਿਆਣ (ਦੀ ਸਥਿਤੀ) ਬਣੀ ਰਹਿੰਦੀ ਹੈ ਅਤੇ ਪ੍ਰਭੂ ਦਾ ਭਾਣਾ ਮਿਠਾ ਲਗਣ ਲਗਦਾ ਹੈ। ਪੂਰੇ ਸਤਿਗੁਰੂ ਦੇ ਮਿਲਣ ਨਾਲ (ਉਨ੍ਹਾਂ ਦੀ) ਇੱਛਾ ਸੰਪੰਨ ਹੋ ਗਈ ਹੈ ਅਤੇ ਆਸ ਪੂਰੀ ਹੋ ਗਈ ਹੈ। ਨਾਨਕ ਦੀ ਬੇਨਤੀ ਹੈ ਕਿ (ਜਿਨ੍ਹਾਂ ਨੂੰ) ਪ੍ਰਭੂ ਆਪ (ਆਪਣੇ ਨਾਲ) ਮਿਲਾ ਲੈਂਦਾ ਹੈ, (ਉਨ੍ਹਾਂ ਨੂੰ) ਫਿਰ ਦੁਖ ਅਤੇ ਗ਼ਮ ਨਹੀਂ ਵਿਆਪਦੇ ਹਨ।੪।੩।

**ਰਾਮਕਲੀ ਮਹਲਾ ੫ ਛੰਤ**

**ਸਲੋਕ :** (ਜੋ ਸਾਧਕ ਪ੍ਰਭੂ ਦੇ) ਚਰਣ-ਕਮਲਾਂ ਦੀ ਸ਼ਰਣ ਵਿਚ ਆ ਜਾਂਦੇ ਹਨ, (ਉਹ ਸਦਾ ਉਸ ਦੇ) ਆਨੰਦਮਈ ਅਤੇ ਮੰਗਲਕਾਰੀ ਗੁਣਾਂ ਦਾ ਗਾਇਨ ਕਰਦੇ ਹਨ। ਨਾਨਕ ਦਾ ਕਥਨ ਹੈ ਕਿ ਪ੍ਰਭੂ ਨੂੰ ਆਰਾਧਣਾ ਚਾਹੀਦਾ ਹੈ (ਜੋ) ਬਿਪਤਾ ਨੂੰ ਦੂਰ ਕਰਨ ਵਾਲਾ ਹੈ।੧।

**ਛੰਤੁ :** ਪ੍ਰਭੂ ਬਿਪਤਾ ਦੂਰ ਕਰਨ ਵਾਲਾ ਹੈ, ਉਸ ਤੋਂ ਬਿਨਾ ਹੋਰ ਕੋਈ (ਦੂਜਾ) ਨਹੀਂ ਹੈ। ਸਦਾ ਸਦਾ ਹਰਿ ਨੂੰ ਸਿਮਰਨਾ ਚਾਹੀਦਾ ਹੈ, ਜੋ ਜਲ, ਥਲ ਅਤੇ ਪੁਲਾੜ ਵਿਚ (ਵਰਤ ਰਿਹਾ) ਹੈ। (ਜੋ) ਜਲ, ਥਲ ਅਤੇ ਪੁਲਾੜ ਵਿਚ ਵਿਆਪਕ ਹੈ, (ਉਸ ਨੂੰ) ਇਕ ਨਿਮਖ ਲਈ ਵੀ ਮਨ ਤੋਂ ਭੁਲਾਉਣਾ ਨਹੀਂ ਚਾਹੀਦਾ। (ਉਹ) ਦਿਨ ਭਾਗਾਂ ਵਾਲੇ ਹਨ, (ਜਦੋਂ) ਗੁਰੂ ਦੇ ਚਰਣਾਂ ਵਿਚ ਜੁੜਿਆ ਰਹੀਦਾ ਹੈ, ਸਾਰੇ ਗੁਣ ਜਗਦੀਸ਼ ਦੇ ਹਨ। (ਹੇ ਜਿਗਿਆਸੂ! ਉਸ ਪਰਮਾਤਮਾ ਦੇ) ਸੇਵਕ ਬਣ ਕੇ ਦਿਨ ਰਾਤ ਸੇਵਾ ਕਰ, (ਜੋ) ਉਸ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਹਮੇਸ਼ਾ ਹਮੇਸ਼ਾ (ਉਸ) ਸੁਖਾਂ ਦੇ ਦਾਤੇ ਤੋਂ ਬਲਿਹਾਰ ਜਾਂਦਾ ਹੈ, (ਜਿਸ ਦੀ ਮਿਹਰ ਨਾਲ) ਤਨ ਅਤੇ ਮਨ ਵਿਚ (ਗਿਆਨ ਦਾ) ਪ੍ਰਕਾਸ਼ ਹੁੰਦਾ ਹੈ।੧।

**ਸਲੋਕ :** ਹੇ ਨਾਨਕ! (ਜਿਸ ਨੂੰ) ਸੰਕਟ ਦੂਰ ਕਰਨ ਵਾਲੇ ਗੋਬਿੰਦ ਪ੍ਰਭੂ ਦੀ ਓਟ (ਹਾਸਲ) ਹੈ, ਹਰਿ ਦੇ ਸਿਮਰਨ ਨਾਲ (ਉਸ ਦੇ) ਮਨ ਤਨ ਸੁਖੀ ਹੋ ਜਾਂਦੇ ਹਨ, ਦ੍ਵੈਤ-ਭਾਵ ਮਿਟ ਜਾਂਦਾ ਹੈ।੧।

ਛੰਤੁ ॥
ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥
ਹਰਿ ਗੁਣ ਆਨੰਦ ਗਾਏ ਪ੍ਰਭ ਦੀਨਾ ਨਾਥ ਪ੍ਰਤਿਪਾਲ ਜੀਉ ॥
ਪ੍ਰਤਿਪਾਲ ਅਚੁਤ ਪੁਰਖੁ ਏਕੋ ਤਿਸਹਿ ਸਿਉ ਰੰਗੁ ਲਾਗਾ ॥
ਕਰ ਚਰਨ ਮਸਤਕੁ ਮੇਲਿ ਲੀਨੇ ਸਦਾ ਅਨਦਿਨੁ ਜਾਗਾ ॥
ਜੀਉ ਪਿੰਡੁ ਗ੍ਰਿਹੁ ਥਾਨੁ ਤਿਸ ਕਾ ਤਨੁ ਜੋਬਨੁ ਧਨੁ ਮਾਲੁ ਜੀਉ ॥
ਸਦ ਸਦਾ ਬਲਿ ਜਾਇ ਨਾਨਕੁ ਸਰਬ ਜੀਆ ਪ੍ਰਤਿਪਾਲ ਜੀਉ ॥੨॥

ਸਲੋਕੁ ॥
ਰਸਨਾ ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ ॥
ਨਾਨਕ ਪਕੜੀ ਟੇਕ ਏਕ ਪਰਮੇਸਰੁ ਰਖੈ ਨਿਦਾਨ॥੧॥

ਛੰਤੁ ॥
ਸੋ ਸੁਆਮੀ ਪ੍ਰਭੁ ਰਖਕੋ ਅੰਚਲਿ ਤਾ ਕੈ ਲਾਗੁ ਜੀਉ ॥
ਭਜੁ ਸਾਧੂ ਸੰਗਿ ਦਇਆਲ ਦੇਵ ਮਨ ਕੀ ਮਤਿ ਤਿਆਗੁ ਜੀਉ ॥
ਇਕ ਓਟ ਕੀਜੈ ਜੀਉ ਦੀਜੈ ਆਸ ਇਕ ਧਰਣੀਧਰੈ ॥
ਸਾਧਸੰਗੇ ਹਰਿ ਨਾਮ ਰੰਗੇ ਸੰਸਾਰੁ ਸਾਗਰੁ ਸਭੁ ਤਰੈ ॥
ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ ॥
ਬਲਿ ਜਾਇ ਨਾਨਕੁ ਪੁਰਖ ਪੂਰਨ ਥਿਰੁ ਜਾ ਕਾ ਸੋਹਾਗੁ ਜੀਉ ॥੩॥

ਸਲੋਕੁ ॥
ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ ॥
ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ ॥੧॥

ਛੰਤੁ ॥
ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ ॥
ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥
ਗ੍ਰਿਹਿ ਲਾਲ ਆਏ ਪੁਰਬਿ ਕਮਾਏ ਤਾ ਕੀ ਉਪਮਾ ਕਿਆ ਗਣਾ ॥
ਬੇਅੰਤ ਪੂਰਨ ਸੁਖ ਸਹਜ ਦਾਤਾ ਕਵਨ ਰਸਨਾ ਗੁਣ ਭਣਾ ॥
ਆਪੇ ਮਿਲਾਏ ਗਹਿ ਕੰਠਿ ਲਾਏ ਤਿਸੁ ਬਿਨਾ ਨਹੀ ਜਾਇ ਜੀਉ ॥
ਬਲਿ ਜਾਇ ਨਾਨਕੁ ਸਦਾ ਕਰਤੇ ਸਭ ਮਹਿ ਰਹਿਆ ਸਮਾਇ ਜੀਉ ॥੪॥੪॥

ਰਾਗੁ ਰਾਮਕਲੀ ਮਹਲਾ ੫ ॥
ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥
ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ ॥

ਰਾਮਕਲੀ ਮਹਲਾ ੫ ਰੁਤੀ ਸਲੋਕੁ ੴ ਸਤਿਗੁਰ ਪ੍ਰਸਾਦਿ ॥
ਕਰਿ ਬੰਦਨ ਪ੍ਰਭ ਪਾਰਬ੍ਰਹਮ ਬਾਛਉ ਸਾਧਹ ਧੂਰਿ ॥
ਆਪੁ ਨਿਵਾਰਿ ਹਰਿ ਹਰਿ ਭਜਉ ਨਾਨਕ ਪ੍ਰਭ ਭਰਪੂਰਿ ॥੧॥
ਕਿਲਵਿਖ ਕਾਟਣ ਭੈ ਹਰਣ ਸੁਖ ਸਾਗਰ ਹਰਿ ਰਾਇ ॥
ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ ॥੨॥

**ਛੰਤੁ :** ਦਇਆਲੂ ਪ੍ਰਭੂ ਨੇ (ਉਸ ਦੇ ਸਾਰੇ) ਭੈ ਅਤੇ ਸੰਕਟ ਕਟ ਦਿੱਤੇ, (ਜਿਸ ਨੇ) ਦੀਨਾ ਦੇ ਸੁਆਮੀ ਪ੍ਰਤਿਪਾਲਕ ਪ੍ਰਭੂ ਦੇ ਆਨੰਦਮਈ ਗੁਣਾਂ ਦਾ ਗਾਇਨ ਕੀਤਾ। (ਸਭ ਦਾ) ਪਾਲਣਹਾਰ, ਅਟੱਲ (ਜੋ) ਇਕ ਪੁਰਖ ਹੈ, ਉਸ ਨਾਲ (ਉਸ ਸਾਧਕ ਦਾ) ਪ੍ਰੇਮ ਲਗ ਗਿਆ। (ਉਸ ਨੇ ਆਪਣੇ) ਹੱਥ ਅਤੇ ਮਸਤਕ (ਪ੍ਰਭੂ ਦੇ) ਚਰਣਾਂ ਨਾਲ ਜੋੜ ਲਏ ਅਤੇ ਸਦਾ ਲਈ ਦਿਨ ਰਾਤ (ਵਿਕਾਰਾਂ ਦੇ ਪ੍ਰਭਾਵ ਤੋਂ) ਸਚੇਤ ਹੋ ਗਿਆ। ਜਿੰਦ, ਸ਼ਰੀਰ, ਘਰ, ਠਿਕਾਣਾ, ਤਨ, ਜੋਬਨ, ਧਨ ਮਾਲ (ਸਭ ਕੁਝ) ਉਸ ਦਾ ਹੈ। ਨਾਨਕ ਸਦਾ ਸਦਾ (ਉਸ ਤੋਂ) ਵਾਰਨੇ ਜਾਂਦਾ ਹੈ (ਜੋ) ਸਾਰਿਆਂ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ।੨।

**ਸਲੋਕ :** (ਜਿਸ ਸਾਧਕ ਦੀ) ਜੀਭ ਹਰਿ ਹਰਿ ਦਾ ਉਚਾਰਣ ਕਰਦੀ ਹੈ ਅਤੇ ਗੋਬਿੰਦ ਦੇ ਗੁਣਾਂ ਦਾ ਬਖਾਨ ਕਰਦੀ ਹੈ, ਨਾਨਕ (ਦਾ ਕਥਨ ਹੈ ਕਿ) ਉਸ ਨੇ ਇਕ (ਪ੍ਰਭੂ) ਦੀ ਟੇਕ ਪਕੜੀ ਹੈ, ਅੰਤ (*ਨਿਦਾਨ*) ਨੂੰ ਪਰਮੇਸ਼ਵਰ (ਉਸ ਦੀ ਲਾਜ) ਰਖਦਾ ਹੈ।੧।

**ਛੰਤ :** (ਹੇ ਜਿਗਿਆਸੂ !) ਉਹ ਸੁਆਮੀ ਪ੍ਰਭੂ ਰਖਿਅਕ ਹੈ, (ਇਸ ਕਰਕੇ) ਉਸ ਦਾ ਲੜ ਫੜ ਲੈ। ਮਨ ਦੀ ਮਤਿ ਨੂੰ ਤਿਆਗ ਕੇ ਸਾਧੂ/ਗੁਰੂ ਦੇ ਸੰਗ ਵਿਚ ਦਇਆਲੂ ਪ੍ਰਭੂ ਦਾ ਭਜਨ ਕਰ। (ਜੀਵਨ ਵਿਚ) ਇਕੋ ਓਟ ਲੈਣੀ ਚਾਹੀਦੀ ਹੈ (ਅਤੇ ਉਸ ਨੂੰ) ਜਿੰਦ ਅਰਪਿਤ ਕਰਨੀ ਚਾਹੀਦੀ ਹੈ, ਧਰਤੀ ਨੂੰ ਧਾਰਣ ਕਰਨ ਵਾਲੇ ਇਕ (ਪ੍ਰਭੂ) ਦੀ ਆਸ (ਰਖਣੀ ਚਾਹੀਦੀ ਹੈ)। (ਜੋ ਸਾਧਕ) ਸਾਧ/ਗੁਰੂ ਦੇ ਸੰਗ ਕਰਕੇ ਹਰਿ-ਨਾਮ ਨਾਲ ਪ੍ਰੇਮ ਕਰਦਾ (*ਰੰਗੈ*) ਹੈ, (ਉਹ) ਸਾਰੇ ਸੰਸਾਰ ਸਾਗਰ ਤੋਂ ਪਾਰ ਲੰਘ ਜਾਂਦਾ ਹੈ। (ਉਸ ਦੇ) ਜਨਮ ਮਰਨ ਦੇ ਵਿਕਾਰ ਰਹਿ ਜਾਂਦੇ ਹਨ, (ਉਸ ਨੂੰ) ਫਿਰ ਕੋਈ ਕਲੰਕ ਨਹੀਂ ਲਗਦਾ। ਨਾਨਕ (ਉਸ) ਪੂਰਣ ਪੁਰਖ ਤੋਂ ਬਲਿਹਾਰ ਜਾਂਦਾ ਹੈ, ਜੋ (ਜੀਵ-ਇਸਤਰੀਆਂ) ਦਾ ਸਥਾਈ ਸੋਹਾਗ ਹੈ।੩।

**ਸਲੋਕ :** ਧਰਮ, ਅਰਥ, ਕਾਮ ਅਤੇ ਮੋਖ (ਨਾਂ ਦੇ ਚਾਰ) ਪਦਾਰਥਾਂ ਦਾ ਸੁਆਮੀ ਪ੍ਰਭੂ ਆਪ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਦੇ) ਮੱਥੇ ਉਪਰ (ਧੁਰੋਂ) ਲਿਖਿਆ ਹੋਵੇ, (ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ)।੧।

**ਛੰਤ :** ਮੇਰੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਗਈਆਂ ਹਨ (ਕਿਉਂਕਿ ਮੈਨੂੰ) ਨਿਰੰਜਨ (ਪ੍ਰਭੂ) ਰਾਜਾ ਮਿਲ ਗਿਆ ਹੈ। ਹੇ ਵਡਭਾਗੀਓ ! (ਮੈਂ) ਆਨੰਦਿਤ ਹੋ ਗਿਆ ਹਾਂ (ਕਿਉਂਕਿ) ਮੇਰੇ (ਹਿਰਦੇ ਰੂਪ) ਘਰ ਵਿਚ ਪ੍ਰਭੂ ਆ ਕੇ ਪ੍ਰਗਟ ਹੋ ਗਏ ਹਨ। ਪਿਛਲੇ ਜਨਮਾਂ ਦੀ ਕਮਾਈ ਕਰਕੇ ਪ੍ਰਭੂ (ਹਿਰਦੇ ਰੂਪ) ਘਰ ਵਿਚ ਆਏ ਹਨ, (ਮੈਂ) ਉਸ (ਪ੍ਰਭੂ) ਦੀ ਕੀ ਉਸਤਤ ਕਰਾਂ। (ਉਹ) ਬੇਅੰਤ, ਪੂਰਣ, ਸਹਿਜ ਸੁੱਖ ਪ੍ਰਦਾਨ ਕਰਨ ਵਾਲਾ ਹੈ, ਕਿਹੜੀ ਜੀਭ ਨਾਲ ਉਸ ਦੇ ਗੁਣਾਂ ਦਾ ਵਰਣਨ ਕਰਾਂ। (ਪ੍ਰਭੂ ਨੇ) ਆਪ ਪਕੜ ਕੇ (ਮੈਨੂੰ) ਗਲੇ ਨਾਲ ਲਗਾ ਲਿਆ ਹੈ, ਉਸ ਤੋਂ ਬਿਨਾ (ਮੇਰੀ ਕੋਈ) ਥਾਂ ਨਹੀਂ ਹੈ। ਨਾਨਕ (ਉਸ) ਕਰਤੇ ਤੋਂ ਸਦਾ ਬਲਿਹਾਰ ਜਾਂਦਾ ਹੈ (ਜੋ) ਸਭ ਵਿਚ ਸਮਾ ਰਿਹਾ ਹੈ।੪।੪।

**ਰਾਗੁ ਰਾਮਕਲੀ ਮਹਲਾ ੫**

ਹੇ ਸਖੀਓ ! ਖ਼ੁਸ਼ੀ ਦੇ ਅਵਸਰ ਵਾਲਾ ਗੀਤ ਗਾਓ ਅਤੇ ਇਕ ਹਰਿ ਨੂੰ ਧਿਆਓ। ਹੇ ਸਖੀਓ ! ਸਤਿਗੁਰੂ ਨੂੰ ਸਿਮਰ ਕੇ ਮਨ-ਇਛਿਆ ਫਲ ਪ੍ਰਾਪਤ ਕਰੋ।

**ਰਾਮਕਲੀ ਮਹਲਾ ੫ ਰੁਤੀ**

**ਸਲੋਕੁ:** ਨਾਨਕ (ਦਾ ਕਥਨ ਹੈ ਕਿ ਮੈਂ) ਪਾਰਬ੍ਰਹਮ ਪ੍ਰਭੂ ਨੂੰ ਪ੍ਰਣਾਮ ਕਰਕੇ, ਸਾਧੂ-ਜਨਾਂ ਦੀ (ਚਰਣ-) ਧੂੜ ਦੀ ਯਾਚਨਾ ਕਰਦਾ ਹਾਂ ਅਤੇ ਆਪਾ-ਭਾਵ ਦੂਰ ਕਰਕੇ ਸਰਬ ਵਿਆਪਕ ਪ੍ਰਭੂ ਦੇ 'ਹਰਿ ਹਰਿ' (ਨਾਮ ਦਾ) ਭਜਨ ਕਰਦਾ ਹਾਂ।੧। ਪ੍ਰਭੂ ਰਾਜਾ ਪਾਪਾਂ ਨੂੰ ਕਟਣ ਵਾਲਾ, ਭੈ ਨੂੰ ਦੂਰ ਕਰਨ ਵਾਲਾ ਅਤੇ ਸੁਖਾਂ ਦਾ ਸਾਗਰ ਹੈ। ਪ੍ਰਭੂ ਦੀਨਾਂ ਉਪਰ ਦਇਆ ਕਰਨ ਵਾਲਾ ਅਤੇ ਦੁਖਾਂ ਦਾ ਨਾਸ਼ਕ ਹੈ। ਹੇ ਨਾਨਕ ! (ਉਸ ਪ੍ਰਭੂ ਦੀ) ਨਿਤ ਆਰਾਧਨਾ ਕਰ।੨।

ਛੰਤੁ ॥
ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ ॥
ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ ॥
ਗੁਣ ਰੰਗਿ ਰਾਤੇ ਧੰਨਿ ਤੇ ਜਨ ਜਿਨੀ ਇਕ ਮਨਿ ਧਿਆਇਆ ॥
ਸਫਲ ਜਨਮੁ ਭਇਆ ਤਿਨ ਕਾ ਜਿਨੀ ਸੋ ਪ੍ਰਭੁ ਪਾਇਆ ॥
ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ ॥
ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ ॥੧॥

ਸਲੋਕ ॥
ਉਦਮੁ ਅਗਮੁ ਅਗੋਚਰੋ ਚਰਨ ਕਮਲ ਨਮਸਕਾਰ ॥
ਕਥਨੀ ਸਾ ਤੁਧੁ ਭਾਵਸੀ ਨਾਨਕ ਨਾਮ ਅਧਾਰ॥੧॥
ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ ॥
ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ॥੨॥

ਛੰਤੁ ॥
ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥
ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ ॥
ਘਰਿ ਨਾਹੁ ਨਿਹਚਲੁ ਅਨਦੁ ਸਖੀਏ ਚਰਨ ਕਮਲ ਪ੍ਰਫੁਲਿਆ ॥
ਸੁੰਦਰੁ ਸੁਘੜੁ ਸੁਜਾਣੁ ਬੇਤਾ ਗੁਣ ਗੋਵਿੰਦ ਅਮੁਲਿਆ ॥
ਵਡਭਾਗਿ ਪਾਇਆ ਦੁਖੁ ਗਵਾਇਆ ਭਈ ਪੂਰਨ ਆਸ ਜੀਉ ॥
ਬਿਨਵੰਤਿ ਨਾਨਕ ਸਰਣਿ ਤੇਰੀ ਮਿਟੀ ਜਮ ਕੀ ਤ੍ਰਾਸ ਜੀਉ ॥੨॥

ਸਲੋਕ ॥
ਸਾਧਸੰਗਤਿ ਬਿਨੁ ਭ੍ਰਮਿ ਮੁਈ ਕਰਤੀ ਕਰਮ ਅਨੇਕ ॥
ਕੋਮਲ ਬੰਧਨ ਬਾਧੀਆ ਨਾਨਕ ਕਰਮਹਿ ਲੇਖ ॥੧॥
ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ ॥
ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪੁ ॥੨॥

ਛੰਤੁ ॥
ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ ॥
ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ ॥
ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਾਰਬਿ ਮੁਠੀਆ ॥
ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ ॥
ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ ਸਾਸਨ ਜਾਮ ਜੀਉ ॥
ਬਿਨਵੰਤਿ ਨਾਨਕ ਓਟ ਤੇਰੀ ਰਾਖੁ ਪੂਰਨ ਕਾਮ ਜੀਉ ॥੩॥

ਸਲੋਕ ॥
ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ ॥

**ਛੰਤੁ** : ਹੇ ਵਡਭਾਗੀਓ ! ਪਰਮਾਤਮਾ (ਤੁਹਾਡੇ ਉਤੇ) ਕ੍ਰਿਪਾ ਕਰੇ (ਅਤੇ ਤੁਸੀਂ ਪ੍ਰਭੂ ਦਾ) ਜਸ ਗਾਓ। ਰੁਤਾਂ, ਮਹੀਨੇ, ਮਹੂਰਤ, ਘੜੀਆਂ (ਉਹੀ) ਸ਼ੋਭਾਸ਼ਾਲੀ ਹਨ (ਜਿਨ੍ਹਾਂ ਵਿਚ ਪ੍ਰਭੂ ਦੇ) ਗੁਣਾਂ ਨੂੰ ਉਚਾਰਿਆ ਜਾਏ। ਜਿਨਾਂ ਨੇ ਇਕ-ਮਨ ਹੋ ਕੇ (ਪਰਮਾਤਮਾ ਨੂੰ) ਧਿਆਇਆ ਹੈ, (ਉਹ ਪ੍ਰਭੂ ਦੇ) ਗੁਣਾਂ ਦੇ (ਪ੍ਰੇਮ-)ਰੰਗ ਵਿਚ ਰੰਗੇ ਹੋਏ ਹਨ, ਉਹ ਸੇਵਕ ਧੰਨਤਾਯੋਗ ਹਨ। ਉਨ੍ਹਾਂ ਦਾ ਜਨਮ ਸਫਲ ਹੋ ਗਿਆ, ਜਿਨ੍ਹਾਂ ਨੇ ਉਹ ਪ੍ਰਭੂ ਪਾ ਲਿਆ ਹੈ। ਹਰਿ (ਦਾ ਨਾਮ) ਸਭ ਪਾਪਾਂ ਨੂੰ ਨਸ਼ਟ ਕਰਨ ਵਾਲਾ ਹੈ, (ਉਸ ਦੇ) ਬਰਾਬਰ (ਕੋਈ) ਪੁੰਨ-ਦਾਨ ਅਥਵਾ ਕਰਮ-ਕਾਂਡ ਨਹੀਂ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਮੈਂ ਪ੍ਰਭੂ ਦਾ ਨਾਮ) ਸਿਮਰ ਕੇ ਜੀਉਂਦਾ ਹਾਂ, (ਇਸ ਨਾਲ) ਜਨਮ-ਮਰਨ (ਦਾ ਗੇੜ) ਖ਼ਤਮ ਹੋ ਜਾਂਦਾ ਹੈ।੧।

**ਸਲੋਕ** : ਅਗਮ ਅਤੇ ਅਗੋਚਰ (ਪ੍ਰਭੂ ਦੇ) ਚਰਣ-ਕਮਲਾਂ ਨੂੰ ਕੀਤਾ ਪ੍ਰਣਾਮ ਹੀ (ਸ੍ਰੇਸ਼ਠ) ਉਦਮ ਹੈ। ਨਾਨਕ (ਦਾ ਕਥਨ ਹੈ ਕਿ) ਕਥਨੀ ਉਹ (ਚੰਗੀ ਹੈ) ਜੋ ਤੈਨੂੰ ਭਾਵੇਗੀ, (ਮੈਨੂੰ) ਨਾਮ ਦਾ ਹੀ ਆਧਾਰ ਹੈ।੧। ਹੇ ਸੱਜਣ ! ਸੰਤ/ਗੁਰੂ ਦੀ ਸ਼ਰਣ ਵਿਚ ਪਏ ਰਹਿ ਕੇ ਅਨੰਤ ਪ੍ਰਭੂ ਨੂੰ ਸਿਮਰ। ਨਾਨਕ (ਦਾ ਕਥਨ ਹੈ ਕਿ) ਭਗਵਾਨ ਨੂੰ ਜਪ, (ਜੋ) ਸੁਕੇ ਨੂੰ ਹਰਾ ਕਰ ਦੇਣ ਵਾਲਾ ਹੈ।੨।

**ਛੰਤੁ** : ਬਸੰਤ ਦੀ ਰੁਤ ਰਸਦਾਇਕ ਹੈ ਅਤੇ ਚੇਤਰ ਤੇ ਵਿਸਾਖ (ਦੋਵੇਂ) ਮਾਸ ਸੁਖ (ਦੇਣ ਵਾਲੇ) ਮਹੀਨੇ ਹਨ। (ਜਿਸ) ਜੀਵ-(ਇਸਤਰੀ) ਨੂੰ ਹਰਿ ਰੂਪ ਪਤੀ (*ਨਾਹੁ*) ਮਿਲ ਪੈਂਦਾ ਹੈ, (ਉਸ ਦਾ) ਤਨ, ਮਨ ਅਤੇ ਸੁਆਸ ਆਨੰਦਿਤ ਹੋ ਜਾਂਦੇ ਹਨ। ਹੇ ਸਖੀਏ ! (ਜਿਸ ਜੀਵ-ਇਸਤਰੀ ਦੇ ਹਿਰਦੇ ਰੂਪ) ਘਰ ਵਿਚ ਅਟੱਲ ਪ੍ਰਭੂ-ਪਤੀ ਦੇ ਚਰਣ-ਕਮਲ (ਆ ਵਸਦੇ ਹਨ, ਉਸ ਦਾ ਹਿਰਦਾ) ਖਿੜਿਆ ਰਹਿੰਦਾ ਹੈ ਅਤੇ ਆਨੰਦ ਬਣਿਆ ਰਹਿੰਦਾ ਹੈ। (ਉਹ ਪ੍ਰਭੂ-ਪਤੀ) ਸੁੰਦਰ, ਸੁਘੜ, ਸੁਜਾਨ, ਗਿਆਨਵਾਨ ਹੈ (ਅਤੇ ਉਸ) ਗੋਬਿੰਦ ਦੇ ਗੁਣ ਅਮੋਲਕ ਹਨ। (ਜਿਸ ਜੀਵ-ਇਸਤਰੀ ਨੇ) ਵਡੇ ਭਾਗਾਂ ਕਰਕੇ (ਪ੍ਰਭੂ-ਪਤੀ) ਨੂੰ ਪਾ ਲਿਆ ਹੈ, (ਉਸ ਦਾ) ਦੁਖ ਖ਼ਤਮ ਹੋ ਗਿਆ ਹੈ ਅਤੇ ਆਸ ਪੂਰੀ ਹੋ ਗਈ ਹੈ। ਨਾਨਕ ਬੇਨਤੀ ਕਰਦਾ ਹੈ—(ਹੇ ਪ੍ਰਭੂ ! ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ, (ਜਿਸ ਕਰਕੇ) ਜਮ ਦਾ ਖ਼ੌਫ਼ ਮਿਟ ਗਿਆ ਹੈ।੨।

**ਸਲੋਕ** : ਸਾਧ-ਸੰਗਤ ਤੋਂ ਬਿਨਾ (ਜੀਵ-ਇਸਤਰੀ) ਅਨੇਕਾਂ (ਹੋਰ) ਕਰਮ ਕਰਦੀ ਹੋਈ (ਮਾਇਆਵੀ) ਭਰਮ ਵਿਚ (ਭਟਕਦੀ ਹੋਈ) ਮਰਦੀ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ) ਕਰਮਾਂ ਦੇ ਲਿਖੇ ਅਨੁਸਾਰ ਮਾਇਆ ਦੇ (ਭੁਲਾਊ) ਕੋਮਲ ਬੰਧਨਾਂ ਵਿਚ ਉਲਝੀ ਰਹਿੰਦੀ ਹੈ।੧। ਜੋ (ਜੀਵ-ਇਸਤਰੀ ਪ੍ਰਭੂ ਨੂੰ) ਭਾ ਜਾਏ, ਉਸ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ ਅਤੇ (ਜੀਵ-ਇਸਤਰੀ ਨੂੰ ਆਪਣੇ ਨਾਲੋਂ) ਵਿਛੋੜਦਾ ਵੀ ਆਪ ਹੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੀ ਸ਼ਰਣ ਵਿਚ ਜਾਣਾ ਚਾਹੀਦਾ ਹੈ ਜਿਸ ਦਾ ਬਹੁਤ ਵੱਡਾ ਪ੍ਰਤਾਪ ਹੈ।੨।

**ਛੰਤੁ** : ਗਰੀਮੀ (*ਗ੍ਰੀਖਮ*) ਰੁਤ ਬਹੁਤ ਔਖੀ ਹੈ। ਜੇਠ ਅਤੇ ਹਾੜ (*ਅਖਾੜੈ*) ਵਿਚ (ਬਹੁਤ) ਗਰਮੀ ਹੁੰਦੀ ਹੈ। ਪ੍ਰੇਮ ਤੋਂ ਵਿਛੁੰਨੀ ਦੋਹਾਗਣ (ਜੀਵ-ਇਸਤਰੀ) ਵਲ ਪ੍ਰਭੂ-ਪਤੀ ਵੇਖਦਾ ਤਕ ਨਹੀਂ ਹੈ। (ਉਸ ਨੂੰ) ਪ੍ਰਭੂ-ਪਤੀ ਦਿਸਦਾ ਨਹੀਂ , ਹੌਕੇ ਲੈ ਲੈ ਕੇ ਮਰਦੀ ਹੈ (ਅਤੇ ਮਾਇਆ ਦੇ) ਹੰਕਾਰ ਕਰਕੇ ਲੁਟੀ ਜਾਂਦੀ ਹੈ। ਮਾਇਆ ਦੇ ਸੰਗ ਵਿਚ ਰਹਿਣ ਕਰਕੇ (ਪ੍ਰਭੂ-ਪਤੀ ਤੋਂ) ਰੁਸੀ ਹੋਈ ਜਲ ਤੋਂ ਬਿਨਾ ਮੱਛੀ ਵਾਂਗ ਤੜਪਦੀ ਹੈ। ਪਾਪ-ਕਰਮਾਂ ਕਰਕੇ ਜੂਨਾਂ (ਦੇ ਗੇੜ ਵਿਚ ਪੈਣੋਂ) ਡਰ ਰਹੀ ਹੈ ਅਤੇ ਜਮ ਤਾੜਨਾ (*ਸਾਸਨ*) ਕਰਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਕਾਮਨਾ ਪੂਰਣ ਕਰਨ ਵਾਲੇ (ਪ੍ਰਭੂ ! ਮੈਨੂੰ) ਤੇਰੀ ਓਟ ਹੈ, (ਕ੍ਰਿਪਾ ਪੂਰਵਕ) ਬਚਾ ਲੈ।੩।

**ਸਲੋਕ** : (ਜੀਵ-ਇਸਤਰੀ ਦੀ) ਸ਼ਰਧਾ (ਪ੍ਰਭੂ ਰੂਪ) ਪ੍ਰੀਤਮ ਨਾਲ ਲਗੀ ਹੋਈ ਹੈ, (ਉਹ ਉਸ ਤੋਂ

ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ ॥੧॥
ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ ॥
ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ ॥੨॥

ਛੰਤੁ ॥
ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ ॥
ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ ॥
ਪ੍ਰਭੁ ਪੂਰਿ ਰਹਿਆ ਸਰਬ ਠਾਈ ਹਰਿ ਨਾਮ ਨਵ ਨਿਧਿ ਗ੍ਰਿਹ ਭਰੇ ॥
ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ ॥
ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ ਕ੍ਰਿਪਾਲੁ ਸਦ ਬਖਸਿੰਦੁ ਜੀਉ ॥
ਬਿਨਵੰਤਿ ਨਾਨਕ ਹਰਿ ਕੰਤੁ ਪਾਇਆ ਸਦਾ ਮਨਿ ਭਾਵੰਦੁ ਜੀਉ ॥੪॥

ਸਲੋਕ ॥
ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥
ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ ॥੧॥
ਬਿਨੁ ਮਿਲਬੇ ਸਾਂਤਿ ਨ ਊਪਜੈ ਤਿਲੁ ਪਲੁ ਰਹਣੁ ਨ ਜਾਇ ॥
ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ ॥੨॥

ਛੰਤੁ ॥
ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ ॥
ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ ॥
ਬਿਨੁ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ ॥
ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ ॥
ਈਤ ਉਤ ਦਹ ਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥
ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣਤਾਸ ਜੀਉ ॥੫॥

ਸਲੋਕ ॥
ਜਲਣਿ ਬੁਝੀ ਸੀਤਲ ਭਏ ਮਨਿ ਤਨਿ ਉਪਜੀ ਸਾਂਤਿ ॥
ਨਾਨਕ ਪ੍ਰਭ ਪੂਰਨ ਮਿਲੇ ਦੁਤੀਆ ਬਿਨਸੀ ਭ੍ਰਾਂਤਿ ॥੧॥
ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ ॥
ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ ॥੨॥

ਛੰਤੁ ॥
ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥
ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ ॥

ਬਿਨਾ) ਇਕ ਛਿਣ ਵੀ ਨਹੀਂ ਰਹਿ ਸਕਦੀ। ਨਾਨਕ (ਦਾ ਕਥਨ ਹੈ ਕਿ ਉਸ ਜੀਵ-ਇਸਤਰੀ ਦੇ) ਮਨ ਤਨ ਵਿਚ (ਪ੍ਰੀਤਮ) ਸਹਿਜ ਸੁਭਾ ਵਰਤ ਰਿਹਾ ਹੈ।੧। ਜਨਮ-ਜਨਮਾਂਤਰਾਂ ਦੇ ਮਿਤਰ ਸੱਜਣ (ਪ੍ਰਭੂ-ਪਤੀ ਨੇ ਜਿਸ ਜੀਵ-ਇਸਤਰੀ ਨੂੰ) ਹੱਥ ਨਾਲ ਪਕੜ ਕੇ (ਆਪਣੀ ਬਣਾ) ਲਿਆ, ਨਾਨਕ (ਦਾ ਕਥਨ ਹੈ ਕਿ ਉਸ ਦਾ) ਹਿਤ ਸੋਚ ਕੇ (ਆਪਣੇ) ਚਰਣਾਂ ਦੀ ਦਾਸੀ ਵਜੋਂ ਠਹਿਰਾ ਲਿਆ।੨।

**ਛੰਤੁ :** ਬਰਖਾ ਦੀ ਰੁਤ ਸੁਖਦਾਇਕ ਹੁੰਦੀ ਹੈ, ਸਾਵਣ ਅਤੇ ਭਾਦੋਂ (ਦੇ ਮਹੀਨਿਆਂ ਵਿਚ) ਆਨੰਦਮਈ (ਵਾਤਾਵਰਣ ਹੋ ਜਾਂਦਾ) ਹੈ। ਬਦਲ ਝੁਕ ਕੇ ਵਰ੍ਹਦੇ ਹਨ, ਸੁਗੰਧਿਤ ਜਲ ਸਭ ਥਾਵਾਂ ਵਿਚ ਭਰਿਆ ਰਹਿੰਦਾ ਹੈ। ਪ੍ਰਭੂ ਸਭ ਥਾਵਾਂ ਵਿਚ ਪੂਰਣ ਹੋ ਰਿਹਾ ਹੈ, ਹਰਿ-ਨਾਮ ਰੂਪ ਨੌਂ-ਨਿਧੀਆਂ ਨਾਲ ਘਰ ਭਰੇ ਰਹਿੰਦੇ ਹਨ। ਅੰਤਰਯਾਮੀ ਪ੍ਰਭੂ ਨੂੰ ਸਿਮਰਨ ਨਾਲ (ਉਨ੍ਹਾਂ ਦੀਆਂ) ਸਾਰੀਆਂ ਕੁਲਾਂ ਤਰ ਜਾਂਦੀਆਂ ਹਨ। (ਜੋ ਸਾਧਕ ਪ੍ਰਭੂ-)ਪ੍ਰੀਤਮ ਦੇ (ਪ੍ਰੇਮ-)ਰੰਗ ਵਿਚ ਜਾਗਦੇ ਹਨ, (ਉਨ੍ਹਾਂ ਨੂੰ) ਕੋਈ ਦੋਸ਼ (*ਛਿਦ੍ਰ*) ਨਹੀਂ ਲਗਦਾ, (ਉਨ੍ਹਾਂ ਨੂੰ) ਕ੍ਰਿਪਾਲੂ (ਪ੍ਰਭੂ) ਸਦਾ ਬਖ਼ਸ਼ਣ ਵਾਲਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਜਿਸ ਜੀਵ-ਇਸਤਰੀ ਨੇ) ਹਰਿ ਰੂਪ ਪਤੀ ਪ੍ਰਾਪਤ ਕਰ ਲਿਆ, (ਉਸ ਨੂੰ) ਸਦਾ ਉਹ ਪ੍ਰੀਤਮ ਚੰਗਾ ਲਗਦਾ ਹੈ।੪।

**ਸਲੋਕ :** (ਪ੍ਰਭੂ ਨੂੰ ਮਿਲਣ ਦੀ) ਆਸ ਵਿਚ ਮੈਂ ਪਿਆਸੀ ਫਿਰ ਰਹੀ ਹਾਂ (ਕਿ ਮੈਂ ਉਸ) ਗੋਪਾਲ (ਪ੍ਰਭੂ) ਨੂੰ ਕਦ ਵੇਖਾਂਗੀ। ਨਾਨਕ (ਦਾ ਕਥਨ ਹੈ ਕਿ) ਕੋਈ (ਅਜਿਹਾ) ਸੱਜਣ ਜਾਂ ਸੰਤ-ਜਨ ਹੈ (ਜੋ ਮੈਨੂੰ) ਪ੍ਰਭੂ ਨਾਲ ਮਿਲਾ ਦੇਣ ਦੇ ਸਮਰਥ ਹੋਵੇ।੧। ਪ੍ਰਭੂ ਨੂੰ ਮਿਲੇ ਬਿਨਾ (ਮੇਰੇ ਹਿਰਦੇ ਵਿਚ) ਸ਼ਾਂਤੀ ਪੈਂਦਾ ਨਹੀਂ ਹੁੰਦੀ, (ਮੈਥੋਂ ਪ੍ਰਭੂ ਤੋਂ ਬਿਨਾ ਇਕ) ਤਿਲ ਪਲ ਲਈ ਵੀ ਰਿਹਾ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਦੇ ਸੰਤ-ਜਨਾਂ ਦੀ ਸ਼ਰਣ ਵਿਚ ਹਾਂ, (ਕੋਈ ਮੇਰੀ) ਆਸ ਪੂਰੀ ਕਰ ਦੇਵੇ।੨।

**ਛੰਤੁ :** ਸਰਦ ਰੁਤ ਦਾ ਠਾਠ/ਆਰੰਭ ਅਸੂ-ਕਤਕ (ਦੇ ਮਹੀਨਿਆਂ ਵਿਚ) ਹੁੰਦਾ ਹੈ, (ਜੀਵ-ਇਸਤਰੀ ਦੇ ਮਨ ਵਿਚ) ਹਰਿ ਨੂੰ ਮਿਲਣ ਦੀ ਪਿਆਸ/ਤਾਂਘ ਪੈਦਾ ਹੁੰਦੀ ਹੈ। (ਜੀਵ-ਇਸਤਰੀ ਪ੍ਰਭੂ ਦੇ) ਦਰਸ਼ਨ ਲਈ ਖੋਜਦੀ ਫਿਰਦੀ ਹੈ ਕਿ ਕਦੋਂ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦਾ ਮੇਲ ਹੋਵੇ। ਬਿਨਾ ਪਿਆਰੇ ਪ੍ਰਭੂ-ਪਤੀ ਦੇ ਸਾਰੇ ਸੁਖ ਨਹੀਂ ਮਿਲਦੇ, ਹਾਰ ਕੰਗਣ (ਦਾ ਸ਼ਿੰਗਾਰ) ਧਿਕਾਰਨ ਯੋਗ ਬਣਿਆ ਹੋਇਆ ਹੈ। (ਜੀਵ-ਇਸਤਰੀ ਭਾਵੇਂ ਕਿਤਨੀ ਹੀ) ਸੁੰਦਰ, ਸੁਜਾਨ, ਚਤੁਰ ਅਤੇ ਗਿਆਨਵਾਨ (ਕਿਉਂ ਨ ਹੋਵੇ, ਪਰ ਉਸ ਦੀ ਸਥਿਤੀ) ਸੁਆਸ ਤੋਂ ਬਿਨਾ ਸ਼ਰੀਰ ਵਰਗੀ ਹੈ। (ਮੈਂ) ਇਧਰ, ਉਧਰ ਦਸਾਂ ਦਿਸ਼ਾਵਾਂ ਵਲ ਦਰਸ਼ਨ ਕਰਨ ਲਈ ਵੇਖਦੀ ਹਾਂ, ਮੇਰੇ ਮਨ ਵਿਚ ਪ੍ਰਭੂ ਨੂੰ ਮਿਲਣ ਦੀ ਪਿਆਸ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਕ੍ਰਿਪਾ ਕਰਕੇ (ਮੈਨੂੰ ਆਪਣੇ) ਨਾਲ ਮਿਲਾ ਲਵੋ।੫।

**ਸਲੋਕ :** (ਪ੍ਰਭੂ ਦੇ) ਮਿਲਣ ਨਾਲ (ਉਨ੍ਹਾਂ ਦਾ ਹਿਰਦਾ) ਠੰਢਾ ਹੋ ਗਿਆ (ਅਤੇ ਮਾਇਆਵੀ) ਜਲਨ ਖ਼ਤਮ ਹੋ ਗਈ। ਮਨ ਅਤੇ ਤਨ ਵਿਚ ਸ਼ਾਂਤੀ ਪੈਦਾ ਹੋ ਗਈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ) ਪੂਰਣ ਪ੍ਰਭੂ ਮਿਲ ਗਏ (ਉਨ੍ਹਾਂ ਦੀ) ਦ੍ਵੈਤ-ਭਾਵ ਦੀ ਭ੍ਰਾਂਤੀ ਨਸ਼ਟ ਹੋ ਗਈ।੧। ਹਰਿ ਨੇ ਆਪ ਸਾਧੂ/ਗੁਰੂ (ਜਗਤ ਵਿਚ) ਭੇਜੇ ਹਨ, (ਇਹ ਸੁਝਾਉਣ ਲਈ ਕਿ ਪ੍ਰਭੂ) ਅਸਾਂ ਤੁਸਾਂ ਤੋਂ ਦੂਰ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਸਰਬਤ੍ਰ) ਵਿਆਪਕ ਪਰਮਾਤਮਾ ਦੇ ਸਿਮਰਨ ਨਾਲ (ਸਾਰੇ) ਭਰਮ ਅਤੇ ਭੈ ਮਿਟ ਜਾਂਦੇ ਹਨ।੨।

**ਛੰਤ :** ਸਿਆਲ ਦੀ ਰੁਤ ਬਹੁਤ ਠੰਢੀ ਹੈ, ਹਰਿ ਮਘਰ ਅਤੇ ਪੋਹ ਦੇ ਮਹੀਨੇ ਵਿਚ ਪ੍ਰਗਟ ਹੋ ਗਏ ਹਨ। (ਜਦੋਂ ਪ੍ਰਭੂ ਦਾ) ਦਰਸ਼ਨ ਪਾ ਲਈਦਾ ਹੈ, ਤਾਂ (ਤ੍ਰਿਸ਼ਨਾ ਦਾ) ਸਾੜ ਬੁਝ ਜਾਂਦਾ ਹੈ ਅਤੇ ਮਾਇਆਵੀ

ਸਭਿ ਕਾਮ ਪੂਰੇ ਮਿਲਿ ਹਜੂਰੇ ਹਰਿ ਚਰਣ ਸੇਵਕਿ ਸੇਵਿਆ ॥
ਹਾਰ ਡੋਰ ਸੀਗਾਰ ਸਭਿ ਰਸ ਗੁਣ ਗਾਉ ਅਲਖ ਅਭੇਵਿਆ ॥
ਭਾਉ ਭਗਤਿ ਗੋਵਿੰਦ ਬਾਂਛਤ ਜਮੁ ਨ ਸਾਕੈ ਜੋਹਿ ਜੀਉ ॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ ਪ੍ਰੇਮ ਬਿਛੋਹ ਜੀਉ ॥੬॥

ਸਲੋਕ ॥
ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ ॥
ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥੧॥
ਨਾਦ ਬਿਨੋਦ ਅਨੰਦ ਕੋਡ ਪ੍ਰਿਅ ਪ੍ਰੀਤਮ ਸੰਗਿ ਬਨੇ ॥
ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ ॥੨॥

ਛੰਤੁ ॥
ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥
ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ ॥
ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ ॥
ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸਨ ਮੋਹੀਆ ॥
ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ ॥
ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ ਕੰਤ ਜੀਉ ॥੭॥

ਸਲੋਕ ॥
ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥
ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ ॥੧॥
ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ ॥
ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ ॥੨॥

ਛੰਤੁ ॥
ਚਰਣ ਬਿਰਾਜਿਤ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ ॥
ਆਵਣ ਜਾਵਣ ਦੁਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ ॥
ਹਰਿ ਰੰਗਿ ਰਾਤੇ ਸਹਜਿ ਮਾਤੇ ਤਿਲੁ ਨ ਮਨ ਤੇ ਬੀਸਰੈ ॥
ਤਜਿ ਆਪੁ ਸਰਣੀ ਪਰੇ ਚਰਨੀ ਸਰਬ ਗੁਣ ਜਗਦੀਸਰੈ ॥
ਗੋਵਿੰਦ ਗੁਣ ਨਿਧਿ ਸ੍ਰੀਰੰਗ ਸੁਆਮੀ ਆਦਿ ਕਉ ਆਦੇਸੁ ਜੀਉ ॥
ਬਿਨਵੰਤਿ ਨਾਨਕ ਮਇਆ ਧਾਰਹੁ ਜੁਗੁ ਜੁਗੋ ਇਕ ਵੇਸੁ ਜੀਉ ॥੮॥੧॥੬॥੮॥

ਰਾਮਕਲੀ ਮਹਲਾ ੧ ਦਖਣੀ ਓਅੰਕਾਰੁ ੧ੴ ਸਤਿਗੁਰ ਪ੍ਰਸਾਦਿ ॥
ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥

ਧੋਖੇ ਨਸ਼ਟ ਹੋ ਜਾਂਦੇ ਹਨ। (ਜਿਸ) ਸੇਵਕ ਨੇ ਹਰਿ ਦੇ ਚਰਣਾਂ ਵਿਚ ਬੈਠ ਕੇ ਸੇਵਾ ਕੀਤੀ ਹੈ, (ਪ੍ਰਭੂ ਦੀ) ਹਜ਼ੂਰੀ ਵਿਚ ਮਿਲ-ਬੈਠਣ ਨਾਲ (ਉਸ ਦੀਆਂ) ਸਾਰੀਆਂ ਕਾਮਨਾਵਾਂ ਪੂਰੀਆਂ ਹੋ ਗਈਆਂ ਹਨ। ਅਲੱਖ ਅਭੇਵ (ਪ੍ਰਭੂ) ਦੇ ਗੁਣ ਗਾਉਣ ਨਾਲ ਹਾਰ-ਡੋਰ, ਸ਼ਿੰਗਾਰ ਅਤੇ ਸਭ ਰਸ (ਆਪਣੇ ਆਪ ਪ੍ਰਾਪਤ ਹੋ ਜਾਂਦੇ ਹਨ)। ਪ੍ਰਭੂ ਦੀ ਪ੍ਰੇਮ-ਭਗਤੀ-ਮੰਗਣ ਨਾਲ ਜਮ ਝਾਕ ਤਕ ਨਹੀਂ ਸਕਦਾ। ਨਾਨਕ ਬੇਨਤੀ ਕਰਦਾ ਹੈ (ਕਿ ਜਿਸ ਜੀਵ-ਇਸਤਰੀ ਨੂੰ) ਪ੍ਰਭੂ ਆਪ (ਆਪਣੇ ਨਾਲ) ਮਿਲਾ ਲੈਂਦਾ ਹੈ, ਉਸ ਨੂੰ ਕਦੇ (ਪ੍ਰਭੂ-)ਪ੍ਰੇਮ ਦਾ ਵਿਛੋੜਾ ਨਹੀਂ ਹੁੰਦਾ।੬।

**ਸਲੋਕ :** (ਜਿਸ) ਸੋਹਾਗਣ (ਜੀਵ-ਇਸਤਰੀ) ਨੇ ਹਰਿ ਰੂਪ ਧਨ ਪ੍ਰਾਪਤ ਕਰ ਲਿਆ ਹੈ, (ਉਸ ਦਾ) ਚਿਤ ਡੋਲਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਸੰਤ/ਗੁਰੂ ਦੇ ਮਿਲਣ ਨਾਲ ਪ੍ਰਭੂ-ਮਿਤਰ (ਹਿਰਦੇ ਰੂਪ) ਘਰ ਵਿਚ ਪ੍ਰਗਟ ਹੋ ਜਾਂਦੇ ਹਨ।੧। ਪਿਆਰੇ ਪ੍ਰੀਤਮ (ਪ੍ਰਭੂ) ਦੇ ਸੰਯੋਗ ਨਾਲ (ਹਰ ਤਰ੍ਹਾਂ ਦੇ) ਨਾਦ, ਵਿਨੋਦ, ਆਨੰਦ ਅਤੇ ਕੌਤਕ (ਦਾ ਮਾਹੌਲ) ਬਣ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਨਾਮ ਨੂੰ ਉਚਾਰਨ ਨਾਲ ਮਨ ਇਛਿਤ ਫਲ ਪ੍ਰਾਪਤ ਹੋ ਜਾਂਦੇ ਹਨ।੨।

**ਛੰਤ :** ਮਾਘ ਅਤੇ ਫਗਣ ਦੇ ਮਹੀਨੇ ਗੁਣਾਂ ਵਾਲੇ ਹਨ, (ਇਨ੍ਹਾਂ ਦੀ) ਬਰਫ਼ੀਲੀ (*ਹਿਮਕਰ*) ਰੁਤ ਮਨ ਨੂੰ ਚੰਗੀ ਲਗਦੀ ਹੈ। ਹੇ ਸਖੀਓ! ਹੇ ਸਹੇਲੀਓ! ਮੰਗਲਮਈ ਗੀਤ ਗਾਓ (ਕਿਉਂਕਿ) ਘਰ ਵਿਚ ਹਰਿ ਰੂਪ ਪਤੀ ਆਏ ਹਨ। (ਜਿਸ ਪ੍ਰਭੂ ਨੂੰ) ਮਨ ਵਿਚ ਸਿਮਰਿਆ ਸੀ, (ਉਹੀ) ਪਿਆਰਾ ਪਤੀ (ਹਿਰਦੇ ਰੂਪ) ਘਰ ਵਿਚ ਆਇਆ ਹੈ ਅਤੇ ਸੇਜ ਸੁੰਦਰ ਅਤੇ ਸੋਹਣੀ ਹੋ ਗਈ ਹੈ। (ਪ੍ਰਭੂ-ਪਤੀ ਦਾ) ਦਰਸ਼ਨ ਵੇਖ ਕੇ (ਜੀਵ-ਇਸਤਰੀ) ਮੋਹੀ ਗਈ ਹੈ (ਅਤੇ ਉਸ ਲਈ) ਵਣ, ਤ੍ਰਿਣ ਅਤੇ ਤਿੰਨੋ ਲੋਕ ਹਰੇ ਭਰੇ ਹੋ ਗਏ ਹਨ (ਅਰਥਾਤ ਪ੍ਰਸੰਨ ਹੋ ਗਏ ਹਨ)। ਸੁਆਮੀ (ਪ੍ਰਭੂ-ਪਤੀ) ਮਿਲ ਪਏ ਹਨ, (ਮਨ ਦੀ) ਇੱਛਾ ਪੂਰੀ ਹੋ ਗਈ ਹੈ ਅਤੇ ਮਨ ਵਿਚ (ਪ੍ਰਭੂ ਦਾ) ਨਿਰਮਲ (ਨਾਮ ਰੂਪ) ਮੰਤ੍ਰ ਜਪਿਆ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਸਹੇਲੀਓ!) ਨਿਤ ਖ਼ੁਸ਼ੀਆਂ ਮਨਾਓ (ਕਿਉਂਕਿ) ਸ੍ਰੀਧਰ ਹਰਿ ਰੂਪ ਪਤੀ ਮਿਲ ਪਏ ਹਨ।੭।

**ਸਲੋਕ :** ਜੀਵ ਦੇ ਸੰਤ/ਗੁਰੂ ਸਹਾਇਕ ਹਨ, ਸੰਸਾਰ ਸਾਗਰ ਤੋਂ ਤਾਰਨ ਵਾਲੇ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਸਭ ਤੋਂ ਉਪਰ ਸਮਝੋ (ਜਿਨ੍ਹਾਂ ਦਾ) ਨਾਮ ਨਾਲ ਪ੍ਰੇਮ ਹੈ।੧। ਜਿਨ੍ਹਾਂ ਨੇ (ਪ੍ਰਭੂ ਨੂੰ ਸਹੀ ਅਰਥਾਂ ਵਿਚ) ਸਮਝਿਆ ਹੈ, ਉਹੀ (ਇਸ ਭਵ-ਸਾਗਰ ਤੋਂ) ਤਰੇ ਹਨ। ਉਹੀ ਸੂਰਮੇ ਅਤੇ ਉਹੀ ਬਹਾਦਰ ਹਨ। ਨਾਨਕ (ਦਾ ਕਥਨ ਹੈ ਕਿ ਮੈਂ) ਉਨ੍ਹਾਂ ਤੋਂ ਸਦਕੇ ਜਾਂਦਾ ਹਾਂ (ਜੋ) ਹਰਿ (ਦਾ ਨਾਮ) ਜਪ ਕੇ (ਪਰਲੇ) ਕੰਢੇ ਜਾ ਉਤਰੇ ਹਨ ।੨।

**ਛੰਤ :** ਸਭ ਤੋਂ ਉਪਰ (ਅਰਥਾਤ ਸਰਬ ਸ੍ਰੇਸ਼ਠ) ਚਰਣ (ਜਿਨ੍ਹਾਂ ਦੇ ਹਿਰਦੇ ਵਿਚ) ਬਿਰਾਜਦੇ ਹਨ, ਉਨ੍ਹਾਂ ਦਾ ਸਾਰਾ ਕਲੇਸ਼ ਮਿਟ ਜਾਂਦਾ ਹੈ। (ਉਨ੍ਹਾਂ ਦੇ) ਆਵਾਗਵਣ ਦੇ ਦੁਖ ਦੂਰ ਹੋ ਜਾਂਦੇ ਹਨ, (ਕਿਉਂਕਿ) ਹਰਿ-ਭਗਤੀ ਨੇ (ਉਨ੍ਹਾਂ ਦੇ ਹਿਰਦੇ ਵਿਚ) ਪ੍ਰਵੇਸ਼ ਕਰ ਲਿਆ ਹੈ। ਹਰਿ ਦੇ ਪ੍ਰੇਮ-ਰੰਗ ਵਿਚ ਰੰਗੇ ਹੋਏ (ਸਦਾ) ਸਹਿਜ ਢੰਗ ਨਾਲ ਮਸਤ ਰਹਿੰਦੇ ਹਨ, ਛਿਣ ਭਰ ਲਈ ਵੀ (ਪ੍ਰਭੂ ਉਨ੍ਹਾਂ ਦੇ) ਮਨ ਤੋਂ ਨਹੀਂ ਵਿਸਰਦਾ। (ਉਹ) ਆਪਾ-ਭਾਵ ਤਿਆਗ ਕੇ ਸਰਬ ਗੁਣ ਸੰਪੰਨ ਪ੍ਰਭੂ ਦੇ ਚਰਣਾਂ ਦੀ ਸ਼ਰਣ ਵਿਚ ਪੈ ਜਾਂਦੇ ਹਨ। (ਜੋ) ਗੋਬਿੰਦ ਗੁਣਾਂ ਦੇ ਖ਼ਜ਼ਾਨੇ, ਮਾਇਆ ਦੇ ਮਾਲਕ ਅਤੇ ਆਦਿ ਤੋਂ ਹੀ (ਸ੍ਰਿਸ਼ਟੀ ਦੇ) ਸੁਆਮੀ ਹਨ, (ਉਨ੍ਹਾਂ ਨੂੰ) ਪ੍ਰਣਾਮ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਮੇਰੇ ਉਪਰ) ਕ੍ਰਿਪਾ ਕਰੋ, (ਹੇ ਪ੍ਰਭੂ! ਤੇਰਾ) ਯੁਗਾਂ ਯੁਗਾਂਤਰਾਂ ਤੋਂ ਇਕੋ ਸਰੂਪ ਹੈ।੮।੧।੬।੮।

**ਰਾਮਕਲੀ ਮਹਲਾ ੧ ਦਖਣੀ ਓਅੰਕਾਰੁ**

(ਹੇ ਪਾਂਡੇ!) ਓਅੰਕਾਰ (ਸਰੂਪ ਪ੍ਰਭੂ) ਤੋਂ ਬ੍ਰਹਮਾ ਦੀ ਉਤਪਤੀ ਹੋਈ, ਜਿਸ ਨੇ ਓਅੰਕਾਰ ਨੂੰ ਹੀ ਚਿਤ ਵਿਚ ਵਸਾਇਆ। ਓਅੰਕਾਰ ਤੋਂ ਹੀ ਪਹਾੜ ਅਤੇ ਜੁਗ ਹੋਂਦ ਵਿਚ ਆਏ, ਓਅੰਕਾਰ ਤੋਂ ਹੀ

ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥੧॥

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ ਰਹਾਉ ॥
ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥
ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ ॥
ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ ॥
ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥੨॥

ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ ॥
ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ ॥
ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥

ਙਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ॥
ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ ॥
ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ ॥
ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ ॥੪॥

ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥

ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ ॥
ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ॥
ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ॥
ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥੬॥

ਏਕੁ ਅਚਾਰੁ ਰੰਗੁ ਇਕੁ ਰੂਪੁ ॥ ਪਉਣ ਪਾਣੀ ਅਗਨੀ ਅਸਰੂਪੁ ॥
ਏਕੋ ਭਵਰੁ ਭਵੈ ਤਿਹੁ ਲੋਇ ॥ ਏਕੋ ਬੂਝੈ ਸੂਝੈ ਪਤਿ ਹੋਇ ॥

ਵੇਦ ਹੋਂਦ ਵਿਚ ਆਏ, ਓਅੰਕਾਰ ਤੋਂ ਸ਼ਬਦ ਦੁਆਰਾ (ਜੀਵ ਭਵ-ਸਾਗਰ ਵਿਚੋਂ) ਪਾਰ ਲੰਘੇ ਹਨ। ਓਅੰਕਾਰ ਰਾਹੀਂ ਹੀ ਗੁਰਮੁਖ (ਸਾਧਕ) ਤਰੇ ਹਨ। 'ਓਅੰ' ਅੱਖਰ ਦਾ ਵਿਚਾਰ ਸੁਣੋ, 'ਓਅੰ' ਅੱਖਰ ਤਿੰਨ ਲੋਕਾਂ ਦਾ ਮੂਲ-ਸਾਰ ਹੈ।੧।

ਹੇ ਪਾਂਡੇ ! ਸੁਣ (ਤੂੰ ਸੰਸਾਰਿਕ) ਜੰਜਾਲ ਨਾਲ ਸੰਬੰਧਿਤ ਕੀ ਅਖਰ ਲਿਖ ਰਿਹਾ ਹੈਂ? ਗੁਰੂ ਦੁਆਰਾ ਗੋਪਾਲ ਦਾ ਰਾਮ-ਨਾਮ ਲਿਖ।੧ ।ਰਹਾਉ। ਸੱਸਾ ਅੱਖਰ ਅਨੁਸਾਰ—(ਪ੍ਰਭੂ ਨੇ) ਸਾਰਾ ਜਗਤ ਸਹਿਜ ਸੁਭਾ ਪੈਦਾ ਕੀਤਾ ਹੈ, ਤਿੰਨਾਂ ਭੁਵਨਾਂ/ਲੋਕਾਂ ਵਿਚ (ਆਪਣੀ) ਇਕ ਜੋਤਿ ਟਿਕਾਈ ਹੋਈ ਹੈ। ਗੁਰਮੁਖ (ਸਾਧਕ) ਨੂੰ ਗੁਰੂ ਦੁਆਰਾ (ਨਾਮ ਰੂਪ) ਵਸਤੂ ਪ੍ਰਾਪਤ ਹੁੰਦੀ ਹੈ ਅਤੇ ਉਹ ਮਾਣਕ ਮੋਤੀ (ਵਰਗੀ ਕੀਮਤੀ ਵਸਤੂ) ਚੁਣ ਲੈਂਦਾ ਹੈ। (ਉਹ ਗੁਰੂ ਦੀ ਬਾਣੀ ਨੂੰ) ਸਮਝਦਾ ਅਤੇ ਬੁਝਦਾ ਹੈ, ਪੜ੍ਹ ਪੜ੍ਹ ਕੇ ਜਾਣਦਾ ਹੈ ਕਿ ਅੰਤ ਕਾਲ ਤਕ ਲਗਾਤਾਰ ਸੱਚਾ (ਪ੍ਰਭੂ ਵਿਆਪਕ) ਰਹਿੰਦਾ ਹੈ। ਗੁਰਮੁਖ ਸਤਿਸਰੂਪ (ਪ੍ਰਭੂ ਨੂੰ) ਵੇਖਦਾ ਹੈ, ਸਿਮਰਦਾ ਹੈ। ਸੱਚੇ (ਪ੍ਰਭੂ) ਤੋਂ ਬਿਨਾ ਸਾਰਾ ਜਗਤ ਕੱਚਾ ਲਗਦਾ ਹੈ।੨।

ਧੱਧਾ ਅੱਖਰ ਅਨੁਸਾਰ—(ਜੀਵ) ਸਤਿਸੰਗਤ (*ਧਰਮਾ ਪੁਰਿ*) ਵਿਚ ਰਹਿ ਕੇ ਧਰਮ ਨੂੰ (ਹਿਰਦੇ ਵਿਚ) ਧਾਰਣ ਕਰੀ ਰਖਦਾ ਹੈ (ਅਤੇ ਹੋਰਨਾਂ ਵਿਚ ਇਹ) ਗੁਣ ਪੈਦਾ ਕਰਕੇ ਮਨ ਨੂੰ ਧੀਰਜ (ਵਿਚ ਟਿਕਾਈ ਰਖਦਾ ਹੈ)। ਧੱਧੇ ਅਨੁਸਾਰ (ਸਾਧ-ਸੰਗਤ ਦੀ ਚਰਣ)-ਧੂੜ ਜਦੋਂ ਮੁਖ ਅਤੇ ਮੱਥੇ ਉਤੇ ਪੈਂਦੀ ਹੈ, ਤਾਂ ਭੈੜਾ ਲੋਹਾ (*ਮਨੂਰਾ*) ਸੋਨਾ ਬਣ ਜਾਂਦਾ ਹੈ। ਧਰਤੀ ਨੂੰ ਧਾਰਣ ਕਰਨ ਵਾਲਾ (ਪ੍ਰਭੂ) ਧੰਨ ਹੈ, (ਉਹ) ਆਪ ਜੂਨਾਂ ਵਿਚ ਨਹੀਂ ਆਉਂਦਾ, ਬੋਲ ਅਤੇ ਤੋਲ ਵਿਚ ਸੱਚਾ ਅਤੇ ਪੂਰਾ ਹੈ। ਕਰਤਾ ਪੁਰਖ ਦੀ ਸਥਿਤੀ ਕਰਤਾ ਆਪ ਜਾਣਦਾ ਹੈ, ਜਾਂ ਸੂਰਮਾ ਗੁਰੂ ਜਾਣਦਾ ਹੈ।੩।

(ਙੰਙਾ ਅੱਖਰ ਅਨੁਸਾਰ—) ਦ੍ਵੈਤ-ਭਾਵ ਕਰਕੇ (ਜਿਸ ਵਿਅਕਤੀ ਨੇ) (ਆਤਮਿਕ) ਗਿਆਨ ਗਵਾ ਦਿੱਤਾ ਹੈ ਅਤੇ ਹੰਕਾਰ ਦੀ ਜ਼ਹਿਰ ਖਾਣ ਨਾਲ ਸੜ/ਗਲ ਗਿਆ ਹੈ, (ਉਸ ਨੂੰ) ਗੁਰੂ ਦਾ ਰਸ-ਦਾਇਕ ਗੀਤ ਵਿਅਰਥ (*ਬਾਦੋ*) ਲਗਦਾ ਹੈ, (ਗੁਰੂ ਦੇ ਬੋਲ) ਸੁਣਨੇ ਚੰਗੇ ਨਹੀਂ ਲਗਦੇ, (ਇਸ ਤਰ੍ਹਾਂ) ਗਹਿਰ ਗੰਭੀਰ (ਪ੍ਰਭੂ ਉਸ ਨੇ) ਗਵਾ ਲਿਆ ਹੈ। (ਜਿਸ ਮਨੁੱਖ ਨੇ) ਗੁਰੂ ਰਾਹੀਂ ਸੱਚੇ (ਪ੍ਰਭੂ) ਨੂੰ ਕਿਹਾ ਹੈ (ਅਰਥਾਤ ਸਿਮਰਿਆ ਹੈ), (ਉਸ ਨੇ) ਅੰਮ੍ਰਿਤ ਪ੍ਰਾਪਤ ਕਰ ਲਿਆ ਹੈ ਅਤੇ (ਉਸ ਨੂੰ) ਮਨ ਤਨ ਵਿਚ ਸੱਚਾ ਪ੍ਰਭੂ ਚੰਗਾ ਲਗਣ ਲਗ ਗਿਆ ਹੈ। (ਉਹ) ਆਪ ਹੀ ਗੁਰੂ ਹੈ, ਆਪ ਹੀ (ਅੰਮ੍ਰਿਤ) ਪ੍ਰਦਾਨ ਕਰਦਾ ਹੈ ਅਤੇ ਆਪ ਹੀ ਅੰਮ੍ਰਿਤ ਪਿਲਾਉਂਦਾ ਹੈ।੪।

ਸਭ ਕੋਈ ਇਕੋ ਇਕ (ਪਰਮ-ਸੱਤਾ) ਕਹਿੰਦਾ ਹੈ, (ਪਰ ਸਭ ਨੂੰ) ਹਉਮੈ/ਹੰਕਾਰ ਨੇ ਵਸ ਵਿਚ ਕਰ ਰਖਿਆ ਹੈ। (ਜੋ ਵਿਅਕਤੀ) ਅੰਦਰ ਬਾਹਰ (ਅਰਥਾਤ ਸਰਬਤ੍ਰ) ਇਕ (ਪ੍ਰਭੂ ਨੂੰ) ਪਛਾਣਦਾ ਹੋਵੇ, (ਉਹ) ਇਸ ਤਰ੍ਹਾਂ (ਪ੍ਰਭੂ ਦਾ) ਘਰ ਅਤੇ ਠਿਕਾਣਾ ਸਿਆਣ ਲੈਂਦਾ ਹੈ। ਪ੍ਰਭੂ (ਸਾਡੇ) ਨੇੜੇ ਹੈ, ਹਰਿ ਨੂੰ ਦੂਰ ਨ ਸਮਝੋ, ਸਾਰੀ ਸ੍ਰਿਸ਼ਟੀ ਵਿਚ ਇਕੋ ਹੀ (ਵਰਤ ਰਿਹਾ ਹੈ)। ਨਾਨਕ (ਦਾ ਕਥਨ ਹੈ ਕਿ) ਇਕ (ਪ੍ਰਭੂ ਹੀ ਸਰਬਤ੍ਰ) ਸਮਾਇਆ ਹੋਇਆ ਹੈ, ਇਕ ਓਅੰਕਾਰ (ਤੋਂ ਬਿਨਾ ਕੋਈ) ਹੋਰ ਦੂਜਾ ਨਹੀਂ ਹੈ।੫।

ਇਸ ਕਰਤਾ ਪੁਰਖ ਨੂੰ ਕਿਵੇਂ ਪਕੜ ਕੇ ਰਖਾਂ? (ਇਹ) ਫੜਿਆ ਨਹੀਂ ਜਾ ਸਕਦਾ, ਨ ਹੀ ਤੋਲਿਆ ਜਾ ਸਕਦਾ ਹੈ। ਮਾਇਆ ਵਿਚ ਮਸਤੇ ਹੋਏ ਪ੍ਰਾਣੀ ਨੂੰ (ਮਾਇਆ ਨੇ) ਝੂਠ ਦੀ ਠਗ-ਮੂਰੀ ਪਾਈ ਹੋਈ ਹੈ। ਲੋਭ ਅਤੇ ਲਾਲਚ ਦੀ ਮੁਥਾਜੀ ਵਿਚ ਖੁਆਰ ਹੋ ਕੇ ਪਹਿਲਾਂ ਅਤੇ ਹੁਣ ਪਛਤਾਉਂਦਾ ਫਿਰਦਾ ਹੈ। (ਜੇ ਉਹ) ਇਕ (ਪ੍ਰਭੂ) ਨੂੰ ਸਿਮਰੇ ਤਾਂ (ਉਸ ਦੀ) ਸਥਿਤੀ ਅਤੇ ਸੀਮਾ ਨੂੰ ਸਮਝ ਸਕਦਾ ਹੈ ਅਤੇ (ਉਸ ਦਾ) ਆਵਾਗਵਣ ਰੁਕ ਜਾਂਦਾ ਹੈ।੬।

ਇਕ (ਪ੍ਰਭੂ ਆਪ ਹੀ) ਕਰਮਾਂ, ਰੂਪਾਂ, ਰੰਗਾਂ ਵਿਚ ਹੈ (ਅਤੇ ਆਪ ਹੀ) ਪੌਣ, ਪਾਣੀ ਅਤੇ ਅਗਨੀ ਸਰੂਪ ਹੈ। ਇਕੋ (ਪ੍ਰਭੂ ਹੀ) ਜੀਵਾਤਮਾ (*ਭਵਰ*) ਹੋ ਕੇ ਤਿੰਨਾਂ ਲੋਕਾਂ ਵਿਚ ਫਿਰਦਾ ਹੈ। (ਜੋ

ਗਿਆਨੁ ਧਿਆਨੁ ਲੇ ਸਮਸਰਿ ਰਹੈ ॥ ਗੁਰਮੁਖਿ ਏਕੁ ਵਿਰਲਾ ਕੋ ਲਹੈ ॥
ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ ॥ ਗੁਰੂ ਦੁਆਰੈ ਆਖਿ ਸੁਣਾਏ ॥੭॥

ਊਰਮ ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ ॥
ਊਗਵਿਆ ਅਸਰੂਪੁ ਦਿਖਾਵੈ ॥ ਕਰਿ ਕਿਰਪਾ ਅਪੁਨੈ ਘਰਿ ਆਵੈ ॥
ਊਨਵਿ ਬਰਸੈ ਨੀਝਰ ਧਾਰਾ ॥ ਊਤਮ ਸਬਦਿ ਸਵਾਰਣਹਾਰਾ ॥
ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥੮॥

ਉਗਵੈ ਸੂਰੁ ਅਸੁਰ ਸੰਘਾਰੈ ॥ ਊਚਉ ਦੇਖਿ ਸਬਦਿ ਬੀਚਾਰੈ ॥
ਊਪਰਿ ਆਦਿ ਅੰਤਿ ਤਿਹੁ ਲੋਇ ॥ ਆਪੇ ਕਰੈ ਕਥੈ ਸੁਣੈ ਸੋਇ ॥
ਓਹੁ ਬਿਧਾਤਾ ਮਨੁ ਤਨੁ ਦੇਇ ॥ ਓਹੁ ਬਿਧਾਤਾ ਮਨਿ ਮੁਖਿ ਸੋਇ ॥
ਪ੍ਰਭੁ ਜਗਜੀਵਨੁ ਅਵਰੁ ਨ ਕੋਇ ॥ ਨਾਨਕ ਨਾਮਿ ਰਤੇ ਪਤਿ ਹੋਇ ॥੯॥

ਰਾਜਨ ਰਾਮ ਰਵੈ ਹਿਤਕਾਰਿ ॥ ਰਣ ਮਹਿ ਲੂਝੈ ਮਨੂਆ ਮਾਰਿ ॥
ਰਾਤਿ ਦਿਨੰਤਿ ਰਹੈ ਰੰਗਿ ਰਾਤਾ ॥ ਤੀਨਿ ਭਵਨ ਜੁਗ ਚਾਰੇ ਜਾਤਾ ॥
ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥
ਰਹਸੀ ਰਾਮੁ ਰਿਦੈ ਇਕ ਭਾਇ ॥ ਅੰਤਰਿ ਸਬਦੁ ਸਾਚਿ ਲਿਵ ਲਾਇ ॥੧੦॥

ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ ॥
ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥
ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ ॥
ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥੧੧॥

ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ ॥
ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥
ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥
ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥੧੨॥

ਵਿਅਕਤੀ ਉਸ) ਇਕ (ਦੇ ਭੇਦ) ਨੂੰ ਸਮਝਦਾ ਅਤੇ ਬੁਝਦਾ ਹੈ, (ਉਸ ਦੀ) ਪ੍ਰਤਿਸ਼ਠਾ ਹੁੰਦੀ ਹੈ। (ਉਹ) ਗਿਆਨ ਧਿਆਨ ਪ੍ਰਾਪਤ ਕਰਕੇ ਸਮ-ਦ੍ਰਿਸ਼ਟੀ ਵਾਲਾ ਰਹਿੰਦਾ ਹੈ। ਇਕ (ਪ੍ਰਭੂ) ਨੂੰ ਕੋਈ ਵਿਰਲਾ ਗੁਰਮੁਖ ਲਭਦਾ ਹੈ। ਜਿਸ ਨੂੰ (ਪ੍ਰਭੂ ਦਾਤ) ਦਿੰਦਾ ਹੈ, ਉਹ (ਉਸ ਦੀ) ਕ੍ਰਿਪਾ ਨਾਲ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ। (ਪ੍ਰਭੂ) ਗੁਰੂ ਦੁਆਰਾ (ਉਸ ਨੂੰ ਵਾਸਤਵਿਕਤਾ ਦਾ ਬੋਧ) ਕਹਿ ਕੇ ਸੁਣਾਉਂਦਾ ਹੈ।੭।

ਧਰਤੀ (*ਉਰਮ*) ਅਤੇ ਆਕਾਸ਼ (*ਧੁਰਮ*) (ਵਿਚ ਪ੍ਰਭੂ ਦੀ) ਜੋਤਿ ਦਾ ਪ੍ਰਕਾਸ਼ ਹੈ। ਤਿੰਨ ਲੋਕਾਂ ਵਿਚ ਮਹਾਨ ਪ੍ਰਭੂ (ਵਿਆਪਕ) ਹੈ। (ਪ੍ਰਭੂ) ਪ੍ਰਗਟ (*ਉਗਵਿਆ*) ਹੋ ਕੇ (ਆਪਣਾ) ਸਰੂਪ ਵਿਖਾਉਂਦਾ ਹੈ ਅਤੇ ਕ੍ਰਿਪਾ ਪੂਰਵਕ ਆਪਣੇ (ਸੇਵਕਾਂ ਦੇ ਹਿਰਦੇ ਰੂਪ) ਘਰ ਵਿਚ ਆਉਂਦਾ ਹੈ। (ਉਨ੍ਹਾਂ ਦੇ ਹਿਰਦੇ ਵਿਚ ਬਦਲ ਵਾਂਗ) ਝੁਕ ਕੇ ਲਗਾਤਾਰ ਵਰ੍ਹਦਾ ਹੈ ਅਤੇ (ਗੁਰੂ ਦੇ) ਉਤਮ ਸ਼ਬਦ ਦੁਆਰਾ (ਸਭ ਦਾ ਜੀਵਨ) ਸਵਾਰਨ ਵਾਲਾ ਹੈ। (ਜੋ) ਇਸ ਇਕ (ਪ੍ਰਭੂ) ਦਾ ਭੇਦ ਜਾਣ ਲੈਂਦਾ ਹੈ ਕਿ (ਉਸ ਲਈ ਪ੍ਰਭੂ) ਆਪ ਹੀ (ਸੰਸਾਰ ਦਾ) ਕਰਤਾ ਹੈ ਅਤੇ ਆਪ ਹੀ ਜੋਤਿ-ਸਰੂਪ ਹੈ।੮।

(ਜਦੋਂ ਗੁਰੂ-ਗਿਆਨ ਦਾ) ਸੂਰਜ ਚੜ੍ਹਦਾ ਹੈ, (ਤਾਂ ਮਨੁੱਖ ਵਿਕਾਰਾਂ ਰੂਪ) ਦੈਂਤ ਨੂੰ ਮਾਰ ਲੈਂਦਾ ਹੈ। ਉੱਚੇ (ਪ੍ਰਭੂ) ਨੂੰ ਵੇਖ ਕੇ (ਗੁਰੂ ਦੇ) ਸ਼ਬਦ ਦੁਆਰਾ ਵਿਚਾਰ ਕਰਦਾ ਹੈ (ਅਤੇ ਉਸ ਨੂੰ ਸਮਝ ਆ ਜਾਂਦੀ ਹੈ ਕਿ) ਉਪਰ, ਆਦਿ, ਅੰਤ ਅਤੇ ਤਿੰਨ ਲੋਕਾਂ ਵਿਚ (ਉਹ ਪ੍ਰਭੂ ਆਪ ਹੀ ਹੈ), ਉਹ ਆਪ ਹੀ ਕਰਦਾ, ਕਥਦਾ ਅਤੇ ਸੁਣਦਾ ਹੈ। ਉਹ ਰਚਨਹਾਰ (ਸਭ ਨੂੰ) ਤਨ ਮਨ ਦਿੰਦਾ ਹੈ, ਉਹ ਸਿਰਜਨਹਾਰ ਸਭ ਦੇ ਮਨ ਵਿਚ ਹੈ ਅਤੇ ਉਹੀ ਮੁਖ ਵਿਚ ਹੈ। ਪ੍ਰਭੂ ਹੀ ਜਗਤ ਨੂੰ ਜੀਵਨ ਦੇਣ ਵਾਲਾ ਹੈ, (ਉਸ ਤੋਂ ਭਿੰਨ ਹੋਰ) ਕੋਈ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੇ ਜਾਣ ਨਾਲ (ਪ੍ਰਭੂ ਦੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੯।

(ਜੋ) ਹਿਤਕਾਰੀ ਹੋ ਕੇ ਰਾਮ ਰਾਜੇ ਦਾ ਸਿਮਰਨ ਕਰਦਾ ਹੈ, (ਉਹ) ਮਨ ਨੂੰ ਵਸ ਵਿਚ ਕਰਕੇ (ਜੀਵਨ ਰੂਪ) ਯੁੱਧ ਵਿਚ ਲੜਦਾ ਹੈ। (ਉਹ) ਰਾਤ ਦਿਨ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਤਿੰਨ ਲੋਕਾਂ ਅਤੇ ਚਾਰ ਜੁਗਾਂ ਵਿਚ (ਪ੍ਰਭੂ ਨੂੰ ਵਿਆਪਕ) ਜਾਣ ਲੈਂਦਾ ਹੈ। ਜੋ (ਸਾਧਕ ਪ੍ਰਭੂ ਨੂੰ ਸਰਬ ਵਿਆਪਕ ਵਜੋਂ) ਜਾਣ ਲੈਂਦਾ ਹੈ, ਉਹ ਉਸ ਵਰਗਾ ਹੀ ਹੋ ਜਾਂਦਾ ਹੈ। ਉਹ ਬਹੁਤ ਅਧਿਕ ਪਵਿਤਰ ਹੋ ਜਾਂਦਾ ਹੈ (ਅਤੇ ਉਸ ਦਾ) ਸ਼ਰੀਰ ਸਫਲ-ਮਨੋਰਥ (*ਸੀਝਸਿ*) ਹੋ ਜਾਂਦਾ ਹੈ। (ਜੋ ਸਾਧਕ) ਪ੍ਰੇਮ ਸਹਿਤ ਇਕ ਰਾਮ ਨੂੰ ਹਿਰਦੇ ਵਿਚ (ਧਾਰਦਾ ਹੈ, ਉਹ ਸਦਾ) ਖਿੜਿਆ ਰਹਿੰਦਾ ਹੈ। (ਉਸ ਦੇ ਹਿਰਦੇ) ਅੰਦਰ ਸ਼ਬਦ (ਵਸਦਾ ਹੈ ਅਤੇ) ਸੱਚ ਵਿਚ ਲਿਵ ਲਗਾਈ ਰਖਦਾ ਹੈ।੧੦।

(ਪ੍ਰਭੂ ਪ੍ਰਤਿ) ਸ਼ਿਕਵਾ ਨਹੀਂ ਕਰਨਾ ਚਾਹੀਦਾ, (ਸਗੋਂ ਉਸ ਦਾ ਨਾਮ ਰੂਪ) ਅੰਮ੍ਰਿਤ ਪੀਣਾ ਚਾਹੀਦਾ ਹੈ, (ਕਿਉਂਕਿ) ਸੰਸਾਰ ਵਿਚ (ਸਦਾ ਲਈ) ਨਹੀਂ ਰਹਿਣਾ। ਰਾਜੇ, ਰਜਵਾੜੇ, ਕੰਗਾਲ (ਕਿਸੇ ਨੇ ਵੀ ਸੰਸਾਰ ਵਿਚ) ਨਹੀਂ ਰਹਿਣਾ, ਚੌਹਾਂ ਜੁਗਾਂ ਵਿਚ (ਜੀਵ) ਆਉਂਦੇ ਜਾਂਦੇ ਰਹਿੰਦੇ ਹਨ। (ਜੇ ਕੋਈ ਸੰਸਾਰ ਵਿਚ) ਰਹਿਣਾ ਕਹਿੰਦਾ ਹੈ, ਤਾਂ ਵੀ ਕੋਈ ਨਹੀਂ ਰਹਿੰਦਾ, (ਦਸੋ, ਮੈਂ) ਕਿਸ ਪਾਸ (ਦੁਖ ਭਰੀ) ਭਾਵਨਾ ਨੂੰ ਪ੍ਰਗਟ ਕਰਾਂ। ਰਾਮ ਨਾਮ ਦਾ ਇਕ ਸ਼ਬਦ ਅਪ੍ਰਭਾਵਿਤ ਹੋਣ ਵਾਲਾ ਮੰਤ੍ਰ (*ਨਿਰੋਧਰੁ*) ਹੈ; (ਇਹ ਸ਼ਬਦ) ਗੁਰੂ ਦਿੰਦਾ ਹੈ (ਅਤੇ ਇਸ ਨਾਲ) ਪ੍ਰਤਿਸ਼ਠਾ ਅਤੇ ਬੁੱਧੀ (ਪ੍ਰਾਪਤ ਹੁੰਦੀਆਂ ਹਨ)।੧੧।

(ਜੋ ਜੀਵ-ਇਸਤਰੀ) ਲੋਕ-ਮਰਯਾਦਾ ਨੂੰ ਛਡ ਕੇ (ਪ੍ਰੀਤਮ ਦੇ ਮਾਰਗ ਉਤੇ) ਚਲ ਪਈ, ਉਸ ਦੀ (ਲੋਕ-)ਲਾਜ ਮਰਦੀ ਮਰਦੀ (ਪੂਰੀ ਤਰ੍ਹਾਂ) ਮਰ ਗਈ। (ਉਸ ਦੀ ਮਾਇਆ ਰੂਪ) ਸੱਸ ਦਿਵਾਨੀ ਅਤੇ ਪਾਗਲ ਹੋ ਗਈ (ਜਿਸ ਕਰਕੇ) ਸਿਰ ਤੋਂ ਸੰਗ-ਸੰਕੋਚ ਖ਼ਤਮ ਹੋ ਗਿਆ। (ਪ੍ਰਭੂ-ਪਤੀ ਨੇ ਜੀਵ-ਇਸਤਰੀ ਨੂੰ) ਮੌਜ ਨਾਲ ਪ੍ਰੇਮ-ਪੂਰਵਕ (ਆਪਣੇ ਕੋਲ) ਬੁਲਾ ਲਿਆ (ਅਤੇ ਉਸ ਦੇ) ਮਨ ਵਿਚ ਸ਼ਬਦ (ਦੁਆਰਾ ਪੈਦਾ ਹੋਣ ਵਾਲਾ) ਆਨੰਦ (ਆ ਟਿਕਿਆ)। ਪ੍ਰੀਤਮ (ਦੇ ਪ੍ਰੇਮ ਵਿਚ) ਰੰਗੀ ਹੋਈ (ਜੀਵਾਤਮਾ) ਲਾਲ ਹੋ ਕੇ ਗੁਰੂ ਦੁਆਰਾ ਨਿਸਚਿੰਤ ਹੋ ਗਈ।੧੨।

ਲਾਹਾ ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥
ਲਾੜੀ ਚਾੜੀ ਲਾਇਤਬਾਰੁ ॥ ਮਨਮੁਖੁ ਅੰਧਾ ਮੁਗਧੁ ਗਵਾਰੁ ॥
ਲਾਹੇ ਕਾਰਣਿ ਆਇਆ ਜਗਿ ॥ ਹੋਇ ਮਜੂਰੁ ਗਇਆ ਠਗਾਇ ਠਗਿ ॥
ਲਾਹਾ ਨਾਮੁ ਪੂੰਜੀ ਵੇਸਾਹੁ ॥ ਨਾਨਕ ਸਚੀ ਪਤਿ ਸਚਾ ਪਾਤਿਸਾਹੁ ॥੧੩॥

ਆਇ ਵਿਗੂਤਾ ਜਗੁ ਜਮ ਪੰਥੁ ॥ ਆਈ ਨ ਮੇਟਣ ਕੋ ਸਮਰਥੁ ॥
ਆਥਿ ਸੈਲ ਨੀਚ ਘਰਿ ਹੋਇ ॥ ਆਥਿ ਦੇਖਿ ਨਿਵੈ ਜਿਸੁ ਦੋਇ ॥
ਆਥਿ ਹੋਇ ਤਾ ਮੁਗਧੁ ਸਿਆਨਾ ॥ ਭਗਤਿ ਬਿਹੂਨਾ ਜਗੁ ਬਉਰਾਨਾ ॥
ਸਭ ਮਹਿ ਵਰਤੈ ਏਕੋ ਸੋਇ ॥ ਜਿਸ ਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥

ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ॥ ਜਨਮਿ ਮਰਣਿ ਨਹੀ ਧੰਧਾ ਧੈਰੁ ॥
ਜੋ ਦੀਸੈ ਸੋ ਆਪੇ ਆਪਿ ॥ ਆਪਿ ਉਪਾਇ ਆਪੇ ਘਟ ਥਾਪਿ ॥
ਆਪਿ ਅਗੋਚਰੁ ਧੰਧੈ ਲੋਈ ॥ ਜੋਗ ਜੁਗਤਿ ਜਗਜੀਵਨੁ ਸੋਈ ॥
ਕਰਿ ਆਚਾਰੁ ਸਚੁ ਸੁਖੁ ਹੋਈ ॥ ਨਾਮ ਵਿਹੂਣਾ ਮੁਕਤਿ ਕਿਵ ਹੋਈ ॥੧੫॥

ਵਿਣੁ ਨਾਵੈ ਵੇਰੋਧੁ ਸਰੀਰ ॥ ਕਿਉ ਨ ਮਿਲਹਿ ਕਾਟਹਿ ਮਨ ਪੀਰ ॥
ਵਾਟ ਵਟਾਊ ਆਵੈ ਜਾਇ ॥ ਕਿਆ ਲੇ ਆਇਆ ਕਿਆ ਪਲੈ ਪਾਇ ॥
ਵਿਣੁ ਨਾਵੈ ਤੋਟਾ ਸਭ ਥਾਇ ॥ ਲਾਹਾ ਮਿਲੈ ਜਾ ਦੇਇ ਬੁਝਾਇ ॥
ਵਣਜੁ ਵਾਪਾਰੁ ਵਣਜੈ ਵਾਪਾਰੀ ॥ ਵਿਣੁ ਨਾਵੈ ਕੈਸੀ ਪਤਿ ਸਾਰੀ ॥੧੬॥

ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ ॥
ਗੁਣਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ ਗੁਰ ਵੀਚਾਰਿ ॥
ਅਗਮ ਅਗੋਚਰੁ ਕੀਮਤਿ ਨਹੀ ਪਾਇ ॥ ਤਾ ਮਿਲੀਐ ਜਾ ਲਏ ਮਿਲਾਇ ॥
ਗੁਣਵੰਤੀ ਗੁਣ ਸਾਰੇ ਨੀਤ ॥ ਨਾਨਕ ਗੁਰਮਤਿ ਮਿਲੀਐ ਮੀਤ ॥੧੭॥

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥
ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ ਵੰਨੀ ਸਚੜਾਉ ॥
ਜਗਤੁ ਪਸੂ ਅਹੰ ਕਾਲੁ ਕਸਾਈ ॥ ਕਰਿ ਕਰਤੈ ਕਰਣੀ ਕਰਿ ਪਾਈ ॥
ਜਿਨਿ ਕੀਤੀ ਤਿਨਿ ਕੀਮਤਿ ਪਾਈ ॥

ਰਤਨ ਰੂਪ ਨਾਮ ਨੂੰ ਜਪਣਾ (ਇਹ) ਸਰਬੋਤਮ ਲਾਭ ਹੈ। ਲੋਭ, ਲਾਲਚ ਅਤੇ ਹੰਕਾਰ ਮਾੜੇ (ਵਿਕਾਰ) ਹਨ। ਲਾਈ ਚਾਈ ਅਤੇ ਚੁਗਲੀਖ਼ੋਰੀ (*ਲਾਇਤਬਾਰੁ*) (ਮਾੜੀਆਂ ਬਿਰਤੀਆਂ ਹਨ)। ਮਨਮੁਖ (ਵਿਅਕਤੀ) ਅਗਿਆਨੀ, ਮੂਰਖ ਅਤੇ ਗਵਾਰ ਹੈ। (ਉਹ) ਲਾਭ ਖਟਣ ਲਈ ਸੰਸਾਰ ਵਿਚ ਆਇਆ ਹੈ। (ਪਰ ਮਾਇਆ ਦਾ) ਸੇਵਕ (*ਮਜੂਰੁ*) ਬਣ ਕੇ ਠਗਣੀ (ਮਾਇਆ) ਤੋਂ ਠਗਿਆ ਹੋਇਆ ਗਿਆ ਹੈ। (ਜਿਸ ਵਿਅਕਤੀ ਨੇ) ਵਿਸ਼ਵਾਸ ਨੂੰ ਪੂੰਜੀ ਬਣਾ ਕੇ ਨਾਮ ਰੂਪ ਲਾਭ ਖਟਿਆ ਹੈ, ਨਾਨਕ (ਦਾ ਕਥਨ ਹੈ ਕਿ ਉਸ ਨੂੰ) ਸੱਚਾ ਪ੍ਰਭੂ ਸੱਚੀ ਪ੍ਰਤਿਸ਼ਠਾ (ਬਖ਼ਸ਼ਦਾ ਹੈ)।੧੩।

(ਮਨੁੱਖ) ਜਗਤ ਵਿਚ ਆ ਕੇ ਜਮ ਦੇ ਮਾਰਗ (ਅਰਥਾਤ ਮ੍ਰਿਤੂ ਦੇ ਮਾਰਗ ਉਪਰ ਚਲਦਾ ਹੋਇਆ) ਖ਼ੁਆਰ ਹੁੰਦਾ ਹੈ। ਮੌਤ (*ਆਈ*) ਨੂੰ ਮੇਟਣ ਦੇ ਕੋਈ ਸਮਰਥ ਨਹੀਂ ਹੈ। (ਜੇ) ਮਾਇਆ (*ਆਥਿ*) ਮੂਰਖ ਅਤੇ ਨੀਚ ਦੇ ਘਰ ਹੋਵੇ, (ਤਾਂ) ਉਸ ਮਾਇਆ ਨੂੰ ਵੇਖ ਕੇ (ਅਮੀਰ ਅਤੇ ਗ਼ਰੀਬ) ਦੋਵੇਂ ਨਿਵਦੇ ਹਨ। (ਜੇ) ਮਾਇਆ (ਕੋਲ) ਹੋਵੇ, ਤਾਂ ਮੂਰਖ ਦੀ ਸਿਆਣਾ ਹੈ। ਭਗਤੀ ਤੋਂ ਸਖਣਾ (ਸਾਰਾ) ਜਗਤ ਝਲਾ ਹੋਇਆ (ਫਿਰਦਾ ਹੈ)। ਸਭ ਵਿਚ ਉਹ ਇਕ ਪ੍ਰਭੂ ਵਰਤ ਰਿਹਾ ਹੈ। ਜਿਸ ਉਪਰ ਕ੍ਰਿਪਾ ਕਰਦਾ ਹੈ, ਉਸ ਨੂੰ ਪ੍ਰਗਟ (ਤੌਰ 'ਤੇ ਦਿਸਦਾ ਹੈ)।੧੪।

ਹਰ ਇਕ ਯੁਗ ਵਿਚ (ਅਨੇਕ ਜੀਵਾਂ ਦੀ) ਸਥਾਪਨਾ ਕਰਕੇ (ਆਪ) ਹਮੇਸ਼ਾ ਵੈਰ (ਭਾਵ ਤੋਂ) ਅਤੀਤ ਰਹਿੰਦਾ ਹੈ। (ਉਸ ਨੂੰ) ਨ ਜਨਮ-ਮਰਨ ਹੈ ਅਤੇ ਨ ਹੀ ਧੰਧਿਆਂ ਦੀ ਦੌੜ ਭਜ (*ਧੈਰੁ*) ਹੈ। ਜੋ ਕੁਝ ਦਿਸਦਾ ਹੈ, ਉਹ (ਸਭ ਕੁਝ ਪ੍ਰਭੂ) ਆਪ ਹੀ ਆਪ ਹੈ। (ਉਹ) ਆਪ ਹੀ (ਜੀਵ) ਪੈਦਾ ਕਰਦਾ ਹੈ ਅਤੇ ਆਪ ਹੀ ਸ਼ਰੀਰਾਂ ਵਿਚ ਸਥਾਪਿਤ ਕਰਦਾ ਹੈ। (ਉਹ ਪ੍ਰਭੂ) ਆਪ ਅਗੋਚਰ ਹੈ, (ਪਰ) ਲੋਕਾਈ (*ਲੋਈ*) ਨੂੰ ਧੰਧਿਆਂ ਵਿਚ ਲਗਾਇਆ ਹੋਇਆ ਹੈ। ਜੋਗ ਦੀ ਜੁਗਤ (ਪ੍ਰਦਾਨ ਕਰਨ ਵਾਲਾ) ਉਹੀ ਜਗ-ਜੀਵਨ (ਰੂਪ ਪ੍ਰਭੂ) ਹੈ। (ਜੋ) ਸੱਚ ਨੂੰ ਜੀਵਨ ਦਾ ਆਚਾਰ (ਬਣਾਉਂਦਾ) ਹੈ, (ਉਸੇ ਨੂੰ) ਸੱਚਾ ਸੁਖ ਪ੍ਰਾਪਤ ਹੁੰਦਾ ਹੈ। ਨਾਮ ਤੋਂ ਵਾਂਝਿਆ (ਭਲਾ) ਮੁਕਤ ਕਿਵੇਂ ਹੋ ਸਕਦਾ ਹੈ?।੧੫।

ਨਾਮ ਤੋਂ ਬਿਨਾ ਸ਼ਰੀਰ ਵਿਚ ਵਿਰੋਧ (ਦੀ ਰੁਚੀ) ਰਹਿੰਦੀ ਹੈ (ਅਰਥਾਤ ਚੰਗੇ ਕੰਮ ਕਰਨ ਪ੍ਰਤਿ ਵਿਰੋਧ ਦੀ ਬਿਰਤੀ ਵਿਕਸਿਤ ਹੁੰਦੀ ਹੈ)। (ਫਿਰ ਜੀਵ ਉਸ ਨੂੰ) ਕਿਉਂ ਨਹੀਂ ਮਿਲਦਾ ਜੋ ਮਨ ਦੀ ਪੀੜ ਨੂੰ ਕਟ ਦਿੰਦਾ ਹੈ। (ਜੀਵ-ਸੰਸਾਰ ਵਿਚ) ਮੁਸਾਫ਼ਰ ਵਾਂਗ ਆਉਂਦਾ ਜਾਂਦਾ ਰਹਿੰਦਾ ਹੈ। (ਉਹ) ਕੀ ਲੈ ਕੇ ਆਇਆ ਹੈ ਅਤੇ ਕੀ (ਆਪਣੇ) ਪਲੇ ਪਾਉਂਦਾ ਹੈ। ਨਾਮ ਤੋਂ ਬਿਨਾ ਸਭ ਥਾਵਾਂ ਵਿਚ ਘਾਟਾ ਹੀ ਘਾਟਾ ਹੈ। ਲਾਭ (ਤਦ) ਮਿਲਦਾ ਹੈ, ਜਦ (ਉਹ ਆਪ) ਸਮਝਾ ਦਿੰਦਾ ਹੈ। (ਮਨੁੱਖ) ਵਪਾਰੀ ਬਣ ਕੇ ਵਣਜ ਵਪਾਰ ਕਰਦਾ ਰਹਿੰਦਾ ਹੈ। ਨਾਮ ਤੋਂ ਬਿਨਾ (ਉਸ ਨੂੰ ਪਰਮਾਤਮਾ ਦੀ ਦਰਗਾਹ ਵਿਚ) ਕਿਵੇਂ ਸ੍ਰੇਸ਼ਠ ਪ੍ਰਤਿਸ਼ਠਾ ਮਿਲ ਸਕਦੀ ਹੈ?।੧੬।

(ਜੋ ਵਿਅਕਤੀ) ਗੁਣਾਂ ਨੂੰ ਵਿਚਾਰਦਾ ਹੈ, ਉਹੀ ਗਿਆਨੀ ਹੈ। (ਪ੍ਰਭੂ ਦੇ) ਗੁਣਾਂ ਵਿਚ (ਲਗਿਆਂ) ਗਿਆਨ ਪ੍ਰਾਪਤ ਹੁੰਦਾ ਹੈ। ਗੁਣਾਂ ਨੂੰ ਵੰਡਣ ਵਾਲਾ (ਇਸ) ਸੰਸਾਰ ਵਿਚ (ਕੋਈ) ਵਿਰਲਾ ਹੀ ਹੈ। ਗੁਰੂ (ਦੇ ਸ਼ਬਦ) ਦੇ ਵਿਚਾਰ ਦੁਆਰਾ ਕਰਣੀ ਸੱਚੀ ਹੋ ਜਾਂਦੀ ਹੈ। ਅਗਮ, ਅਗੋਚਰ (ਪ੍ਰਭੂ) ਦੀ ਕੀਮਤ ਨਹੀਂ ਪਾਈ ਜਾ ਸਕਦੀ। (ਪ੍ਰਭੂ ਨੂੰ) ਤਦ ਹੀ ਮਿਲਿਆ ਜਾ ਸਕਦਾ ਹੈ, ਜਦ (ਉਹ ਆਪ) ਮਿਲਾ ਲੈਂਦਾ ਹੈ। ਗੁਣਵਾਨ (ਜੀਵ-ਇਸਤਰੀ) ਨਿਤ (ਪ੍ਰਭੂ-ਪਤੀ ਦੇ) ਗੁਣ ਯਾਦ ਕਰਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਦੁਆਰਾ (ਪ੍ਰਭੂ ਰੂਪ) ਮਿਤਰ ਨੂੰ ਮਿਲ ਸਕੀਦਾ ਹੈ।੧੭।

ਕਾਮ ਅਤੇ ਕ੍ਰੋਧ ਸ਼ਰੀਰ ਨੂੰ (ਇਸ ਤਰ੍ਹਾਂ) ਗਾਲ ਦਿੰਦਾ ਹੈ ਜਿਵੇਂ ਸੁਹਾਗਾ ਸੋਨੇ (*ਕੰਚਨ*) ਨੂੰ ਢਾਲ ਦਿੰਦਾ ਹੈ। (ਜਦ ਸੋਨਾ) ਕਸਵਟੀ ਦੀ ਕਸ (ਅਤੇ ਭੱਠੀ ਦਾ) ਤਾਉ ਸਹਿਨ ਕਰਦਾ ਹੈ, (ਤਦ ਜਾ ਕੇ) ਸਰਾਫ਼ ਦੀ ਨਜ਼ਰ ਵਿਚ ਸੱਚੀ ਵੰਨੀ ਵਾਲਾ (ਸਮਝਿਆ ਜਾਂਦਾ ਹੈ)। ਜਗਤ ਪਸ਼ੂ ਦੇ ਸਮਾਨ ਹੈ ਅਤੇ ਹੰਕਾਰ ਰੂਪ ਕਾਲ ਕਸਾਈ ਵਰਗਾ ਹੈ। ਕਰਤਾ ਪੁਰਖ ਨੇ (ਸ੍ਰਿਸ਼ਟੀ ਦੀ ਰਚਨਾ) ਕਰਕੇ (ਜੀਵਾਂ ਦੇ) ਹੱਥ ਵਿਚ ਕਰਨੀ (ਅਰਥਾਤ ਕਰਮ) ਟਿਕਾਈ ਹੈ। ਜਿਸ (ਪਰਮਾਤਮਾ ਨੇ ਸ੍ਰਿਸ਼ਟੀ ਦੀ ਰਚਨਾ)

ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥

ਖੋਜਤ ਖੋਜਤ ਅੰਮ੍ਰਿਤੁ ਪੀਆ ॥ ਖਿਮਾ ਗਹੀ ਮਨੁ ਸਤਗੁਰਿ ਦੀਆ ॥
ਖਰਾ ਖਰਾ ਆਖੈ ਸਭੁ ਕੋਇ ॥ ਖਰਾ ਰਤਨੁ ਜੁਗ ਚਾਰੇ ਹੋਇ ॥
ਖਾਤ ਪੀਅੰਤ ਮੂਏ ਨਹੀ ਜਾਨਿਆ ॥ ਖਿਨ ਮਹਿ ਮੂਏ ਜਾ ਸਬਦੁ ਪਛਾਨਿਆ ॥
ਅਸਥਿਰੁ ਚੀਤੁ ਮਰਨਿ ਮਨੁ ਮਾਨਿਆ ॥ ਗੁਰ ਕਿਰਪਾ ਤੇ ਨਾਮੁ ਪਛਾਨਿਆ ॥੧੯॥

ਗਗਨ ਗੰਭੀਰੁ ਗਗਨੰਤਰਿ ਵਾਸੁ ॥ ਗੁਣ ਗਾਵੈ ਸੁਖ ਸਹਜਿ ਨਿਵਾਸੁ ॥
ਗਇਆ ਨ ਆਵੈ ਆਇ ਨ ਜਾਇ ॥ ਗੁਰ ਪਰਸਾਦਿ ਰਹੈ ਲਿਵ ਲਾਇ ॥
ਗਗਨੁ ਅਗੰਮੁ ਅਨਾਥੁ ਅਜੋਨੀ ॥ ਅਸਥਿਰੁ ਚੀਤੁ ਸਮਾਧਿ ਸਗੋਨੀ ॥
ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ ॥ ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥੨੦॥

ਘਰ ਦਰ ਫਿਰਿ ਥਾਕੀ ਬਹੁਤੇਰੇ ॥ ਜਾਤਿ ਅਸੰਖ ਅੰਤ ਨਹੀ ਮੇਰੇ ॥
ਕੇਤੇ ਮਾਤ ਪਿਤਾ ਸੁਤ ਧੀਆ ॥
ਕੇਤੇ ਗੁਰ ਚੇਲੇ ਫੁਨਿ ਹੂਆ ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥
ਕੇਤੀ ਨਾਰਿ ਵਰੁ ਏਕੁ ਸਮਾਲਿ ॥ ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ॥
ਦਹ ਦਿਸ ਢੂਢਿ ਘਰੈ ਮਹਿ ਪਾਇਆ ॥ ਮੇਲੁ ਭਇਆ ਸਤਿਗੁਰੂ ਮਿਲਾਇਆ ॥੨੧॥

ਗੁਰਮੁਖਿ ਗਾਵੈ ਗੁਰਮੁਖਿ ਬੋਲੈ ॥ ਗੁਰਮੁਖਿ ਤੋਲਿ ਤੁੋਲਾਵੈ ਤੋਲੈ ॥
ਗੁਰਮੁਖਿ ਆਵੈ ਜਾਇ ਨਿਸੰਗੁ ॥ ਪਰਹਰਿ ਮੈਲੁ ਜਲਾਇ ਕਲੰਕੁ ॥
ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਮਜਨੁ ਚਜੁ ਅਚਾਰੁ ॥
ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥ ਨਾਨਕ ਗੁਰਮੁਖਿ ਪਾਵੈ ਪਾਰੁ ॥੨੨॥

ਚੰਚਲੁ ਚੀਤੁ ਨ ਰਹਈ ਠਾਇ ॥ ਚੋਰੀ ਮਿਰਗੁ ਅੰਗੂਰੀ ਖਾਇ ॥
ਚਰਨ ਕਮਲ ਉਰ ਧਾਰੇ ਚੀਤ ॥ ਚਿਰੁ ਜੀਵਨੁ ਚੇਤਨੁ ਨਿਤ ਨੀਤ ॥
ਚਿੰਤਤ ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ ਤਹੀ ਸੁਖੁ ਹੋਇ ॥
ਚਿਤਿ ਵਸੈ ਰਾਚੈ ਹਰਿ ਨਾਇ ॥ ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥੨੩॥

ਸ਼ਰੀਰ ਦੇ ਛਿਜਣ (ਅਰਥਾਤ ਪ੍ਰਾਣਹੀਨ ਹੋਣ 'ਤੇ) (ਪੰਜ ਤੱਤ੍ਵਾਂ ਦੀ) ਇਕ ਗੰਢ ਜਿਹੀ ਖੁਲ੍ਹ ਜਾਂਦੀ ਹੈ। ਨਿਤ ਸਾਰਾ ਜਗਤ ਵਰਤ ਕੇ ਵੇਖ ਲਵੇ (ਕਿ ਇਹ) ਨਾਸ਼ਮਾਨ (*ਛੇਆ*) ਹੈ। (ਜੋ ਵਿਅਕਤੀ) ਧੁਪ ਅਤੇ ਛਾਂ (ਅਰਥਾਤ ਦੁਖ ਅਤੇ ਸੁਖ) ਨੂੰ ਸਮਾਨ ਸਮਝਦਾ ਹੈ, ਉਹ (ਮਾਇਆਵੀ) ਬੰਧਨ ਕਟ ਕੇ (ਆਪਣੇ ਆਪ ਨੂੰ) ਮੁਕਤੀ ਦੇ ਘਰ ਵਿਚ ਲਿਆਉਂਦਾ ਹੈ (ਅਰਥਾਤ ਮੁਕਤ ਹੋ ਜਾਂਦਾ ਹੈ)। ਮਾਇਆ (*ਛਾਇਆ*) ਥੋਥੀ ਹੈ, (ਪਰ ਉਸ ਵਿਚ ਸਾਰਾ) ਜਗਤ ਭੁਲਿਆ ਹੋਇਆ ਹੈ। (ਮਨੁੱਖ ਦੇ) ਕਰਮ ਅਤੇ ਆਚਾਰ (*ਕਿਰਤੁ*) ਅਨੁਸਾਰ ਧੁਰੋਂ ਪਰਵਾਨਾ ਲਿਖਿਆ ਹੁੰਦਾ ਹੈ। (ਜਦੋਂ) ਜੋਬਨ ਢਲ ਜਾਂਦਾ ਹੈ, ਬੁਢਾਪਾ (ਆ ਜਾਂਦਾ ਹੈ ਅਤੇ) ਸਿਰ ਉਪਰ ਮੌਤ (ਆ ਖੜੋਂਦੀ ਹੈ), (ਉਦੋਂ) ਸ਼ਰੀਰ ਛਿਜ ਜਾਂਦਾ ਹੈ ਅਤੇ ਪਾਣੀ ਦੇ ਜਾਲੇ (*ਸਿਬਾਲੁ*) (ਵਰਗਾ ਹੋ ਜਾਂਦਾ ਹੈ)।੨੪।

ਪ੍ਰਭੂ ਆਪ ਹੀ ਤਿੰਨ ਲੋਕਾਂ ਵਿਚ (ਵਿਆਪਕ) ਜਾਪਦਾ ਹੈ। ਜੁਗਾਂ ਜੁਗਾਂਤਰਾਂ ਤੋਂ (ਉਹੀ) ਦਾਤਾ ਹੈ, ਹੋਰ ਕੋਈ (ਦੂਜਾ) ਨਹੀਂ ਹੈ। (ਹੇ ਪ੍ਰਭੂ !) ਜਿਵੇਂ (ਤੈਨੂੰ) ਚੰਗਾ ਲਗੇ, ਉਸ ਤਰ੍ਹਾਂ ਰਖੀ ਰਖ। (ਮੈਂ ਤੇਰਾ) ਜਸ (ਕਰਨ) ਦੀ ਯਾਚਨਾ ਕਰਦਾ ਹਾਂ (ਕਿਉਂਕਿ ਜਸ) ਪ੍ਰਤਿਸ਼ਠਾ ਅਤੇ ਸਾਖ ਦਿੰਦਾ ਹੈ। (ਜੇ ਮੈਂ) ਤੈਨੂੰ ਚੰਗਾ ਲਗਾਂ, (ਤਾਂ ਮੈਂ) ਸਚੇਤ ਹੋ ਕੇ ਜਾਗਦਾ ਰਹਾਂ। ਜੇ ਤੂੰ (ਆਪਣੇ ਨਾਲ) ਮੇਲ ਲਵੇਂ ਤਾਂ ਤੇਰੇ ਵਿਚ ਸਮਾਇਆ ਰਹਾਂ। ਹੇ ਜਗਤ ਦੇ ਸੁਆਮੀ! (ਮੈਂ ਤੇਰਾ) ਜੈ ਜੈਕਾਰ ਜਪਦਾ ਹਾਂ। ਗੁਰੂ ਦੀ ਮਤਿ ਦੁਆਰਾ ਅਵਸ਼ ਹੀ ਵੀਹ ਵਿਸਵੇ (*ਬੀਸ*) ਇਕ (ਪ੍ਰਭੂ) ਨੂੰ ਮਿਲ ਸਕੀਦਾ ਹੈ।੨੫।

ਜਗਤ ਨਾਲ ਝਗੜਾ ਕਰਨ ਦਾ ਕੀ (ਲਾਭ), ਬੋਲ ਕੇ ਝਖ ਹੀ (ਮਾਰਨੀ ਹੈ)। (ਕੋਈ ਵਿਅਕਤੀ ਆਪਣੇ) ਪਾਗਲਪਨ (*ਪਰਮਾਦੁ*) ਨੂੰ ਵੇਖਦਾ ਹੈ, (ਤਾਂ) ਝੁਰਦਾ ਹੋਇਆ ਮਰਦਾ ਹੈ। (ਉਹ ਲੋਕ) ਜਨਮ ਮਰਨ (ਦੇ ਗੇੜ ਵਿਚ ਪਏ ਰਹਿੰਦੇ ਹਨ ਪਰ ਚੰਗੇ) ਜੀਵਨ ਦੀ ਆਸ ਨਹੀਂ ਕਰਦੇ। (ਉਹ ਸੰਸਾਰ ਵਿਚ) ਬਿਨਾ ਆਸਾਂ ਦੇ ਪੂਰੇ ਹੋਣ 'ਤੇ ਹੀ ਆ ਕੇ ਚਲੇ ਜਾਂਦੇ ਹਨ। ਝੁਰ ਝੁਰ ਕੇ ਝਖ ਮਾਰਦੇ ਹੋਏ ਮਿੱਟੀ ਵਿਚ ਰਲ ਜਾਂਦੇ ਹਨ। (ਪਰ ਜੋ ਵਿਅਕਤੀ) ਹਰਿ ਦੇ ਗੁਣ ਗਾਉਂਦਾ ਹੈ, (ਉਸ ਨੂੰ) ਮੌਤ ਮਿਧਦੀ ਨਹੀਂ ਹੈ। (ਉਸ ਨੇ) ਹਰਿ ਦੇ ਨਾਮ (ਸਿਮਰਨ ਦੁਆਰਾ) ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹੁੰਦੀਆਂ ਹਨ, (ਪ੍ਰਭੂ ਇਹ ਦਾਤ) ਆਪ ਹੀ ਸਹਿਜ ਸੁਭਾ ਦੇ ਦਿੰਦਾ ਹੈ।੨੬।

ਗਿਆਨ (ਰੂਪ ਹੋ ਕੇ ਪ੍ਰਭੂ) ਆਪ ਹੀ (ਗਿਆਨ ਨੂੰ) ਬੋਲਦਾ ਅਤੇ ਬੁਝਦਾ ਹੈ। ਆਪ ਹੀ ਜਾਣਦਾ ਹੈ ਅਤੇ ਆਪ ਹੀ ਸਮਝਦਾ ਹੈ। (ਜਿਨ੍ਹਾਂ ਦੇ) ਹਿਰਦੇ ਵਿਚ ਗੁਰੂ ਦਾ ਉਪਦੇਸ਼ ਸਮਾ ਜਾਂਦਾ ਹੈ, (ਉਹ) ਨਿਰਮਲ ਅਤੇ ਸੁੱਚੇ ਹੁੰਦੇ ਹਨ, (ਉਨ੍ਹਾਂ ਨੂੰ) ਸਤਿਸਰੂਪ (ਪ੍ਰਭੂ) ਚੰਗਾ ਲਗਦਾ ਹੈ। ਗੁਰੂ ਸਮੁੰਦਰ ਦੇ ਸਮਾਨ ਹੈ, (ਉਸ ਵਿਚ ਗੁਣਾਂ ਰੂਪ) ਰਤਨਾਂ ਦੀ ਥੁੜ ਨਹੀਂ ਹੈ। ਲਾਲਾਂ (ਵਰਗੇ) ਪਦਾਰਥ ਸਚਮੁਚ ਅਖੁਟ ਹਨ। (ਜੋ) ਗੁਰੂ ਨੇ ਕਿਹਾ ਹੈ, ਉਹ ਕੰਮ ਕਰੋ। ਗੁਰੂ ਦੀ (ਦਸੀ ਹੋਈ) ਕਰਣੀ ਤੋਂ ਕਿਸ ਲਈ ਭਜਦੇ ਹੋ ? ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਦੁਆਰਾ ਸੱਚ ਵਿਚ ਸਮਾ ਜਾਓ।੨੭।

(ਸਾਹਮਣੇ) ਸਹੀ ਬੋਲਣ ਨਾਲ ਪ੍ਰੇਮ ਟੁਟ ਜਾਂਦਾ ਹੈ, (ਜਿਵੇਂ) ਦੋਹਾਂ ਪਾਸਿਆਂ ਤੋਂ ਖਿਚਿਆ ਬਾਂਹ ਟੁਟ ਜਾਂਦੀ ਹੈ। ਮਾੜੇ ਬੋਲਾਂ ਕਰਕੇ ਪ੍ਰੀਤ ਖ਼ਤਮ ਹੋ ਜਾਂਦੀ ਹੈ, (ਜਿਵੇਂ) ਭੈੜੀ ਮਤਿ ਵਾਲੀ (ਇਸਤਰੀ) ਨੂੰ ਪਤੀ (*ਢੋਲਿ*) ਛਡ ਦਿੰਦਾ ਹੈ। (ਪ੍ਰੀਤ ਦੀ) ਟੁਟੀ ਹੋਏ ਗੰਢ ਵਿਚਾਰ ਦੁਆਰਾ ਫਿਰ ਪੈ ਸਕਦੀ ਹੈ। ਗੁਰੂ ਦੇ ਸ਼ਬਦ ਦੁਆਰਾ ਕਾਰਜ ਸਵਾਰ ਕੇ (ਫਿਰ ਨਿਜ-)ਘਰ ਵਿਚ ਆ ਜਾਈਦਾ ਹੈ। (ਇਸ ਤਰ੍ਹਾਂ) ਸੱਚੇ (ਨਾਮ ਦਾ) ਲਾਭ ਪ੍ਰਾਪਤ ਹੁੰਦਾ ਹੈ (ਅਤੇ ਕਦੇ ਵੀ) ਥੁੜ ਨਹੀਂ ਆਉਂਦੀ। ਤਿੰਨਾਂ ਲੋਕਾਂ ਵਿਚ ਮਹਾਨ ਪ੍ਰੀਤਮ ਸੁਆਮੀ (ਸਰਪ੍ਰਸਤੀ ਕਰਦਾ ਹੈ)।੨੮।

ਮਨ ਨੂੰ ਰੋਕੋ ਅਤੇ ਠਿਕਾਣੇ ਸਿਰ ਰਖੋ। (ਲੋਕਾਈ ਆਪਸ ਵਿਚ) ਟਕਰਾ ਟਕਰਾ ਕੇ ਮਰ ਗਈ ਹੈ ਅਤੇ ਔਗੁਣਾਂ ਕਰਕੇ ਪਛਤਾਉਂਦੀ ਹੈ। (ਇਸ ਸੰਸਾਰ ਵਿਚ) ਇਕ ਹੀ ਸੁਆਮੀ (ਪ੍ਰਭੂ-ਪਤੀ) ਹੈ, (ਬਾਕੀ) ਸਭ (ਜੀਵ-)ਇਸਤਰੀਆਂ ਹਨ। ਕੂੜੇ ਆਚਾਰ ਵਾਲੀ (ਇਸਤਰੀ) ਬਹੁਤੇ ਰੂਪ ਸਵਾਰਦੀ ਹੈ। ਪਰਾਏ ਘਰ ਨੂੰ ਜਾਣ ਵਾਲੀ (ਇਸਤਰੀ ਨੂੰ ਗੁਰੂ ਨੇ) ਰੋਕ ਲਿਆ ਹੈ (ਅਰਥਾਤ ਵਿਕਾਰਾਂ ਤੋਂ ਹਟਾ

ਸਬਦਿ ਸਵਾਰੀ ਸਾਚਿ ਪਿਆਰੀ ॥ ਸਾਈ ਸੋੁਹਾਗਣਿ ਠਾਕੁਰਿ ਧਾਰੀ ॥੨੯॥

ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ॥
ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ ॥
ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥
ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ॥
ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥
ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥
ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥
ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥੩੦॥

ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ ॥
ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ ॥
ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ ॥
ਤਿਨ ਕੀ ਧੂੜਿ ਅਘੁਲੀਐ ਸੰਗਤਿ ਮੇਲਿ ਮਿਲਾਉ ॥
ਮਨੁ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ ॥
ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ ॥
ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥
ਗੁਰ ਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ ॥੩੧॥

ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਨ ਹੋਗੁ ॥
ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ ॥
ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥
ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ ਅੰਤਿ ॥
ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥
ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ ॥
ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ ॥
ਵਿਛੁੜਿਆ ਮੇਲੈ ਪ੍ਰਭੁ ਨਾਨਕ ਕਰਿ ਸੰਜੋਗ ॥੩੨॥

ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ॥

ਲਿਆ ਹੈ)। (ਉਸ ਨੂੰ ਪ੍ਰਭੂ ਨੇ ਆਪਣੇ) ਮਹਲ ਵਿਚ ਬੁਲਾ ਲਿਆ ਹੈ, (ਉਸ ਨੂੰ ਕਿਤੇ ਵੀ) ਰੁਕਾਵਟ ਨਹੀਂ ਪੈਂਦੀ। (ਉਹ ਗੁਰੂ ਦੇ) ਸ਼ਬਦ ਦੁਆਰਾ ਸਵਾਰੀ ਹੋਈ ਹੈ ਅਤੇ ਸਤਿਸਰੂਪ (ਪ੍ਰਭੂ) ਨੂੰ ਪਿਆਰੀ ਲਗਦੀ ਹੈ। ਉਹੀ ਸੋਹਾਗਣ ਹੈ (ਕਿਉਂਕਿ ਉਸ ਨੂੰ) ਸੁਆਮੀ (ਪ੍ਰਭੂ) ਨੇ ਅਪਣਾ ਲਿਆ ਹੈ।੨੯।

ਹੇ ਸਖੀ! (ਦ੍ਵੈਤ-ਭਾਵ ਵਿਚ) ਡੋਲਦਿਆਂ ਡੋਲਦਿਆਂ ਸਾਰੇ ਸ਼ਿੰਗਾਰ ਅਤੇ ਬਸਤ੍ਰ ਫਟ ਗਏ ਹਨ (ਅਰਥਾਤ ਸਾਰੇ ਯਤਨ ਵਿਅਰਥ ਗਏ ਹਨ)। (ਮਾਇਆਵੀ ਤ੍ਰਿਸ਼ਨਾ ਦੀ ਅੱਗ ਦੇ) ਸਾੜ ਕਾਰਣ ਸ਼ਰੀਰ ਵਿਚ ਸੁਖ ਨਹੀਂ ਹੋ ਸਕਦਾ, (ਪ੍ਰਭੂ ਦੇ) ਡਰ ਤੋਂ ਬਿਨਾ (ਲੋਕਾਈ ਪੰਛੀਆਂ ਦੇ) ਡਾਰ ਵਾਂਗ ਨਸ਼ਟ ਹੋ ਰਹੀ ਹੈ। (ਜੋ ਜੀਵ-ਇਸਤਰੀ ਪ੍ਰਭੂ ਤੋਂ) ਡਰਦਿਆਂ ਆਪਣੇ (ਹਿਰਦੇ ਰੂਪ) ਘਰ ਵਿਚ ਮਰ ਗਈ ਹੈ (ਅਰਥਾਤ ਹਉਮੈ ਨੂੰ ਖ਼ਤਮ ਕਰ ਚੁਕੀ ਹੈ), (ਉਸ ਨੂੰ ਪ੍ਰਭੂ ਰੂਪ) ਸਿਆਣੇ ਪਤੀ ਨੇ ਵੇਖਿਆ ਹੈ। (ਉਸ ਨੇ) ਨਿਰਭਉ (ਪ੍ਰਭੂ) ਦਾ ਨਾਮ ਜਪ ਕੇ ਆਪਣੇ ਗੁਰੂ ਰਾਹੀਂ (ਪ੍ਰਭੂ ਦਾ) ਡਰ (ਹਿਰਦੇ ਵਿਚ) ਟਿਕਾ ਲਿਆ ਹੈ। (ਮੇਰਾ ਹੰਕਾਰ ਰੂਪ) ਪਰਬਤ ਉਪਰ ਵਾਸਾ ਸੀ (ਅਤੇ ਮਾਇਆ ਦੀ) ਬਹੁਤ ਤ੍ਰਿਸ਼ਨਾ ਲਗੀ ਹੋਈ ਸੀ, (ਪਰ ਮੈਂ ਸ਼ੁੱਧ ਹਿਰਦੇ ਨਾਲ) ਜਦੋਂ ਵੇਖਿਆ (ਤਾਂ ਪ੍ਰਭੂ) ਦੂਰ ਨਹੀਂ ਲਗਿਆ। ਗੁਰੂ ਦੇ ਸ਼ਬਦ ਨੂੰ ਮੰਨਣ ਨਾਲ ਤ੍ਰਿਸ਼ਨਾ ਖ਼ਤਮ ਹੋ ਗਈ (ਅਤੇ ਨਾਮ ਰੂਪ) ਅੰਮ੍ਰਿਤ ਪੂਰੀ ਤਰ੍ਹਾਂ ਰਜ ਕੇ ਪੀਤਾ। ਸਭ ਕੋਈ (ਪ੍ਰਭੂ ਨੂੰ) ਆਖਦਾ ਹੈ (ਕਿ ਮੈਨੂੰ ਨਾਮ ਰੂਪ ਅੰਮ੍ਰਿਤ) ਦਿਓ, (ਪਰ ਪ੍ਰਭੂ) ਉਸ ਨੂੰ ਦਿੰਦਾ ਹੈ, ਜੋ (ਉਸ ਨੂੰ) ਚੰਗਾ ਲਗਦਾ ਹੈ। (ਇਹ ਅੰਮ੍ਰਿਤ ਪ੍ਰਭੂ) ਗੁਰੂ ਦੁਆਰਾ ਦੇਵੇਗਾ, (ਤਾਂ ਹੀ) ਉਹ ਤ੍ਰਿਸ਼ਨਾ ਬੁਝਾ ਸਕੇਗਾ।੩੦।

ਮੈਂ ਢੂੰਢ ਫਿਰ ਕੇ (ਇਸ ਨਿਰਣੇ 'ਤੇ ਪਹੁੰਚੀ ਹਾਂ ਕਿ ਲੋਕੀ ਪਾਪਾਂ ਦੇ ਭਾਰ ਨਾਲ ਭਵ-ਸਾਗਰ ਦੇ) ਕੰਢੇ (*ਕਰਾਰਿ*) ਉਤੇ ਹੀ ਡਿਗੇ ਪਏ ਹਨ। (ਪਾਪਾਂ ਦੇ) ਭਾਰ ਨਾਲ (ਉਹ) ਡਿਗਦਿਆਂ ਡਿਗ ਹੀ ਪਏ ਹਨ, (ਪਰ) ਹੌਲੇ (ਅਰਥਾਤ ਪਾਪ-ਰਹਿਤ ਮਨੁੱਖ) ਪਾਰ ਲੰਘ ਗਏ ਹਨ। (ਉਨ੍ਹਾਂ ਪਾਰ ਹੋਇਆਂ ਨੂੰ) ਅਮਰ ਅਤੇ ਅਤੋਲ (*ਅਜਾਚੀ*) ਪ੍ਰਭੂ ਮਿਲ ਪਏ ਹਨ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦੀ ਹਾਂ। ਉਨ੍ਹਾਂ ਦੀ (ਚਰਣ-)ਧੂੜ (ਦੇ ਸਦਕੇ ਬੰਧਨਾਂ ਤੋਂ) ਖ਼ਲਾਸ (*ਅਘੁਲੀਐ*) ਹੋਈਦਾ ਹੈ। (ਹੇ ਪ੍ਰਭੂ! ਮੈਨੂੰ ਵੀ ਉਨ੍ਹਾਂ ਦੀ) ਸੰਗਤ ਦੇ ਮੇਲ ਵਿਚ ਮਿਲਾ ਦਿਓ। (ਮੈਂ ਆਪਣਾ) ਮਨ ਆਪਣੇ ਗੁਰੂ ਨੂੰ ਅਰਪਿਤ ਕੀਤਾ ਹੈ ਅਤੇ ਨਿਰਮਲ ਨਾਮ ਪ੍ਰਾਪਤ ਕਰ ਲਿਆ ਹੈ। ਜਿਸ ਨੇ (ਮੈਨੂੰ) ਨਾਮ-ਬਖ਼ਸ਼ਿਆ ਹੈ, ਉਸ (ਗੁਰੂ ਨੂੰ) ਸੇਵਾਂਗੀ ਅਤੇ ਉਸ ਤੋਂ ਸਦਕੇ ਜਾਵਾਂਗੀ। ਜੋ (ਪ੍ਰਭੂ ਸੰਸਾਰ ਨੂੰ) ਉਸਾਰਦਾ ਹੈ, ਉਹੀ ਢਾਹੁੰਦਾ ਹੈ, ਉਸ ਤੋਂ ਬਿਨਾ ਹੋਰ ਕੋਈ (ਦੂਜਾ) ਨਹੀਂ ਹੈ। (ਜੇ) ਗੁਰੂ ਦੀ ਕ੍ਰਿਪਾ ਨਾਲ ਉਸ (ਪ੍ਰਭੂ) ਨੂੰ ਸਿਮਰਦੀ ਰਹਾਂ, ਤਾਂ ਸ਼ਰੀਰ ਵਿਚ ਦੁਖ ਨਹੀਂ (ਪੈਦਾ) ਹੁੰਦਾ।੩੧।

(ਪਰਮਾਤਮਾ ਤੋਂ ਬਿਨਾ) ਮੇਰਾ ਕੋਈ ਨਹੀਂ ਹੈ, (ਦਸੋ), ਕਿਸ ਦਾ (ਦਾਮਨ) ਪਕੜਾਂ। (ਪਰਮਾਤਮਾ ਵਰਗਾ ਮਿਹਰਬਾਨ) ਨ ਕੋਈ ਹੋਇਆ ਹੈ ਅਤੇ ਨ ਹੀ ਹੋਵੇਗਾ। (ਮਾਇਆ ਦੇ ਵਸ ਪੈਣ ਕਾਰਣ) ਜਨਮ ਮਰਨ (ਦੇ ਚੱਕਰ ਵਿਚ ਹੀ) ਖੁਆਰ ਹੋਈਦਾ ਹੈ ਅਤੇ ਦ੍ਵੈਤਭਾਵ ਦਾ ਰੋਗ ਲਗਾ ਰਹਿੰਦਾ ਹੈ। ਨਾਮ ਤੋਂ ਸਖਣੇ (ਵਿਅਕਤੀ ਇਸ ਤਰ੍ਹਾਂ ਡਿਗਦੇ ਹਨ ਜਿਵੇਂ) ਕਲਰੀ ਕੰਧ ਡਿਗਦੀ ਹੈ। ਨਾਮ ਤੋਂ ਬਿਨਾ (ਮਾਇਆਵੀ ਬੰਧਨਾ ਤੋਂ) ਕਿਵੇਂ ਖ਼ਲਾਸ ਹੋ ਸਕੀਦਾ ਹੈ? ਅੰਤ ਵਿਚ ਨਰਕ (*ਰਸਾਤਲਿ*) ਵਿਚ ਹੀ ਜਾਣਾ ਪੈਂਦਾ ਹੈ। (ਮਨੁੱਖ) ਅਖਰਾਂ ਰਾਹੀਂ (ਪ੍ਰਭੂ ਦੇ ਗੁਣ) ਗਿਣਾਉਂਦਾ ਹੈ, (ਪਰ) ਸੱਚਾ (ਪ੍ਰਭੂ ਤਾਂ) ਗਣਨਾ ਤੋਂ ਪਰੇ ਹੈ। (ਉਹ ਵਿਅਕਤੀ) ਅਗਿਆਨੀ ਅਤੇ ਮਤਿਹੀਨ ਹੈ (ਕਿਉਂਕਿ) ਗੁਰੂ ਤੋਂ ਬਿਨਾ ਗਿਆਨ ਨਹੀਂ ਹੁੰਦਾ। (ਜੇ) ਰਬਾਬ ਦੀ ਤਾਰ ਟੁਟੀ ਹੋਵੇ, (ਤਾਂ) ਟੁਟੇ ਹੋਣ (*ਵਿਜੋਗਿ*) ਕਾਰਣ ਵਜ ਨਹੀਂ ਸਕਦੀ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਮੌਕਾ ਜੁਟਾ ਕੇ ਵਿਛੜੇ ਹੋਇਆ ਨੂੰ (ਆਪਣੇ ਨਾਲ) ਮੇਲ ਲੈਂਦਾ ਹੈ।੩੨।

ਸ਼ਰੀਰ ਰੂਪ ਬ੍ਰਿਛ ਉਪਰ ਮਨ (ਰੂਪ) ਪੰਛੀ (ਬੈਠਾ ਹੈ। ਗਿਆਨ ਇੰਦ੍ਰੀਆਂ ਰੂਪ) ਪੰਜ ਪੰਛੀ (ਹੋਰ ਬੈਠੇ ਹਨ)। ਸਾਰੇ ਮਿਲ ਕੇ (ਨਾਮ ਰੂਪ) ਤੱਤ੍ਵ ਚੁਗਦੇ ਹਨ, ਉਨ੍ਹਾਂ ਨੂੰ ਰਤਾ ਜਿੰਨੀ (ਮਾਇਆਵੀ)

ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥
ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ ॥
ਆਪਿ ਛਡਾਏ ਛੂਟੀਐ ਵਡਾ ਆਪਿ ਧਣੀ ॥
ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ ॥
ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥੩੩॥

ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ॥ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ॥
ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ॥ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ॥
ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ ॥ ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥
ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ॥
ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥੩੪॥

ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ ॥
ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ ॥
ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ॥
ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ॥੩੫॥

ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ ॥
ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ ॥
ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ ॥
ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ ॥
ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ ॥
ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥
ਬਨੁ ਬਨੁ ਫਿਰਤੀ ਢੂਢਤੀ ਬਸਤੁ ਰਹੀ ਘਰਿ ਬਾਰਿ ॥
ਸਤਿਗੁਰਿ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ ॥੩੬॥

ਨਾਨਾ ਕਰਤ ਨ ਛੂਟੀਐ ਵਿਣੁ ਗੁਣ ਜਮ ਪੁਰਿ ਜਾਹਿ ॥
ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ ॥
ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ ॥
ਵਿਣੁ ਨਾਵੈ ਨਿਰਭਉ ਕਹਾ ਕਿਆ ਜਾਣਾ ਅਭਿਮਾਨੁ ॥
ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ ॥

ਫਾਹੀ ਨਹੀਂ ਪੈਂਦੀ। (ਪਰ ਜੋ) ਕਾਹਲੀ (ਬੇਗੁਲ ਬੇਗੁਲੇ) ਨਾਲ ਉਡਦੇ ਹਨ ਅਤੇ ਬਹੁਤ ਅਧਿਕ ਚੋਗ ਵੇਖਦੇ ਹਨ, (ਉਨ੍ਹਾਂ ਦੇ) ਖੰਭ ਟੁਟ ਜਾਂਦੇ ਹਨ, (ਮਾਇਕ) ਫਾਹੀ ਪੈ ਜਾਂਦੀ ਹੈ ਅਤੇ ਔਗੁਣਾਂ ਕਰਕੇ (ਉਨ੍ਹਾਂ ਉਤੇ) ਭੀੜ ਬਣੀ ਰਹਿੰਦੀ ਹੈ। ਪ੍ਰਭੂ ਤੋਂ ਬਿਨਾ ਕਿਵੇਂ ਛੁਟ ਸਕੀਦਾ ਹੈ? ਹਰਿ ਗੁਣਾਂ ਨੂੰ (ਗਾਉਣ ਦੀ) ਮਣੀ (ਪ੍ਰਭੂ ਦੀ) ਮਿਹਰ ਨਾਲ ਹੀ ਮਿਲਦੀ ਹੈ। (ਪ੍ਰਭੂ) ਆਪ ਛੁੜਾਏ, (ਤਾਂ ਹੀ) ਛੁਟ ਸਕੀਦਾ ਹੈ, (ਪ੍ਰਭੂ) ਆਪ ਵੱਡਾ ਸੁਆਮੀ ਹੈ। (ਜੇ ਉਹ) ਆਪ ਕ੍ਰਿਪਾ ਕਰੇ (ਤਾਂ) ਗੁਰੂ ਦੀ ਮਿਹਰ ਨਾਲ ਹੀ ਛੁਟ ਸਕੀਦਾ ਹੈ। (ਪਰਮਾਤਮਾ ਦੇ) ਆਪਣੇ ਹੱਥ ਵਿਚ ਵਡਿਆਈਆਂ ਹਨ, ਜੋ (ਉਸ ਨੂੰ) ਚੰਗਾ ਲਗਦਾ ਹੈ, ਉਸ ਨੂੰ ਦਿੰਦਾ ਹੈ।੩੩।

ਆਪਣੇ (ਮੂਲ) ਠਿਕਾਣੇ ਤੋਂ ਵਾਂਝਿਆ ਹੋਇਆ ਜੀਵ ਥਰ ਥਰ ਕੰਬਦਾ ਹੈ। (ਜੀਵ ਦਾ) ਠਿਕਾਣਾ ਅਤੇ ਮਾਣ (ਦੇਣ ਵਾਲਾ) ਇਕ ਸੱਚਾ (ਪਰਮਾਤਮਾ) ਹੀ ਹੈ, (ਉਸ ਦੀ ਸ਼ਰਣ ਪਿਆਂ) ਕੋਈ ਕੰਮ ਵਿਗੜਦਾ ਨਹੀਂ ਹੈ। ਪ੍ਰਭੂ ਸਦੀਵੀ ਹੈ, ਗੁਰੂ ਵੀ ਸਦੀਵੀ ਹੈ (ਅਤੇ ਸੱਚਾ) ਵਿਚਾਰ ਵੀ ਸਦੀਵੀ ਹੈ। (ਹੇ ਪਰਮਾਤਮਾ!) ਤੂੰ ਦੇਵਤਿਆਂ, ਮਨੁੱਖਾਂ ਅਤੇ ਨਾਥਾਂ ਦਾ ਵੀ ਨਾਥ (ਮਾਲਕ) ਹੈਂ ਅਤੇ ਨਿਆਸਰਿਆਂ ਦਾ ਆਸਰਾ ਹੈਂ। (ਤੂੰ) ਸਾਰੇ ਸਥਾਨਾਂ ਸਥਾਨਾਂਤਰਾਂ ਵਿਚ (ਮੌਜੂਦ) ਹੈਂ, ਤੂੰ ਦਾਤਾ ਹੈਂ, ਦਾਤਾਂ ਦੇਣ ਵਾਲਾ ਹੈਂ। ਜਿਥੇ (ਮੈਂ) ਵੇਖਦਾ ਹਾਂ, ਉਥੇ ਇਕ ਤੂੰ ਹੀ ਹੈਂ, (ਤੇਰਾ ਕੋਈ) ਅੰਤ ਜਾਂ ਆਰ-ਪਾਰ ਨਹੀਂ ਹੈ। ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ (ਤੂੰ) ਸਥਾਨਾਂ ਸਥਾਨਾਂਤਰਾਂ ਵਿਚ ਵਿਆਪਕ ਜਾਪਦਾ ਹੈਂ। (ਤੂੰ) ਵੱਡਾ, ਅਗਮ ਅਤੇ ਅਪਾਰ ਹੈਂ, ਬਿਨਾ ਮੰਗੇ ਹੀ ਦਾਨ ਦੇਣ ਵਾਲਾ ਹੈਂ। ੩੪।

(ਹੇ ਪ੍ਰਭੂ!) ਤੂੰ ਦਇਆ ਕਰਨ ਵਾਲਾ, ਦਾਨ ਦੇਣ ਵਾਲਾ ਅਤੇ ਦਇਆਲੂ ਹੈਂ। (ਤੂੰ ਜੀਵ) ਸਿਰਜ ਸਿਰਜ ਕੇ (ਉਨ੍ਹਾਂ ਦੀ)ਦੇਖ-ਭਾਲ ਕਰਨ ਵਾਲਾ ਹੈਂ। ਹੇ ਪ੍ਰਭੂ! (ਜਿਸ ਉਪਰ ਤੂੰ) ਦਇਆ ਕਰਦਾ ਹੈਂ, (ਉਸ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈਂ। (ਤੂੰ) ਛਿਣ ਭਰ ਵਿਚ (ਸ੍ਰਿਸ਼ਟੀ ਨੂੰ) ਢਾਹ ਕੇ (ਫਿਰ) ਉਸਾਰਨ ਵਾਲਾ ਹੈਂ। ਤੂੰ (ਸਭ ਨੂੰ) ਜਾਣਨ ਵਾਲਾ ਅਤੇ ਵੇਖਣ ਵਾਲਾ ਹੈਂ, ਦਾਨੀਆਂ ਵਿਚ ਸ਼ਿਰੋਮਣੀ ਦਾਨੀ ਹੈਂ। (ਤੂੰ) ਦਰਿਦ੍ਰਤਾ ਨੂੰ ਖ਼ਤਮ ਕਰਨ ਵਾਲਾ, ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈਂ ਅਤੇ ਗੁਰੂ ਦੁਆਰਾ ਗਿਆਨ ਅਤੇ ਧਿਆਨ (ਬਖ਼ਸ਼ਣ ਵਾਲਾ ਹੈਂ)।੩੫।

ਮੂਰਖ (ਮਨੁੱਖ) ਦਾ ਚਿਤ ਧਨ ਵਿਚ ਹੁੰਦਾ ਹੈ, ਧਨ ਦੇ ਜਾਣ ’ਤੇ (ਉਹ) ਬੈਠ ਕੇ ਝੁਰਦਾ ਰਹਿੰਦਾ ਹੈ। ਵਿਰਲੇ (ਵਿਅਕਤੀਆਂ) ਨੇ ਪਿਆਰ ਦੁਆਰਾ ਪਵਿਤਰ ਨਾਮ ਰੂਪ ਸੱਚਾ ਧਨ ਜੋੜਿਆ ਹੈ। ਜੇ (ਮਨੁੱਖ) ਇਕ ਪ੍ਰਭੂ ਦੇ (ਪ੍ਰੇਮ-)ਰੰਗ ਵਿਚ ਰੰਗਿਆ ਜਾਏ, ਤਦ (ਝੂਠਾ) ਧਨ ਜਾਂਦਾ ਹੈ ਤਾਂ ਪਿਆ ਜਾਏ। (ਸੱਚੇ ਧਨ ਨੂੰ ਇਕਠਾ ਕਰਨ ਲਈ) ਮਨ ਅਤੇ ਸਿਰ ਵੀ ਸੌਂਪ ਦੇਣਾ ਚਾਹੀਦਾ ਹੈ ਅਤੇ ਫਿਰ ਵੀ ਕਰਤੇ ਦੀ ਟੇਕ ਰਖਣੀ ਚਾਹੀਦੀ ਹੈ। (ਜਿਨ੍ਹਾਂ ਦੇ) ਮਨ ਵਿਚ ਆਨੰਦ-ਦਾਇਕ ਸ਼ਬਦ (ਵਸ ਗਿਆ, ਉਨ੍ਹਾਂ ਦੀ) ਧੰਧਿਆਂ ਦੀ ਦੌੜ ਖ਼ਤਮ ਹੋ ਗਈ। ਗੁਰੂ-ਗੋਬਿੰਦ ਦੇ ਮਿਲਣ ਨਾਲ (ਵਿਕਾਰਾਂ ਰੂਪ) ਦੁਰਜਨ ਸੱਜਣ ਬਣ ਗਏ ਹਨ। (ਜੀਵ-ਰੂਪ ਇਸਤਰੀ ਜਿਸ) ਪਦਾਰਥ ਨੂੰ ਬਨ ਬਨ ਵਿਚ ਲਭਦੀ ਫਿਰਦੀ ਰਹੀ, (ਉਹ ਪਦਾਰਥ ਹਿਰਦੇ ਰੂਪ) ਘਰ ਵਿਚ ਹੀ ਪਿਆ ਹੈ। ਸਤਿਗੁਰੂ ਨੇ (ਜਦੋਂ ਜੀਵ-ਇਸਤਰੀ ਨੂੰ ਪ੍ਰਭੂ-ਪਤੀ ਨਾਲ) ਮਿਲਾ ਦਿੱਤਾ, (ਤਾਂ ਉਹ) ਮਿਲ ਬੈਠੀ ਅਤੇ ਜਨਮ-ਮਰਨ ਦੇ ਦੁਖ ਦੂਰ ਹੋ ਗਏ।੩੬।

ਕਈ ਪ੍ਰਕਾਰ ਦੇ (ਕਰਮ) ਕਰਨ ਨਾਲ (ਮਾਇਕ ਬੰਧਨਾਂ ਤੋਂ) ਛੁਟਿਆ ਨਹੀਂ ਜਾ ਸਕੀਦਾ, ਬਿਨਾ ਗੁਣਾਂ ਦੇ (ਮਨੁੱਖ) ਜਮ-ਪੁਰੀ ਵਿਚ ਜਾਂਦਾ ਹੈ। ਉਸ ਦਾ ਨ ਇਹ (ਲੋਕ) ਅਤੇ ਨ ਹੀ ਉਹ (ਪਰਲੋਕ ਸਵਰਦਾ ਹੈ ਸਗੋਂ) ਔਗੁਣ ਕਰਕੇ ਪਛਤਾਉਂਦਾ ਹੈ। ਉਸ ਨੂੰ ਨ (ਬ੍ਰਹਮ) ਗਿਆਨ ਹੈ ਅਤੇ ਨ ਹੀ (ਈਸ਼ਵਰੀ) ਧਿਆਨ ਹੈ, ਨ ਹੀ ਉਸ ਨੂੰ ਧਰਮ ਦਾ (ਸਹੀ) ਧਿਆਨ ਹੈ। ਬਿਨਾ ਨਾਮ (ਸਿਮਰੇ) (ਪਤਾ ਨਹੀਂ ਲਗਦਾ ਕਿ) ਨਿਰਭਉ ਕਿਥੇ ਵਸਦਾ ਹੈ? ਨ ਹੀ ਹੰਕਾਰ (ਕਾਰਣ ਪ੍ਰਾਪਤ ਹੋਣ ਵਾਲੇ ਦੁਖ ਦਾ) ਕੁਝ ਬੋਧ ਹੁੰਦਾ ਹੈ। (ਮੈਂ ਕਰਮ ਕਰ ਕਰਕੇ) ਥਕ ਗਈ ਹਾਂ, (ਉਸ ਤਕ) ਕਿਵੇਂ ਪਹੁੰਚਾਂ? (ਕਿਉਂਕਿ

ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ ॥
ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ ॥
ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ ॥੩੭॥

ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ ਲਦੇ ਪਾਪੇ ਪਾਸਾਰਾ ॥
ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥
ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ ॥
ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ ਕਾਲੁ ॥
ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥
ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ ॥੩੮॥

ਫਿਰਿ ਫਿਰਿ ਫਾਹੀ ਫਾਸੈ ਕਊਆ ॥ ਫਿਰਿ ਪਛੁਤਾਨਾ ਅਬ ਕਿਆ ਹੂਆ ॥
ਫਾਥਾ ਚੋਗ ਚੁਗੈ ਨਹੀ ਬੂਝੈ ॥ ਸਤਗੁਰੁ ਮਿਲੈ ਤ ਆਖੀ ਸੂਝੈ ॥
ਜਿਉ ਮਛੁਲੀ ਫਾਥੀ ਜਮ ਜਾਲਿ ॥ ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ॥
ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ॥ ਇਕ ਰੰਗਿ ਰਚੈ ਰਹੈ ਲਿਵ ਲਾਇ ॥
ਇਵ ਛੂਟੈ ਫਿਰਿ ਫਾਸ ਨ ਪਾਇ ॥੩੯॥

ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ॥
ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ ॥
ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ ॥
ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ ॥
ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥
ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥
ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥

ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ ॥
ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ ॥
ਭਰਮਿ ਭੁਲਾਨੇ ਭਏ ਦਿਵਾਨੇ ਵਿਣੁ ਭਾਗਾ ਕਿਆ ਪਾਈਐ ॥
ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ ॥

ਉਸ ਪ੍ਰਭੂ ਦੀ) ਨ ਡੂੰਘਾਈ ਅਤੇ ਨ ਹੀ ਆਰ-ਪਾਰ (ਦਾ ਪਤਾ ਲਗਦਾ ਹੈ)। (ਪ੍ਰਭੂ ਦੇ ਰੰਗ ਵਿਚ) ਰੰਗੇ ਹੋਏ ਸੱਜਣ (ਗੁਰਮੁਖ) ਵੀ ਨਹੀਂ ਮਿਲੇ, (ਮੈਂ) ਕਿਸ ਅਗੇ ਜਾ ਕੇ ਪੁਕਾਰ ਕਰਾਂ? ਨਾਨਕ (ਦਾ ਕਥਨ ਹੈ ਕਿ) ਜੇ (ਮੈਂ ਪਪੀਹੇ ਵਾਂਗ) 'ਪ੍ਰਿਉ ਪ੍ਰਿਉ' ਕਰਦੀ ਰਹਾਂ, (ਤਾਂ) ਮੇਲਣ ਵਾਲਾ (ਪਰਮਾਤਮਾ ਆਪਣੇ ਨਾਲ) ਮਿਲਾ ਲੈਂਦਾ ਹੈ। ਜਿਸ (ਪਰਮਾਤਮਾ ਨੇ ਜੀਵ-ਰੂਪ ਇਸਤਰੀ ਨੂੰ) ਵਿਛੋੜਿਆ ਹੈ, ਉਹੀ ਗੁਰੂ ਦੇ ਅਪਾਰ ਪਿਆਰ ਦੁਆਰਾ ਮੇਲ ਲੈਂਦਾ ਹੈ।੩੭।

ਪਾਪ ਮਾੜਾ ਹੈ, (ਪਰ) ਪਾਪੀ ਨੂੰ ਪਿਆਰਾ ਲਗਦਾ ਹੈ। (ਉਹ) ਪਾਪਾਂ (ਦਾ ਬੋਝ) ਲਦਦਾ ਹੈ ਅਤੇ ਪਾਪਾਂ ਦਾ ਹੀ ਪਸਾਰਾ ਕਰਦਾ ਹੈ। (ਜੋ ਮਨੁੱਖ) ਪਾਪਾਂ ਨੂੰ ਖ਼ਤਮ ਕਰਕੇ ਆਪਣੇ ਆਪ ਨੂੰ ਪਛਾਣਦਾ ਹੈ, ਉਸ ਨੂੰ ਨ ਸੋਗ ਹੁੰਦਾ ਹੈ ਅਤੇ ਨ ਹੀ ਵਿਯੋਗ ਤੇ ਦੁਖ (ਹੁੰਦਾ ਹੈ)। (ਮਨੁੱਖ) ਨਰਕ ਵਿਚ ਪੈਣੋ ਕਿਵੇਂ ਰਹੇ ਅਤੇ ਜਮ-ਕਾਲ ਤੋਂ ਕਿਵੇਂ ਬਚੇ, ਆਣਾ-ਜਾਣਾ (ਅਰਥਾਤ ਆਵਾਗਵਣ) ਕਿਵੇਂ ਭੁਲੇ? ਝੂਠ ਮਾੜਾ ਹੈ ਅਤੇ ਕਾਲ ਨਾਸ਼ ਕਰਨ ਵਾਲਾ (ਖੈ) ਹੈ। ਮਨ ਜੰਜਾਲਾਂ ਨਾਲ ਘਿਰਿਆ ਹੋਇਆ ਹੈ, (ਇਹ ਫਿਰ ਫਿਰ) ਜੰਜਾਲਾਂ ਵਿਚ ਪੈਂਦਾ ਹੈ। ਨਾਮ ਤੋਂ ਬਿਨਾ ਕਿਵੇਂ ਛੁਟਿਆ ਜਾਏ? (ਪਾਪੀ ਜੀਵ) ਪਾਪ ਵਿਚ ਖਪਦੇ ਰਹਿੰਦੇ ਹਨ।੩੮।

(ਗੰਦਗੀ ਖਾਉਣ ਵਾਲੇ) ਕਾਂ (ਦੀ ਖ਼ਸਲਤ ਵਾਲਾ ਮਨੁੱਖ) ਫਿਰ ਫਿਰ (ਵਿਕਾਰਾਂ ਦੀ) ਫਾਹੀ ਵਿਚ ਫਸਦਾ ਹੈ। ਫਿਰ ਪਛਤਾਉਂਦਾ ਹੈ ਕਿ ਹੁਣ ਕੀ ਹੋ ਗਿਆ ਹੈ? ਫਸਿਆ ਹੋਇਆ (ਵਿਕਾਰ) ਕਮਾਉਂਦਾ ਹੈ (*ਚੋਗ ਚੁਗੈ*), (ਪਰ ਵਾਸਤਵਿਕਤਾ ਨੂੰ) ਸਮਝਦਾ ਨਹੀਂ ਹੈ। (ਜੇ ਉਹ) ਸਤਿਗੁਰੂ ਨੂੰ ਮਿਲ ਪਵੇ, ਤਾਂ (ਅਸਲੀਅਤ ਨੂੰ) ਅੱਖਾਂ ਨਾਲ ਵੇਖ ਕਸਦਾ ਹੈ। ਜਿਵੇਂ ਮੱਛਲੀ ਮੌਤ ਦੇ ਜਾਲ ਵਿਚ ਫਸ ਜਾਂਦੀ ਹੈ (ਫਿਰ ਬਚ ਨਹੀਂ ਸਕਦੀ), ਤਿਵੇਂ (ਵਿਕਾਰਾਂ ਦੀ ਫਾਹੀ ਵਿਚ ਫਸਿਆ ਮਨੁੱਖ) ਦਾਤੇ ਗੁਰੂ ਬਿਨਾ ਮੁਕਤੀ ਨੂੰ ਨ ਲਭੇ। (ਉਹ) ਫਿਰ ਫਿਰ ਆਉਂਦਾ ਅਤੇ ਫਿਰ ਫਿਰ ਜਾਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ)। (ਜੋ ਮਨੁੱਖ) ਇਕ (ਪ੍ਰਭੂ ਦੇ) ਪ੍ਰੇਮ ਵਿਚ ਜੁੜਦਾ ਹੈ ਅਤੇ ਲਿਵ ਲਗਾਈ ਰਖਦਾ ਹੈ, (ਉਹ) ਇਸ ਤਰ੍ਹਾਂ (ਵਿਕਾਰਾਂ ਦੀ) ਫਾਹੀ ਤੋਂ ਛੁਟ ਸਕਦਾ ਹੈ ਅਤੇ ਫਿਰ (ਉਸ ਨੂੰ) ਫਾਹੀਂ ਨਹੀਂ ਪੈਂਦੀ।੩੯।

(ਕਾਇਆ ਰੂਪ ਭੈਣ ਵਿਕਾਰਾਂ ਨੂੰ) 'ਵੀਰ ਵੀਰ' ਕਹਿੰਦੀ ਰਹਿ ਜਾਂਦੀ ਹੈ, (ਪਰ) ਵੀਰ ਬੇਗਾਨੇ ਹੋ ਜਾਂਦੇ ਹਨ। ਵੀਰ (ਅਰਥਾਤ ਵਿਕਾਰ) ਆਪਣੇ (ਨਵੇਂ) ਘਰ ਵਲ ਚਲ ਪੈਂਦੇ ਹਨ ਅਤੇ (ਕਾਇਆ ਰੂਪ) ਭੈਣ (ਉਨ੍ਹਾਂ ਵਿਕਾਰਾਂ ਦੇ) ਵਿਛੋੜੇ ਵਿਚ ਸੜ ਜਾਂਦੀ ਹੈ। (ਸੰਸਾਰ ਰੂਪ) ਪਿਤਾ ਦੇ ਘਰ (ਕਾਇਆ ਰੂਪ) ਬਾਲਿਕਾ ਹੈ। ਬਾਲਿਕ ਦਾ (ਵਿਕਾਰ ਰੂਪ) ਬਾਲਕ ਨਾਲ ਪ੍ਰੇਮ ਹੈ। ਜੇ (ਉਹ) ਇਸਤਰੀ (ਪ੍ਰਭੂ ਰੂਪ) ਵਰ ਨੂੰ ਪ੍ਰਾਪਤ ਕਰਨਾ ਚਾਹੇ, (ਤਾਂ) ਉਹ ਸਤਿਗੁਰੂ ਦੀ ਸੇਵਾ ਕਰੇ। (ਪਰ ਇਸ ਭੇਦ ਨੂੰ ਕੋਈ) ਵਿਰਲਾ ਗਿਆਨਵਾਨ ਸਮਝਦਾ ਹੈ ਕਿ ਸਤਿਗੁਰੂ ਹੀ ਸਤਿਸਰੂਪ (ਪ੍ਰਭੂ) ਨਾਲ ਮਿਲਾਉਂਦਾ ਹੈ। ਸੁਆਮੀ (ਪ੍ਰਭੂ) ਦੇ ਹੱਥ ਵਿਚ ਵਡਿਆਈਆਂ ਹਨ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਦਿੰਦਾ ਹੈ। (ਗੁਰੂ ਦੀ) ਬਾਣੀ ਨੂੰ ਕੋਈ ਵਿਰਲਾ ਹੀ ਵਿਚਾਰਦਾ ਹੈ ਜੋ ਕੋਈ ਗੁਰਮੁਖ ਹੁੰਦਾ ਹੈ। ਇਹ ਬਾਣੀ ਮਹਾਪੁਰਖ ਦੀ ਹੈ, (ਇਸ ਨੂੰ ਵਿਚਾਰਨ ਨਾਲ ਮਨੁੱਖ ਆਪਣੇ) ਵਾਸਤਵਿਕ ਘਰ ਵਿਚ ਨਿਵਾਸ ਪ੍ਰਾਪਤ ਕਰਦਾ ਹੈ।੪੦।

(ਸ੍ਰਿਸ਼ਟੀ ਦੀ ਬਣਤਰ) ਭੰਨ ਭੰਨ ਕੇ ਘੜੀਦੀ ਹੈ ਅਤੇ ਘੜ ਘੜ ਕੇ ਭੰਨੀਂਦੀ ਹੈ। (ਪ੍ਰਭੂ ਇਸ ਨੂੰ) ਢਾਹ ਕੇ ਉਸਾਰਦਾ ਹੈ (ਅਤੇ ਫਿਰ) ਉਸਰੀ ਹੋਈ ਨੂੰ ਢਾਹੁੰਦਾ ਹੈ। ਸਰੋਵਰ ਨੂੰ ਭਰ ਕੇ ਸੁਕਾ ਦਿੰਦਾ ਹੈ ਅਤੇ ਫਿਰ ਪੂਰੀ ਤਰ੍ਹਾਂ ਭਰ ਦਿੰਦਾ ਹੈ। (ਉਹ ਪ੍ਰਭੂ) ਸਮਰਥ ਅਤੇ ਬੇਪਰਵਾਹ ਹੈ। (ਮਾਇਆਵੀ) ਭਰਮ ਵਿਚ ਪੈ ਕੇ (ਲੋਕਾਂ ਨੇ ਪ੍ਰਭੂ ਨੂੰ) ਭੁਲਾਇਆ ਹੋਇਆ ਹੈ ਅਤੇ ਪਾਗਲ ਹੋਏ (ਫਿਰਦੇ ਹਨ), ਭਾਗਾਂ ਤੋਂ ਬਿਨਾ (ਉਨ੍ਹਾਂ ਨੂੰ) ਕੀ ਪ੍ਰਾਪਤ ਹੋ ਸਕਦਾ ਹੈ? ਗੁਰਮੁਖ (ਸਾਧਕ) ਨੂੰ ਗਿਆਨ ਹੈ (ਇਸ ਗੱਲ ਦਾ ਕਿ ਕਰਮ-ਗਤਿ ਰੂਪ) ਡੋਰੀ ਪ੍ਰਭੂ ਨੇ (ਆਪ) ਪਕੜੀ ਹੋਈ ਹੈ, ਜਿਸ ਪਾਸੇ ਵਲ (ਡੋਰੀ ਨੂੰ)

ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ ॥
ਭਭੈ ਭਾਲਹਿ ਗੁਰਮੁਖਿ ਬੂਝਹਿ ਤਾ ਨਿਜ ਘਰਿ ਵਾਸਾ ਪਾਈਐ ॥
ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ ॥
ਗੁਰ ਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ ॥੪੧॥

ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥
ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ ॥
ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ ॥
ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ ॥
ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥
ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ ॥
ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥
ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ ॥੪੨॥

ਜੋ ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ ॥
ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ ॥
ਸੇ ਜਨ ਉਬਰੇ ਜਿਨ ਹਰਿ ਭਾਇਆ ॥
ਧੰਧਾ ਮੁਆ ਵਿਗੂਤੀ ਮਾਇਆ ॥
ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ॥
ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥
ਅਸਥਿਰੁ ਕਰਤਾ ਤੂ ਧਣੀ ਤਿਸ ਹੀ ਕੀ ਮੈ ਓਟ ॥
ਗੁਣ ਕੀ ਮਾਰੀ ਹਉ ਮੁਈ ਸਬਦਿ ਰਤੀ ਮਨਿ ਚੋਟ ॥੪੩॥

ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥
ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ ॥
ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ ॥
ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ॥
ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ ॥
ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥
ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥

ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ ॥
ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ ॥
ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ॥

ਖਿਰਦਾ ਹੈ, ਉਧਰ ਨੂੰ ਜਾਈਦਾ ਹੈ। (ਜੋ ਵਿਅਕਤੀ) ਹਰਿ ਦੇ ਗੁਣ ਗਾ ਕੇ ਸਦਾ (ਉਸ ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ, (ਉਹ) ਫਿਰ ਪਛਤਾਉਂਦੇ ਨਹੀਂ ਹਨ। ਭੱਭਾ (ਅੱਖਰ ਅਨੁਸਾਰ— ਜਦ ਉਹ ਪ੍ਰਭੂ ਨੂੰ) ਲਭਦੇ ਹਨ ਅਤੇ ਗੁਰੂ ਦੁਆਰਾ (ਉਹ ਵਾਸਤਵਿਕਤਾ ਨੂੰ) ਸਮਝ ਲੈਂਦੇ ਹਨ, ਤਦ (ਉਹ) ਆਪਣੇ ਠਿਕਾਣੇ ਵਿਚ ਵਾਸਾ ਪਾ ਲੈਂਦੇ ਹਨ। ਭੱਭਾ (ਅੱਖਰ ਅਨੁਸਾਰ—)ਭਵ-ਸਾਗਰ ਔਖਾ ਰਸਤਾ ਹੈ, ਆਸ ਵਿਚ ਨਿਰਾਸ ਹੋ ਕੇ ਹੀ ਤਰਿਆ ਜਾ ਸਕੀਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜੋ ਵਿਅਕਤੀ) ਆਪਣੇ ਆਪ ਨੂੰ ਪਛਾਣ ਲੈਂਦਾ ਹੈ, (ਤਾਂ ਉਹ) ਜੀਉਂਦੇ ਜੀ ਮਰ ਜਾਂਦਾ ਹੈ (ਅਰਥਾਤ ਮਾਇਆ ਦੇ ਪ੍ਰਲੋਭਨਾਂ ਤੋਂ ਹਟ ਜਾਂਦਾ ਹੈ)।੪੧।

'ਮਾਇਆ ਮਾਇਆ' ਕਰਦਿਆਂ (ਅਨੇਕ ਲੋਕ) ਮਰ ਗਏ, (ਪਰ) ਮਾਇਆ ਕਿਸੇ ਨਾਲ ਨਹੀਂ ਨਿਭੀ। (ਜਦੋਂ) ਜੀਵਾਤਮਾ (*ਹੰਸ*) ਦੁਚਿਤਾ ਹੋ ਕੇ ਉਠ ਤੁਰਦਾ ਹੈ, (ਤਾਂ ਉਸ ਨੂੰ) ਮਾਇਆ ਇਥੇ ਹੀ (*ਆਥਿ*) ਭੁਲ ਜਾਂਦੀ ਹੈ। ਝੂਠੇ ਮਨ ਨੂੰ ਜਮ ਤਾੜਦਾ ਰਹਿੰਦਾ ਹੈ। (ਮਰਨ 'ਤੇ ਜੀਵ ਨਾਲ) ਔਗੁਣ ਵੀ ਜਾਂਦੇ ਹਨ। ਜੇ ਗੁਣ ਪਲੇ ਹੋਣ (ਤਾਂ ਪ੍ਰਕਾਸ਼ਮਈ) ਮਨ ਨਾਲ (ਅੰਧਕਾਰਮਈ) ਮਨ ਉਲਟਿਆ ਹੋਇਆ ਮਰ ਜਾਂਦਾ ਹੈ। (ਮਨੁੱਖ) 'ਮੇਰੀ ਮੇਰੀ' ਕਰਦੇ ਹੋਏ ਮਰ ਗਏ ਹਨ, ਨਾਮ ਤੋਂ ਬਿਨਾ ਸਭ ਦੁਖ ਹੀ ਭਾਲਦੇ ਹਨ। (ਉਨ੍ਹਾਂ ਦੇ) ਕਿਲ੍ਹੇ, ਘਰ, ਮਹਲ ਕਿਥੇ ਹਨ? (ਇਹ ਸਭ ਬਾਜ਼ੀਗਰ ਦੀ) ਬਾਜ਼ੀ ਦੇ ਖਿਲਾਰੇ ਵਾਂਗ (ਸਮੇਟੇ ਗਏ ਹਨ)। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ ਜੰਮਣਾ ਮਰਨਾ ਝੂਠਾ ਹੈ। ਪ੍ਰਭੂ ਆਪ ਹੀ ਸਿਆਣਾ, ਸਰੂਪਵਾਨ ਅਤੇ ਜਾਣੀ ਜਾਣ ਹੈ।੪੨।

ਜੋ (ਸੰਸਾਰ ਵਿਚ) ਆਉਂਦਾ ਹੈ, ਉਹ ਫਿਰ ਚਲਾ ਜਾਂਦਾ ਹੈ। (ਉਹ) ਜੰਮ ਮਰ ਕੇ ਪਛਤਾਉਂਦਾ ਹੈ। (ਉਨ੍ਹਾਂ ਲਈ) ਚੌਰਾਸੀ ਲੱਖ ਜੂਨਾਂ ਦੀ ਸ੍ਰਿਸ਼ਟੀ (*ਮੇਦਨੀ*) ਹੈ, (ਜਿਸ ਨੇ) ਨ ਘਟਣਾ ਹੈ, ਨ ਹੀ (84 ਲੱਖਾਂ ਤੋਂ) ਉਪਰ ਵਧਣਾ ਹੈ (ਇਨ੍ਹਾਂ ਵਿਚੋਂ ਜੀਵ ਨੇ ਗੁਜ਼ਰਨਾ ਪੈਂਦਾ ਹੈ)। ਉਹ ਵਿਅਕਤੀ (ਇਨ੍ਹਾਂ ਤੋਂ)ਬਚ ਗਏ ਹਨ, ਜਿਨ੍ਹਾਂ ਨੂੰ ਹਰਿ ਚੰਗਾ ਲਗਾ ਹੈ। (ਉਨ੍ਹਾਂ ਲਈ ਸੰਸਾਰਿਕ) ਧੰਧਾ ਮੁਕ ਜਾਂਦਾ ਹੈ ਅਤੇ ਮਾਇਆ (ਦੀ ਖੁਆਰੀ) ਵੀ ਖ਼ਤਮ ਹੋ ਜਾਂਦੀ ਹੈ। ਜੋ ਦਿਸਦਾ ਹੈ, ਉਹ ਸਭ ਚਲਾ ਜਾਏਗਾ (ਅਰਥਾਤ ਨਸ਼ਟ ਹੋ ਜਾਏਗਾ, ਫਿਰ) ਕਿਸ ਨੂੰ ਮਿਤਰ ਬਣਾਇਆ ਜਾਏ? (ਜਿਸ ਨੂੰ) ਆਪਣੀ ਜਿੰਦ ਸੌਂਪ ਦਿਆਂ ਅਤੇ ਤਨ ਮਨ ਅਗੇ (ਧਰ) ਦਿਆਂ। ਹੇ ਕਰਤਾ ਪੁਰਖ! ਤੂੰ (ਸਭ ਦਾ) ਸਦੀਵੀ ਸੁਆਮੀ ਹੈਂ, ਮੈਨੂੰ ਤੇਰੀ ਹੀ ਓਟ ਹੈ। (ਹਰਿ ਦੇ) ਗੁਣ-ਗਾਨ ਨਾਲ ਮਾਰਦੇ ਹੋਇਆਂ ਹਉਮੈ ਮਰਦੀ ਹੈ, ਸ਼ਬਦ ਵਿਚ ਰੰਗੇ ਜਾਣ ਨਾਲ ਮਨ ਵਿਚ ਸਟ ਵਜਦੀ ਹੈ (ਅਰਥਾਤ ਮਨ ਵਿਕਾਰਾਂ ਤੋਂ ਹਟ ਜਾਂਦਾ ਹੈ)।੪੩।

(ਇਸ ਸੰਸਾਰ ਵਿਚ) ਨ ਕੋਈ ਰਾਣਾ ਜਾਂ ਰਾਜਾ ਰਿਹਾ ਹੈ ਨ ਹੀ ਕੰਗਾਲ (*ਰੰਗੁ*-ਰੰਕ), ਨ ਅਮੀਰ (*ਤੁੰਗੁ*) ਅਤੇ ਨ ਫ਼ਕੀਰ (ਜੀਉਂਦਾ ਰਿਹਾ ਹੈ)। (ਹਰ ਕੋਈ) ਆਪਣੀ ਵਾਰੀ 'ਤੇ (ਇਥੋਂ ਚਲਾ ਜਾਂਦਾ ਹੈ), ਕੋਈ ਵੀ ਧੀਰਜ ਨਹੀਂ ਬੰਨ੍ਹਦਾ (ਅਰਥਾਤ ਠਹਿਰਨ ਦੇ ਸਮਰਥ ਨਹੀਂ ਹੋ ਸਕਦਾ)। (ਪਰਲੋਕ ਦਾ) ਮਾਰਗ ਬਹੁਤ ਭਿਆਨਕ ਹੈ। (ਉਸ ਮਾਰਗ ਵਿਚ) ਡੂੰਘਾ ਸਮੁੰਦਰ ਹੈ ਅਤੇ ਪਰਬਤ ਵੀ ਹੈ। ਮੇਰੇ ਸ਼ਰੀਰ ਵਿਚ (ਕੇਵਲ) ਔਗੁਣ (ਭਰੇ ਹੋਏ ਹਨ, ਜਿਸ ਕਰਕੇ ਮੈਂ) ਝੁਰਦੀ ਹੋਈ ਮਰ ਰਹੀ ਹਾਂ, (ਮੈਂ) ਗੁਣਾਂ ਤੋਂ ਬਿਨਾ ਕਿਵੇਂ (ਆਪਣੇ ਵਾਸਤਵਿਕ) ਘਰ ਜਾਵਾਂ? ਗੁਣਾਂ ਵਾਲੇ (ਵਿਅਕਤੀ) ਗੁਣਾਂ ਸਹਿਤ ਪ੍ਰਭੂ ਨੂੰ ਮਿਲ ਪਏ ਹਨ, ਉਨ੍ਹਾਂ ਪਿਆਰਿਆਂ ਨੂੰ (ਮੈਂ) ਕਿਵੇਂ ਮਿਲਾਂ? ਮੈਂ ਹਿਰਦੇ ਵਿਚ ਪ੍ਰਭੂ ਨੂੰ ਜਪ ਜਪ ਕੇ ਉਨ੍ਹਾਂ ਵਰਗੀ ਹੀ ਹੋ ਜਾਵਾਂ (ਤਦ ਹੀ ਪ੍ਰਭੂ ਨਾਲ ਮਿਲਾਪ ਹੋ ਸਕਦਾ ਹੈ)। (ਮਨੁੱਖ) ਔਗੁਣਾਂ ਨਾਲ ਭਰਿਆ ਪਿਆ ਹੈ, ਗੁਣ ਵੀ (ਔਗੁਣਾਂ ਦੇ) ਨਾਲ ਹੀ ਵਸ ਰਹੇ ਹਨ। ਸਤਿਗੁਰੂ ਤੋਂ ਬਿਨਾ ਗੁਣਾਂ ਦੀ ਸੋਝੀ ਨਹੀਂ ਹੁੰਦੀ, ਜਦੋਂ ਤਕ (ਕੋਈ) ਸ਼ਬਦ ਦਾ ਵਿਚਾਰ ਨਹੀਂ ਕਰਦਾ।੪੪।

(ਇਸ ਸੰਸਾਰ ਵਿਚ ਜੀਵਾਂ ਨੇ) ਸਿਪਾਹੀਆਂ ਵਾਂਗ (ਆਪਣੇ ਆਪਣੇ) ਡੇਰੇ ਸੰਭਾਲੇ ਹੋਏ ਹਨ, (ਉਹ ਪ੍ਰਭੂ ਪਾਸੋਂ ਆਪਣੀ) ਤਨਖਾਹ (*ਵਜਹੁ*) ਲਿਖਾ ਕੇ ਆਏ ਹਨ। (ਜੋ) ਪ੍ਰਭੂ ਦੀ ਸਿਰ-ਸੌਂਪੀ ਕਾਰ ਕਮਾਉਂਦੇ ਹਨ, (ਉਹ) ਲਾਭ ਅਰਜਿਤ ਕਰਦੇ ਹਨ। (ਉਨ੍ਹਾਂ ਨੇ) ਲਾਲਚ ਅਤੇ ਲੋਭ ਆਦਿ

ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ ॥
ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥
ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥
ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥
ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ ॥੪੫॥

ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥
ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ ॥
ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ ॥
ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ ॥
ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ ॥
ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ ॥
ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ ਆਕਾਰੁ ॥
ਗੁਰਮੁਖਿ ਬੇਅੰਤੁ ਧਿਆਈਐ ਅੰਤੁ ਨ ਪਾਰਾਵਾਰੁ ॥੪੬॥

ੜਾੜੈ ਰੂੜਾ ਹਰਿ ਜੀਉ ਸੋਈ ॥ ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥
ੜਾੜੈ ਗਾਰੁੜੁ ਤੁਮ ਸੁਣਹੁ ਹਰਿ ਵਸੈ ਮਨ ਮਾਹਿ ॥
ਗੁਰ ਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ ॥
ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ ॥ ਗੁਰਮੁਖਿ ਪੂਰਾ ਤਿਸੁ ਸਾਬਾਸਿ ॥
ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥
ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥੪੭॥

ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ ॥
ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ ॥
ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥
ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ ॥
ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰੁ ਤੂ ਹੰਸੁ ॥
ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ॥
ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ ॥
ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ ॥੪੮॥

ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥
ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ ॥

ਬੁਰਾਈਆਂ ਨੂੰ ਮਨ ਤੋਂ ਵਿਸਾਰ ਛਡਿਆ ਹੈ। (ਜਿਸ ਸਿਪਾਹੀ ਦੇ ਸ਼ਰੀਰ ਰੂਪ) ਕਿਲ੍ਹੇ ਵਿਚ (ਪ੍ਰਭੂ ਰੂਪ) ਬਾਦਸ਼ਾਹ ਦੀ ਦੁਹਾਈ ਪਈ ਹੋਈ ਹੈ, (ਉਸ ਨੂੰ ਵਿਕਾਰਾਂ ਤੋਂ) ਕਦੇ ਵੀ ਹਾਰਨਾ ਨਹੀਂ ਪੈਂਦਾ। (ਜੋ ਮਨੁੱਖ) ਮਾਲਕ ਦਾ ਨੌਕਰ ਅਖਵਾਉਂਦਾ ਹੈ, (ਪਰ) ਸਾਹਮਣੇ ਜਵਾਬ ਵੀ ਦਿੰਦਾ ਹੈ, (ਉਹ) ਆਪਣੀ ਤਨਖ਼ਾਹ ਗਵਾ ਲੈਂਦਾ ਹੈ ਅਤੇ ਉਹ ਤਖ਼ਤ (ਰੂਪ ਉੱਚੀ ਅਧਿਆਤਮਿਕ ਅਵਸਥਾ ਵੀ) ਪ੍ਰਾਪਤ ਨਹੀਂ ਕਰ ਸਕਦਾ। ਪ੍ਰਭੂ ਦੇ ਹੱਥ ਵਿਚ ਵਡਿਆਈਆਂ ਹਨ, ਜੋ (ਉਸ ਨੂੰ) ਚੰਗਾ ਲਗਦਾ ਹੈ, ਉਸ ਨੂੰ ਦਿੰਦਾ ਹੈ। (ਉਹ) ਆਪ ਹੀ (ਸਭ ਕੁਝ) ਕਰਦਾ ਹੈ, (ਫਿਰ) ਕਿਸ ਨੂੰ (ਕੁਝ) ਕਹੀਏ? (ਕਿਉਂਕਿ) ਹੋਰ ਕੋਈ ਕੁਝ ਨਹੀਂ ਕਰ ਸਕਦਾ।੪੫।

(ਮੈਨੂੰ) ਦੂਜਾ (*ਬੀਜਉ*) ਕੋਈ ਨਹੀਂ ਸੁਝਦਾ, (ਜੋ) ਆਸਣ (*ਦਲੀਚਾ*) ਵਿਛਾ ਕੇ ਬੈਠਾ ਰਹੇ। ਨਰਕਾਂ ਤੋਂ ਬਚਾਉਣ ਵਾਲਾ (ਜੋ) ਮਨੁੱਖਾਂ ਦਾ ਮਾਲਕ ਹੈ, (ਉਹ) ਸੱਚੇ ਨਾਮ ਕਰਕੇ ਹੀ ਸੱਚਾ ਹੈ। (ਮੈਂ) ਜੰਗਲਾਂ ਬੇਲਿਆਂ ਵਿਚ ਲਭਦੀ ਫਿਰਦੀ ਥਕ ਗਈ ਹਾਂ, (ਪਰ ਹੁਣ ਜਦੋਂ) ਮਨ ਵਿਚ ਵਿਚਾਰ ਕਰਦੀ ਹਾਂ ਕਿ (ਪ੍ਰਭੂ ਦੇ ਗੁਣਾਂ ਰੂਪ) ਲਾਲਾਂ, ਰਤਨਾਂ ਅਤੇ ਬਹੁਤ ਮਾਣਕਾਂ ਦਾ ਖ਼ਜ਼ਾਨਾ (ਤਾਂ) ਸਤਿਗੁਰੂ ਦੇ ਹੱਥ ਵਿਚ ਹੈ। (ਜੇ ਮੈਂ) ਉਤਮ (ਆਚਾਰ ਵਾਲੀ) ਹੋ ਜਾਵਾਂ, ਇਕ ਮਨ ਹੋ ਕੇ ਪ੍ਰੇਮ ਸਹਿਤ (ਉਸ) ਇਕ (ਪ੍ਰਭੂ ਦਾ ਸਿਮਰਨ ਕਰਨ ਲਗ ਜਾਵਾਂ, ਤਾਂ) ਪ੍ਰਭੂ ਮਿਲ ਪਏਗਾ। ਨਾਨਕ (ਦਾ ਕਥਨ ਹੈ ਕਿ ਜੇ) ਪ੍ਰੀਤਮ ਪ੍ਰੇਮ (*ਰਸਿ*) ਸਹਿਤ ਮਿਲ ਪਵੇ, (ਤਾਂ ਮੈਂ) ਪਰਲੋਕ (*ਪਰਥਾਇ*) ਲਈ ਲਾਭ ਖਟ ਲਵਾਂ। ਜਿਸ (ਪ੍ਰਭੂ) ਨੇ ਰਚਨਾ ਨੂੰ ਰਚ ਕੇ ਰਖਿਆ ਹੈ, ਜਿਸ ਨੇ (ਸੰਸਾਰ ਦਾ) ਆਕਾਰ ਸਿਰਜਿਆ ਹੈ ਅਤੇ ਜਿਸ ਦਾ ਕੋਈ ਅੰਤ ਜਾਂ ਆਰ-ਪਾਰ ਨਹੀਂ ਹੈ, ਗੁਰੂ ਦੁਆਰਾ (ਉਸ ਨੂੰ) ਸਿਮਰਨਾ ਚਾਹੀਦਾ ਹੈ।੪੬।

ੜਾੜਾ (ਅੱਖਰ ਅਨੁਸਰ—) ਉਹ ਪ੍ਰਭੂ ਹੀ ਸੁੰਦਰ ਹੈ, ਉਸ ਤੋਂ ਬਿਨਾ ਹੋਰ ਕੋਈ ਰਾਜਾ ਨਹੀਂ ਹੈ। ੜਾੜਾ (ਅੱਖਰ ਦੁਆਰਾ ਦਰਸਾਇਆ ਸੱਪ ਦੀ ਜ਼ਹਿਰ ਉਤਾਰਨ ਵਾਲਾ) ਗਾਰੜੂ ਮੰਤ੍ਰ ਤੁਸੀਂ ਸੁਣੋ, (ਜਿਸ ਕਰਕੇ) ਹਰਿ ਮਨ ਵਿਚ ਵਸ ਜਾਂਦਾ ਹੈ। ਗੁਰੂ ਦੀ ਕ੍ਰਿਪਾ ਦੁਆਰਾ ਹੀ ਹਰਿ ਪਾਈਦਾ ਹੈ, ਮਤਾਂ ਕੋਈ ਭਰਮਾਂ ਵਿਚ ਭੁਲਦਾ ਹੋਵੇ। ਉਹ (ਸਾਧਕ ਹੀ) ਸੱਚਾ ਸ਼ਾਹ ਹੈ ਜਿਸ ਕੋਲ ਹਰਿ (ਦੇ ਨਾਮ ਰੂਪ) ਧਨ ਦੀ ਪੂੰਜੀ ਹੈ। ਗੁਰੂ ਦਾ ਅਨੁਸਾਰੀ ਹੀ ਪੂਰਣ (ਪੁਰਖ) ਹੈ, ਉਸ ਨੂੰ ਸ਼ਾਬਾਸ਼ ਹੈ। (ਉਸ ਨੇ ਗੁਰੂ ਦੀ) ਸੁੰਦਰ ਬਾਣੀ ਅਤੇ ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਪ੍ਰਭੂ ਨੂੰ ਪਾਇਆ ਹੈ। (ਜਿਸ ਜੀਵ-)ਇਸਤਰੀ ਦਾ ਆਪਾ-ਭਾਵ ਦੂਰ ਹੋ ਗਿਆ ਹੈ, (ਉਸ ਦਾ) ਦੁਖ ਕਟਿਆ ਗਿਆ ਹੈ ਅਤੇ ਉਸੇ ਨੇ ਹਰਿ ਰੂਪ ਪਤੀ ਪਾ ਲਿਆ ਹੈ।੪੭।

ਸੋਨਾ ਅਤੇ ਚਾਂਦੀ ਨੂੰ ਇਕੱਠਾ ਕਰੀਦਾ ਹੈ, (ਪਰ ਇਹ) ਧਨ ਕੱਚਾ ਹੈ, ਵਿਸ਼ (ਦੇ ਸਮਾਨ ਹੈ), ਸੁਆਹ (ਵਰਗਾ ਹੈ)। (ਇਸ ਪ੍ਰਕਾਰ ਦਾ) ਧਨ ਇਕੱਠਾ ਕਰਕੇ (ਜੋ) ਸ਼ਾਹ ਸਦਾਉਂਦਾ ਹੈ, (ਉਹ) ਦ੍ਵੈਤ-ਭਾਵ ਵਿਚ ਖੁਆਰ ਹੁੰਦਾ ਹੈ। ਸੱਚੇ ਆਚਾਰ ਵਾਲਿਆਂ ਨੇ ਸੱਚ (ਰੂਪ ਧਨ) ਇਕੱਠਾ ਕੀਤਾ ਹੈ; ਸੱਚਾ ਨਾਮ ਅਮੋਲਕ ਹੈ। ਹਰਿ (ਦਾ ਨਾਮ) ਨਿਰਮਲ ਅਤੇ ਉਜਲਾ ਹੈ। (ਜੋ ਉਸ ਨੂੰ ਸਿਮਰਦਾ ਹੈ, ਉਸ ਦੀ) ਸੱਚੀ ਪ੍ਰਤਿਸ਼ਠਾ ਹੁੰਦੀ ਹੈ (ਅਤੇ ਉਸ ਦੇ) ਬੋਲ ਵੀ ਸੱਚੇ ਹੁੰਦੇ ਹਨ। (ਹੇ ਪ੍ਰਭੂ !) ਤੂੰ ਸੱਜਣ ਅਤੇ ਸੂਝਵਾਨ ਮਿਤਰ ਹੈਂ, ਤੂੰ ਮਾਨਸਰੋਵਰ ਵੀ ਹੈ ਅਤੇ (ਉਸ ਵਿਚੋਂ ਮੋਤੀ ਚੁਗਣ ਵਾਲਾ) ਹੰਸ ਵੀ ਹੈਂ। (ਜਿਸ ਦੇ) ਮਨ ਵਿਚ (ਉਹ) ਸੱਚਾ ਸੁਆਮੀ ਵਸ ਜਾਂਦਾ ਹੈ, (ਮੈਂ) ਉਸ ਤੋਂ ਵਾਰਨੇ ਜਾਂਦਾ ਹਾਂ। ਮਾਇਆ (ਦੁਆਰਾ ਪੈਦਾ ਕੀਤੀ) ਮਮਤਾ ਮੋਹ ਲੈਣ ਵਾਲੀ ਹੈ। (ਇਸ ਨੂੰ) ਜਿਸ ਨੇ ਸਿਰਜਿਆ ਹੈ, ਉਹ ਹੀ (ਇਸ ਬਾਰੇ) ਜਾਣਦਾ ਹੈ। (ਜੋ ਸਾਧਕ) ਸੂਝਵਾਨ ਪੁਰਖ (ਪ੍ਰਭੂ) ਨੂੰ ਸਮਝਦਾ ਹੈ, (ਉਸ ਲਈ) ਵਿਸ਼ ਅਤੇ ਅੰਮ੍ਰਿਤ ਇਕ-ਸਮਾਨ ਹਨ।੪੮।

ਖਿਮਾ ਤੋਂ ਵੰਚਿਤ ਲੱਖਾਂ (ਮਨੁੱਖਾਂ ਦੀਆਂ) ਅਸੰਖ ਖੂਹਣੀਆਂ ਖਪ ਖਪ ਕੇ ਮਰ ਗਈਆਂ ਹਨ। (ਉਨ੍ਹਾਂ ਦੀ) ਗਿਣਤੀ ਨਹੀਂ ਹੋ ਸਕਦੀ, ਕਿਵੇਂ ਗਿਣੀਏ, ਅਣਗਿਣਤ (ਲੋਕਾਈ) ਖਪ ਖਪ ਕੇ

ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ ॥
ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ ॥
ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ ॥
ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ ॥
ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ ॥
ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰੁ ॥੪੯॥

ਸ੍ਰਿਸਟੇ ਭੇਉ ਨ ਜਾਣੈ ਕੋਇ ॥ ਸ੍ਰਿਸਟਾ ਕਰੈ ਸੁ ਨਿਹਚਉ ਹੋਇ ॥
ਸੰਪੈ ਕਉ ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥
ਸੰਪੈ ਕਾਰਣਿ ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ ਹੋਰ ॥
ਬਿਨੁ ਸਾਚੇ ਨਹੀ ਦਰਗਹ ਮਾਨੁ ॥ ਹਰਿ ਰਸੁ ਪੀਵੈ ਛੁਟੈ ਨਿਦਾਨਿ ॥੫੦॥

ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ ॥
ਹਉ ਹਉ ਕਰਤੀ ਮੈ ਮੁਈ ਸਬਦਿ ਰਵੈ ਮਨਿ ਗਿਆਨੁ ॥
ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ ॥
ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥
ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥
ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ॥
ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ॥
ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ ॥੫੧॥

ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥
ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ॥
ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥
ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥
ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥
ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ॥
ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ ॥
ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ॥੫੨॥

ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥
ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥

ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥੫੩॥

ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥

ਰਾਮਕਲੀ ਮਹਲਾ ੧ ਸਿਧ ਗੋਸਟਿ ੧ਓ ਸਤਿਗੁਰ ਪ੍ਰਸਾਦਿ ॥
ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥
ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥
ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ॥
ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ॥੧॥

ਕਿਆ ਭਵੀਐ ਸਚਿ ਸੂਚਾ ਹੋਇ ॥ ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ ਰਹਾਉ ॥

ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ ॥
ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ॥
ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ ॥
ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ ॥੨॥

ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ॥
ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ ॥
ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥
ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥੩॥
ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥
ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥
ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥੪॥

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥

ਕੇ ਤੱਤੂ (ਅਰਥਾਤ ਨਾਮ) ਨੂੰ ਲਭਦਾ ਹੈ। ਮਨਮੁਖ (ਵਿਅਕਤੀ) ਵਿਦਿਆ ਨੂੰ ਵੇਚਦਾ ਹੈ, (ਇਸ ਤਰ੍ਹਾਂ ਉਹ) ਵਿਸ਼ ਖਟਦਾ ਹੈ ਅਤੇ ਵਿਸ਼ ਹੀ ਖਾਂਦਾ ਹੈ। (ਉਹ) ਮੂਰਖ ਸ਼ਬਦ ਨੂੰ ਨਹੀਂ ਪਛਾਣਦਾ, (ਉਸ ਨੂੰ) ਕੋਈ ਸੂਝ ਬੂਝ ਨਹੀ ਹੁੰਦਾ।੫੩।

ਗੁਰਮੁਖ ਪਾਂਧਾ (ਉਸ ਨੂੰ) ਕਿਹਾ ਜਾਂਦਾ ਹੈ, (ਜੋ) ਵਿਦਿਆਰਥੀਆਂ ਨੂੰ ਮਤਿ ਦੇਵੇ ਕਿ ਨਾਮ ਦਾ ਸਿਮਰਨ ਕਰੋ, ਨਾਮ (ਰੂਪ ਧਨ) ਨੂੰ ਇਕੱਠਾ ਕਰੋ ਅਤੇ ਸੰਸਾਰ ਵਿਚ ਲਾਭ ਹਾਸਲ ਕਰੋ। (ਜਿਸ ਦੇ) ਮਨ ਵਿਚ ਸੱਚ (ਵਸਦਾ ਹੈ, ਇਹੀ) ਸੱਚੀ ਪਟੀ ਹੈ, (ਗੁਰੂ ਦਾ) ਸ੍ਰੇਸ਼ਠ ਸ਼ਬਦ ਪੜ੍ਹਨਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਪੜ੍ਹਿਆ ਹੋਇਆ ਹੈ, ਉਹ ਪੰਡਿਤ ਅਤੇ ਸਿਆਣਾ ਹੈ, ਜਿਸ ਦੇ ਗਲ ਵਿਚ ਰਾਮ-ਨਾਮ ਰੂਪ ਹਾਰ (ਪਿਆ ਹੋਇਆ ਹੈ)।੫੪।੧।

**ਰਾਮਕਲੀ ਮਹਲਾ ੧ ਸਿਧ ਗੋਸਟਿ**

ਸਿੱਧ ਸਭਾ ਲਗਾ ਕੇ ਆਸਣਾਂ ਉਪਰ ਬੈਠੇ ਸਨ, (ਗੁਰੂ ਨਾਨਕ ਨੇ ਉਨ੍ਹਾਂ ਨੂੰ ਮੁਖ਼ਾਤਬ ਹੋ ਕੇ ਕਿਹਾ—ਹੇ ਸੰਤਾਂ ਦੀ ਸਭਾ!) (ਮੇਰੇ ਵਲੋਂ) ਨਮਸਕਾਰ ਹੈ। ਉਸ (ਸਭਾ) ਅਗੇ ਮੇਰੀ ਰਹੱਸਮਈ ਬੇਨਤੀ ਹੈ, (ਜਿਸ ਵਿਚ) ਸੱਚਾ, ਅਪਰ-ਅਪਾਰ (ਪ੍ਰਭੂ ਵਸਦਾ ਹੈ)। (ਮੈਂ) ਉਸ ਸਭਾ ਅਗੇ (ਆਪਣਾ) ਮਸਤਕ/ਸਿਰ ਕਟ ਕੇ ਰਖ ਦਿਆਂ ਅਤੇ ਤਨ ਮਨ ਵੀ ਭੇਂਟ ਚੜ੍ਹਾ ਦਿਆਂ। ਨਾਨਕ (ਦਾ ਕਥਨ ਹੈ ਕਿ ਜੇ) ਸੰਤ ਮਿਲ ਪਵੇ, (ਤਾਂ) ਸਤਿਸਰੂਪ (ਪ੍ਰਭੂ) ਦੀ ਪ੍ਰਾਪਤੀ ਹੋ ਜਾਂਦੀ ਹੈ, (ਫਿਰ) ਸਹਿਜ ਸੁਭਾ ਜਸ ਪ੍ਰਾਪਤ ਕਰ ਲਈਦਾ ਹੈ।੧।

(ਜੰਗਲਾਂ, ਤੀਰਥਾਂ ਆਦਿ ਵਿਚ) ਫਿਰਨ ਦਾ ਕੀ (ਲਾਭ)? ਸੱਚੇ (ਪ੍ਰਭੂ ਦੀ ਪ੍ਰਾਪਤੀ ਦੁਆਰਾ ਹੀ) ਸੁੱਚਾ ਹੋਈਦਾ ਹੈ। ਸੱਚੇ ਸ਼ਬਦ (ਦੀ ਸਾਧਨਾ) ਤੋਂ ਬਿਨਾ ਮੁਕਤੀ (ਦੀ ਪ੍ਰਾਪਤੀ) ਨਹੀਂ ਹੁੰਦੀ।੧ ਰਹਾਉ।

(ਪ੍ਰਮੁਖ ਜੋਗੀ ਪੁਛਦਾ ਹੈ—)ਤੁਸੀਂ ਕੌਣ ਹੋ? ਤੁਹਾਡਾ ਨਾਂ ਕੀ ਹੈ? (ਤੁਹਾਡਾ) ਕਿਹੜਾ (ਧਾਰਮਿਕ) ਮਤ ਹੈ? (ਤੁਹਾਡਾ ਇਥੇ ਆਉਣ ਦਾ) ਕੀ ਪ੍ਰਯੋਜਨ ਹੈ? (ਗੁਰੂ ਨਾਨਕ ਉਤਰ ਦਿੰਦੇ ਹਨ—) (ਮੈਂ) ਸੱਚ ਕਹਿੰਦਾ ਹਾਂ ਅਤੇ ਮੇਰੀ ਬੇਨਤੀ ਹੈ ਕਿ (ਮੈਂ) ਸੰਤ-ਜਨਾਂ ਤੋਂ ਕੁਰਬਾਨ ਜਾਂਦਾ ਹਾਂ। (ਜੋਗੀ ਫਿਰ ਪੁਛਦਾ ਹੈ—)ਹੇ ਬਾਲਕ! (ਤੂੰ) ਕਿਥੇ ਬਹਿੰਦਾ ਹੈਂ? ਕਿਥੇ ਰਹਿੰਦਾ ਹੈਂ? ਕਿਥੋਂ ਆਇਆ ਹੈਂ? ਕਿਥੇ ਜਾਏਂਗਾ? ਤੇਰੀ ਧਰਮ-ਪੱਧਤੀ ਕੀ ਹੈ? (ਗੁਰੂ ਨਾਨਕ ਦਾ ਉਤਰ—) ਨਾਨਕ (ਇੰਜ) ਕਹਿੰਦਾ ਹੈ—ਹੇ ਬੈਰਾਗੀ! ਸੁਣ।੨।

(ਜੋ ਪ੍ਰਭੂ) ਹਰ ਇਕ ਹਿਰਦੇ ਵਿਚ ਬੈਠਾ ਹੈ, ਸਤਿਗੁਰੂ ਦੇ ਭਾਣੇ ਵਿਚ ਚਲ ਕੇ (ਉਸ ਵਿਚ) ਨਿਰੰਤਰ ਸਮਾਏ ਰਹੀਦਾ ਹੈ। (ਅਸੀਂ) ਸਹਿਜ ਸੁਭਾ (ਇਥੇ) ਆਏ ਹਾਂ, (ਪ੍ਰਭੂ ਦੇ) ਹੁਕਮ ਅਨੁਸਾਰ ਹੀ ਤੁਰੇ ਫਿਰਦੇ ਹਾਂ। ਨਾਨਕ (ਦਾ ਕਥਨ ਹੈ ਕਿ) ਸਦਾ (ਪ੍ਰਭੂ ਦੀ) ਰਜ਼ਾ ਵਿਚ ਰਹੀਦਾ ਹੈ। ਗੁਰੂ ਤੋਂ ਅਜਿਹੀ ਮਤਿ ਪ੍ਰਾਪਤ ਕੀਤੀ ਹੈ ਕਿ ਆਸਣ ਉਪਰ ਸਥਿਰ ਬੈਠਣ ਵਾਲਾ ਪਰਮਾਤਮਾ ਹੀ ਹੈ। ਗੁਰਮੁਖ (ਸਾਧਕ ਇਸ ਭੇਦ ਨੂੰ) ਸਮਝਦਾ ਹੈ ਅਤੇ ਆਪਣੇ ਆਪ ਨੂੰ ਪਛਾਣਦਾ ਹੈ। (ਉਹ) ਸਦੀਵੀ ਸੱਚੇ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ।੩। ਚਰਪਟ (ਨਾਥ) ਜੋਗੀ ਬੋਲਦਾ ਹੈ ਕਿ ਹੇ ਨਾਨਕ! (ਇਸ ਤੱਥ ਬਾਰੇ) ਸੱਚਾ ਵਿਚਾਰ ਦਸੋ—ਸੰਸਾਰ ਨੂੰ ਔਖਿਆਂ ਤਰੇ ਜਾ ਸਕਣ ਵਾਲਾ ਸਮੁੰਦਰ ਕਿਹਾ ਜਾਂਦਾ ਹੈ, (ਇਸ ਦਾ) ਪਾਰ ਕਿਵੇਂ ਪ੍ਰਾਪਤ ਕਰੀਏ? (ਗੁਰੂ ਨਾਨਕ ਨੇ ਕਿਹਾ—ਹੇ ਚਰਪਟ! ਜੋ) ਆਪ ਹੀ ਆਖਦਾ ਹੈ ਅਤੇ ਆਪ ਹੀ ਸਮਝਦਾ ਹੈਂ, (ਫਿਰ) ਉਸ ਨੂੰ ਕੀ ਉਤਰ ਦੇਈਏ? (ਮੈਂ) ਸੱਚ ਕਹਿੰਦਾ ਹਾਂ—(ਹੇ ਜੋਗੀ!) ਤੂੰ ਪਾਰ ਪਹੁੰਚਿਆ ਹੋਇਆ ਹੈਂ, ਤੈਨੂੰ ਬਹਸ (ਬੈਸਣੁ) ਦਾ ਕੀ (ਉਤਰ) ਦੇਈਏ।੪।

ਜਿਵੇਂ ਪਾਣੀ ਵਿਚ (ਉਗਿਆ ਹੋਇਆ) ਕਮਲ (ਦਾ ਫੁਲ) ਨਿਰਲੇਪ ਰਹਿੰਦਾ ਹੈ ਅਤੇ ਜਿਵੇਂ ਮੁਰਗਾਬੀ ਨਦੀ (ਨੈ) ਵਿਚ (ਤਰਦੀ ਹੋਈ ਪ੍ਰਾਣੀ ਤੋਂ ਅਪ੍ਰਭਾਵਿਤ ਰਹਿੰਦੀ ਹੈ), ਨਾਨਕ (ਦਾ ਕਥਨ ਹੈ) ਤਿਵੇਂ ਸੁਰਤਿ ਨੂੰ ਸ਼ਬਦ (ਵਿਚ ਜੋੜ ਕੇ) ਅਤੇ ਨਾਮ ਦਾ ਬਖਾਨ ਕਰਕੇ (ਅਰਥਾਤ ਜਪ ਕੇ) ਭਵ-ਸਾਗਰ ਤਰ ਜਾਈਦਾ ਹੈ। (ਜਿਸ ਦੇ) ਮਨ ਵਿਚ ਇਕ (ਪ੍ਰਭੂ) ਵਸਿਆ ਹੁੰਦਾ ਹੈ, (ਉਹ) ਇਕਾਂਤ

ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥੫॥
ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ ॥
ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ ॥
ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ ॥
ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ ॥੬॥

ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥
ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ॥
ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ ॥
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ ॥੭॥
ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥
ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ॥
ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥੮॥

ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ ॥
ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ ॥
ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ ॥
ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ ॥੯॥
ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ ॥
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ ॥
ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ ॥
ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ ॥੧੦॥

ਊਂਧਉ ਖਪਰੁ ਪੰਚ ਭੂ ਟੋਪੀ ॥ ਕਾਂਇਆ ਕੜਾਸਣੁ ਮਨੁ ਜਾਗੋਟੀ ॥
ਸਤੁ ਸੰਤੋਖੁ ਸੰਜਮੁ ਹੈ ਨਾਲਿ ॥ ਨਾਨਕ ਗੁਰਮੁਖਿ ਨਾਮੁ ਸਮਾਲਿ ॥੧੧॥
ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ ॥ ਕਵਨੁ ਸੁ ਅੰਤਰਿ ਬਾਹਰਿ ਜੁਗਤਾ ॥
ਕਵਨੁ ਸੁ ਆਵੈ ਕਵਨੁ ਸੁ ਜਾਇ ॥ ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥੧੨॥

ਵਿਚ ਟਿਕ ਕੇ ਆਸਾ ਵਿਚ ਨਿਰਾਸ ਰਹਿੰਦਾ ਹੈ। (ਅਜਿਹਾ ਸਾਧਕ) ਅਗਮ, ਅਗੋਚਰ (ਪ੍ਰਭੂ ਨੂੰ ਖ਼ੁਦ) ਵੇਖਕੇ (ਹੋਰਨਾਂ ਨੂੰ) ਵਿਖਾਉਂਦਾ ਹੈ, ਨਾਨਕ ਉਸ (ਸਾਧਕ) ਦਾ ਦਾਸ ਹੈ।੫। (ਚਰਪਟ ਜੋਗੀ ਫਿਰ ਪੁਛਦਾ ਹੈ—)ਹੇ ਸੁਆਮੀ (ਨਾਨਕ)! ਸਾਡੀ ਬੇਨਤੀ ਸੁਣ, (ਮੈਂ) ਸਤਿਸਰੂਪ (ਪ੍ਰਭੂ ਬਾਰੇ ਤੁਹਾਡਾ) ਵਿਚਾਰ ਪੁਛਦਾ ਹਾਂ। (ਤੁਸੀਂ) ਗੁੱਸਾ ਨ ਕਰੋ, ਉਤਰ ਦਿਓ ਕਿ ਗੁਰੂ ਦਾ ਦੁਆਰ ਕਿਵੇਂ ਪਾਈਦਾ ਹੈ? ਨਾਨਕ (ਦਾ ਕਥਨ ਹੈ ਕਿ) ਇਹ ਚੰਚਲ ਮਨ ਨਾਮ ਦਾ ਆਧਾਰ ਲੈ ਕੇ ਸੱਚ ਰੂਪ ਘਰ ਵਿਚ ਟਿਕ ਜਾਂਦਾ ਹੈ (ਅਤੇ ਉਸ ਦਾ) ਸੱਚੇ (ਪ੍ਰਭੂ) ਨਾਲ ਪਿਆਰ ਪੈ ਜਾਂਦਾ ਹੈ, (ਫਿਰ) ਕਰਤਾ ਪੁਰਖ ਆਪ ਹੀ (ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।੬।

ਜੋਗੀ ਗਿਆਨ ਦੀ ਗੱਲ ਕਹਿੰਦਾ ਹੈ—(ਅਸੀਂ ਜੋਗੀ) ਕਾਰ-ਵਪਾਰ ਅਤੇ ਮਾਰਗਾਂ ਤੋਂ ਅਲਗ ਹੋ ਕੇ ਰੁਖਾਂ, ਬ੍ਰਿਛਾਂ ਅਤੇ ਜੰਗਲਾਂ ਵਿਚ ਰਹਿੰਦੇ ਹਾਂ ਅਤੇ ਧਰਤੀ ਦੇ ਅੰਦਰੋਂ ਉਗਣ ਵਾਲੀਆਂ ਵਸਤਾਂ (*ਕੰਦ ਮੂਲ*) ਖਾਂਦੇ ਹਾਂ। ਤੀਰਥਾਂ ਉਤੇ ਇਸ਼ਨਾਨ ਕਰਦੇ ਹਾਂ, (ਇਸ ਦੇ) ਫਲ ਵਜੋਂ ਸੁਖ ਪ੍ਰਾਪਤ ਕਰਦੇ ਹਾਂ, (ਸਾਨੂੰ) ਕੋਈ ਮੈਲ ਨਹੀਂ ਲਗਦੀ। ਗੋਰਖ ਦਾ ਪੁੱਤਰ (ਅਰਥਾਤ ਚੇਲਾ) ਲੋਹਾਰੀ ਪਾ ਬੋਲਦਾ ਹੈ ਕਿ ਇਹੀ ਜੋਗ ਦੀ (ਸਹੀ) ਜੁਗਤ ਅਤੇ ਵਿਧੀ ਹੈ।੭। (ਗੁਰੂ ਨਾਨਕ ਉਤਰ ਵਿਚ ਕਹਿੰਦੇ ਹਨ—)(ਮਨੁੱਖ ਭਾਵੇਂ) ਹਟੀ (ਵਿਚ ਬੈਠਾ ਹੋਵੇ), ਜਾਂ ਮਾਰਗ (ਵਿਚ ਚਲਦਾ ਹੋਵੇ, ਉਸ ਨੂੰ ਅਗਿਆਨਤਾ ਦੀ) ਨੀਂਦਰ ਨਹੀਂ ਆਉਣੀ ਚਾਹੀਦੀ ਅਤੇ ਪਰਾਏ ਘਰ ਵਲ ਚਿਤ ਨੂੰ ਡੋਲਾਉਣਾ ਵੀ ਨਹੀਂ ਚਾਹੀਦਾ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ (ਮਨੁੱਖ ਦਾ) ਮਨ ਨਹੀਂ ਟਿਕਦਾ ਅਤੇ ਨ ਹੀ (ਮਾਇਆਵੀ) ਭੁਖ ਖ਼ਤਮ ਹੁੰਦੀ ਹੈ। (ਜਿਸ ਮਨੁੱਖ ਨੂੰ) ਗੁਰੂ ਨੇ ਹਿਰਦੇ (*ਘਰੁ*) ਵਿਚ ਹੀ ਹਟੀਆਂ ਅਤੇ ਨਗਰ ਵਿਖਾ ਦਿੱਤੇ ਹਨ, (ਉਹ) ਸਹਿਜੇ ਹੀ ਸੱਚ ਦੇ ਵਪਾਰ (ਵਿਚ ਲਗ ਜਾਂਦਾ ਹੈ)। ਥੋੜੀ ਨੀਂਦਰ ਕਰਨਾ ਅਤੇ ਘਟ ਭੋਜਨ ਖਾਣਾ, ਨਾਨਕ (ਦੇ ਕਥਨ ਅਨੁਸਾਰ ਇਹੀ) ਤਾਤਵਿਕ ਵਿਚਾਰ ਹੈ।੮।

(ਹੁਣ ਜੋਗੀ ਕਹਿੰਦਾ ਹੈ—)ਹੇ ਪੁਰਖਾ! ਮੁੰਦਰਾਂ, ਝੋਲੀ ਅਤੇ ਗੋਦੜੀ (ਧਾਰਣ ਕਰਕੇ) ਜੋਗੀ-ਰਾਜ (ਸ਼ਿਵ) ਦੇ ਮਤ ਦਾ ਭੇਖ ਧਾਰਨ ਕਰ। ਜੋਗੀਆਂ ਦੇ ਛੇ ਭੇਖ ਹਨ, (ਅਤੇ ਅਗੋਂ) 12 ਪੰਥ ਹਨ। (ਉਨ੍ਹਾਂ ਪੰਥਾਂ ਵਿਚ) ਇਕ (ਆਈ) ਪੰਥ (ਸ੍ਰੇਸ਼ਠ) ਹੈ, (ਉਸ ਇਕ ਦਾ) ਸੇਵਨ ਕਰ। ਇਸ ਤਰ੍ਹਾਂ ਮਨ ਨੂੰ ਸਮਝਾਉਣਾ ਚਾਹੀਦਾ ਹੈ, (ਫਿਰ ਜਮ-ਕਾਲ ਦੀ) ਸਟ ਨਹੀਂ ਖਾਣੀ ਪੈਂਦੀ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ (ਵਾਸਤਵਿਕਤਾ ਦਾ) ਬੋਧ ਹੁੰਦਾ ਹੈ ਅਤੇ ਜੋਗ ਦੀ ਜੁਗਤ ਇਸ ਤਰ੍ਹਾਂ ਪਾਈਦੀ ਹੈ।੯। (ਸਤਿਗੁਰੂ ਦੇ) ਸ਼ਬਦ ਨੂੰ ਮਨ ਵਿਚ ਲਗਾਤਾਰ ਵਸਾਉਣਾ (ਮਾਨੋ ਕੰਨਾਂ ਵਿਚ ਪਾਉਣ ਦੀਆਂ) ਮੁੰਦਰਾਂ ਹੋਣ। (ਸ਼ਬਦ ਨੂੰ ਧਾਰਣ ਕਰਨ ਨਾਲ) ਹਉਮੈ ਅਤੇ ਮਮਤਾ ਨੂੰ ਦੂਰ ਕਰ ਲਿਆ ਜਾਵੇ। ਗੁਰੂ ਦੇ ਸ਼ਬਦ ਦੀ ਸਮਝ ਪੈਣ ਨਾਲ ਕਾਮ, ਕ੍ਰੋਧ, ਹੰਕਾਰ ਖ਼ਤਮ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੂੰ ਵਿਆਪਕ ਵੇਖਣਾ ਹੀ ਝੋਲੀ ਅਤੇ ਗੋਦੜੀ ਹੈ। ਇਕ ਪ੍ਰਭੂ ਹੀ (ਸਭ ਨੂੰ ਭਵ-ਸਾਗਰ ਤੋਂ) ਤਾਰਦਾ ਹੈ। (ਪ੍ਰਭੂ) ਸੱਚਾ ਮਾਲਕ ਹੈ, (ਉਸ ਦਾ) ਨਾਮ ਸੱਚਾ ਹੈ ਅਤੇ ਗੁਰੂ ਦੀ ਸਿਖਿਆ ਨੂੰ (ਸੇਵਕ) ਪਰਖ ਕੇ (ਵੇਖ ਲੈਂਦਾ ਹੈ ਕਿ ਉਹ) ਠੀਕ ਹੈ।੧੦।

(ਸੰਸਾਰਿਕਤਾ ਤੋਂ) ਮੁੜੀ ਹੋਈ (ਬਿਰਤੀ) ਖਪਰ ਹੈ, ਪੰਜ ਤੱਤ੍ਹਾਂ (ਦੇ ਦੈਵੀ ਗੁਣ—ਜਿਵੇਂ ਆਕਾਸ਼ ਤੋਂ ਨਿਰਲੇਪਤਾ, ਅਗਨੀ ਤੋਂ ਪਾਪਾਂ ਨੂੰ ਸਾੜਨਾ, ਪਾਣੀ ਤੋਂ ਨਿਰਮਲਤਾ, ਧਰਤੀ ਤੋਂ ਧੀਰਜ ਅਤੇ ਹਵਾ ਤੋਂ ਸਮ-ਦ੍ਰਿਸ਼ਟੀ ਮਾਨੋ) ਟੋਪੀ ਹੈ। ਕਾਇਆ ਦਾ (ਵਿਸ਼ਿਆਂ ਵਲੋਂ ਸਚੇਤ ਰਹਿਣਾ) ਕੁਸ਼ਾ ਦਾ ਆਸਣ (*ਕੜਾਸਣੁ*) ਹੈ, ਮਨ (ਨੂੰ ਕਾਬੂ ਵਿਚ ਰਖਣਾ) ਲੰਗੋਟੀ ਹੈ। ਸਤ, ਸੰਤੋਖ ਅਤੇ ਸੰਜਮ (ਤਿੰਨ ਚੇਲਿਆਂ ਦਾ) ਨਾਲ ਹੋਣਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਪ੍ਰਭੂ ਦਾ ਨਾਮ ਚੇਤੇ ਕਰ।੧੧। (ਪ੍ਰਸ਼ਨ—) (ਇਸ ਸੰਸਾਰ ਵਿਚ ਜੋ) ਗੁਪਤ ਹੈ, ਉਹ ਕੌਣ ਹੈ? (ਜੋ) ਮੁਕਤ ਹੈ, ਉਹ ਕੌਣ ਹੈ? (ਜੋ) ਅੰਦਰੋਂ ਬਾਹਰੋਂ ਜੁੜਿਆ ਹੋਇਆ ਹੈ, ਉਹ ਕੌਣ ਹੈ? (ਜੋ) ਆਉਂਦਾ ਹੈ, ਉਹ ਕੌਣ ਹੈ? (ਜੋ) ਜਾਂਦਾ ਹੈ, ਉਹ ਕੌਣ ਹੈ? (ਜੋ) ਤਿੰਨ ਲੋਕਾਂ ਵਿਚ ਸਮਾ ਰਿਹਾ ਹੈ, ਉਹ ਕੌਣ ਹੈ?।੧੨।

ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥ ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥
ਮਨਮੁਖਿ ਬਿਨਸੈ ਆਵੈ ਜਾਇ ॥ ਨਾਨਕ ਗੁਰਮੁਖਿ ਸਾਚਿ ਸਮਾਇ ॥੧੩॥
ਕਿਉ ਕਰਿ ਬਾਧਾ ਸਰਪਨਿ ਖਾਧਾ ॥ ਕਿਉ ਕਰਿ ਖੋਇਆ ਕਿਉ ਕਰਿ ਲਾਧਾ ॥
ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ ॥ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥੧੪॥

ਦੁਰਮਤਿ ਬਾਧਾ ਸਰਪਨਿ ਖਾਧਾ ॥ ਮਨਮੁਖਿ ਖੋਇਆ ਗੁਰਮੁਖਿ ਲਾਧਾ ॥
ਸਤਿਗੁਰੁ ਮਿਲੈ ਅੰਧੇਰਾ ਜਾਇ ॥ ਨਾਨਕ ਹਉਮੈ ਮੇਟਿ ਸਮਾਇ ॥੧੫॥
ਸੁੰਨ ਨਿਰੰਤਰਿ ਦੀਜੈ ਬੰਧੁ ॥ ਉਡੈ ਨ ਹੰਸਾ ਪੜੈ ਨ ਕੰਧੁ ॥
ਸਹਜ ਗੁਫਾ ਘਰੁ ਜਾਣੈ ਸਾਚਾ ॥ ਨਾਨਕ ਸਾਚੇ ਭਾਵੈ ਸਾਚਾ ॥੧੬॥

ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥ ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥
ਕਿਸੁ ਵਖਰ ਕੇ ਤੁਮ ਵਣਜਾਰੇ ॥ ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥੧੭॥
ਗੁਰਮੁਖਿ ਖੋਜਤ ਭਏ ਉਦਾਸੀ ॥ ਦਰਸਨ ਕੈ ਤਾਈ ਭੇਖ ਨਿਵਾਸੀ ॥
ਸਾਚ ਵਖਰ ਕੇ ਹਮ ਵਣਜਾਰੇ ॥ ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮॥

ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥ ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥
ਕਿਤੁ ਬਿਧਿ ਆਸਾ ਮਨਸਾ ਖਾਈ ॥ ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ॥
ਬਿਨੁ ਦੰਤਾ ਕਿਉ ਖਾਈਐ ਸਾਰੁ ॥ ਨਾਨਕ ਸਾਚਾ ਕਰਹੁ ਬੀਚਾਰੁ ॥੧੯॥
ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥ ਅਨਹਤਿ ਰਾਤੇ ਇਹੁ ਮਨੁ ਲਾਇਆ ॥
ਮਨਸਾ ਆਸਾ ਸਬਦਿ ਜਲਾਈ ॥ ਗੁਰਮੁਖਿ ਜੋਤਿ ਨਿਰੰਤਰਿ ਪਾਈ ॥
ਤ੍ਰੈ ਗੁਣ ਮੇਟੇ ਖਾਈਐ ਸਾਰੁ ॥ ਨਾਨਕ ਤਾਰੇ ਤਾਰਣਹਾਰੁ ॥੨੦॥

ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ ॥
ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ॥
ਕਾਲ ਕਾ ਠੀਗਾ ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ ॥
ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ ॥
ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ॥

(ਉਤਰ—) (ਜੋ) ਹਰ ਇਕ ਸ਼ਰੀਰ ਵਿਚ (ਮੌਜੂਦ ਹੈ, ਉਹ) ਗੁਪਤ ਹੈ, (ਜੋ) ਗੁਰਮੁਖ ਹੈ, (ਉਹ) ਮੁਕਤ ਹੈ। (ਜੋ) ਅੰਦਰ ਬਾਹਰ ਸ਼ਬਦ (ਵਿਚ ਜੁੜਦਾ ਹੈ ਉਹ) ਪ੍ਰਭੂ ਨਾਲ ਜੁੜਿਆ ਹੋਇਆ (*ਜੁਗਤਾ*) ਹੈ। ਮਨਮੁਖ (ਵਿਅਕਤੀ) ਆਵਾਗਵਣ ਦੇ ਚੱਕਰ ਵਿਚ ਨਸ਼ਟ ਹੁੰਦਾ ਰਹਿੰਦਾ ਹੈ। ਨਾਨਕ
।੧੪॥ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ।੧੩। (ਪ੍ਰਸ਼ਨ—) (ਜੀਵ) ਕਿਵੇਂ (ਮੋਹ ਵਿਚ) ਬੰਨ੍ਹਿਆ ਗਿਆ ਅਤੇ (ਕਿਵੇਂ) ਸੱਪਣੀ ਨੇ ਖਾ ਲਿਆ? (ਮਨੁੱਖ ਨੇ ਜੀਵਨ) ਕਿਵੇਂ ਗਵਾ ਲਿਆ ਅਤੇ ਕਿਵੇਂ ਲਾਭ ਪ੍ਰਾਪਤ ਕਰ ਲਿਆ? (ਮਨੁੱਖ) ਕਿਵੇਂ ਨਿਰਮਲ ਹੁੰਦਾ ਹੈ ਅਤੇ ਕਿਵੇਂ (ਅਗਿਆਨਤਾ ਦੇ) ਹਨੇਰੇ ਵਿਚ (ਰਹਿੰਦਾ ਹੈ)? ਇਸ ਤੱਤ੍ਵ ਨੂੰ ਜੋ ਵਿਚਾਰਦਾ ਹੈ, ਉਹ ਸਾਡਾ ਗੁਰੂ ਹੈ।੧੪।

(ਉਤਰ—) (ਮਨੁੱਖ) ਖੋਟੀ ਬੁੱਧੀ ਕਰਕੇ ਬੰਨ੍ਹਿਆ ਗਿਆ ਹੈ ਅਤੇ ਮਾਇਆ ਨੇ ਖਾ ਲਿਆ ਹੈ। ਮਨਮੁਖ ਨੇ (ਜੀਵਨ) ਗਵਾ ਲਿਆ ਹੈ ਅਤੇ ਗੁਰਮੁਖ ਨੇ (ਜੀਵਨ ਦਾ) ਲਾਭ ਪ੍ਰਾਪਤ ਕਰ ਲਿਆ ਹੈ। ਸਤਿਗੁਰੂ ਦੇ ਮਿਲਣ ਨਾਲ (ਅਗਿਆਨਤਾ ਦਾ) ਹਨੇਰਾ ਦੂਰ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਹਉਮੈ ਦੇ ਮਿਟਣ ਨਾਲ (ਪ੍ਰਭੂ ਵਿਚ) ਸਮਾ ਜਾਈਦਾ ਹੈ।੧੫। ਜੇ ਨਿਰੰਤਰ ਰਹਿਣ ਵਾਲੀ ਅਫੁਰ ਅਵਸਥਾ ਦਾ ਬੰਨਾ/ਡਕਾ ਲਗਾ ਦੇਈਏ, (ਤਾਂ) ਨ (ਮਨ ਰੂਪ) ਹੰਸ ਉਡਦਾ ਹੈ ਅਤੇ ਨ ਹੀ ਸ਼ਰੀਰ (*ਕੰਧੁ*) ਛਿਜਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਮਨੁੱਖ) ਸਹਿਜ ਅਵਸਥਾ ਨੂੰ ਆਪਣਾ ਸੱਚਾ ਘਰ ਸਮਝਦਾ ਹੈ, (ਉਹ) ਸੱਚੇ (ਪ੍ਰਭੂ) ਨੂੰ ਚੰਗਾ ਲਗਦਾ ਹੈ, (ਉਹ ਹੀ) ਸੱਚਾ (ਮਨੁੱਖ) ਹੈ।੧੬।

(ਪ੍ਰਸ਼ਨ—) (ਤੁਸੀਂ) ਕਿਸ ਲਈ ਘਰ ਛਡਿਆ ਹੈ ਅਤੇ 'ਉਦਾਸੀ' ਬਣੇ ਹੋ? ਕਿਸ ਵਾਸਤੇ ਇਸ ਭੇਖ ਨੂੰ ਧਾਰਣ ਵਾਲੇ ਬਣੇ ਹੋ? ਕਿਸ ਪ੍ਰਕਾਰ ਦੇ ਸੌਦੇ ਦੇ ਤੁਸੀਂ ਵਪਾਰੀ ਹੋ, (ਆਪਣੇ) ਸਾਥ ਨੂੰ (ਭਵ-ਸਾਗਰ ਤੋਂ) ਕਿਵੇਂ ਪਾਰ ਲੰਘਾਓਗੇ?।੧੭। (ਉਤਰ—)ਗੁਰਮੁਖਾਂ ਨੂੰ ਲਭਣ ਲਈ (ਅਸੀਂ) ਉਦਾਸੀ ਹੋਏ ਹਾਂ, (ਗੁਰਮੁਖਾਂ ਦਾ) ਦਰਸ਼ਨ (ਵੇਖਣ) ਲਈ (ਉਦਾਸੀ) ਭੇਖ ਧਾਰਿਆ ਹੈ। ਅਸੀਂ ਸੱਚ ਰੂਪ ਸੌਦੇ ਦੇ ਵਪਾਰੀ ਹਾਂ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਦਸੇ ਢੰਗ ਨਾਲ (ਭਵ-ਸਾਗਰ) ਤੋਂ ਪਾਰ ਹੋ ਜਾਈਦਾ ਹੈ।੧੮।

(ਪ੍ਰਸ਼ਨ—) ਹੇ ਪੁਰਖਾ! ਕਿਸ ਢੰਗ ਨਾਲ (ਤੂੰ ਆਪਣਾ) ਜੀਵਨ ਬਦਲਿਆ ਹੈ? ਕਿਸ ਲਈ ਤੂੰ ਇਹ ਮਨ (ਪ੍ਰਭੂ ਵਿਚ) ਲਗਾਇਆ ਹੈ? ਕਿਸ ਤਰੀਕੇ ਨਾਲ ਆਸਾ ਅਤੇ ਇੱਛਾ ਨੂੰ ਮਾਰਿਆ ਹੈ ? ਕਿਸ ਵਿਧੀ ਨਾਲ (ਤੂੰ) ਨਿਰੰਤਰ ਵਰਤ ਰਹੀ ਜੋਤਿ ਨੂੰ ਪਾਇਆ ਹੈ? ਬਿਨਾ ਦੰਦਾਂ ਦੇ ਲੋਹਾ ਕਿਵੇਂ ਖਾਇਆ ਜਾਏ? ਹੇ ਨਾਨਕ! (ਸਾਡੇ ਨਾਲ) ਸੱਚਾ ਵਿਚਾਰ ਕਰੋ।੧੯। (ਉਤਰ—) ਸਤਿਗੁਰੂ (ਦੇ ਘਰ ਸਾਡਾ) ਜਨਮ ਹੋਇਆ (ਅਰਥਾਤ ਗੁਰੂ ਦੀ ਸਿਖਿਆ ਅਨੁਸਾਰ ਚਲੇ ਹਾਂ) ਅਤੇ ਆਵਾਗਵਣ ਮਿਟ ਗਿਆ ਹੈ। ਅਨਹਦ (ਸ਼ਬਦ) ਵਿਚ ਲੀਨ ਹੋ ਕੇ (ਉਸ ਵਿਚ) ਇਹ ਮਨ ਲਗਾਇਆ ਹੈ। ਆਸਾ ਅਤੇ ਇੱਛਾ ਨੂੰ (ਗੁਰੂ ਦੇ) ਸ਼ਬਦ ਦੁਆਰਾ ਸਾੜ ਦਿੱਤਾ ਹੈ। ਗੁਰੂ ਦੁਆਰਾ (ਪ੍ਰਭੂ ਦੀ) ਨਿਰੰਤਰ ਵਰਤ ਰਹੀ ਜੋਤਿ ਨੂੰ ਪਾਇਆ ਹੈ। ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਨੂੰ ਖ਼ਤਮ ਕਰਕੇ (ਮਾਇਆ ਤੋਂ ਬਚਣ ਦਾਂ) ਲੋਹੇ ਨੂੰ ਖਾਣ (ਵਰਗਾ ਔਖਾ ਕੰਮ ਕੀਤਾ ਹੈ)। ਨਾਨਕ (ਦਾ ਕਥਨ ਹੈ ਕਿ) ਤਾਰਨ ਲਈ ਸਮਰਥ ਪ੍ਰਭੂ (ਆਪ ਹੀ ਭਵ-ਸਾਗਰ ਤੋਂ) ਤਾਰ ਦਿੰਦਾ ਹੈ।੨੦।

(ਪ੍ਰਸ਼ਨ—) (ਸ੍ਰਿਸ਼ਟੀ ਦੇ) ਮੁਢ ਵਿਚ ਕੀ (ਸਥਿਤੀ) ਸੀ? (ਉਸ ਦਾ) ਕੀ ਵਿਚਾਰ ਦਸਦੇ ਹੋ। (ਉਦੋਂ) ਅਫੁਰ ਅਵਸਥਾ ਦਾ ਕਿਸ ਘਰ ਵਿਚ ਵਾਸਾ ਸੀ? ਗਿਆਨ ਦੀ ਕਿਹੜੀ ਮੁਦ੍ਰਾ (ਚਿੰਨ੍ਹ) ਦਸਦੇ ਹੋ ਅਤੇ ਹਰ ਇਕ ਹਿਰਦੇ ਵਿਚ ਕਿਸ ਦਾ ਨਿਵਾਸ ਸੀ? ਮੌਤ ਦਾ ਡੰਡਾ ਕਿਵੇਂ ਸਾੜੀਏ ਅਤੇ ਕਿਵੇਂ ਨਿਰਭਉ (ਪ੍ਰਭੂ) ਦੇ ਘਰ ਜਾਈਏ? (ਮਨੁੱਖ) ਕਿਸ ਤਰ੍ਹਾਂ ਸਹਿਜ ਅਤੇ ਸੰਤੋਖ ਦਾ ਆਸਣ ਲਗਾਉਣਾ ਜਾਣੇ ਅਤੇ ਵੈਰੀਆਂ ਨੂੰ ਕਿਵੇਂ ਵਿੰਨ੍ਹ ਸਕੇ? (ਉੱਤਰ—) ਗੁਰੂ ਦੇ ਸ਼ਬਦ ਦੁਆਰਾ ਹਉਮੈ ਦੀ ਜ਼ਹਿਰ ਨੂੰ (ਜੋ ਜੀਵ) ਖ਼ਤਮ ਕਰਦਾ ਹੈ, ਤਾਂ (ਉਸ ਦਾ) ਆਪਣੇ (ਅਸਲੀ) ਘਰ ਵਿਚ ਨਿਵਾਸ

ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ॥੨੧॥
ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ ॥
ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ ॥
ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ ॥
ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ ॥
ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ॥
ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ ॥੨੨॥

ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ ॥
ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ॥
ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ ॥
ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ ॥
ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ॥
ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥੨੩॥

ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ ॥
ਸਤਿਗੁਰ ਪਰਚੈ ਪਰਮ ਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ॥
ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ॥
ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ ॥
ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ॥
ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥੨੪॥

ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ॥
ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ ॥
ਆਵਾ ਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ ॥
ਏਕਾ ਬੇਦਨ ਦੂਜੈ ਬਿਆਪੀ ਨਾਮੁ ਰਸਾਇਣੁ ਵੀਸਰਿਆ ॥
ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ॥
ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ ॥੨੫॥

ਹੁੰਦਾ ਹੈ। ਜਿਸ (ਪ੍ਰਭੂ) ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਉਸ ਨੂੰ (ਗੁਰੂ ਦੇ) ਸ਼ਬਦ ਦੁਆਰਾ (ਜੋ ਮਨੁੱਖ) ਪਛਾਣਦਾ ਹੈ, ਨਾਨਕ ਉਸ ਦਾ ਦਾਸ ਹੈ।੨੧। (ਪ੍ਰਸ਼ਨ—) (ਜੀਵ) ਕਿਥੋਂ ਆਉਂਦਾ ਹੈ, ਕਿਥੇ ਇਹ ਜਾਂਦਾ ਹੈ ਅਤੇ ਕਿਥੇ ਇਹ ਸਮਾਇਆ ਰਹਿੰਦਾ ਹੈ? ਇਸ ਸ਼ਬਦ ਨੂੰ ਜੋ ਸਮਝਾ ਦੇਵੇ, ਉਸ ਗੁਰੂ ਵਿਚ ਤਿਲ ਮਾਤ੍ਰ ਵੀ ਲਾਲਚ (*ਤਮਾਈ*) ਨਹੀਂ ਹੈ? ਕਿਵੇਂ ਤੱਤ੍ਵ ਰੂਪ ਅਵਿਅਕਤ (ਪ੍ਰਭੂ) ਦਾ (ਭੇਦ) ਪਾ ਸਕੀਦਾ ਹੈ? ਗੁਰੂ ਦੁਆਰਾ (ਪ੍ਰਭੂ ਨਾਲ) ਕਿਵੇਂ ਪਿਆਰ ਲਗਦਾ ਹੈ? ਹੇ ਨਾਨਕ! (ਉਸ ਦਾ) ਵਿਚਾਰ ਦਸੋ, ਜੋ ਆਪ ਹੀ ਕਰਤਾ ਹੈ ਅਤੇ ਆਪ ਹੀ ਸੁਣਨ ਵਾਲਾ ਹੈ। (ਉਤਰ—) (ਜੀਵ ਪ੍ਰਭੂ ਦੇ) ਹੁਕਮ ਵਿਚ ਆਉਂਦਾ ਹੈ, ਹੁਕਮ ਵਿਚ੍ ਜਾਂਦਾ ਹੈ ਅਤੇ ਹੁਕਮ ਵਿਚ ਹੀ ਸਮਾਇਆ ਰਹਿੰਦਾ ਹੈ। (ਜੋ ਜੀਵ) ਪੂਰੇ ਗੁਰੂ ਦੁਆਰਾ ਸੱਚੇ (ਨਾਮ) ਦੀ ਕਮਾਈ ਕਰਦਾ ਹੈ, (ਉਹ ਗੁਰੂ ਦੇ) ਸ਼ਬਦ ਦੁਆਰਾ (ਪ੍ਰਭੂ ਦੀ) ਸਥਿਤੀ ਅਤੇ ਸੀਮਾ (ਬਾਰੇ ਗਿਆਨ) ਪ੍ਰਾਪਤ ਕਰ ਲੈਂਦਾ ਹੈ।੨੨।

(ਸ੍ਰਿਸ਼ਟੀ ਦੇ) ਆਦਿ ਦਾ ਵਿਚਾਰ ਵਿਸਮਾਦ/ਅਸਚਰਜ ਹੀ ਕਿਹਾ ਜਾਂਦਾ ਹੈ, (ਕਿਉਂਕਿ ਉਦੋਂ ਪਰਮ-ਸੱਤਾ ਨੇ) ਅਫੁਰ ਅਵਸਥਾ ਵਿਚ ਲਗਾਤਾਰ ਨਿਵਾਸ ਕੀਤਾ ਹੋਇਆ ਸੀ। ਗੁਰੂ ਦੇ ਗਿਆਨ ਨੂੰ ਵਿਚਾਰ ਕੇ ਕਲਪਨਾ ਤੋਂ ਰਹਿਤ ਹੋਣਾ ਇਹ ਮੁਦ੍ਰਾ ਹੈ। ਸਭ ਜੀਵਾਂ ਅਤੇ ਹਰ ਇਕ ਸ਼ਰੀਰ ਵਿਚ (ਉਹ) ਸੱਚਾ ਵਸਦਾ ਹੈ। ਗੁਰੂ ਦੇ ਬਚਨਾਂ ਦੁਆਰਾ ਅਵਿਅਕਤ (ਪ੍ਰਭੂ) ਵਿਚ ਸਮਾਈਦਾ ਹੈ ਅਤੇ ਸਹਿਜ ਹੀ ਤੱਤ੍ਵ-ਨਿਰੰਜਨ (ਪਰਮਾਤਮਾ) ਪਾ ਲਈਦਾ ਹੈ। ਨਾਨਕ (ਦਾ ਕਥਨ ਹੈ ਕਿ ਗੁਰੂ ਦੇ ਬਚਨਾਂ ਤੋਂ ਭਿੰਨ ਕੋਈ) ਦੂਜੀ ਕਾਰ ਨਹੀਂ ਕਰਨੀ ਚਾਹੀਦੀ। (ਜੋ) ਸਿੱਖ (ਇਸ ਪ੍ਰਕਾਰ ਦੀ) ਸੇਵਾ ਕਰਦਾ ਹੈ, ਉਹ (ਪ੍ਰਭੂ ਨੂੰ) ਖੋਜ ਲੈਂਦਾ ਹੈ। (ਪਰਮਾਤਮਾ ਦਾ) ਹੁਕਮ ਅਸਚਰਜ ਰੂਪ ਵਾਲਾ ਹੈ, (ਜੋ) ਹੁਕਮ ਨੂੰ ਪਛਾਣ ਲੈਂਦਾ ਹੈ, ਉਹੀ ਜੀਵਨ-ਜੁਗਤ ਅਤੇ ਸਤਿਸਰੂਪ (ਪ੍ਰਭੂ) ਨੂੰ ਜਾਣਦਾ ਹੈ। (ਜੋ) ਆਪਾ-ਭਾਵ ਮਿਟਾ ਕੇ ਨਿਰਲੇਪ ਹੋ ਜਾਂਦਾ ਹੈ, (ਉਸ ਦੇ) ਅੰਦਰ ਸੱਚ (ਸਮਾਇਆ ਹੁੰਦਾ ਹੈ), ਉਸੇ ਨੂੰ (ਸਹੀ) ਜੋਗੀ ਕਿਹਾ ਜਾਂਦਾ ਹੈ।੨੩।

ਅਵਿਅਕਤ ਰੂਪ ਤੋਂ ਨਿਰਮਲ (ਪ੍ਰਭੂ) ਪ੍ਰਗਟ ਹੁੰਦਾ ਹੈ (ਅਤੇ ਫਿਰ) ਨਿਰਗੁਣ ਤੋਂ ਸਗੁਣ (ਸਰੂਪ) ਧਾਰਣ ਕਰਦਾ ਹੈ। ਸਤਿਗੁਰੂ ਦੇ ਵਿਸ਼ਵਸਤ ਹੋ ਜਾਣ ਨਾਲ ਪਰਮ-ਪਦ ਪਾਈਦਾ ਹੈ। (ਉਦੋਂ) ਸੱਚੇ ਸ਼ਬਦ ਰਾਹੀਂ (ਪ੍ਰਭੂ ਉਸ ਨੂੰ ਆਪਣੇ ਵਿਚ) ਸਮਾ ਲੈਂਦਾ ਹੈ। (ਉਹ) ਇਕ ਪ੍ਰਭੂ ਨੂੰ ਇਕੋ ਸਦਾ ਸਦੀਵੀ ਸਮਝਦਾ ਹੈ (ਕਿਉਂਕਿ ਉਸ ਨੇ) ਹਉਮੈ ਅਤੇ ਦ੍ਵੈਤ-ਭਾਵ ਦੂਰ ਕਰ ਲਿਆ ਹੁੰਦਾ ਹੈ। ਉਹ ਜੋਗੀ ਗੁਰੂ ਦੇ ਸ਼ਬਦ ਨੂੰ ਪਛਾਣਦਾ ਹੈ ਅਤੇ ਉਸ ਦਾ (ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ। ਜੋ (ਵਿਅਕਤੀ) ਜੀਵਿਤ ਭਾਵ ਤੋਂ ਮਰਦਾ ਹੈ, ਤਾਂ (ਉਸ ਨੂੰ) ਸਭ ਕੁਝ ਸੁਝ ਜਾਂਦਾ ਹੈ ਅਤੇ ਸਭ ਉਪਰ ਦਇਆ ਕਰਨ (ਦਾ ਭਾਵ ਆਪਣੇ) ਅੰਦਰ ਜਾਣ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਸਾਧਕ) ਨੂੰ (ਪ੍ਰਭੂ ਦੀ ਦਰਗਾਹ ਵਿਚ) ਵਡਿਆਈ ਮਿਲਦੀ ਹੈ ਅਤੇ (ਉਹ) ਆਪਣੇ ਆਪ ਨੂੰ ਸਾਰਿਆਂ ਜੀਵਾਂ ਵਿਚ ਵੇਖਦਾ/ਪਛਾਣਦਾ ਹੈ।੨੪।

(ਅਜਿਹਾ ਸਾਧਕ) ਸੱਚੇ (ਪ੍ਰਭੂ) ਤੋਂ ਉਤਪੰਨ ਹੁੰਦਾ ਹੈ ਅਤੇ ਸੱਚ ਵਿਚ ਹੀ ਸਮਾ ਜਾਂਦਾ ਹੈ। (ਜੋ ਸਾਧਕ) ਸੱਚੇ ਰਾਹੀਂ ਸੁੱਚੇ ਹੋਏ ਹਨ, (ਉਹ ਸੱਚੇ ਨਾਲ) ਇਕ-ਰੂਪ ਹੋ ਜਾਂਦੇ ਹਨ। ਝੂਠੇ (ਵਿਅਕਤੀ ਸੰਸਾਰ ਵਿਚ) ਆਉਂਦੇ ਹਨ, (ਪਰ ਉਹ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦੇ, ਦ੍ਵੈਤ-ਭਾਵ ਕਾਰਣ (ਉਨ੍ਹਾਂ ਦਾ) ਆਵਾਗਵਣ ਬਣਿਆ ਰਹਿੰਦਾ ਹੈ। ਆਵਾਗਵਣ ਗੁਰੂ ਦੇ ਸ਼ਬਦ ਦੁਆਰਾ ਮਿਟਦਾ ਹੈ। (ਪ੍ਰਭੂ) ਆਪ ਹੀ (ਉਨ੍ਹਾਂ ਨੂੰ) ਪਰਖ ਕੇ ਬਖ਼ਸ਼ ਲੈਂਦਾ ਹੈ। (ਜਿਨ੍ਹਾਂ ਨੂੰ) ਨਾਮ ਰੂਪ ਰਸਾਂ ਦਾ ਘਰ (*ਰਸਾਇਣ*) ਵਿਸਰ ਜਾਂਦਾ ਹੈ, (ਉਨ੍ਹਾਂ ਨੂੰ) ਦ੍ਵੈਤ-ਭਾਵ ਦੀ ਇਕ ਪੀੜ ਹੁੰਦੀ ਰਹਿੰਦੀ ਹੈ। (ਵਾਸਤਵਿਕਤਾ ਨੂੰ) ਉਹੀ (ਮਨੁੱਖ) ਸਮਝਦਾ ਹੈ, ਜਿਸ ਨੂੰ (ਪ੍ਰਭੂ) ਆਪ ਸਮਝਾਉਂਦਾ ਹੈ, ਗੁਰੂ ਦੇ ਸ਼ਬਦ ਦੁਆਰਾ ਉਹ (ਸੰਸਾਰਿਕ ਬੰਧਨਾਂ ਤੋਂ) ਮੁਕਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਤਾਰਣਹਾਰ (ਪਰਮਾਤਮਾ ਉਸ ਮਨੁੱਖ ਨੂੰ) ਤਾਰਦਾ ਹੈ (ਜਿਸ ਨੇ) ਹਉਮੈ ਅਤੇ ਦ੍ਵੈਤ-ਭਾਵ ਨੂੰ ਤਿਆਗ ਦਿੱਤਾ ਹੁੰਦਾ ਹੈ।੨੫।

ਮਨਮੁਖਿ ਭੂਲੈ ਜਮ ਕੀ ਕਾਣਿ ॥ ਪਰ ਘਰੁ ਜੋਹੈ ਹਾਣੇ ਹਾਣਿ ॥
ਮਨਮੁਖਿ ਭਰਮਿ ਭਵੈ ਬੇਬਾਣਿ ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥
ਸਬਦੁ ਨ ਚੀਨੈ ਲਵੈ ਕੁਬਾਣਿ ॥ ਨਾਨਕ ਸਾਚਿ ਰਤੇ ਸੁਖੁ ਜਾਣਿ ॥੨੬॥

ਗੁਰਮੁਖਿ ਸਾਚੇ ਕਾ ਭਉ ਪਾਵੈ ॥ ਗੁਰਮੁਖਿ ਬਾਣੀ ਅਘੜੁ ਘੜਾਵੈ ॥
ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥ ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥
ਗੁਰਮੁਖਿ ਪਰਚੈ ਬੇਦ ਬੀਚਾਰੀ ॥ ਗੁਰਮੁਖਿ ਪਰਚੈ ਤਰੀਐ ਤਾਰੀ ॥
ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥ ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ॥
ਗੁਰਮੁਖਿ ਪਾਈਐ ਅਲਖ ਅਪਾਰੁ ॥ ਨਾਨਕ ਗੁਰਮੁਖਿ ਮੁਕਤਿ ਦੁਆਰੁ ॥੨੮॥

ਗੁਰਮੁਖਿ ਅਕਥੁ ਕਥੈ ਬੀਚਾਰਿ ॥ ਗੁਰਮੁਖਿ ਨਿਬਹੈ ਸਪਰਵਾਰਿ ॥
ਗੁਰਮੁਖਿ ਜਪੀਐ ਅੰਤਰਿ ਪਿਆਰਿ ॥ ਗੁਰਮੁਖਿ ਪਾਈਐ ਸਬਦਿ ਅਚਾਰਿ ॥
ਸਬਦਿ ਭੇਦਿ ਜਾਣੈ ਜਾਣਾਈ ॥ ਨਾਨਕ ਹਉਮੈ ਜਾਲਿ ਸਮਾਈ ॥੨੯॥
ਗੁਰਮੁਖਿ ਧਰਤੀ ਸਾਚੈ ਸਾਜੀ ॥ ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥
ਗੁਰ ਕੈ ਸਬਦਿ ਰਪੈ ਰੰਗੁ ਲਾਇ ॥ ਸਾਚਿ ਰਤਉ ਪਤਿ ਸਿਉ ਘਰਿ ਜਾਇ ॥
ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥ ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥੩੦॥

ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥ ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥
ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥ ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥
ਗੁਰਮੁਖਿ ਤਾਰੇ ਪਾਰਿ ਉਤਾਰੇ ॥ ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥੩੧॥
ਨਾਮੇ ਰਾਤੇ ਹਉਮੈ ਜਾਇ ॥ ਨਾਮਿ ਰਤੇ ਸਚਿ ਰਹੇ ਸਮਾਇ ॥
ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥ ਨਾਮਿ ਰਤੇ ਪਾਵਹਿ ਮੋਖ ਦੁਆਰੁ ॥
ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ ॥੩੨॥

ਨਾਮਿ ਰਤੇ ਸਿਧ ਗੋਸਟਿ ਹੋਇ ॥ ਨਾਮਿ ਰਤੇ ਸਦਾ ਤਪੁ ਹੋਇ ॥
ਨਾਮਿ ਰਤੇ ਸਚੁ ਕਰਣੀ ਸਾਰੁ ॥ ਨਾਮਿ ਰਤੇ ਗੁਣ ਗਿਆਨ ਬੀਚਾਰੁ ॥

ਮਨਮੁਖ (ਵਿਅਕਤੀ ਜੀਵਨ ਦੇ ਸਹੀ ਰਸਤੇ) ਤੋਂ ਖੁੰਜ ਕੇ ਜਮ ਦੀ ਮੁਥਾਜੀ (ਸਹਿੰਦਾ ਹੈ)। (ਉਹ) ਪਰਾਏ ਘਰ ਵਲ ਝਾਤਾਂ ਮਾਰਦਾ ਹੈ, (ਫਲਸਰੂਪ ਉਸ ਨੂੰ) ਨੁਕਸਾਨ ਹੀ ਨੁਕਸਾਨ ਹੁੰਦਾ ਹੈ। ਮਨਮੁਖ ਭਰਮਾਂ (ਵਿਚ ਭੁਲਿਆ ਹੋਇਆ) ਉਜਾੜ (*ਬੇਬਾਨਿ*) ਵਿਚ ਫਿਰਦਾ ਰਹਿੰਦਾ ਹੈ। ਮਸਾਣਾਂ ਵਿਚ ਮੰਤ੍ਰ (ਪੜ੍ਹ ਕੇ) ਕੁਰਾਹੇ ਪਿਆ ਹੋਇਆ ਲੁਟਿਆ ਜਾਂਦਾ ਹੈ। (ਉਹ ਗੁਰੂ ਦੇ) ਸ਼ਬਦ ਨੂੰ ਨਹੀਂ ਪਛਾਣਦਾ ਅਤੇ ਕੁਬੋਲ ਬੋਲਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸੱਚ ਵਿਚ ਰੰਗੇ ਹੁੰਦੇ ਹਨ, (ਉਨ੍ਹਾਂ ਨੂੰ ਹੀ ਆਤਮਿਕ ਤੌਰ 'ਤੇ) ਸੁਖੀ ਸਮਝੋ।੨੬।

ਗੁਰਮੁਖ (ਸਾਧਕ ਆਪਣੇ ਹਿਰਦੇ ਵਿਚ) ਸੱਚੇ (ਪ੍ਰਭੂ) ਦਾ ਡਰ ਟਿਕਾਉਂਦਾ ਹੈ। ਗੁਰਮੁਖ (ਗੁਰੂ ਦੀ) ਬਾਣੀ ਰਾਹੀਂ ਕੁਚੱਜੇ ਮਨ ਨੂੰ ਸੁਚੱਜਾ ਬਣਾ ਲੈਂਦਾ ਹੈ। ਗੁਰਮੁਖ ਨਿਰਮਲ ਹੁੰਦਾ ਹੈ ਅਤੇ ਹਰਿ ਦੇ ਗੁਣ ਗਾਉਂਦਾ ਹੈ, ਗੁਰਮੁਖ ਪਵਿਤਰ ਹੁੰਦਾ ਹੈ ਅਤੇ ਪਰਮ-ਪਦ ਨੂੰ ਪ੍ਰਾਪਤ ਕਰਦਾ ਹੈ। ਗੁਰਮੁਖ ਰੋਮ ਰੋਮ ਰਾਹੀਂ ਹਰਿ ਨੂੰ ਧਿਆਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ।੨੭। ਗੁਰਮੁਖ (ਗੁਰੂ ਦੇ ਸ਼ਬਦ ਦੁਆਰਾ) ਪਤੀਜੇ ਜਾਣ ਤੇ (ਮਾਨੋ) ਵੇਦਾਂ ਦਾ ਵਿਚਾਰਕ ਹੋ ਜਾਂਦਾ ਹੈ। ਗੁਰਮੁਖ ਪਤੀਜਣ 'ਤੇ (ਭਵ-ਸਾਗਰ ਦੀ) ਤਾਰੀ ਤਰ ਜਾਂਦਾ ਹੈ। ਗੁਰਮੁਖ ਪਤੀਜਣ 'ਤੇ (ਗੁਰੂ ਦੇ) ਸ਼ਬਦ ਦਾ ਜਾਣਕਾਰ ਹੋ ਜਾਂਦਾ ਹੈ। ਗੁਰਮੁਖ ਪਤੀਜਣ 'ਤੇ ਅੰਦਰ ਦੀ ਸਥਿਤੀ ਨੂੰ ਜਾਣ ਲੈਂਦਾ ਹੈ। ਗੁਰਮੁਖ (ਬਣ ਜਾਣ ਤੇ) ਅੱਲਖ, ਅਪਾਰ (ਪ੍ਰਭੂ) ਨੂੰ ਪਾ ਲਈਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਨੂੰ ਮੁਕਤੀ ਦਾ ਦੁਆਰ (ਪ੍ਰਾਪਤ ਹੋ ਜਾਂਦਾ ਹੈ)।੨੮।

ਗੁਰਮੁਖ (ਸਾਧਕ) ਅਕਥ (ਪ੍ਰਭੂ) ਦਾ ਕਥਨ ਕਰਦਾ ਹੈ। ਗੁਰਮੁਖ ਪਰਿਵਾਰ ਵਿਚ ਰਹਿੰਦਾ ਹੋਇਆ (ਧਰਮ ਨੂੰ) ਨਿਭਾਈ ਜਾਂਦਾ ਹੈ। ਗੁਰਮੁਖ (ਆਪਣੇ ਹਿਰਦੇ) ਅੰਦਰ ਪਿਆਰ ਨਾਲ (ਪ੍ਰਭੂ ਨੂੰ) ਜਪਦਾ ਹੈ। ਗੁਰਮੁਖ ਸ਼ਬਦ ਦੁਆਰਾ (ਉੱਚੇ) ਆਚਾਰ ਨੂੰ ਪ੍ਰਾਪਤ ਕਰਦਾ ਹੈ। (ਗੁਰਮੁਖ) ਸ਼ਬਦ ਨੂੰ ਵਿੰਨ੍ਹ ਕੇ (ਪ੍ਰਭੂ ਦੇ)ਭੇਦ ਨੂੰ (ਖ਼ੁਦ) ਜਾਣਦਾ ਹੈ (ਅਤੇ ਹੋਰਨਾਂ ਨੂੰ ਵੀ) ਜਣਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਗੁਰਮੁਖ) ਹਉਮੈ ਨੂੰ ਸਾੜ ਕੇ (ਹਰਿ ਵਿਚ) ਸਮਾਇਆ ਰਹਿੰਦਾ ਹੈ।੨੯। ਗੁਰਮੁਖ (ਜਾਣਦਾ ਹੈ ਕਿ ਪ੍ਰਭੂ ਨੇ) ਧਰਤੀ ਦੀ ਸਿਰਜਨਾ ਕੀਤੀ ਹੈ। ਉਸ ਵਿਚ (ਜੀਵਾਂ ਦਾ) ਜਨਮ ਲੈਣਾ ਜਾਂ ਮਰਨਾ ਉਸ ਦੀ ਖੇਡ (*ਬਾਜੀ*) ਹੈ। (ਗੁਰਮੁਖ) ਗੁਰੂ ਦੇ ਸ਼ਬਦ ਨਾਲ ਪਿਆਰ ਪਾ ਕੇ ਰੰਗਿਆ ਜਾਂਦਾ ਹੈ ਅਤੇ ਸੱਚ ਵਿਚ ਰੰਗਿਆ ਹੋਇਆ ਪ੍ਰਤਿਸ਼ਠਾ ਸਹਿਤ (ਈਸ਼ਵਰੀ) ਦਰਗਾਹ ਵਿਚ ਜਾਂਦਾ ਹੈ। ਸੱਚੇ ਸ਼ਬਦ ਤੋਂ ਬਿਨਾ (ਮਨੁੱਖ ਪ੍ਰਭੂ ਦੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਨਹੀਂ ਕਰਦਾ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਕਿਵੇਂ ਕੋਈ ਸੱਚ ਵਿਚ ਸਮਾ ਸਕਦਾ ਹੈ?੩੦।

ਗੁਰਮੁਖ (ਸਾਧਕ) ਨੂੰ ਅੱਠ ਸਿੱਧੀਆਂ ਅਤੇ ਸਭ ਬੁੱਧੀਆਂ (ਹਾਸਲ ਹੋ ਜਾਂਦੀਆਂ ਹਨ)। ਗੁਰਮੁਖ ਸੱਚ ਦੀ ਸੂਝ ਹੋਣ ਕਰਕੇ ਭਵ-ਸਾਗਰ ਤਰ ਜਾਂਦਾ ਹੈ। ਗੁਰਮੁਖ ਸਤਿ ਅਤੇ ਅਸਤਿ (ਅਰਥਾਤ ਚੰਗੇ ਮਾੜੇ) ਦੀ ਵਿਧੀ ਨੂੰ ਜਾਣਦਾ ਹੈ। ਗੁਰਮੁਖ ਗ੍ਰਹਿਣ ਕਰਨ ਅਤੇ ਤਿਆਗਣ (ਦੀ ਗੱਲ) ਨੂੰ ਪਛਾਣਦਾ ਹੈ। ਗੁਰਮੁਖ (ਹੋਰਨਾਂ ਨੂੰ ਭਵ-ਸਾਗਰ ਤੋਂ) ਤਾਰ ਕੇ ਪਾਰ ਉਤਾਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਗੁਰੂ ਦੇ) ਸ਼ਬਦ ਦੁਆਰਾ (ਸਭ ਦਾ) ਪਾਰ-ਉਤਾਰਾ ਕਰਦਾ ਹੈ।੩੧।
ਨਾਮ ਵਿਚ ਰੰਗੇ ਹੋਏ (ਮਨੁੱਖਾਂ ਦੀ) ਹਉਮੈ ਦੂਰ ਹੋ ਜਾਂਦੀ ਹੈ। ਨਾਮ ਵਿਚ ਰੰਗੇ ਹੋਏ ਸੱਚ ਵਿਚ ਸਮਾਏ ਰਹਿੰਦੇ ਹਨ। ਨਾਮ ਵਿਚ ਰੰਗੇ ਹੋਇਆਂ ਨੂੰ ਜੋਗ-ਜੁਗਤ ਦਾ ਵਿਚਾਰ (ਪ੍ਰਾਪਤ ਹੁੰਦਾ ਹੈ)। ਨਾਮ ਵਿਚ ਰੰਗੇ ਹੋਏ ਮੁਕਤੀ ਦਾ ਦੁਆਰ ਹਾਸਲ ਕਰਦੇ ਹਨ। ਨਾਮ ਵਿਚ ਰਤਿਆਂ ਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰਤੇ ਹੋਇਆਂ ਨੂੰ ਸਦਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੩੨।

ਨਾਮ ਵਿਚ ਰਤੇ ਜਾਣ 'ਤੇ ਹੀ ਸਿੱਧਾਂ ਨਾਲ ਗੋਸ਼ਟਿ (ਸਫਲ) ਹੁੰਦੀ ਹੈ। ਨਾਮ ਵਿਚ ਰਤਿਆਂ ਸਦਾ ਤਪ ਹੁੰਦਾ ਰਹਿੰਦਾ ਹੈ। ਨਾਮ ਵਿਚ ਰੰਗੇ ਹੋਇਆਂ ਦੀ ਸੱਚ ਰੂਪ ਉਤਮ ਕਰਣੀ ਹੁੰਦੀ ਹੈ।

ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੩੩॥
ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥ ਜੋਗ ਜੁਗਤਿ ਸਚਿ ਰਹੈ ਸਮਾਇ ॥
ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥
ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ॥
ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ ॥੩੪॥

ਗੁਰਮੁਖਿ ਰਤਨੁ ਲਹੈ ਲਿਵ ਲਾਇ ॥ ਗੁਰਮੁਖਿ ਪਰਖੈ ਰਤਨੁ ਸੁਭਾਇ ॥
ਗੁਰਮੁਖਿ ਸਾਚੀ ਕਾਰ ਕਮਾਇ ॥ ਗੁਰਮੁਖਿ ਸਾਚੇ ਮਨੁ ਪਤੀਆਇ ॥
ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ ॥ ਨਾਨਕ ਗੁਰਮੁਖਿ ਚੋਟ ਨ ਖਾਵੈ ॥੩੫॥
ਗੁਰਮੁਖਿ ਨਾਮੁ ਦਾਨੁ ਇਸਨਾਨੁ ॥ ਗੁਰਮੁਖਿ ਲਾਗੈ ਸਹਜਿ ਧਿਆਨੁ ॥
ਗੁਰਮੁਖਿ ਪਾਵੈ ਦਰਗਹ ਮਾਨੁ ॥ ਗੁਰਮੁਖਿ ਭਉ ਭੰਜਨੁ ਪਰਧਾਨੁ ॥
ਗੁਰਮੁਖਿ ਕਰਣੀ ਕਾਰ ਕਰਾਏ ॥ ਨਾਨਕ ਗੁਰਮੁਖਿ ਮੇਲਿ ਮਿਲਾਏ ॥੩੬॥

ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥ ਗੁਰਮੁਖਿ ਪਾਵੈ ਘਟਿ ਘਟਿ ਭੇਦ ॥
ਗੁਰਮੁਖਿ ਵੈਰ ਵਿਰੋਧ ਗਵਾਵੈ ॥ ਗੁਰਮੁਖਿ ਸਗਲੀ ਗਣਤ ਮਿਟਾਵੈ ॥
ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥ ਨਾਨਕ ਗੁਰਮੁਖਿ ਖਸਮੁ ਪਛਾਤਾ ॥੩੭॥
ਬਿਨੁ ਗੁਰ ਭਰਮੈ ਆਵੈ ਜਾਇ ॥ ਬਿਨੁ ਗੁਰ ਘਾਲ ਨ ਪਵਈ ਥਾਇ ॥
ਬਿਨੁ ਗੁਰ ਮਨੂਆ ਅਤਿ ਡੋਲਾਇ ॥ ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ॥
ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥ ਨਾਨਕ ਗੁਰ ਬਿਨੁ ਘਾਟੇ ਘਾਟ ॥੩੮॥

ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥ ਅਵਗਣ ਮੇਟੈ ਗੁਣਿ ਨਿਸਤਾਰੈ ॥
ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ ॥ ਗੁਰਮੁਖਿ ਕਦੇ ਨ ਆਵੈ ਹਾਰਿ ॥
ਤਨੁ ਹਟੜੀ ਇਹੁ ਮਨੁ ਵਣਜਾਰਾ ॥ ਨਾਨਕ ਸਹਜੇ ਸਚੁ ਵਾਪਾਰਾ ॥੩੯॥
ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥ ਲੰਕਾ ਲੂਟੀ ਦੈਤ ਸੰਤਾਪੈ ॥
ਰਾਮਚੰਦਿ ਮਾਰਿਓ ਅਹਿ ਰਾਵਣੁ ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥
ਗੁਰਮੁਖਿ ਸਾਇਰਿ ਪਾਹਣ ਤਾਰੇ ॥ ਗੁਰਮੁਖਿ ਕੋਟਿ ਤੇਤੀਸ ਉਧਾਰੇ ॥੪੦॥

ਨਾਮ ਵਿਚ ਰਤੇ ਹੋਏ (ਪ੍ਰਭੂ ਦੇ) ਗੁਣਾਂ ਦਾ ਗਿਆਨ ਪ੍ਰਾਪਤ ਕਰਕੇ ਵਿਚਾਰ ਕਰਦੇ ਹਨ। ਨਾਮ ਤੋਂ ਬਿਨਾ ਬੋਲਿਆ ਸਭ ਬੇਕਾਰ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਹਨ, ਉਨ੍ਹਾਂ ਦਾ ਜੈ ਜੈਕਾਰ ਹੈ।੩੩। ਪੂਰੇ ਗੁਰੂ ਦੁਆਰਾ ਨਾਮ ਪਾਇਆ ਜਾਂਦਾ ਹੈ। ਸੱਚ ਵਿਚ ਸਮਾਇਆ ਰਹਿਣਾ ਹੀ ਜੋਗ ਦੀ ਜੁਗਤ ਹੈ। ਜੋਗੀ (ਆਪਣੇ) ਬਾਰ੍ਹਾਂ (ਪੰਥਾਂ) ਵਿਚ ਭਰਮਾਏ ਰਹਿੰਦੇ ਹਨ ਅਤੇ ਸੰਨਿਆਸੀ ਦਸ (ਵਰਗਾਂ) ਵਿਚ (ਭਟਕ ਰਹੇ ਹਨ)। ਜੋ ਗੁਰੂ ਦੇ ਸ਼ਬਦ ਰਾਹੀਂ (ਆਪਾ-ਭਾਵ) ਮਾਰ ਕੇ ਜੀਉਂਦਾ ਹੈ, ਉਹੀ ਮੁਕਤੀ ਦਾ ਦੁਆਰ ਪ੍ਰਾਪਤ ਕਰਦਾ ਹੈ। ਸ਼ਬਦ ਤੋਂ ਬਿਨਾ (ਹੋਰ) ਸਭ ਦ੍ਵੈਤ-ਭਾਵ ਵਿਚ ਲਗੇ ਹੋਏ ਹਨ, (ਇਹ ਗੱਲ) ਹਿਰਦੇ ਵਿਚ ਵਿਚਾਰ ਕੇ ਵੇਖ ਲਵੋ। ਨਾਨਕ (ਦਾ ਕਥਨ ਹੈ ਕਿ) ਉਹ ਵਡੇ ਵਡਭਾਗੀ ਹਨ, ਜਿਨ੍ਹਾਂ ਨੇ ਸੱਚ ਨੂੰ ਹਿਰਦੇ ਵਿਚ ਧਾਰਿਆ ਹੋਇਆ ਹੈ।੩੪।

ਗੁਰਮੁਖ (ਪ੍ਰਭੂ ਨਾਲ) ਲਿਵ ਲਗਾ ਕੇ (ਨਾਮ ਰੂਪ) ਰਤਨ ਪ੍ਰਾਪਤ ਕਰ ਲੈਂਦਾ ਹੈ। ਗੁਰਮੁਖ ਸਹਿਜ ਹੀ (ਨਾਮ ਰੂਪ) ਰਤਨ ਨੂੰ ਪਰਖ ਲੈਂਦਾ ਹੈ। ਗੁਰਮੁਖ (ਸਾਧਕ) ਸੱਚੀ ਕਾਰ ਕਰਦਾ ਹੈ। ਗੁਰਮੁਖ ਸੱਚੇ (ਪ੍ਰਭੂ ਨਾਲ ਲਗ ਕੇ ਹੀ) ਮਨ ਵਿਚ ਪਤੀਜਦਾ ਹੈ। (ਜੇ) ਉਸ (ਪ੍ਰਭੂ) ਨੂੰ ਚੰਗਾ ਲਗੇ (ਤਾਂ) ਗੁਰਮੁਖ ਨੂੰ ਅਲੱਖ (ਪ੍ਰਭੂ) ਦੀ ਸੂਝ ਬਖ਼ਸ਼ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਜਮਕਾਲ ਦੀ) ਚੋਟ ਨਹੀਂ ਖਾਂਦਾ।੩੫। ਗੁਰਮੁਖ (ਸਾਧਕ) ਨਾਮ, ਦਾਨ, ਇਸ਼ਨਾਨ (ਦੇ ਮਹੱਤਵ ਨੂੰ ਸਮਝਦਾ ਹੈ)। ਗੁਰਮੁਖ ਦਾ ਸਹਿਜ ਅਵਸਥਾ ਵਿਚ ਧਿਆਨ ਲਗਦਾ ਹੈ। ਗੁਰਮੁਖ (ਈਸ਼ਵਰੀ) ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ। ਗੁਰਮੁਖ ਭੈ ਨੂੰ ਨਸ਼ਟ ਕਰਨ ਵਾਲੇ ਪ੍ਰਭੂ (*ਪਰਧਾਨੁ*) (ਨੂੰ ਮਿਲ ਪੈਂਦਾ ਹੈ)। ਗੁਰਮੁਖ (ਗੁਰੂ ਦੀ ਦਸੀ) ਕਰਣੀ ਅਨੁਸਾਰ ਕਾਰ ਕਰਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਪ੍ਰਭੂ ਨਾਲ) ਮੇਲ ਮਿਲਾ ਦਿੰਦਾ ਹੈ।੩੬।

ਗੁਰਮੁਖ ਨੂੰ ਸ਼ਾਸਤ੍ਰ, ਸਮ੍ਰਿਤੀਆਂ ਅਤੇ ਵੇਦਾਂ (ਦਾ ਬੋਧ ਹੁੰਦਾ ਹੈ)। ਗੁਰਮੁਖ ਹਰ ਇਕ ਦੇ ਹਿਰਦੇ ਦਾ ਭੇਦ ਪਾ ਲੈਂਦਾ ਹੈ। ਗੁਰਮੁਖ (ਸਭ ਪ੍ਰਤਿ) ਵੈਰ-ਵਿਰੋਧ (ਦਾ ਭਾਵ) ਖ਼ਤਮ ਕਰ ਦਿੰਦਾ ਹੈ। ਗੁਰਮੁਖ ਸਾਰੀਆਂ ਗਿਣਤੀਆਂ ਮਿਣਤੀਆਂ (ਸੋਚਾਂ) ਦੂਰ ਕਰ ਦਿੰਦਾ ਹੈ। ਗੁਰਮੁਖ ਪ੍ਰਭੂ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਨੇ (ਆਪਣੇ) ਸੁਆਮੀ (ਪ੍ਰਭੂ) ਨੂੰ ਪਛਾਣਿਆ ਹੁੰਦਾ ਹੈ।੩੭। ਗੁਰੂ ਤੋਂ ਬਿਨਾ (ਮਨੁੱਖ) ਭਰਮਦਾ ਹੈ ਅਤੇ ਜੰਮਦਾ ਮਰਦਾ ਰਹਿੰਦਾ ਹੈ। ਗੁਰੂ ਤੋਂ ਬਿਨਾ ਘਾਲਣਾ ਪ੍ਰਵਾਨ ਨਹੀਂ ਚੜ੍ਹਦੀ। ਗੁਰੂ ਤੋਂ ਬਿਨਾ ਮਨ ਬਹੁਤ ਡੋਲਦਾ ਹੈ। ਗੁਰੂ ਤੋਂ ਬਿਨਾ (ਜੀਵ) ਵਿਸ਼ ਖਾ ਖਾ ਕੇ ਰਜਦਾ ਨਹੀਂ ਹੈ। ਗੁਰੂ ਤੋਂ ਬਿਨਾ (ਮੋਹ ਦਾ) ਸੱਪ (*ਬਿਸੀਅਰੁ*) ਡੰਗਦਾ ਹੈ ਅਤੇ (ਈਸ਼ਵਰੀ ਦੁਆਰ ਤਕ ਪਹੁੰਚਣ ਤੋਂ ਪਹਿਲਾਂ ਹੀ) ਰਸਤੇ ਵਿਚ ਮਰ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਤੋਂ ਬਿਨਾ ਘਾਟਾ ਹੀ ਘਾਟਾ ਹੈ।੩੮।

ਜਿਸ (ਮਨੁੱਖ) ਨੂੰ ਗੁਰੂ ਮਿਲਦਾ ਹੈ, ਉਸ ਨੂੰ (ਭਵ-ਸਾਗਰ ਤੋਂ) ਪਾਰ ਉਤਾਰ ਦਿੰਦਾ ਹੈ। (ਉਸ ਦੇ) ਔਗੁਣ ਮਿਟਾ ਕੇ ਗੁਣਾਂ (ਦੇ ਆਧਾਰ 'ਤੇ) ਤਾਰ ਦਿੰਦਾ ਹੈ। ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਮੁਕਤੀ ਰੂਪ ਮਹਾ ਸੁਖ (ਪਾ ਲੈਂਦਾ ਹੈ)। ਗੁਰਮੁਖ ਨੂੰ ਕਦੇ ਹਾਰ ਨਹੀਂ ਹੁੰਦੀ ਹੈ। (ਗੁਰਮੁਖ ਸਾਧਕ ਦਾ) ਤਨ ਮਾਨੋ ਦੁਕਾਨ ਹੈ ਅਤੇ ਇਹ ਮਨ ਵਣਜਾਰਾ ਹੈ। ਨਾਨਕ (ਦਾ ਕਥਨ ਹੈ ਕਿ) ਸਹਿਜ ਭਾਵ ਨਾਲ ਸੱਚੇ (ਨਾਮ ਦਾ) ਵਪਾਰ ਹੁੰਦਾ ਹੈ।੩੯। ਗੁਰਮੁਖ ਨੇ (ਸੰਸਾਰ ਵਿਚ) ਪ੍ਰਭੂ (*ਬਿਧਾਤੈ*) ਦੇ (ਨਾਮ ਦਾ) ਪੁਲ ਬੰਨ੍ਹ ਦਿੱਤਾ। (ਰਾਮ ਰੂਪ ਗੁਰਮੁਖ ਨੇ) ਲੰਕਾ ਲੁਟੀ ਅਤੇ ਦੈਂਤਾਂ ਨੂੰ ਦੁਖ ਦਿੱਤਾ। (ਗੁਰਮੁਖ ਰੂਪ) ਰਾਮਚੰਦਰ ਨੇ ਹੰਕਾਰ ਰੂਪ ਰਾਵਣ ਨੂੰ ਮਾਰ ਦਿੱਤਾ। (ਜਿਵੇਂ) ਵਿਭੀਖਣ ਦੇ ਭੇਦ ਦਸਣ ਨਾਲ (ਰਾਵਣ ਨੂੰ ਮਾਰ ਲਿਆ ਗਿਆ), (ਤਿਵੇਂ) ਗੁਰੂ ਦੇ ਉਪਦੇਸ਼ (*ਪਰਚਾਇਣ*) ਨਾਲ ਗੁਰਮੁਖ (ਨੇ ਦੈਂਤ ਬਿਰਤੀ ਨੂੰ ਖ਼ਤਮ ਕਰ ਦਿੱਤਾ)। ਗੁਰਮੁਖ ਨੇ ਪੱਥਰਾਂ (ਵਰਗੇ) ਪਾਪੀਆਂ ਨੂੰ ਭਵ-ਸਾਗਰ (*ਸਾਇਰਿ*) ਤੋਂ ਤਾਰ ਦਿੱਤਾ। ਗੁਰਮੁਖ ਨੇ ਤੇਤੀ ਕਰੋੜ (ਦੇਵਤਿਆਂ) ਦਾ ਉਧਾਰ ਕਰ ਦਿੱਤਾ।੪੦।

ਗੁਰਮੁਖਿ ਚੂਕੈ ਆਵਣ ਜਾਣੁ ॥ ਗੁਰਮੁਖਿ ਦਰਗਹ ਪਾਵੈ ਮਾਣੁ ॥
ਗੁਰਮੁਖਿ ਖੋਟੇ ਖਰੇ ਪਛਾਣੁ ॥ ਗੁਰਮੁਖਿ ਲਾਗੈ ਸਹਜਿ ਧਿਆਨੁ ॥
ਗੁਰਮੁਖਿ ਦਰਗਹ ਸਿਫਤਿ ਸਮਾਇ ॥ ਨਾਨਕ ਗੁਰਮੁਖਿ ਬੰਧੁ ਨ ਪਾਇ ॥੪੧॥
ਗੁਰਮੁਖਿ ਨਾਮੁ ਨਿਰੰਜਨ ਪਾਏ ॥ ਗੁਰਮੁਖਿ ਹਉਮੈ ਸਬਦਿ ਜਲਾਏ ॥
ਗੁਰਮੁਖਿ ਸਾਚੇ ਕੇ ਗੁਣ ਗਾਏ ॥ ਗੁਰਮੁਖਿ ਸਾਚੈ ਰਹੈ ਸਮਾਏ ॥
ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ॥
ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ ॥੪੨॥

ਕਵਣ ਮੂਲੁ ਕਵਣ ਮਤਿ ਵੇਲਾ ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥
ਕਵਣ ਕਥਾ ਲੇ ਰਹਹੁ ਨਿਰਾਲੇ ॥ ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥
ਏਸੁ ਕਥਾ ਕਾ ਦੇਇ ਬੀਚਾਰੁ ॥ ਭਵਜਲੁ ਸਬਦਿ ਲੰਘਾਵਣਹਾਰੁ ॥੪੩॥
ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥
ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥
ਏਕੁ ਸਬਦੁ ਜਿਤੁ ਕਥਾ ਵੀਚਾਰੀ ॥ ਗੁਰਮੁਖਿ ਹਉਮੈ ਅਗਨਿ ਨਿਵਾਰੀ ॥੪੪॥

ਮੈਣ ਕੇ ਦੰਤ ਕਿਉ ਖਾਈਐ ਸਾਰੁ ॥ ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ ॥
ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ ॥ ਕਵਨ ਗੁਫਾ ਜਿਤੁ ਰਹੈ ਅਵਾਹਨੁ ॥
ਇਤ ਉਤ ਕਿਸ ਕਉ ਜਾਣਿ ਸਮਾਵੈ ॥ ਕਵਨ ਧਿਆਨੁ ਮਨੁ ਮਨਹਿ ਸਮਾਵੈ ॥੪੫॥
ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥
ਜਗੁ ਕਰੜਾ ਮਨਮੁਖੁ ਗਾਵਾਰੁ ॥ ਸਬਦੁ ਕਮਾਈਐ ਖਾਈਐ ਸਾਰੁ ॥
ਅੰਤਰਿ ਬਾਹਰਿ ਏਕੋ ਜਾਣੈ ॥ ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥੪੬॥

ਸਚ ਭੈ ਰਾਤਾ ਗਰਬੁ ਨਿਵਾਰੈ ॥ ਏਕੋ ਜਾਤਾ ਸਬਦੁ ਵੀਚਾਰੈ ॥
ਸਬਦੁ ਵਸੈ ਸਚੁ ਅੰਤਰਿ ਹੀਆ ॥ ਤਨੁ ਮਨੁ ਸੀਤਲੁ ਰੰਗਿ ਰੰਗੀਆ ॥
ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ॥ ਨਾਨਕ ਨਦਰੀ ਨਦਰਿ ਪਿਆਰੇ ॥੪੭॥
ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ ॥ ਕਵਨ ਮੁਖਿ ਸੂਰਜੁ ਤਪੈ ਤਪਾਇਆ ॥
ਕਵਨ ਮੁਖਿ ਕਾਲੁ ਜੋਹਤ ਨਿਤ ਰਹੈ ॥ ਕਵਨ ਬੁਧਿ ਗੁਰਮੁਖਿ ਪਤਿ ਰਹੈ ॥
ਕਵਨੁ ਜੋਧੁ ਜੋ ਕਾਲੁ ਸੰਘਾਰੈ ॥ ਬੋਲੈ ਬਾਣੀ ਨਾਨਕੁ ਬੀਚਾਰੈ ॥੪੮॥

ਗੁਰਮੁਖ ਦਾ ਜਨਮ-ਮਰਨ (ਅਰਥਾਤ ਆਵਾਗਵਣ) ਖ਼ਤਮ ਹੋ ਜਾਂਦਾ ਹੈ। ਗੁਰਮੁਖ (ਪ੍ਰਭੂ ਦੀ) ਦਰਗਾਹ ਵਿਚ ਮਾਣ ਪ੍ਰਾਪਤ ਕਰਦਾ ਹੈ। ਗੁਰਮੁਖ ਨੂੰ ਖੋਟੇ ਖਰੇ ਦੀ ਪਛਾਣ ਹੁੰਦੀ ਹੈ। ਗੁਰਮੁਖ ਦਾ ਸਹਿਜ ਅਵਸਥਾ ਵਿਚ ਧਿਆਨ ਲਗਾ ਰਹਿੰਦਾ ਹੈ। ਗੁਰਮੁਖ ਪ੍ਰਭੂ ਦੇ ਗੁਣ-ਗਾਨ ਦੁਆਰਾ (ਈਸ਼ਵਰੀ) ਦਰਗਾਹ ਵਿਚ ਸਮਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਨੂੰ (ਕੋਈ) ਰੁਕਾਵਟ ਨਹੀਂ ਪੈਂਦੀ।੪੧। ਗੁਰਮੁਖ ਨਿਰੰਜਨ (ਪ੍ਰਭੂ) ਦਾ ਨਾਮ ਪ੍ਰਾਪਤ ਕਰ ਲੈਂਦਾ ਹੈ। ਗੁਰਮੁਖ ਹਉਮੈ ਨੂੰ ਸ਼ਬਦ ਰਾਹੀਂ ਸਾੜ ਦਿੰਦਾ ਹੈ। ਗੁਰਮੁਖ ਸੱਚੇ (ਪ੍ਰਭੂ) ਦੇ ਗੁਣ ਗਾਉਂਦਾ ਹੈ। ਗੁਰਮੁਖ ਸੱਚੇ (ਪਰਮਾਤਮਾ) ਵਿਚ ਸਮਾਇਆ ਰਹਿੰਦਾ ਹੈ। ਗੁਰਮੁਖ ਦੀ ਸੱਚੇ ਨਾਮ ਵਿਚ (ਲਗੇ ਰਹਿਣ ਕਾਰਣ) ਬਹੁਤ ਪ੍ਰਤਿਸ਼ਠਾ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਨੂੰ ਤਿੰਨਾਂ ਲੋਕਾਂ ਦੀ ਸੋਝੀ ਹੁੰਦੀ ਹੈ।੪੨।

(ਪ੍ਰਸ਼ਨ—) ਜੀਵਨ ਦਾ ਮੂਲ ਕੀ ਹੈ, ਮਤਿ (ਅਰਥਾਤ ਉਪਦੇਸ਼) ਲੈਣ ਦਾ ਕਿਹੜਾ ਵੇਲਾ ਹੈ? ਤੇਰਾ ਕੌਣ ਗੁਰੂ ਹੈ, ਜਿਸ ਦਾ ਤੂੰ ਚੇਲਾ ਹੈਂ? (ਤੁਸੀਂ) ਕਿਹੜਾ ਉਪਦੇਸ਼ (*ਕਥਾ*) ਲੈ ਕੇ ਨਿਰਲੇਪ ਰਹਿੰਦੇ ਹੋ। ਨਾਨਕ ਦਾ ਕਥਨ ਹੈ ਕਿ (ਜੋਗੀ ਨੇ) ਕਿਹਾ — ਹੇ ਬਾਲਕ, ਤੂੰ ਸੁਣ। ਇਸ ਗੱਲ ਦਾ ਵਿਚਾਰ ਸਪੱਸ਼ਟ ਕਰ ਕਿ (ਗੁਰੂ ਦਾ) ਸ਼ਬਦ ਭਵ-ਸਾਗਰ ਤੋਂ (ਕਿਵੇਂ) ਪਾਰ ਲੰਘਾਉਣ ਵਾਲਾ ਹੈ?।੪੩। (ਉਤਰ—) ਪ੍ਰਾਣ (*ਪਵਨ*) (ਜੀਵਨ ਦਾ) ਮੁਢ ਹਨ। (ਮਨੁੱਖ ਜਨਮ ਹੀ) ਸਤਿਗੁਰੂ ਤੋਂ ਮਤਿ ਲੈਣ ਦਾ ਵੇਲਾ ਹੈ। ਸ਼ਬਦ (ਮੇਰਾ) ਗੁਰੂ ਹੈ ਅਤੇ ਸ਼ਬਦ ਦੀ ਧੁਨੀ ਵਿਚ ਸੁਰਤਿ ਦਾ ਟਿਕਣਾ ਚੇਲਾ ਹੈ। (ਪ੍ਰਭੂ ਦੀ) ਨ ਕਥੇ ਜਾ ਸਕਣ ਵਾਲੀ ਕਥਾ ਨੂੰ ਲੈ ਕੇ ਨਿਰਲੇਪ ਰਹਿੰਦਾ ਹਾਂ। ਨਾਨਕ (ਦਾ ਕਥਨ ਹੈ ਕਿ) ਹਰ ਇਕ ਯੁਗ ਵਿਚ ਗੁਰੂ-ਗੋਪਾਲ ਮੌਜੂਦ ਹੈ। (ਸਿਰਫ਼ ਗੁਰੂ ਦੇ)ਸ਼ਬਦ ਰਾਹੀਂ ਮੈਂ ਕਥਾ ਵਿਚਾਰੀ ਹੈ। ਗੁਰਮੁਖ ਨੇ ਹਉਮੈ ਦੀ ਅਗਨੀ ਨੂੰ ਬੁਝਾ ਦਿੱਤਾ ਹੈ।੪੪।

(ਪ੍ਰਸ਼ਨ—) ਮੋਮ (*ਮੈਣ*) ਦੇ ਦੰਦਾਂ ਨਾਲ ਲੋਹਾ ਕਿਵੇਂ ਖਾਇਆ ਜਾਏ? ਉਹ ਕਿਹੜਾ ਭੋਜਨ ਹੈ ਜਿਸ ਨਾਲ ਹੰਕਾਰ ਚਲਾ ਜਾਏ? (ਜੇ) ਬਰਫ਼ ਦਾ ਘਰ/ਮਕਾਨ ਅਤੇ ਉਸ ਉਪਰ ਚੋਲਾ ਅੱਗ ਦਾ ਹੋਵੇ (ਅਰਥਾਤ ਸ਼ਾਂਤ ਸ਼ਰੀਰ ਉਪਰ ਤਾਮਸਿਕ ਲਿਬਾਸ ਹੋਵੇ) (ਤਾਂ ਉਹ ਨਸ਼ਟ ਹੋਣੋ ਕਿਵੇਂ ਰਹੇਗਾ)। (ਉਹ) ਕਿਹੜੀ ਗੁਫਾ ਹੈ, ਜਿਸ ਵਿਚ (ਮਨ) ਅਡੋਲ (*ਅਵਾਹਨੁ*) ਰਹਿ ਸਕੇ। ਇਥੇ ਉਥੇ ਕਿਸ ਨੂੰ ਮੌਜੂਦ ਸਮਝ ਕੇ (ਜੀਵ) ਸਮਾ ਸਕੇ? (ਉਹ) ਕਿਹੜਾ ਧਿਆਨ ਹੈ ਕਿ (ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਵਿਚ ਸਮਾ ਜਾਵੇ।੪੫। (ਉਤਰ—) (ਜੋ ਮਨੁੱਖ) ਆਪਣੇ ਅੰਦਰ ਹਉਮੈ (ਦੀ ਭਾਵਨਾ) ਖ਼ਤਮ ਕਰ ਦਿੰਦਾ ਹੈ। ਦ੍ਵੈਤ-ਭਾਵ ਮਿਟਾ ਕੇ (ਸਭ ਨਾਲ) ਇਕੋ ਜਿਹਾ ਹੋ ਜਾਂਦਾ ਹੈ। ਮਨਮੁਖ ਮੂਰਖ ਹੈ ਅਤੇ ਜਗਤ (ਲੋਹੇ ਵਾਂਗ) ਕਠੋਰ ਹੈ। (ਜੇ ਗੁਰੂ ਦੇ) ਸ਼ਬਦ ਨੂੰ ਕਮਾਈਏ (ਤਾਂ) ਲੋਹਾ ਖਾਇਆ ਜਾ ਸਕਦਾ ਹੈ। (ਜੋ) ਅੰਦਰ ਬਾਹਰ ਇਕ (ਪ੍ਰਭੂ ਨੂੰ ਵਰਤਦਾ) ਜਾਣਦਾ ਹੈ, ਨਾਨਕ (ਦਾ ਕਥਨ ਹੈ ਕਿ ਉਸ ਦੀ ਤ੍ਰਿਸ਼ਨਾ ਦੀ) ਅੱਗ ਸਤਿਗੁਰੂ ਦੇ ਭਾਣੇ ਵਿਚ ਚਲਣ ਨਾਲ ਬੁਝ ਜਾਂਦੀ ਹੈ।੪੬।

(ਜੋ ਮਨੁੱਖ) ਸੱਚੇ (ਪ੍ਰਭੂ) ਦੇ ਡਰ ਵਿਚ ਰੰਗਿਆ ਹੋਇਆ ਹੈ, (ਉਹ ਆਪਣੇ ਅੰਦਰੋਂ) ਹੰਕਾਰ ਨੂੰ ਦੂਰ ਕਰ ਦਿੰਦਾ ਹੈ। (ਉਸ ਨੇ) ਇਕੋ (ਪ੍ਰਭੂ) ਨੂੰ ਜਾਣਿਆ ਹੈ ਅਤੇ (ਕੇਵਲ ਗੁਰੂ ਦੇ) ਸ਼ਬਦ ਨੂੰ ਵਿਚਾਰਦਾ ਹੈ। (ਜਦੋਂ ਜਿਸ ਦੇ ਅੰਦਰ) ਸ਼ਬਦ ਵਸਦਾ ਹੈ, (ਤਦੋਂ) ਸਤਿਸਰੂਪ (ਪ੍ਰਭੂ ਉਸ ਦੇ) ਹਿਰਦੇ ਵਿਚ) ਆ ਵਸਦਾ ਹੈ। (ਉਸ ਦਾ) ਤਨ ਮਨ ਸ਼ੀਤਲ ਹੋ ਜਾਂਦਾ ਹੈ (ਅਤੇ ਉਹ ਪ੍ਰਭੂ ਦੇ) ਪ੍ਰੇਮ ਵਿਚ ਰੰਗਿਆ ਜਾਂਦਾ ਹੈ। (ਉਹ) ਕਾਮ, ਕ੍ਰੋਧ ਰੂਪ ਵਿਸ਼ ਦੀ ਅੱਗ ਨੂੰ ਦੂਰ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਪਿਆਰੇ ਪ੍ਰਭੂ (*ਨਦਰੀ*) ਦੀ ਕ੍ਰਿਪਾ-ਦ੍ਰਿਸ਼ਟੀ (ਵਿਚ ਰਹਿੰਦਾ ਹੈ)।੪੭। ਕਿਸ ਸਾਧਨ (*ਮੁਖਿ*) ਨਾਲ ਬਰਫ਼ ਦਾ ਘਰ ਚੰਦ੍ਰਮਾ (ਸ਼ੀਤਲਤਾ ਦਾ) ਪ੍ਰਭਾਵ ਪਾਈ ਰਖੇ? ਕਿਸ ਸਾਧਨ ਰਾਹੀਂ (ਗਿਆਨ ਦਾ) ਸੂਰਜ ਤਪਾਇਆਂ ਤਪਦਾ ਰਹੇ? ਕਿਸ ਸਾਧਨ ਦੁਆਰਾ ਕਾਲ ਨਿਤ ਵੇਖਣੋ ਰੁਕ ਜਾਏ? ਕਿਹੜੀ ਬੁੱਧੀ ਹੈ (ਜਿਸ ਨਾਲ) ਗੁਰਮੁਖ ਦੀ ਪ੍ਰਤਿਸ਼ਠਾ ਕਾਇਮ ਰਹਿ ਸਕੇ? ਕਿਹੜਾ ਯੋਧਾ ਹੈ ਜੋ ਕਾਲ ਨੂੰ ਮਾਰ ਲਏ? ਨਾਨਕ (ਉਕਤ ਪ੍ਰਸ਼ਨ ਨੂੰ) ਵਿਚਾਰਦਾ ਹੈ (ਅਤੇ ਇਉਂ) ਬੋਲ ਬੋਲਦਾ ਹੈ।੪੮।

ਸਬਦੁ ਭਾਖਤ ਸਸਿ ਜੋਤਿ ਅਪਾਰਾ ॥ ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ॥
ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ ॥ ਆਪੇ ਪਾਰਿ ਉਤਾਰਣਹਾਰਾ ॥
ਗੁਰ ਪਰਚੈ ਮਨੁ ਸਾਚਿ ਸਮਾਇ ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥੪੯॥
ਨਾਮ ਤਤੁ ਸਭ ਹੀ ਸਿਰਿ ਜਾਪੈ ॥ ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥
ਤਤੋ ਤਤੁ ਮਿਲੈ ਮਨੁ ਮਾਨੈ ॥ ਦੂਜਾ ਜਾਇ ਇਕਤੁ ਘਰਿ ਆਨੈ ॥
ਬੋਲੈ ਪਵਨਾ ਗਗਨੁ ਗਰਜੈ ॥ ਨਾਨਕ ਨਿਹਚਲੁ ਮਿਲਣੁ ਸਹਜੈ ॥੫੦॥

ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥
ਘਟਿ ਘਟਿ ਸੁੰਨ ਕਾ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥
ਜੋ ਜਨੁ ਨਾਮ ਨਿਰੰਜਨ ਰਾਤਾ ॥ ਨਾਨਕ ਸੋਈ ਪੁਰਖੁ ਬਿਧਾਤਾ ॥੫੧॥
ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥
ਅਨਹਤ ਸੁੰਨਿ ਰਤੇ ਸੇ ਕੈਸੇ ॥ ਜਿਸ ਤੇ ਉਪਜੇ ਤਿਸ ਹੀ ਜੈਸੇ ॥
ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥ ਨਾਨਕ ਗੁਰਮੁਖਿ ਮਨੁ ਸਮਝਾਹਿ ॥੫੨॥

ਨਉ ਸਰ ਸੁਭਰ ਦਸਵੈ ਪੂਰੇ ॥ ਤਹ ਅਨਹਤ ਸੁੰਨ ਵਜਾਵਹਿ ਤੂਰੇ ॥
ਸਾਚੈ ਰਾਚੇ ਦੇਖਿ ਹਜੂਰੇ ॥ ਘਟਿ ਘਟਿ ਸਾਚੁ ਰਹਿਆ ਭਰਪੂਰੇ ॥
ਗੁਪਤੀ ਬਾਣੀ ਪਰਗਟੁ ਹੋਇ ॥ ਨਾਨਕ ਪਰਖਿ ਲਏ ਸਚੁ ਸੋਇ ॥੫੩॥
ਸਹਜ ਭਾਇ ਮਿਲੀਐ ਸੁਖੁ ਹੋਵੈ ॥ ਗੁਰਮੁਖਿ ਜਾਗੈ ਨੀਦ ਨ ਸੋਵੈ ॥
ਸੁੰਨ ਸਬਦੁ ਅਪਰੰਪਰਿ ਧਾਰੈ ॥ ਕਹਤੇ ਮੁਕਤੁ ਸਬਦਿ ਨਿਸਤਾਰੈ ॥
ਗੁਰ ਕੀ ਦੀਖਿਆ ਸੇ ਸਚਿ ਰਾਤੇ ॥ ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ ॥੫੪॥

ਕੁਬੁਧਿ ਚਵਾਵੈ ਸੋ ਕਿਤੁ ਠਾਇ ॥ ਕਿਉ ਤਤੁ ਨ ਬੂਝੈ ਚੋਟਾ ਖਾਇ ॥
ਜਮ ਦਰਿ ਬਾਧੇ ਕੋਇ ਨ ਰਾਖੈ ॥ ਬਿਨੁ ਸਬਦੈ ਨਾਹੀ ਪਤਿ ਸਾਖੈ ॥

(ਉਤਰ—) (ਗੁਰੂ ਦਾ) ਸ਼ਬਦ ਉਚਾਰਨ ਨਾਲ ਚੰਦ੍ਰਮਾ (ਰੂਪ ਮਨ ਵਿਚ) ਅਪਾਰ ਪ੍ਰਕਾਸ਼ ਹੋ ਜਾਂਦਾ ਹੈ। (ਚੰਦ੍ਰਮਾ ਰੂਪ) ਮਨ (*ਘਰਿ*) ਵਿਚ (ਗਿਆਨ ਰੂਪ) ਸੂਰਜ ਆ ਵਸਦਾ ਹੈ (ਅਤੇ ਅਗਿਆਨਤਾ ਦਾ) ਹਨੇਰਾ ਮਿਟ ਜਾਂਦਾ ਹੈ। (ਜਦੋਂ ਮਨੁੱਖ) ਦੁਖ ਸੁਖ ਨੂੰ ਇਕ ਸਮਾਨ ਕਰਕੇ ਨਾਮ ਨੂੰ (ਜੀਵਨ ਦਾ) ਆਧਾਰ ਬਣਾ ਲੈਂਦਾ ਹੈ, (ਤਦੋਂ) ਆਪ ਹੀ (ਪ੍ਰਭੂ) ਪਾਰ ਉਤਾਰਨ ਵਾਲਾ ਬਣ ਜਾਂਦਾ ਹੈ। (ਜਦੋਂ) ਗੁਰੂ ਪਤੀਜ ਜਾਂਦਾ ਹੈ, (ਤਾਂ) ਮਨ ਸੱਚੇ (ਪਰਮਾਤਮਾ) ਵਿਚ ਲੀਨ ਹੋ ਜਾਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਅਜਿਹੇ ਮਨੁੱਖ ਨੂੰ) ਕਾਲ ਨਹੀਂ ਖਾਂਦਾ ਹੈ।੪੯। ਨਾਮ ਰੂਪ ਤੱਤੂ ਸਭ ਤੋਂ ਸ੍ਰੇਸ਼ਠ ਹੈ। ਨਾਮ ਤੋਂ ਬਿਨਾ ਮੌਤ ਦਾ ਦੁਖ ਸਤਾਉਂਦਾ ਹੈ। (ਜਦੋਂ) ਤੱਤੂ (ਜੀਵਾਤਮਾ) ਪਰਮ-ਤੱਤੂ (ਪਰਮਾਤਮਾ) ਨਾਲ ਮਿਲਦਾ ਹੈ, (ਤਦੋਂ) ਮਨ ਪਤੀਜ ਜਾਂਦਾ ਹੈ। (ਫਿਰ) ਦ੍ਵੈਤ-ਭਾਵ ਚਲਾ ਜਾਂਦਾ ਹੈ (ਅਤੇ ਮਨੁੱਖ) ਇਕ (ਪ੍ਰਭੂ) ਦੇ ਘਰ ਵਿਚ ਆ ਜਾਂਦਾ ਹੈ। ਪ੍ਰਾਣ ਚਲਣ ਲਗ ਜਾਂਦੇ ਹਨ ਅਤੇ ਦਸਮ ਦੁਆਰ ਗਰਜਨ ਲਗਦਾ ਹੈ। ਨਾਨਕ (ਦਾ ਕਥਨ ਹੈ ਕਿ ਮਨ) ਸਥਿਰ ਹੋ ਜਾਂਦਾ ਹੈ (ਅਤੇ ਪ੍ਰਭੂ ਨਾਲ) ਮੇਲ ਸਹਿਜ ਹੀ ਹੋ ਜਾਂਦਾ ਹੈ।੫੦।

(ਮਨੁੱਖ ਦੇ) ਅੰਦਰ ਸੁੰਨ (ਨਿਰਗੁਣ ਪ੍ਰਭੂ) ਹੈ ਅਤੇ ਬਾਹਰ ਵੀ ਸੁੰਨ ਹੈ, ਤਿੰਨਾਂ ਲੋਕਾਂ ਵਿਚ ਸੁੰਨ ਹੀ ਸੁੰਨ (ਸਮਾਇਆ ਹੋਇਆ ਹੈ)। ਚੌਥੇ (ਪਦ ਵਿਚ ਪਹੁੰਚ ਕੇ) ਜੋ ਮਨੁੱਖ ਸੁੰਨ (ਨਿਰਗੁਣ ਬ੍ਰਹਮ) ਨੂੰ ਜਾਣਦਾ ਹੈ, ਉਸ ਨੂੰ ਪਾਪ ਪੁੰਨ (ਦਾ ਕੋਈ ਅਸਰ ਨਹੀਂ ਹੁੰਦਾ)। (ਜੋ ਸਾਧਕ) ਹਰ ਇਕ ਦੇ ਹਿਰਦੇ ਵਿਚ ਸੁੰਨ ਦੇ ਭੇਦ ਨੂੰ ਜਾਣਦਾ ਹੈ, (ਉਹ) ਆਦਿ ਪੁਰਖ ਅਤੇ ਨਿਰੰਜਨ ਦਾ ਹੀ ਰੂਪ ਹੈ। ਜੋ ਵਿਅਕਤੀ ਨਿਰੰਜਨ ਦੇ ਨਾਮ ਵਿਚ ਰੰਗਿਆ ਜਾਂਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸਿਰਜਨਹਾਰ ਪੁਰਖ ਦਾ ਰੂਪ ਹੀ ਹੋ ਜਾਂਦਾ ਹੈ।੫੧। ਹਰ ਕੋਈ 'ਸੁੰਨ ਸੁੰਨ' ਦੀ ਗੱਲ ਕਰਦਾ ਹੈ। (ਪਰ ਉਸ)
੫੨॥ ਨਾਸ਼-ਰਹਿਤ ਸੁੰਨ ਦੀ (ਪ੍ਰਾਪਤੀ) ਕਿਥੋਂ ਹੁੰਦੀ ਹੈ? ਨਾਸ਼-ਰਹਿਤ ਸੁੰਨ ਵਿਚ ਰਤੇ ਹੋਏ (ਮਨੁੱਖ) ਕਿਹੋ ਜਿਹੇ ਹਨ? (ਉਤਰ—) (ਉਹ) ਜਿਸ (ਪ੍ਰਭੂ) ਤੋਂ ਪੈਦਾ ਹੋਏ ਹਨ, ਉਸ ਵਰਗੇ ਹੀ ਹਨ। ਉਹ ਜੰਮਦੇ ਮਰਦੇ ਨਹੀਂ ਅਤੇ ਨ ਹੀ ਆਉਂਦੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਗੁਰੂ ਦੁਆਰਾ ਮਨ ਨੂੰ ਸਮਝਾਉਂਦੇ ਹਨ।੫੨।

ਨੌਂ ਗੋਲਕਾਂ (ਅਰਥਾਤ ਇੰਦ੍ਰੀਆਂ) ਨੂੰ ਪੂਰੀ ਤਰ੍ਹਾਂ ਭਰ ਲਿਆ ਜਾਏ (ਅਰਥਾਤ ਤ੍ਰਿਪਤ ਕਰ ਲਿਆ ਜਾਏ, ਕਾਬੂ ਕਰ ਲਿਆ ਜਾਏ) ਅਤੇ ਦਸਮ ਦੁਆਰ ਵੀ ਪੂਰ ਲਿਆ ਜਾਏ (ਅਰਥਾਤ ਆਤਮਿਕ ਬਿਰਤੀ ਨੂੰ ਪ੍ਰਭੂ ਵਿਚ ਟਿਕਾਇਆ ਜਾਏ), (ਤਦ) ਉਥੇ (ਗੁਰਮੁਖ ਸਾਧਕ) ਅਫੁਰ ਅਵਸਥਾ (*ਅਨਹਤ ਸੁੰਨ*) ਦੇ ਵਾਜੇ ਵਜਾਉਂਦੇ ਹਨ। (ਪ੍ਰਭੂ ਨੂੰ) ਹਾਜ਼ਰ-ਨਾਜ਼ਰ ਵੇਖ ਕੇ ਸਤਿਸਰੂਪ ਵਿਚ ਟਿਕੇ ਰਹਿੰਦੇ ਹਨ। ਹਰ ਇਕ ਸ਼ਰੀਰ ਵਿਚ (ਉਨ੍ਹਾਂ ਨੂੰ) ਸੱਚਾ (ਪ੍ਰਭੂ) ਵਰਤ ਰਿਹਾ (ਅਨੁਭਵ ਹੁੰਦਾ ਹੈ)।
।੫੪॥ ਨਾਨਕ (ਦਾ ਕਥਨ ਹੈ ਕਿ) ਗੁਪਤ ਬਾਣੀ (ਦੇ ਅਰਥ) ਦੇ ਪ੍ਰਗਟ ਹੋ ਜਾਣ ਨਾਲ (ਮਨੁੱਖ) ਉਸ ਸੱਚ ਨੂੰ ਪਰਖ ਲੈਂਦਾ ਹੈ।੫੩। (ਜੇ) ਸਹਿਜ ਭਾਵ ਨਾਲ (ਪ੍ਰਭੂ ਨੂੰ) ਮਿਲੀਏ, (ਤਾਂ) ਸੁਖ ਪ੍ਰਾਪਤ ਹੁੰਦਾ ਹੈ। ਗੁਰਮੁਖ (ਸਾਧਕ ਵਿਕਾਰਾਂ ਦੇ ਪ੍ਰਭਾਵ ਤੋਂ) ਸਚੇਤ ਰਹਿੰਦਾ ਹੈ (ਅਤੇ ਅਗਿਆਨਤਾ ਦੀ) ਨੀਂਦਰ ਨਹੀਂ ਸੌਂਦਾ। ਸੁੰਨ ਸ਼ਬਦ (ਉਸ ਨੂੰ) ਅਪਰ-ਅਪਾਰ ਪ੍ਰਭੂ ਵਿਚ ਸਥਿਤ ਰਖਦਾ ਹੈ। (ਸੁੰਨ ਸ਼ਬਦ) ਕਹਿਣ ਨਾਲ (ਉਹ) ਮੁਕਤ ਹੋ ਜਾਂਦਾ ਹੈ ਅਤੇ (ਗੁਰੂ ਦੇ) ਸ਼ਬਦ ਦੁਆਰਾ (ਹੋਰਾਂ ਦਾ) ਪਾਰ-ਉਤਾਰਾ ਕਰ ਦਿੰਦਾ ਹੈ। (ਉਹ) ਗੁਰੂ ਦੀ ਸਿਖਿਆ ਨਾਲ ਪ੍ਰਭੂ ਵਿਚ ਰਤੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਆਪਾ-ਭਾਵ ਗਵਾ ਕੇ (ਪ੍ਰਭੂ ਨੂੰ) ਮਿਲ ਪੈਂਦੇ ਹਨ (ਅਤੇ ਉਨ੍ਹਾਂ ਨੂੰ ਕੋਈ) ਭ੍ਰਾਂਤੀ ਨਹੀਂ ਹੁੰਦੀ।੫੪।

(ਪ੍ਰਸ਼ਨ—) ਉਹ ਥਾਂ ਕਿਹੜੀ ਹੈ? (ਜਿਥੇ ਮਨੁੱਖ) ਮਾੜੀ ਬੁੱਧੀ ਨੂੰ ਦੂਰ ਕਰ ਲੈਂਦਾ ਹੈ। (ਮਨੁੱਖ) ਤੱਤੂ ਨੂੰ ਕਿਉਂ ਨਹੀਂ ਸਮਝਦਾ? ਅਤੇ ਚੋਟਾਂ ਖਾਉਂਦਾ ਹੈ। ਜਮ ਦੇ ਦੁਆਰ ਉਪਰ ਬੰਨ੍ਹੇ ਹੋਏ ਨੂੰ ਕੋਈ ਨਹੀਂ ਬਚਾਉਂਦਾ। ਸ਼ਬਦ ਤੋਂ ਬਿਨਾ (ਕਿਸੇ ਮਨੁੱਖ ਦੀ) ਪ੍ਰਤਿਸ਼ਠਾ ਅਤੇ ਸਾਖ (ਬਚਦੀ) ਨਹੀਂ

ਕਿਉ ਕਰਿ ਬੂਝੈ ਪਾਵੈ ਪਾਰੁ ॥ ਨਾਨਕ ਮਨਮੁਖਿ ਨ ਬੂਝੈ ਗਵਾਰੁ ॥੫੫॥
ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥ ਸਤਿਗੁਰੁ ਭੇਟੈ ਮੋਖ ਦੁਆਰ ॥
ਤਤੁ ਨ ਚੀਨੈ ਮਨਮੁਖੁ ਜਲਿ ਜਾਇ ॥ ਦੁਰਮਤਿ ਵਿਛੁੜਿ ਚੋਟਾ ਖਾਇ ॥
ਮਾਨੈ ਹੁਕਮੁ ਸਭੇ ਗੁਣ ਗਿਆਨ ॥ ਨਾਨਕ ਦਰਗਹ ਪਾਵੈ ਮਾਨੁ ॥੫੬॥
ਸਾਚੁ ਵਖਰੁ ਧਨੁ ਪਲੈ ਹੋਇ ॥ ਆਪਿ ਤਰੈ ਤਾਰੇ ਭੀ ਸੋਇ ॥
ਸਹਜਿ ਰਤਾ ਬੂਝੈ ਪਤਿ ਹੋਇ ॥ ਤਾ ਕੀ ਕੀਮਤਿ ਕਰੈ ਨ ਕੋਇ ॥
ਜਹ ਦੇਖਾ ਤਹ ਰਹਿਆ ਸਮਾਇ ॥ ਨਾਨਕ ਪਾਰਿ ਪਰੈ ਸਚ ਭਾਇ ॥੫੭॥

ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥
ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ ॥
ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥
ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ ॥
ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ ॥
ਆਪੇ ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਏ ॥੫੮॥
ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥
ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥
ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ॥
ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥੫੯॥

ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥
ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ॥
ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥
ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥੬੦॥

ਹੈ? (ਮਨੁੱਖ) ਵਾਸਤਵਿਕਤਾ ਨੂੰ ਕਿਸ ਤਰ੍ਹਾਂ ਸਮਝੇ (ਅਤੇ ਭਵ-ਸਾਗਰ ਤੋਂ) ਪਾਰ ਹੋ ਜਾਵੇ? ਨਾਨਕ (ਦਾ ਕਥਨ ਹੈ ਕਿ) ਮਨਮੁਖ ਮੂਰਖ ਸਮਝਦਾ ਨਹੀਂ ਹੈ।੫੫। (ਉਤਰ—)ਗੁਰੂ ਦੇ ਸ਼ਬਦ ਨੂੰ ਵਿਚਾਰਨ ਨਾਲ ਮਾੜੀ ਬੁੱਧੀ ਖ਼ਤਮ ਹੋ ਜਾਂਦੀ ਹੈ। ਸਤਿਗੁਰੂ ਨੂੰ ਮਿਲਣ ਨਾਲ ਮੁਕਤੀ ਦਾ ਦੁਆਰ (ਪ੍ਰਾਪਤ ਹੋ ਜਾਂਦਾ ਹੈ)। ਮਨਮੁਖ ਤੱਤ੍ਵ ਨੂੰ ਨਹੀਂ ਸਮਝਦਾ (ਅਤੇ ਵਿਕਾਰਾਂ ਵਿਚ ਪਿਆ ਹੋਇਆ) ਸੜ ਜਾਂਦਾ ਹੈ। ਮਾੜੀ ਬੁੱਧੀ (ਹੋਣ ਕਾਰਣ ਪ੍ਰਭੂ ਤੋਂ) ਵਿਛੜ ਕੇ ਚੋਟਾਂ ਖਾਂਦਾ ਹੈ। (ਜੋ ਪ੍ਰਭੂ ਦਾ) ਹੁਕਮ ਮੰਨਦਾ ਹੈ, (ਉਸ ਨੂੰ) ਸਾਰੇ ਗੁਣ ਅਤੇ ਗਿਆਨ ਪ੍ਰਾਪਤ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ ਈਸ਼ਵਰੀ) ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ।੫੬। (ਜਿਸ ਮਨੁੱਖ ਦੇ) ਪਲੇ ਸੱਚ ਰੂਪ ਸੌਦਾ ਅਤੇ ਪੂੰਜੀ (*ਧਨੁ*) ਹੋਵੇ, ਉਹ ਆਪ (ਭਵ-ਸਾਗਰ ਤੋਂ) ਤਰ ਜਾਂਦਾ ਹੈ (ਅਤੇ ਹੋਰਨਾਂ ਨੂੰ ਵੀ) ਤਾਰ ਲੈਂਦਾ ਹੈ। (ਉਹ) ਸਹਿਜ ਅਵਸਥਾ ਵਿਚ ਰੰਗਿਆ ਹੋਇਆ (ਵਾਸਤਵਿਕਤਾ ਨੂੰ) ਸਮਝਦਾ ਹੈ (ਅਤੇ ਉਸ ਦੀ) ਪ੍ਰਤਿਸ਼ਠਾ ਹੁੰਦੀ ਹੈ। ਉਸ (ਸਾਧਕ) ਦੀ ਕੋਈ ਕੀਮਤ ਨਹੀਂ ਪਾ ਸਕਦਾ। (ਉਹ) ਜਿਥੇ ਵੇਖਦਾ ਹੈ, ਉਥੇ ਹੀ (ਪ੍ਰਭੂ) ਸਮਾਇਆ ਹੋਇਆ (ਪ੍ਰਤੀਤ ਹੁੰਦਾ ਹੈ)। ਨਾਨਕ (ਦਾ ਕਥਨ ਹੈ ਕਿ ਉਹ) ਸੱਚੇ ਭਾਵ/ਪ੍ਰੇਮ ਕਾਰਣ (ਭਵ-ਸਾਗਰ ਤੋਂ) ਪਾਰ ਹੋ ਜਾਂਦਾ ਹੈ।੫੭।

(ਪ੍ਰਸ਼ਨ—) ਜਿਸ ਸ਼ਬਦ ਦੁਆਰਾ ਭਵ-ਸਾਗਰ ਤੋਂ ਤਰਿਆ ਜਾ ਸਕੀਦਾ ਹੈ, ਉਸ ਦਾ ਵਾਸ ਕਿਥੇ ਕਿਹਾ ਜਾਂਦਾ ਹੈ? ਦਸ ਉਂਗਲ ਪ੍ਰਮਾਣ ਵਾਲਾ (ਜੋ) ਪ੍ਰਾਣ/ਸੁਆਸ ਕਿਹਾ ਜਾਂਦਾ ਹੈ, ਉਸ ਦਾ ਕੀ ਆਧਾਰ ਹੈ? (ਸ਼ਰੀਰ ਵਿਚ ਜੋ ਜੀਵਾਤਮਾ) ਬੋਲਦਾ ਹੈ, ਖੇਡਦਾ ਹੈ, (ਉਹ ਕਿਵੇਂ) ਸਥਿਰ ਹੁੰਦਾ ਹੈ? ਅਤੇ ਕਿਵੇਂ ਅਲੱਖ (ਪ੍ਰਭੂ) ਨੂੰ ਸਮਝ ਸਕੀਦਾ ਹੈ? ਨਾਨਕ ਬੇਨਤੀ ਕਰਦਾ ਹੈ ਹੇ ਸੁਆਮੀ! ਸੁਣ (ਜਿਸ ਤਰ੍ਹਾਂ ਮੈਂ) ਆਪਣੇ ਮਨ ਨੂੰ ਸਮਝਾਇਆ ਹੈ। (ਉਤਰ—)ਗੁਰਮੁਖ ਦੀ ਸ਼ਬਦ ਦੁਆਰਾ ਸੱਚੇ (ਪ੍ਰਭੂ) ਵਿਚ ਲਿਵ ਲਗ ਜਾਂਦੀ ਹੈ (ਅਤੇ ਪ੍ਰਭੂ) ਮਿਹਰ ਕਰਕੇ (ਆਪਣੇ ਨਾਲ) ਜੋੜ ਲੈਂਦਾ ਹੈ। (ਪ੍ਰਭੂ) ਆਪ ਹੀ (ਦਿਲ ਦੀਆਂ) ਜਾਣਨ ਵਾਲਾ ਹੈ, ਆਪ ਹੀ ਵੇਖਣ ਵਾਲਾ ਹੈ ਅਤੇ ਪੂਰੇ ਭਾਗਾਂ ਕਰਕੇ (ਗੁਰਮੁਖ ਪ੍ਰਭੂ ਵਿਚ) ਲੀਨ ਹੋ ਜਾਂਦਾ ਹੈ।੫੮। ਉਸ ਸ਼ਬਦ ਦਾ ਵਾਸਾ (ਹਰ ਇਕ ਦੇ ਅੰਦਰ) ਨਿਰੰਤਰ ਹੋ ਰਿਹਾ ਹੈ। (ਉਸ) ਅਲੱਖ ਨੂੰ ਜਿਥੇ ਵੇਖਦਾ ਹਾਂ, ਉਥੇ ਹੀ ਉਹ (ਮੌਜੂਦ) ਹੈ। (ਜਿਵੇਂ) ਪੌਣ ਦਾ (ਸਰਬਤ੍ਰ) ਵਾਸਾ ਹੈ, (ਤਿਵੇਂ ਹਰ ਥਾਂ) ਸੁੰਨ ਦਾ ਵੀ ਨਿਵਾਸ ਹੈ। (ਉਸ) ਕਲਾ-ਰਹਿਤ (ਪ੍ਰਭੂ ਨੇ ਸਭ ਪਾਸੇ ਆਪਣੀ) ਕਲਾ ਧਾਰ ਰਖੀ ਹੈ। (ਜਿਸ ਉਪਰ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, (ਉਸ ਦੇ) ਹਿਰਦੇ ਵਿਚ ਸ਼ਬਦ ਵਸ ਜਾਂਦਾ ਹੈ (ਅਤੇ ਉਸ ਦੇ) ਅੰਦਰੋਂ ਭਰਮ ਖ਼ਤਮ ਕਰ ਦਿੰਦਾ ਹੈ। (ਉਸ ਦੇ) ਤਨ, ਮਨ ਅਤੇ ਬੋਲ ਨਿਰਮਲ ਹੋ ਜਾਂਦੇ ਹਨ (ਅਤੇ ਉਹ) ਨਾਮ ਨੂੰ ਮਨ ਵਿਚ ਵਸਾਈ ਰਖਦਾ ਹੈ। ਗੁਰੂ ਦੇ ਸ਼ਬਦ ਦੁਆਰਾ ਭਵ-ਸਾਗਰ ਤਰਿਆ ਜਾਂਦਾ ਹੈ। (ਉਹ ਸਾਧਕ) ਇਥੇ ਉਥੇ (ਅਰਥਾਤ ਸਰਬਤ੍ਰ) ਇਕੋ (ਪ੍ਰਭੂ ਨੂੰ ਵਿਆਪਕ) ਸਮਝਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਸ਼ਬਦ ਨੂੰ ਪਛਾਣਦਾ ਹੈ ਜਿਸ ਦਾ ਨ ਕੋਈ ਚਿੰਨ੍ਹ ਹੈ, ਨ ਵਰਨ ਹੈ ਅਤੇ ਨ ਹੀ (ਉਸ ਉਪਰ) ਮਾਇਆ ਦਾ ਪਰਛਾਵਾਂ ਹੈ।੫੯।

ਹੇ ਅਵਧੂ! ਦਸ ਉਂਗਲ ਪ੍ਰਮਾਣ ਵਾਲੇ ਸੁਆਸ ਦਾ ਆਸਰਾ (*ਆਹਾਰੋ*) ਅਫੁਰ ਸਤਿ ਸਰੂਪ ਹੈ। ਗੁਰਮੁਖ (ਸਾਧਕ) ਤੱਤ੍ਵ ਨੂੰ ਵਿਰੋਲ ਕੇ ਬੋਲਦਾ ਹੈ ਅਤੇ ਅਲੱਖ ਅਪਾਰ (ਪ੍ਰਭੂ) ਨੂੰ ਪਛਾਣਦਾ ਹੈ। (ਜੋ ਸਾਧਕ) ਤਿੰਨ ਗੁਣਾਂ (ਦੀ ਹੋਂਦ) ਨੂੰ ਖ਼ਤਮ ਕਰ ਦਿੰਦਾ ਹੈ ਅਤੇ ਸ਼ਬਦ (ਨੂੰ ਮਨ ਵਿਚ) ਵਸਾ ਲੈਂਦਾ ਹੈ, ਤਾਂ (ਉਸ ਦੇ) ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ। (ਜੋ ਮਨੁੱਖ) ਅੰਦਰ ਬਾਹਰ ਇਕ (ਪਰਮਾਤਮਾ) ਨੂੰ ਪਛਾਣਦਾ ਹੈ, ਤਾਂ (ਉਸ ਦਾ) ਹਰਿ-ਨਾਮ ਵਿਚ ਪਿਆਰ ਲਗਦਾ ਹੈ। (ਜਦੋਂ) ਆਪ ਹੀ ਪ੍ਰਭੂ (*ਅਲਖੁ*) ਬੋਧ ਕਰਾ ਦਿੰਦਾ ਹੈ, (ਤਾਂ) ਸੁਖਮਨਾ, ਇੜਾ ਅਤੇ ਪਿੰਗਲਾ (ਨਾੜੀਆਂ) ਦੀ ਸਮਝ ਆ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਸਤਿਸਰੂਪ (ਪ੍ਰਭੂ) ਤਿੰਨਾਂ (ਨਾੜੀਆਂ) ਤੋਂ ਉਪਰ ਹੈ, (ਉਸ ਵਿਚ) ਸਤਿਗੁਰੂ ਦੇ ਸ਼ਬਦ ਦੁਆਰਾ ਸਮਾਈਦਾ ਹੈ।੬੦।

ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥
ਗਿਆਨ ਕੀ ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ ਕਮਾਈ ॥
ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ॥
ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ ॥
ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ ॥
ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ ॥੬੧॥

ਰੰਗਿ ਨ ਰਾਤਾ ਰਸਿ ਨਹੀ ਮਾਤਾ ॥ ਬਿਨੁ ਗੁਰ ਸਬਦੈ ਜਲਿ ਬਲਿ ਤਾਤਾ ॥
ਬਿੰਦੁ ਨ ਰਾਖਿਆ ਸਬਦੁ ਨ ਭਾਖਿਆ ॥ ਪਵਨੁ ਨ ਸਾਧਿਆ ਸਚੁ ਨ ਅਰਾਧਿਆ ॥
ਅਕਥ ਕਥਾ ਲੇ ਸਮ ਕਰਿ ਰਹੈ ॥ ਤਉ ਨਾਨਕ ਆਤਮ ਰਾਮ ਕਉ ਲਹੈ ॥੬੨॥

ਗੁਰ ਪਰਸਾਦੀ ਰੰਗੇ ਰਾਤਾ ॥ ਅੰਮ੍ਰਿਤੁ ਪੀਆ ਸਾਚੇ ਮਾਤਾ ॥
ਗੁਰ ਵੀਚਾਰੀ ਅਗਨਿ ਨਿਵਾਰੀ ॥ ਅਪਿਉ ਪੀਓ ਆਤਮ ਸੁਖੁ ਧਾਰੀ ॥
ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ ॥ ਨਾਨਕ ਬੂਝੈ ਕੋ ਵੀਚਾਰੀ ॥੬੩॥

ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ ॥
ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ ॥
ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥
ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ॥
ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ ॥
ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ ॥੬੪॥

ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥
ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥
ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥
ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥
ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥
ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥੬੫॥

(ਪ੍ਰਸ਼ਨ—) ਮਨ ਦਾ ਆਸਰਾ ਪ੍ਰਾਣ (*ਪਵਨ*) ਕਿਹਾ ਜਾਂਦਾ ਹੈ, (ਦਸੋ), ਪ੍ਰਾਣ ਕਿਥੋਂ ਰਸ ਖਾਂਦਾ ਹੈ? ਹੇ ਅਵਧੂ (ਨਾਨਕ) ਗਿਆਨ ਦੀ ਪ੍ਰਾਪਤੀ ਦੀ ਕੀ ਨਿਸ਼ਾਣੀ (*ਮਦ੍ਰਾ*) ਹੈ ਅਤੇ ਸਿਧ ਦੀ ਕਿਹੜੀ ਕਮਾਈ ਹੈ? (ਉਤਰ—)ਹੇ ਅਵਧੂ! ਸ਼ਬਦ ਤੋਂ ਬਿਨਾ (ਪ੍ਰਾਣਾਂ ਨੂੰ) ਰਸ ਨਹੀਂ ਮਿਲਦਾ ਅਤੇ ਨ ਹੀ ਹਉਮੈ ਦੀ ਪਿਆਸ ਜਾਂਦੀ ਹੈ। ਸ਼ਬਦ ਵਿਚ ਰੰਗੇ ਹੋਏ (ਮਨੁੱਖ) ਹੀ ਅੰਮ੍ਰਿਤ ਰੂਪ ਰਸ ਪ੍ਰਾਪਤ ਕਰਦੇ ਹਨ ਅਤੇ ਸੱਚੇ (ਨਾਮ) ਨਾਲ ਰਜੇ ਰਹਿੰਦੇ ਹਨ। (ਪ੍ਰਸ਼ਨ—)ਕਿਹੜੀ ਬੁੱਧੀ ਹੈ ਜਿਸ ਨਾਲ ਸਥਿਰ ਰਹੀਦਾ ਹੈ ਅਤੇ ਕਿਹੜੇ ਭੋਜਨ ਨਾਲ ਤ੍ਰਿਪਤ ਹੋਈਦਾ ਹੈ? ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਤੋਂ (ਜੋ ਉਪਦੇਸ਼ ਮਿਲਦਾ ਹੈ, ਉਸ ਨਾਲ) ਦੁਖ-ਸੁਖ ਇਕ-ਸਮਾਨ ਪ੍ਰਤੀਤ ਹੁੰਦੇ ਹਨ ਅਤੇ ਕਾਲ ਵੀ ਗ੍ਰਸ ਨਹੀਂ ਸਕਦਾ।੬੧।

(ਜੋ ਮਨੁੱਖ ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰਤਾ ਨਹੀਂ ਅਤੇ ਨ ਹੀ (ਪ੍ਰੇਮ-)ਰਸ ਵਿਚ ਮਸਤਿਆ ਹੈ, (ਉਹ) ਬਿਨਾ ਗੁਰੂ ਦੇ ਸ਼ਬਦ ਦੇ ਸੜ ਬਲ ਕੇ ਦੁਖੀ (ਹੁੰਦਾ ਹੈ)। (ਜਿਸ ਮਨੁੱਖ ਨੇ ਗੁਰੂ ਦਾ) ਸ਼ਬਦ ਨਹੀਂ ਉਚਾਰਿਆ, (ਉਸ ਨੇ) ਬਿੰਦ (ਅਰਥਾਤ ਵੀਰਜ) ਦੀ ਰਖਿਆ ਵੀ ਨਹੀਂ ਕੀਤੀ। (ਜਿਸ ਨੇ) ਸਤਿਸਰੂਪ (ਪ੍ਰਭੂ) ਦੀ ਆਰਾਧਨਾ ਨਹੀਂ ਕੀਤੀ, (ਸਮਝੋ ਉਸ ਨੇ) ਪ੍ਰਾਣਾਯਾਮ ਨੂੰ ਨਹੀਂ ਸਾਧਿਆ। (ਜੋ) ਨ ਕਥਨ ਕੀਤੇ ਜਾ ਸਕਣ ਵਾਲੇ (ਪ੍ਰਭੂ) ਦੀ ਕਥਾ (ਅਰਥਾਤ ਗੁਣਗਾਨ) ਨੂੰ ਗ੍ਰਹਿਣ ਕਰ ਲੈਂਦਾ ਹੈ (ਅਤੇ ਦੁਖ ਸੁਖ ਨੂੰ) ਬਰਾਬਰ ਸਮਝਦਾ ਹੋਇਆ (ਸੰਸਾਰ ਵਿਚ) ਰਹਿੰਦਾ ਹੈ, ਨਾਨਕ (ਦਾ ਕਥਨ ਹੈ ਕਿ) ਤਦ (ਉਹ) ਪ੍ਰਭੂ ਨੂੰ ਹਾਸਲ ਕਰ ਲੈਂਦਾ ਹੈ।੬੨।

ਗੁਰੂ ਦੀ ਕ੍ਰਿਪਾ ਨਾਲ (ਜੋ ਵਿਅਕਤੀ ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗਿਆ ਰਹਿੰਦਾ ਹੈ। (ਉਸ ਨੇ ਹੀ ਨਾਮ ਰੂਪ) ਅੰਮ੍ਰਿਤ ਪੀਤਾ ਹੈ ਅਤੇ ਸੱਚੇ (ਪ੍ਰਭੂ) ਵਿਚ ਮਸਤ ਹੋ ਗਿਆ ਹੈ। (ਉਸ ਨੇ) ਗੁਰੂ (ਦੇ ਸ਼ਬਦ ਨੂੰ) ਵਿਚਾਰ ਕੇ (ਵਿਸ਼ਿਆਂ ਦੀ ਤ੍ਰਿਸ਼ਨਾ ਦੀ) ਅੱਗ ਬੁਝਾ ਲਈ ਹੈ। (ਉਸ ਨੇ ਨਾਮ ਰੂਪ) ਅੰਮ੍ਰਿਤ ਪੀਤਾ ਹੈ ਅਤੇ ਆਤਮਿਕ ਸੁਖ ਨੂੰ ਧਾਰਣ ਵਾਲਾ ਹੋ ਗਿਆ ਹੈ। (ਉਸ ਨੇ) ਸੱਚੇ (ਪਰਮਾਤਮਾ ਨੂੰ) ਆਰਾਧਿਆ ਹੈ ਅਤੇ ਗੁਰੂ ਤੋਂ ਤਰਨ ਲਈ ਬੇੜੀ (*ਤਰੁ*) ਪ੍ਰਾਪਤ ਕਰ ਲਈ ਹੈ। ਨਾਨਕ (ਦਾ ਕਥਨ ਹੈ ਕਿ ਇਸ ਭੇਦ ਨੂੰ) ਕੋਈ ਵਿਚਾਰਵਾਨ ਹੀ ਸਮਝਦਾ ਹੈ।੬੩।

(ਪ੍ਰਸ਼ਨ—)ਮਸਤ ਹਾਥੀ (*ਮੈਗਲੁ*) ਵਰਗਾ ਇਹ ਮਨ ਕਿਥੇ ਨਿਵਾਸ ਕਰਦਾ ਹੈ? ਇਹ ਪ੍ਰਾਣ (*ਪਵਨਾ*) ਕਿਥੇ ਰਹਿੰਦੇ ਹਨ? ਹੇ ਅਵਧੂ! ਉਹ ਸ਼ਬਦ ਕਿਥੇ ਵਸਦਾ ਹੈ, ਜਿਸ ਦੁਆਰਾ ਮਨ ਦੀ ਭਟਕਣਾ ਖ਼ਤਮ ਹੁੰਦੀ ਹੈ? (ਉਤਰ—) (ਜੇ ਪ੍ਰਭੂ) ਮਿਹਰ ਕਰੇ ਤਾਂ ਸਤਿਗੁਰੂ ਨਾਲ ਮੇਲ ਕਰਾਉਂਦਾ ਹੈ, ਤਾਂ ਇਹ ਮਨ ਆਪਣੇ (ਵਾਸਤਵਿਕ) ਠਿਕਾਣੇ ਵਿਚ ਵਾਸਾ ਪ੍ਰਾਪਤ ਕਰਦਾ ਹੈ। (ਜਦੋਂ ਇਹ) ਆਪਾ-ਭਾਵ ਨੂੰ ਦੂਰ ਕਰਦਾ ਹੈ ਤਾਂ ਨਿਰਮਲ ਹੁੰਦਾ ਹੈ ਅਤੇ (ਇਧਰ ਉਧਰ) ਦੌੜਨ (ਵਾਲੇ ਮਨ ਨੂੰ) ਰੋਕ ਕੇ ਰਖਦਾ ਹੈ। (ਪ੍ਰਸ਼ਨ—) (ਮਨੁੱਖ) ਆਪਣੇ ਮੂਲ ਨੂੰ ਕਿਵੇਂ ਪਛਾਣਦਾ ਹੈ? ਆਤਮ-ਸਰੂਪ ਨੂੰ ਕਿਵੇਂ ਜਾਣਦਾ ਹੈ? ਕਿਵੇਂ ਚੰਦ੍ਰਮਾ ਵਿਚ ਸੂਰਜ ਦਾ ਪ੍ਰਕਾਸ਼ ਸਮਾਉਂਦਾ ਹੈ? (ਉਤਰ—)ਨਾਨਕ (ਦਾ ਕਥਨ ਹੈ ਕਿ ਜਦੋਂ ਮਨੁੱਖ) ਆਪਣੇ ਅੰਦਰੋਂ ਗੁਰੂ ਦੁਆਰਾ ਹਉਮੈ ਨਸ਼ਟ ਕਰ ਦਿੰਦਾ ਹੈ, ਤਦ (ਉਹ) ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੬੪।

(ਜਦੋਂ ਮਨੁੱਖ) ਗੁਰੂ ਦੁਆਰਾ (ਸੰਸਾਰ ਦੇ) ਮੂਲ (ਪ੍ਰਭੂ) ਨੂੰ ਪਛਾਣ ਲੈਂਦਾ ਹੈ, (ਤਾਂ) ਇਹ ਮਨ ਹਿਰਦੇ ਵਿਚ ਅਡੋਲ ਹੋ ਕੇ ਵਸਦਾ ਹੈ। (ਜਦੋਂ) ਪ੍ਰਾਣ ਨਾਭੀ ਵਿਚ ਆਸਣ ਲਗਾਉਂਦਾ ਹੈ, ਤਾਂ ਗੁਰੂ ਦੁਆਰਾ ਖੋਜ ਕੇ (ਮੂਲ) ਤੱਤ੍ਵ ਲਭ ਲੈਂਦਾ ਹੈ। ਉਹ ਸ਼ਬਦ (ਜੋ) ਨਿਰੰਤਰ ਆਪਣੇ ਘਰ ਵਿਚ ਰਹਿੰਦਾ ਹੈ, ਤਿੰਨਾਂ ਲੋਕਾਂ ਵਿਚ ਵਿਆਪਕ ਜੋਤਿ ਨੂੰ ਸ਼ਬਦ ਰਾਹੀਂ ਲਭ ਲੈਂਦਾ ਹੈ। ਸੱਚੇ (ਨਾਮ) ਦੀ ਭੁਖ ਦੁਖਾਂ ਨੂੰ ਖ਼ਤਮ ਕਰ ਦਿੰਦੀ ਹੈ, (ਫਿਰ ਮਨੁੱਖ) ਸੱਚੇ (ਨਾਮ)ਨਾਲ ਤ੍ਰਿਪਤ ਰਹਿੰਦਾ ਹੈ। ਅਨਹਦ ਬਾਣੀ ਗੁਰੂ ਦੁਆਰਾ ਜਾਣੀ ਜਾਂਦੀ ਹੈ, ਇਸ ਦਾ ਅਰਥ ਕੋਈ ਵਿਰਲਾ ਹੀ ਜਾਣਦਾ ਹੈ। ਨਾਨਕ ਦਾ ਕਥਨ ਹੈ ਕਿ (ਉਹ ਮਨੁੱਖ) ਸੱਚੇ (ਨਾਮ ਨੂੰ) ਜਪਦਾ ਹੈ, ਸੱਚੇ (ਨਾਮ ਦੇ ਰੰਗ ਵਿਚ) ਰੰਗੇ ਜਾਣ ਨਾਲ (ਫਿਰ ਉਹ) ਰੰਗ ਕਦੇ ਵੀ ਉਤਰਦਾ ਨਹੀਂ ਹੈ।੬੫।

ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ ॥
ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ ॥
ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ ॥
ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ ॥
ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ ॥
ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥੬੬॥

ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ ॥
ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥
ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥
ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ ॥
ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥੬੭॥

ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ॥
ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ॥
ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ॥
ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿ ਧਾਰੇ ॥
ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ ॥੬੮॥

ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ ॥ ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ॥
ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ ॥ ਗੁਰਮੁਖਿ ਨਿਜ ਘਰਿ ਵਾਸਾ ਹੋਇ ॥
ਗੁਰਮੁਖਿ ਜੋਗੀ ਜੁਗਤਿ ਪਛਾਣੈ ॥ ਗੁਰਮੁਖਿ ਨਾਨਕ ਏਕੋ ਜਾਣੈ ॥੬੯॥

ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥
ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥
ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥੭੦॥

ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ॥ ਗੁਰਮੁਖਿ ਸਾਚੁ ਰਖਿਆ ਉਰ ਧਾਰਿ ॥
ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ ॥ ਗੁਰਮੁਖਿ ਦਰਗਹ ਨ ਆਵੈ ਹਾਰਿ॥
ਗੁਰਮੁਖਿ ਮੇਲਿ ਮਿਲਾਏ ਸੋੁ ਜਾਣੈ ॥ ਨਾਨਕ ਗੁਰਮੁਖਿ ਸਬਦਿ ਪਛਾਣੈ ॥੭੧॥

(ਪ੍ਰਸ਼ਨ—) ਜਦੋਂ ਇਹ ਹਿਰਦਾ ਅਤੇ ਸ਼ਰੀਰ ਨਹੀਂ ਸੀ, ਤਾਂ ਮਨ ਕਿਥੇ ਰਹਿੰਦਾ ਸੀ? (ਜਦੋਂ) ਨਾਭੀ-ਕਮਲ ਥੰਮ ਨਹੀਂ ਹੁੰਦਾ ਸੀ, ਤਾਂ ਪ੍ਰਾਣ (*ਪਵਨ*) ਕਿਹੜੇ ਘਰ ਵਿਚ ਰਹਿੰਦਾ ਸੀ? (ਜਦੋਂ ਕੋਈ) ਰੂਪ ਨਹੀਂ ਸੀ, ਕੋਈ ਰੇਖਾ ਨਹੀਂ ਸੀ, ਤਾਂ ਸ਼ਬਦ ਨੇ ਕਿਥੇ ਲਿਵ ਲਗਾਈ ਹੋਈ ਸੀ ? (ਜਦੋਂ) ਲਹੂ ਅਤੇ ਵੀਰਜ (ਤੋਂ ਬਣਿਆ) ਸ਼ਰੀਰ (*ਮੜੀ*) ਨਹੀਂ ਸੀ? (ਤਦੋਂ ਪ੍ਰਭੂ ਦੀ) ਸਥਿਤੀ ਅਤੇ ਸੀਮਾ (ਦਾ ਅੰਦਾਜ਼ਾ) ਨਹੀਂ ਲਗਾਇਆ ਜਾ ਸਕਦਾ ਸੀ। (ਜਦੋਂ ਪ੍ਰਭੂ ਦਾ) ਰੰਗ, ਭੇਖ ਅਤੇ ਸਰੂਪ ਦਾ ਅਨੁਮਾਨ ਨਹੀਂ ਲਗਦਾ ਸੀ, (ਤਾਂ)ਸੱਚਾ ਪ੍ਰਭੂ ਕਿਸ ਤਰ੍ਹਾਂ ਜਾਣਿਆ ਜਾਂਦਾ ਸੀ ? ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਹੋਏ ਹਨ, (ਉਹ ਸੱਚੇ) ਬੈਰਾਗੀ ਹਨ, (ਉਨ੍ਹਾਂ ਨੂੰ) ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਸੱਚਾ ਹੀ ਸੱਚਾ (ਪ੍ਰਭੂ ਵਸਦਾ ਅਨੁਭਵ ਹੁੰਦਾ ਹੈ)।੬੬।

(ਉਤਰ—) ਹੇ ਅਵਧੂ ! (ਜਦੋਂ) ਹਿਰਦਾ ਅਤੇ ਦੇਹ ਨਹੀਂ ਸੀ, ਤਦੋਂ ਮਨ ਅਫੁਰ ਪ੍ਰਭੂ (*ਸੁੰਨਿ*) ਵਿਚ ਬੈਰਾਗੀ ਵਜੋਂ ਰਹਿੰਦਾ ਸੀ। (ਜਦੋਂ) ਨਾਭੀ-ਕਮਲ ਰੂਪ ਥੰਮ ਨਹੀਂ ਸੀ, ਤਾਂ ਪ੍ਰਾਣ ਪ੍ਰੇਮੀ ਹੋ ਕੇ ਆਪਣੇ ਵਾਸਤਵਿਕ ਸਰੂਪ ਵਿਚ ਵਸਦਾ ਸੀ। (ਜਦੋਂ) ਰੂਪ, ਰੇਖਾ ਜਾਂ ਜਾਤਿ ਨਹੀਂ ਸੀ, ਤਾਂ ਸ੍ਰੇਸ਼ਠ ਸ਼ਬਦ ਕੁਲ-ਰਹਿਤ (ਪ੍ਰਭੂ) ਵਿਚ ਰਹਿੰਦਾ ਸੀ। ਜਦੋਂ ਧਰਤੀ (*ਗਉਨ*) ਅਤੇ ਆਕਾਸ਼ ਨਹੀਂ ਸੀ, ਤਦੋਂ ਤਿੰਨਾਂ ਲੋਕਾਂ ਦੀ ਜੋਤਿ ਪ੍ਰਭੂ ਆਪ ਹੀ ਸੀ। (ਉਦੋਂ) ਵਰਨ, ਭੇਖ ਅਤੇ ਸਰੂਪ (ਸਭ) ਇਕੋ ਇਕ ਅਸਚਰਜ ਰੂਪ ਪ੍ਰਭੂ ਹੀ ਸੀ। ਨਾਨਕ (ਦਾ ਕਥਨ ਹੈ ਕਿ) ਸੱਚ ਤੋਂ ਬਿਨਾ ਕੋਈ ਸੁੱਚਾ ਨਹੀਂ ਹੈ, (ਇਹ) ਨ ਕਹੀ ਜਾਣ ਵਾਲੀ ਕਹਾਣੀ ਹੈ।੬੭।

(ਪ੍ਰਸ਼ਨ—) ਹੇ ਪੁਰਖਾ! ਇਹ ਜਗਤ ਕਿਸ ਕਿਸ ਢੰਗ ਨਾਲ ਉਪਜਦਾ ਹੈ ਅਤੇ ਕਿਹੜੇ ਕਿਹੜੇ ਦੁਖ ਕਰਕੇ ਨਸ਼ਟ ਹੋ ਜਾਂਦਾ ਹੈ? (ਉਤਰ—) ਹੇ ਪੁਰਖਾ! ਜਗਤ ਦੀ ਉਤਪਤੀ ਹਉਮੈ ਵਿਚ ਹੁੰਦੀ ਹੈ, ਨਾਮ ਦੇ ਵਿਸਰਨ ਨਾਲ ਦੁਖ ਪਾਈਦਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ ਤੱਤ੍ਵ-ਗਿਆਨ ਨੂੰ ਵਿਚਾਰਦਾ ਹੈ ਅਤੇ ਸ਼ਬਦ ਨਾਲ ਹਉਮੈ ਨੂੰ ਸਾੜ ਦਿੰਦਾ ਹੈ। (ਫਿਰ ਉਸ ਦਾ) ਤਨ ਮਨ ਨਿਰਮਲ ਹੋ ਜਾਂਦਾ ਹੈ, ਬਾਣੀ ਪਵਿਤਰ ਹੋ ਜਾਂਦੀ ਹੈ (ਅਤੇ ਉਹ) ਸਤਿਸਰੂਪ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ। (ਉਹ) ਨਾਮ ਵਿਚ ਲੀਨ ਹੋਇਆ ਬੈਰਾਗੀ ਹੈ ਅਤੇ ਸੱਚੇ (ਨਾਮ) ਨੂੰ ਹਿਰਦੇ ਵਿਚ ਧਾਰੀ ਰਖਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਕਦੇ ਵੀ (ਸੱਚਾ) ਜੋਗ ਨਹੀਂ ਹੋ ਸਕਦਾ, ਹਿਰਦੇ ਵਿਚ (ਇਹ ਤੱਥ) ਵਿਚਾਰ ਕੇ ਵੇਖ ਲਵੋ।੬੮।

ਕੋਈ (ਵਿਰਲਾ) ਗੁਰਮੁਖ ਹੀ ਸੱਚੇ ਸ਼ਬਦ ਨੂੰ ਵਿਚਾਰਦਾ ਹੈ। ਗੁਰਮੁਖ (ਦੇ ਹਿਰਦੇ ਵਿਚ) ਬਾਣੀ ਦੁਆਰਾ ਸੱਚਾ (ਪ੍ਰਭੂ) ਪ੍ਰਗਟ ਹੁੰਦਾ ਹੈ। ਗੁਰਮੁਖ ਦਾ ਮਨ (ਨਾਮ ਨਾਲ) ਭਿਜਦਾ ਹੈ, (ਪਰ ਇਸ ਭੇਦ ਨੂੰ) ਕੋਈ ਵਿਰਲਾ ਹੀ ਸਮਝਦਾ ਹੈ। ਗੁਰਮੁਖ ਦਾ ਆਪਣੇ (ਵਾਸਤਵਿਕ) ਘਰ ਵਿਚ ਨਿਵਾਸ ਹੁੰਦਾ ਹੈ। ਗੁਰਮੁਖ ਜੋਗ ਦੀ (ਸਹੀ) ਜੁਗਤ ਪਛਾਣ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਕੇਵਲ) ਇਕ ਪ੍ਰਭੂ ਨੂੰ ਪਛਾਣਦਾ ਹੈ।੬੯।

ਸਤਿਗੁਰੂ ਦੀ ਸੇਵਾ ਤੋਂ ਬਿਨਾ (ਸੱਚਾ) ਜੋਗ ਨਹੀਂ ਹੋ ਸਕਦਾ। ਸਤਿਗੁਰੂ ਨੂੰ ਮਿਲੇ ਬਿਨਾ ਮੁਕਤੀ ਪ੍ਰਾਪਤ ਨਹੀਂ ਹੁੰਦੀ। ਸਤਿਗੁਰੂ ਨੂੰ ਮਿਲੇ ਬਿਨਾ ਨਾਮ ਪਾਇਆ ਨਹੀਂ ਜਾ ਸਕਦਾ। ਸਤਿਗੁਰੂ ਨੂੰ ਮਿਲੇ ਬਿਨਾ (ਮਨੁੱਖ) ਬਹੁਤ ਦੁਖ ਪਾਉਂਦਾ ਹੈ। ਸਤਿਗੁਰੂ ਨੂੰ ਮਿਲੇ ਬਿਨਾ ਹੰਕਾਰ ਦਾ ਗ਼ੁਬਾਰ (ਪਸਰਿਆ ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ ਮਨੁੱਖ) ਗੁਰੂ ਤੋਂ ਬਿਨਾ (ਆਪਣੀ) ਜੀਵਨ-ਬਾਜ਼ੀ ਹਾਰ ਕੇ ਮਰਦਾ ਹੈ।੭੦।

ਗੁਰਮੁਖ ਨੇ ਹਉਮੈ ਨੂੰ ਮਾਰ ਕੇ (ਆਪਣਾ) ਮਨ ਜਿਤ ਲਿਆ ਹੈ। ਗੁਰਮੁਖ ਨੇ ਸੱਚ ਨੂੰ ਹਿਰਦੇ ਵਿਚ ਧਾਰ ਕੇ ਰਖਿਆ ਹੋਇਆ ਹੈ। ਗੁਰਮੁਖ ਨੇ ਜਮ-ਕਾਲ ਨੂੰ ਮਾਰ ਮੁਕਾ ਕੇ ਜਗਤ ਨੂੰ ਜਿਤ ਲਿਆ ਹੈ। ਗੁਰਮੁਖ ਨੂੰ (ਈਸ਼ਵਰੀ) ਦਰਗਾਹ ਵਿਚ ਹੀ ਹਾਰ ਦਾ ਮੂੰਹ ਨਹੀਂ ਵੇਖਣਾ ਪੈਂਦਾ। ਗੁਰਮੁਖ ਨੂੰ (ਪ੍ਰਭੂ ਆਪਣੇ ਨਾਲ) ਮੇਲ ਲੈਂਦਾ ਹੈ ਅਤੇ ਇਸ ਮੇਲ (ਦਾ ਭੇਦ) ਉਹ ਆਪ ਹੀ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਸ਼ਬਦ ਨੂੰ ਪਛਾਣਦਾ ਹੈ।੭੧।

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥
ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥
ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ॥
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ ॥
ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥੭੨॥

ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ ॥
ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ ॥
ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ ॥
ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ ॥
ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ ॥
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥੭੩॥੧॥

ੴ ਸਤਿਗੁਰ ਪ੍ਰਸਾਦਿ ॥ ਰਾਮਕਲੀ ਕੀ ਵਾਰ ਮਹਲਾ ੩ ॥
ਜੋਧੈ ਵੀਰੈ ਪੂਰਬਾਣੀ ਕੀ ਧੁਨੀ ॥

ਸਲੋਕੁ ਮਃ ੩ ॥
ਸਤਿਗੁਰੁ ਸਹਜੈ ਦਾ ਖੇਤੁ ਹੈ ਜਿਸ ਨੋ ਲਾਏ ਭਾਉ ॥
ਨਾਉ ਬੀਜੇ ਨਾਉ ਉਗਵੈ ਨਾਮੇ ਰਹੈ ਸਮਾਇ ॥
ਹਉਮੈ ਏਹੋ ਬੀਜੁ ਹੈ ਸਹਸਾ ਗਇਆ ਵਿਲਾਇ ॥
ਨਾ ਕਿਛੁ ਬੀਜੇ ਨ ਉਗਵੈ ਜੋ ਬਖਸੇ ਸੋ ਖਾਇ ॥
ਅੰਭੈ ਸੇਤੀ ਅੰਭੁ ਰਲਿਆ ਬਹੁੜਿ ਨ ਨਿਕਸਿਆ ਜਾਇ ॥
ਨਾਨਕ ਗੁਰਮੁਖਿ ਚਲਤੁ ਹੈ ਵੇਖਹੁ ਲੋਕਾ ਆਇ ॥
ਲੋਕੁ ਕਿ ਵੇਖੈ ਬਪੁੜਾ ਜਿਸ ਨੋ ਸੋਝੀ ਨਾਹਿ ॥
ਜਿਸੁ ਵੇਖਾਲੇ ਸੋ ਵੇਖੈ ਜਿਸੁ ਵਸਿਆ ਮਨ ਮਾਹਿ ॥੧॥

ਮਃ ੩ ॥
ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ ॥
ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ ॥
ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ ॥
ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ ॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੨॥

ਮਃ ੩ ॥
ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ ॥
ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥
ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ॥
ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ ॥੩॥

ਹੇ ਅਵਧੂ ! (ਇਸ ਸਾਰੇ) ਉਪਦੇਸ਼ (*ਸਬਦੈ*) ਦਾ ਸਾਰ ਤੂੰ ਸੁਣ, ਨਾਮ ਤੋਂ ਬਿਨਾ ਕਦੇ ਜੋਗ ਨਹੀਂ ਹੋ ਸਕਦਾ। (ਜੋ) ਨਾਮ ਵਿਚ ਰੰਗੇ ਹੋਏ ਹਨ, (ਉਹ) ਹਰ ਰੋਜ਼ ਮਸਤੇ ਰਹਿੰਦੇ ਹਨ ਅਤੇ ਨਾਮ ਤੋਂ ਹੀ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ਨਾਮ ਤੋਂ ਹੀ ਸਭ (ਕੁਝ) ਪ੍ਰਗਟ ਹੁੰਦਾ ਹੈ ਅਤੇ ਨਾਮ ਤੋਂ ਹੀ (ਵਾਸਤਵਿਕਤਾ ਦੀ) ਸੋਝੀ ਹੁੰਦੀ ਹੈ। ਨਾਮ ਤੋਂ ਬਿਨਾ (ਲੋਕੀਂ) ਬਹੁਤ ਭੇਖ ਕਰਦੇ ਹਨ, (ਉਨ੍ਹਾਂ ਨੂੰ) ਸੱਚੇ (ਪ੍ਰਭੂ) ਨੇ ਆਪ ਹੀ ਕੁਰਾਹੇ ਪਾਇਆ ਹੋਇਆ ਹੈ। ਹੇ ਅਵਧੂ ! ਸਤਿਗੁਰੂ ਤੋਂ ਨਾਮ ਪਾਈਦਾ ਹੈ, ਤਾਂ ਹੀ ਜੋਗ ਦੀ ਜੁਗਤ (ਸਿਰੇ ਚੜ੍ਹਦੀ ਹੈ)। ਨਾਨਕ (ਦਾ ਕਥਨ ਹੈ ਕਿ ਆਪਣੇ) ਮਨ ਵਿਚ ਵਿਚਾਰ ਕਰਕੇ ਵੇਖ ਲਵੋ, ਨਾਮ ਤੋਂ ਬਿਨਾ ਮੁਕਤੀ (ਪ੍ਰਾਪਤ) ਨਹੀਂ ਹੁੰਦੀ।੭੨।

(ਹੇ ਪ੍ਰਭੂ !) ਤੇਰੀ ਸਥਿਤੀ ਅਤੇ ਸੀਮਾ ਤੂੰ (ਆਪ) ਹੀ ਜਾਣਦਾ ਹੈਂ, (ਇਸ ਬਾਰੇ) ਹੋਰ ਕੋਈ ਕੀ ਦਸ ਸਕਦਾ ਹੈ। ਤੂੰ ਆਪ ਹੀ ਗੁਪਤ ਹੈ, ਆਪ ਹੀ ਪ੍ਰਗਟ ਹੈਂ ਅਤੇ ਆਪ ਹੀ (ਸ੍ਰਿਸ਼ਟੀ ਦੇ) ਸਾਰੇ ਰੰਗ ਮਾਣ ਰਿਹਾ ਹੈਂ। ਅਨੇਕ ਸਾਧਕ, ਸਿਧ, ਗੁਰੂ ਅਤੇ ਚੇਲੇ (ਤੇਰੇ) ਫ਼ਰਮਾਨ (ਅਰਥਾਤ ਹੁਕਮ) ਵਿਚ ਹੀ ਲਭਦੇ ਫਿਰਦੇ ਹਨ। (ਉਹ) ਨਾਮ ਮੰਗਦੇ ਹਨ, ਇਹੀ ਭਿਖਿਆ ਪ੍ਰਾਪਤ ਕਰਦੇ ਹਨ ਅਤੇ ਤੇਰੇ ਦਰਸ਼ਨ ਤੋਂ ਕੁਰਬਾਨ ਜਾਂਦੇ ਹਨ। ਅਵਿਨਾਸ਼ੀ ਪ੍ਰਭੂ ਨੇ (ਜਗਤ ਦੀ) ਖੇਡ ਰਚੀ ਹੈ, (ਇਸ ਦੀ) ਸੋਝੀ ਗੁਰਮੁਖ (ਸਾਧਕ) ਨੂੰ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਸਭ ਜੁਗਾਂ ਵਿਚ (ਪ੍ਰਭੂ) ਆਪ ਹੀ ਵਰਤਦਾ ਹੈ, (ਉਸ ਤੋਂ ਭਿੰਨ) ਕੋਈ ਹੋਰ ਦੂਜਾ ਨਹੀਂ ਹੈ।੭੩।੧।

**ਰਾਮਕਲੀ ਕੀ ਵਾਰ ਮਹਲਾ ੩ ਜੋਧੈ ਵੀਰੈ ਪੂਰਬਾਣੀ ਕੀ ਧੁਨੀ**

ਨੋਟ: ਇਹ ਵਾਰ ਜੋਧੇ ਅਤੇ ਵੀਰੇ ਪੂਰਬਾਣੀ (ਦੀ ਵਾਰ) ਦੀ ਧੁਨੀ ਉਪਰ (ਗਾਉਣੀ ਹੈ)।

**ਸਲੋਕ ਮ. ੩ :** ਸਤਿਗੁਰੂ ਮਾਨਸਿਕ ਸਥਿਰਤਾ ਦਾ ਖੇਤ ਹੈ, ਜਿਸ ਨੂੰ (ਪ੍ਰਭੂ ਇਸ ਖੇਤ ਨਾਲ) ਪਿਆਰ ਲਗਾਉਂਦਾ ਹੈ (ਉਹ) ਨਾਮ (ਰੂਪ ਬੀਜ) ਨੂੰ ਬੀਜਦਾ ਹੈ, (ਉਸ ਬੀਜ ਤੋਂ) ਨਾਮ ਪੈਦਾ ਹੁੰਦਾ ਹੈ ਅਤੇ (ਉਹ) ਨਾਮ ਵਿਚ ਹੀ ਸਮਾਇਆ ਰਹਿੰਦਾ ਹੈ। ਹਉਮੈ ਦਾ ਇਹੋ ਜਿਹਾ ਬੀਜ ਹੈ (ਜਿਸ ਤੋਂ ਸੰਸ਼ਾ ਪੈਦਾ ਹੁੰਦਾ ਹੈ, ਪਰ ਨਾਮ ਕਰਕੇ) ਸੰਸ਼ਾ ਚਲਾ ਜਾਂਦਾ ਹੈ। (ਹੁਣ ਨਾਮ ਦੀ ਸਾਧਨਾ ਕਰਨ ਵਾਲਾ) ਨ ਕੁਝ ਬੀਜਦਾ ਹੈ, ਨ ਹੀ ਕੁਝ ਉਗਦਾ ਹੈ, (ਉਸ ਨੂੰ ਪ੍ਰਭੂ) ਜੋ ਬਖ਼ਸ਼ਦਾ ਹੈ, ਉਹੀ ਖਾਂਦਾ ਹੈ। (ਜਿਵੇਂ) ਜਲ (*ਅੰਭੈ*) ਨਾਲ ਜਲ ਦੇ ਰਲ ਜਾਣ 'ਤੇ ਫਿਰ (ਉਸ ਨੂੰ ਵਖਰਾ) ਕਢਿਆ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ ਤਿਵੇਂ) ਗੁਰਮੁਖ ਦਾ ਵੀ ਚਰਿਤ੍ਰ ਹੈ, ਹੇ ਲੋਕੋ ! ਆ ਕੇ ਵੇਖ ਲਵੋ (ਅਰਥਾਤ ਤਸੱਲੀ ਕਰ ਲਵੋ)। (ਉਹ) ਲੋਕ ਵਿਚਾਰਾ ਕੀ ਵੇਖੇਗਾ? ਜਿਸ ਨੂੰ (ਇਹ ਭੇਦ ਜਾਣਨ ਦੀ) ਸੋਝੀ ਹੀ ਨਹੀਂ ਹੈ। ਜਿਸ ਨੂੰ (ਪ੍ਰਭੂ ਆਪ) ਵਿਖਾਉਂਦਾ ਹੈ, ਉਹੀ ਵੇਖਦਾ ਹੈ, ਜਿਸ ਦੇ ਮਨ ਵਿਚ (ਪ੍ਰਭੂ) ਵਸਿਆ ਹੁੰਦਾ ਹੈ।੧।

**ਮ. ੩ :** ਮਨਮੁਖ (ਵਿਅਕਤੀ) ਦੁਖ ਦਾ ਖੇਤ ਹੈ, (ਉਹ) ਦੁਖ ਬੀਜਦਾ ਹੈ ਅਤੇ ਦੁਖ ਹੀ ਖਾਂਦਾ ਹੈ। (ਉਹ) ਦੁਖ ਵਿਚ ਜੰਮਦਾ ਹੈ, ਦੁਖ ਵਿਚ ਹੀ ਮਰਦਾ ਹੈ ਅਤੇ ਹਉਮੈ ਕਰਦਿਆਂ (ਉਮਰ) ਗੁਜ਼ਾਰ ਦਿੰਦਾ ਹੈ। (ਉਸ ਨੂੰ) ਜੰਮਣ ਮਰਨ ਬਾਰੇ (ਕੁਝ) ਨਹੀਂ ਸੁਝਦਾ, (ਉਹ) ਅਗਿਆਨੀ ਅਗਿਆਨਤਾ (ਵਾਲੇ ਕੰਮ) ਕਰਦਾ ਹੈ। ਜੋ (ਪ੍ਰਭੂ) ਦਿੰਦਾ ਹੈ? ਉਸ ਨੂੰ ਨਹੀਂ ਜਾਣਦਾ, (ਉਹ) ਦਿੱਤੀਆਂ ਹੋਈਆਂ (ਵਸਤੂਆਂ) ਨਾਲ ਹੀ ਲਿਪਟਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਪੂਰਬਲੇ ਕਰਮਾਂ (ਦੇ ਆਧਾਰ 'ਤੇ) ਲਿਖੇ ਅਨੁਸਾਰ ਹੀ ਕਾਰ ਕਮਾਉਂਦਾ ਹੈ, (ਉਸ ਤੋਂ) ਭਿੰਨ ਕੁਝ ਨਹੀਂ ਕੀਤਾ ਜਾ ਸਕਦਾ।੨।

**ਮ.੩ :** ਸਤਿਗੁਰੂ ਨੂੰ ਮਿਲਣ ਨਾਲ ਸਦਾ ਸੁਖ (ਹਾਸਲ ਹੁੰਦਾ ਹੈ, ਪਰ ਮਿਲਦਾ ਉਹੀ ਹੈ) ਜਿਸ ਨੂੰ ਉਹ ਆਪ ਮਿਲਾਉਂਦਾ ਹੈ। ਸੁਖ ਦਾ ਇਹ ਨਿਰਣਾ (*ਬਿਬੇਕੁ*) ਹੈ ਕਿ ਹਿਰਦਾ ਨਿਰਮਲ ਹੋ ਜਾਂਦਾ ਹੈ, ਅਗਿਆਨ ਦਾ ਭਰਮ ਕਟਿਆ ਜਾਂਦਾ ਹੈ ਅਤੇ ਗਿਆਨ ਪ੍ਰਾਪਤ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਨੂੰ) ਇਕ (ਪ੍ਰਭੂ) ਹੀ ਨਜ਼ਰ ਆਉਂਦਾ ਹੈ, ਜਿਥੇ ਵੇਖਦਾ ਹੈ, ਉਥੇ ਉਹੀ ਹੈ।੩।

ਪਉੜੀ ॥
ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ॥ ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ॥
ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ॥ ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ॥
ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ ॥੧॥
ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥੧॥ ਰਹਾਉ ॥

ਸਲੋਕੁ ॥
ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ ॥
ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ ॥੧॥*
ਮਃ ੩ ॥
ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ ॥
ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ ॥
ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੨॥
ਪਉੜੀ ॥
ਵੇਕੀ ਸ੍ਰਿਸਟਿ ਉਪਾਈਅਨੁ ਸਭ ਹੁਕਮਿ ਆਵੈ ਜਾਇ ਸਮਾਹੀ ॥
ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ ॥
ਜਿਉ ਭਾਵੈ ਤਿਉ ਰਖੁ ਤੂ ਗੁਰ ਸਬਦਿ ਬੁਝਾਹੀ ॥
ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ ਚਲਾਹੀ ॥
ਤੁਧੁ ਜੇਵਡ ਮੈ ਨਾਹਿ ਕੋ ਕਿਸੁ ਆਖਿ ਸੁਣਾਈ ॥੨॥
ਸਲੋਕੁ ਮਃ ੩ ॥
ਭਰਮਿ ਭੁਲਾਈ ਸਭੁ ਜਗੁ ਫਿਰੀ ਫਾਵੀ ਹੋਈ ਭਾਲਿ ॥
ਸੋ ਸਹੁ ਸਾਂਤਿ ਨ ਦੇਵਈ ਕਿਆ ਚਲੈ ਤਿਸੁ ਨਾਲਿ ॥
ਗੁਰ ਪਰਸਾਦੀ ਹਰਿ ਧਿਆਈਐ ਅੰਤਰਿ ਰਖੀਐ ਉਰ ਧਾਰਿ ॥
ਨਾਨਕ ਘਰਿ ਬੈਠਿਆ ਸਹੁ ਪਾਇਆ ਜਾ ਕਿਰਪਾ ਕੀਤੀ ਕਰਤਾਰਿ ॥੧॥
ਮਃ ੩ ॥
ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ ॥
ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ ॥
ਸਿਰੈ ਉਪਰਿ ਜਮ ਡੰਡੁ ਹੈ ਦੂਜੈ ਭਾਇ ਪਤਿ ਖੋਇ ॥
ਹਰਿ ਨਾਮੁ ਕਦੇ ਨ ਚੇਤਿਓ ਫਿਰਿ ਆਵਣ ਜਾਣਾ ਹੋਇ ॥
ਗੁਰ ਪਰਸਾਦੀ ਹਰਿ ਮਨਿ ਵਸੈ ਜਮ ਡੰਡੁ ਨ ਲਾਗੈ ਕੋਇ ॥
ਨਾਨਕ ਸਹਜੇ ਮਿਲਿ ਰਹੈ ਕਰਮਿ ਪਰਾਪਤਿ ਹੋਇ ॥੨॥

ਪਉੜੀ ॥
ਇਕਿ ਆਪਣੀ ਸਿਫਤੀ ਲਾਇਅਨੁ ਦੇ ਸਤਿਗੁਰ ਮਤੀ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1367 (ਅੰਕ 65) ਉਪਰ ਵੀ ਆਉਂਦਾ ਹੈ।

**ਪਉੜੀ :** ਸੱਚੇ (ਪ੍ਰਭੂ ਨੇ ਆਪਣੇ) ਬੈਠਣ ਦੀ ਥਾਂ ਲਈ ਸੰਸਾਰ ਰੂਪ ਤਖ਼ਤ ਦੀ ਰਚਨਾ ਕੀਤੀ ਹੈ। ਗੁਰੂ ਦੇ ਸ਼ਬਦ ਰਾਹੀਂ (ਸਭ ਨੂੰ ਇਹ) ਸੁਣਾ ਦਿੱਤਾ ਹੈ (ਪ੍ਰਭੂ) ਸਭ ਕੁਝ ਆਪ ਹੀ ਆਪ ਹੈ। (ਪ੍ਰਭੂ ਨੇ) ਆਪ ਹੀ ਕੁਦਰਤ ਸਿਰਜੀ ਹੈ, ਮਹਲ ਅਤੇ ਸਰਾਵਾਂ ਬਣਾਈਆਂ ਹਨ। ਚੰਦ੍ਰਮਾ ਅਤੇ ਸੂਰਜ ਦੋਵੇਂ ਚਾਨਣਾ ਕਰਨ ਵਾਲੇ ਹਨ, (ਇਸ ਤਰ੍ਹਾਂ) ਪੂਰੀ ਬਣਤ ਬਣਾਈ ਹੈ। ਉਹ (ਪ੍ਰਭੂ) ਆਪ ਵੇਖਦਾ ਹੈ, ਆਪ ਹੀ ਸੁਣਦਾ ਹੈ, (ਉਸ ਨੂੰ) ਗੁਰੂ ਦੇ ਸ਼ਬਦ ਦੁਆਰਾ ਧਿਆਇਆ ਜਾ ਸਕਦਾ ਹੈ।੧।

ਹੇ ਸੱਚੇ ਪਾਤਿਸ਼ਾਹ (ਪ੍ਰਭੂ ! ਤੂੰ) ਅਸਚਰਜ ਰੂਪ ਵਾਲਾ ਹੈ, ਤੂੰ ਸੱਚੇ ਨਾਮ ਵਾਲਾ ਹੈਂ।੧ ਰਹਾਉ।

**ਸਲੋਕ :** ਕਬੀਰ (ਦਾ ਕਥਨ ਹੈ ਕਿ ਹੇ ਪ੍ਰਭੂ ! ਮੈਂ) ਆਪਣੇ ਆਪ ਨੂੰ ਮਹਿੰਦੀ ਵਾਂਗ ਪੀਹ ਪੀਹ ਕੇ ਘਾਲਿਆ ਹੈ, (ਪਰ) ਹੇ ਪ੍ਰਭੂ-ਪਤੀ! ਤੂੰ ਮੇਰੀ ਵਾਤ ਤਕ ਨਹੀਂ ਪੁਛੀ ਅਤੇ ਕਦੀ ਪੈਰੀਂ ਨਹੀਂ ਲਗਾਇਆ?੧।

**ਮ.੩ :** ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ ਸਾਨੂੰ) ਮਹਿੰਦੀ ਬਣਾ ਕੇ ਰਖਿਆ ਹੈ, ਉਹ ਪ੍ਰਭੂ-ਪਤੀ ਆਪ ਹੀ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ; ਆਪ ਪੀਂਹਦਾ, ਆਪ ਰਗੜਦਾ ਹੈ ਅਤੇ ਆਪ ਹੀ (ਆਪਣੇ ਚਰਣਾਂ ਉਪਰ) ਲਗਾ ਲੈਂਦਾ ਹੈ। ਪ੍ਰੇਮ ਦਾ ਇਹ ਪਿਆਲਾ ਪ੍ਰਭੂ ਦਾ ਹੈ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਦਿੰਦਾ ਹੈ।੨।

**ਪਉੜੀ :** (ਹੇ ਪ੍ਰਭੂ ! ਤੂੰ) ਤਰ੍ਹਾਂ ਤਰ੍ਹਾਂ ਦੀ ਸ੍ਰਿਸ਼ਟੀ ਪੈਦਾ ਕੀਤੀ ਹੈ, ਸਭ (ਤੇਰੇ) ਹੁਕਮ ਵਿਚ ਆਉਂਦੇ, ਜਾਂਦੇ ਅਤੇ ਸਮਾ ਜਾਂਦੇ ਹਨ। (ਤੂੰ) ਆਪ ਹੀ ਵੇਖ ਕੇ ਪ੍ਰਸੰਨ ਹੁੰਦਾ ਹੈਂ, (ਤੇਰੇ ਤੋਂ ਭਿੰਨ) ਹੋਰ ਕੋਈ ਦੂਜਾ ਨਹੀਂ ਹੈ। ਜਿਵੇਂ ਤੈਨੂੰ ਚੰਗਾ ਲਗਦਾ ਹੈ, ਤਿਵੇਂ ਰਖ ਲੈ। (ਤੂੰ ਆਪ ਹੀ) ਗੁਰੂ ਦੇ ਸ਼ਬਦ ਦੁਆਰਾ (ਮਨੁੱਖਾਂ ਨੂੰ) ਸੂਝ ਬਖ਼ਸ਼ਦਾ ਹੈਂ। ਸਭ (ਜੀਵਾਂ ਨੂੰ) ਤੇਰਾ ਬਲ ਪ੍ਰਾਪਤ ਹੈ, ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਤਿਵੇਂ ਚਲਾਉਂਦਾ ਹੈ। (ਹੇ ਪ੍ਰਭੂ !) ਮੈਨੂੰ ਤੇਰੇ ਜਿਤਨਾ ਵੱਡਾ ਕੋਈ ਨਹੀਂ (ਦਿਸਦਾ), ਕਿਸ ਨੂੰ (ਆਪਣੀ ਗੱਲ) ਕਹਿ ਕੇ ਸੁਣਾਵਾਂ।੨।

**ਸਲੋਕੁ ਮ. ੩ :** (ਮੈਂ) ਭਰਮਾਂ ਦੀ ਭੁਲਾਈ ਹੋਈ ਸਾਰਾ ਜਗਤ ਫਿਰ ਚੁਕੀ ਹਾਂ ਅਤੇ ਲਭ ਲਭ ਕੇ ਥਕ ਗਈ ਹਾਂ। ਉਹ ਪ੍ਰਭੂ-ਪਤੀ (ਇਸ ਤਰ੍ਹਾਂ) ਸ਼ਾਂਤੀ ਪ੍ਰਦਾਨ ਨਹੀਂ ਕਰਦਾ, ਉਸ ਨਾਲ ਕੀ (ਜ਼ੋਰ) ਚਲ ਸਕਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਹਰਿ ਨੂੰ ਆਰਾਧਣਾ ਚਾਹੀਦਾ ਹੈ ਅਤੇ ਹਿਰਦੇ ਵਿਚ ਟਿਕਾ ਕੇ ਰਖਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਜਦੋਂ ਪ੍ਰਭੂ ਨੇ ਕ੍ਰਿਪਾ ਕੀਤੀ, (ਤਾਂ) ਘਰ ਵਿਚ ਬੈਠਿਆਂ ਹੀ ਪ੍ਰਭੂ-ਪਤੀ ਪਾ ਲਿਆ।੧।

**ਮ. ੩ :** (ਮਨਮੁਖ ਦਾ ਸੰਸਾਰਿਕ) ਧੰਧਿਆਂ ਲਈ ਦੌੜ ਭਜ ਕਰਦਿਆਂ ਦਿਨ ਬੀਤ ਜਾਂਦਾ ਹੈ ਅਤੇ ਰਾਤ ਸੌਂ ਕੇ ਗਵਾ ਦਿੰਦਾ ਹੈ। ਝੂਠ ਬੋਲ ਕੇ (ਵਿਸ਼ਿਆਂ ਦੀ) ਜ਼ਹਿਰ ਖਾਂਦਾ ਹੈ (ਅਤੇ ਇਸ ਤਰ੍ਹਾਂ) ਮਨਮੁਖ ਰੋਂਦਾ ਹੋਇਆ ਤੁਰ ਜਾਂਦਾ ਹੈ। (ਉਸ ਦੇ) ਸਿਰ ਉਪਰ ਜਮ ਦਾ ਡੰਡਾ ਵਜਦਾ ਹੈ ਅਤੇ ਦ੍ਵੈਤ-ਭਾਵ ਕਾਰਣ (ਆਪਣੀ) ਪ੍ਰਤਿਸ਼ਠਾ ਗਵਾ ਲੈਂਦਾ ਹੈ। (ਉਹ) ਕਦੇ ਹਰਿ ਦਾ ਨਾਮ ਚੇਤਦਾ ਨਹੀਂ ਹੈ, (ਇਸ ਕਰਕੇ ਉਸ ਦਾ) ਫਿਰ ਆਉਣਾ ਜਾਣਾ ਹੁੰਦਾ ਰਹਿੰਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ)। ਗੁਰੂ ਦੀ ਕ੍ਰਿਪਾ ਨਾਲ ਹਰਿ (ਦਾ ਨਾਮ) ਮਨ ਵਿਚ ਵਸ ਜਾਂਦਾ ਹੈ, (ਫਿਰ) ਜਮ ਦਾ ਕੋਈ ਡੰਡਾ ਨਹੀਂ ਵਜਦਾ। ਨਾਨਕ (ਦਾ ਕਥਨ ਹੈ ਕਿ ਉਹ) ਸਹਿਜ ਸੁਭਾ (ਪ੍ਰਭੂ ਨਾਲ) ਮਿਲਿਆ ਰਹਿੰਦਾ ਹੈ, (ਪਰ ਇਹ ਸਥਿਤੀ ਪ੍ਰਭੂ ਦੀ) ਮਿਹਰ ਨਾਲ ਪ੍ਰਾਪਤ ਹੁੰਦੀ ਹੈ।੨।

**ਪਉੜੀ :** (ਪ੍ਰਭੂ ਨੇ) ਕਈਆਂ ਨੂੰ ਸਤਿਗੁਰੂ ਦੀ ਮਤਿ ਦੇ ਕੇ ਆਪਣੇ ਜਸ-ਗਾਨ ਵਿਚ ਲਗਾਇਆ

ਇਕਨਾ ਨੋ ਨਾਉ ਬਖਸਿਓਨੁ ਅਸਥਿਰੁ ਹਰਿ ਸਤੀ॥ ਪਉਣੁ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ॥
ਏਨਾ ਨੋ ਭਉ ਅਗਲਾ ਪੂਰੀ ਬਣਤ ਬਣਤੀ ॥ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ॥੩॥

ਸਲੋਕੁ ॥
ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥
ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥੧॥*

ਮਃ ੩ ॥
ਕਿਉ ਕਰਿ ਇਹੁ ਮਨੁ ਮਾਰੀਐ ਕਿਉ ਕਰਿ ਮਿਰਤਕੁ ਹੋਇ ॥
ਕਹਿਆ ਸਬਦੁ ਨ ਮਾਨਈ ਹਉਮੈ ਛਡੈ ਨ ਕੋਇ ॥
ਗੁਰ ਪਰਸਾਦੀ ਹਉਮੈ ਛੁਟੈ ਜੀਵਨ ਮੁਕਤੁ ਸੋ ਹੋਇ ॥
ਨਾਨਕ ਜਿਸ ਨੋ ਬਖਸੇ ਤਿਸੁ ਮਿਲੈ ਤਿਸੁ ਬਿਘਨੁ ਨ ਲਾਗੈ ਕੋਇ ॥੨॥

ਮਃ ੩ ॥
ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ ॥
ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ ॥
ਅਨਦਿਨੁ ਗੁਣ ਗਾਵੈ ਸੁਖ ਸਹਜੇ ਬਿਖੁ ਭਵਜਲੁ ਨਾਮਿ ਤਰੇਇ ॥
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥੩॥

ਪਉੜੀ ॥
ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ ॥
ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ ਹੁਕਮਿ ਕਮਾਵਨਿ ਕਾਰਾ ॥
ਪੰਡਿਤ ਪੜਦੇ ਜੋਤਕੀ ਨਾ ਬੂਝਹਿ ਬੀਚਾਰਾ ॥
ਸਭੁ ਕਿਛੁ ਤੇਰਾ ਖੇਲੁ ਹੈ ਸਚੁ ਸਿਰਜਣਹਾਰਾ ॥
ਜਿਸੁ ਭਾਵੈ ਤਿਸੁ ਬਖਸਿ ਲੈਹਿ ਸਚਿ ਸਬਦਿ ਸਮਾਈ ॥੪॥

ਸਲੋਕੁ ਮਃ ੩ ॥
ਮਨ ਕਾ ਝੂਠਾ ਝੂਠੁ ਕਮਾਵੈ ॥ ਮਾਇਆ ਨੋ ਫਿਰੈ ਤਪਾ ਸਦਾਵੈ ॥
ਭਰਮੇ ਭੂਲਾ ਸਭਿ ਤੀਰਥ ਗਹੈ ॥ ਓਹੁ ਤਪਾ ਕੈਸੇ ਪਰਮ ਗਤਿ ਲਹੈ ॥
ਗੁਰ ਪਰਸਾਦੀ ਕੋ ਸਚੁ ਕਮਾਵੈ ॥ ਨਾਨਕ ਸੋ ਤਪਾ ਮੋਖੰਤਰੁ ਪਾਵੈ ॥੧॥

ਮਃ ੩ ॥
ਸੋ ਤਪਾ ਜਿ ਇਹੁ ਤਪੁ ਘਾਲੇ ॥ ਸਤਿਗੁਰ ਨੋ ਮਿਲੈ ਸਬਦੁ ਸਮਾਲੇ ॥
ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ ॥ ਨਾਨਕ ਸੋ ਤਪਾ ਦਰਗਹਿ ਪਾਵੈ ਮਾਣੁ ॥੨॥

ਪਉੜੀ ॥
ਰਾਤਿ ਦਿਨਸੁ ਉਪਾਇਅਨੁ ਸੰਸਾਰ ਕੀ ਵਰਤਣਿ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1366 (ਅੰਕ 33) ਉਪਰ ਵੀ ਆਉਂਦਾ ਹੈ।

ਹੈ, ਕਈਆਂ ਨੂੰ ਸਤਿਸਰੂਪ ਸਥਿਰ ਹਰਿ ਨੇ (ਆਪਣਾ) ਨਾਮ ਬਖ਼ਸ਼ਿਆਂ ਹੈ। ਪੌਣ, ਪਾਣੀ ਅਤੇ ਅਗਨੀ (ਉਸ ਦੇ) ਹੁਕਮ (ਵਿਚ ਚਲ ਕੇ) ਭਗਤੀ ਕਰਦੇ ਹਨ। ਇਨ੍ਹਾਂ (ਤੱਤ੍ਹਾਂ) ਨੂੰ (ਪ੍ਰਭੂ ਦਾ) ਬਹੁਤ ਡਰ ਰਹਿੰਦਾ ਹੈ। (ਪ੍ਰਭੂ ਨੇ ਸੰਸਾਰ ਦੀ) ਪੂਰੀ ਤਰ੍ਹਾਂ ਬਣਤ ਬਣਾਈ ਹੋਈ ਹੈ। ਸਭ (ਪਾਸੇ) ਇਕੋ (ਪ੍ਰਭੂ) ਦਾ ਹੁਕਮ ਵਰਤਦਾ ਹੈ, (ਹੁਕਮ ਨੂੰ) ਮੰਨਣ ਨਾਲ ਹੀ ਸੁਖ ਪਾਈਦਾ ਹੈ।੩।

**ਸਲੋਕੁ :** ਕਬੀਰ (ਦਾ ਕਥਨ ਹੈ ਕਿ) ਪ੍ਰਭੂ ਦੀ ਕਸਵਟੀ (ਉਪਰ ਪਰਖਿਆਂ) ਕੋਈ ਝੂਠਾ (ਵਿਅਕਤੀ) ਟਿਕ ਨਹੀਂ ਸਕਦਾ। ਰਾਮ ਦੀ ਕਸਵਟੀ (ਦੀ ਪਰਖ) ਉਹ ਸਹਿ ਸਕਦਾ ਹੈ, ਜੋ (ਆਪਾ-ਭਾਵ) ਮਾਰ ਕੇ ਜੀਉਂਦਾ ਹੈ।੧।

**ਮ.੩ :** ਇਸ ਮਨ ਨੂੰ ਕਿਸ ਤਰ੍ਹਾਂ ਮਾਰੀਏ? ਕਿਸ ਤਰ੍ਹਾਂ (ਇਹ ਸੰਸਾਰਿਕਤਾ ਦੀ ਖਿਚ ਪ੍ਰਤਿ) ਮੁਰਦਾ ਹੋ ਜਾਏ? (ਇਹ ਗੁਰੂ ਦਾ) ਕਿਹਾ ਹੋਇਆ ਸ਼ਬਦ/ਉਪਦੇਸ਼ ਨਹੀਂ ਮੰਨਦਾ ਅਤੇ ਨ ਹੀ ਕੋਈ ਹਉਮੈ ਛਡਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹਉਮੈ ਦੂਰ ਹੁੰਦੀ ਹੈ, (ਫਿਰ) ਉਹ (ਵਿਅਕਤੀ) ਜੀਉਂਦੇ ਜੀ ਮੁਕਤ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ (ਪ੍ਰਭੂ ਗੁਰੂ ਦਾ ਸ਼ਬਦ) ਬਖ਼ਸ਼ਦਾ ਹੈ, ਉਸ ਨੂੰ ਹੀ ਮਿਲਦਾ ਹੈ, ਉਸ ਨੂੰ (ਜੀਵਨ ਵਿਚ) ਕੋਈ ਵਿਘਨ ਨਹੀਂ ਪੈਂਦਾ।੨।

**ਮ.੩ :** ਜੀਉਂਦੇ ਜੀ ਮਰਨ (ਦੀ ਗੱਲ) ਹਰ ਕੋਈ ਕਹਿੰਦਾ ਹੈ, (ਪਰ ਇਹ) ਜੀਵਨ-ਮੁਕਤੀ ਕਿਵੇਂ ਪ੍ਰਾਪਤ ਹੁੰਦੀ ਹੈ? ਜੇ (ਕੋਈ ਪ੍ਰਭੂ ਦੇ) ਭੈ ਦਾ ਸੰਜਮ ਕਰਦਾ ਹੈ ਅਤੇ ਪ੍ਰੇਮ (*ਭਾਉ*) ਦਾ ਦਾਰੂ ਵਰਤਦਾ ਹੈ, ਹਰ ਰੋਜ਼ (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰਦਾ ਹੈ, (ਤਾਂ ਉਹ) ਸਹਿਜੇ ਹੀ (ਆਤਮਿਕ) ਸੁਖ ਪ੍ਰਾਪਤ (ਕਰ ਲੈਂਦਾ ਹੈ) ਅਤੇ ਨਾਮ ਦੁਆਰਾ ਵਿਸ਼-ਵਤ ਭਵ-ਸਾਗਰ ਨੂੰ ਤਰ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ (ਜੀਵਨ-ਮੁਕਤੀ ਦੀ ਅਵਸਥਾ) ਪਾਈਦੀ ਹੈ, ਜਿਸ ਉਪਰ (ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ।੩।

**ਪਉੜੀ :** (ਪ੍ਰਭੂ ਨੇ) ਦ੍ਵੈਤ-ਭਾਵ ਨੂੰ ਰਚਿਆ ਹੋਇਆ ਹੈ ਅਤੇ (ਸਰਬਤ੍ਰ) ਤਿੰਨ ਗੁਣਾਂ (ਰਜੋ, ਸਤੋ, ਤਮੋ) ਦਾ ਵਰਤਾਰਾ ਕੀਤਾ ਹੋਇਆ ਹੈ। (ਪ੍ਰਭੂ ਨੇ ਆਪ ਹੀ) ਬ੍ਰਹਮਾ, ਵਿਸ਼ਣੂ ਅਤੇ ਮਹੇਸ਼ (ਸ਼ਿਵ) ਨੂੰ ਪੈਦਾ ਕੀਤਾ ਹੈ (ਅਤੇ ਇਹ ਪ੍ਰਭੂ ਦੇ) ਹੁਕਮ ਵਿਚ ਹੀ ਕਾਰ ਕਰਦੇ ਹਨ। ਪੰਡਿਤ ਅਤੇ ਜੋਤਿਸ਼ੀ (ਧਰਮ ਗ੍ਰੰਥ/ਸ਼ਾਸਤ੍ਰ) ਪੜ੍ਹਦੇ ਹਨ, (ਪਰ ਉਨ੍ਹਾਂ ਵਿਚਲੇ) ਵਿਚਾਰ ਨੂੰ ਨਹੀਂ ਸਮਝਦੇ। ਹੇ ਸੱਚੇ ਸਿਰਜਨਹਾਰ (ਪ੍ਰਭੂ !) ਸਭ ਕੁਝ ਤੇਰੀ ਖੇਡ ਹੈ। ਜਿਸ ਨੂੰ (ਤੂੰ) ਚਾਹੁੰਦਾ ਹੈਂ, ਉਸ ਨੂੰ ਬਖ਼ਸ਼ ਲੈਂਦਾ ਹੈਂ, (ਉਹ) ਸ਼ਬਦ ਦੁਆਰਾ ਸੱਚ ਵਿਚ ਸਮਾ ਜਾਂਦਾ ਹੈ।੪।

**ਸਲੋਕ ਮ. ੩ :** (ਜੋ ਵਿਅਕਤੀ) ਮਨ ਦਾ ਝੂਠਾ ਹੈ, (ਉਹ) ਝੂਠ ਹੀ ਕਮਾਉਂਦਾ ਹੈ। ਮਾਇਆ ਲਈ (ਇਧਰ ਉਧਰ) ਫਿਰਦਾ ਹੈ (ਅਤੇ ਆਪਣੇ ਆਪ ਨੂੰ) ਤਪਸਵੀ ਅਖਵਾਉਂਦਾ ਹੈ। ਭਰਮਾਂ ਵਿਚ ਭੁਲਿਆ ਸਭ ਤੀਰਥਾਂ ਨੂੰ ਗਾਹੁੰਦਾ ਹੈ। ਉਹ ਤਪਸਵੀ (ਭਲਾ) ਕਿਵੇਂ ਪਰਮ (ਸ੍ਰੇਸ਼ਠ ਆਤਮਿਕ) ਅਵਸਥਾ ਪ੍ਰਾਪਤ ਕਰ ਸਕਦਾ ਹੈ? ਗੁਰੂ ਦੀ ਕ੍ਰਿਪਾ ਨਾਲ (ਜੋ) ਕੋਈ ਸੱਚੇ (ਨਾਮ ਦੀ) ਕਮਾਈ ਕਰਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਤਪਸਵੀ ਮੁਕਤੀ ਪ੍ਰਾਪਤ ਕਰ ਲੈਂਦਾ ਹੈ।੧।

**ਮ.੩ :** ਉਹ (ਸਹੀ ਅਰਥਾਂ ਵਿਚ) ਤਪਸਵੀ ਹੈ, ਜੋ (ਉਹ) ਇਸ (ਨਾਮ-ਸਾਧਨਾ ਦਾ) ਤਪ ਕਰਦਾ ਹੈ। ਸਤਿਗੁਰੂ ਨੂੰ ਮਿਲ ਕੇ ਸ਼ਬਦ ਨੂੰ ਸਿਮਰਦਾ ਹੈ। ਸਤਿਗੁਰੂ ਦੀ ਸੇਵਾ (ਕਰਨ ਦਾ) ਇਹ ਤਪ ਪ੍ਰਵਾਨ ਚੜ੍ਹਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਤਪਸਵੀ (ਪ੍ਰਭੂ ਦੀ) ਦਰਗਾਹ ਵਿਚ ਮਾਣ ਪ੍ਰਾਪਤ ਕਰਦਾ ਹੈ।੨।

**ਪਉੜੀ :** (ਪ੍ਰਭੂ ਨੇ) ਸੰਸਾਰ ਦੀ ਵਰਤੋਂ ਲਈ ਦਿਨ ਅਤੇ ਰਾਤ ਨੂੰ ਪੈਦਾ ਕੀਤਾ ਹੈ। (ਅਗਿਆਨਤਾ ਦੇ)

ਗੁਰਮਤੀ ਘਟਿ ਚਾਨਣਾ ਆਨੇਰੁ ਬਿਨਾਸਣਿ ॥
ਹੁਕਮੇ ਹੀ ਸਭ ਸਾਜੀਅਨੁ ਰਵਿਆ ਸਭ ਵਣਿ ਤ੍ਰਿਣਿ ॥
ਸਭੁ ਕਿਛੁ ਆਪੇ ਆਪਿ ਹੈ ਗੁਰਮੁਖਿ ਸਦਾ ਹਰਿ ਭਣਿ ॥
ਸਬਦੇ ਹੀ ਸੋਝੀ ਪਈ ਸਚੈ ਆਪਿ ਬੁਝਾਈ ॥੫॥

ਸਲੋਕ ਮਃ ੩ ॥
ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ ॥
ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ ॥
ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ ॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥੧॥*

ਮਃ ੩ ॥
ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥
ਉਦਰੈ ਕਾਰਣਿ ਆਪਣੇ ਬਹਲੇ ਭੇਖਿ ਕਰੇਨਿ ॥
ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥
ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥੨॥

ਪਉੜੀ ॥
ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ ॥
ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ ॥
ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ ॥
ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ ॥
ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ ॥੬॥

ਸਲੋਕੁ ਮਃ ੩ ॥
ਰੈਣਾਇਰ ਮਾਹਿ ਅਨੰਤੁ ਹੈ ਕੂੜੀ ਆਵੈ ਜਾਇ ॥
ਭਾਣੈ ਚਲੈ ਆਪਣੈ ਬਹੁਤੀ ਲਹੈ ਸਜਾਇ ॥
ਰੈਣਾਇਰ ਮਹਿ ਸਭੁ ਕਿਛੁ ਹੈ ਕਰਮੀ ਪਲੈ ਪਾਇ ॥
ਨਾਨਕ ਨਉ ਨਿਧਿ ਪਾਈਐ ਜੇ ਚਲੈ ਤਿਸੈ ਰਜਾਇ ॥੧॥

ਮਃ ੩ ॥
ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ ॥
ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ ॥
ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ ॥
ਇਕਸੁ ਹਰਿ ਕੇ ਨਾਮ ਵਿਣੁ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥
ਜਾ ਆਪੇ ਨਦਰਿ ਕਰੇ ਪ੍ਰਭੁ ਸਚਾ ਤਾ ਹੋਵੈ ਦਾਸਨਿ ਦਾਸੁ ॥
ਤਾ ਅਨਦਿਨੁ ਸੇਵਾ ਕਰੇ ਸਤਿਗੁਰੂ ਕੀ ਕਬਹਿ ਨ ਛੋਡੈ ਪਾਸੁ ॥
ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ ॥
ਜਨ ਨਾਨਕ ਕਰੇ ਕਰਾਇਆ ਸਭੁ ਕੋ ਜਿਉ ਭਾਵੈ ਤਿਵ ਹਰਿ ਗੁਣਤਾਸੁ ॥੨॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1413 ਉਪਰ ਦੋ ਸ਼ਲੋਕਾਂ ਦੇ ਰੂਪ ਵਿਚ ਆਉਂਦਾ ਹੈ।

ਹਨੇਰੇ ਨੂੰ ਨਸ਼ਟ ਕਰਨ ਲਈ ਗੁਰੂ ਦੀ ਮਤਿ ਦਾ ਹਿਰਦੇ ਵਿਚ (ਗਿਆਨ ਰੂਪ) ਪ੍ਰਕਾਸ਼ ਕੀਤਾ ਹੈ। (ਪ੍ਰਭੂ ਨੇ ਆਪਣੇ) ਹੁਕਮ ਨਾਲ ਹੀ ਸਭ ਕੁਝ ਸਿਰਜਿਆ ਹੈ ਅਤੇ ਸਭ ਬਨਾਂ ਦੇ ਤੀਲੇ ਤੀਲੇ ਵਿਚ (ਆਪ) ਵਰਤ ਰਿਹਾ ਹੈ। (ਪ੍ਰਭੂ) ਸਭ ਕੁਝ ਆਪ ਹੀ ਆਪ ਹੈ, (ਹੇ ਪ੍ਰਾਣੀ!) ਗੁਰੂ ਦੁਆਰਾ ਸਦਾ ਹਰਿ ਨੂੰ ਜਪ। (ਗੁਰੂ ਦੇ) ਸ਼ਬਦ ਦੁਆਰਾ (ਹੀ ਇਹ) ਸੋਝੀ ਪਈ ਹੈ ਅਤੇ ਸੱਚੇ (ਪ੍ਰਭੂ) ਨੇ ਆਪ ਹੀ ਸਮਝਾਈ ਹੈ।੫।

**ਸਲੋਕ ਮ:੩:** ਅਭਿਆਗਤ (ਭਿਖਿਆ ਮੰਗ ਕੇ ਪੇਟ ਭਰਨ ਵਾਲਾ ਸਾਧੂ) ਇਨ੍ਹਾਂ ਨੂੰ ਨਹੀਂ ਕਿਹਾ ਜਾ ਸਕਦਾ, ਜਿਨ੍ਹਾਂ ਦੇ ਚਿਤ ਵਿਚ (ਕਿਸੇ ਪ੍ਰਕਾਰ ਦਾ) ਭਰਮ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ (ਦਾਨ) ਦੇਣ ਨਾਲ ਧਰਮ-ਫਲ ਵੀ ਉਹੋ ਜਿਹਾ ਹੁੰਦਾ ਹੈ। ਜੋ (ਸਾਧਕ) ਭੈ-ਰਹਿਤ, ਮਾਇਆ ਰਹਿਤ ਪਰਮ-ਪਦ (ਦੀ ਪ੍ਰਾਪਤੀ ਦਾ) ਭੁਖਾ ਹੋਵੇ, ਹੇ ਨਾਨਕ! ਉਸ ਦਾ ਭੋਜਨ ਕੋਈ ਵਿਰਲਾ (ਵਿਅਕਤੀ ਹੀ ਭਿਖਿਆ ਵਜੋਂ) ਪਾ ਸਕਦਾ ਹੈ।੧।

**ਮ.੩ :** ਅਭਿਆਗਤ ਇਨ੍ਹਾਂ ਨੂੰ ਨਹੀਂ ਕਿਹਾ ਜਾ ਸਕਦਾ ਜੋ ਪਰਾਏ ਘਰ ਵਿਚ ਭੋਜਨ ਕਰਦੇ ਹਨ। ਆਪਣੇ ਪੇਟ (*ਉਦਰੈ*) (ਭਰਨ) ਲਈ ਬਹੁਤੇ ਭੇਖ ਕਰਦੇ ਹਨ। ਹੇ ਨਾਨਕ! (ਵਾਸਤਵਿਕ) ਅਭਿਆਗਤ ਉਹ ਹਨ ਜੋ ਆਪਣੇ ਅੰਦਰ ਜਾਂਦੇ (*ਗਉਣੁ*) ਹਨ (ਅਰਥਾਤ ਆਪਣੇ ਅੰਦਰ ਝਾਤ ਮਾਰਦੇ ਹਨ)। (ਉਹ) ਆਪਣਾ ਪ੍ਰਭੂ-ਪਤੀ ਲਭ ਲੈਂਦੇ ਹਨ ਅਤੇ ਆਪਣੇ (ਮੂਲ) ਘਰ ਵਿਚ ਨਿਵਾਸ ਕਰਦੇ ਹਨ।੨।

**ਪਉੜੀ :** (ਪ੍ਰਭੂ ਨੇ) ਆਕਾਸ਼ (*ਅੰਬਰੁ*) ਅਤੇ ਧਰਤੀ ਨੂੰ (ਇਕ ਦੂਜੇ ਨਾਲੋਂ) ਨਿਖੇੜਿਆ ਹੋਇਆ ਹੈ (ਅਤੇ ਇਨ੍ਹਾਂ) ਵਿਚਾਲੇ ਸੱਚਾ ਆਸਰਾ (ਅਰਥਾਤ ਸ਼ਕਤੀ) ਟਿਕਾਈ ਹੋਈ ਹੈ। ਸਭ ਘਰ ਅਤੇ ਦਰ ਸੱਚ ਰੂਪ ਹਨ ਜਿਸ ਵਿਚ ਸੱਚਾ ਨਾਮ (ਮੌਜੂਦ) ਹੈ। ਸਭ ਵਿਚ ਸੱਚਾ ਹੁਕਮ ਵਰਤ ਰਿਹਾ ਹੈ, ਗੁਰੂ ਦੁਆਰਾ ਸੱਚ ਵਿਚ ਸਮਾਈ ਹੋ ਜਾਂਦੀ ਹੈ। (ਪ੍ਰਭੂ) ਆਪ ਸੱਚਾ ਹੈ, (ਉਸ ਦਾ) ਤਖ਼ਤ ਸੱਚਾ ਹੈ, (ਜਿਸ ਉਪਰ) ਬੈਠ ਕੇ (ਉਹ) ਸੱਚਾ ਨਿਆਂ ਕਰਦਾ ਹੈ। ਸਭ (ਪਾਸੇ) ਸੱਚਾ (ਪ੍ਰਭੂ) ਹੀ ਵਰਤਦਾ ਹੈ। ਗੁਰੂ (ਉਸ) ਅਲੱਖ ਪ੍ਰਭੂ ਨੂੰ ਵਿਖਾ ਦਿੰਦਾ ਹੈ।੬।

**ਸਲੋਕੁ ਮ. ੩ :** (ਸੰਸਾਰ ਰੂਪ) ਸਮੁੰਦਰ (*ਰੈਣਾਇਰ*) ਵਿਚ ਅਸੀਮ (ਪ੍ਰਭੂ) ਵਸ ਰਿਹਾ ਹੈ, (ਉਸ ਤੋਂ ਭਿੰਨ ਸਾਰੀ ਸ੍ਰਿਸ਼ਟੀ) ਨਾਸ਼ਮਾਨ ਹੈ ਅਤੇ ਆਉਂਦੀ ਜਾਂਦੀ ਰਹਿੰਦੀ ਹੈ। (ਜੋ ਲੋਕੀਂ) ਆਪਣੀ ਇੱਛਾ ਅਨੁਸਾਰ ਚਲਦੇ ਹਨ, (ਉਹ) ਬਹੁਤ ਸਜ਼ਾ ਪਾਉਂਦੇ ਹਨ। ਸਮੁੰਦਰ ਵਿਚ ਸਭ ਕੁਝ ਹੈ, (ਪਰ ਪਰਮਾਤਮਾ ਦੇ) ਕ੍ਰਿਪਾ ਨਾਲ ਹੀ (ਕੁਝ) ਪਲੇ ਪੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੇ (ਮਨੁੱਖ) ਉਸ (ਪ੍ਰਭੂ) ਦੀ ਰਜ਼ਾ ਵਿਚ ਚਲੇ, (ਤਾਂ ਉਹ ਨਾਮ ਰੂਪ) ਨੌਂ ਨਿਧਾਂ ਪ੍ਰਾਪਤ ਕਰ ਲੈਂਦਾ ਹੈ।੧।

**ਮ.੩ :** (ਜਿਸ ਮਨੁੱਖ ਨੇ) ਸਹਿਜ ਭਾਵ ਨਾਲ ਸਤਿਗੁਰੂ ਦੀ ਸੇਵਾ ਨਹੀਂ ਕੀਤੀ, (ਉਸ ਦਾ) ਜਨਮ ਹਉਮੈ ਵਿਚ ਹੀ ਨਸ਼ਟ ਹੋ ਜਾਂਦਾ ਹੈ। (ਉਸ ਨੇ)ਜੀਭ ਨਾਲ ਹਰਿ-ਨਾਮ ਰੂਪ ਰਸ ਨਹੀਂ ਚਖਿਆ, (ਜਿਸ ਕਰਕੇ) ਉਸ ਦਾ (ਹਿਰਦਾ ਰੂਪ) ਕਮਲ ਨਹੀਂ ਖਿੜਿਆ। (ਉਹ) ਮਨਮੁਖ (ਵਿਸ਼ਿਆਂ ਦੇ ਰੂਪ) ਵਿਸ਼ ਖਾ ਕੇ ਮਰਦਾ ਹੈ ਅਤੇ ਮਾਇਆ ਦੇ ਮੋਹ ਵਿਚ ਨਸ਼ਟ ਹੋ ਜਾਂਦਾ ਹੈ। ਇਕ ਹਰਿ-ਨਾਮ ਤੋਂ ਬਿਨਾ (ਉਸ ਦਾ) ਜੀਵਨ ਧਿਕਾਰ-ਯੋਗ ਹੈ (ਅਤੇ ਉਸ ਦੇ ਜਗਤ ਵਿਚ) ਨਿਵਾਸ ਨੂੰ ਵੀ ਧਿੱਕਾਰ ਹੈ। ਜਦੋਂ ਸੱਚਾ ਪ੍ਰਭੂ ਆਪ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਤਾਂ (ਉਹ ਪ੍ਰਭੂ ਦੇ) ਦਾਸਾਂ ਦਾ ਦਾਸ ਹੋ ਜਾਂਦਾ ਹੈ। ਤਦ ਉਹ ਹਰ ਰੋਜ਼ ਸਤਿਗੁਰੂ ਦੀ ਸੇਵਾ ਕਰਦਾ ਹੈ ਅਤੇ ਕਦੇ ਵੀ ਸਾਥ ਨਹੀਂ ਛਡਦਾ। ਜਿਸ ਤਰ੍ਹਾਂ ਜਲ ਵਿਚ ਕਮਲ ਫੁਲ ਨਿਰਲਿਪਤ ਰਹਿੰਦਾ ਹੈ, ਉਸੇ ਤਰ੍ਹਾਂ (ਮਨੁੱਖ) ਗ੍ਰਿਹਸਥ ਵਿਚ ਵੀ ਬੇਲਾਗ ਰਹਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਜਿਵੇਂ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਚੰਗਾ ਲਗਦਾ ਹੈ, ਤਿਵੇਂ ਹਰ ਕੋਈ (ਪ੍ਰਭੂ ਦਾ) ਕਰਾਇਆ (ਕੰਮ) ਹੀ ਕਰਦਾ ਹੈ।੨।

ਪਉੜੀ ॥
ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ॥ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ॥
ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ ॥
ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ ॥
ਸਭੁ ਆਪੇ ਆਪਿ ਵਰਤਦਾ ਆਪੇ ਬਖਸਿ ਮਿਲਾਈ ॥੭॥

ਸਲੋਕ ਮਃ ੩ ॥
ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭ ਰਤੁ ਨ ਹੋਇ ॥
ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ ॥੧॥*

ਮਃ ੩ ॥
ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥
ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ ॥
ਭਰਮੁ ਗਇਆ ਤਾ ਜਾਗਿਆ ਚੂਕਾ ਅਗਿਆਨ ਅੰਧਾਰੁ ॥
ਤਿਸ ਨੋ ਰੂਪੁ ਅਤਿ ਅਗਲਾ ਜਿਸੁ ਹਰਿ ਨਾਲਿ ਪਿਆਰੁ ॥
ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ ॥
ਮਨਮੁਖਿ ਸੀਗਾਰੁ ਨ ਜਾਣਨੀ ਜਾਸਨਿ ਜਨਮੁ ਸਭੁ ਹਾਰਿ ॥
ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ ਹੋਇ ਖੁਆਰੁ ॥
ਸੈਸਾਰੈ ਵਿਚਿ ਸੋਭ ਨ ਪਾਇਨੀ ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥
ਨਾਨਕ ਸਚਾ ਏਕੁ ਹੈ ਦੁਹੁ ਵਿਚਿ ਹੈ ਸੰਸਾਰੁ ॥
ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ ॥੨॥

ਮਃ ੩ ॥
ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ ਦੂਜੀ ਨਾਹੀ ਜਾਇ ॥
ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ ॥
ਅੰਤਰਿ ਲੋਭੁ ਵਿਕਾਰੁ ਹੈ ਦੂਜੈ ਭਾਇ ਖੁਆਇ ॥
ਤਿਨ ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ ॥
ਜਿਨੀ ਸਤਿਗੁਰ ਸਿਉ ਚਿਤੁ ਲਾਇਆ ਸੋ ਖਾਲੀ ਕੋਈ ਨਾਹਿ ॥
ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥
ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ ॥੩॥*

ਪਉੜੀ ॥
ਆਪਿ ਅਲਿਪਤੁ ਸਦਾ ਰਹੈ ਹੋਰਿ ਧੰਧੈ ਸਭਿ ਧਾਵਹਿ ॥
ਆਪਿ ਨਿਹਚਲੁ ਅਚਲੁ ਹੈ ਹੋਰਿ ਆਵਹਿ ਜਾਵਹਿ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1380 (ਅੰਕ 52) ਉਪਰ ਵੀ ਆਉਂਦਾ ਹੈ।
* ਇਹ ਸ਼ਲੋਕ ਗੁ.ਗ੍ਰੰ. ਪੰਨਾ 516 ਉਪਰ (ਪਉੜੀ 18 ਨਾਲ) ਵੀ ਆਇਆ ਹੈ।

**ਪਉੜੀ :** (ਸ੍ਰਿਸ਼ਟੀ ਤੋਂ ਪਹਿਲਾਂ) ਛੱਤੀ ਜੁਗ ਅੰਧਕਾਰ ਹੀ ਸੀ, (ਪ੍ਰਭੂ ਨੇ) ਆਪ ਹੀ (ਸ੍ਰਿਸ਼ਟੀ ਰਚਣ ਦਾ) ਵਿਚਾਰ ਕੀਤਾ। ਆਪ ਹੀ ਸਾਰੀ ਸ੍ਰਿਸ਼ਟੀ ਸਾਜੀ ਅਤੇ ਆਪ ਹੀ (ਸਭ ਨੂੰ) ਸੂਝ ਦਿੱਤੀ। (ਫਿਰ) ਸਮ੍ਰਿਤੀਆਂ, ਸ਼ਾਸਤ੍ਰ ਸਾਜੇ ਅਤੇ ਪਾਪ ਪੁੰਨ ਬਾਰੇ ਸੋਚਿਆ। ਜਿਸ ਨੂੰ (ਪ੍ਰਭੂ) ਸਮਝਾਉਂਦਾ ਹੈ, ਉਹੀ ਸਮਝਦਾ ਹੈ ਅਤੇ ਸੱਚੇ ਸ਼ਬਦ ਨਾਲ ਪਤੀਜਦਾ ਹੈ। ਸਰਬਤ੍ਰ (ਪ੍ਰਭੂ) ਆਪ ਹੀ ਆਪ ਵਿਆਪਕ ਹੈ ਅਤੇ ਆਪ ਹੀ (ਮਨੁੱਖ ਨੂੰ) ਬਖ਼ਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ।੭।

**ਸਲੋਕ ਮ. ੩ :** ਇਹ ਸਾਰਾ ਸ਼ਰੀਰ ਲਹੂ-ਰੂਪ ਹੈ, ਲਹੂ ਤੋਂ ਬਿਨਾ ਤਨ ਹੋਂਦ ਵਿਚ ਨਹੀਂ ਆਉਂਦਾ। (ਪਰ) ਜੋ ਆਪਣੇ ਪ੍ਰਭੂ-ਪਤੀ (ਦੇ ਪ੍ਰੇਮ ਵਿਚ) ਰੰਗੇ ਹੋਏ ਹਨ, ਉਨ੍ਹਾਂ ਦੇ ਸ਼ਰੀਰ ਵਿਚ ਲੋਭ ਰੂਪ ਲਹੂ ਨਹੀਂ ਹੁੰਦਾ। (ਪ੍ਰਭੂ ਦਾ) ਭੈ ਪੈਣ ਨਾਲ ਸ਼ਰੀਰ ਨਿਰਬਲ ਹੋ ਜਾਂਦੇ ਹਨ (ਕਿਉਂਕਿ ਉਨ੍ਹਾਂ) ਵਿਚੋਂ ਲੋਭ ਰੂਪ ਲਹੂ ਖ਼ਾਰਜ ਹੋ ਜਾਂਦਾ ਹੈ। ਜਿਵੇਂ ਅੱਗ (ਵਿਚ ਪਾਣ ਨਾਲ) ਧਾਤ ਸ਼ੁੱਧ ਹੋ ਜਾਂਦੀ ਹੈ, ਤਿਵੇਂ ਹਰਿ ਦਾ ਡਰ ਮਾੜੀ ਬੁੱਧੀ ਦੀ ਮੈਲ ਖ਼ਤਮ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਸਾਧਕ ਸੁੰਦਰ ਹਨ ਜੋ ਹਰਿ ਦੇ (ਪ੍ਰੇਮ-ਰੂਪ) ਰੰਗ ਨਾਲ ਰੰਗੇ ਹੋਏ ਹਨ।੧।

**ਮ.੩ :** ਰਾਮਕਲੀ (ਰਾਗ ਦੇ ਗਾਉਣ ਨਾਲ) ਰਾਮ ਮਨ ਵਿਚ ਵਸ ਜਾਏ, ਤਾਂ ਸ਼ਿੰਗਾਰ ਫਬਦਾ ਹੈ। ਗੁਰੂ ਦੇ ਸ਼ਬਦ ਦੁਆਰ ਹਿਰਦੇ ਰੂਪ ਕਮਲ ਖਿੜਦਾ ਹੈ, ਤਾਂ (ਪ੍ਰਭੂ) ਭਗਤੀ ਦਾ ਭੰਡਾਰ ਸੌਂਪ ਦਿੰਦਾ ਹੈ। (ਇਸ ਨਾਲ ਮੋਹ ਦਾ) ਭਰਮ ਖ਼ਤਮ ਹੋ ਜਾਂਦਾ ਹੈ ਅਤੇ ਅਗਿਆਨ ਦਾ ਹਨੇਰਾ ਦੂਰ ਹੋ ਜਾਂਦਾ ਹੈ। ਉਸ (ਜੀਵ-ਇਸਤਰੀ) ਨੂੰ ਬਹੁਤ ਅਧਿਕ ਰੂਪ ਚੜ੍ਹਦਾ ਹੈ, ਜਿਸ ਦਾ ਪ੍ਰਭੂ ਨਾਲ ਪ੍ਰੇਮ ਹੁੰਦਾ ਹੈ। (ਉਹ) ਸ਼ੋਭਾਸ਼ਾਲੀ ਜੀਵ-ਇਸਤਰੀ ਸਦਾ ਆਪਣੇ ਪ੍ਰਭੂ-ਪਤੀ ਨਾਲ ਰਮਣ ਕਰਦੀ ਹੈ। ਮਨਮੁਖ (ਜੀਵ-ਇਸਤਰੀਆਂ) (ਸੱਚਾ) ਸ਼ਿੰਗਾਰ ਕਰਨਾ ਨਹੀਂ ਜਾਣਦੀਆਂ, (ਉਹ) ਸਾਰੀਆਂ (ਮਾਨਵ) ਜਨਮ ਵਿਅਰਥ ਵਿਚ ਗਵਾ ਕੇ ਜਾਂਦੀਆਂ ਹਨ। (ਜੋ) ਹਰਿ ਦੀ ਭਗਤੀ ਤੋਂ ਬਿਨਾ ਸ਼ਿੰਗਾਰ ਕਰਦੀਆਂ ਹਨ, (ਉਹ) ਨਿਤ ਜੰਮਦੀਆਂ ਅਤੇ ਖੁਆਰ ਹੁੰਦੀਆਂ ਹਨ। (ਉਹ) ਸੰਸਾਰ ਵਿਚ ਸ਼ੋਭਾ ਨਹੀਂ ਪਾਉਂਦੀਆਂ, ਅਗੇ (ਅਰਥਾਤ ਪਰਲੋਕ ਵਿਚ ਉਨ੍ਹਾਂ ਨਾਲ) ਜੋ ਬੀਤਦੀ ਹੈ, ਉਹ ਕਰਤਾਰ ਹੀ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ) ਇਕ ਪ੍ਰਭੂ ਹੀ ਸੱਚਾ ਹੈ, ਸੰਸਾਰ ਦੋਹਾਂ (ਜੰਮਣ ਅਤੇ ਮਰਨ) ਵਿਚ (ਟਿਕਿਆ ਹੋਇਆ ਹੈ)। (ਪ੍ਰਭੂ ਆਪ ਹੀ ਜੀਵਾਂ ਨੂੰ) ਚੰਗੇ ਮਾੜੇ (ਕਰਮਾਂ) ਵਿਚ ਲਗਾਉਂਦਾ ਹੈ। ਉਹ (ਉਹੀ) ਕਰਦੇ ਹਨ ਜੋ ਆਪ ਕਰਤਾਰ (ਉਨ੍ਹਾਂ ਤੋਂ) ਕਰਾਉਂਦਾ ਹੈ।੨।

**ਮ.੩ :** ਸਤਿਗੁਰੂ ਦੀ ਸੇਵਾ ਕੀਤੇ ਬਿਨਾ (ਮਨ ਨੂੰ) ਸ਼ਾਂਤੀ ਪ੍ਰਾਪਤ ਨਹੀਂ ਹੁੰਦੀ, (ਉਸ ਤੋਂ ਭਿੰਨ ਕੋਈ) ਦੂਜੀ ਥਾਂ ਵੀ ਨਹੀਂ ਹੈ। (ਪ੍ਰਭੂ ਪ੍ਰਾਪਤੀ ਲਈ) ਜੇ ਬਹੁਤ ਚਾਹਨਾ ਕਰ ਲਈਏ, (ਪਰ) ਭਾਗਾਂ ਤੋਂ ਬਿਨਾ (ਕੁਝ ਵੀ) ਪ੍ਰਾਪਤ ਨਹੀਂ ਹੁੰਦਾ। (ਜਿਨ੍ਹਾਂ ਵਿਅਕਤੀਆਂ ਦੇ ਹਿਰਦੇ) ਅੰਦਰ ਲੋਭ ਰੂਪ ਵਿਕਾਰ ਹੈ, (ਉਹ) ਦ੍ਵੈਤ-ਭਾਵ ਕਰਕੇ (ਵਾਸਤਵਿਕ ਮਾਰਗ ਤੋਂ) ਭਟਕਾਏ ਹੋਏ ਹੁੰਦੇ ਹਨ, ਉਨ੍ਹਾਂ ਦੇ ਜਨਮ-ਮਰਨ (ਦਾ ਗੇੜ) ਦੂਰ ਨਹੀਂ ਹੁੰਦਾ, ਹਉਮੈ ਵਿਚ ਦੁਖ ਪਾਉਂਦੇ ਹਨ। ਜਿਨ੍ਹਾਂ ਨੇ ਸਤਿਗੁਰੂ ਨਾਲ ਚਿਤ ਲਗਾਇਆ ਹੈ, ਉਹ (ਪ੍ਰਭੂ ਦੀ ਮਿਹਰ ਤੋਂ) ਵਾਂਝੇ ਨਹੀਂ ਰਹਿੰਦੇ। ਉਨ੍ਹਾਂ ਨੂੰ ਜਮ ਦਾ ਬੁਲਾਵਾ ਨਹੀਂ ਆਉਂਦਾ ਅਤੇ ਨ ਹੀ ਉਹ ਦੁਖ ਸਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਦੁਨਿਆਵੀ ਬੰਧਨਾਂ ਤੋਂ) ਬਚ ਜਾਂਦੇ ਹਨ ਅਤੇ ਸੱਚੇ ਸ਼ਬਦ ਵਿਚ ਸਮਾ ਜਾਂਦੇ ਹਨ।੩।

**ਪਉੜੀ :** (ਪ੍ਰਭੂ) ਆਪ (ਸੰਸਾਰਿਕ ਪ੍ਰਪੰਚ ਤੋਂ) ਸਦਾ ਨਿਰਲੇਪ ਰਹਿੰਦਾ ਹੈ, ਹੋਰ ਸਾਰੀ (ਲੋਕਾਈ) ਧੰਧਿਆਂ ਵਿਚ ਭਜੀ ਫਿਰਦੀ ਹੈ। (ਪ੍ਰਭੂ) ਆਪ ਨਿਸਚਲ ਅਤੇ ਅਟਲ ਹੈ, ਹੋਰ (ਸਭ ਜੀਵ) ਆਉਂਦੇ

ਸਦਾ ਸਦਾ ਹਰਿ ਧਿਆਈਐ ਗੁਰਮੁਖਿ ਸੁਖੁ ਪਾਵਹਿ ॥
ਨਿਜ ਘਰਿ ਵਾਸਾ ਪਾਈਐ ਸਚਿ ਸਿਫਤਿ ਸਮਾਵਹਿ ॥
ਸਚਾ ਗਹਿਰ ਗੰਭੀਰੁ ਹੈ ਗੁਰ ਸਬਦਿ ਬੁਝਾਈ ॥੮॥

ਸਲੋਕ ਮः ੩ ॥
ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ ॥ ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ ॥
ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ ॥
ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ ॥੧॥

ਮः ੩ ॥
ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥
ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ ॥
ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ ॥
ਅਗੈ ਦਰਗਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ ॥
ਏਹ ਕੂੜੈ ਕੀ ਮਲੁ ਕਿਉ ਉਤਰੈ ਕੋਈ ਕਢਹੁ ਇਹੁ ਵੀਚਾਰੁ ॥
ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ ॥
ਨਾਮੁ ਜਪੇ ਨਾਮੋ ਆਰਾਧੇ ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ ॥
ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ ॥
ਜਨ ਨਾਨਕ ਜਿਸ ਦੇ ਏਹਿ ਚਲਤ ਹਹਿ ਸੋ ਜੀਵਉ ਦੇਵਣਹਾਰੁ ॥੨॥

ਪਉੜੀ ॥
ਤੁਧੁ ਜੇਵਡੁ ਦਾਤਾ ਨਾਹਿ ਕਿਸੁ ਆਖਿ ਸੁਣਾਈਐ ॥ਗੁਰ ਪਰਸਾਦੀ ਪਾਇ ਜਿਥਹੁ ਹਉਮੈ ਜਾਈਐ ॥
ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ॥ਜਿਸ ਨੋ ਬਖਸੇ ਤਿਸੁ ਦੇਇ ਆਪਿ ਲਏ ਮਿਲਾਈਐ॥
ਘਟ ਅੰਤਰਿ ਅੰਮ੍ਰਿਤੁ ਰਖਿਓਨੁ ਗੁਰਮੁਖਿ ਕਿਸੈ ਪਿਆਈ ॥੯॥

ਸਲੋਕ ਮः ੩ ॥
ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥
ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ ॥
ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ ॥
ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ ॥
ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ ॥੧॥

ਮः ੩ ॥
ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥
ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ ॥
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ ॥

ਜਾਂਦੇ (ਅਰਥਾਤ ਜੰਮਦੇ ਮਰਦੇ) ਰਹਿੰਦੇ ਹਨ। ਗੁਰਮੁਖ (ਸਾਧਕ) ਹਮੇਸ਼ਾ ਹਰਿ ਨੂੰ ਧਿਆਉਂਦੇ ਰਹਿੰਦੇ ਹਨ (ਅਤੇ ਆਤਮਿਕ) ਸੁਖ ਪ੍ਰਾਪਤ ਕਰਦੇ ਰਹਿੰਦੇ ਹਨ। (ਉਹ) ਆਪਣੇ (ਵਾਸਤਵਿਕ) ਘਰ ਵਿਚ ਨਿਵਾਸ ਪ੍ਰਾਪਤ ਕਰਦੇ ਹਨ ਅਤੇ ਗੁਣ-ਗਾਨ ਦੁਆਰਾ ਸੱਚੇ (ਪ੍ਰਭੂ) ਵਿਚ ਸਮਾ ਜਾਂਦੇ ਹਨ। ਸੱਚਾ (ਪ੍ਰਭੂ) ਡੂੰਘਾ ਅਤੇ ਗੰਭੀਰ ਹੈ, ਗੁਰੂ ਦੇ ਸ਼ਬਦ ਨੇ (ਇਹ ਭੇਦ) ਸਮਝਾਇਆ ਹੈ।੮।

**ਸਲੋਕ ਮ.੩ :** (ਹੇ ਜਿਗਿਆਸੂ!) ਤੂੰ ਸੱਚੇ ਨਾਮ ਨੂੰ ਸਿਮਰ, ਸੱਚਾ (ਪ੍ਰਭੂ) ਸਰਬਤ੍ਰ ਵਰਤ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਪ੍ਰਭੂ ਦੇ) ਹੁਕਮ ਨੂੰ ਸਮਝਦਾ ਹੈ, ਉਹ ਫਲ ਵਜੋਂ ਸੱਚ ਨੂੰ ਪ੍ਰਾਪਤ ਕਰ ਲੈਂਦਾ ਹੈ। (ਜੋ ਵਿਅਕਤੀ) ਜ਼ਬਾਨੀ ਗੱਲਾਂ ਕਰਦਾ ਫਿਰਦਾ ਹੈ, (ਉਹ) ਸੱਚੇ ਹੁਕਮ ਨੂੰ ਨਹੀਂ ਸਮਝਦਾ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਪਰਮਾਤਮਾ ਦਾ ਭਾਣਾ ਮੰਨਦਾ ਹੈ, ਉਹ (ਸਹੀ) 'ਭਗਤ' ਹੁੰਦਾ ਹੈ, ਬਿਨਾ ਹੁਕਮ ਮੰਨੇ (ਮਨੁੱਖ) ਬਿਲਕੁਲ ਕੱਚਾ ਹੈ।੧।

**ਮ. ੩ :** ਮਨਮੁਖ (ਵਿਅਕਤੀਆਂ) ਨੂੰ ਉਚਿਤ ਢੰਗ ਨਾਲ ਬੋਲਣਾ ਨਹੀਂ ਆਉਂਦਾ, ਉਨ੍ਹਾਂ ਦੇ (ਮਨ) ਵਿਚ ਕਾਮ, ਕ੍ਰੋਧ ਅਤੇ ਹੰਕਾਰ ਹੁੰਦਾ ਹੈ। ਉਹ ਥਾਂ ਕੁਥਾਂ ਨਹੀਂ ਸਮਝਦੇ, ਉਨ੍ਹਾਂ (ਦੇ ਮਨ ਵਿਚ) ਲੋਭ ਰੂਪ ਵਿਕਾਰ ਹੁੰਦਾ ਹੈ। ਉਹ ਆਪਣੇ ਸੁਆਰਥ (*ਸੁਆਇ*) ਕਰਕੇ (ਸਭਾ ਵਿਚ) ਆ ਕੇ ਬਹਿੰਦੇ ਹਨ ਅਤੇ ਗੱਲਾਂ ਕਰਦੇ ਹਨ, ਉਨ੍ਹਾਂ ਨੂੰ ਜ਼ਾਲਮ (*ਜੰਦਾਰੁ*) ਜਮ ਮਾਰਦਾ ਹੈ। (ਉਨ੍ਹਾਂ ਤੋਂ) ਅਗੇ ਦਰਗਾਹ ਵਿਚ ਲੇਖੇ ਮੰਗੇ ਜਾਂਦੇ ਹਨ ਅਤੇ ਝੂਠਿਆਂ ਨੂੰ ਮਾਰ ਕੇ ਖ਼ੁਆਰ ਕੀਤਾ ਜਾਂਦਾ ਹੈ। ਕੂੜ ਦੀ ਇਹ ਮੈਲ ਕਿਵੇਂ ਉਤਰੇ? ਕੋਈ ਇਹ ਵਿਚਾਰ (ਖੋਜ ਕੇ) ਕਢੇ? (ਜੇ) ਸਤਿਗੁਰੂ ਮਿਲ ਪਏ, ਤਾਂ ਨਾਮ ਨੂੰ ਦ੍ਰਿੜ੍ਹ ਕਰਾਉਂਦਾ ਹੈ, (ਜੋ) ਸਭ ਪਾਪਾਂ (*ਕਿਲਵਿਖ*) ਨੂੰ ਕਟਣ ਵਾਲਾ ਹੈ। (ਉਹ ਸਾਧਕ) ਨਾਮ ਜਪਦਾ ਹੈ, ਨਾਮ ਹੀ ਆਰਾਧਦਾ ਹੈ, ਉਸ ਸੇਵਕ ਨੂੰ ਸਭ ਨਮਸਕਾਰ ਕਰੋ। ਨਾਮ ਰਾਹੀਂ (ਉਸ ਨੇ) ਝੂਠ ਦੀ ਮੈਲ ਉਤਾਰ ਲਈ ਹੈ ਅਤੇ ਨਾਮ ਜਪ ਕੇ ਸੱਚੇ ਆਚਾਰ ਵਾਲਾ ਬਣ ਗਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਜਿਸ (ਪ੍ਰਭੂ) ਦਾ ਇਹ ਕੌਤਕ ਹੈ, ਉਹ ਦਾਤਾ (ਸਦਾ) ਜੀਉਂਦਾ ਰਹੇ।੨।

**ਪਉੜੀ :** ਤੇਰੇ ਜਿਤਨਾ ਵੱਡਾ ਦਾਤਾ (ਕੋਈ ਨਹੀਂ ਹੈ), ਕਿਸ ਨੂੰ ਕਹਿ ਕੇ ਸੁਣਾਈਏ? ਗੁਰੂ ਦੀ ਕ੍ਰਿਪਾ ਨਾਲ ਜਿਥੋਂ (ਨਾਮ) ਪਾਈਦਾ ਹੈ, (ਉਥੋਂ ਹੀ) ਹਉਮੈ ਜਾਂਦੀ ਹੈ। (ਪ੍ਰਭੂ) ਸੱਚੀ ਵਡਿਆਈ ਵਾਲਾ ਹੈ, (ਉਹ ਦੁਨਿਆਵੀ) ਰਸਾਂ-ਕਸਾਂ ਤੋਂ ਸਦਾ ਉਪਰ ਹੈ। ਜਿਸ ਨੂੰ ਕ੍ਰਿਪਾ ਕਰਦਾ ਹੈ, ਉਸ ਨੂੰ (ਨਾਮ-ਅੰਮ੍ਰਿਤ) ਪ੍ਰਦਾਨ ਕਰਦਾ ਹੈ ਅਤੇ ਆਪਣੇ ਵਿਚ ਮਿਲਾ ਲੈਂਦਾ ਹੈ। (ਪ੍ਰਭੂ ਨੇ ਹਰ ਇਕ) ਸ਼ਰੀਰ ਵਿਚ (ਨਾਮ ਰੂਪ) ਅੰਮ੍ਰਿਤ ਰਖਿਆ ਹੈ, (ਪਰ) ਗੁਰੂ ਦੁਆਰਾ ਕਿਸੇ (ਵਿਰਲੇ ਨੂੰ) ਪਿਲਾਉਂਦਾ ਹੈ।੯।

**ਸਲੋਕ ਮ.੩ :** ਬਾਬਿਆਂ (ਅਰਥਾਤ ਮਹਾਂਪੁਰਸ਼ਾਂ) ਦੀਆਂ ਕਹਾਣੀਆਂ ਪੁੱਤਰ ਸੁਪੁੱਤਰ ਕਰਦੇ ਹਨ। ਜੋ ਸਤਿਗੁਰੂ ਨੂੰ ਚੰਗਾ ਲਗਦਾ ਹੈ, ਉਹ ਮੰਨ ਲੈਂਦੇ ਹਨ ਅਤੇ ਉਹੀ ਕਰਮ ਕਰਦੇ ਹਨ। (ਤਸੱਲੀ ਲਈ) ਸਿਮ੍ਰਿਤੀਆਂ, ਸ਼ਾਸਤ੍ਰਾਂ, ਵੇਦ ਵਿਆਸ, ਸ਼ੁਕਦੇਵ, ਨਾਰਦ ਮੁਨੀ ਨੂੰ ਜਾ ਕੇ ਪੁਛ ਲਵੋ, ਜੋ ਸਾਰੀ ਸ੍ਰਿਸ਼ਟੀ ਲਈ ਬਚਨ ਕਰਦੇ ਰਹੇ ਹਨ। (ਜਿਨ੍ਹਾਂ ਨੂੰ ਪ੍ਰਭੂ ਨੇ) ਸੱਚ ਵਿਚ ਲਗਾਇਆ ਹੈ, (ਉਹੀ) ਸੱਚ ਵਿਚ ਲਗੇ ਹਨ ਅਤੇ ਸਦਾ ਸੱਚ ਨੂੰ ਯਾਦ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ ਸੰਸਾਰ ਵਿਚ) ਆਏ ਹੋਏ ਉਹ (ਸਾਧਕ) ਪ੍ਰਵਾਨ ਹੁੰਦੇ ਹਨ, ਜੋ ਸਾਰੇ ਖ਼ਾਨਦਾਨ ਨੂੰ ਤਾਰ ਦਿੰਦੇ ਹਨ।੧।

**ਮ. ੩ :** ਜਿਨ੍ਹਾਂ (ਵਿਅਕਤੀਆਂ) ਦਾ ਗੁਰੂ ਅਗਿਆਨੀ (*ਅੰਧੁਲਾ*) ਹੈ, (ਉਸ ਦੇ) ਸੇਵਕ ਵੀ ਅਗਿਆਨਤਾ ਵਾਲੇ ਕਰਮ ਕਰਦੇ ਹਨ। ਉਹ ਆਪਣੀ ਮਰਜ਼ੀ ਅਨੁਸਾਰ ਚਲਦੇ ਹਨ ਅਤੇ ਹਮੇਸ਼ਾ ਬਿਲਕੁਲ ਝੂਠ ਬੋਲਦੇ ਹਨ। (ਉਹ) ਕੂੜ ਅਤੇ ਕਪਟ ਕਮਾਉਂਦੇ ਹਨ ਅਤੇ ਸਦਾ ਪਰਾਈ ਨਿੰਦਿਆ ਕਰਦੇ ਹਨ। ਉਹ ਪਰਾਈ ਨਿੰਦਿਆ ਕਰਨ ਵਾਲੇ ਆਪ ਡੁਬਦੇ ਹਨ ਅਤੇ ਸਾਰੇ ਖ਼ਾਨਦਾਨ ਨੂੰ ਡੁਬੋ

ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ ॥੨॥

ਪਉੜੀ ॥
ਸਭ ਨਦਰੀ ਅੰਦਰਿ ਰਖਦਾ ਜੇਤੀ ਸਿਸਟਿ ਸਭ ਕੀਤੀ ॥
ਇਕਿ ਕੂੜਿ ਕੁਸਤਿ ਲਾਇਅਨੁ ਮਨਮੁਖ ਵਿਗੁਤੀ ॥
ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ ॥
ਜਿਨ ਕਉ ਪੋਤੈ ਪੁੰਨੁ ਹੈ ਤਿਨ੍ਹ ਵਾਤਿ ਸਿਪੀਤੀ ॥
ਨਾਨਕ ਨਾਮੁ ਧਿਆਈਐ ਸਚੁ ਸਿਫਤਿ ਸਨਾਈ ॥੧੦॥

ਸਲੋਕੁ ਮਃ ੧ ॥
ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥
ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥
ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥
ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥
ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥
ਜੋਗੁ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥
ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥੧॥

ਮਃ ੧ ॥
ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥
ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥
ਮੁਸਲਮਾਨੁ ਕਰੇ ਵਡਿਆਈ ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ॥
ਰਾਹੁ ਦਸਾਇ ਓਥੈ ਕੋ ਜਾਇ ॥ ਕਰਣੀ ਬਾਝਹੁ ਭਿਸਤਿ ਨ ਪਾਇ ॥
ਜੋਗੀ ਕੈ ਘਰਿ ਜੁਗਤਿ ਦਸਾਈ ॥ ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ ॥
ਮੁੰਦ੍ਰਾ ਪਾਇ ਫਿਰੈ ਸੰਸਾਰਿ ॥ ਜਿਥੈ ਕਿਥੈ ਸਿਰਜਣਹਾਰੁ ॥
ਜੇਤੇ ਜੀਅ ਤੇਤੇ ਵਾਟਾਊ ॥ ਚੀਰੀ ਆਈ ਢਿਲ ਨ ਕਾਊ ॥
ਏਥੈ ਜਾਣੈ ਸੁ ਜਾਇ ਸਿਞਾਣੈ ॥ ਹੋਰੁ ਫਕੜੁ ਹਿੰਦੂ ਮੁਸਲਮਾਣੈ ॥
ਸਭਨਾ ਕਾ ਦਰਿ ਲੇਖਾ ਹੋਇ ॥ ਕਰਣੀ ਬਾਝਹੁ ਤਰੈ ਨ ਕੋਇ ॥
ਸਚੋ ਸਚੁ ਵਖਾਣੈ ਕੋਇ ॥ ਨਾਨਕ ਅਗੈ ਪੁਛ ਨ ਹੋਇ ॥੨॥

ਦਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੁਆਰਾ) ਜਿਥੇ ਉਹ ਲਗਾਏ ਗਏ ਹਨ, ਉਥੇ ਹੀ ਲਗੇ ਹਨ, ਉਹ ਵਿਚਾਰੇ ਕੀ ਕਰ ਸਕਦੇ ਹਨ।੨।

**ਪਉੜੀ :** (ਪ੍ਰਭੂ ਨੇ) ਸਾਰੀ ਸ੍ਰਿਸ਼ਟੀ ਦੀ ਜਿਤਨੀ ਰਚਨਾ ਕੀਤੀ ਹੈ, (ਉਸ) ਸਭ ਨੂੰ ਆਪਣੀ ਨਜ਼ਰ ਵਿਚ ਰਖਦਾ ਹੈ। ਕਈਆਂ ਨੂੰ ਕੂੜ ਅਤੇ ਕਪਟ ਵਿਚ ਲਗਾਇਆ ਹੈ, (ਉਹ) ਮਨਮੁਖ ਖੁਆਰ ਹੋ ਰਹੇ ਹਨ (*ਵਿਗੁਤੀ*)। ਗੁਰਮੁਖ (ਸਾਧਕ) ਸਦਾ (ਪ੍ਰਭੂ ਨੂੰ) ਆਰਾਧਦੇ ਹਨ (ਕਿਉਂਕਿ ਉਨ੍ਹਾਂ ਦੇ) ਅੰਦਰ ਹਰਿ ਦਾ ਪ੍ਰੇਮ ਹੁੰਦਾ ਹੈ। ਜਿਨ੍ਹਾਂ ਦੇ ਪਲੇ ਪੁੰਨ ਹੈ, ਉਨ੍ਹਾਂ ਦੇ ਮੂੰਹ (*ਵਾਤਿ*) (ਪ੍ਰਭੂ ਦੀ) ਸਿਫ਼ਤ (*ਸਿਪੀਤੀ*) ਟਿਕੀ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਉਸ ਪ੍ਰਭੂ ਦਾ) ਨਾਮ ਧਿਆਉਣਾ ਚਾਹੀਦਾ ਹੈ (ਜੋ) ਸੱਚੀ ਸਿਫ਼ਤ ਅਤੇ ਉਸਤਤ (*ਸਨਾਈ*) ਵਾਲਾ ਹੈ।੧੦।

**ਸਲੋਕੁ ਮ. ੧ :** ਦਾਨੀ (*ਸਤੀ*) ਲੋਕ ਪਾਪ ਕਰਕੇ (ਇਕੱਠੇ ਕੀਤੇ ਧਨ) ਨਾਲ ਦਾਨ (*ਸਤੁ*) ਕਰਦੇ ਹਨ। ਗੁਰੂ (ਸੇਵਕਾਂ ਨੂੰ) ਸਿਖਿਆ ਦੇਣ ਲਈ (ਸੇਵਕਾਂ ਦੇ) ਘਰ ਜਾਂਦੇ ਹਨ। ਇਸਤਰੀ ਦਾ ਪਤੀ ਨਾਲ ਪ੍ਰੇਮ ਖਟੀ/ਕਮਾਈ ਕਰਕੇ ਹੈ। (ਜੇ ਖਟੀ ਨਹੀਂ ਤਾਂ) ਭਾਵੇਂ ਆਵੇ ਭਾਵੇਂ ਜਾਵੇ (ਕੋਈ ਪੁਛਦਾ ਨਹੀਂ ਹੈ)। ਸ਼ਾਸਤ੍ਰਾਂ ਅਤੇ ਵੇਦਾਂ ਨੂੰ ਕੋਈ ਨਹੀਂ ਮੰਨਦਾ, ਆਪੋ ਆਪਣੀ ਗ਼ਰਜ਼ ਅਨੁਸਾਰ ਪੂਜਾ ਹੋ ਰਹੀ ਹੈ। ਕਾਜ਼ੀ ਹੋ ਕੇ ਨਿਆਂ ਕਰਨ ਲਈ ਬੈਠਦਾ ਹੈ, (ਉਹ) ਮਾਲਾ (*ਤਸਬੀ*) ਫੇਰਦਾ ਹੈ ਅਤੇ ਖ਼ੁਦਾ ਖ਼ੁਦਾ ਕਹਿੰਦਾ ਹੈ, (ਪਰ) ਵਢੀ ਲੈ ਕੇ (ਦੂਜੇ ਦਾ) ਹਕ ਮਾਰ ਦਿੰਦਾ ਹੈ। ਜੇ ਕੋਈ (ਅਨਿਆਇ ਬਾਰੇ- ਪੁਛ ਬੈਠੇ) ਤਾਂ (ਅਗੋਂ ਸ਼ਰਾ ਦਾ ਕੋਈ ਨ ਕੋਈ ਮਸਲਾ) ਪੜ੍ਹ ਕੇ ਸੁਣਾ ਦਿੰਦਾ ਹੈ। (ਹਿੰਦੂ ਧਰਮੀ) ਮੁਸਲਮਾਨਾਂ ਦੇ ਕਲਮੇ (*ਮੰਤ੍ਰ*) ਨੂੰ ਕੰਨ ਅਤੇ ਹਿਰਦੇ ਵਿਚ ਧਾਰਣ ਕਰਦਾ ਹੈ, ਲੋਕਾਂ ਨੂੰ (ਧਰਮ ਦੇ ਨਾਂ 'ਤੇ) ਲੁਟਦਾ ਹੈ ਅਤੇ ਰਿਸ਼ਵਤ (*ਚਾੜੀ*) ਖਾਂਦਾ ਹੈ। (ਪਰ) ਚੌਕੇ ਨੂੰ ਲੇਪ ਕੇ ਸੁੱਚਾ ਬਣਿਆ ਫਿਰਦਾ ਹੈ। ਹਿੰਦੂ ਦਾ ਅਜਿਹਾ (ਆਚਰਣ ਹੈ, ਭਾਵੇਂ) ਕੋਈ ਵੇਖ ਲਵੇ। ਜੋਗੀ (ਵਿਚੋਂ) ਗ੍ਰਿਹਸਥੀ ਹੈ, (ਪਰ ਉਪਰੋਂ) ਜਟਾ ਅਤੇ ਵਿਭੂਤੀ ਧਾਰਣ ਕੀਤੀ ਹੋਈ ਹੈ। (ਉਸ ਦੇ) ਅਗੇ ਪਿਛੇ ਪੁੱਤਰ ਰੋਂਦੇ ਰਹਿੰਦੇ ਹਨ। (ਉਸ ਨੇ) ਜੋਗ ਨੂੰ (ਤਾਂ) ਨਹੀਂ ਪ੍ਰਾਪਤ ਕੀਤਾ, (ਸਗੋਂ ਗ੍ਰਿਹਸਥੀ ਹੋਣ ਦੀ) ਜੁਗਤ ਵੀ ਗਵਾ ਲਈ ਹੈ। (ਉਸ ਨੇ) ਕਿਸ ਕਾਰਣ ਸਿਰ ਵਿਚ ਸੁਆਹ ਪਾਈ ਹੈ? ਨਾਨਕ (ਦਾ ਕਥਨ ਹੈ ਕਿ) ਕਲਿਯੁਗ ਦਾ ਇਹ ਪਰਿਮਾਣ (ਮਾਪ) ਹੈ ਕਿ (ਧਰਮੀ ਪੁਰਸ਼) ਆਪ ਆਖਣ ਵਾਲਾ ਹੈ ਅਤੇ ਆਪ ਹੀ ਜਾਣਨ ਵਾਲਾ ਹੈ।੧।

**ਮ.੧ :** ਹਿੰਦੂ (ਧਰਮ ਵਾਲੇ) ਦੇ ਘਰ (ਕੋਈ) ਹਿੰਦੂ (ਬ੍ਰਾਹਮਣ) ਆਉਂਦਾ ਹੈ ਅਤੇ ਸੂਤਰ ਦਾ ਜੰਞੂ (ਮੰਤ੍ਰ) ਪੜ੍ਹ ਕੇ (ਉਸ ਦੇ) ਗਲ ਵਿਚ ਪਾ ਦਿੰਦਾ ਹੈ। (ਜੇ ਉਹ) ਜੰਞੂ ਪਾ ਕੇ ਬੁਰਾਈ ਕਰਦਾ ਹੈ, (ਤਾਂ ਉਹ) ਨਹਾਉਣ ਧੋਣ ਨਾਲ (ਪ੍ਰਭੂ ਦੀ ਦਰਗਾਹ ਵਿਚ) ਸਥਾਨ ਪ੍ਰਾਪਤ ਨਹੀਂ ਕਰ ਸਕਦਾ। ਮੁਸਲਮਾਨ (ਆਪਣੇ ਧਰਮ ਦੀ) ਵਡਿਆਈ ਕਰਦਾ ਹੈ, (ਪਰ) ਬਿਨਾ ਗੁਰੂ ਪੀਰ ਦੇ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਨਹੀਂ ਚੜ੍ਹਦਾ। (ਹਰ ਕੋਈ ਪ੍ਰਭੂ ਦੇ ਦਰ ਦਾ) ਰਾਹ ਪੁਛਦਾ ਹੈ, (ਪਰ) ਉਥੇ ਕੋਈ ਵਿਰਲਾ ਹੀ ਜਾਂਦਾ ਹੈ। (ਸੱਚੀ) ਕਰਣੀ ਤੋਂ ਬਿਨਾ (ਕੋਈ) ਸਵਰਗ (*ਭਿਸਤਿ*) ਨਹੀਂ ਪਾ ਸਕਦਾ। ਜੋਗੀ ਦੇ ਘਰ (ਕੋਈ ਵਿਅਕਤੀ ਜੋਗ ਦੀ) ਜੁਗਤ ਪੁਛਣ ਜਾਂਦਾ ਹੈ, ਉਸ ਕਰਕੇ ਕੰਨ ਵਿਚ ਮੁੰਦਰਾਂ ਪਾਉਂਦਾ ਹੈ। ਮੁੰਦਰਾਂ ਪਾ ਕੇ ਸੰਸਾਰ ਵਿਚ ਫਿਰਦਾ ਹੈ, (ਪਰ) ਸਿਰਜਣਹਾਰ (ਪ੍ਰਭੂ) ਤਾਂ ਹਰ ਇਕ ਥਾਂ ('ਤੇ ਮੌਜੂਦ ਹੈ)। (ਸੰਸਾਰ ਵਿਚ) ਜਿਤਨੇ ਜੀਵ ਹਨ, ਉਤਨੇ ਹੀ ਯਾਤ੍ਰੀ (*ਵਾਟਾਊ*) ਹਨ। ਜਿਸ ਨੂੰ (ਮੌਤ ਦਾ) ਪਰਵਾਨਾ (*ਚੀਰੀ*) ਆਉਂਦਾ ਹੈ, ਕੋਈ ਵੀ ਦੇਰ ਨਹੀਂ ਕਰਦਾ। (ਜੋ) ਇਥੇ (ਪ੍ਰਭੂ ਨੂੰ) ਪਛਾਣਦਾ ਹੈ, ਉਹ ਉਥੇ ਵੀ ਜਾ ਕੇ ਪਛਾਣ ਲੈਂਦਾ ਹੈ। (ਇਸ ਤੋਂ ਭਿੰਨ) ਹੋਰ ਹਿੰਦੂ ਮੁਸਲਮਾਨ (ਹੋਣ ਦਾ ਦਾਵਾ) ਵਿਅਰਥ ਹੈ। ਸਭ ਦਾ (ਪ੍ਰਭੂ ਦੇ) ਦਰ ਉਤੇ (ਕਰਮਾਂ ਅਨੁਸਾਰ) ਲੇਖਾ ਹੁੰਦਾ ਹੈ। (ਸੱਚੀ) ਕਰਣੀ ਤੋਂ ਬਿਨਾ (ਭਵ-ਸਾਗਰ ਵਿਚੋਂ) ਕੋਈ ਵੀ ਨਹੀ ਤਰ ਸਕਦਾ। (ਜੇ) ਕੋਈ (ਇਸ ਸੰਸਾਰ ਵਿਚ) ਸੱਚੇ ਪ੍ਰਭੂ ਦਾ ਬਖਾਨ ਕਰਦਾ ਹੈ, ਨਾਨਕ (ਦਾ ਕਥਨ ਹੈ ਕਿ ਉਸ ਦੀ) ਅਗੇ (ਈਸ਼ਵਰੀ ਦਰਗਾਹ ਵਿਚ) ਪੁਛ ਨਹੀਂ ਹੁੰਦੀ।੨।

ਪਉੜੀ ॥
ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ ॥
ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ ॥
ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ ॥
ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ ਕੜੁ ॥
ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ ਜਾਈ ॥੧੧॥

ਸਲੋਕ ਮਃ ੧ ॥
ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ ॥
ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ ॥
ਨਾ ਸਤਿ ਰੁਖੀ ਬਿਰਖੀ ਪਥਰ ਆਪੁ ਤਛਾਵਹਿ ਦੁਖ ਸਹਹਿ ॥
ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ ॥
ਜਿਸੁ ਹਥਿ ਸਿਧਿ ਦੇਵੈ ਜੇ ਸੋਈ ਜਿਸ ਨੋ ਦੇਇ ਤਿਸੁ ਆਇ ਮਿਲੈ ॥
ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ ॥
ਸਭਿ ਘਟ ਮੇਰੇ ਹਉ ਸਭਨਾ ਅੰਦਰਿ ਜਿਸਹਿ ਖੁਆਈ ਤਿਸੁ ਕਉਣੁ ਕਹੈ ॥
ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥
ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥੧॥

ਮਃ ੧ ॥
ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥
ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥
ਬੋਲੈ ਈਸਰੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੨॥

ਮਃ ੧ ॥
ਸੋ ਅਉਧੂਤੀ ਜੋ ਧੂਪੈ ਆਪੁ ॥ ਭਿਖਿਆ ਭੋਜਨੁ ਕਰੈ ਸੰਤਾਪੁ ॥
ਅਉਹਠ ਪਟਣ ਮਹਿ ਭੀਖਿਆ ਕਰੈ ॥ ਸੋ ਅਉਧੂਤੀ ਸਿਵ ਪੁਰਿ ਚੜੈ ॥
ਬੋਲੈ ਗੋਰਖੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੩॥

ਮਃ ੧ ॥
ਸੋ ਉਦਾਸੀ ਜਿ ਪਾਲੇ ਉਦਾਸੁ ॥ ਅਰਧ ਉਰਧ ਕਰੇ ਨਿਰੰਜਨ ਵਾਸੁ ॥
ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ ਪੜੈ ਨ ਕੰਧੁ ॥
ਬੋਲੈ ਗੋਪੀ ਚੰਦੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੪॥

ਮਃ ੧ ॥
ਸੋ ਪਾਖੰਡੀ ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥
ਸੁਪਨੈ ਬਿੰਦੁ ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ ਨ ਮਰਣਾ ॥
ਬੋਲੈ ਚਰਪਟੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੫॥

**ਪਉੜੀ :** (ਹੇ ਜਿਗਿਆਸੂ !) ਕਾਇਆ ਰੂਪ ਕਿਲ੍ਹੇ ਨੂੰ ਹਰਿ ਦਾ ਨਿਵਾਸ ਕਿਹਾ ਜਾਂਦਾ ਹੈ। (ਜੇ ਤੂੰ) ਗੁਰੂ ਦੁਆਰਾ ਹਰਿ-ਨਾਮ ਨੂੰ ਜਪ, (ਤਾਂ ਸ਼ਰੀਰ) ਵਿਚ ਲਾਲ, ਜਵਾਹਰ (ਵਰਗੇ ਵਡਮੁੱਲੇ ਗੁਣ ਮਿਲ ਜਾਂਦੇ ਹਨ)। ਹਰਿ ਦਾ ਨਿਵਾਸ ਰੂਪ ਇਹ ਸ਼ਰੀਰ ਬਹੁਤ ਸੁੰਦਰ ਹੈ, (ਇਸ ਵਿਚ ਸਹਿਜ ਭਾਵ ਨਾਲ) ਹਰਿ ਦੇ ਨਾਮ ਨੂੰ ਦ੍ਰਿੜ੍ਹ ਕਰ। ਮਨਮੁਖਾਂ ਨੂੰ (ਪ੍ਰਭੂ ਨੇ) ਆਪ ਹੀ ਕੁਰਾਹੇ ਪਾ ਦਿੱਤਾ ਹੈ, (ਉਹ) ਮਾਇਆ ਦੇ ਮੋਹ ਵਿਚ ਨਿਤ ਦੁਖੀ ਹੁੰਦੇ ਹਨ। ਸਭ ਦਾ ਸੁਆਮੀ ਇਕੋ ਪ੍ਰਭੂ ਹੀ ਹੈ, (ਪਰ) ਪੂਰੇ ਭਾਗਾਂ ਦੁਆਰਾ ਪਾਇਆ ਜਾ ਸਕੀਦਾ ਹੈ।੧੧।

**ਸਲੋਕ ਮ. ੧ :** ਨ ਸਤਿ (ਅਰਥਾਤ ਸਿੱਧੀ/ਮੁਕਤੀ) ਦੁਖ ਸਹਿਣ ਨਾਲ (ਪ੍ਰਾਪਤ ਹੁੰਦਾ ਹੈ), ਨ ਸਤਿ ਸੁਖਾਂ (ਨੂੰ ਮਾਣਨ ਨਾਲ ਹੁੰਦਾ ਹੈ), ਨ ਹੀ ਸਤਿ ਪਾਣੀ ਵਿਚ ਜੰਤੂਆਂ ਵਾਂਗ ਫਿਰਨ ਵਿਚ ਹੈ, ਨ ਸਤਿ ਸਿਰ ਦੇ ਵਾਲ ਮੁੰਨਾਉਣ ਵਿਚ ਹੈ, ਨ ਸਤਿ ਵਿਦਵਾਨ ਬਣ ਕੇ ਦੇਸ-ਦੇਸਾਂਤਰਾਂ ਵਿਚ ਫਿਰਨ ਵਿਚ ਹੈ। ਨ ਸਤਿ ਰੁਖਾਂ, ਬ੍ਰਿਛਾਂ ਜਾਂ ਪੱਥਰਾਂ (ਵਾਂਗ) ਆਪਣੇ ਆਪ ਨੂੰ ਕਟਾਉਣ (*ਤਛਾਵਹਿ*) ਅਤੇ ਦੁਖ ਸਹਿਣ ਵਿਚ ਹੈ, ਨ ਸਤਿ ਹਾਥੀ ਵਾਂਗ ਸੰਗਲਾਂ ਨਾਲ ਬੰਨ੍ਹੇ ਜਾਣ ਵਿਚ ਹੈ, ਨ ਸਤਿ ਗਊਆਂ ਵਾਂਗ (ਜੰਗਲਾਂ ਵਿਚ) ਘਾਹ ਚਰਨ (ਅਰਥਾਤ ਕੰਦ-ਮੂਲ ਖਾਣ) ਵਿਚ ਹੈ। ਜਿਸ (ਪ੍ਰਭੂ) ਦੇ ਹੱਥ ਵਿਚ ਸਿੱਧੀ ਹੈ, ਜੇ ਉਹ (ਆਪ) ਦੇਵੇ ਅਤੇ ਜਿਸ ਨੂੰ ਦੇਵੇ, ਉਸ ਨੂੰ ਹੀ ਮਿਲਦੀ ਹੈ। ਨਾਨਕ (ਦਾ ਕਥਨ ਹੈ ਕਿ) ਉਸ ਨੂੰ ਵਡਿਆਈ ਮਿਲਦੀ ਹੈ ਜਿਸ ਦੇ ਹਿਰਦੇ ਵਿਚ ਸ਼ਬਦ ਵਰਤਦਾ ਹੈ। (ਪ੍ਰਭੂ ਵਲੋਂ—) ਸਾਰੇ ਸ਼ਰੀਰ ਮੇਰੇ ਹਨ, ਮੈਂ ਸਭ ਵਿਚ (ਵਸਦਾ ਹਾਂ)। ਜਿਸ ਨੂੰ ਕੁਰਾਹੇ ਪਾ ਦਿਆਂ, ਉਸ ਨੂੰ (ਹੋਰ) ਕੌਣ (ਕੁਝ) ਕਹਿ ਸਕਦਾ ਹੈ? ਜਿਸ ਨੂੰ (ਮੈਂ ਸਿਧਾ) ਰਸਤਾ ਵਿਖਾਂ ਦਿਆਂ, ਉਸ ਨੂੰ ਕੌਣ ਭੁਲਾ ਸਕਦਾ ਹੈ? ਜਿਸ ਨੂੰ ਮੁਢੋਂ ਹੀ ਰਸਤਾ ਭੁਲਾ ਦਿਆਂ, ਉਸ ਨੂੰ ਕੌਣ ਵਿਖਾ ਸਕਦਾ ਹੈ?੧।

**ਮ.੧ :** ਉਹ (ਸੱਚਾ) ਗ੍ਰਿਹਸਥੀ ਹੈ ਜੋ ਇੰਦ੍ਰੀਆਂ ਨੂੰ ਕਾਬੂ ਕਰਦਾ ਹੈ। ਜਪ, ਤਪ ਅਤੇ ਸੰਜਮ ਦੀ ਭਿਖਿਆ ਮੰਗਦਾ ਹੈ। (ਉਹ) ਆਪਣੇ ਸ਼ਰੀਰ ਨੂੰ ਪੁੰਨ ਦਾਨ ਕਰਨ ਵਾਲਾ ਬਣਾ ਲੈਂਦਾ ਹੈ, ਉਹ ਗ੍ਰਿਹਸਥੀ ਗੰਗਾ-ਜਲ (ਵਾਂਗ ਪਵਿਤਰ ਹੈ)। ਈਸਰ (ਨਾਂ ਦਾ ਜੋਗੀ) ਬੋਲਦਾ ਹੈ ਕਿ (ਪ੍ਰਭੂ) ਸਤਿਸਰੂਪ ਹੈ। (ਉਸ) ਪਰਮ-ਤੱਤ੍ਵ ਦਾ ਕੋਈ ਰੂਪ ਜਾਂ ਰੇਖਾ ਨਹੀਂ ਹੈ।੨।

**ਮ.੧ :** ਉਹ (ਸਹੀ) ਅਵਧੂਤ/ਵਿਰਕਤ ਹੈ ਜੋ ਆਪਾ-ਭਾਵ ਨੂੰ ਸਾੜ ਦਿੰਦਾ ਹੈ, ਦੁਖ-ਤਕਲੀਫ਼ (ਦੇ ਸਹਾਰਨ ਨੂੰ ਹੀ) ਭੋਜਨ ਬਣਾਉਂਦਾ ਹੈ। ਹਿਰਦੇ (*ਅਉਹਠ*) ਰੂਪੀ ਨਗਰ ਵਿਚ ਭਿਖਿਆ ਮੰਗਦਾ ਹੈ। ਉਹ ਅਵਧੂਤ ਪ੍ਰਭੂ ਦੀ ਨਗਰੀ (*ਸਿਵਪੁਰਿ*) ਵਿਚ ਜਾ ਪਹੁੰਚਦਾ ਹੈ। ਗੋਰਖ ਕਹਿੰਦਾ ਹੈ ਕਿ (ਪ੍ਰਭੂ) ਸਤਿਸਰੂਪ ਹੈ। ਉਸ ਪਰਮ-ਤੱਤ੍ਵ ਦਾ ਕੋਈ ਰੂਪ ਜਾਂ ਰੇਖਾ ਨਹੀਂ ਹੈ।੩।

**ਮ.੧ :** (ਅਸਲੀ) ਉਦਾਸੀ ਉਹ ਹੈ ਜੋ ਉਪਰਾਮਤਾ ਦੀ ਪਾਲਨਾ ਕਰਦਾ ਹੈ। ਇਧਰ ਉਧਰ (ਸਰਬਤ੍ਰ) ਮਾਇਆ ਰਹਿਤ ਪ੍ਰਭੂ ਦਾ ਵਰਤਾਰਾ (ਸਮਝਦਾ ਹੈ)। (ਆਪਣੇ ਹਿਰਦੇ ਵਿਚ) ਚੰਦ੍ਰਮਾ (ਸ਼ਾਂਤੀ) ਅਤੇ ਸੂਰਜ (ਗਿਆਨ) ਦੀ ਗੰਢ ਪਾਉਂਦਾ ਹੈ (ਅਰਥਾਤ ਇਨ੍ਹਾਂ ਨੂੰ ਧਾਰਣ ਕਰਦਾ ਹੈ)। ਉਸ ਉਦਾਸੀ ਦਾ ਸ਼ਰੀਰ (*ਕੰਧੁ*) ਨਸ਼ਟ ਨਹੀਂ ਹੁੰਦਾ। ਗੋਪੀ ਚੰਦ ਕਹਿੰਦਾ ਹੈ ਕਿ (ਪ੍ਰਭੂ) ਸਤਿਸਰੂਪ ਹੈ। ਉਸ ਪਰਮ-ਤੱਤ੍ਵ ਦਾ ਕੋਈ ਰੂਪ ਜਾਂ ਰੇਖਾ ਨਹੀਂ ਹੈ।੪।

**ਮ.੧ :** (ਸਹੀ) ਪਾਖੰਡੀ ਉਹ ਹੈ ਜੋ ਸ਼ਰੀਰ ਨੂੰ ਧੋਂਦਾ ਹੈ (ਅਰਥਾਤ ਪਵਿਤਰ ਕਰਦਾ ਹੈ)। ਸ਼ਰੀਰ ਦੀ ਅਗਨੀ (ਜੋਤਿ) ਵਿਚ ਬ੍ਰਹਮੀ (ਜੋਤਿ) ਨੂੰ ਜਗਾਉਂਦਾ ਹੈ। ਸੁਪਨੇ ਵਿਚ ਵੀ ਵੀਰਜ ਨੂੰ ਝਰਨ ਨਹੀਂ ਦਿੰਦਾ ਹੈ। ਉਸ ਪਾਖੰਡੀ ਨੂੰ ਬੁਢਾਪਾ ਜਾਂ ਮ੍ਰਿਤੂ (ਪ੍ਰਭਾਵਿਤ ਨਹੀਂ ਕਰ ਸਕਦੀ)। ਚਰਪਟ ਕਹਿੰਦਾ ਹੈ ਕਿ (ਪ੍ਰਭੂ) ਸਤਿਸਰੂਪ ਹੈ। ਉਸ ਪਰਮ-ਤੱਤ੍ਵ ਦਾ ਕੋਈ ਰੂਪ ਜਾਂ ਰੇਖਾ ਨਹੀਂ ਹੈ।੫।

ਮਃ ੧ ॥
ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥
ਅਹਿਨਿਸਿ ਅੰਤਰਿ ਰਹੈ ਧਿਆਨਿ ॥ ਤੇ ਬੈਰਾਗੀ ਸਤ ਸਮਾਨਿ ॥
ਬੋਲੈ ਭਰਥਰਿ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੬॥

ਮਃ ੧ ॥
ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ ਪੜਾਇ ਕਿਆ ਖਾਜੈ ਭੁਗਤਿ ॥
ਆਸਤਿ ਨਾਸਤਿ ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥
ਧੂਪ ਛਾਵ ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥
ਛਿਅ ਵਰਤਾਰੇ ਵਰਤਹਿ ਪੂਤ ॥ ਨਾ ਸੰਸਾਰੀ ਨਾ ਅਉਧੂਤ ॥
ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥੭॥

ਪਉੜੀ ॥
ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥
ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮੁ ਪਛਾਤਾ ॥
ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ ॥
ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ ॥
ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ ॥੧੨॥

ਸਲੋਕ ਮਃ ੩ ॥
ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ॥
ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥ ਏਤੁ ਕਮਾਣੈ ਸਦਾ ਦੁਖੁ ਦੁਖ ਹੀ ਮਹਿ ਰਹਣਾ॥
ਅਤਿ ਪਿਆਰਾ ਪਵੈ ਖੂਹਿ ਕਿਹੁ ਸੰਜਮੁ ਕਰਣਾ॥
ਗੁਰਮੁਖਿ ਹੋਇ ਸੁ ਕਰੇ ਵੀਚਾਰੁ ਓਸੁ ਅਲਿਪਤੋ ਰਹਣਾ ॥
ਹਰਿ ਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਣਾ ॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਜੋ ਦੇਇ ਸੁ ਸਹਣਾ ॥੧॥

ਮਃ ੧ ॥
ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥੨॥

ਪਉੜੀ ॥
ਹਰਿ ਕਾ ਸਭੁ ਸਰੀਰੁ ਹੈ ਹਰਿ ਰਵਿ ਰਹਿਆ ਸਭੁ ਆਪੈ ॥
ਹਰਿ ਕੀ ਕੀਮਤਿ ਨ ਪਵੈ ਕਿਛੁ ਕਹਣੁ ਨ ਜਾਪੈ ॥
ਗੁਰ ਪਰਸਾਦੀ ਸਾਲਾਹੀਐ ਹਰਿ ਭਗਤੀ ਰਾਪੈ ॥
ਸਭੁ ਮਨੁ ਤਨੁ ਹਰਿਆ ਹੋਇਆ ਅਹੰਕਾਰੁ ਗਵਾਪੈ ॥

ਮ.੧ : ਉਹ (ਸੱਚਾ) ਬੈਰਾਗੀ ਹੈ, ਜੋ ਬ੍ਰਹਮ ਨੂੰ ਮਨ ਵਲ ਉਲਟਾਉਂਦਾ ਹੈ (ਅਰਥਾਤ ਵਸਾਉਂਦਾ ਹੈ)। ਦਸਮ ਦੁਆਰ ਵਿਚ (ਪ੍ਰਭੂ ਦਾ ਨਾਮ ਰੂਪ) ਥੰਮ ਗਡਦਾ ਹੈ। ਦਿਨ ਰਾਤ ਆਪਣੇ ਹਿਰਦੇ ਵਿਚ ਹੀ (ਪ੍ਰਭੂ ਦਾ) ਧਿਆਨ ਟਿਕਾਈ ਰਖਦਾ ਹੈ। ਉਹ ਬੈਰਾਗੀ ਸਤਿਸਰੂਪ ਦੇ ਸਮਾਨ ਹੈ। ਭਰਥਰੀ ਕਹਿੰਦਾ ਹੈ ਕਿ (ਪ੍ਰਭੂ) ਸਤਿਸਰੂਪ ਹੈ। ਉਸ ਪਰਮ-ਤੱਤ੍ਵ ਦਾ ਕੋਈ ਰੂਪ ਜਾਂ ਰੇਖਾ ਨਹੀਂ ਹੈ।੬।

ਮ.੧ : ਕੰਨ ਪੜਵਾ ਕੇ ਚੂਰਮੇ (*ਭੁਗਤਿ*) ਦੇ ਖਾਣ ਦਾ ਕੀ ਲਾਭ ਹੈ? (ਇਸ ਨਾਲ) ਬੁਰਾਈ ਕਿਵੇਂ ਮਰ ਸਕਦੀ ਹੈ ਅਤੇ ਜੀਵਨ-ਜੁਗਤ ਕਿਵੇਂ ਹਾਸਲ ਹੋ ਸਕਦੀ ਹੈ? ਉਹ ਕਿਹੜਾ ਅੱਖਰ ਹੈ ਜਿਸ ਨਾਲ ਹਿਰਦਾ ਟਿਕ ਸਕਦਾ ਹੈ? (ਸੰਸਾਰ ਦੀ) ਹੋਂਦ ਅਤੇ ਅਣਹੋਂਦ (*ਆਸਤਿ ਨਾਸਤਿ*) ਵੇਲੇ ਕੇਵਲ ਇਕ ਨਾਮ ਹੀ ਸੀ। ਜੇ (ਕੋਈ) ਦੁਖ ਅਤੇ ਸੁਖ (*ਧੁਪ ਛਾਵ*) ਨੂੰ ਇਕ-ਸਮਾਨ ਸਮਝਦਾ ਹੈ, ਨਾਨਕ ਦਾ ਕਥਨ ਹੈ, ਤਾਂ ਹੀ (ਉਹ) ਗੁਰੂ ਦੇ (ਉਪਦੇਸ਼) ਨੂੰ ਕਹਿੰਦਾ ਹੈ (ਅਰਥਾਤ ਚੇਤੇ ਰਖਦਾ ਹੈ)। (ਜੋਗੀਆਂ ਦੇ) ਛੇ ਵਰਤਾਰਿਆਂ ਵਿਚ ਹੀ ਚੇਲੇ (*ਪੁਤ*) ਵਰਤਦੇ ਹਨ। (ਪਰ ਉਹ ਪੂਰੀ ਤਰ੍ਹਾਂ) ਨ ਗ੍ਰਿਹਸਥੀ ਹਨ ਅਤੇ ਨ ਹੀ ਅਵਧੂਤ (ਵਿਰਕਤ)ਹਨ। (ਵਾਸਤਵ ਵਿਚ) ਜੋ (ਜੋਗੀ) ਨਿਰੰਕਾਰ ਵਿਚ ਸਮਾਇਆ ਰਹਿੰਦਾ ਹੈ, ਉਹ ਕਿਉਂ ਭਿਖਿਆ ਮੰਗਣ ਜਾਏ?।੭।

**ਪਉੜੀ :** ਹਰਿਮੰਦਿਰ ਉਸ ਨੂੰ ਕਿਹਾ ਜਾਂਦਾ ਹੈ, ਜਿਥੋਂ ਹਰਿ ਜਾਣਿਆ ਜਾਂਦਾ ਹੈ। ਗੁਰੂ ਦੇ ਬਚਨ ਦੁਆਰਾ ਮਾਨਵ ਸ਼ਰੀਰ ਪ੍ਰਾਪਤ ਕਰ ਸਕੀਦਾ ਹੈ ਅਤੇ ਸਭ ਥਾਂ 'ਤੇ ਪ੍ਰਭੂ ਪਛਾਣਿਆ ਜਾਂਦਾ ਹੈ। (ਪ੍ਰਭੂ ਨੂੰ) ਬਾਹਰ ਨਹੀਂ ਲਭਣਾ ਚਾਹੀਦਾ, ਸ਼ਰੀਰ ਅਥਵਾ ਹਿਰਦੇ ਰੂਪ ਘਰ ਵਿਚ ਹੀ ਵਿਧਾਤਾ (ਮੌਜੂਦ) ਹੈ। ਮਨਮੁਖ (ਵਿਅਕਤੀ) ਹਰਿ ਦੇ ਮੰਦਿਰ ਦੀ ਵਾਸਤਵਿਕਤਾ ਨੂੰ ਨਹੀਂ ਸਮਝਦੇ, (ਇਸ ਲਈ) ਉਨ੍ਹਾਂ ਨੇ (ਮਾਨਵ) ਜਨਮ ਗਵਾ ਲਿਆ ਹੈ। ਸਭ (ਜੀਵਾਂ) ਵਿਚ ਇਕ (ਪ੍ਰਭੂ) ਵਰਤ ਰਿਹਾ ਹੈ, (ਜੋ) ਗੁਰੂ ਦੇ ਉਪਦੇਸ਼ ਦੁਆਰਾ ਪਾਇਆ ਜਾਂਦਾ ਹੈ।੧੨।

**ਸਲੋਕ ਮ. ੩ :** ਜੋ ਮੂਰਖ ਹੁੰਦਾ ਹੈ, ਉਹ ਮੂਰਖ ਦਾ ਕਿਹਾ ਸੁਣਦਾ ਹੈ। ਮੂਰਖ ਦੇ ਕੀ ਲੱਛਣ ਹਨ? ਮੂਰਖ ਦੀ ਕਰਣੀ (ਅਰਥਾਤ ਕਰਤੂਤ) ਕੀ ਹੈ? ਮੂਰਖ ਉਹ ਹੈ ਜੋ ਅਗਿਆਨੀ ਹੈ ਅਤੇ ਹੰਕਾਰ ਕਾਰਣ ਮਰਿਆ ਹੁੰਦਾ ਹੈ। ਇਸ ਤਰ੍ਹਾਂ ਦੀ ਕਰਣੀ ਨਾਲ ਸਦਾ ਦੁਖੀ ਹੁੰਦਾ ਹੈ ਅਤੇ ਦੁਖ ਵਿਚ ਹੀ ਰਹਿਣਾ ਪੈਂਦਾ ਹੈ। (ਮਾਇਆ ਨਾਲ) ਬਹੁਤ ਪਿਆਰ ਕਰਨ ਵਾਲਾ (ਜੇ) ਖੂਹ ਵਿਚ ਪੈਂਦਾ ਹੈ, (ਤਾਂ ਉਸ ਦੇ ਬਚਾਉ ਦਾ) ਕਿਹੜਾ ਯਤਨ ਕੀਤਾ ਜਾਏ ? (ਜੋ) ਗੁਰਮੁਖ ਹੁੰਦਾ ਹੈ, ਉਹ ਵਿਚਾਰ ਕਰਦਾ ਹੈ (ਕਿਉਂਕਿ) ਉਸ ਨੇ (ਮਾਇਆ ਤੋਂ) ਨਿਰਲੇਪ ਰਹਿਣਾ ਹੈ। (ਉਹ) ਹਰਿ-ਨਾਮ ਜਪਦਾ ਹੈ, ਆਪ ਤਰ ਜਾਂਦਾ ਹੈ, ਉਸ ਦੇ ਪਿਛੇ ਲਗ ਕੇ ਡੁਬਦੇ ਵੀ ਤਰ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਕਰਦਾ ਹੈ, ਜੋ (ਕੁਝ) ਦਿੰਦਾ ਹੈ, ਉਸ ਨੂੰ ਸਹਿਣਾ ਪੈਂਦਾ ਹੈ।੧।

ਮ.੧ : ਨਾਨਕ ਕਹਿੰਦਾ ਹੈ ਕਿ ਹੇ ਮਨ! (ਤੂੰ) ਸੱਚੀ ਸਿਖਿਆ ਸੁਣ। ਵਹੀ ਕਢ ਕੇ ਬੈਠਾ ਹੋਇਆ ਪ੍ਰਭੂ (ਤੇਰੇ ਕੋਲੋਂ) ਲੇਖਾ ਮੰਗੇਗਾ। ਜਿਨ੍ਹਾਂ ਦੇ ਸਿਰ 'ਤੇ ਕੁਝ ਬਾਕੀ ਹੈ, (ਉਨ੍ਹਾਂ) ਬਾਗ਼ੀਆਂ ਨੂੰ ਸਦੇ ਪੈਣਗੇ। ਮੌਤ ਦਾ ਫ਼ਰਿਸ਼ਤਾ (*ਅਜਰਾਈਲੁ*) (ਸਿਰ ਉਪਰ) ਆ ਖੜਾ ਹੋਵੇਗਾ। ਭੀੜੀ ਗਲੀ ਵਿਚ ਫਸੇ ਹੋਣ ਕਰਕੇ ਆਉਣ ਜਾਣ ਦੀ ਕੋਈ ਗੱਲ ਨਹੀਂ ਸੁਝੇਗੀ। ਨਾਨਕ (ਦਾ ਕਥਨ ਹੈ ਕਿ) ਕੂੜ (ਆਖ਼ਰ) ਮੁਕ ਜਾਂਦਾ ਹੈ, ਅੰਤ 'ਤੇ ਸੱਚ ਹੀ ਰਹਿੰਦਾ ਹੈ।੨।

**ਪਉੜੀ :** ਸਭ (ਸੰਸਾਰ) ਹਰਿ ਦਾ ਸ਼ਰੀਰ ਹੈ, ਹਰਿ ਆਪ ਹੀ ਸਭ ਵਿਚ ਵਿਆਪਕ ਹੋ ਰਿਹਾ ਹੈ। ਹਰਿ ਦੀ ਕੀਮਤ ਨਹੀਂ ਪੈ ਸਕਦੀ, ਨ ਹੀ (ਉਸ ਬਾਰੇ) ਕੁਝ ਕਿਹਾ ਜਾ ਸਕਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਦਾ) ਜਸ-ਗਾਨ ਕਰਨਾ ਚਾਹੀਦਾ ਹੈ (ਜਿਸ ਕਰਕੇ) ਹਰਿ ਦੀ ਭਗਤੀ ਵਿਚ ਰੰਗੇ (*ਰਾਪੈ*) ਜਾਈਦਾ ਹੈ। (ਫਿਰ ਉਸ ਸਾਧਕ ਦਾ) ਮਨ ਤਨ ਖਿੜ ਜਾਂਦਾ ਹੈ ਅਤੇ ਹੰਕਾਰ ਚਲਾ

ਸਭੁ ਕਿਛੁ ਹਰਿ ਕਾ ਖੇਲੁ ਹੈ ਗੁਰਮੁਖਿ ਕਿਸੈ ਬੁਝਾਈ ॥੧੩॥

ਸਲੋਕੁ ਮਃ ੧ ॥
ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸ ਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥
ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥੧॥

ਮਃ ੨ ॥
ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥
ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥੨॥

ਪਉੜੀ ॥
ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ॥ ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ॥
ਗੁਣ ਗਾਵੈ ਗੁਣ ਉਚਰੈ ਗੁਣ ਮਾਹਿ ਸਮਾਇਆ॥ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ॥
ਸਭੁ ਕਿਛੁ ਆਪੇ ਆਪਿ ਹੈ ਆਪੇ ਦੇਇ ਵਡਿਆਈ ॥੧੪॥

ਸਲੋਕ ਮਃ ੨ ॥
ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥
ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ ॥੧॥

ਮਃ ੨ ॥
ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥
ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ ॥
ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ ॥
ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ ॥੨॥

ਪਉੜੀ ॥
ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥

ਜਾਂਦਾ ਹੈ। ਸਭ ਕੁਝ ਪ੍ਰਭੂ ਦੀ ਖੇਡ ਹੈ, ਗੁਰੂ ਦੁਆਰਾ ਕਿਸੇ ਵਿਰਲੇ ਨੂੰ (ਪ੍ਰਭੂ) ਸਮਝਾ (ਦਿੰਦਾ ਹੈ)।੧੩।

**ਸਲੋਕੁ ਮ. ੧ :** (ਰਿਸ਼ੀ ਗੋਤਮ ਨੇ) ਇੰਦ੍ਰ ਨੂੰ ਹਜ਼ਾਰ (ਭਗ-ਚਿੰਨ੍ਹਾਂ ਦਾ) ਦੰਡ ਦੇ ਕੇ ਰੁਆ ਦਿੱਤਾ। (ਸ੍ਰੀ ਰਾਮਚੰਦਰ ਪਾਸੋਂ ਆਪਣਾ ਬਲ ਖ਼ਤਮ ਕਰਾ ਕੇ) ਪਰਸ਼ੁਰਾਮ ਘਰ ਆ ਕੇ ਰੋਇਆ। ਅਜ (ਰਾਜਾ) ਭਿਖਿਆ (ਵਿਚ ਦਿੱਤੀ ਲਿਦ) ਨੂੰ ਖਾਣ ਕਰਕੇ ਰੋਇਆ। (ਈਸ਼ਵਰੀ) ਦਰਗਾਹ ਵਿਚ ਅਜਿਹੀ ਸਜ਼ਾ ਮਿਲਦੀ ਹੈ। ਰਾਮ ਚੰਦਰ (ਦੇਸ਼) ਨਿਕਾਲਾ ਮਿਲਣ 'ਤੇ ਰੋਇਆ (ਕਿਉਂਕਿ) ਸੀਤਾ ਅਤੇ ਲੱਛਮਣ ਵਿਛੜ ਗਏ ਸਨ। ਲੰਕਾ ਨੂੰ ਗਵਾ ਕੇ ਰਾਵਣ ਰੋਇਆ, ਜਿਸ ਨੇ ਡੌਰੂ ਵਜਾ ਕੇ (ਸਾਧੂ ਦੇ ਭੇਖ ਵਿਚ) ਸੀਤਾ ਨੂੰ ਕਢ ਲਿਆਉਂਦਾ। ਪਾਂਡਵ (ਭਰਾ ਵੈਰਾਟ ਰਾਜੇ ਦੇ) ਮਜ਼ਦੂਰ (ਸੇਵਕ) ਬਣਨ 'ਤੇ ਰੋਏ, ਜਿਨ੍ਹਾਂ ਦੇ ਸੁਆਮੀ (ਸ੍ਰੀ ਕ੍ਰਿਸ਼ਨ) ਕੋਲ ਰਹਿੰਦੇ ਸਨ। (ਰਾਜਾ) ਜਨਮੇਜਾ (ਸਹੀ ਮਾਰਗ ਤੋਂ) ਖੁੰਜ ਜਾਣ ਕਰਕੇ ਰੋਇਆ (ਅਤੇ ਮਹਾਭਾਰਤ ਸੁਣਨ ਵੇਲੇ) ਇਕ (ਗ਼ਲਤੀ) ਕਾਰਣ ਪਾਪੀ ਹੋ ਗਿਆ। ਸ਼ੇਖ, ਮਸ਼ਾਇਕ ਅਤੇ ਪੀਰ ਰੋਂਦੇ ਹਨ, ਮਤਾਂ ਅੰਤ ਕਾਲ ਨੂੰ ਕੋਈ ਭੀੜਾ ਆ ਬਣੇ। (ਭਰਥਰੀ, ਗੋਪੀ ਚੰਦ ਵਰਗੇ) ਰਾਜੇ ਕੰਨ ਪੜਾ ਕੇ ਰੋਂਦੇ ਹਨ (ਕਿਉਂਕਿ ਉਹ) ਘਰ ਘਰ ਜਾ ਕੇ ਭਿਖਿਆ ਮੰਗਦੇ ਹਨ। ਕੰਜੂਸ (*ਕਿਰਪਨ*) ਇਕੱਠੇ ਕੀਤੇ ਧਨ ਦੇ ਚਲੇ ਜਾਣ ਕਾਰਣ ਰੋਂਦਾ ਹੈ। ਪੰਡਿਤ ਗਿਆਨ ਨੂੰ ਗਵਾ ਕੇ ਰੋਂਦਾ ਹੈ। ਇਸਤਰੀ (*ਬਾਲੀ*) ਪਤੀ ਦੇ ਨ ਹੋਣ 'ਤੇ ਰੋਂਦੀ ਹੈ। ਨਾਨਕ (ਦਾ ਕਥਨ ਹੈ ਕਿ) ਸਾਰਾ ਸੰਸਾਰ ਦੁਖੀ ਹੈ। ਜੋ ਨਾਮ ਮੰਨਦਾ ਹੈ, ਉਹੀ (ਜੀਵਨ-ਬਾਜ਼ੀ) ਜਿਤ ਕੇ ਜਾਂਦਾ ਹੈ। ਹੋਰ ਕਰਮ (ਪ੍ਰਭੂ ਵਲੋਂ) ਪ੍ਰਵਾਨ ਨਹੀਂ ਚੜ੍ਹਦੇ।੧।

**ਮ.੨ :** (ਪ੍ਰਭੂ ਦਾ ਨਾਮ) ਮੰਨਣ ਵਿਚ ਜਪ, ਤਪ ਸਭ ਕੁਝ (ਸਮਾ ਜਾਂਦਾ ਹੈ), ਹੋਰ ਸਾਰੇ ਕੰਮ ਵਿਅਰਥ ਹਨ। ਨਾਨਕ (ਦਾ ਕਥਨ ਹੈ ਕਿ ਨਾਮ ਨੂੰ) ਜਪਣ ਵਾਲਾ ਹੀ (ਈਸ਼ਵਰੀ ਦਰਗਾਹ ਵਿਚ) ਮਾਨਤਾ ਪ੍ਰਾਪਤ ਕਰਦਾ ਹੈ, (ਇਹ ਗੱਲ) ਗੁਰੂ ਦੀ ਕ੍ਰਿਪਾ ਨਾਲ ਸਮਝ ਪੈਂਦੀ ਹੈ।੨।

**ਪਉੜੀ :** ਸ਼ਰੀਰ ਅਤੇ ਜੀਵਾਤਮਾ ਦਾ ਸੰਬੰਧ, ਪ੍ਰਭੂ ਨੇ (ਧੁਰੋਂ) ਲਿਖ ਕੇ ਪਾ ਦਿੱਤਾ ਹੈ। (ਪ੍ਰਭੂ) ਸਭ ਵਿਚ ਗੁਪਤ ਵਰਤਦਾ ਹੈ, (ਹਾਂ) ਗੁਰੂ ਰਾਹੀਂ ਪ੍ਰਗਟ ਹੁੰਦਾ ਹੈ। (ਜੋ ਸਾਧਕ ਪ੍ਰਭੂ ਦੇ) ਗੁਣ ਗਾਉਂਦਾ ਹੈ, ਗੁਣ ਉਚਾਰਦਾ ਹੈ, (ਉਹ) ਗੁਣਾਂ ਵਿਚ ਹੀ ਸਮਾ ਜਾਂਦਾ ਹੈ। ਸੱਚੀ ਬਾਣੀ ਰਾਹੀਂ (ਉਹ) ਸੱਚ ਰੂਪ ਹੋ ਜਾਂਦਾ ਹੈ, (ਅਤੇ ਹੋਰਨਾਂ ਦਾ) ਸੱਚੇ (ਪ੍ਰਭੂ ਨਾਲ) ਮੇਲ ਮਿਲਾ ਦਿੰਦਾ ਹੈ। ਸਭ ਕੁਝ ਪ੍ਰਭੂ ਆਪ ਹੀ ਆਪ ਹੈ, (ਉਹ) ਆਪ ਹੀ ਵਡਿਆਈ ਬਖ਼ਸ਼ਦਾ ਹੈ।੧੪।

**ਸਲੋਕ ਮ. ੨ :** ਨਾਨਕ (ਦਾ ਕਥਨ ਹੈ ਕਿ ਜੋ) ਨਾਸਮਝ ਹੋਣ 'ਤੇ ਵੀ ਰਤਨਾਂ ਨੂੰ ਪਰਖਣ ਲਈ ਜਾਂਦਾ ਹੈ, (ਉਹ) ਰਤਨਾਂ ਦੀ ਪਛਾਣ ਤਾਂ ਕਰ ਨਹੀਂ ਸਕਦਾ, (ਪਰ) ਆਪਣੀ (ਅਗਿਆਨਤਾ) ਦਸ ਆਉਂਦਾ ਹੈ।੧।

**ਮ.੨ :** (ਪ੍ਰਭੂ ਦੇ ਗੁਣਾਂ ਰੂਪ) ਰਤਨਾਂ ਦੀ ਥੈਲੀ ਜੌਹਰੀ (*ਰਤਨੀ*) (ਗੁਰੂ) ਨੇ ਆ ਕੇ ਖੋਲ੍ਹੀ। (ਇਹ ਥੈਲੀ) ਵਖਰ (ਵਾਲੇ ਗੁਰੂ ਅਤੇ ਸੇਵਕ ਰੂਪ) ਵਣਜਾਰੇ ਦੋਹਾਂ ਦੇ (ਹਿਰਦੇ ਵਿਚ) ਸਥਿਤ ਹੋ ਗਈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਪਾਸ (ਪ੍ਰਭੂ ਦੇ) ਗੁਣ ਹੁੰਦੇ ਹਨ, ਉਹੀ (ਮਨੁੱਖ ਗੁਣ ਰੂਪ ਮੋਤੀਆਂ ਦਾ) ਵਪਾਰ ਕਰਦੇ ਹਨ। (ਜੋ ਗੁਣ ਰੂਪ) ਰਤਨਾਂ ਦੀ ਕਦਰ ਨਹੀਂ ਜਾਣਦੇ, (ਉਹ) ਅਗਿਆਨੀ ਸੰਸਾਰ (*ਲੋਇ*) ਵਿਚ ਭਟਕਦੇ ਫਿਰਦੇ ਹਨ।੨।

**ਪਉੜੀ :** ਸ਼ਰੀਰ ਰੂਪ ਕਿਲ੍ਹੇ ਦੇ ਨੌਂ ਦੁਆਰ (ਅਰਥਾਤ ਗੋਲਕਾਂ) ਹਨ, ਅਤੇ ਦਸਵਾਂ (ਦਰਵਾਜ਼ਾ) ਗੁਪਤ ਰਖਿਆ ਹੋਇਆ ਹੈ। (ਦਸਮ ਦੁਆਰ ਦੇ) ਬਜਰ ਰੂਪ (ਅਤਿ ਸਖ਼ਤ) ਕਿਵਾੜ (ਉਂਜ) ਨਹੀਂ ਖੁਲ੍ਹਦੇ, ਗੁਰੂ

ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥
ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥੧੫॥

ਸਲੋਕ ਮਃ ੨ ॥
ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥ ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥
ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥ਅੰਧੇ ਸੋਈ ਨਾਨਕਾ ਖਸਮਹੁ ਘੁਥੇ ਜਾਹਿ॥੧॥

ਮਃ ੨ ॥
ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ॥
ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ॥
ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ॥
ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ॥੨॥

ਮਃ ੨ ॥
ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥
ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥੩॥

ਪਉੜੀ ॥
ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ॥ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ॥
ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ॥ ਗੁਰ ਸੇਵਾ ਤੇ ਜਾਣਿਆ ਸਚੁ ਪਰਗਟੀਏਸਾ॥
ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ ॥੧੬॥

ਸਲੋਕ ਮਃ ੧ ॥
ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ ॥
ਲਬੁ ਵਤ੍ਰ ਦਰੋਗੁ ਬੀਉ ਹਾਲੀ ਰਾਹਕੁ ਹੇਤ ॥
ਹਲੁ ਬੀਚਾਰੁ ਵਿਕਾਰ ਮਣ ਹੁਕਮੀ ਖਟੇ ਖਾਇ ॥
ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ ॥੧॥

ਮਃ ੧ ॥
ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥
ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ ॥
ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ ॥
ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ ॥੨॥

ਪਉੜੀ ॥
ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ ॥
ਦੂਜੈ ਭਾਇ ਸਦਾ ਦੁਖੁ ਹੈ ਨਿਤ ਨੀਰੁ ਵਿਰੋਲੈ ॥

ਦੇ ਸ਼ਬਦ ਰਾਹੀਂ ਹੀ ਖੁਲ੍ਹਦੇ ਹਨ। (ਦਸਮ ਦੁਆਰ ਵਿਚ) ਅਨਹਦ ਧੁਨੀ ਦੇ ਵਾਜੇ ਵਜਦੇ ਹਨ, (ਉਹ) ਗੁਰੂ ਦੇ ਸ਼ਬਦ ਦੁਆਰਾ ਸੁਣੇ ਜਾਂਦੇ ਹਨ। ਉਸ ਸ਼ਰੀਰ ਵਿਚ (ਬ੍ਰਹਮ ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ, (ਪ੍ਰਭੂ ਦੀ) ਭਗਤੀ ਕਰਕੇ (ਉਹ ਵਿਅਕਤੀ ਪਰਮਾਤਮਾ ਨੂੰ) ਮਿਲ ਪੈਂਦਾ ਹੈ। ਸਭ ਵਿਚ ਇਕ (ਪਰਮਾਤਮਾ) ਵਰਤ ਰਿਹਾ ਹੈ, ਜਿਸ ਨੇ ਆਪ ਹੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ।੧੫।

**ਸਲੋਕ ਮ. ੨ :** ਅੰਨ੍ਹੇ (ਅਗਿਆਨੀ) ਦੇ ਦਸੇ ਹੋਏ ਮਾਰਗ ਉਪਰ ਉਹੀ ਜਾਂਦਾ ਹੈ (ਜੋ ਖ਼ੁਦ) ਅੰਨ੍ਹਾ (ਅਗਿਆਨੀ) ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸੁਜਾਖਾ (ਗਿਆਨਵਾਨ) ਹੁੰਦਾ ਹੈ, ਉਹ ਕਿਵੇਂ ਕੁਰਾਹੇ ਪੈ ਸਕਦਾ ਹੈ? ਅੰਨ੍ਹੇ ਇਹ ਨਹੀਂ ਕਹੇ ਜਾਂਦੇ, ਜਿਨ੍ਹਾਂ ਦੇ ਮੁਖ ਉਪਰ ਅੱਖਾਂ ਨਹੀਂ ਹੁੰਦੀਆਂ। ਨਾਨਕ (ਦਾ ਕਥਨ ਹੈ ਕਿ) ਅੰਨ੍ਹੇ ਉਹ ਹੁੰਦੇ ਹਨ, (ਜੋ) ਪ੍ਰਭੂ ਤੋਂ ਖੁੰਝੇ ਹੋਏ ਹਨ।੧।

**ਮ.੨ :** ਮਾਲਕ (ਪ੍ਰਭੂ) ਨੇ ਜਿਸ ਨੂੰ ਅੰਨ੍ਹਾ ਕੀਤਾ ਹੈ, (ਉਸ ਦੇ) ਕੀਤੇ 'ਤੇ ਹੀ (ਉਹ) ਸੁਜਾਖਾ ਹੋ ਸਕਦਾ ਹੈ। (ਅੰਨ੍ਹੇ ਨੂੰ) ਜੇ ਕੋਈ ਸੌ ਵਾਰ ਕਹਿ ਵੇਖੇ, ਜਿਹੋ ਜਿਹਾ (ਉਹ) ਜਾਣਦਾ ਹੈ, ਉਹੋ ਜਿਹਾ ਵਰਤਦਾ ਹੈ। ਜਿਥੇ ਉਸ (ਨਾਮ ਰੂਪ) ਵਸਤੂ ਦਾ ਬੋਧ ਨਹੀਂ ਹੁੰਦਾ, (ਉਥੇ) ਆਪਾ-ਭਾਵ ਹੀ ਵਰਤਿਆ ਸਮਝੋ। ਨਾਨਕ (ਦਾ ਕਥਨ ਹੈ ਕਿ ਉਹ) ਗਾਹਕ (ਵਸਤੂ) ਕਿਵੇਂ ਲਏਗਾ (ਜੋ) ਵਸਤੂ ਨੂੰ ਪਛਾਣ ਹੀ ਨਹੀਂ ਸਕਦਾ।੨।

**ਮ.੨ :** ਉਸ ਨੂੰ ਕਿਉਂ ਅੰਨ੍ਹਾ ਕਿਹਾ ਜਾਏ ਜੋ (ਪ੍ਰਭੂ ਦੇ) ਹੁਕਮ ਨਾਲ ਅੰਨ੍ਹਾ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਉਸ ਨੂੰ ਅੰਨ੍ਹਾ ਕਹਿਣਾ ਚਾਹੀਦਾ ਹੈ (ਜੋ) ਹੁਕਮ ਨੂੰ ਸਮਝਦਾ ਨਹੀਂ ਹੈ।੩।

**ਪਉੜੀ :** ਸ਼ਰੀਰ ਅੰਦਰ (ਪਰਮਾਤਮਾ ਦਾ) ਕਿਲ੍ਹਾ ਹੈ (ਜਿਸ ਵਿਚ) ਸਾਰੇ ਦੇਸ ਦੇਸਾਂਤਰ (ਮੌਜੂਦ) ਹਨ। ਸਭ ਵਿਚ ਪ੍ਰਵੇਸ਼ ਕਰਕੇ (ਪ੍ਰਭੂ ਨੇ) ਆਪ ਹੀ ਸਮਾਧੀ ਲਗਾਈ ਹੋਈ ਹੈ। (ਉਸ ਪ੍ਰਭੂ ਨੇ) ਆਪ ਹੀ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੈ ਅਤੇ ਆਪ ਹੀ (ਆਪਣੇ ਆਪ ਨੂੰ) ਗੁਪਤ ਰਖਿਆ ਹੋਇਆ ਹੈ। ਗੁਰੂ ਦੀ ਸੇਵਾ ਰਾਹੀਂ ਹੀ (ਪ੍ਰਭੂ) ਜਾਣਿਆ ਜਾਂਦਾ ਹੈ (ਅਤੇ ਇਸ ਤਰ੍ਹਾਂ) ਸਤਿਸਰੂਪ ਪ੍ਰਗਟ ਹੁੰਦਾ ਹੈ। ਗੁਰੂ ਨੇ (ਇਹ) ਸੋਝੀ ਪਾ ਦਿੱਤੀ ਹੈ ਕਿ ਸਭ ਕੁਝ ਨਿਰੋਲ ਸੱਚਾ ਪ੍ਰਭੂ ਹੀ ਹੈ।੧੬।

**ਸਲੋਕ ਮ. ੧ :** (ਮਨਮੁਖ ਦੀ ਫਸਲ ਦਾ ਸਰੂਪ ਇਸ ਤਰ੍ਹਾਂ ਹੈ ਕਿ) ਸਾਵਣੀ (ਦੀ ਫਸਲ) ਰਾਤ ਹੈ ਅਤੇ ਹਾੜ (ਦੀ ਫਸਲ) ਦਿਨ ਹੈ, (ਜਿਨ੍ਹਾਂ ਵਿਚ ਕ੍ਰਮਵਾਰ) ਕਾਮ ਅਤੇ ਕ੍ਰੋਧ ਦੇ ਦੋ ਖੇਤ (ਬੀਜੇ ਜਾਂਦੇ ਹਨ)। (ਇਨ੍ਹਾਂ ਖੇਤਾਂ ਵਿਚ) ਲੋਭ ਵਤਰ ਹੈ, ਝੂਠ (*ਦਰੋਗੁ*) ਬੀਜ ਹੈ ਅਤੇ ਮੋਹ ਹਲ ਵਾਹਣ ਵਾਲਾ ਤੇ ਬੀਜ ਬੀਜਣ ਵਾਲਾ (*ਰਾਹਕੁ*) ਹੈ। ਵਿਕਾਰਾਂ ਦਾ ਵਿਚਾਰ ਹਲ ਅਤੇ ਬੋਹਲ (*ਮਣੁ*) ਹੈ, (ਪ੍ਰਭੂ ਦੇ) ਹੁਕਮ ਅਨੁਸਾਰ (ਉਹ ਖੇਤ ਨੂੰ) ਕਟਦਾ ਅਤੇ ਖਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਲੇਖਾ ਮੰਗੇ ਜਾਣ 'ਤੇ ਹੀ (ਪਤਾ ਚਲਦਾ ਹੈ ਕਿ ਖੇਤਾਂ ਨੂੰ) ਪੈਦਾ ਕਰਨ ਵਾਲਾ (*ਜਣੇਦਾ*) ਔਤਰਾ ਹੀ ਜਾਂਦਾ ਹੈ।੧।

**ਮ.੧ :** (ਗੁਰਮੁਖ ਦੀ ਖੇਤੀ ਇਸ ਪ੍ਰਕਾਰ ਹੈ ਕਿ) (ਪ੍ਰਭੂ ਦਾ) ਡਰ ਧਰਤੀ ਹੈ, ਪਵਿਤਰਤਾ ਪਾਣੀ ਹੈ, ਸਤਿ ਅਤੇ ਸੰਤੋਖ ਬਲਦ ਹਨ। ਹਲੀਮੀ ਹਲ ਹੈ, ਚਿਤ ਹਾਲੀ ਹੈ, ਚੇਤਾ ਵਤਰ ਹੈ, (ਪ੍ਰਭੂ ਨਾਲ) ਸੰਯੋਗ (ਬੀਜਣ ਦਾ) ਸਮਾਂ ਹੈ। ਨਾਮ ਬੀਜ ਹੈ (ਪ੍ਰਭੂ ਦੀ) ਬਖ਼ਸ਼ਿਸ਼ ਬੋਹਲ ਹੈ ਅਤੇ ਸਾਰੀ ਦੁਨੀਆ (ਉਸ ਲਈ) ਝੂਠੀ ਅਥਵਾ ਨਾਸ਼ਮਾਨ (*ਦਰੋਗ*) ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੀ ਮਿਹਰ ਹੋ ਜਾਏ, ਤਾਂ ਸਾਰਾ ਵਿਯੋਗ ਦੂਰ ਹੋ ਜਾਂਦਾ ਹੈ।੨।

**ਪਉੜੀ :** ਮਨਮੁਖ (ਵਿਅਕਤੀ ਦੇ ਅੰਦਰ) ਮੋਹ ਦਾ ਹਨੇਰਾ (ਛਾਇਆ ਹੋਇਆ) ਹੈ, (ਉਹ) ਦ੍ਵੈਤ-ਭਾਵ (ਵਾਲੇ ਬੋਲ) ਬੋਲਦਾ ਹੈ। ਦ੍ਵੈਤ-ਭਾਵ ਵਿਚ (ਉਸ ਨੂੰ) ਸਦਾ ਦੁਖ ਹੁੰਦਾ ਹੈ ਅਤੇ ਨਿਤ ਪਾਣੀ

ਗੁਰਮੁਖਿ ਨਾਮੁ ਧਿਆਈਐ ਮਥਿ ਤਤੁ ਕਢੋਲੈ ॥
ਅੰਤਰਿ ਪਰਗਾਸੁ ਘਟਿ ਚਾਨਣਾ ਹਰਿ ਲਧਾ ਟੋਲੈ ॥
ਆਪੇ ਭਰਮਿ ਭੁਲਾਇਦਾ ਕਿਛੁ ਕਹਣੁ ਨ ਜਾਈ ॥੧੭॥

ਸਲੋਕ ਮਃ ੨ ॥
ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥੧॥
ਮਃ ੧ ॥
ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ॥ ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ॥
ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ॥ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ॥੨॥

ਪਉੜੀ ॥
ਸੇ ਜਨ ਸਾਚੇ ਸਦਾ ਸਦਾ ਜਿਨੀ ਹਰਿ ਰਸੁ ਪੀਤਾ॥ ਗੁਰਮੁਖਿ ਸਚਾ ਮਨਿ ਵਸੈ ਸਚੁ ਸਉਦਾ ਕੀਤਾ॥
ਸਭੁ ਕਿਛੁ ਘਰ ਹੀ ਮਾਹਿ ਹੈ ਵਡਭਾਗੀ ਲੀਤਾ॥ਅੰਤਰਿ ਤ੍ਰਿਸਨਾ ਮਰਿ ਗਈ ਹਰਿ ਗੁਣ ਗਾਵੀਤਾ॥
ਆਪੇ ਮੇਲਿ ਮਿਲਾਇਅਨੁ ਆਪੇ ਦੇਇ ਬੁਝਾਈ ॥੧੮॥

ਸਲੋਕ ਮਃ ੧ ॥
ਵੇਲਿ ਪਿੰਞਾਇਆ ਕਤਿ ਵੁਣਾਇਆ ॥ ਕਟਿ ਕੁਟਿ ਕਰਿ ਖੁੰਬਿ ਚੜਾਇਆ ॥
ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ ॥
ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ ॥
ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ ॥
ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ ॥
ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥
ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ ॥੧॥

ਮਃ ੧ ॥
ਸਚ ਕੀ ਕਾਤੀ ਸਚੁ ਸਭੁ ਸਾਰੁ ॥ ਘਾੜਤ ਤਿਸ ਕੀ ਅਪਰ ਅਪਾਰ ॥
ਸਬਦੇ ਸਾਣ ਰਖਾਈ ਲਾਇ ॥ ਗੁਣ ਕੀ ਥੇਕੈ ਵਿਚਿ ਸਮਾਇ ॥
ਤਿਸ ਦਾ ਕੁਠਾ ਹੋਵੈ ਸੇਖੁ ॥ ਲੋਹੂ ਲਬੁ ਨਿਕਥਾ ਵੇਖੁ ॥
ਹੋਇ ਹਲਾਲੁ ਲਗੈ ਹਕਿ ਜਾਇ ॥ ਨਾਨਕ ਦਰਿ ਦੀਦਾਰਿ ਸਮਾਇ ॥੨॥

ਰਿੜਕਦਾ ਹੈ (ਅਰਥਾਤ ਵਿਅਰਥ ਕਰਮ ਹੀ ਕਰਦਾ ਹੈ)। (ਜੋ) ਗੁਰੂ ਦੁਆਰਾ ਨਾਮ ਦੀ ਆਰਾਧਨਾ ਕਰਦਾ ਹੈ (ਉਹ ਨਾਮ ਰੂਪ ਦੁੱਧ ਨੂੰ)ਮੱਥ ਕੇ ਤੱਤੁ (ਅਰਥਾਤ ਮੱਖਣ) ਕਢ ਲੈਂਦਾ ਹੈ। (ਉਸ ਦੇ) ਹਿਰਦੇ ਵਿਚ (ਗੁਰੂ ਦੇ ਗਿਆਨ ਦਾ) ਪ੍ਰਕਾਸ਼ ਜਾਂ ਚਾਨਣਾ ਹੋ ਜਾਂਦਾ ਹੈ (ਅਤੇ ਉਹ) ਹਰਿ ਨੂੰ ਢੂੰਢ ਕੇ ਲਭ ਲੈਂਦਾ ਹੈ। (ਪ੍ਰਭੂ ਮਨਮੁਖ ਨੂੰ) ਆਪ ਹੀ ਭਰਮ ਵਿਚ ਭੁਲਾਉਂਦਾ ਹੈ, (ਇਸ ਸੰਬੰਧ ਵਿਚ) ਕੁਝ ਕਿਹਾ ਨਹੀਂ ਜਾ ਸਕਦਾ।੧੭।

**ਸਲੋਕ ਮ. ੨ :** ਨਾਨਕ (ਦਾ ਕਥਨ ਹੈ ਕਿ ਹੇ ਪ੍ਰਾਣੀਓ!) ਚਿੰਤਾ ਨ ਕਰੋ, ਚਿੰਤਾ (ਤਾਂ) ਉਸ (ਪਰਮਾਤਮਾ) ਨੂੰ ਹੈ। ਜਲ ਵਿਚ ਜੀਵ ਪੈਦਾ ਕਰਕੇ ਉਨ੍ਹਾਂ ਨੂੰ ਵੀ ਰੋਜ਼ੀ ਦਿੰਦਾ ਹੈ। ਉਥੇ (ਪਾਣੀ ਵਿਚ) ਨ ਹਟੀ ਚਲਦੀ ਹੈ ਅਤੇ ਨ ਹੀ ਕੋਈ ਖੇਤੀ (*ਕਿਰਸ*) ਕਰਦਾ ਹੈ। (ਉਥੇ) ਸੌਦਾ ਬਿਲਕੁਲ ਨਹੀਂ ਹੁੰਦਾ, ਨ ਹੀ ਕੋਈ ਲੈਂਦਾ ਦਿੰਦਾ ਹੈ। (ਉਥੇ ਜੀਵਾਂ ਦੀ) ਇਹ ਖ਼ੁਰਾਕ ਬਣਾ ਦਿੱਤੀ ਹੈ ਕਿ ਜੀਵ ਹੀ ਜੀਵਾਂ ਨੂੰ (ਆਪਣਾ) ਭੋਜਨ ਬਣਾਉਂਦੇ ਹਨ। ਸਮੁੰਦਰ ਵਿਚ (ਜਿਨ੍ਹਾਂ ਜੀਵਾਂ) ਨੂੰ ਪੈਦਾ ਕੀਤਾ ਹੈ, ਉਨ੍ਹਾਂ ਦੀ ਵੀ ਸਾਂਭ-ਸੰਭਾਲ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਚਿੰਤਾ ਨ ਕਰੋ, ਚਿੰਤਾ ਉਸ ਨੂੰ ਹੀ ਹੈ।੧।

**ਮ.੧ :** ਨਾਨਕ (ਦਾ ਕਥਨ ਹੈ ਕਿ) ਇਹ ਜਿੰਦ ਮੱਛੀ ਹੈ ਅਤੇ ਤ੍ਰਿਸ਼ਨਾ ਰੂਪ ਕਾਲ ਝੀਵਰ ਹੈ। ਅਗਿਆਨੀ ਮਨ (ਪ੍ਰਭੂ ਨੂੰ) ਚੇਤੇ ਨਹੀਂ ਕਰਦਾ, ਅਚਾਨਕ (ਕਾਲ ਦਾ) ਜਾਲ ਪੈ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਚਿਤ ਅਸਾਵਧਾਨ ਹੈ, ਚਿੰਤਾ ਵਿਚ ਬੰਨ੍ਹਿਆ ਹੋਇਆ ਹੀ ਚਲਾ ਜਾਂਦਾ ਹੈ। ਜੇ (ਪਰਮਾਤਮਾ) ਆਪਣੀ ਮਿਹਰ ਦੀ ਦ੍ਰਿਸ਼ਟੀ ਕਰੇ, ਤਾਂ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ।੨।

**ਪਉੜੀ :** ਉਹ ਸੇਵਕ ਸਦਾ ਹੀ ਸੱਚੇ ਹਨ, ਜਿਨ੍ਹਾਂ ਨੇ ਹਰਿ-ਰਸ (ਅਰਥਾਤ ਨਾਮ ਰੂਪ ਅੰਮ੍ਰਿਤ) ਪੀਤਾ ਹੈ। ਗੁਰੂ ਦੁਆਰਾ ਸੱਚਾ ਪ੍ਰਭੂ (ਉਨ੍ਹਾਂ ਦੇ) ਮਨ ਵਿਚ ਵਸਦਾ ਹੈ (ਅਤੇ ਉਨ੍ਹਾਂ ਨੇ) ਸੱਚਾ ਸੌਦਾ ਕੀਤਾ ਹੈ। (ਹਿਰਦੇ ਰੂਪ) ਘਰ ਵਿਚ ਹੀ ਸਭ ਕੁਝ ਹੈ, (ਪਰ) ਕੋਈ ਵਡਭਾਗੀ ਹੀ ਲੈਂਦਾ ਹੈ। ਹਰਿ-ਗੁਣ ਗਾਉਣ ਨਾਲ ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਮਿਟ ਗਈ ਹੈ। (ਪ੍ਰਭੂ) ਆਪ ਹੀ (ਗੁਰੂ ਨਾਲ) ਮਿਲਾ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ ਅਤੇ ਆਪ ਹੀ ਸਮਝਾ ਦਿੰਦਾ ਹੈ।੧੮।

**ਸਲੋਕ ਮ. ੧ :** (ਰੂੰ ਨੂੰ) ਵੇਲ ਕੇ, ਪਿੰਜਾਇਆ ਜਾਂਦਾ ਹੈ, (ਫਿਰ) ਕਤ ਕੇ (ਕਪੜਾ) ਬੁਣਿਆ ਜਾਂਦਾ ਹੈ। (ਉਸ ਨੂੰ) ਕਟ ਕੁਟ ਕੇ ਖੁੰਬ ਚੜ੍ਹਾਇਆ ਜਾਂਦਾ ਹੈ। ਲੋਹੇ (ਦੀ ਕੈਂਚੀ ਉਸ ਨੂੰ) ਕਟਦੀ ਹੈ, ਦਰਜ਼ੀ ਪਾੜਦਾ ਹੈ ਅਤੇ ਸੂਈ ਧਾਗਾ ਸੀਉਂਦਾ ਹੈ। ਇਸ ਤਰ੍ਹਾਂ ਹੀ ਨਾਨਕ (ਦਾ ਕਥਨ ਹੈ ਕਿ ਮਨੁੱਖ ਦੀ) ਗਵਾਚੀ ਹੋਈ ਪ੍ਰਤਿਸ਼ਠਾ (ਪ੍ਰਭੂ ਦੀ) ਸਿਫ਼ਤ ਕਰਨ ਨਾਲ (ਫਿਰ) ਕਾਇਮ ਹੋ ਜਾਂਦੀ ਹੈ (ਅਤੇ ਮਨੁੱਖ ਸੁਚੱਜਾ) ਜੀਵਨ ਜੀਉਣ ਲਗ ਜਾਂਦਾ ਹੈ। ਪੁਰਾਣਾ ਹੋਣ 'ਤੇ ਕਪੜਾ ਫਟ ਜਾਂਦਾ ਹੈ (ਤਾਂ) ਸੂਈ ਧਾਗਾ ਜੋੜ ਦਿੰਦਾ ਹੈ। (ਅਜਿਹਾ ਜੀਵਨ ਰੂਪ ਕਪੜਾ) ਮਹੀਨੇ ਜਾਂ ਪਖਵਾੜੇ ਤਕ ਨਹੀਂ ਚਲਦਾ, ਮਸਾਂ ਕੁਝ ਘੜੀ ਜਾਂ ਮਹੂਰਤ ਹੀ ਹੰਢਦਾ ਹੈ। ਸੱਚ ਕਦੇ ਪੁਰਾਣ ਨਹੀਂ ਹੁੰਦਾ ਅਤੇ ਨ ਹੀ ਸੀਤਾ ਹੋਇਆ ਕਦੇ ਫਟਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਬਿਲਕੁਲ ਸੱਚਾ ਹੈ, (ਪਰ ਇਹ ਗੱਲ) ਤਦ ਹੀ ਪਤਾ ਲਗਦੀ ਹੈ (ਜੇ ਉਸ ਨੂੰ) ਜਪਿਆ ਜਾਏ।੧।

**ਮ.੧ :** ਸੱਚ ਦੀ ਛੁਰੀ ਹੋਵੇ ਅਤੇ (ਉਸ ਦਾ) ਸਾਰਾ ਲੋਹਾ ਸੱਚ ਦਾ ਹੋਵੇ। ਉਸ (ਛੁਰੀ) ਦੀ ਘਾੜਤ ਅਪਰ ਅਪਾਰ ਹੋਵੇ (ਅਰਥਾਤ ਸ੍ਰੇਸ਼ਠ ਹੋਵੇ)। (ਗੁਰੂ ਦੇ) ਸ਼ਬਦ ਰੂਪ ਸਾਣ ਉਪਰ ਰਖ ਕੇ (ਤੇਜ਼) ਕੀਤੀ ਗਈ ਹੋਵੇ। (ਉਸ ਛੁਰੀ ਨੂੰ ਪ੍ਰਭੂ ਦੇ) ਗੁਣ ਰੂਪ ਮਿਆਨ (*ਥੇਕੈ*) ਵਿਚ ਰਖਿਆ ਹੋਵੇ। (ਜੇ) ਉਸ (ਛੁਰੀ) ਦਾ ਕੋਹਿਆ ਹੋਇਆ ਸ਼ੇਖ ਹੋਵੇ, (ਤਾਂ ਉਸ ਵਿਚੋਂ) ਲੋਭ ਰੂਪ ਲਹੂ ਨਿਕਲਦਾ ਵੇਖ ਲਵੋ। (ਇਸ ਤਰ੍ਹਾਂ ਉਹ) ਹਲਾਲ ਹੋ ਕੇ ਪ੍ਰਭੂ (*ਹਕਿ*) ਵਿਚ ਜਾ ਜੁੜਦਾ ਹੈ। ਨਾਨਕ (ਦਾ ਕਥਨ ਹੈ ਕਿ ਈਸ਼ਵਰੀ) ਦੁਆਰ ਉਤੇ (ਪਰਮ-ਸੱਤਾ ਦੇ) ਦਰਸ਼ਨ ਵਿਚ ਸਮਾ ਜਾਂਦਾ ਹੈ।੨।

ਮਃ ੧ ॥
ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ ॥
ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥੩॥

ਪਉੜੀ ॥
ਸੋ ਸਤਸੰਗਤਿ ਸਬਦਿ ਮਿਲੈ ਜੋ ਗੁਰਮੁਖਿ ਚਲੈ ॥
ਸਚੁ ਧਿਆਇਨਿ ਸੇ ਸਚੇ ਜਿਨ ਹਰਿ ਖਰਚੁ ਧਨੁ ਪਲੈ ॥
ਭਗਤ ਸੋਹਨਿ ਗੁਣ ਗਾਵਦੇ ਗੁਰਮਤਿ ਅਚਲੈ ॥
ਰਤਨ ਬੀਚਾਰੁ ਮਨਿ ਵਸਿਆ ਗੁਰ ਕੈ ਸਬਦਿ ਭਲੈ ॥
ਆਪੇ ਮੇਲਿ ਮਿਲਾਇਦਾ ਆਪੇ ਦੇਇ ਵਡਿਆਈ ॥੧੯॥

ਸਲੋਕ ਮਃ ੩ ॥
ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥
ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ ॥੧॥

ਮਃ ੩ ॥
ਨਾ ਕਿਛੁ ਆਸਾ ਹਥਿ ਹੈ ਕੇਉ ਨਿਰਾਸਾ ਹੋਇ॥ ਕਿਆ ਕਰੇ ਏਹ ਬਪੁੜੀ ਜਾਂ ਭੁੋਲਾਏ ਸੋਇ॥੨॥

ਪਉੜੀ ॥
ਧ੍ਰਿਗੁ ਜੀਵਣੁ ਸੰਸਾਰ ਸਚੇ ਨਾਮ ਬਿਨੁ ॥ਪ੍ਰਭੁ ਦਾਤਾ ਦਾਤਾਰ ਨਿਹਚਲੁ ਏਹੁ ਧਨੁ ॥
ਸਾਸਿ ਸਾਸਿ ਆਰਾਧੇ ਨਿਰਮਲੁ ਸੋਇ ਜਨੁ ॥ ਅੰਤਰਜਾਮੀ ਅਗਮੁ ਰਸਨਾ ਏਕੁ ਭਨੁ ॥
ਰਵਿ ਰਹਿਆ ਸਰਬਤਿ ਨਾਨਕੁ ਬਲਿ ਜਾਈ ॥੨੦॥

ਸਲੋਕੁ ਮਃ ੧ ॥
ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥
ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥
ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ ॥
ਓਨਾ ਰਿਜਕੁ ਨ ਪਇਓ ਓਥੈ ਓਨ੍ਹਾ ਹੋਰੋ ਖਾਣਾ ॥
ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ ॥
ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ ॥੧॥

ਮਃ ੧ ॥
ਸਾਹਿਬੁ ਮੇਰਾ ਉਜਲਾ ਜੇ ਕੋ ਚਿਤਿ ਕਰੇਇ ॥ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ ॥
ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ ॥
ਅਵਗੁਣ ਵੰਞਨਿ ਗੁਣ ਰਵਹਿ ਮਨਿ ਸੁਖੁ ਵਸੈ ਆਇ ॥੨॥

ਪਉੜੀ ॥
ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ ॥
ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ ॥
ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ ॥

ਮ.੧ : (ਜੇ ਕਿਸੇ ਦੇ) ਲੱਕ ਨਾਲ ਸੁੰਦਰ (ਬੰਕੁੜਾ) ਕਟਾਰ (ਬੰਨ੍ਹੀ) ਹੋਵੇ ਅਤੇ ਸੁੰਦਰ (ਬੰਕੇ) (ਘੋੜੇ ਦਾ) ਸਵਾਰ ਹੋਵੇ, ਨਾਨਕ (ਦਾ ਕਥਨ ਹੈ ਕਿ ਉਹ) ਹੰਕਾਰ ਨ ਕਰੇ, ਮਤਾਂ ਸਿਰ ਉਪਰ ਭਾਰ ਆ ਪਵੇ।੩।

**ਪਉੜੀ** : ਜੋ ਗੁਰੂ ਅਨੁਸਾਰ ਚਲਦਾ ਹੈ, ਉਹ ਸ਼ਬਦ ਰਾਹੀਂ ਸਤਿਸੰਗਤ ਵਿਚ ਮਿਲ ਜਾਂਦਾ ਹੈ। (ਜੋ) ਸਤਿਸਰੂਪ (ਪ੍ਰਭੂ) ਨੂੰ ਆਰਾਧਦੇ ਹਨ, ਉਹ ਸੱਚੇ ਹਨ, ਜਿਨ੍ਹਾਂ ਦੇ ਪਲੇ ਖ਼ਰਚ ਵਜੋਂ ਹਰਿ (ਦਾ ਨਾਮ) ਧਨ ਹੁੰਦਾ ਹੈ। ਭਗਤ (ਪ੍ਰਭੂ ਦੇ ਦਰ ਉਤੇ) ਗੁਣ-ਗਾਨ ਕਰਦਿਆਂ ਸ਼ੋਭਦੇ ਹਨ ਅਤੇ ਗੁਰੂ ਦੀ ਮਤਿ ਨਾਲ ਨਿਸਚਲ (ਅਰਥਾਤ ਅਟਲ) ਹੋ ਜਾਂਦੇ ਹਨ। ਗੁਰੂ ਦੇ ਉਤਮ ਸ਼ਬਦ ਦੁਆਰਾ ਰਤਨ (ਅਰਥਾਤ ਨਾਮ) ਰੂਪ ਵਿਚਾਰ ਮਨ ਵਿਚ ਵਸ ਜਾਂਦਾ ਹੈ। (ਪ੍ਰਭੂ) ਆਪ ਹੀ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ ਅਤੇ ਆਪ ਹੀ ਵਡਿਆਈ ਬਖ਼ਸ਼ਦਾ ਹੈ।੧੯।

**ਸਲੋਕ ਮ. ੩** : ਹਰ ਇਕ ਜੀਵ ਆਸਾਂ ਵਿਚ (ਫਸਿਆ ਹੋਇਆ ਹੈ), ਕੋਈ ਹੀ ਆਸਾਂ ਤੋਂ ਰਹਿਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ (ਆਪਾ-ਭਾਵ ਵਜੋਂ) ਮਰ ਕੇ ਜੀਉਂਦਾ ਹੈ, ਉਸ ਦੇ (ਸੰਸਾਰ ਵਿਚ) ਆਉਣਾ ਸਫਲ ਹੈ।੧।

ਮ.੩ : (ਜੇ) ਆਸਾ ਦੇ ਹੱਥ ਵਿਚ ਕੁਝ ਨਹੀ ਹੈਂ, (ਤਾਂ ਫਿਰ ਮਨੁੱਖ) ਆਸਾ ਤੋਂ ਰਹਿਤ ਕਿਵੇਂ ਹੋਵੇ। ਇਹ ਵਿਚਾਰੀ (ਆਸਾ) ਕੀ ਕਰ ਸਕਦੀ ਹੈ, ਜੇ ਉਹ (ਪ੍ਰਭੂ ਆਪ ਹੀ) ਭੁਲਾ ਦੇਵੇ।੨।

**ਪਉੜੀ** : ਸੱਚੇ ਨਾਮ ਤੋਂ ਬਿਨਾ ਸੰਸਾਰ ਵਿਚ ਜੀਉਣਾ ਧਿੱਕਾਰਨਯੋਗ ਹੈ। ਪ੍ਰਭੂ ਦਾਤਾ ਅਤੇ ਦੇਣ ਵਾਲਾ ਹੈ (ਅਤੇ ਉਸ ਦਾ ਨਾਮ ਰੂਪ) ਇਹ ਧਨ ਸਥਾਈ ਹੈ। (ਜੋ) ਸੁਆਸ ਸੁਆਸ (ਪ੍ਰਭੂ ਨੂੰ) ਆਰਾਧਦੇ ਹਨ, ਉਹ ਸੇਵਕ ਨਿਰਮਲ ਹਨ। (ਹੇ ਜੀਵ ! ਜੋ ਪ੍ਰਭੂ) ਅੰਤਰਯਾਮੀ ਅਤੇ ਅਗਮ ਹੈ, (ਉਸ) ਇਕ ਨੂੰ ਜੀਭ ਨਾਲ ਯਾਦ ਕਰ। ਨਾਨਕ (ਉਸ ਪ੍ਰਭੂ ਤੋਂ) ਬਲਿਹਾਰ ਜਾਂਦਾ ਹੈ, ਜੋ ਸਰਬਤ੍ਰ ਰਮਣ ਕਰ ਰਿਹਾ ਹੈ।੨੦।

**ਸਲੋਕ ਮ. ੧** : (ਗੁਰੂ ਰੂਪ) ਸਰੋਵਰ ਅਤੇ (ਗੁਰਮੁਖ ਰੂਪ)ਹੰਸ ਦਾ ਸੰਯੋਗ ਧੁਰੋਂ ਹੀ (ਪਰਮਾਤਮਾ ਨੇ ਬਣਾਇਆ ਹੈ)। ਪ੍ਰਭੂ ਨੂੰ ਇਸੇ ਤਰ੍ਹਾਂ ਚੰਗਾ ਲਗਦਾ ਹੈ। ਸਰੋਵਰ ਵਿਚ (ਗੁਣ ਰੂਪ) ਹੀਰੇ ਮੋਤੀ ਹਨ, ਜੋ ਹੰਸਾਂ ਦਾ ਭੋਜਨ ਹੈ। ਬਗਲਾ ਅਥਵਾ ਕਾਂ (ਰੂਪ ਮਨਮੁਖ) ਜੇ ਬਹੁਤ ਸਿਆਣਾ ਹੋਵੇ (ਤਾਂ ਵੀ) ਸਰੋਵਰ ਵਿਚ ਨਹੀਂ ਰਹਿ ਸਕਦਾ। ਉਨ੍ਹਾਂ ਨੂੰ ਰਿਜ਼ਕ (ਅਰਥਾਤ ਖ਼ੁਰਾਕ) ਉਥੇ ਨਹੀਂ ਮਿਲਦਾ, ਉਨ੍ਹਾਂ ਨੇ ਹੋਰ ਹੀ ਭੋਜਨ ਕਰਨਾ ਹੁੰਦਾ ਹੈ। ਸੱਚੇ (ਪ੍ਰਭੂ ਦੇ ਨਾਮ ਸਿਮਰਨ ਦੀ) ਕਮਾਈ ਕਰਨ ਨਾਲ ਸਤਿਸਰੂਪ (ਪ੍ਰਭੂ) ਨੂੰ ਪਾਈਦਾ ਹੈ। ਝੂਠੇ (ਵਿਅਕਤੀ ਦਾ) ਮਾਣ (ਕਰਨਾ ਵੀ) ਝੂਠਾ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ ਸਤਿਗੁਰੂ ਮਿਲ ਪੈਂਦਾ ਹੈ, ਜਿਨ੍ਹਾਂ ਨੂੰ ਧੁਰ ਦਰਗਾਹੋਂ ਪਰਵਾਨਾ ਪ੍ਰਾਪਤ ਹੁੰਦਾ ਹੈ।੧।

ਮ.੧ : ਮੇਰਾ ਸੁਆਮੀ (ਬਹੁਤ) ਪਵਿਤਰ ਹੈ। ਜੇ ਕੋਈ (ਉਸ ਨੂੰ) ਚਿਤ ਵਿਚ (ਯਾਦ) ਕਰਦਾ ਹੈ (ਉਹ ਵੀ ਪਵਿਤਰ ਹੋ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਉਸ ਦੀ ਹੀ ਆਰਾਧਨਾ ਕਰੀਏ ਜੋ ਸਦਾ ਸਦਾ (ਦਾਤਾਂ) ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਨੂੰ ਸਿਮਰਨਾ ਚਾਹੀਦਾ ਹੈ, ਜਿਸ ਦੇ ਸਿਮਰਨ ਨਾਲ ਦੁਖ ਦੂਰ ਹੋ ਜਾਂਦਾ ਹੈ। ਔਗੁਣ ਖ਼ਤਮ ਹੋ ਜਾਂਦੇ ਹਨ, ਗੁਣ (ਹਿਰਦੇ ਵਿਚ) ਟਿਕ ਜਾਂਦੇ ਹਨ ਅਤੇ ਮਨ ਵਿਚ ਸੁਖ ਆ ਕੇ ਵਸ ਜਾਂਦੇ ਹਨ।੨।

**ਪਉੜੀ** : (ਪ੍ਰਭੂ) ਖ਼ੁਦ ਹੀ (ਸਾਰੇ ਸੰਸਾਰ ਵਿਚ) ਵਰਤ ਰਿਹਾ ਹੈ ਅਤੇ ਆਪ ਹੀ (ਉਸ) ਵਿਚ ਸਮਾਧੀ ਲਗਾਈ ਬੈਠਾ ਹੈ (ਅਰਥਾਤ ਸਥਿਤ ਹੈ)। (ਉਹ) ਆਪ ਹੀ (ਸਭ ਜੀਵਾਂ ਨੂੰ) ਉਪਦੇਸ਼ ਕਰਦਾ ਹੈ ਅਤੇ ਗੁਰੂ ਦੁਆਰਾ ਪ੍ਰਤੀਤੀ ਕਰਾਉਂਦਾ ਹੈ। ਕਈਆਂ ਨੂੰ ਆਪ ਕੁਰਾਹੇ ਪਾਉਂਦਾ ਹੈ ਅਤੇ ਕਈਆਂ ਨੂੰ

ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥
ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥੨੧॥੧॥ ਸੁਧੁ ॥

ਰਾਮਕਲੀ ਕੀ ਵਾਰ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਸਲੋਕ ਮਃ ੫ ॥
ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥
ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥੧॥

ਮਃ ੫ ॥
ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ ॥
ਗੁਰਿ ਪੂਰੈ ਦੇਖਾਲਿਆ ਵਿਣੁ ਨਾਵੈ ਸਭ ਬਾਦਿ ॥
ਸਾਕਤ ਦੁਰਜਨ ਭਰਮਿਆ ਜੋ ਲਗੇ ਦੂਜੈ ਸਾਦਿ ॥
ਜਨ ਨਾਨਕਿ ਹਰਿ ਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ ॥੨॥

ਪਉੜੀ ॥
ਥਟਣਹਾਰੈ ਥਾਟੁ ਆਪੇ ਹੀ ਥਟਿਆ ॥ ਆਪੇ ਪੂਰਾ ਸਾਹੁ ਆਪੇ ਹੀ ਖਟਿਆ ॥
ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ ॥ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ॥
ਅਗਮ ਅਥਾਹ ਬੇਅੰਤ ਪਰੈ ਪਰਟਿਆ ॥ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ॥
ਕੋਇ ਨ ਜਾਣੈ ਕੀਮ ਕੇਵਡੁ ਮਟਿਆ ॥ ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ ॥੧॥

ਸਲੋਕੁ ਮਃ ੫ ॥
ਸੁਣਿ ਸਜਣ ਪ੍ਰੀਤਮ ਮੇਰਿਆ ਮੈ ਸਤਿਗੁਰੁ ਦੇਹੁ ਦਿਖਾਲਿ ॥
ਹਉ ਤਿਸੁ ਦੇਵਾ ਮਨੁ ਆਪਣਾ ਨਿਤ ਹਿਰਦੈ ਰਖਾ ਸਮਾਲਿ ॥
ਇਕਸੁ ਸਤਿਗੁਰ ਬਾਹਰਾ ਧ੍ਰਿਗੁ ਜੀਵਣੁ ਸੰਸਾਰਿ ॥
ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ ਜਿਨ ਸਦ ਹੀ ਵਰਤੈ ਨਾਲਿ ॥੧॥

ਮਃ ੫ ॥
ਮੇਰੈ ਅੰਤਰਿ ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ ॥
ਕੋਈ ਐਸਾ ਸਜਣੁ ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ ॥
ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ ॥
ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥੨॥

ਪਉੜੀ ॥
ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ ॥ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ॥
ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ ॥ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ॥
ਕਰਦਾ ਅਨਦ ਬਿਨੋਦ ਕਿਛੂ ਨ ਜਾਣੀਐ ॥ ਸਰਬ ਧਾਰ ਸਮਰਥ ਹਉ ਤਿਸੁ ਕੁਰਬਾਣੀਐ ॥

ਭਗਤੀ ਵਿਚ ਲਗਾਉਂਦਾ ਹੈ। ਜਿਸ (ਵਿਅਕਤੀ ਨੂੰ ਉਹ) ਆਪ ਸਮਝਾਉਂਦਾ ਹੈ, ਉਹ ਸਮਝਦਾ ਹੈ, ਆਪ ਹੀ (ਕਈਆਂ ਨੂੰ) ਨਾਮ ਵਿਚ ਲਗਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਨਾਮ ਸਿਮਰਨਾ ਚਾਹੀਦਾ ਹੈ, (ਇਸ ਨਾਲ) ਸਦੀਵੀ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੨੧।੧।ਸੁਧੁ।

**ਰਾਮਕਲੀ ਕੀ ਵਾਰ ਮਹਲਾ ੫**

**ਸਲੋਕ ਮ. ੫ :** ਸਤਿਗੁਰੂ ਜਿਹੋ ਜਿਹਾ (ਮਹਾਨ) ਸੁਣੀਂਦਾ ਸੀ, ਉਹੋ ਜਿਹਾ ਹੀ ਮੈਂ ਵੇਖਿਆ ਹੈ। (ਉਹ) ਹਰਿ ਦੀ ਦਰਗਾਹ ਦਾ ਵਿਚੋਲਾ (*ਬਸੀਠੁ*) ਹੈ, (ਪਰਮਾਤਮਾ ਤੋਂ) ਵਿਛੁੰਨਿਆਂ ਨੂੰ ਪ੍ਰਭੂ ਨਾਲ ਮਿਲਾ ਦਿੰਦਾ ਹੈ। ਹਰਿ-ਨਾਮ ਰੂਪ ਮੰਤ੍ਰ ਦ੍ਰਿੜ੍ਹ ਕਰਾਉਂਦਾ ਹੈ ਅਤੇ ਹਉਮੈ ਦੇ ਰੋਗ ਨੂੰ ਕਟ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਸਤਿਗੁਰੂ ਉਨ੍ਹਾਂ ਨੂੰ ਹੀ ਮਿਲਾਉਂਦਾ ਹੈ, ਜਿਨ੍ਹਾਂ ਦੇ (ਭਾਗਾਂ ਵਿਚ) ਧੁਰੋਂ ਮੇਲ ਪਿਆ ਹੁੰਦਾ ਹੈ।੧।

**ਮ. ੫ :** (ਜੇ) ਇਕ (ਪ੍ਰਭੂ) ਸੱਜਣ/ਮਿਤਰ ਹੋ ਜਾਵੇ, ਤਾਂ ਸਭ ਹੀ ਸੱਜਣ/ਮਿਤਰ ਹੋ ਜਾਂਦੇ ਹਨ। (ਜੇ) ਇਕ (ਪ੍ਰਭੂ) ਵੈਰੀ ਹੋ ਜਾਵੇ, (ਤਾਂ) ਸਭ ਵਿਵਾਦੀ ਹੋ ਜਾਂਦੇ ਹਨ। ਪੂਰੇ ਗੁਰੂ ਨੇ (ਮੈਨੂੰ) ਵਿਖਾ ਦਿੱਤਾ ਹੈ ਕਿ ਨਾਮ ਤੋਂ ਬਿਨਾ ਸਭ ਕੁਝ ਵਿਅਰਥ ਹੈ। ਜੋ ਦ੍ਵੈਤ-ਭਾਵ ਦੇ ਸੁਆਦ ਵਿਚ ਲਗੇ ਹਨ, (ਉਹ) ਭਰਮਾਂ ਵਿਚ ਫਸੇ ਸਾਕਤ ਅਤੇ ਮਾੜੇ ਵਿਅਕਤੀ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਸਤਿਗੁਰੂ ਦੀ ਕ੍ਰਿਪਾ ਦੁਆਰਾ ਹਰਿ ਪ੍ਰਭੂ ਨੂੰ ਸਮਝਿਆ ਹੈ।੨।

**ਪਉੜੀ :** ਰਚਨਹਾਰ (ਪ੍ਰਭੂ) ਨੇ ਆਪ ਹੀ ਸ੍ਰਿਸ਼ਟੀ ਨੂੰ ਸਥਾਪਿਤ ਕੀਤਾ ਹੈ। (ਉਹ) ਆਪ ਪੂਰਾ ਸ਼ਾਹ ਹੈ ਅਤੇ ਆਪ ਹੀ (ਖਟੀ) ਖਟਦਾ ਹੈ। ਆਪ ਹੀ (ਸ੍ਰਿਸ਼ਟੀ ਦਾ) ਪਸਾਰ ਕਰਦਾ ਹੈ ਅਤੇ ਆਪ ਹੀ (ਇਸ ਦੇ) ਰੰਗ ਵਿਚ ਰੰਗਿਆ ਰਹਿੰਦਾ ਹੈ। (ਉਸ) ਅਲਖ ਪ੍ਰਭੂ ਦੀ ਕੁਦਰਤ ਦੀ ਕੀਮਤ ਨਹੀਂ ਪਾਈ ਜਾ ਸਕਦੀ। (ਉਹ) ਅਗਮ, ਅਥਾਹ, ਬੇਅੰਤ ਅਤੇ ਪਰੇ ਤੋਂ ਪਰੇ ਹੈ। (ਉਹ) ਆਪ ਵੱਡਾ ਬਾਦਸ਼ਾਹ ਹੈ ਅਤੇ ਆਪ ਹੀ ਵਜ਼ੀਰ ਵੀ ਹੈ। (ਉਸ ਦੀ) ਕੋਈ ਵੀ ਕੀਮਤ ਨਹੀਂ ਜਾਣਦਾ (ਕਿ ਉਹ) ਕਿਤਨੇ ਵੱਡੇ ਵਿਸਤਾਰ (*ਮਟਿਆ*) ਵਾਲਾ ਹੈ। (ਉਹ) ਸੱਚਾ ਸਾਹਿਬ ਆਪ ਹੀ ਗੁਰੂ ਦੁਆਰਾ ਪ੍ਰਗਟ ਹੁੰਦਾ ਹੈ।੧।

**ਸਲੋਕੁ ਮ. ੫ :** ਹੇ ਮੇਰੇ ਪਿਆਰੇ ਸੱਜਣ (ਪ੍ਰਭੂ !) ਸੁਣ, ਮੈਨੂੰ ਸਤਿਗੁਰੂ ਦੇ ਦਰਸ਼ਨ ਵਿਖਾ ਦੇ। ਮੈਂ ਉਸ ਨੂੰ ਆਪਣਾ ਮਨ ਅਰਪਿਤ ਕਰਾਂ ਅਤੇ ਹਮੇਸ਼ਾ ਹਿਰਦੇ ਵਿਚ ਸੰਭਾਲ ਕੇ ਰਖਾਂ। ਇਕ ਸਤਿਗੁਰੂ ਤੋਂ ਬਿਨਾ, ਸੰਸਾਰ ਵਿਚ ਜੀਉਣ ਨੂੰ ਧਿੱਕਾਰ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਉਨ੍ਹਾਂ ਨੂੰ ਸਤਿਗੁਰੂ ਮਿਲਾਇਆ ਹੈ, ਜਿਨ੍ਹਾਂ ਦੇ ਨਾਲ (ਪਰਮਾਤਮਾ) ਸਦਾ ਵਰਤਦਾ ਹੈ।੧।

**ਮ.੫ :** ਹੇ ਪ੍ਰਭੂ ! ਮੇਰੇ ਹਿਰਦੇ ਵਿਚ (ਤੈਨੂੰ) ਮਿਲਣ ਦੀ ਇੱਛਾ ਹੈ, (ਦਸ) ਤੈਨੂੰ ਕਿਵੇਂ ਪ੍ਰਾਪਤ ਕਰਾਂ? (ਹੇ ਮਨ !) ਕੋਈ ਅਜਿਹਾ ਸੱਜਣ ਲਭ ਲੈ ਜੋ ਮੈਨੂੰ ਪ੍ਰੀਤਮ ਮਿਲਾ ਦੇਵੇ। (ਆਖ਼ਰ) ਪੂਰੇ ਗੁਰੂ ਨੇ (ਮੈਨੂੰ ਪ੍ਰਭੂ) ਮਿਲਾ ਦਿੱਤਾ ਹੈ, ਜਿਥੇ ਵੇਖਦਾ ਹਾਂ, ਉਥੇ ਉਹੀ ਹੈ। ਦਾਸ ਨਾਨਕ ਨੇ ਉਸ ਪ੍ਰਭੂ ਨੂੰ ਆਰਾਧਿਆ ਹੈ, ਜਿਸ ਦੇ ਸਮਾਨ ਹੋਰ ਕੋਈ ਵੱਡਾ ਨਹੀਂ ਹੈ।੨।

**ਪਉੜੀ :** (ਸਭ ਨੂੰ ਰੋਜ਼ੀ) ਦੇਣ ਵਾਲੇ ਦਾਤਾਰ (ਪ੍ਰਭੂ) ਦੀ ਕਿਹੜੇ ਮੂੰਹ ਨਾਲ ਉਸਤਤ ਕੀਤੀ ਜਾਏ। ਜਿਸ (ਜੀਵ) ਦੀ ਕ੍ਰਿਪਾ-ਪੂਰਵਕ (ਪ੍ਰਭੂ) ਰਖਿਆ ਕਰਦਾ ਹੈ, (ਉਸ ਨੂੰ ਆਪ) ਰੋਜ਼ੀ ਪਹੁੰਚਾਉਂਦਾ ਹੈ। ਕੋਈ (ਜੀਵ) ਕਿਸੇ (ਹੋਰ ਜੀਵ) ਦੇ ਵਸ ਵਿਚ ਨਹੀਂ ਹੈ, ਸਭ ਦਾ ਆਧਾਰ ਇਕ (ਪ੍ਰਭੂ ਆਪ ਹੀ) ਹੈ। ਆਪਣਾ ਹੱਥ ਦੇ ਕੇ ਬਾਲਕ ਵਾਂਗ (ਸਭ ਨੂੰ) ਪਾਲਦਾ ਹੈ। (ਉਹ ਆਪ ਹੀ) ਆਨੰਦ ਅਤੇ ਚੋਜ ਕਰਦਾ ਹੈ, (ਜਿਨ੍ਹਾਂ ਦੀ) ਕੁਝ ਸਮਝ ਨਹੀਂ ਪੈਂਦੀ। (ਉਹ ਪ੍ਰਭੂ) ਸਭ ਦਾ ਆਧਾਰ (ਅਤੇ ਸਰਬ ਕਲਾ) ਸਮਰਥ

ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ॥
ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ ॥੨॥

ਸਲੋਕ ਮਃ ੫ ॥
ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ ॥
ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ ॥
ਪ੍ਰਭੁ ਮਾਤ ਪਿਤਾ ਕੰਠਿ ਲਾਇਦਾ ਲਹੁੜੇ ਬਾਲਕ ਪਾਲਿ ॥
ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ ॥੧॥

ਮਃ ੫ ॥
ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥
ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ ॥੨॥

ਪਉੜੀ ॥
ਸੋ ਐਸਾ ਦਾਤਾਰੁ ਮਨਹੁ ਨ ਵੀਸਰੈ ॥ਘੜੀ ਨ ਮੁਹਤੁ ਚਸਾ ਤਿਸੁ ਬਿਨੁ ਨਾ ਸਰੈ ॥
ਅੰਤਰਿ ਬਾਹਰਿ ਸੰਗਿ ਕਿਆ ਕੋ ਲੁਕਿ ਕਰੈ ॥ ਜਿਸੁ ਪਤਿ ਰਖੈ ਆਪਿ ਸੋ ਭਵਜਲੁ ਤਰੈ ॥
ਭਗਤੁ ਗਿਆਨੀ ਤਪਾ ਜਿਸੁ ਕਿਰਪਾ ਕਰੈ ॥ ਸੋ ਪੂਰਾ ਪਰਧਾਨੁ ਜਿਸ ਨੋ ਬਲੁ ਧਰੈ ॥
ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ ॥ਤਿਸ ਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ॥੩॥

ਸਲੋਕੁ ਮਃ ੫ ॥
ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥
ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥
ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਸਦ ਬਲਿਹਾਰੈ ਜਾਉ ॥
ਤਿਨ ਕੀ ਧੂੜਿ ਹਮ ਬਾਛਦੇ ਕਰਮੀ ਪਲੈ ਪਾਇ ॥
ਜੋ ਰਤੇ ਰੰਗਿ ਗੋਵਿਦ ਕੈ ਹਉ ਤਿਨ ਬਲਿਹਾਰੈ ਜਾਉ ॥
ਆਖਾ ਬਿਰਥਾ ਜੀਅ ਕੀ ਹਰਿ ਸਜਣੁ ਮੇਲਹੁ ਰਾਇ ॥
ਗੁਰਿ ਪੂਰੈ ਮੇਲਾਇਆ ਜਨਮ ਮਰਣ ਦੁਖੁ ਜਾਇ ॥
ਜਨ ਨਾਨਕ ਪਾਇਆ ਅਗਮ ਰੂਪੁ ਅਨਤ ਨ ਕਾਹੂ ਜਾਇ ॥੧॥

ਮਃ ੫ ॥
ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥
ਮਨ ਕੀਆ ਇਛਾ ਪੂਰੀਆ ਹਰਿ ਪਾਇਆ ਅਗਮ ਅਪਾਰੁ ॥
ਹਉਮੈ ਤੁਟਾ ਮੋਹੜਾ ਇਕੁ ਸਚੁ ਨਾਮੁ ਆਧਾਰੁ ॥
ਜਨੁ ਨਾਨਕੁ ਲਗਾ ਸੇਵ ਹਰਿ ਉਧਰਿਆ ਸਗਲ ਸੰਸਾਰੁ ॥੨॥
ਪਉੜੀ ॥
ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ॥ਸਉਪੇ ਜਿਸੁ ਭੰਡਾਰ ਫਿਰਿ ਪੁਛ ਨ ਲੀਤੀਅਨੁ॥

ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ। (ਉਸ) ਜਸ-ਗਾਨ ਕਰਨ ਜੋਗੋ ਦੇ ਦਿਨ ਰਾਤ ਗੁਣ ਗਾਉਣੇ ਚਾਹੀਦੇ ਹਨ। ਜੋ (ਮਨੁੱਖ) ਗੁਰੂ ਦੇ ਚਰਣੀ ਲਗਦੇ ਹਨ, ਉਹ ਹਰਿ-ਰਸ ਦਾ ਆਨੰਦ ਮਾਣਦੇ ਹਨ।੨।

**ਸਲੋਕ ਮ. ੫ :** ਉਸ ਪ੍ਰਭੂ ਨੂੰ ਸਦਾ ਯਾਦ ਕਰ, (ਜਿਸ ਨੇ ਤੈਨੂੰ) ਭੀੜ ਤੋਂ ਖ਼ਲਾਸ (*ਮੋਕਲਾਈ*) ਕੀਤਾ ਹੈ, ਸਾਰੇ ਪਰਿਵਾਰ ਸਹਿਤ (ਤੇਰੀ) ਰਖਿਆ ਕੀਤੀ ਹੈ (ਅਤੇ ਤੇਰੇ ਸਾਰੇ) ਕਾਰਜ ਆਪ ਸਵਾਰ ਦਿੱਤੇ ਹਨ। (ਉਹ) ਪ੍ਰਭੂ ਮਾਤਾ ਪਿਤਾ ਦੇ ਰੂਪ ਵਿਚ ਛੋਟੇ ਬਾਲਕਾਂ ਵਾਂਗ ਪਾਲ ਕੇ ਆਪਣੇ ਗਲ ਨਾਲ ਲਗਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਉਪਰ) ਹਰਿ ਮਿਹਰ ਦੀ ਨਜ਼ਰ ਕਰਦਾ ਹੈ, (ਉਸ ਉਪਰ) ਸਭ ਜੀਵ-ਜੰਤ ਦਿਆਲ ਹੋ ਜਾਂਦੇ ਹਨ।੧।

**ਮ.੫ :** ਹੇ ਪ੍ਰਭੂ! ਤੇਰੇ ਤੋਂ ਭਿੰਨ ਹੋਰ ਜੋ ਕੁਝ ਮੰਗਣਾ ਹੈ, (ਉਹ) ਸਭ ਤੋਂ ਵੱਡਾ ਦੁਖ ਹੈ। (ਮੈਨੂੰ ਆਪਣਾ) ਨਾਮ ਪ੍ਰਦਾਨ ਕਰ, (ਤਾਂ ਜੋ ਮੈਨੂੰ) ਸੰਤੋਸ਼ ਆ ਜਾਵੇ ਅਤੇ ਮਨ ਦੀ ਭੁਖ ਦੂਰ ਹੋ ਜਾਏ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ ਜੰਗਲ ਦੇ ਤੀਲਿਆਂ ਤਕ ਹਰਾ ਕਰ ਦਿੱਤਾ ਹੈ, ਮਨੁੱਖ (ਨੂੰ ਹਰਾ ਕਰਨਾ) ਕਿਹੜੀ (ਗੱਲ) ਹੈ?।੨।

**ਪਉੜੀ :** ਇਸ ਲਈ ਅਜਿਹਾ ਦਾਤਾਰ (ਪ੍ਰਭੂ) ਮਨ ਤੋਂ ਨਹੀਂ ਵਿਸਰਨਾ ਚਾਹੀਦਾ। (ਇਕ) ਘੜੀ, ਮਹੂਰਤ, ਨਿਮਖ ਵੀ ਉਸ ਬਿਨਾ ਨਹੀਂ ਸਰਦਾ। (ਉਹ ਪ੍ਰਭੂ) ਅੰਦਰ ਬਾਹਰ ਨਾਲ ਰਹਿੰਦਾ ਹੈ, (ਕੋਈ) ਲੁਕ-ਛਿਪ ਕੇ ਕੀ ਕਰ ਸਕਦਾ ਹੈ? ਜਿਸ ਦੀ ਪ੍ਰਤਿਸ਼ਠਾ (ਪਰਮਾਤਮਾ) ਆਪ ਰਖਦਾ ਹੈ, ਉਹ ਭਵ-ਸਾਗਰ ਤਰ ਜਾਂਦਾ ਹੈ। ਜਿਸ ਉਪਰ (ਪ੍ਰਭੂ) ਕ੍ਰਿਪਾ ਕਰਦਾ ਹੈ, (ਉਹੀ) ਭਗਤ, ਗਿਆਨੀ ਅਤੇ ਤਪਸਵੀ ਹੈ। ਉਹ (ਵਿਅਕਤੀ) ਪੂਰਾ ਅਤੇ ਪ੍ਰਮੁਖ ਹੈ ਜਿਸ ਨੂੰ (ਪ੍ਰਭੂ) ਸ਼ਕਤੀ ਬਖ਼ਸ਼ਦਾ ਹੈ। ਜਿਸ ਨੂੰ (ਪ੍ਰਭੂ) ਆਪ (ਨਾਮ ਰੂਪ ਅੰਮ੍ਰਿਤ) ਜਰਨ ਦਾ ਬਲ ਦਿੰਦਾ ਹੈ, ਉਹੀ ਨ ਜਰੇ ਜਾ ਸਕਣ ਵਾਲਾ (ਨਾਮ-ਅੰਮ੍ਰਿਤ) ਜਰਦਾ ਹੈ। ਉਸ ਨੂੰ ਹੀ ਸਤਿਸਰੂਪ (ਪਰਮਾਤਮਾ) ਮਿਲਦਾ ਹੈ (ਜੋ) ਗੁਰੂ ਦਾ (ਉਪਦੇਸ਼ ਰੂਪ) ਮੰਤ੍ਰ ਮਨ ਵਿਚ ਧਾਰਣ ਕਰਦਾ ਹੈ।੩।

**ਸਲੋਕੁ ਮ. ੫ :** ਉਹ ਰਾਗ ਧੰਨ ਅਤੇ ਅਤਿ ਸੁੰਦਰ ਹਨ, (ਜਿਨ੍ਹਾਂ ਦੇ) ਗਾਇਨ (*ਆਲਾਪਤ*) ਨਾਲ ਸਭ ਤਰ੍ਹਾਂ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ। ਉਹ ਜੀਵ ਧੰਨ ਅਤੇ ਸ਼ੋਭਾਸ਼ਾਲੀ (*ਸੁਹਾਵੜੇ*) ਹਨ, ਜੋ ਗੁਰੂ ਦੁਆਰਾ ਨਾਮ ਜਪਦੇ ਹਨ। ਜਿਨ੍ਹਾਂ (ਵਿਅਕਤੀਆਂ) ਨੇ ਇਕ ਮਨ ਹੋ ਕੇ ਇਕ (ਪਰਮਾਤਮਾ) ਨੂੰ ਆਰਾਧਿਆ ਹੈ, ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ। ਉਨ੍ਹਾਂ ਦੀ (ਚਰਣ) ਧੂੜ ਦੀ ਮੈਂ ਇੱਛਾ ਕਰਦਾ ਹਾਂ, (ਪਰ ਇਹ) ਭਾਗਾਂ ਨਾਲ ਹੀ ਪ੍ਰਾਪਤ ਹੁੰਦੀ ਹੈ। ਜੋ (ਸਾਧਕ) ਪ੍ਰਭੂ ਦੇ (ਪ੍ਰੇਮ-)ਰੰਗ ਵਿਚ ਰੰਗੇ ਹੋਏ ਹਨ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। (ਉਨ੍ਹਾਂ ਨੂੰ ਮੈਂ) ਆਪਣੇ ਹਿਰਦੇ ਦੀ ਪੀੜ ਦਸਦਾ ਹਾਂ ਕਿ (ਮੈਨੂੰ) ਹਰਿ-ਰਾਜਾ ਮਿਲਾ ਦਿਓ। (ਆਖ਼ਰ) ਪੂਰੇ ਗੁਰੂ ਨੇ (ਹਰਿ ਨਾਲ) ਮਿਲਾ ਦਿੱਤਾ ਹੈ, (ਜਿਸ ਕਰਕੇ ਮੇਰਾ) ਜਨਮ-ਮਰਨ ਦਾ ਦੁਖ ਦੂਰ ਹੋ ਗਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਅਗਮ ਰੂਪ ਵਾਲੇ (ਪ੍ਰਭੂ ਨੂੰ) ਪ੍ਰਾਪਤ ਕਰ ਲਿਆ ਹੈ, ਹੁਣ ਹੋਰ ਕਿਤੇ ਨਹੀਂ ਜਾਂਦਾ।੧।

**ਮ.੫ :** ਉਹ ਵੇਲਾ ਧੰਨ ਹੈ, ਘੜੀ ਧੰਨ ਹੈ, ਮਹੂਰਤ ਧੰਨ ਹੈ ਅਤੇ ਪਲ ਉਤਮ ਹੈ। ਉਹ ਸੰਜੋਗੀ ਦਿਨ ਧੰਨ ਹੈ, ਜਿਸ (ਦਿਨ) ਗੁਰੂ ਦਾ ਦਰਸ਼ਨ ਵੇਖਿਆ ਹੈ। (ਫਲਸਰੂਪ ਮੇਰੇ) ਮਨ ਦੀਆਂ ਇੱਛਾਵਾਂ ਪੂਰੀਆਂ ਹੋ ਗਈਆਂ ਹਨ ਅਤੇ ਹਰਿ ਅਗਮ ਅਪਾਰ ਪ੍ਰਾਪਤ ਕਰ ਲਿਆ ਹੈ। ਇਕ ਸੱਚੇ (ਪ੍ਰਭੂ ਦੇ) ਨਾਮ ਦੇ ਆਧਾਰ ਨਾਲ ਹਉਮੈ ਦਾ ਮੋਹ ਟੁਟ ਗਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਦੀ ਸੇਵਾ ਵਿਚ ਲਗ ਕੇ ਸਾਰਾ ਸੰਸਾਰ ਤਰ ਗਿਆ ਹੈ।੨।

**ਪਉੜੀ :** (ਪ੍ਰਭੂ ਨੇ) ਗੁਣ-ਗਾਨ ਅਤੇ ਭਗਤੀ (ਕਿਸੇ) ਵਿਰਲੇ ਨੂੰ ਦਿੱਤੀ ਹੈ। ਜਿਸ ਨੂੰ (ਉਹ ਭਗਤੀ ਦਾ) ਭੰਡਾਰ ਸੌਂਪ ਦਿੰਦਾ ਹੈ, ਫਿਰ ਨ ਪੁਛਦਾ ਹੈ, ਨ (ਵਾਪਸ) ਲੈਂਦਾ ਹੈ। ਜਿਸ ਨੂੰ (ਪ੍ਰਭੂ ਦਾ

ਜਿਸ ਨੋ ਲਗਾ ਰੰਗੁ ਸੇ ਰੰਗਿ ਰਤਿਆ ॥ਓਨਾ ਇਕੋ ਨਾਮੁ ਅਧਾਰੁ ਇਕਾ ਉਨ ਭਤਿਆ॥
ਓਨਾ ਪਿਛੈ ਜਗੁ ਭੁੰਚੈ ਭੋਗਈ ॥ ਓਨਾ ਪਿਆਰਾ ਰਬੁ ਓਨਾਹਾ ਜੋਗਈ ॥
ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥
ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ ॥੪॥

ਸਲੋਕ ਮਃ ੫ ॥
ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ ॥
ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ ॥
ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ ॥
ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ ॥
ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ ॥
ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ ॥
ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ ॥
ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥
ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ ॥
ਮਨ ਕੀਆ ਇਛਾ ਪੂਰੀਆ ਪਾਇਆ ਧੁਰਿ ਸੰਜੋਗ ॥
ਨਾਨਕ ਪਾਇਆ ਸਚੁ ਨਾਮੁ ਸਦ ਹੀ ਭੋਗੇ ਭੋਗ ॥੧॥

ਮਃ ੫ ॥
ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ॥
ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ ਗੰਢੁ ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ ॥
ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ ॥
ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ ॥
ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ ॥
ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ ॥੨॥

ਪਉੜੀ ॥
ਜੋ ਰਤੇ ਦੀਦਾਰ ਸੇਈ ਸਚੁ ਹਾਕੁ ॥ ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ ॥
ਮਨੁ ਮੈਲਾ ਵੇਕਾਰੁ ਹੋਵੈ ਸੰਗਿ ਪਾਕੁ ॥ ਦਿਸੈ ਸਚਾ ਮਹਲੁ ਖੁਲੈ ਭਰਮ ਤਾਕੁ ॥
ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ ॥
ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ ॥
ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ ॥
ਤਿਸੈ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ ॥੫॥

ਪ੍ਰੇਮ-)ਰੰਗ ਲਗ ਜਾਂਦਾ ਹੈ, ਉਹ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ। ਉਨ੍ਹਾਂ (ਸਾਧਕਾਂ) ਨੂੰ ਇਕੋ ਨਾਮ ਦਾ ਆਧਾਰ ਹੁੰਦਾ ਹੈ ਅਤੇ ਇਕੋ (ਨਾਮ ਹੀ) ਉਨ੍ਹਾਂ ਦਾ ਭੋਜਨ (*ਭਤਿਆ*) ਹੁੰਦਾ ਹੈ। ਉਨ੍ਹਾਂ ਦੇ ਪਿਛੇ (ਲਗ ਕੇ) ਸਾਰਾ ਸੰਸਾਰ ਖਾਂਦਾ ਅਤੇ ਭੋਗਦਾ ਹੈ। ਉਨ੍ਹਾਂ ਨੂੰ ਪ੍ਰਭੂ ਪਿਆਰਾ ਲਗਦਾ ਹੈ, (ਮਾਨੋ) ਉਨ੍ਹਾਂ ਜੋਗਾ ਹੀ ਹੁੰਦਾ ਹੈ। ਜਿਸ ਨੂੰ ਗੁਰੂ ਆ ਕੇ ਮਿਲ ਪੈਂਦਾ ਹੈ, ਉਸ ਨੇ ਪ੍ਰਭੂ ਨੂੰ ਜਾਣ ਲਿਆ ਹੈ। ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਪ੍ਰਭੂ ਨੂੰ ਚੰਗੇ ਲਗਦੇ ਹਨ।੪।

**ਸਲੋਕ ਮ. ੫ :** ਇਕੋ ਹਰਿ ਨਾਲ ਮੇਰੀ ਦੋਸਤੀ ਹੈ, ਇਕੋ ਹਰਿ ਨਾਲ ਹੀ ਮੇਰਾ ਪ੍ਰੇਮ (*ਰੰਗੁ*) ਹੈ। ਇਕੋ ਹਰਿ ਹੀ ਮੇਰਾ ਮਿਤਰ ਹੈ, ਇਕੋ ਹਰਿ ਨਾਲ ਹੀ ਮੇਰੀ ਸੰਗਤ ਹੈ। ਇਕੋ ਹਰਿ ਨਾਲ ਮੇਰੀ ਬੋਲ-ਚਾਲ ਹੈ, (ਉਹ) ਨ ਮੂੰਹ ਮੈਲਾ ਕਰਦਾ ਹੈ (ਅਰਥਾਤ ਬੇਰੁਖਾ ਹੁੰਦਾ ਹੈ) ਅਤੇ ਨ ਹੀ (ਮੂੰਹ) ਉਤੇ ਵਟ ਪਾਉਂਦਾ ਹੈ। (ਉਹ ਮੇਰੇ) ਹਿਰਦੇ ਦੀ ਪੀੜ ਨੂੰ ਸਮਝਦਾ ਹੈ ਅਤੇ ਪ੍ਰੇਮ (*ਰੰਗੁ*) ਪ੍ਰਤਿ ਕਦੇ ਬੇਧਿਆਨਾ ਨਹੀਂ ਹੁੰਦਾ। ਇਕੋ ਹਰਿ ਹੀ ਮੇਰਾ ਸਲਾਹਕਾਰ (*ਮਸਲਤੀ*) ਹੈ (ਜੋ) ਉਸਾਰਨ ਅਤੇ ਨਸ਼ਟ ਕਰਨ ਦੇ ਸਮਰਥ ਹੈ। ਇਕੋ ਹਰਿ ਮੇਰਾ ਦਾਤਾਰ ਹੈ, (ਜਿਸ ਦਾ ਸਾਰਿਆਂ) ਦਾਤਿਆਂ ਦੇ ਸਿਰ ਉਪਰ ਹੱਥ ਹੈ। ਇਕੋ ਹਰਿ ਦੀ ਮੈਨੂੰ ਟੇਕ ਹੈ, ਜੋ ਸਮਰਥ ਸਭ ਦੇ ਸਿਰ ਉਪਰ (ਸਥਿਤ) ਹੈ। (ਪ੍ਰਭੂ ਨੇ ਮੇਰੇ) ਮੱਥੇ ਉਤੇ ਹੱਥ ਧਰ ਕੇ ਸਤਿਗੁਰੂ/ਸੰਤ ਮਿਲਾਇਆ ਹੈ ਅਤੇ ਗੁਰੂ ਨੇ (ਮੈਨੂੰ) ਵੱਡਾ ਸੁਆਮੀ ਮਿਲਾ ਦਿੱਤਾ ਹੈ, ਜਿਸ ਨੇ ਸਾਰੇ ਜਗਤ ਨੂੰ ਤਾਰਿਆ ਹੈ। ਮੇਰੇ ਮਨ ਦੀਆਂ ਇੱਛਾਵਾਂ ਪੂਰੀਆਂ ਹੋ ਗਈਆਂ ਹਨ, (ਮੈਂ) ਧੁਰੋਂ ਲਿਖਿਆ ਮੇਲ (ਹਾਸਲ ਕਰ ਲਿਆ ਹੈ)। ਨਾਨਕ (ਦਾ ਕਥਨ ਹੈ ਕਿ ਮੈਂ) ਸੱਚਾ ਨਾਮ ਪ੍ਰਾਪਤ ਕਰ ਲਿਆ ਹੈ ਅਤੇ ਸਦਾ ਹੀ ਆਨੰਦ ਮਾਣਦਾ ਹਾਂ।੧।

**ਮ. ੫ :** ਮਨਮੁਖਾਂ ਦੀ ਮਿਤਰਤਾ ਮਾਇਆਵੀ ਸੰਬੰਧ ਹੈ। (ਉਹ ਸੰਕਟ ਦੀ ਘੜੀ ਨੂੰ) ਵੇਖਦਿਆਂ ਹੀ ਭਜ ਜਾਂਦੇ ਹਨ, ਕਦੇ ਵੀ (ਮਿਤਰਤਾ ਦੀ ਪੱਕੀ) ਗੰਢ ਨਹੀਂ ਪਾਉਂਦੇ। ਜਦੋਂ ਤਕ ਪਹਿਨਣ ਖਾਣ ਲਈ (ਮਿਲਦਾ ਰਹਿੰਦਾ ਹੈ) ਉਦੋਂ ਤਕ ਸੰਬੰਧ ਕਾਇਮ ਰਖਦੇ ਹਨ। ਜਿਸ ਦਿਨ (ਉਨ੍ਹਾਂ ਲਈ) ਕੁਝ ਨਹੀਂ ਹੁੰਦਾ, ਉਸ ਦਿਨ ਹੀ ਗੰਦ-ਮੰਦ ਬੋਲਣ ਲਗ ਜਾਂਦੇ ਹਨ। ਮਨਮੁਖ ਅਗਿਆਨੀ ਅਤੇ ਅੰਨ੍ਹੇ ਹੁੰਦੇ ਹਨ, (ਉਹ) ਹਿਰਦੇ ਦੀ ਗੱਲ ਨਹੀਂ ਜਾਣਦੇ। (ਮਨਮੁਖਾਂ ਨਾਲ) ਝੂਠਾ ਸੰਬੰਧ (ਸਦਾ) ਕਾਇਮ ਨਹੀਂ ਰਹਿੰਦਾ, (ਜਿਵੇਂ) ਚਿਕੜ ਨਾਲ ਪੱਥਰ ਨਹੀਂ ਜੁੜਦਾ। (ਉਹ) ਅਗਿਆਨੀ (ਆਪਣੇ) ਆਪ ਨੂੰ ਨਹੀਂ ਜਾਣਦੇ, ਵਿਅਰਥ ਵਿਚ ਧੰਧਾ ਪਿਟਦੇ ਰਹਿੰਦੇ ਹਨ। (ਉਹ) ਝੂਠੇ ਮੋਹ ਵਿਚ ਲਿਪਟੇ ਹੁੰਦੇ ਹਨ ਅਤੇ 'ਹਉ ਹਉ' ਕਰਦਿਆਂ (ਉਨ੍ਹਾਂ ਦੀ ਉਮਰ) ਬੀਤ ਜਾਂਦੀ ਹੈ। ਜਿਸ ਉਪਰ (ਪ੍ਰਭੂ) ਆਪਣੀ ਕ੍ਰਿਪਾ ਕਰਦਾ ਹੈ, (ਉਸ ਉਤੇ) ਧੁਰੋਂ ਹੀ ਪੂਰੀ ਮਿਹਰ ਕਰ ਦਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਉਹ ਸਾਧਕ ਬਚ ਜਾਂਦੇ ਹਨ, ਜੋ ਸਤਿਗੁਰੂ ਦੀ ਸ਼ਰਣ ਵਿਚ ਪੈ ਜਾਂਦੇ ਹਨ।੨।

**ਪਉੜੀ :** ਜੋ (ਪ੍ਰਭੂ ਦੇ) ਦੀਦਾਰ ਵਿਚ ਰਤੇ ਹੋਏ ਹਨ, ਉਹੀ ਸੱਚੇ ਕਹੇ (*ਹਾਕੁ*) ਜਾਂਦੇ ਹਨ। ਜਿਨ੍ਹਾਂ ਨੇ ਪ੍ਰਭੂ ਨੂੰ ਪਛਾਣ ਲਿਆ ਹੈ, ਉਨ੍ਹਾਂ ਦੀ ਚਰਣ-ਧੂੜ (*ਖਾਕੁ*) ਕਿਵੇਂ ਲਭੇ? ਵਿਕਾਰਾਂ ਕਰਕੇ (ਜੋ) ਮਨ ਮੈਲਾ ਹੋ ਚੁਕਿਆ ਹੈ, (ਉਹ ਉਨ੍ਹਾਂ ਦੇ) ਸੰਗ ਕਰਕੇ ਪਵਿਤਰ ਹੋ ਜਾਂਦਾ ਹੈ। (ਫਲਸਰੂਪ) ਭਰਮ ਦੇ ਦਰਵਾਜ਼ੇ ਖੁਲ੍ਹ ਜਾਂਦੇ ਹਨ (ਅਤੇ ਪ੍ਰਭੂ ਦਾ) ਸੱਚਾ ਮਹਲ ਦਿਸਣ ਲਗ ਜਾਂਦਾ ਹੈ। ਜਿਸ (ਸਾਧਕ) ਨੂੰ ਪ੍ਰਭੂ (ਆਪਣਾ) ਮਹਲ ਵਿਖਾ ਦਿੰਦਾ ਹੈ, (ਫਿਰ) ਉਸ ਨੂੰ (ਸੰਸਾਰ ਵਿਚ) ਧੱਕੇ ਨਹੀਂ ਮਿਲਦੇ। (ਮੇਰਾ) ਮਨ ਤਨ ਪ੍ਰਸੰਨ ਹੋ ਜਾਂਦਾ ਹੈ (ਜੇ) ਜ਼ਰਾ ਜਿੰਨੀ ਮਿਹਰ ਦੀ ਨਜ਼ਰ ਹੋ ਜਾਏ। ਗੁਰੂ ਦੇ ਸ਼ਬਦ ਵਿਚ ਲਗਣ ਨਾਲ ਨਾਮ ਰੂਪ ਨੌਂ ਨਿਧਾਂ/ਖ਼ਜ਼ਾਨੇ (ਪ੍ਰਾਪਤ ਹੋ ਜਾਂਦੇ ਹਨ)। ਉਸ ਨੂੰ ਹੀ ਸੰਤ/ਗੁਰੂ ਦੀ ਚਰਣ-ਧੂੜ ਮਿਲਦੀ ਹੈ, ਜਿਸ ਦੇ ਮੱਥੇ ਉਤੇ ਭਾਗ (ਲਿਖਿਆ) ਹੁੰਦਾ ਹੈ।੫।

ਸਲੋਕ ਮਃ ੫ ॥

ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ ॥
ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ ॥
ਦੁਰਜਨ ਸੇਤੀ ਨੇਹੁ ਰਚਾਇਓ ਦਸਿ ਵਿਖਾ ਮੈ ਕਾਰਣੁ ॥
ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ ॥
ਪਿਰੁ ਛੈਲੁ ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ ॥
ਨਾ ਹਉ ਭੁਲੀ ਨਾ ਹਉ ਚੁਕੀ ਨਾ ਮੈ ਨਾਹੀ ਦੋਸਾ ॥
ਜਿਤੁ ਹਉ ਲਾਈ ਤਿਤੁ ਹਉ ਲਗੀ ਤੂ ਸੁਣਿ ਸਚੁ ਸੰਦੇਸਾ ॥
ਸਾਈ ਸੋੁਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥
ਪਿਰਿ ਅਉਗਣ ਤਿਸ ਕੇ ਸਭਿ ਗਵਾਏ ਗਲ ਸੇਤੀ ਲਾਇ ਸਵਾਰੀ ॥
ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ ॥
ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥੧॥

ਮਃ ੫ ॥

ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ ॥
ਸਤਿਗੁਰੁ ਪੁਰਖੁ ਧਿਆਇ ਤੂ ਸਭਿ ਦੁਖ ਵਿਸਾਰਣਹਾਰੁ ॥
ਹਰਿ ਨਾਮਾ ਆਰਾਧਿ ਮਨ ਸਭਿ ਕਿਲਵਿਖ ਜਾਹਿ ਵਿਕਾਰ ॥
ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ ॥
ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ ॥
ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥
ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ ਪਿਆਰੁ ॥੨॥

ਪਉੜੀ ॥

ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ॥ ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ॥
ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ॥ਜਿਸ ਦਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ॥
ਜਿਸੁ ਤੂ ਆਵਹਿ ਚਿਤਿ ਸੋ ਪਰਵਾਣੁ ਜਨੁ ॥ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ ॥
ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ॥
ਜਿਸੁ ਤੂ ਆਵਹਿ ਚਿਤਿ ਤਿਨਿ ਕੁਲ ਉਧਾਰਿਆ ॥੬॥

ਸਲੋਕ ਮਃ ੫ ॥

ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ ॥
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ॥
ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ ॥
ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ ॥
ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥

**ਸਲੋਕ ਮ. ੫ :** ਹੇ ਹਿਰਨ ਵਰਗੀਆਂ ਅੱਖਾਂ ਵਾਲੀਏ! (ਮੈਂ ਤੈਨੂੰ ਇਕ) ਸੱਚਾ ਬੋਲ ਸੁਣਾਉਂਦੀ ਹਾਂ, ਜੋ ਤੇਰਾ ਪਾਰ-ਉਤਾਰਾ ਕਰ ਦੇਵੇਗਾ। ਹੇ ਸੁੰਦਰੀਏ! ਤੂੰ ਉਤਮ ਬਚਨ ਸੁਣ, ਤੇਰਾ ਪਤੀ ਮਨ ਨੂੰ ਆਧਾਰ ਪ੍ਰਦਾਨ ਕਰਨ ਵਾਲਾ ਹੈ। (ਤੂੰ) ਦੁਸ਼ਟਾਂ ਨਾਲ ਪ੍ਰੇਮ ਪਾ ਲਿਆ ਹੈ; ਦਸ, ਮੈਂ ਵੇਖਾਂ (ਕਿ ਇਸ ਦਾ ਕੀ) ਕਾਰਣ ਹੈ। (ਹੇ ਸੁਖੀ!) ਤੂੰ ਮੇਰਾ ਸੱਚਾ ਸੁਨੇਹਾ ਸੁਣ—(ਮੈਂ) ਨ (ਕਿਸੇ ਗੱਲੋਂ) ਘਟ ਹਾਂ, ਨ ਹੀ ਉਦਾਸ (*ਝੂਣੀ*) ਹਾਂ, ਨ ਹੀ (ਕਿਸੇ ਗੁਣੋਂ) ਵਾਂਝੀ ਹਾਂ। (ਮੈਂ) ਮਾੜੀ ਬੁੱਧੀ ਕਾਰਣ ਆਪਣੇ ਸੁੰਦਰ ਪਤੀ ਨੂੰ ਛਡ ਕੇ ਭਾਗਾਂ ਤੋਂ ਵਿਛੁੰਨੀ ਗਈ ਹਾਂ। ਮੈਂ ਨ ਭੁਲੀ ਹੋਈ ਹਾਂ, ਨ ਮੈਂ ਉਕਾਈ ਕੀਤੀ ਹੈ ਅਤੇ ਨ ਹੀ ਮੇਰੇ ਵਿਚ ਕੋਈ ਦੋਸ਼ ਹੈ। ਜਿਸ ਪਾਸੇ ਵਲ ਮੈਂ ਲਗਾਈ ਗਈ ਹਾਂ, (ਉਸ ਪਾਸੇ ਵਲ) ਮੈਂ ਲਗੀ ਹੋਈ ਹਾਂ। ਉਹੀ ਸੋਹਾਗਣ ਹੈ, ਉਹੀ ਭਾਗਵਾਨ ਹੈ, ਜਿਸ ਉਪਰ ਪ੍ਰਭੂ ਨੇ ਕ੍ਰਿਪਾ ਕੀਤੀ ਹੈ। ਪਤੀ ਨੇ ਉਸ ਦੇ ਸਾਰੇ ਔਗੁਣ ਗਵਾ ਦਿੱਤੇ ਹਨ ਅਤੇ (ਉਸ ਨੂੰ) ਗਲ ਨਾਲ ਲਗਾ ਕੇ ਸਵਾਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਅਭਾਗਣ ਇਸਤ੍ਰੀ ਬੇਨਤੀ ਕਰਦੀ ਹੈ ਕਿ (ਪਤੀ ਦਾ ਸੰਜੋਗ ਪ੍ਰਾਪਤ ਕਰਨ ਦੀ ਮੇਰੀ) ਵਾਰੀ ਕਦ ਆਵੇਗੀ। ਸਾਰੀਆਂ ਸੋਹਾਗਣਾਂ ਮੌਜਾਂ ਮਾਣ ਰਹੀਆਂ ਹਨ, ਹੇ ਪ੍ਰਭੂ! ਇਕ (ਸੰਜੋਗੀ) ਰਾਤ ਮੈਨੂੰ ਵੀ ਬਖ਼ਸ਼ੋ।੧।

**ਮ.੫ :** ਹੇ ਮਨ! ਤੂੰ ਕਿਸ ਲਈ ਡੋਲਦਾ ਹੈਂ, ਪ੍ਰਭੂ ਸਭ ਮਨਸ਼ਾਵਾਂ ਪੂਰੀਆਂ ਕਰਨ ਵਾਲਾ ਹੈ। ਸਤਿਗੁਰੂ ਪੁਰਸ਼ ਦੀ ਤੂੰ ਆਰਾਧਨਾ ਕਰ, (ਉਹ) ਸਭ ਦੁਖ/ਦੋਸ਼ ਭੁਲਾਉਣ ਵਾਲਾ ਹੈ। ਹੇ ਮਨ! (ਤੂੰ) ਹਰਿ-ਨਾਮ ਦਾ ਸਿਮਰਨ ਕਰ, (ਜਿਸ ਕਰਕੇ) ਸਾਰੇ ਪਾਪ (*ਕਿਲਵਿਖ*) ਅਤੇ ਵਿਕਾਰ ਦੂਰ ਹੋ ਜਾਣਗੇ। ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲਾਂ ਤੋਂ ਹੀ (ਧੁਰ ਦਰਗਾਹੋਂ) ਲਿਖਿਆ ਹੋਇਆ ਹੈ, ਉਨ੍ਹਾਂ ਨੂੰ ਹੀ ਪ੍ਰਭੂ-ਪ੍ਰੇਮ (*ਰੰਗੁ*) ਲਗਾ ਹੈ। ਉਨ੍ਹਾਂ ਨੇ ਮਾਇਆ ਦਾ ਸੁਆਦ (*ਸੁਆਵੜਾ*) ਛਡ ਦਿੱਤਾ ਹੈ ਅਤੇ ਨਾਮ ਰੂਪ ਅਪਾਰ ਧਨ ਇਕੱਠਾ ਕਰ ਲਿਆ ਹੈ। (ਉਹ) ਅੱਠੇ ਪਹਿਰ ਇਕੋ (ਪ੍ਰਭੂ) ਵਿਚ ਲਿਵ ਲਗਾਈ ਰਖਦੇ ਹਨ ਅਤੇ (ਉਸ ਦਾ) ਅਪਾਰ ਹੁਕਮ ਮੰਨਦੇ ਹਨ। (ਹੇ ਪਰਮਾਤਮਾ! ਤੇਰੇ ਕੋਲੋਂ) ਦਾਸ ਨਾਨਕ ਇਕ ਦਾਨ ਮੰਗਦਾ ਹੈ ਕਿ (ਮੈਨੂੰ ਆਪਣਾ) ਦਰਸ਼ਨ ਦਿਓ ਅਤੇ (ਮੇਰੇ) ਮਨ ਵਿਚ (ਆਪਣਾ) ਪਿਆਰ ਬਖ਼ਸ਼ੋ।੨।

**ਪਉੜੀ :** (ਹੇ ਪ੍ਰਭੂ!) ਜਿਸ (ਵਿਅਕਤੀ) ਦੇ ਚਿਤ ਵਿਚ ਤੂੰ ਆ ਜਾਏਂ, ਉਸ ਨੂੰ ਸਦਾ ਸੁਖ (ਮਿਲ ਜਾਂਦਾ ਹੈ)। ਜਿਸ ਦੇ ਚਿਤ ਵਿਚ ਤੂੰ ਆ ਜਾਏਂ, ਉਸ ਨੂੰ ਜਮ ਦਾ ਦੁਖ ਨਹੀਂ (ਲਗਦਾ)। ਜਿਸ ਦੇ ਚਿਤ ਵਿਚ ਤੂੰ ਆ ਜਾਏਂ, ਉਸ ਨੂੰ ਕਾਹਦੀ ਚਿੰਤਾ (*ਕਾੜਿਆ*) ਹੈ। ਜਿਸ ਦਾ ਮਿਤਰ ਕਰਤਾਰ (ਖ਼ੁਦ) ਬਣ ਜਾਏ, (ਉਸ ਦਾ) ਸਾਰਾ ਕੰਮ ਸਵਰ ਜਾਂਦਾ ਹੈ। ਜਿਸ ਦੇ ਚਿਤ ਵਿਚ ਤੂੰ ਆ ਜਾਏਂ, ਉਹ ਸੇਵਕ (ਸੱਚੀ ਦਰਗਾਹ ਵਿਚ) ਪ੍ਰਵਾਨ ਚੜ੍ਹਦਾ ਹੈ। ਜਿਸ ਦੇ ਚਿਤ ਵਿਚ ਤੂੰ ਆ ਜਾਏਂ, ਉਸ ਪਾਸ (ਨਾਮ ਰੂਪ) ਧਨ ਬਹੁਤ (ਇਕੱਠਾ ਹੋ ਜਾਂਦਾ ਹੈ)। ਜਿਸ ਦੇ ਚਿਤ ਵਿਚ ਤੂੰ ਆ ਜਾਏਂ, ਉਹ ਵਡੇ ਪਰਿਵਾਰ (ਅਰਥਾਤ ਸਤਿਸੰਗ) ਵਾਲਾ (ਹੁੰਦਾ) ਹੈ। ਜਿਸ ਦੇ ਚਿਤ ਵਿਚ ਤੂੰ ਆ ਜਾਏਂ, ਉਸ ਨੇ (ਮਾਨੋ) ਸਾਰਾ ਖ਼ਾਨਦਾਨ (ਭਵ-ਸਾਗਰੋਂ) ਲੰਘਾ ਲਿਆ ਹੈ।੬।

**ਸਲੋਕ ਮ. ੫ :** (ਜੋ ਵਿਅਕਤੀ) ਦਿਲੋਂ ਅੰਨ੍ਹਾ (ਅਰਥਾਤ ਅਗਿਆਨੀ) ਹੈ ਅਤੇ ਬਾਹਰੋਂ ਵੀ ਅੰਨ੍ਹਾ ਹੈ, (ਉਹ ਹਰਿ-ਜਸ) ਝੂਠ-ਮੂਠ ਗਾਉਂਦਾ ਹੈ। (ਉਹ) ਸ਼ਰੀਰ ਨੂੰ ਧੋਂਦਾ ਹੈ, (ਉਸ ਉਪਰ ਸੰਪ੍ਰਦਾਈ ਚਿੰਨ੍ਹ ਵਜੋਂ) ਚੱਕਰ ਬਣਾਉਂਦਾ ਹੈ, (ਪਰ) ਮਾਇਆ ਲਈ ਬਹੁਤ ਦੌੜਦਾ ਭਜਦਾ ਹੈ। (ਉਸ ਦੇ) ਅੰਦਰੋਂ ਹਉਮੈ ਦੀ ਮੈਲ ਨਹੀਂ ਉਤਰਦੀ, ਫਿਰ ਫਿਰ ਜਨਮ ਮਰਨ (ਦੇ ਗੇੜ ਵਿਚ ਪੈਂਦਾ ਹੈ)। (ਮਾਇਆਵੀ) ਨੀਂਦਰ ਦਾ ਦਬਲਿਆ ਹੋਇਆ ਅਤੇ ਕਾਮ ਦਾ ਸਤਾਇਆ ਹੋਇਆ, ਮੂੰਹੋਂ ਹਰਿ ਹਰਿ ਬੋਲਦਾ ਹੈ। ਨਾਂ ਕਰਕੇ ਵੈਸ਼ਣੋ ਹੈ, (ਪਰ) ਕਰਮਾਂ ਵਜੋਂ ਹਉਮੈ ਨਾਲ ਜੁੜਿਆ ਹੋਇਆ ਹੈ, ਤੂੜੀ ਜਾਂ ਛਿਲੜਾਂ (*ਤੁਹ*) ਨੂੰ ਕੁਟਣ ਨਾਲ ਕੀ ਫਲ ਪ੍ਰਾਪਤ ਕਰੇਗਾ? ਹੰਸਾਂ ਵਿਚ ਬੈਠਾ ਹੋਇਆ ਬਗਲਾ (ਹੰਸ) ਨਹੀਂ ਬਣ ਸਕਦਾ, ਹਮੇਸ਼ਾ ਮੱਛੀ ਨੂੰ ਪਕੜਨ ਲਈ ਸਮਾਧੀ (*ਤਾਰ*) ਲਗਾਈ ਰਖਦਾ ਹੈ। ਜਦ ਹੰਸਾਂ (ਗੁਰਮੁਖਾਂ)

ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥
ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ ਲਖਾਵੈ ॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ ॥
ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ ॥
ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ ॥
ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ ਖਾਇ ਖਰਚਿ ਰਹੇ ਤੋਟਿ ਨ ਆਵੈ ॥
ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥
ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ ॥
ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ ॥੧॥

ਮਃ ੫ ॥
ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥
ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ ॥
ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ ॥
ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ ॥
ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ ॥
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ ॥
ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ ॥
ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ ਖਲੋਹਾ ॥
ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ ॥
ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ ॥
ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ ॥
ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥
ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ ॥੨॥

ਪਉੜੀ ॥
ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ ॥ ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ ॥
ਜਿਸ ਨੋ ਤੇਰੀ ਨਦਰਿ ਹਉਮੈ ਤਿਸੁ ਗਈ ॥ ਜਿਸ ਨੋ ਤੂ ਸੰਤੁਸਟੁ ਕਲਮਲ ਤਿਸੁ ਖਈ॥
ਜਿਸ ਕੈ ਸੁਆਮੀ ਵਲਿ ਨਿਰਭਉ ਸੋ ਭਈ ॥ ਜਿਸ ਨੋ ਤੂ ਕਿਰਪਾਲੁ ਸਚਾ ਸੋ ਥਿਅਈ॥
ਜਿਸ ਨੋ ਤੇਰੀ ਮਇਆ ਨ ਪੋਹੈ ਅਗਨਈ ॥
ਤਿਸ ਨੋ ਸਦਾ ਦਇਆਲੁ ਜਿਨਿ ਗੁਰ ਤੇ ਮਤਿ ਲਈ ॥੭॥

ਦੀ ਸਭਾ ਵਿਚਾਰ ਕੇ ਵੇਖਦੀ ਹੈ, ਤਾਂ ਬਗਲਿਆਂ (ਮਨਮੁਖਾਂ) ਨਾਲ (ਉਨ੍ਹਾਂ ਦਾ) ਮੇਲ ਨਹੀਂ ਬੈਠਦਾ। ਹੰਸਾਂ ਨੇ (ਸਦਾ) ਹੀਰੇ ਮੋਤੀ ਚੁਗਣੇ ਹਨ ਅਤੇ ਬਗਲਾ ਡੱਡੂ ਲਭਣ ਜਾਂਦਾ ਹੈ। ਬਗਲਾ ਵਿਚਾਰਾ (ਆਖ਼ਰ ਹੰਸਾਂ ਵਿਚੋਂ) ਉਡ ਜਾਂਦਾ ਹੈ (ਇਹ ਸੋਚਦਾ ਹੋਇਆ ਕਿ) ਮਤਾਂ ਮੇਰਾ ਭੇਦ ਖੁਲ੍ਹ ਜਾਵੇ। ਜਿਸ ਨੂੰ (ਪਰਮਾਤਮਾ ਨੇ) ਜਿਥੇ ਲਗਾਇਆ ਹੈ, ਉਥੇ ਹੀ ਲਗਿਆ ਹੋਇਆ ਹੈ, ਕਿਸ ਨੂੰ ਦੋਸ਼ ਦੇਈਏ? ਜਦ ਹਰਿ ਨੂੰ ਇੰਜ ਹੀ ਚੰਗਾ ਲਗਦਾ ਹੈ। ਸਤਿਗੁਰੂ ਰਤਨਾਂ ਨਾਲ ਭਰਿਆ ਪੂਰਿਆ ਸਰੋਵਰ ਹੈ, ਜਿਸ (ਦੇ ਭਾਗਾਂ ਵਿਚ ਇਹ ਸਰੋਵਰ) ਪ੍ਰਾਪਤ ਹੁੰਦਾ ਹੈ, ਉਹੀ ਪਾਂਦਾ ਹੈ। ਸਤਿਗੁਰੂ ਦੇ ਹੁਕਮ ਨਾਲ ਸਿੱਖ ਰੂਪ ਹੰਸ (ਸਤਿਗੁਰੂ ਰੂਪ) ਸਰੋਵਰ ਉਤੇ ਇਕੱਠੇ ਹੁੰਦੇ ਹਨ। ਰਤਨ ਅਤੇ ਮੋਤੀ ਰੂਪ ਪਦਾਰਥਾਂ ਨਾਲ ਸਰੋਵਰ ਭਰਿਆ ਹੋਇਆ ਹੈ। (ਸਿੱਖ ਉਨ੍ਹਾਂ ਨੂੰ) ਖਾਂਦੇ ਅਤੇ ਖ਼ਰਚਦੇ ਹਨ, (ਪਰ ਫਿਰ ਵੀ ਉਹ) ਮੁਕਦੇ ਨਹੀਂ ਹਨ। ਹੰਸ ਸਰੋਵਰ ਤੋਂ ਦੂਰ ਨਹੀਂ ਹੁੰਦੇ, (ਕਿਉਂਕਿ) ਕਰਤਾ ਪੁਰਖ ਨੂੰ ਇਸੇ ਤਰ੍ਹਾਂ ਚੰਗਾ ਲਗਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮੱਥੇ ਉਪਰ ਧੁਰੋਂ ਭਾਗ ਲਿਖਿਆ ਹੋਇਆ ਹੈ, ਉਹ ਸਿੱਖ ਗੁਰੂ ਪਾਸ ਆਉਂਦਾ ਹੈ। ਉਹ ਆਪ ਤਰਦਾ ਹੈ, ਸਾਰੇ ਪਰਿਵਾਰ ਨੂੰ ਤਾਰਦਾ ਹੈ ਅਤੇ ਸਾਰੀ ਸ੍ਰਿਸ਼ਟੀ ਦਾ ਪਾਰ-ਉਤਾਰਾ ਕਰਾ ਦਿੰਦਾ ਹੈ।੧।

ਮ.੫ : (ਜੋ) ਬਹੁਤੇ ਰਾਹਾਂ ਉਤੇ ਚਲ ਕੇ (ਅਰਥਾਤ ਧਰਮ-ਸ਼ਾਸਤ੍ਰਾਂ ਨੂੰ ਪੜ੍ਹ ਕੇ) ਆਪਣੇ ਆਪ ਨੂੰ ਪੰਡਿਤ ਅਖਵਾਉਂਦਾ ਹੈ, (ਉਹ) ਕੋਰੜੂ ਮੋਠ ਵਰਗਾ ਹੈ। (ਉਸ ਦੇ) ਅੰਦਰ ਮੋਹ ਹੈ ਅਤੇ ਹਮੇਸ਼ਾ ਭਰਮਾਂ ਵਿਚ ਭੁਲਿਆ ਰਹਿੰਦਾ ਹੈ, (ਉਸ ਦਾ) ਸ਼ਰੀਰ (ਕਿਤੇ) ਟਿਕਦਾ ਨਹੀਂ ਹੈ। (ਉਹ ਜਿਥੇ ਕਿਥੇ) ਝੂਠ ਵਿਚ ਆਉਂਦਾ ਹੈ ਅਤੇ ਝੂਠ ਵਿਚ ਹੀ ਜਾਂਦਾ ਹੈ, (ਉਸ ਨੂੰ) ਸਦਾ ਮਾਇਆ ਦੀ ਝਾਕ ਬਣੀ ਰਹਿੰਦੀ ਹੈ। (ਜੇ ਉਸ ਨੂੰ ਕੋਈ) ਸੱਚ ਕਹੇ ਤਾਂ ਖਿਝ ਆਉਂਦੀ ਹੈ, (ਉਸ ਦੇ ਹਿਰਦੇ) ਵਿਚ ਬਹੁਤ ਗੁੱਸਾ ਹੁੰਦਾ ਹੈ। (ਉਹ) ਮੂਰਖ ਦੁਰਮਤਿ ਅਤੇ ਦੁਰਬੁੱਧੀ ਦਾ ਗ੍ਰਸਿਆ ਹੋਇਆ ਹੈ, ਉਸ ਦੇ ਮਨ ਵਿਚ ਮੋਹ ਲਗਾ ਹੋਇਆ ਹੈ। (ਅਜਿਹੇ) ਠਗ ਨਾਲ (ਹੋਰ) ਠਗ ਆ ਰਲਦਾ ਹੈ, (ਉਨ੍ਹਾਂ ਦਾ) ਸਾਥ ਇਕੋ ਜਿਹਾ (ਬਣ ਜਾਂਦਾ ਹੈ)। (ਜਦ) ਸਤਿਗੁਰੂ ਰੂਪ ਸਰਾਫ਼ (ਉਸ ਨੂੰ ਆਪਣੀ) ਨਜ਼ਰ ਵਿਚੋਂ ਕਢਦਾ ਹੈ, ਤਾਂ ਲੋਹੇ (ਵਾਂਗ) ਉਘੜ ਆਉਂਦਾ ਹੈ। (ਉਸ ਨੂੰ) ਬਹੁਤ ਥਾਵਾਂ 'ਤੇ (ਭਾਵੇਂ) ਰਲਾ ਰਲਾ ਕੇ ਦੇਈਏ, (ਪਰ ਉਸ ਦਾ) ਪੜਦਾ ਉਘੜ ਆਉਂਦਾ ਹੈ ਅਤੇ (ਵਾਸਤਵਿਕਤਾ) ਨਿਖਰ ਆਉਂਦੀ ਹੈ। ਜੇ (ਉਹ) ਸਤਿਗੁਰੂ ਦੀ ਸ਼ਰਣ ਵਿਚ ਆ ਜਾਵੇ, (ਤਾਂ ਉਹ) ਫਿਰ ਖੰਗਰ/ਲੋਹੇ ਤੋਂ ਸੋਨਾ ਹੋ ਜਾਂਦਾ ਹੈ। ਸਤਿਗੁਰੂ ਨਿਰਵੈਰ ਹੈ, (ਉਸ ਲਈ) ਪੁੱਤਰ ਅਤੇ ਵੈਰੀ ਸਮਾਨ ਹਨ। (ਉਹ) ਔਗੁਣ ਕਟ ਦਿੰਦਾ ਹੈ ਅਤੇ ਸ਼ਰੀਰ ਨੂੰ ਸ਼ੁੱਧ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮੱਥੇ ਉਪਰ (ਧੁਰ ਦਰਗਾਹੋਂ) ਲਿਖਿਆ ਹੋਵੇ, ਉਸ ਦਾ ਸਤਿਗੁਰੂ ਨਾਲ ਸਨੇਹ ਸਥਾਪਿਤ ਹੋ ਜਾਂਦਾ ਹੈ। ਪੂਰੇ ਸਤਿਗੁਰੂ ਦੀ ਬਾਣੀ ਅੰਮ੍ਰਿਤ ਰੂਪ ਹੈ। ਜਿਸ ਉਤੇ (ਗੁਰੂ) ਕ੍ਰਿਪਾਲ ਹੁੰਦਾ ਹੈ, ਉਸ ਦੇ ਹਿਰਦੇ ਵਿਚ ਵਸਦੀ ਹੈ। (ਉਸ ਸਾਧਕ ਦਾ) ਆਉਣਾ ਜਾਣਾ ਕਟਿਆ ਜਾਂਦਾ ਹੈ (ਅਤੇ ਉਸ ਨੂੰ) ਹਮੇਸ਼ਾ ਹੀ ਸੁਖ (ਪ੍ਰਾਪਤ) ਹੁੰਦਾ ਹੈ।੨।

**ਪਉੜੀ** : (ਹੇ ਪ੍ਰਭੂ !) ਜੋ ਜੀਵ ਤੈਨੂੰ ਚੰਗਾ ਲਗਦਾ ਹੈ, ਉਹ ਤੈਨੂੰ ਸਮਝ ਲੈਂਦਾ ਹੈ। ਜੋ ਜੀਵ ਤੈਨੂੰ ਚੰਗਾ ਲਗਦਾ ਹੈ, ਉਹ (ਪ੍ਰਭੂ ਦੀ) ਦਰਗਾਹ ਵਿਚ ਸਫਲ ਹੁੰਦਾ ਹੈ। ਜਿਸ ਉਤੇ ਤੇਰੀ ਮਿਹਰ ਦੀ ਦ੍ਰਿਸ਼ਟੀ ਹੁੰਦੀ ਹੈ,ਉਸ ਦੀ ਹਉਮੈ ਖ਼ਤਮ ਹੋ ਜਾਂਦੀ ਹੈ। ਜਿਸ ਉਪਰ ਤੂੰ ਸੰਤੁਸ਼ਟ ਹੁੰਦਾ ਹੈਂ, ਉਸ ਦੇ ਪਾਪਾਂ ਦੀ ਮੈਲ ਨਸ਼ਟ ਹੋ ਜਾਂਦੀ ਹੈ। ਜਿਸ ਦੇ ਪੱਖ ਵਿਚ ਸੁਆਮੀ ਹੁੰਦਾ ਹੈ, ਉਹ ਨਿਰਭੈ ਹੋ ਜਾਂਦਾ ਹੈ। ਜਿਸ ਉਤੇ ਤੂੰ ਕ੍ਰਿਪਾਲ ਹੁੰਦਾ ਹੈਂ ਉਹ ਸੱਚਾ ਹੋ ਜਾਂਦਾ ਹੈ। ਜਿਸ ਉਪਰ ਤੇਰੀ ਮਿਹਰ ਹੁੰਦੀ ਹੈ, (ਉਸ ਨੂੰ ਤ੍ਰਿਸ਼ਨਾ ਰੂਪ) ਅੱਗ ਪ੍ਰਭਾਵਿਤ ਨਹੀਂ ਕਰ ਸਕਦੀ। ਉਸ ਉਪਰ (ਤੂੰ) ਸਦਾ ਦਿਆਲ ਹੈਂ, ਜਿਨ੍ਹਾਂ ਨੇ ਗੁਰੂ ਤੋਂ ਮਤਿ ਲਈ ਹੁੰਦੀ ਹੈ।੭।

ਸਲੋਕ ਮਃ ੫ ॥
ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ॥ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ॥
ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ ॥ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ ॥
ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ ॥ ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ॥
ਸਰਬ ਨਿਰੰਤਰਿ ਖਸਮੁ ਏਕੋ ਰਵਿ ਰਹਿਆ ॥ਗੁਰ ਪਰਸਾਦੀ ਸਚੁ ਸਚੋ ਸਚੁ ਲਹਿਆ॥
ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ॥ ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ॥੧॥

ਮਃ ੫ ॥
ਏਕੋ ਜਪੀਐ ਮਨੈ ਮਾਹਿ ਇਕਸ ਕੀ ਸਰਣਾਇ ॥
ਇਕਸੁ ਸਿਉ ਕਰਿ ਪਿਰਹੜੀ ਦੂਜੀ ਨਾਹੀ ਜਾਇ ॥
ਇਕੋ ਦਾਤਾ ਮੰਗੀਐ ਸਭੁ ਕਿਛੁ ਪਲੈ ਪਾਇ ॥
ਮਨਿ ਤਨਿ ਸਾਸਿ ਗਿਰਾਸਿ ਪ੍ਰਭੁ ਇਕੋ ਇਕੁ ਧਿਆਇ ॥
ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ ॥
ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ ॥
ਜਲਿ ਥਲਿ ਮਹੀਅਲਿ ਰਵਿ ਰਹਿਆ ਦੂਜਾ ਕੋਈ ਨਾਹਿ ॥
ਨਾਮੁ ਧਿਆਈ ਨਾਮੁ ਉਚਰਾ ਨਾਨਕ ਖਸਮ ਰਜਾਇ ॥੨॥
ਪਉੜੀ ॥
ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ॥ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ॥
ਜਿਸ ਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ ॥ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ॥
ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ ॥ ਜਿਸ ਨੋ ਤੇਰੀ ਖੁਸੀ ਤਿਨਿ ਨਉ ਨਿਧਿ ਭੁੰਚੀਐ॥
ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ ॥
ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ ॥੮॥

ਸਲੋਕ ਮਹਲਾ ੫ ॥
ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥੧॥
ਮਃ ੫ ॥
ਸਤਿਗੁਰੁ ਸਿਮਰਹੁ ਆਪਣਾ ਘਟਿ ਅਵਘਟਿ ਘਟ ਘਾਟ ॥
ਹਰਿ ਹਰਿ ਨਾਮੁ ਜਪੰਤਿਆ ਕੋਇ ਨ ਬੰਧੈ ਵਾਟ ॥੨॥
ਪਉੜੀ ॥
ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥
ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥
ਭਉਜਲੁ ਬਿਖਮੁ ਅਸਗਾਹੁ ਗੁਰ ਸਬਦੀ ਪਾਰਿ ਪਾਹਿ ॥
ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥ ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ॥
ਸਭਸੈ ਨੋ ਕਿਰਪਾਲੁ ਸਮ੍ਹਾਲੇ ਸਾਹਿ ਸਾਹਿ॥ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ॥੯॥

**ਸਲੋਕ ਮ. ੫ :** ਹੇ ਕ੍ਰਿਪਾਲੂ (ਪ੍ਰਭੂ !) ਕ੍ਰਿਪਾ ਕਰਕੇ (ਮੈਨੂੰ) ਆਪ ਹੀ ਬਖ਼ਸ਼ ਲੈ। ਸਤਿਗੁਰੂ ਦੀ ਚਰਣੀ ਲਗ ਕੇ (ਮੈਂ) ਹਮੇਸ਼ਾ ਹੀ ਤੇਰਾ ਨਾਮ ਜਪਾਂ। (ਮੇਰੇ) ਮਨ ਅਤੇ ਤਨ ਵਿਚ ਵਸ, (ਤਾਂ ਜੋ) ਦੁਖਾਂ ਦਾ ਨਾਸ਼ ਹੋ ਜਾਏ। ਆਪਣਾ ਹੱਥ ਦੇ ਕੇ ਮੈਨੂੰ ਰਖ ਲੈ, (ਤਾਂ ਜੋ) ਮੈਨੂੰ ਕੋਈ ਡਰ ਨ ਲਗ ਸਕੇ। (ਮੈਨੂੰ) ਅਜਿਹੇ ਕੰਮ ਲਗਾ ਕਿ ਦਿਨ ਰਾਤ (ਤੇਰੇ) ਗੁਣ ਗਾਉਂਦਾ ਰਹਾਂ। ਸੰਤਾਂ ਦੀ ਸੰਗਤ (ਵਿਚ ਰਖ, ਤਾਂ ਜੋ ਮੇਰਾ) ਹਉਮੈ ਦਾ ਰੋਗ ਕਟਿਆ ਜਾਏ। ਇਕੋ ਪ੍ਰਭੂ ਹੀ ਸਰਬਤ੍ਰ ਨਿਰੰਤਰ ਵਰਤ ਰਿਹਾ ਹੈ। ਗੁਰੂ ਦੀ ਕ੍ਰਿਪਾ ਰਾਹੀਂ (ਮੈਂ) ਸੱਚੇ (ਪ੍ਰਭੂ) ਨੂੰ ਸੱਚੋ ਸੱਚ ਪਛਾਣਿਆ ਹੈ। ਹੇ ਦਇਆਲੂ (ਪ੍ਰਭੂ ! ਮੇਰੇ ਉਪਰ) ਦਇਆ ਕਰ ਅਤੇ ਆਪਣਾ ਗੁਣ-ਗਾਇਨ ਕਰਨ (ਦਾ ਅਵਸਰ) ਬਖ਼ਸ਼। (ਨਾਨਕ ਦੀ) ਇਹ ਪ੍ਰੀਤ ਹੈ (ਕਿ ਤੇਰਾ) ਦਰਸ਼ਨ ਵੇਖ ਕੇ ਪ੍ਰਸੰਨ ਰਹਾਂ।੧।

**ਮ.੫ :** ਇਕੋ (ਪ੍ਰਭੂ) ਨੂੰ ਮਨ ਵਿਚ ਜਪਣਾ ਚਾਹੀਦਾ ਹੈ ਅਤੇ ਇਕ ਦੀ ਹੀ ਸ਼ਰਣ ਵਿਚ ਰਹਿਣਾ ਚਾਹੀਦਾ ਹੈ। ਇਕੋ (ਪ੍ਰਭੂ) ਨਾਲ ਪ੍ਰੇਮ ਕਰ, (ਕਿਉਂਕਿ ਹੋਰ ਕੋਈ) ਦੂਜੀ ਥਾਂ ਨਹੀਂ ਹੈ। ਇਕੋ ਦਾਤੇ ਤੋਂ ਮੰਗਣਾ ਚਾਹੀਦਾ ਹੈ (ਜਿਸ ਤੋਂ) ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। ਮਨ, ਤਨ ਅਤੇ ਹਰ ਸੁਆਸ ਗਿਰਾਸ ਨਾਲ ਇਕੋ ਇਕ ਪ੍ਰਭੂ ਨੂੰ ਸਿਮਰ। (ਪ੍ਰਭੂ ਦਾ) ਨਾਮ ਰੂਪ ਅੰਮ੍ਰਿਤ ਦਾ ਖ਼ਜ਼ਾਨਾ ਸਦੀਵੀ ਹੈ, ਗੁਰੂ ਦੁਆਰਾ ਪਾਇਆ ਜਾ ਸਕੀਦਾ ਹੈ। ਉਹ ਸੰਤ ਸਾਧਕ ਵਡਿਆਂ ਭਾਗਾਂ ਵਾਲੇ ਹਨ ਜਿਨ੍ਹਾਂ ਦੇ ਮਨ ਵਿਚ (ਨਾਮ) ਆ ਕੇ ਵਸਿਆ ਹੈ। (ਪ੍ਰਭੂ) ਜਲ, ਥਲ ਅਤੇ ਪੁਲਾੜ ਵਿਚ ਵਿਆਪਕ ਹੈ, (ਉਸ ਤੋਂ ਭਿੰਨ) ਹੋਰ ਕੋਈ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਪ੍ਰਭੂ ਦੀ ਰਜ਼ਾ ਵਿਚ ਨਾਮ ਸਿਮਰਦਾ ਰਹਾਂ, ਨਾਮ ਜਪਦਾ ਰਹਾਂ।੨।

**ਪਉੜੀ :** (ਹੇ ਪਰਮਾਤਮਾ !) ਜਿਸ ਦਾ ਤੂੰ ਰਖਵਾਲਾ ਹੈਂ, ਉਸ ਨੂੰ ਕੌਣ ਮਾਰ ਸਕਦਾ ਹੈ? ਜਿਸ ਦਾ ਤੂੰ ਰਖਵਾਲਾ ਹੈਂ, ਉਸ ਨੇ (ਮਾਨੋ) ਸਾਰਾ ਸੰਸਾਰ (*ਭੈਣੁ*) ਜਿਤ ਲਿਆ ਹੈ। ਜਿਸ ਨੂੰ ਤੇਰਾ ਆਧਾਰ (ਅੰਗੁ) ਹੈ, ਉਸ ਦਾ ਮੁਖ (ਲੋਕ ਪਰਲੋਕ) ਵਿਚ ਉਜਲਾ ਹੈ। ਜਿਸ ਨੂੰ ਤੇਰਾ ਆਸਰਾ ਹੈ, ਉਹ ਨਿਰਮਲ ਤੋਂ ਨਿਰਮਲ (ਸਰੂਪ ਵਾਲਾ) ਹੈ। ਜਿਸ ਨੂੰ ਤੇਰੀ ਮਿਹਰ ਦੀ ਦ੍ਰਿਸ਼ਟੀ (ਪ੍ਰਾਪਤ ਹੋਈ ਹੈ), ਉਸ ਤੋਂ (ਕਰਮਾਂ ਦਾ) ਲੇਖਾ ਨਹੀਂ ਪੁਛਿਆ ਜਾਂਦਾ। ਜਿਸ ਨੂੰ ਤੇਰੀ ਖ਼ੁਸ਼ੀ (ਪ੍ਰਾਪਤ ਹੈ), ਉਸ ਨੇ (ਨਾਮ ਰੂਪ) ਨੌਂ ਨਿਧਾਂ ਮਾਣ ਲਈਆਂ ਹਨ। ਹੇ ਪ੍ਰਭੂ ! ਜਿਸ ਦੇ ਪੱਖ ਵਿਚ ਤੂੰ ਹੈਂ, ਉਸ ਨੂੰ ਕੀ ਮੁਥਾਜੀ (*ਮੁਹਛੰਦਗੀ*) ਹੈ। ਜਿਸ ਉਪਰ ਤੇਰੀ ਮਿਹਰ ਹੈ, ਉਹ ਤੇਰੀ ਭਗਤੀ (ਕਰਦਾ ਹੈ)।੮।

**ਸਲੋਕ ਮ.੫ :** ਹੇ ਮੇਰੇ ਪ੍ਰਭੂ ! (ਮੇਰੇ ਉਪਰ) ਕ੍ਰਿਪਾਲ ਹੋਵੇਂ, (ਤਾਂ ਜੋ ਮੇਰੀ ਜ਼ਿੰਦਗੀ) ਸੰਤਾਂ ਦੀ ਸੰਗਤ ਵਿਚ ਗੁਜ਼ਰੇ। (ਜੋ) ਤੈਨੂੰ ਭੁਲ ਜਾਂਦੇ ਹਨ, ਉਹ ਜੰਮ ਜੰਮ ਕੇ ਮਰਦੇ ਰਹਿੰਦੇ ਹਨ, ਉਨ੍ਹਾਂ ਦੇ ਹਾਵੇ ਕਦੀ ਮੁਕਦੇ ਨਹੀਂ ਹਨ।੧।

ਮ.੫ : (ਹੇ ਜਿਗਿਆਸੂ !) ਆਪਣੇ ਸਤਿਗੁਰੂ ਨੂੰ (ਸਦਾ) ਹਿਰਦੇ ਵਿਚ, ਔਖੇ ਰਸਤੇ ਵਿਚ ਅਤੇ ਘਾਟਾਂ ਵਿਚ (ਅਰਥਾਤ ਸਰਬਤ੍ਰ) ਸਿਮਰਦੇ ਰਹੋ। ਹਰਿ ਹਰਿ ਦਾ ਸਿਮਰਨ ਕਰਦਿਆਂ ਰਸਤੇ ਵਿਚ ਕੋਈ ਰੁਕਾਵਟ ਨਹੀਂ ਪਾ ਸਕਦਾ।੨।

**ਪਉੜੀ :** ਉਥੇ ਤੂੰ (ਮਦਦ ਕਰਨ ਦੇ) ਸਮਰਥ ਹੈਂ, ਜਿਥੇ ਕੋਈ (ਮਦਦ ਕਰਨ ਵਾਲਾ) ਨਹੀਂ ਹੈ। (ਜਦੋਂ) ਮਾਤਾ ਦੇ ਪੇਟ ਵਿਚ (ਹੋਈਦਾ ਹੈ), ਉਥੇ ਵੀ ਤੇਰੀ ਰਖ ਹੈ। ਤੇਰਾ ਨਾਮ ਸੁਣ ਕੇ ਜਮ ਦੇ ਦੂਤ ਛਡ ਜਾਂਦੇ ਹਨ। ਭਵ-ਸਾਗਰ ਭਿਆਨਕ ਅਤੇ ਅਥਾਹ ਹੈ, ਗੁਰੂ ਦੇ ਸ਼ਬਦ ਦੁਆਰਾ (ਮਨੁੱਖ ਇਸ ਨੂੰ) ਪਾਰ ਕਰ ਲੈਂਦੇ ਹਨ। ਜਿਨ੍ਹਾਂ ਨੂੰ ਪਿਆਸ ਲਗਦੀ ਹੈ, (ਨਾਮ ਰੂਪ) ਅੰਮ੍ਰਿਤ ਉਹੀ ਖਾਂਦੇ ਹਨ। ਕਲਿਯੁਗ ਵਿਚ ਇਕੋ ਪੁੰਨ (ਕਰਮ) ਹੈ ਕਿ ਗੋਬਿੰਦ ਦੇ ਗੁਣਾਂ ਦਾ ਗਾਇਨ ਕੀਤਾ ਜਾਏ। ਕ੍ਰਿਪਾਲੂ (ਪ੍ਰਭੂ) ਸਭ ਨੂੰ ਸੁਆਸ ਸੁਆਸ ਸੰਭਾਲਦਾ ਹੈ। ਜੋ ਤੇਰੇ (ਦੁਆਰ) ਉਤੇ ਆਉਂਦਾ ਹੈ, ਕੋਈ ਵੀ ਖ਼ਾਲੀ ਨਹੀਂ ਜਾਂਦਾ।੯।

ਸਲੋਕ ਮਃ ੫ ॥
ਦੂਜਾ ਤਿਸੁ ਨ ਬੁਝਾਇਹੁ ਪਾਰਬ੍ਰਹਮ ਨਾਮੁ ਦੇਹੁ ਆਧਾਰੁ ॥
ਅਗਮੁ ਅਗੋਚਰੁ ਸਾਹਿਬੋ ਸਮਰਥੁ ਸਚੁ ਦਾਤਾਰੁ ॥
ਤੂ ਨਿਹਚਲੁ ਨਿਰਵੈਰੁ ਸਚੁ ਸਚਾ ਤੁਧੁ ਦਰਬਾਰੁ॥ ਕੀਮਤਿ ਕਹਣੁ ਨ ਜਾਈਐ ਅੰਤੁ ਨ ਪਾਰਾਵਾਰੁ॥
ਪ੍ਰਭੁ ਛੋਡਿ ਹੋਰੁ ਜਿ ਮੰਗਣਾ ਸਭੁ ਬਿਖਿਆ ਰਸ ਛਾਰੁ॥ ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ॥
ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ॥ ਨਾਨਕ ਇਕੁ ਆਰਾਧੇ ਸੰਤਨ ਰੇਣਾਰੁ॥੧॥

ਮਃ ੫ ॥
ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥
ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ ॥੨॥

ਪਉੜੀ ॥
ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥ ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥
ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥ ਨਾ ਤੂ ਆਵਹਿ ਵਸਿ ਧਰਤੀ ਧਾਈਐ ॥
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥ ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥੧੦॥

ਸਲੋਕ ਮਃ ੫ ॥
ਆਪੇ ਵੈਦੁ ਆਪਿ ਨਾਰਾਇਣੁ ॥ ਏਹਿ ਵੈਦ ਜੀਅ ਕਾ ਦੁਖੁ ਲਾਇਣ ॥
ਗੁਰ ਕਾ ਸਬਦੁ ਅੰਮ੍ਰਿਤ ਰਸੁ ਖਾਇਣ॥ਨਾਨਕ ਜਿਸੁ ਮਨਿ ਵਸੈ ਤਿਸ ਕੇ ਸਭਿ ਦੂਖ ਮਿਟਾਇਣ॥੧॥

ਮਃ ੫ ॥
ਹੁਕਮਿ ਉਛਲੈ ਹੁਕਮੇ ਰਹੈ ॥ ਹੁਕਮੇ ਦੁਖੁ ਸੁਖੁ ਸਮ ਕਰਿ ਸਹੈ ॥
ਹੁਕਮੇ ਨਾਮੁ ਜਪੈ ਦਿਨੁ ਰਾਤਿ ॥ ਨਾਨਕ ਜਿਸ ਨੋ ਹੋਵੈ ਦਾਤਿ ॥
ਹੁਕਮਿ ਮਰੈ ਹੁਕਮੇ ਹੀ ਜੀਵੈ ॥ ਹੁਕਮੇ ਨਾਨ੍ਹਾ ਵਡਾ ਥੀਵੈ ॥
ਹੁਕਮੇ ਸੋਗ ਹਰਖ ਆਨੰਦ ॥ ਹੁਕਮੇ ਜਪੈ ਨਿਰੋਧਰ ਗੁਰਮੰਤ ॥
ਹੁਕਮੇ ਆਵਣੁ ਜਾਣੁ ਰਹਾਏ ॥ ਨਾਨਕ ਜਾ ਕਉ ਭਗਤੀ ਲਾਏ ॥੨॥

ਪਉੜੀ ॥
ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ॥ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ॥
ਸੋ ਢਾਢੀ ਧਨੁ ਧੰਨੁ ਜਿਸੁ ਲੋੜੇ ਨਿਰੰਕਾਰੁ ॥ ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ ॥
ਓਹੁ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ॥ ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ॥
ਕਪੜੁ ਭੋਜਨੁ ਸਚੁ ਰਹਦਾ ਲਿਵੈ ਧਾਰ ॥ ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ ॥੧੧॥

**ਸਲੋਕ ਮ. ੫ :** ਹੇ ਪ੍ਰਭੂ ! (ਜਿਸ ਨੂੰ ਤੂੰ) ਨਾਮ ਪ੍ਰਦਾਨ ਕਰਦਾ ਹੈਂ, ਉਸ ਨੂੰ ਦੂਜਾ (ਆਧਾਰ) ਨਹੀਂ ਸੁਝਾਉਂਦਾ। ਹੇ ਸੁਆਮੀ ! (ਤੂੰ)ਅਗਮ, ਅਗੋਚਰ, ਸਮਰਥ ਅਤੇ ਸੱਚਾ ਦਾਤਾਰ ਹੈਂ। ਤੂੰ ਸਥਾਈ, ਨਿਰਵੈਰ ਅਤੇ ਸਦੀਵੀ ਹੈਂ ਅਤੇ ਤੇਰਾ ਦਰਬਾਰ ਵੀ ਸੱਚਾ ਹੈ। (ਤੇਰੀ) ਕੀਮਤ ਨਹੀਂ ਕਹੀ ਜਾ ਸਕਦੀ, (ਤੇਰਾ ਕੋਈ) ਅੰਤ ਜਾਂ ਆਰ-ਪਾਰ ਨਹੀਂ ਹੈ। ਪ੍ਰਭੂ ਨੂੰ ਛਡ ਕੇ ਹੋਰ ਕੁਝ ਮੰਗਣਾ, ਸਭ ਵਿਸ਼ਿਆਂ ਦੇ ਸੁਆਦ ਹਨ ਅਤੇ ਸੁਆਹ (ਦੇ ਸਮਾਨ) ਹਨ। ਉਹ ਸੁਖੀ ਹਨ, ਉਹ ਸੱਚੇ ਸ਼ਾਹ ਹਨ, ਜਿਨ੍ਹਾਂ ਦਾ (ਨਾਮ ਰੂਪ) ਸੱਚਾ ਵਪਾਰ ਹੈ। ਜਿਨ੍ਹਾਂ ਨੂੰ ਪ੍ਰਭ ਦੇ ਨਾਮ ਦੀ ਪ੍ਰੀਤ ਲਗੀ ਹੈ, (ਉਨ੍ਹਾਂ ਨੂੰ) ਸਹਿਜ ਅਤੇ ਸ੍ਰੇਸ਼ਠ ਸੁਖ (ਹਾਸਲ ਹੁੰਦਾ ਹੈ)। ਨਾਨਕ (ਦਾ ਕਥਨ ਹੈ ਕਿ ਉਹ) ਸੰਤਾਂ ਦੀ ਚਰਣ-ਧੂੜ ਵਿਚ ਰਹਿ ਕੇ ਇਕ (ਪ੍ਰਭੂ) ਦੀ ਆਰਾਧਨਾ ਕਰਦੇ ਹਨ।੧।

**ਮ.੫ :** ਹਰਿ ਦਾ ਜਸ ਗਾਉਣ ਨਾਲ ਸਦਾ ਆਨੰਦ, ਸੁਖ ਅਤੇ ਸ਼ਾਂਤੀ ਬਣੀ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਹੇ ਜੀਵ !) ਸਭ ਸਿਆਣਪਾਂ ਛਡ ਦੇ, ਨਾਮ (ਦੀ ਆਰਾਧਨਾ ਨਾਲ ਭਵ-ਸਾਗਰੋਂ) ਪਾਰ ਲੰਘ ਜਾਏਂਗਾ।੨।

**ਪਉੜੀ :** ਤੂੰ ਬਹੁਤ ਗਿੜਗਿੜਾਉਣ (*ਘਿਣਾਵਣੇ*) ਨਾਲ ਵਸ ਵਿਚ ਨਹੀਂ ਆਉਂਦਾ। ਤੂੰ ਵੇਦ ਪੜ੍ਹਾਉਣ ਨਾਲ ਵੀ ਵਸ ਵਿਚ ਨਹੀ ਆਉਂਦਾ। ਤੀਰਥਾਂ ਉਪਰ ਇਸ਼ਨਾਨ ਕਰਨ ਨਾਲ ਵੀ ਤੂੰ ਵਸ ਵਿਚ ਨਹੀਂ ਆਉਂਦਾ। ਸਾਰੀ ਧਰਤੀ ਗਾਹੁਣ ਨਾਲ ਵੀ ਤੂੰ ਵਸ ਵਿਚ ਨਹੀਂ ਆਉਂਦਾ। ਕਿਸੇ ਸਿਆਣਪ ਨਾਲ ਵੀ ਤੂੰ ਵਸ ਵਿਚ ਨਹੀਂ ਆਉਂਦਾ। ਬਹੁਤ ਦਾਨ ਦੇਣ ਨਾਲ ਵੀ ਤੂੰ ਵਸ ਵਿਚ ਨਹੀਂ ਆਉਂਦਾ। ਹੇ ਅਗਮ, ਅਗੋਚਰ (ਪ੍ਰਭੂ !) ਹਰ ਕੋਈ ਤੇਰੇ ਵਸ ਵਿਚ ਹੈ। (ਪਰ) ਤੂੰ ਭਗਤਾਂ ਦੇ ਵਸ ਵਿਚ ਹੈਂ ਅਤੇ ਭਗਤਾਂ ਨੂੰ ਤੇਰਾ ਬਲ (ਰਹਿੰਦਾ) ਹੈ।੧੦।

**ਸਲੋਕ ਮ.੫ :** ਪ੍ਰਭੂ ਆਪ ਹੀ ਆਪ (ਸਭ ਦਾ) ਵੈਦ ਹੈ। ਇਹ (ਸੰਸਾਰਿਕ) ਵੈਦ ਜੀਵਾਂ ਨੂੰ ਦੁਖ ਲਗਾਉਣ ਵਾਲੇ ਹਨ। ਗੁਰੂ ਦਾ ਸ਼ਬਦ ਖਾਣ ਜੋਗਾ ਅੰਮ੍ਰਿਤ-ਰਸ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮਨ ਵਚ (ਸ਼ਬਦ) ਵਸਦਾ ਹੈ, ਉਸ ਦਾ ਸਾਰਾ ਦੁਖ ਮਿਟਾ ਦਿੰਦਾ ਹੈ।੧।

**ਮ.੫ :** (ਜੀਵ ਪ੍ਰਭੂ ਦੇ) ਹੁਕਮ ਵਿਚ (ਇਧਰ ਉਧਰ) ਉਛਲਿਆ ਫਿਰਦਾ ਹੈ ਅਤੇ ਹੁਕਮ ਅਨੁਸਾਰ ਹੀ ਟਿਕਦਾ ਹੈ। ਹੁਕਮ ਵਿਚ ਹੀ ਦੁਖ ਸੁਖ ਨੂੰ ਸਮਾਨ ਸਮਝ ਕੇ ਸਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ (ਪ੍ਰਭੂ ਦੀ) ਦਾਤ ਹਾਸਲ ਹੁੰਦੀ ਹੈ, (ਉਹ) ਹੁਕਮ ਵਿਚ ਹੀ ਦਿਨ ਰਾਤ ਨਾਮ ਜਪਦਾ ਹੈ। (ਉਹ) ਹੁਕਮ ਵਿਚ ਮਰਦਾ ਹੈ ਅਤੇ ਹੁਕਮ ਵਿਚ ਹੀ ਜੀਉਂਦਾ ਹੈ। ਹੁਕਮ ਅਨੁਸਾਰ ਨਿਕਾ ਅਤੇ ਵੱਡਾ ਹੁੰਦਾ ਹੈ। ਹੁਕਮ ਵਿਚ ਹੀ (ਉਸ ਨੂੰ) ਸੋਗ, ਖੁਸ਼ੀ ਅਤੇ ਆਨੰਦ ਹੁੰਦਾ ਹੈ। ਹੁਕਮ ਵਿਚ ਹੀ (ਉਹ) ਗੁਰੂ ਦਾ ਨਿਰੋਧਰ (ਹੋਰਨਾਂ ਮੰਤ੍ਰਾਂ ਨੂੰ ਪ੍ਰਭਾਵ-ਹੀਨ ਕਰਨ ਵਾਲਾ) ਮੰਤ੍ਰ ਜਪਦਾ ਹੈ। ਨਾਨਕ (ਦਾ ਕਥਨ ਹੇ ਕਿ) ਜਿਸ ਨੂੰ (ਪ੍ਰਭੂ) ਭਗਤੀ ਵਿਚ ਲਗਾਉਂਦਾ ਹੈ, (ਉਸ ਦਾ) ਹੁਕਮ ਵਿਚ ਆਉਣ ਜਾਣ ਰੁਕ ਜਾਂਦਾ ਹੈ (ਅਰਥਾਤ ਆਵਾਗਵਣ ਦਾ ਗੇੜ ਖ਼ਤਮ ਹੋ ਜਾਂਦਾ ਹੈ)।੨।

**ਪਉੜੀ :** (ਹੇ ਪ੍ਰਭੂ !) ਮੈਂ ਉਸ (ਜਸ ਗਾਉਣ ਵਾਲੇ) ਢਾਢੀ ਤੋਂ ਸਦਕੇ ਜਾਂਦਾ ਹਾਂ ਜੋ ਤੇਰਾ ਸੇਵਾਦਾਰ ਹੈ। ਮੈਂ ਉਸ ਢਾਢੀ ਤੋਂ ਬਲਿਹਾਰ ਜਾਂਦਾ ਹਾਂ, ਜੋ ਅਪਾਰ (ਪ੍ਰਭੂ) ਦੇ ਗੁਣ ਗਾਉਂਦਾ ਹੈ। ਉਹ ਢਾਢੀ ਧੰਨ ਧੰਨ ਹੈ, ਜਿਸ ਨੂੰ ਪ੍ਰਭੂ ਚਾਹੁੰਦਾ ਹੈ।ਉਹ ਢਾਢੀ ਭਾਗਾਂ ਵਾਲਾ ਹੈ ਜਿਸ ਦਾ ਠਿਕਾਣਾ (ਪ੍ਰਭੂ ਦਾ) ਸੱਚਾ ਦੁਆਰ ਹੈ। ਉਹ ਢਾਢੀ ਤੈਨੂੰ ਧਿਆਉਂਦਾ ਹੈ ਅਤੇ ਦਿਨ ਰਾਤ (ਤੇਰੀ) ਉਸਤਤ ਕਰਦਾ (*ਕਲਾਣੇ*) ਹੈ। (ਉਹ) ਅੰਮ੍ਰਿਤ-ਨਾਮ ਮੰਗਦਾ ਹੈ, (ਜਿਸ ਦੇ ਸੇਵਨ ਨਾਲ) ਕਦੇ ਹਾਰ ਨਹੀਂ ਹੁੰਦੀ। (ਉਸ ਦਾ) ਬਸਤ੍ਰ ਅਤੇ ਭੋਜਨ ਸੱਚਾ (ਨਾਮ) ਹੈ ਅਤੇ ਇਸੇ ਵਿਚ ਲਿਵ ਲਗਾਈ ਰਖਦਾ ਹੈ। ਉਹ ਢਾਢੀ ਗੁਣਾਂ ਵਾਲਾ ਹੈ, ਜਿਸ ਨੂੰ ਪ੍ਰਭੂ ਦਾ ਪਿਆਰ (ਮਿਲਦਾ ਹੈ)।੧੧।

ਸਲੋਕ ਮਃ ੫ ॥
ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥
ਮਨਿ ਤਨਿ ਹਿਰਦੈ ਸਿਮਰਿ ਹਰਿ ਆਠ ਪਹਰ ਗੁਣ ਗਾਉ ॥
ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ ॥
ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥
ਸੁਖ ਸਹਜ ਆਨਦੁ ਘਣਾ ਪ੍ਰਭ ਜਪਤਿਆ ਦੁਖੁ ਜਾਇ ॥
ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ ॥੧॥

ਮਃ ੫ ॥
ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ ॥
ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ ॥
ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ ॥
ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ ॥
ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ ॥
ਭਾਣੈ ਭੋਗ ਭੋਗਾਇਦਾ ਭਾਣੈ ਮਨਹਿ ਕਰੇਇ ॥
ਭਾਣੈ ਨਰਕਿ ਸੁਰਗਿ ਅਉਤਾਰੇ ਭਾਣੈ ਧਰਣਿ ਪਰੇਇ ॥
ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ ॥੨॥

ਪਉੜੀ ॥
ਵਡਿਆਈ ਸਚੇ ਨਾਮ ਕੀ ਹਉ ਜੀਵਾ ਸੁਣਿ ਸੁਣੇ॥ ਪਸੂ ਪਰੇਤ ਅਗਿਆਨ ਉਧਾਰੇ ਇਕ ਖਣੇ॥
ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ॥ਤ੍ਰਿਸਨਾ ਭੁਖ ਵਿਕਰਾਲ ਨਾਇ ਤੇਰੈ ਧ੍ਰਾਪੀਐ॥
ਰੋਗੁ ਸੋਗੁ ਦੁਖੁ ਵੰਞੈ ਜਿਸੁ ਨਾਉ ਮਨਿ ਵਸੈ ॥ਤਿਸਹਿ ਪਰਾਪਤਿ ਲਾਲੁ ਜੋ ਗੁਰ ਸਬਦੀ ਰਸੈ॥
ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ ॥ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ॥੧੨॥

ਸਲੋਕ ਮਃ ੫ ॥
ਮਿਤ੍ਰੁ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ ॥
ਤਉ ਸਜਣ ਕੀ ਮੈ ਕੀਮ ਨ ਪਉਦੀ ਹਉ ਤੁਧੁ ਬਿਨੁ ਅਢੁ ਨ ਲਹਦੀ ॥੧॥

ਮਃ ੫ ॥
ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥
ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੈ ॥੨॥

ਪਉੜੀ ॥
ਜਿਸੁ ਤੂ ਵੁਠਾ ਚਿਤਿ ਤਿਸੁ ਦਰਦੁ ਨਿਵਾਰਣੋ॥ਜਿਸੁ ਤੂ ਵੁਠਾ ਚਿਤਿ ਤਿਸੁ ਕਦੇ ਨ ਹਾਰਣੋ॥
ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ ਤਾਰਣੋ॥ਜਿਸ ਨੋ ਲਾਏ ਸਚਿ ਤਿਸੁ ਸਚੁ ਸਮ੍ਹਾਲਣੋ ॥
ਜਿਸੁ ਆਇਆ ਹਥਿ ਨਿਧਾਨੁ ਸੁ ਰਹਿਆ ਭਾਲਣੋ॥ ਜਿਸ ਨੋ ਇਕੋ ਰੰਗੁ ਭਗਤੁ ਸੋ ਜਾਨਣੋ॥

**ਸਲੋਕ ਮ. ੫ :** (ਗੁਰੂ ਦੀ) ਬਾਣੀ ਅੰਮ੍ਰਿਤ ਹੈ, (ਉਸ ਦਾ) ਸੁਆਦ ਅੰਮ੍ਰਿਤ (ਦੇ ਸਮਾਨ) ਹੈ, ਹਰਿ ਦਾ ਨਾਮ ਹੀ ਅੰਮ੍ਰਿਤ ਹੈ। (ਹੇ ਜਿਗਿਆਸੂ !) ਮਨ, ਤਨ ਅਤੇ ਹਿਰਦੇ ਵਿਚ ਹਰਿ (ਦਾ ਨਾਮ) ਸਿਮਰ ਅਤੇ ਅੱਠੇ ਪਹਿਰ (ਹਰਿ ਦੇ) ਗੁਣਾਂ ਦਾ ਗਾਇਨ ਕਰ। ਹੇ ਗੁਰੂ ਦੇ ਸਿਖੋ ! ਤੁਸੀਂ ਗੁਰੂ ਦਾ ਉਪਦੇਸ਼ ਸੁਣੋ, ਇਹੀ ਸੱਚਾ (ਜੀਵਨ-)ਮਨੋਰਥ ਹੈ। ਮਨ ਵਿਚ ਪ੍ਰੇਮ ਲਗਾਉਣ ਨਾਲ ਹੀ ਜਨਮ-ਪਦਾਰਥ ਸਫਲ ਹੁੰਦਾ ਹੈ। ਪ੍ਰਭੂ (ਦੇ ਨਾਮ ਨੂੰ) ਜਪਣ ਨਾਲ ਦੁਖ ਦੂਰ ਹੋ ਜਾਂਦਾ ਹੈ ਅਤੇ ਸਹਿਜ ਸੁਖ ਅਤੇ ਬਹੁਤ ਆਨੰਦ (ਹਾਸਲ ਹੁੰਦਾ ਹੈ)। ਨਾਨਕ (ਦਾ ਕਥਨ ਹੈ ਕਿ) ਨਾਮ ਜਪਣ ਨਾਲ ਸੁਖ ਉਪਜਦਾ ਹੈ ਅਤੇ (ਈਸ਼ਵਰੀ) ਦਰਗਾਹ ਵਿਚ ਸਥਾਨ ਪ੍ਰਾਪਤ ਹੁੰਦਾ ਹੈ।੧।

**ਮ.੫ :** ਨਾਨਕ (ਦਾ ਕਥਨ ਹੈ ਕਿ) ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ, ਪੂਰਾ ਗੁਰੂ (ਇਹ) ਮਤਿ ਦਿੰਦਾ ਹੈ। (ਪ੍ਰਭੂ ਆਪਣੇ) ਭਾਣੇ ਵਿਚ ਜਪ, ਤਪ ਅਤੇ ਸੰਜਮ (ਪ੍ਰਦਾਨ ਕਰਦਾ ਹੈ ਅਤੇ) ਭਾਣੇ ਵਿਚ ਹੀ ਕਢ ਲੈਂਦਾ ਹੈ। ਭਾਣੇ ਵਿਚ ਹੀ (ਜੀਵਾਂ ਨੂੰ) ਜੂਨਾਂ ਵਿਚ ਘੁੰਮਾਉਂਦਾ ਹੈ ਅਤੇ ਭਾਣੇ ਵਿਚ ਬਖ਼ਸ਼ਿਸ਼ ਕਰਦਾ ਹੈ। ਭਾਣੇ ਵਿਚ ਹੀ ਦੁਖ ਸੁਖ ਭੋਗੇ ਜਾਂਦੇ ਹਨ, ਭਾਣੇ ਵਿਚ ਹੀ (ਪ੍ਰਭੂ) ਮਿਹਰ ਕਰਦਾ ਹੈ। ਭਾਣੇ ਵਿਚ ਹੀ ਮਿੱਟੀ ਦਾ (ਸ਼ਰੀਰ) ਸਿਰਜ ਕੇ, ਭਾਣੇ ਅਨੁਸਾਰ ਹੀ (ਉਸ ਵਿਚ ਆਪਣੀ) ਜੋਤਿ ਸਥਿਤ ਕਰਦਾ ਹੈ। ਭਾਣੇ ਵਿਚ ਹੀ (ਜੀਵ ਨੂੰ ਕਈ ਤਰ੍ਹਾਂ ਦੇ) ਭੋਗ ਭੋਗਾਉਂਦਾ ਹੈ ਅਤੇ ਭਾਣੇ ਵਿਚ ਹੀ (ਉਨ੍ਹਾਂ ਤੋਂ) ਵਰਜਦਾ ਹੈ। ਭਾਣੇ ਵਿਚ ਹੀ (ਜੀਵਾਂ ਨੂੰ) ਨਰਕ ਸਵਰਗ ਵਿਚ ਉਤਾਰਦਾ ਹੈ ਅਤੇ ਭਾਣੇ ਵਿਚ ਹੀ ਧਰਤੀ ਉਤੇ ਡਿਗਾ ਦਿੰਦਾ ਹੈ। ਭਾਣੇ ਵਿਚ ਹੀ ਜਿਨ੍ਹਾਂ ਨੂੰ ਭਗਤੀ ਵਿਚ ਲਗਾਉਂਦਾ ਹੈ, ਨਾਨਕ (ਦਾ ਕਥਨ ਹੈ ਕਿ ਅਜਿਹੇ ਵਿਅਕਤੀ) ਵਿਰਲੇ ਹੀ ਹੁੰਦੇ ਹਨ।੨।

**ਪਉੜੀ :** ਸੱਚੇ ਨਾਮ ਦੀ ਵਡਿਆਈ ਸੁਣ ਸੁਣ ਕੇ ਮੈਂ ਜੀਉਂਦਾ ਹਾਂ। (ਇਹ ਨਾਮ) ਪਸ਼ੂ, ਪ੍ਰੇਤ (ਵਾਲੀ ਰੁਚੀ ਵਾਲਿਆਂ ਅਤੇ) ਅਗਿਆਨੀਆਂ ਨੂੰ ਇਕ ਛਿਣ ਵਿਚ ਉਧਾਰ ਦਿੰਦਾ ਹੈ। (ਹੇ ਪ੍ਰਭੂ !) ਦਿਨ ਰਾਤ ਸਦਾ ਸਦਾ ਤੇਰਾ ਨਾਮ ਜਪਣਾ ਚਾਹੀਦਾ ਹੈ। ਤੇਰਾ ਨਾਮ (ਜਪਣ ਨਾਲ) ਤ੍ਰਿਸ਼ਨਾ ਦੀ ਭਿਆਨਕ ਭੁਖ ਮਿਟ ਜਾਂਦੀ (*ਧ੍ਰਾਪੀਐ*) ਹੈ। (ਉਸ ਦੇ) ਰੋਗ, ਸੋਗ ਅਤੇ ਦੁਖ ਚਲੇ ਜਾਂਦੇ ਹਨ, ਜਿਸ ਦੇ ਮਨ ਵਿਚ ਨਾਮ ਵਸ ਜਾਂਦਾ ਹੈ। (ਨਾਮ ਰੂਪ) ਲਾਲ ਉਸ ਨੂੰ ਪ੍ਰਾਪਤ (ਹੁੰਦਾ ਹੈ) ਜੋ ਗੁਰੂ ਦੇ ਸ਼ਬਦ ਵਿਚ ਰਚ-ਮਿਚ ਜਾਂਦਾ ਹੈ। ਹੇ ਖੰਡਾਂ ਬ੍ਰਹਿਮੰਡਾਂ ਦੇ ਬੇਅੰਤ (ਜੀਵਾਂ ਨੂੰ) ਤਾਰਨ ਵਾਲੇ (ਪ੍ਰਭੂ !) ਹੇ ਮੇਰੇ ਸੱਚੇ ਪਿਆਰੇ (ਪਰਮਾਤਮਾ !) ਤੇਰੀ ਸ਼ੋਭਾ ਤੈਨੂੰ ਹੀ (ਜਚਦੀ ਹੈ)।੧੨।

**ਸਲੋਕ ਮ. ੫ :** ਹੇ ਨਾਨਕ ਜੀ ! ਮੈਂ (ਮਾਇਆ ਦੇ) ਕੱਚੇ ਰੰਗ ਵਿਚ ਭੁਲ ਕੇ ਪਿਆਰਾ ਮਿਤਰ (ਪ੍ਰਭੂ) ਗਵਾ ਲਿਆ ਹੈ। ਮੇਰੇ ਤੋਂ ਤੇਰੇ ਵਰਗੇ ਸੱਜਣ ਦੀ ਕੀਮਤ ਨਹੀਂ ਪੈ ਸਕਦੀ, ਤੇਰੇ ਬਿਨਾ ਮੈਂ ਅੱਧੀ ਕੌਡੀ ਦੇ ਮੁੱਲ ਦੀ ਵੀ ਨਹੀਂ ਹਾਂ।੧।

**ਮ.੫ :** ਹੇ ਨਾਨਕ ਜੀ ! (ਅਵਿਦਿਆ ਰੂਪ ਮੇਰੀ) ਸੱਸ ਵੈਰਨ (*ਵਿਰਾਇਣਿ*) ਹੈ ਅਤੇ (ਸ਼ਰੀਰ ਰੂਪ ਮੇਰਾ) ਸਹੁਰਾ ਝਗੜਾਲੂ ਹੈ (ਅਰਥਾਤ ਪੇਟ ਭਰਨ ਲਈ ਨਿਤ ਤਕਾਜ਼ਾ ਕਰਦਾ ਹੈ)। (ਜਮ ਰੂਪ) ਜੇਠ ਮੁੜ ਮੁੜ ਦੁਖੀ ਕਰਦਾ (*ਲੂਹੈ*) ਹੈ। (ਹਾਂ) ਜਦ ਤੂੰ ਮੇਰਾ ਸੱਜਣ ਹੋਵੇਂ, ਤਾਂ ਸਾਰੇ ਖੇਹ ਛਾਣਦੇ ਰਹਿਣ (ਮੈਨੂੰ ਕਿਸੇ ਦੀ ਮੁਥਾਜੀ ਨਹੀਂ ਹੈ)।੨।

**ਪਉੜੀ :** ਜਿਸ ਦੇ ਚਿਤ ਵਿਚ ਤੂੰ ਵਸ ਗਿਆ, ਉਸ ਦੇ ਦਰਦਾਂ ਨੂੰ ਖ਼ਤਮ ਕਰ ਦਿੰਦਾ ਹੈਂ। ਜਿਸ ਦੇ ਚਿਤ ਵਿਚ ਤੂੰ ਵਸ ਗਿਆ, ਉਸ ਦੀ ਕਦੇ ਹਾਰ ਨਹੀਂ ਹੁੰਦੀ। ਜਿਸ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਸ ਨੂੰ ਅਵੱਸ਼ ਹੀ (ਭਵ-ਸਾਗਰ ਤੋਂ) ਤਾਰ ਦਿੰਦਾ ਹੈ। ਜਿਸ ਨੂੰ (ਗੁਰੂ) ਸੱਚੇ (ਪ੍ਰਭੂ) ਨਾਲ ਜੋੜ ਦਿੰਦਾ ਹੈ, ਉਹ ਸਤਿਸਰੂਪ ਨੂੰ ਯਾਦ ਕਰਦਾ ਹੈ। ਜਿਸ ਦੇ ਹੱਥ (ਨਾਮ ਰੂਪ) ਖ਼ਜ਼ਾਨਾ ਲਗ ਜਾਂਦਾ ਹੈ, ਉਹ (ਮਾਇਕ ਪਦਾਰਥਾਂ ਨੂੰ) ਲਭਣੋ ਰੁਕ ਜਾਂਦਾ ਹੈ। ਜਿਸ ਨੂੰ ਇਕ (ਪ੍ਰਭੂ ਨਾਲ) ਪ੍ਰੇਮ (ਰੰਗੁ) ਹੈ, ਉਸ ਨੂੰ ਹੀ

ਓਹੁ ਸਭਨਾ ਕੀ ਰੇਣੁ ਬਿਰਹੀ ਚਾਰਣੋ ॥ ਸਭਿ ਤੇਰੇ ਚੋਜ ਵਿਡਾਣ ਸਭੁ ਤੇਰਾ ਕਾਰਣੋ ॥੧੩॥

ਸਲੋਕ ਮਃ ੫ ॥
ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ ॥
ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥੧॥
ਮਃ ੫ ॥
ਫਿਰਦੀ ਫਿਰਦੀ ਨਾਨਕ ਜੀਉ ਹਉ ਫਾਵੀ ਥੀਈ ਬਹੁਤੁ ਦਿਸਾਵਰ ਪੰਧਾ ॥
ਤਾ ਹਉ ਸੁਖਿ ਸੁਖਾਲੀ ਸੁਤੀ ਜਾ ਗੁਰ ਮਿਲਿ ਸਜਣੁ ਮੈ ਲਧਾ ॥੨॥
ਪਉੜੀ ॥
ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ ॥ ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ॥
ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ ॥ਜਿਸ ਨੋ ਵਿਸਰੈ ਨਾਉ ਸੋ ਜੋਨੀ ਹਾਂਢੀਐ॥
ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ॥ ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ॥
ਜਿਸੁ ਖਸਮੁ ਨ ਆਵੀ ਚਿਤਿ ਸੁ ਖਰੋ ਅਹੰਕਾਰੀਆ ॥
ਸੋਈ ਦੁਹੇਲਾ ਜਗਿ ਜਿਨਿ ਨਾਉ ਵਿਸਾਰੀਆ ॥੧੪॥

ਸਲੋਕ ਮਃ ੫ ॥
ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥
ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥੧॥
ਮਃ ੫ ॥
ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ ॥੨॥
ਪਉੜੀ ॥
ਮਿਲਿ ਨਾਰੀ ਸਤਸੰਗਿ ਮੰਗਲੁ ਗਾਵੀਆ ॥ ਘਰ ਕਾ ਹੋਆ ਬੰਧਾਨੁ ਬਹੁੜਿ ਨ ਧਾਵੀਆ ॥
ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ ॥ ਸੀਲਵੰਤਿ ਪਰਧਾਨਿ ਰਿਦੈ ਸਚਾਵੀਆ ॥
ਅੰਤਰਿ ਬਾਹਰਿ ਇਕੁ ਇਕ ਰੀਤਾਵੀਆ॥ਮਨਿ ਦਰਸਨ ਕੀ ਪਿਆਸ ਚਰਣ ਦਾਸਾਵੀਆ ॥
ਸੋਭਾ ਬਣੀ ਸੀਗਾਰੁ ਖਸਮਿ ਜਾਂ ਰਾਵੀਆ॥ਮਿਲੀਆ ਆਇ ਸੰਜੋਗਿ ਜਾਂ ਤਿਸੁ ਭਾਵੀਆ॥੧੫॥

ਸਲੋਕ ਮਃ ੫ ॥
ਹਭਿ ਗੁਣ ਤੈਡੇ ਨਾਨਕ ਜੀਉ ਮੈ ਕੂ ਥੀਏ ਮੈ ਨਿਰਗੁਣ ਤੇ ਕਿਆ ਹੋਵੈ ॥
ਤਉ ਜੇਵਡੁ ਦਾਤਾਰੁ ਨ ਕੋਈ ਜਾਚਕੁ ਸਦਾ ਜਾਚੋਵੈ ॥੧॥

'ਭਗਤ' ਸਮਝੋ। ਉਹ ਸਭ (ਦੇ ਚਰਣਾਂ ਦੀ ਧੂੜ) ਹੋ ਜਾਂਦਾ ਅਤੇ ਵਿਯੋਗੀ ਚਾਰਣ (ਵਾਂਗ ਜਸ-ਗਾਨ ਕਰਨ ਵਾਲਾ ਹੋ ਜਾਂਦਾ ਹੈ)। ਹੇ ਪ੍ਰਭੂ ! ਸਭ ਤੇਰੇ ਅਸਚਰਜ ਭਰੇ ਕੌਤਕ ਹਨ ਅਤੇ ਸਭ ਤੇਰਾ ਹੀ ਕਾਰਣ ਰੂਪ (ਅਰਥਾਤ ਖੇਡ) ਹੈ।੧੩।

**ਸਲੋਕ ਮ.੫:** ਹੇ ਨਾਨਕ ਜੀ ! ਮੈਂ ਉਸਤਤ ਅਤੇ ਨਿੰਦਿਆ ਸਭ ਛਡ ਦਿੱਤੀ ਹੈ, ਸਭ ਕੁਝ ਛਡ ਦਿੱਤਾ ਹੈ, ਤਿਆਗ ਦਿੱਤਾ ਹੈ। ਮੈਂ ਸਾਰੇ (ਦੁਨਿਆਵੀ) ਸਾਕ ਝੂਠੇ ਵੇਖੇ ਹਨ, ਇਸ ਲਈ ਤੇਰੇ ਪਲੇ ਲਗੀ ਹਾਂ।੧।

ਮ.੫ : ਹੇ ਨਾਨਕ ਜੀ ! ਬਹੁਤ ਦੇਸ਼ ਦੇਸ਼ਾਂਤਰਾਂ ਦੇ ਪੈਂਡੇ ਫਿਰਦੀ ਫਿਰਦੀ ਮੈਂ ਥਕ ਗਈ ਹਾਂ। (ਪਰ) ਜਦ ਗੁਰੂ ਨੂੰ ਮਿਲ ਕੇ ਮੈਂ ਸੱਜਣ (ਪ੍ਰਭੂ) ਲਭ ਲਿਆ, ਤਦ ਮੈਂ ਸੁਖ ਪੂਰਵਕ ਸੌਂ ਗਈ।੨।

**ਪਉੜੀ** : (ਹੇ ਪ੍ਰਭੂ !) ਜੇ ਤੈਨੂੰ ਭੁਲ ਜਾਈਏ ਤਾਂ ਸਾਰੇ ਦੁਖ ਦਰਦ (ਆ ਘੇਰਦੇ ਹਨ)। (ਫਿਰ) ਜੇ ਲਖ ਉਪਚਾਰ ਕਰ ਲਈਏ, ਤਾਂ ਕਿਸੇ ਨਾਲ ਹੀ ਰਾਜ਼ੀ ਨਹੀਂ ਹੋ ਸਕੀਦਾ। ਜਿਸ ਨੂੰ ਨਾਮ ਭੁਲ ਜਾਂਦਾ ਹੈ, ਉਸ ਨੂੰ ਨਿਰਧਨ ਕਹਿਣਾ ਚਾਹੀਦਾ ਹੈ। ਜਿਸ ਨੂੰ ਨਾਮ ਭੁਲ ਜਾਂਦਾ ਹੈ, ਉਹ ਜੂਨਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ। ਜਿਸ ਨੂੰ ਸੁਆਮੀ ਚੇਤੇ ਨਹੀਂ ਆਉਂਦਾ, ਉਸ ਨੂੰ ਜਮ ਦੰਡ ਦਿੰਦਾ ਹੈ। ਜਿਸ ਦੇ ਚਿਤ ਵਿਚ ਪ੍ਰਭੂ ਨਹੀਂ ਆਉਂਦਾ, ਉਹ ਰੋਗੀ ਗਿਣਿਆ ਜਾਂਦਾ ਹੈ। ਜਿਸ ਦੇ ਚਿਤ ਵਿਚ ਮਾਲਕ ਨਹੀਂ ਆਉਂਦਾ, ਉਹ ਵੱਡਾ ਹੰਕਾਰੀ ਹੈ। ਉਹੀ (ਵਿਅਕਤੀ) ਸੰਸਾਰ ਵਿਚ ਦੁਖੀ ਰਹਿੰਦਾ ਹੈ ਜਿਸ ਨੇ ਹਰਿ ਦਾ ਨਾਮ ਵਿਸਾਰ ਦਿੱਤਾ ਹੈ।੧੪।

**ਸਲੋਕ ਮ.੫ :** (ਹੇ ਪਰਮਾਤਮਾ !) ਤੇਰੇ ਸਰੂਪ (*ਬੰਦਸਿ*) ਵਰਗਾ ਮੈਂ ਕੋਈ ਨਹੀਂ ਵੇਖਿਆ, ਤੂੰ ਨਾਨਕ ਦੇ ਮਨ ਵਿਚ ਚੰਗਾ ਲਗਦਾ ਹੈਂ। ਮੈਂ ਉਸ ਵਿਚੋਲੇ (ਅਰਥਾਤ ਗੁਰੂ) ਤੋਂ ਕੁਰਬਾਨ ਜਾਂਦੀ ਹਾਂ, ਜਿਸ ਨੂੰ ਮਿਲ ਕੇ (ਮੈਂ ਆਪਣੇ) ਸੁਆਮੀ ਨੂੰ ਪਛਾਣਿਆ ਹੈ।੧।

ਮ.੫ : (ਹੇ ਪ੍ਰਭੂ !) ਪੈਰ (ਤਦ) ਸੁੰਦਰ ਲਗਦੇ ਹਨ ਜੇ ਤੇਰੇ ਵਲ ਜਾਂਦੇ ਹੋਣ ਅਤੇ ਸਿਰ (ਤਦ) ਸ਼ੋਭਾਸ਼ਾਲੀ ਹੈ (ਜੇ ਤੇਰੇ) ਚਰਣੀ (ਲਗਦਾ ਹੋਵੇ)। ਮੁਖ (ਤਦ) ਸੋਹਣਾ ਹੈ, ਜਦ ਤੇਰਾ ਜਸ ਗਾਵੇ। ਜਿੰਦ (ਤਦ ਹੀ ਉਤਮ ਹੈ ਜਦ) ਤੇਰੀ ਸ਼ਰਣ ਵਿਚ ਪਵੇ।੨।

**ਪਉੜੀ** : (ਜਿਸ) ਨਾਰੀ ਨੇ ਸਤਿਸੰਗ ਵਿਚ ਮਿਲ ਕੇ (ਪ੍ਰਭੂ ਦਾ) ਮੰਗਲਮਈ ਗੀਤ ਗਾਇਆ ਹੈ, (ਉਸ ਦੇ) ਘਰ (ਅਰਥਾਤ ਮਨ) ਵਿਚ ਸਥਿਰਤਾ ਦੀ ਵਿਵਸਥਾ ਹੋ ਗਈ ਹੈ, ਫਿਰ ਭਟਕਦੀ ਨਹੀਂ ਹੈ। (ਉਸ ਦੀ) ਪਾਪ-ਮਈ ਮਾੜੀ ਬੁੱਧੀ ਨਸ਼ਟ ਹੋ ਗਈ ਹੈ ਅਤੇ ਕੂੜ ਦੀ ਸੋ ਵੀ ਨਹੀਂ ਆਉਂਦੀ। (ਉਹ ਜੀਵ-ਇਸਤਰੀ) ਸ਼ਾਲੀਨ ਅਤੇ ਸ਼ਿਰੋਮਣੀ ਬਣ ਗਈ ਹੈ, (ਉਸ ਦੇ) ਹਿਰਦੇ ਵਿਚ ਸੱਚੀ (ਲਗਨ) ਲਗੀ ਰਹਿੰਦੀ ਹੈ। (ਉਹ) ਅੰਦਰ ਬਾਹਰ ਇਕ (ਪ੍ਰਭੂ ਨੂੰ ਵੇਖਦੀ ਹੈ) ਅਤੇ ਇਹ (ਉਸ ਦੀ ਜੀਵਨ-)ਵਿਧੀ ਬਣ ਜਾਂਦੀ ਹੈ। (ਉਸ ਦੇ) ਮਨ ਵਿਚ (ਸੁਆਮੀ ਦੇ) ਦਰਸ਼ਨ ਦੀ ਪਿਆਸ (ਲਗੀ ਹੁੰਦੀ ਹੈ) ਅਤੇ ਚਰਣਾਂ ਦੀ ਦਾਸੀ (ਬਣੀ ਰਹਿੰਦੀ ਹੈ)। ਜਦੋਂ (ਉਸ ਨੇ) ਪ੍ਰਭੂ-ਪਤੀ ਨੂੰ ਮਾਣਿਆ (ਤਾਂ ਇਹੀ ਉਸ ਦੇ) ਸ਼ਿੰਗਾਰ ਦੀ ਸ਼ੋਭਾ ਬਣ ਗਿਆ। ਜਦ (ਉਹ) ਉਸ (ਪ੍ਰਭੂ ਨੂੰ) ਚੰਗੀ ਲਗੀ, ਤਾਂ ਸੰਜੋਗ ਵਸ (ਉਸ ਨੂੰ ਪ੍ਰਭੂ) ਆ ਮਿਲਿਆ।੧੫।

**ਸਲੋਕ ਮ. ੫** : ਹੇ ਨਾਨਕ ਜੀ ! ਤੇਰੇ (ਦਿੱਤੇ ਹੋਏ) ਸਾਰੇ ਗੁਣ ਮੇਰੇ ਹੋ ਗਏ ਹਨ, (ਨਹੀਂ ਤਾਂ) ਮੇਰੇ ਵਰਗੇ ਗੁਣਹੀਨ ਤੋਂ ਕੀ ਹੋ ਸਕਦਾ ਹੈ? ਤੇਰੇ ਜਿਹਾ ਵੱਡਾ ਦਾਤਾਰ ਕੋਈ ਨਹੀਂ ਹੈ, (ਮੈਂ) ਮੰਗਤਾ ਸਦਾ (ਤੇਰੇ ਪਾਸੋਂ ਹੀ) ਮੰਗਦਾ ਹਾਂ।੧।

ਮਃ ੫ ॥
ਦੇਹ ਛਿਜੰਦੜੀ ਊਣ ਮਝੂਣਾ ਗੁਰਿ ਸਜਣਿ ਜੀਉ ਧਰਾਇਆ ॥
ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ ॥੨॥

ਪਉੜੀ ॥
ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ॥
ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ ॥ ਜੇ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ॥
ਜੋ ਕੀਨ੍ਹੀ ਕਰਤਾਰਿ ਸਾਈ ਭਲੀ ਗਲ ॥ ਜਿਨ੍ਹੀ ਪਛਾਤਾ ਖਸਮੁ ਸੇ ਦਰਗਾਹ ਮਲ ॥
ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ ॥ਕਾਰਣ ਕਰਣ ਕਰੀਮ ਕੁਦਰਤਿ ਤੇਰੀਐ ॥੧੬॥

ਸਲੋਕ ਮਃ ੫ ॥
ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥
ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥੧॥

ਮਃ ੫ ॥
ਹਠ ਮੰਝਾਹੂ ਮੈ ਮਾਣਕੁ ਲਧਾ ॥ ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ ॥
ਢੂੰਢ ਵਞਾਈ ਥੀਆ ਥਿਤਾ ॥ ਜਨਮੁ ਪਦਾਰਥੁ ਨਾਨਕ ਜਿਤਾ ॥੨॥

ਪਉੜੀ ॥
ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ ॥
ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ ॥
ਲਗਾ ਰੰਗੁ ਚਰਣਾਰਬਿੰਦ ਸਭੁ ਭ੍ਰਮੁ ਭਉ ਭਾਗਾ ॥
ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ ॥
ਜਿਸਹਿ ਧਿਆਇਆ ਪਾਰਬ੍ਰਹਮੁ ਸੋ ਕਲਿ ਮਹਿ ਤਾਗਾ ॥
ਸਾਧੂ ਸੰਗਤਿ ਨਿਰਮਲਾ ਅਠਸਠਿ ਮਜਨਾਗਾ ॥
ਜਿਸੁ ਪ੍ਰਭੁ ਮਿਲਿਆ ਆਪਣਾ ਸੋ ਪੁਰਖੁ ਸਭਾਗਾ ॥
ਨਾਨਕ ਤਿਸੁ ਬਲਿਹਾਰਣੈ ਜਿਸੁ ਏਵਡ ਭਾਗਾ ॥੧੭॥

ਸਲੋਕ ਮਃ ੫ ॥
ਜਾਂ ਪਿਰੁ ਅੰਦਰਿ ਤਾਂ ਧਨ ਬਾਹਰਿ ॥ ਜਾਂ ਪਿਰੁ ਬਾਹਰਿ ਤਾਂ ਧਨ ਮਾਹਰਿ ॥
ਬਿਨੁ ਨਾਵੈ ਬਹੁ ਫੇਰੁ ਫਿਰਾਹਰਿ ॥ ਸਤਿਗੁਰਿ ਸੰਗਿ ਦਿਖਾਇਆ ਜਾਹਰਿ ॥
ਜਨ ਨਾਨਕ ਸਚੇ ਸਚਿ ਸਮਾਹਰਿ ॥੧॥

ਮਃ ੫ ॥
ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥
ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ ॥੨॥

**ਮ.੫ :** ਸ਼ਰੀਰ ਦੇ ਨਿਰਬਲ (*ਛਿਜੰਦੜੀ*) ਹੋਣ 'ਤੇ, (ਮੈਂ) ਸਖਣਾ ਜਿਹਾ (*ਊਣ*) ਉਦਾਸ (*ਮਝੂਣਾ*) (ਹੋਣ ਲਗ ਗਿਆ ਸਾਂ), (ਪਰ) ਸੱਜਣ ਗੁਰੂ ਨੇ (ਮੇਰੀ) ਜਿੰਦ ਨੂੰ ਧੀਰਜ ਦਿੱਤਾ। (ਜਿਸ ਕਰਕੇ ਮੈਨੂੰ) ਸਾਰੇ ਸੁਖ (ਮਿਲ ਗਏ ਹਨ ਅਤੇ ਮੈਂ) ਸੌਖ ਨਾਲ ਸੌਂ ਗਿਆ ਹਾਂ, (ਮਾਨੋ) ਸਾਰਾ ਜਗਤ ਜਿਤ ਲਿਆ ਹੋਵੇ।੨।

**ਪਉੜੀ :** (ਹੇ ਪ੍ਰਭੂ !) ਤੇਰਾ ਦਰਬਾਰ ਵੱਡਾ ਹੈ ਅਤੇ ਤੇਰਾ ਤਖ਼ਤ ਸੱਚਾ ਹੈ। ਸ਼ਾਹਾਂ ਬਾਦਸ਼ਾਹਾਂ ਦੇ ਸਿਰ ਉਪਰ (ਤੇਰਾ) ਚੌਰ ਅਤੇ ਛੱਤਰ ਅਟਲ ਹੈ। ਜੋ ਪਾਰਬ੍ਰਹਮ ਨੂੰ ਚੰਗਾ ਲਗਦਾ ਹੈ,ਉਹੀ ਸੱਚਾ ਨਿਆਂ ਹੈ। ਜੇ ਪਾਰਬ੍ਰਹਮ ਨੂੰ ਚੰਗਾ ਲਗੇ ਤਾਂ ਨਿਥਾਵਿਆਂ ਨੂੰ ਵੀ ਥਾਂ ਮਿਲ ਜਾਂਦੀ ਹੈ। ਜੋ ਗੱਲ ਕਰਤਾਰ ਨੇ (ਜੀਵਾਂ ਲਈ) ਕੀਤੀ ਹੈ, ਉਹੀ ਚੰਗੀ ਹੈ। ਜਿਨ੍ਹਾਂ (ਸਾਧਕਾਂ) ਨੇ ਸੁਆਮੀ (ਪ੍ਰਭੂ) ਨੂੰ ਪਛਾਣ ਲਿਆ ਹੈ, ਉਹ (ਈਸ਼ਵਰੀ) ਦਰਗਾਹ ਵਿਚ ਠਿਕਾਣਾ ਮਲ ਲੈਂਦੇ ਹਨ। ਤੇਰਾ ਹੁਕਮ ਸਹੀ ਹੈ, ਕੋਈ ਵੀ ਫੇਰ ਨਹੀਂ ਸਕਦਾ। (ਤੂੰ) ਕਾਰਣਾਂ ਨੂੰ ਕਰਨ ਵਾਲਾ ਅਤੇ ਬਖ਼ਸ਼ਿਸ਼ ਕਰਨ ਵਾਲਾ ਹੈਂ, (ਸਾਰੀ) ਕੁਦਰਤ ਤੇਰੀ ਹੀ ਹੈ।੧੬।

**ਸਲੋਕ ਮ. ੫ :** (ਹੇ ਪ੍ਰਭੂ ! ਤੇਰੀ) ਖ਼ਬਰ ਸੁਣਦਿਆਂ ਹੀ ਮੇਰਾ ਤਨ ਮਨ ਖਿੜ ਜਾਂਦਾ ਹੈ ਅਤੇ ਨਾਮ ਜਪਣ ਨਾਲ ਖ਼ੁਸ਼ੀ ਦੀ ਲਾਲੀ (ਚੜ੍ਹ ਜਾਂਦੀ ਹੈ)। (ਤੇਰੇ ਰਾਹ ਉਤੇ) ਜਾਂਦਿਆਂ ਮੇਰਾ ਅੰਦਰ ਠੰਢਾ ਹੋ ਜਾਂਦਾ ਹੈ ਅਤੇ ਗੁਰੂ ਦਾ ਦਰਸ਼ਨ ਵੇਖ ਕੇ ਪ੍ਰਸੰਨ ਹੋ ਜਾਂਦੀ ਹਾਂ।੧।

**ਮ.੫ :** ਮੈਨੂੰ (ਆਪਣੇ) ਹਿਰਦੇ (*ਹਠ*) ਵਿਚੋਂ (ਨਾਮ ਰੂਪ) ਲਾਲ ਲਭ ਪਿਆ ਹੈ। (ਮੈਂ) ਮੁੱਲ ਦੇ ਕੇ ਨਹੀਂ ਲਿਆ (*ਘਿਧਾ*), ਮੈਨੂੰ ਸਤਿਗੁਰੂ ਨੇ ਦਿੱਤਾ ਹੈ। (ਹੁਣ) ਢੂੰਢ ਖ਼ਤਮ ਕਰ ਦਿੱਤੀ ਹੈ ਅਤੇ ਸਥਿਤ ਹੋ ਗਿਆ ਹਾਂ। ਨਾਨਕ (ਦਾ ਕਥਨ ਹੈ ਕਿ ਮੈਂ) ਜਨਮ ਰੂਪ ਪਦਾਰਥ ਜਿਤ ਲਿਆ ਹੈ (ਅਰਥਾਤ ਸਫਲ-ਮਨੋਰਥ ਹੋ ਗਿਆ ਹਾਂ)।੨।

**ਪਉੜੀ :** ਜਿਸ (ਵਿਅਕਤੀ) ਦੇ ਮੱਥੇ ਉਤੇ ਭਾਗ (ਲਿਖਿਆ) ਹੋਵੇ, ਉਹੀ ਸੇਵਾ ਵਿਚ ਲਗਦਾ ਹੈ। ਜਿਸ ਦਾ ਗੁਰੂ ਨੂੰ ਮਿਲ ਕੇ (ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ, ਉਹ ਰਾਤ ਦਿਨ (ਵਿਕਾਰਾਂ ਦੇ ਪ੍ਰਭਾਵ ਪ੍ਰਤਿ) ਸਚੇਤ ਰਹਿੰਦਾ ਹੈ। (ਜਿਸ ਦਾ ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੇਮ ਲਗ ਜਾਂਦਾ ਹੈ, (ਉਸ ਦਾ) ਸਾਰਾ ਭਰਮ ਭੈ ਦੂਰ ਹੋ ਜਾਂਦਾ ਹੈ। (ਉਹ) ਗੁਰੂ ਦੀ ਮਤਿ ਦੁਆਰਾ ਆਪਣੇ ਆਪ (ਅਰਥਾਤ ਮਨ) ਨੂੰ ਜਿਤ ਲੈਂਦਾ ਹੈ ਅਤੇ ਅਵਿਨਾਸ਼ੀ (*ਆਗੰਜਤ*) ਨੂੰ ਪ੍ਰਾਪਤ ਕਰ ਲੈਂਦਾ ਹੈ। ਜਿਸ ਨੇ ਪ੍ਰਭੂ ਨੂੰ ਧਿਆਇਆ ਹੈ, ਉਹ ਕਲਿਯੁਗ ਵਿਚ ਕਾਇਮ ਰਹਿੰਦਾ ਹੈ। (ਉਹ) ਸਾਧ-ਸੰਗਤ (ਦੇ ਸੰਪਰਕ ਵਿਚ ਆਉਣ ਨਾਲ) ਨਿਰਮਲ ਹੋ ਜਾਂਦਾ ਹੈ (ਮਾਨੋ) ਅਠਾਹਠ ਤੀਰਥਾਂ ਦਾ ਇਸ਼ਨਾਨ ਕੀਤਾ ਹੋਵੇ। ਜਿਸ (ਸਾਧਕ) ਨੂੰ ਆਪਣਾ ਪ੍ਰਭੂ ਮਿਲ ਪੈਂਦਾ ਹੈ, ਉਹ ਵਿਅਕਤੀ ਭਾਗਸ਼ਾਲੀ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਉਸ ਤੋਂ ਬਲਿਹਾਰ ਜਾਂਦਾ ਹੈ, ਜਿਸ ਦਾ ਇਤਨਾ ਚੰਗਾ ਭਾਗ ਹੈ।੧੭।

**ਸਲੋਕ ਮ. ੫ :** ਜਦ ਪ੍ਰਭੂ-ਪਤੀ (ਜੀਵ-ਇਸਤਰੀ ਦੇ ਹਿਰਦੇ) ਅੰਦਰ ਹੁੰਦਾ ਹੈ ਤਾਂ ਮਾਇਆ (*ਧਨ*) ਬਾਹਰ ਨਿਕਲ ਜਾਂਦੀ ਹੈ। ਜਦ ਪ੍ਰਭੂ-ਪਤੀ (ਹਿਰਦੇ ਵਿਚੋਂ) ਨਿਕਲ ਜਾਂਦਾ ਹੈ, ਤਾਂ ਮਾਇਆ ਪ੍ਰਧਾਨ (*ਮਾਹਰਿ*) ਹੋ ਜਾਂਦੀ ਹੈ। ਨਾਮ ਤੋਂ ਬਿਨਾ (ਜੀਵ) ਬਹੁਤ ਜੂਨਾਂ ਵਿਚ ਭਟਕਦਾ ਫਿਰਦਾ ਹੈ। (ਜਿਸ ਸਾਧਕ ਨੂੰ) ਸਤਿਗੁਰੂ ਸਪੱਸ਼ਟ ਤੌਰ 'ਤੇ (ਪ੍ਰਭੂ) ਅੰਗ ਸੰਗ ਵਿਖਾ ਦਿੰਦਾ ਹੈ, ਦਾਸ ਨਾਨਕ (ਦਾ ਕਥਨ ਹੈ ਕਿ ਉਹ) ਸੱਚੇ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ।੧।

**ਮ.੫ :** (ਮਨੁੱਖ) ਸਭ ਤਰ੍ਹਾਂ ਦੇ ਉਦਮ (*ਆਹਰ*) ਕਰਦਾ ਫਿਰਦਾ ਹੈ, (ਪਰ ਉਸ ਤੋਂ ਨਾਮ-ਸਿਮਰਨ ਦਾ) ਇਕ ਆਹਰ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਜਿਸ ਆਹਰ ਰਾਹੀਂ ਜਗਤ (ਮਾਇਆਵੀ ਪ੍ਰਭਾਵ ਤੋਂ) ਬਚ ਜਾਂਦਾ ਹੈ, (ਉਸ ਨੂੰ) ਕੋਈ ਵਿਰਲਾ (ਵਿਅਕਤੀ) ਹੀ ਸਮਝਦਾ ਹੈ।੨।

ਪਉੜੀ ॥
ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥ ਰੰਗ ਪਰੰਗ ਅਨੇਕ ਨ ਜਾਪਨ੍ਹਿ ਕਰਤਬਾ ॥
ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥ ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ॥
ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ ॥ ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ॥
ਸਰਬ ਕਲਾ ਭਰਪੂਰੁ ਦਿਸੈ ਜਤ ਕਤਾ ॥ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ ॥੧੮॥

ਸਲੋਕ ਮਃ ੫ ॥
ਛਤੜੇ ਬਾਜਾਰ ਸੋਹਨਿ ਵਿਚਿ ਵਪਾਰੀਏ ॥
ਵਖਰੁ ਹਿਕੁ ਅਪਾਰੁ ਨਾਨਕ ਖਟੇ ਸੋ ਧਣੀ ॥੧॥
ਮਹਲਾ ੫ ॥
ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥੨॥*
ਪਉੜੀ ॥
ਸਫਲਿਉ ਬਿਰਖੁ ਸੁਹਾਵੜਾ ਹਰਿ ਸਫਲ ਅੰਮ੍ਰਿਤਾ ॥
ਮਨੁ ਲੋਚੈ ਉਨ੍ ਮਿਲਣ ਕਉ ਕਿਉ ਵੰਞੈ ਘਿਤਾ ॥
ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ ॥ ਓਹੁ ਪਿਆਰਾ ਜੀਅ ਕਾ ਜੋ ਖੋਲ੍ਹੈ ਭਿਤਾ ॥
ਸੇਵਾ ਕਰੀ ਤੁਸਾੜੀਆ ਮੈ ਦਸਿਹੁ ਮਿਤਾ ॥ ਕੁਰਬਾਣੀ ਵੰਞਾ ਵਾਰਣੈ ਬਲੇ ਬਲਿ ਕਿਤਾ॥
ਦਸਨਿ ਸੰਤ ਪਿਆਰਿਆ ਸੁਣਹੁ ਲਾਇ ਚਿਤਾ ॥
ਜਿਸੁ ਲਿਖਿਆ ਨਾਨਕ ਦਾਸ ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ ॥੧੯॥

ਸਲੋਕ ਮਹਲਾ ੫ ॥
ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥
ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥੧॥**
ਮਹਲਾ ੫ ॥
ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ ॥
ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ ॥੨॥**
ਪਉੜੀ ॥
ਆਪੇ ਹੀ ਵਡ ਪਰਵਾਰੁ ਆਪਿ ਇਕਾਤੀਆ॥ਆਪਣੀ ਕੀਮਤਿ ਆਪਿ ਆਪੇ ਹੀ ਜਾਤੀਆ॥
ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ ॥ਆਪਣਾ ਕੀਤਾ ਆਪਿ ਆਪਿ ਵਰੰਨਿਆ॥
ਧੰਨੁ ਸੁ ਤੇਰਾ ਥਾਨੁ ਜਿਥੈ ਤੂ ਵੁਠਾ ॥ ਧੰਨੁ ਸੁ ਤੇਰੇ ਭਗਤ ਜਿਨ੍ਹੀ ਸਚੁ ਤੂੰ ਡਿਠਾ ॥
ਜਿਸ ਨੋ ਤੇਰੀ ਦਇਆ ਸਲਾਹੇ ਸੋਇ ਤੁਧੁ॥ਜਿਸੁ ਗੁਰ ਭੇਟੇ ਨਾਨਕ ਨਿਰਮਲ ਸੋਈ ਸੁਧੁ॥੨੦॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 1376 (ਅੰਕ 214) ਉਪਰ ਵੀ ਆਉਂਦਾ ਹੈ।
** ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 1375 (210-11) ਉਪਰ ਵੀ ਲਿਖੇ ਹਨ।

**ਪਉੜੀ :** (ਹੇ ਪ੍ਰਭੂ !) ਤੇਰਾ ਰੁਤਬਾ ਵੱਡੇ ਤੋਂ ਵੱਡਾ ਅਤੇ ਅਪਾਰ ਹੈ। (ਤੇਰੇ) ਅਨੇਕ ਵਿਭਿੰਨ ਰੰਗਾਂ-ਰੂਪਾਂ ਵਾਲੇ ਕੌਤਕ (*ਕਰਤਬਾ*) ਹਨ, (ਜੋ) ਸਮਝੇ ਨਹੀਂ ਜਾ ਸਕਦੇ। (ਸਾਰਿਆਂ) ਜੀਵਾਂ ਵਿਚ (ਤੂੰ) ਜਿੰਦ ਰੂਪ ਹੈ, (ਤੂੰ) ਸਭ ਕੁਝ ਜਾਣਦਾ ਹੈਂ। ਸਭ ਕੁਝ ਤੇਰੇ ਵਸ ਵਿਚ ਹੈ, ਤੇਰਾ ਠਿਕਾਣਾ (ਬਹੁਤ) ਸ੍ਰੇਸ਼ਠ ਹੈ। ਤੇਰੇ ਘਰ (ਸਦਾ) ਆਨੰਦ ਬਣਿਆ ਰਹਿੰਦਾ ਹੈ ਅਤੇ ਤੇਰੇ ਘਰ ਵਿਚ (ਸਦਾ) ਖ਼ੁਸ਼ੀਆਂ ਰਹਿੰਦੀਆਂ ਹਨ। (ਤੂੰ) ਆਪਣੇ ਮਾਣ ਅਤੇ ਮਹਾਨਤਾ ਨੂੰ ਆਪ ਹੀ ਜਰਦਾ ਹੈਂ। (ਤੂੰ) ਸਰਬ ਕਲਾਵਾਂ ਨਾਲ ਭਰਪੂਰ ਜਿਥੇ ਕਿਥੇ (ਅਰਥਾਤ ਸਰਬਤ੍ਰ) ਦਿਸਦਾ ਹੈਂ। ਨਾਨਕ (ਤੇਰਿਆਂ) ਦਾਸਾਂ ਦਾ ਦਾਸ ਹੈ ਅਤੇ ਤੇਰੇ ਅਗੇ ਬੇਨਤੀ ਕਰਦਾ ਹੈ।੧੮।

**ਸਲੋਕ ਮ. ੫ :** (ਪ੍ਰਭੂ ਵਲੋਂ ਆਕਾਸ਼ ਰੂਪ ਛਤ ਹੇਠਾਂ) ਛਤੇ ਹੋਏ (ਅਨੇਕ ਤਰ੍ਹਾਂ ਦੇ) ਬਾਜ਼ਾਰ ਹਨ, ਜਿਨ੍ਹਾਂ ਵਿਚ ਵਪਾਰੀ ਸ਼ੋਭਾ ਪਾ ਰਹੇ ਹਨ। ਨਾਨਕ (ਦਾ ਕਥਨ ਹੈ ਕਿ ਇਨ੍ਹਾਂ ਬਾਜ਼ਾਰਾਂ ਵਿਚ) ਅਪਰ ਅਪਾਰ (ਪ੍ਰਭੂ ਦੇ ਨਾਮ ਦਾ) ਇਕ ਸੌਦਾ ਹੈ, (ਜੋ) ਖਟਦਾ ਹੈ, ਉਹੀ ਧੰਨਵਾਨ ਹੈ।੧।

**ਮ.੫ :** (ਇਹ ਸ਼ਲੋਕ ਗੁਰੂ ਅਰਜਨ ਦੇਵ ਵਲੋਂ ਸੰਤ ਕਬੀਰ ਨੂੰ ਸੰਬੋਧਿਤ ਹੈ)— ਹੇ ਕਬੀਰ! (ਇਸ ਸੰਸਾਰ ਵਿਚ) ਸਾਡਾ ਕੋਈ ਨਹੀਂ ਹੈ ਅਤੇ ਨ ਹੀ ਅਸੀਂ ਕਿਸੇ ਦੇ ਹਾਂ। ਜਿਸ (ਪ੍ਰਭੂ) ਨੇ ਇਹ ਰਚਨਾ ਰਚੀ ਹੈ, ਉਸੇ ਵਿਚ ਲੀਨ ਰਹਿੰਦੇ ਹਨ।੨।

**ਪਉੜੀ :** ਪ੍ਰਭੂ (ਜਾਣੋ) ਸੁੰਦਰ ਫੁਲਾਂ ਵਾਲਾ ਬ੍ਰਿਛ ਹੈ, (ਉਸ ਨੂੰ) ਅੰਮ੍ਰਿਤ ਰੂਪ ਫਲ (ਲਗਦੇ ਹਨ)। (ਮੇਰਾ) ਮਨ ਉਸ (ਪ੍ਰਭੂ) ਨੂੰ ਮਿਲਣ ਨੂੰ ਤਾਂਘਦਾ ਹੈ, (ਪਤਾ ਨਹੀਂ, ਉਸ ਨੂੰ) ਕਿਵੇਂ ਪ੍ਰਾਪਤ ਕੀਤਾ ਜਾਏ? ਉਹ (ਪ੍ਰਭੂ) ਰੂਪਾਂ ਰੰਗਾਂ ਤੋਂ ਪਰੇ ਹੈ, ਅਗਮ ਅਤੇ ਅਜਿਤ ਹੈ। ਜੋ (ਵਿਅਕਤੀ ਇਹ) ਭੇਦ ਖੋਲ੍ਹ ਦੇਏ (ਅਰਥਾਤ ਸਮਝਾ ਦੇਏ), ਉਹ ਮੈਨੂੰ ਜਿੰਦ ਤੋਂ ਪਿਆਰਾ ਹੈ। ਹੇ (ਸਤਿਸੰਗੀ) ਮਿਤਰੋ! ਮੈਂ ਤੁਹਾਡੀ ਸੇਵਾ ਕਰਾਂਗਾ (ਜੇ) ਮੈਨੂੰ (ਉਸ ਦੀ) ਦਸ ਪਾ ਦਿਓ। (ਮੈਂ ਤੁਹਾਡੇ ਤੋਂ) ਕੁਰਬਾਨ ਜਾਂਦਾ ਹਾਂ, ਸਦਕੇ ਜਾਂਦਾ ਹਾਂ। ਪਿਆਰੇ ਸੰਤ (ਇਹ ਭੇਦ) ਦਸਦੇ ਹਨ, ਚਿਤ ਲਗਾ ਕੇ ਸੁਣੋ। ਦਾਸ ਨਾਨਕ (ਦਾ ਕਥਨ ਹੈ ਕਿ) ਜਿਸ ਦੇ (ਭਾਗਾਂ ਵਿਚ) ਲਿਖਿਆ ਹੈ, ਉਸ ਨੂੰ ਸਤਿਗੁਰੂ ਨੇ ਨਾਮ-ਰੂਪ ਅੰਮ੍ਰਿਤ ਬਖ਼ਸ਼ਿਆ ਹੈ।੧੯।

**ਸਲੋਕ ਮ. ੫ :** ਹੇ ਕਬੀਰ! (ਸਤਿਸੰਗ ਰੂਪ) ਧਰਤੀ ਨੂੰ (ਜੇ) ਕੋਈ ਚੋਰ ਆ ਕੇ ਮਲ ਬੈਠੇ। (ਉਸ ਦਾ) ਧਰਤੀ ਉਤੇ ਕੁਝ ਵੀ ਭਾਰ ਨਹੀਂ ਪੈਂਦਾ, (ਪਰ) ਉਨ੍ਹਾਂ (ਚੋਰਾਂ) ਨੂੰ ਲਾਭ ਹੀ ਲਾਭ ਹੈ।੧।

**ਮ.੫ :** ਹੇ ਕਬੀਰ! (ਜਿਵੇਂ) ਚਾਵਲ (ਕਢਲ) ਲਈ ਛਿਲੜਾਂ (*ਤੁਖ*) ਨੂੰ ਵੀ ਮੋਹਲੀ ਵਜਦੀ ਹੈ, (ਤਿਵੇਂ) ਭੈੜੇ ਲੋਕਾਂ ਨਾਲ (ਜੋ) ਬੈਠਦੇ ਹਨ, ਤਾਂ (ਉਨ੍ਹਾਂ ਨੂੰ ਵੀ) ਧਰਮਰਾਜ ਪੁਛਦਾ ਹੈ (ਭਾਵ—ਸਜ਼ਾ ਦਿੰਦਾ ਹੈ)।੨।

**ਪਉੜੀ :** (ਪ੍ਰਭੂ) ਆਪ ਹੀ ਵੱਡੇ ਪਰਿਵਾਰ ਵਾਲਾ ਹੈ ਅਤੇ ਆਪ ਹੀ ਏਕਾਂਤ ਵਾਸੀ ਹੈ। (ਉਹ) ਆਪਣੀ ਕੀਮਤ ਕੇਵਲ ਆਪ ਹੀ ਜਾਣਦਾ ਹੈ। (ਉਹ) ਸਭ ਕੁਝ ਆਪ ਹੀ ਆਪ ਹੈ, (ਉਸ ਨੇ ਆਪਣੇ ਆਪ ਨੂੰ) ਆਪ ਹੀ ਪੈਦਾ ਕੀਤਾ ਹੈ। (ਉਸ ਨੇ) ਆਪਣੇ ਸਿਰਜੇ ਹੋਏ (ਸੰਸਾਰ ਦਾ) ਆਪ ਹੀ ਵਰਣਨ (*ਵਰੰਨਿਆ*) ਕੀਤਾ ਹੈ। (ਹੇ ਪ੍ਰਭੂ !) ਤੇਰਾ (ਉਹ) ਸਥਾਨ ਧੰਨ ਹੈ, ਜਿਥੇ ਤੂੰ ਵਸਿਆ ਹੋਇਆ ਹੈਂ। ਤੇਰੇ ਉਹ ਭਗਤ ਧੰਨ ਹਨ ਜਿਨ੍ਹਾਂ ਨੇ ਤੈਨੂੰ ਸਤਿਸਰੂਪ ਨੂੰ ਵੇਖਿਆ ਹੈ। ਜਿਸ ਉਪਰ ਤੇਰੀ ਮਿਹਰ ਹੁੰਦੀ ਹੈ, ਉਹੀ ਤੈਨੂੰ ਸਲਾਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਗੁਰੂ ਮਿਲਦਾ ਹੈ, ਉਹੀ ਨਿਰਮਲ ਅਤੇ ਸ਼ੁੱਧ (ਸਰੂਪੀ) ਹੈ।੨੦।

ਸਲੋਕ ਮਃ ੫ ॥
ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥
ਜੋ ਨਰ ਪੀਰਿ ਨਿਵਾਜਿਆ ਤਿਨ੍ਾ ਅੰਚ ਨ ਲਾਗ ॥੧॥*

ਮਃ ੫ ॥
ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
ਵਿਰਲੇ ਕੇਈ ਪਾਈਅਨਿ੍ ਜਿਨ੍ਾ ਪਿਆਰੇ ਨੇਹ ॥੨॥*

ਪਉੜੀ ॥
ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ ॥
ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ ॥
ਅੰਤਰਜਾਮੀ ਅਗਮ ਪੁਰਖੁ ਇਕ ਦ੍ਰਿਸਟਿ ਦਿਖਾਏ ॥
ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥
ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ ॥
ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ ॥
ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ ॥
ਨਾਨਕ ਬਖਸਿ ਮਿਲਾਇਅਨੁ ਰਖੇ ਗਲਿ ਲਾਏ ॥੨੧॥

ਸਲੋਕ ਮਃ ੫ ॥
ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ ॥
ਨਾਨਕ ਵਿਰਲੇ ਪਾਈਅਹਿ ਤਿਸੁ ਜਨ ਕੀਮ ਨ ਮੂਲਿ ॥੧॥

ਮਃ ੫ ॥
ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ ॥
ਨਾਨਕ ਰਵਿਆ ਹਭ ਥਾਇ ਵਣਿ ਤ੍ਰਿਣਿ ਤ੍ਰਿਭਵਣਿ ਰੋਮਿ ॥੨॥

ਪਉੜੀ ॥
ਆਪੇ ਕੀਤੋ ਰਚਨੁ ਆਪੇ ਹੀ ਰਤਿਆ ॥ ਆਪੇ ਹੋਇਓ ਇਕੁ ਆਪੇ ਬਹੁ ਭਤਿਆ॥
ਆਪੇ ਸਭਨਾ ਮੰਝਿ ਆਪੇ ਬਾਹਰਾ ॥ ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ ॥
ਆਪੇ ਹੋਵਹਿ ਗੁਪਤੁ ਆਪੇ ਪਰਗਟੀਐ ॥ ਕੀਮਤਿ ਕਿਸੈ ਨ ਪਾਇ ਤੇਰੀ ਥਟੀਐ ॥
ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥
ਨਾਨਕ ਵਰਤੈ ਇਕੁ ਇਕੋ ਇਕੁ ਤੂੰ ॥੨੨॥੧॥੨॥ ਸੁਧੁ ॥

ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ
ੴ ਸਤਿਗੁਰ ਪ੍ਰਸਾਦਿ ॥
ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥
ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥
ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥

* ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 1382 ਉਪਰ ਵੀ ਦਰਜ ਹਨ।

**ਸਲੋਕ ਮ. ੫ :** ਹੇ ਫ਼ਰੀਦ! (ਇਹ) ਧਰਤੀ ਸੁਹਾਵਣੀ ਹੈ, (ਪਰ) ਇਸ ਵਿਚ ਵਿਸ਼ੈਲਾ ਬਾਗ਼ ਵੀ ਹੈ। ਜਿਨ੍ਹਾਂ (ਮਨੁੱਖਾਂ) ਨੂੰ ਪੀਰ/ਗੁਰੂ ਨੇ (ਆਪਣੀ ਸਰਪ੍ਰਸਤੀ ਦਾ) ਮਾਣ ਬਖ਼ਸ਼ਿਆ ਹੈ, ਉਨ੍ਹਾਂ ਨੂੰ (ਮਾਇਕ) ਸੇਕ ਨਹੀਂ ਲਗਦਾ।੧।

**ਮ.੫ :** ਹੇ ਫ਼ਰੀਦ! (ਉਨ੍ਹਾਂ ਦੀ) ਉਮਰ ਸੋਹਣੀ ਹੈ, ਨਾਲੇ ਸ਼ਰੀਰ ਵੀ ਸੁੰਦਰ ਹੈ। (ਪਰ ਇਸ ਮਾਨਵ ਸ਼ਰੀਰ ਨੂੰ) ਕੋਈ ਵਿਰਲੇ ਹੀ ਪ੍ਰਾਪਤ ਕਰਦੇ ਹਨ, ਜਿਨ੍ਹਾਂ ਦਾ ਪਿਆਰੇ (ਪ੍ਰਭੂ) ਨਾਲ ਸਨੇਹ ਹੁੰਦਾ ਹੈ।੨।

**ਪਉੜੀ :** (ਪ੍ਰਭੂ) ਜਪ, ਤਪ, ਸੰਜਮ, ਦਇਆ, ਧਰਮ ਆਦਿ ਜਿਸ ਨੂੰ ਦਿੰਦਾ ਹੈ, ਉਹੀ ਪ੍ਰਾਪਤ ਕਰਦਾ ਹੈ। ਜਿਸ ਦੀ (ਤ੍ਰਿਸ਼ਨਾ ਰੂਪ) ਅੱਗ ਆਪ (ਪ੍ਰਭੂ) ਬੁਝਾ ਦਿੰਦਾ ਹੈ, ਉਹ ਨਾਮ ਨੂੰ ਸਿਮਰਦਾ ਹੈ। ਅੰਦਰ ਦੀਆਂ ਜਾਣਨ ਵਾਲਾ ਅਗਮ ਪ੍ਰਭੂ (ਜਿਸ ਉਤੇ) ਇਕ ਮਿਹਰ ਭਰੀ ਦ੍ਰਿਸ਼ਟੀ ਵਿਖਾ ਦਿੰਦਾ ਹੈ, (ਉਹ) ਸਾਧ ਸੰਗਤ ਦੇ ਆਸਰੇ ਪ੍ਰਭੂ ਨਾਲ ਪ੍ਰੇਮ (*ਰੰਗੁ*) ਲਗਾ ਲੈਂਦਾ ਹੈ। (ਪਰਮਾਤਮਾ ਉਸ ਦੇ) ਔਗੁਣ ਕਟ ਦਿੰਦਾ ਹੈ, (ਉਸ ਦਾ) ਮੁਖ ਉਜਲਾ ਹੋ ਜਾਂਦਾ ਹੈ ਅਤੇ ਹਰਿ-ਨਾਮ ਰਾਹੀਂ (ਉਸ ਨੂੰ ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ। (ਉਸ ਦਾ) ਜਨਮ-ਮਰਨ ਦਾ ਭੈ ਕਟ ਦਿੰਦਾ ਹੈ ਅਤੇ ਫਿਰ (ਉਸ ਨੂੰ) ਜੂਨਾਂ ਵਿਚ ਨਹੀਂ ਪਾਉਂਦਾ। (ਪ੍ਰਭੂ) ਆਪਣਾ ਲੜ ਫੜਾ ਕੇ (ਉਸ ਨੂੰ) ਅੰਨ੍ਹੇ ਖੂਹ ਵਿਚ (ਬਾਹਰ) ਕਢ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ ਉਸ ਨੂੰ) ਬਖ਼ਸ਼ ਕੇ ਆਪਣੇ ਨਾਲ ਮਿਲਾ ਲਿਆ ਹੈ ਅਤੇ ਗਲ ਨਾਲ ਲਗਾ ਕੇ ਰਖਦਾ ਹੈ।੨੧।

**ਸਲੋਕ ਮ. ੫ :** ਜਿਸ (ਦੇ ਹਿਰਦੇ ਵਿਚ) ਪ੍ਰਭੂ ਦਾ ਪ੍ਰੇਮ ਹੁੰਦਾ ਹੈ, (ਉਹ ਉਸ ਦੇ ਪਿਆਰ ਦੇ) ਗੂੜ੍ਹੇ ਰੰਗ ਵਿਚ ਰੰਗਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਕੋਈ) ਵਿਰਲਾ (ਵਿਅਕਤੀ ਹੀ ਪ੍ਰਭੂ ਦਾ ਪ੍ਰੇਮ) ਪ੍ਰਾਪਤ ਕਰਦਾ ਹੈ, ਉਸ ਸਾਧਕ ਦੀ ਕੀਮਤ ਬਿਲਕੁਲ ਨਹੀਂ ਪਾਈ ਜਾ ਸਕਦੀ।੧।

**ਮ.੫ :** (ਜਿਸ ਸਾਧਕ ਦਾ) ਹਿਰਦਾ ਸੱਚੇ ਨਾਮ ਨਾਲ ਵਿੰਨ੍ਹਿਆ ਜਾਂਦਾ ਹੈ (ਉਹ) ਬਾਹਰ ਵੀ ਸੱਚ ਨੂੰ ਹੀ ਵੇਖਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜੰਗਲਾਂ, ਤਿਨਕਿਆਂ, ਤਿੰਨਾਂ ਲੋਕਾਂ, ਰੋਮ ਰੋਮ ਅਤੇ ਸਭ ਥਾਵਾਂ ਵਿਚ ਰਮਿਆ ਹੋਇਆ ਹੈ।੨।

**ਪਉੜੀ :** ਪ੍ਰਭੂ ਨੇ ਆਪ ਹੀ ਰਚਨਾ ਰਚੀ ਹੈ ਅਤੇ ਆਪ ਹੀ (ਇਸ ਵਿਚ) ਵਿਆਪਕ ਹੈ। (ਪ੍ਰਭੂ) ਆਪ ਹੀ ਇਕ (ਨਿਰਗੁਣ) ਰੂਪ ਹੈ ਅਤੇ ਆਪ ਹੀ ਬਹੁਤ ਭਾਂਤ ਦਾ (ਸਗੁਣ) ਰੂਪ ਹੈ। ਆਪ ਹੀ ਸਾਰਿਆਂ ਵਿਚ (ਸਮਾਇਆ ਹੋਇਆ ਹੈ ਅਤੇ) ਆਪ ਹੀ (ਸਭ ਤੋਂ) ਬਾਹਰ ਹੈ। (ਉਹ) ਆਪ ਹੀ ਦੂਰ ਜਾਣਿਆ ਜਾਂਦਾ ਹੈ ਅਤੇ ਆਪ ਹੀ ਸਾਹਮਣੇ (ਦਿਸਦਾ) ਹੈ। ਆਪ ਹੀ ਗੁਪਤ ਹੋ ਜਾਂਦਾ ਹੈ ਅਤੇ ਆਪ ਹੀ ਪ੍ਰਗਟ ਹੋ ਜਾਂਦਾ ਹੈ। (ਹੇ ਪ੍ਰਭੂ!) ਤੇਰੀ ਕੁਦਰਤ (*ਥਟੀਐ*) ਦੀ ਕੀਮਤ ਕਿਸੇ ਤੋਂ ਪਾਈ ਨਹੀਂ ਜਾ ਸਕਦੀ। (ਹੇ ਪਰਮਾਤਮਾ!) ਤੂੰ ਗਹਿਰ, ਗੰਭੀਰ, ਅਥਾਹ, ਅਪਰ-ਅਪਾਰ ਅਤੇ ਅਸੰਖ ਹੈਂ। ਨਾਨਕ (ਦਾ ਕਥਨ ਹੈ ਕਿ ਸਾਰੇ ਸੰਸਾਰ ਵਿਚ) ਇਕੋ ਇਕ ਤੂੰ ਹੀ ਵਰਤਦਾ ਹੈਂ।੨੨।੧।੨।ਸੁਧੁ।

**ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ**

(ਇਹ ਵਾਰ) ਰਾਇ ਬਲਵੰਡ ਅਤੇ ਸਤੇ ਡੂਮ (ਅਰਥਾਤ ਮਿਰਾਸੀ) ਨੇ ਉਚਾਰੀ ਸੀ।

(ਜਿਸ ਦੇ) ਨਾਂ ਨੂੰ ਪ੍ਰਭੂ ਕਰਤਾ ਪੁਰਖ (ਆਪ ਉੱਚਾ) ਕਰਦਾ ਹੈ, (ਤਾਂ ਫਿਰ ਉਸ ਦਾ) ਬੋਲ ਕਿਵੇਂ ਤੋਲਿਆ/ਪਰਖਿਆ ਜਾ ਸਕਦਾ ਹੈ? (ਅਰਥਾਤ ਨਹੀਂ ਪਰਖਿਆ ਜਾ ਸਕਦਾ)। ਦੈਵੀ ਗੁਣ (ਦੇ *ਗੁਨਾ*) (ਮਨੁੱਖ ਦੇ) ਸੱਚੇ ਭੈਣ-ਭਰਾ ਹਨ, (ਅਰਥਾਤ ਸੱਚੇ ਸਾਕ ਹੁੰਦੇ ਹਨ), ਮੁਕਤੀ (*ਪਾਰੰਗਤਿ*) ਦਾ ਦਾਨ (ਗੁਰੂ ਦੇ ਦਰ ਤੋਂ) ਪੈਂਦਾ ਹੈ (ਅਰਥਾਤ ਮਿਲਦਾ ਹੈ)। (ਗੁਰੂ) ਨਾਨਕ ਨੇ ਸੱਚ ਦਾ ਕਿਲ੍ਹਾ (ਬਣਾ ਕੇ) ਅਤੇ ਮਜ਼ਬੂਤ (*ਸਤਾਣੀ*) ਨੀਂਹ ਰਖ ਕੇ (ਸੱਚੇ ਧਰਮ ਦਾ) ਰਾਜ ਚਲਾਇਆ। (ਪ੍ਰਭੂ ਦੀ) ਉਸਤਤ

ਲਹਣੇ ਧਰਿਓਨੁ ਛਤ੍ਰੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥
ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥
ਸਹਿ ਟਿਕਾ ਦਿਤੋਸੁ ਜੀਵਦੈ ॥੧॥

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
ਝੁਲੈ ਸੁ ਛਤ੍ਰੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ॥
ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ ॥
ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ ॥
ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥
ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ॥
ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥
ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ ॥
ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ ॥
ਕਉਣੁ ਹਾਰੇ ਕਿਨਿ ਉਵਟੀਐ ॥੨॥

ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥
ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥
ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ ॥
ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥
ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥
ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ ॥
ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥
ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥

ਕਰਕੇ (ਨਾਮ ਰੂਪ) ਅੰਮ੍ਰਿਤ ਦਾ ਪਾਨ ਕਰਨ ਵਾਲੇ (ਭਾਈ) ਲਹਣੇ ਦੇ ਸਿਰ ਉਪਰ (ਗੁਰੂ ਨਾਨਕ ਨੇ ਗੁਰਿਆਈ ਦਾ) ਛੱਤਰ ਧਰਿਆ। ਆਤਮ ਦੇਵ ਗੁਰੂ (ਅਰਥਾਤ ਪ੍ਰਭੂ) ਦੀ ਗਿਆਨ- ਖੜਗ ਦੇ ਜ਼ੋਰ ਨਾਲ (ਗੁਰੂ ਨਾਨਕ ਦੇਵ ਨੇ ਗੁਰੂ ਅੰਗਦ ਦੇਵ ਨੂੰ) ਆਤਮਿਕ (*ਜੀਅ*) ਪਰਾਕ੍ਰਮ/ਬਲ (*ਪਰਾਕੁਇ*) ਬਖ਼ਸ਼ਿਆ। ਜੀਵੰਦਿਆ ਹੀ (*ਸਲਾਮਤਿ ਥੀਵਦੈ*) ਗੁਰੂ ਨਾਨਕ ਨੇ ਚੇਲੇ (ਗੁਰੂ ਅੰਗਦ) ਨੂੰ ਪ੍ਰਣਾਮ ਕੀਤਾ। ਮਾਲਕ (*ਸਹਿ*) ਨੇ (ਗੁਰਿਆਈ ਦਾ) ਤਿਲਕ ਜੀਉਂਦੇ ਜੀ ਦੇ ਦਿੱਤਾ।੧।

(ਗੁਰੂ) ਨਾਨਕ ਦੀ ਖਟੀ ਹੋਈ (ਵਡਿਆਈ ਦੀ) ਧੁੰਮ (ਹੁਣ ਭਾਈ) ਲਹਿਣੇ ਦੀ (ਦੁਹਾਈ ਦੇ ਰੂਪ) ਫਿਰਾਈ ਜਾ ਰਹੀ ਹੈ। (ਗੁਰੂ ਅੰਗਦ ਦੇਵ ਵਿਚ) ਉਹੀ (ਗੁਰੂ ਨਾਨਕ ਦੇਵ) ਵਾਲੀ ਜੋਤਿ ਹੈ ਅਤੇ ਉਹੀ ਜੀਵਨ-ਜੁਗਤ ਹੈ। ਮਾਲਕ (ਗੁਰੂ ਨਾਨਕ ਦੇਵ) ਨੇ ਮੁੜ ਸ਼ਰੀਰ ਬਦਲਿਆ ਹੈ। ਈਸ਼ਵਰੀ ਛੱਤਰ (ਹੁਣ ਭਾਈ ਲਹਿਣੇ ਦੇ ਸਿਰ ਉਪਰ) ਝੁਲ ਰਿਹਾ ਹੈ (ਅਤੇ ਉਹ) ਗੁਰੂ (ਨਾਨਕ ਦੇਵ ਦੁਆਰਾ ਚਲਾਈ) ਹੱਟੀ ਰੂਪ ਤਖ਼ਤ ਮਲ ਕੇ ਬੈਠ ਗਿਆ ਹੈ। (ਉਹ ਉਹੀ ਕੁਝ) ਕਰਦਾ ਹੈ ਜੋ ਗੁਰੂ (ਨਾਨਕ ਦੇਵ) ਨੇ ਹੁਕਮ ਕੀਤਾ, (ਪਰ ਪ੍ਰਭੂ ਦੇ) ਸੰਜੋਗ ਨੂੰ ਪ੍ਰਾਪਤ ਕਰਨ ਦੀ (ਇਹ ਵਿਧੀ) ਅਲੂਣੀ ਸਿਲ ਨੂੰ ਚਟਣ ਵਾਂਗ (ਬਹੁਤ ਕਠਿਨ) ਹੈ। ਗੁਰੂ ਦੇ ਸ਼ਬਦ ਦਾ ਲੰਗਰ (ਗੁਰੂ ਅੰਗਦ ਦੇਵ) ਚਲਾ ਰਿਹਾ ਹੈ, ਹਰਿ (-ਨਾਮ) ਦੀ ਕਮਾਈ ਵਿਚ ਕੋਈ ਘਾਟ ਨਹੀਂ ਆ ਰਹੀ। ਸੁਆਮੀ (ਗੁਰੂ ਨਾਨਕ ਦੇਵ ਦੀ ਬਖ਼ਸ਼ੀ ਹੋਈ) ਦਾਤ ਆਪ ਖਾਉਂਦੇ ਹਨ (ਅਤੇ ਹੋਰਨਾਂ ਨੂੰ) ਖ਼ੈਰ ਵਜੋਂ ਦਬ ਕੇ ਵੰਡੀ ਜਾ ਰਹੇ ਹਨ। (ਗੁਰੂ ਦਰਬਾਰ ਵਿਚ ਜਦੋਂ) ਪ੍ਰਭੂ ਦੀ ਸਿਫ਼ਤ ਹੁੰਦੀ ਹੈ, (ਤਾਂ ਇੰਜ ਲਗਦਾ ਹੈ ਕਿ) ਆਕਾਸ਼ੋਂ ਅਤੇ ਸੂਰਜੀ-ਮੰਡਲ ਤੋਂ ਨੂਰ ਝੜ ਰਿਹਾ ਹੈ। (ਅਰਥਾਂਤਰ—ਗੁਰੂ ਅੰਗਦ ਦੇਵ (*ਖਸੰਮ*) ਦੀ ਉਸਤਤ ਹੋ ਰਹੀ ਹੈ, ਉਨ੍ਹਾਂ ਦੇ ਮੁਖ-ਆਕਾਰ ਤੋਂ ਨੂਰਾਨੀ ਕਿਰਨਾਂ ਖਿਲਰ ਰਹੀਆਂ ਹਨ)। ਹੇ ਸੱਚੇ ਪਾਤਿਸ਼ਾਹ (ਗੁਰੂ ਅੰਗਦ ਦੇਵ!) ਤੁਹਾਡੇ ਦਰਸ਼ਨ ਕਰਨ ਨਾਲ ਹੀ ਜਨਮ ਜਨਮਾਂਤਰਾਂ ਦੀ ਮੈਲ ਕਟੀ ਜਾਂਦੀ ਹੈ। ਗੁਰੂ (ਨਾਨਕ ਦੇਵ) ਨੇ ਇਹ ਸੱਚ ਹੀ ਫ਼ਰਮਾ ਦਿੱਤਾ ਹੈ, (ਅਸੀਂ) ਇਸ ਬੋਲ (ਅਰਥਾਤ ਹੁਕਮ) ਤੋਂ ਕਿਉਂ ਹਟੀਏ। (ਗੁਰੂ ਨਾਨਕ ਦੇਵ ਦੇ) ਪੁੱਤਰਾਂ ਨੇ ਹੁਕਮ (*ਕਉਲੁ*) ਨਹੀਂ ਮੰਨਿਆ (ਅਤੇ ਗੁਰੂ ਨਾਨਕ ਵਲੋਂ) ਥਾਪੇ ਗੁਰੂ (*ਪੀਰਹੁ*) ਤੋਂ ਪਾਸਾ (*ਕੰਨ੍ਹ*) ਮੋੜ ਲਿਆ। ਦਿਲੋਂ ਖੋਟੇ ਹੋਣ ਕਰਕੇ ਬਾਗ਼ੀ (*ਆਕੀ*) ਹੋਏ ਫਿਰਦੇ ਹਨ। (ਪਾਪਾਂ ਦੇ) ਭਾਰ ਦੀਆਂ ਛਟਾਂ ਬੰਨ੍ਹ ਕੇ ਚੁਕੀ ਫਿਰਦੇ ਹਨ। ਜਿਸ (ਗੁਰੂ ਨਾਨਕ ਦੇਵ) ਨੇ ਹੁਕਮ ਕੀਤਾ ਸੀ, ਉਹੀ (ਗੁਰੂ ਅੰਗਦ ਦੇਵ) ਕਰਦਾ ਹੈ। ਜਿਸ ਨੇ (ਹੁਕਮ ਮੰਨਾਉਣ ਵਾਲੀ) ਖੇਡ ਰਚੀ, ਉਸ ਨੇ ਹੀ (ਭਾਈ ਲਹਿਣੇ ਨੂੰ) ਸਥਾਪਿਤ ਕੀਤਾ। (ਵੇਖ ਲਵੋ, ਇਸ ਖੇਡ ਵਿਚ) ਕੌਣ ਹਾਰਿਆ ਹੈ ਅਤੇ ਕਿਸ ਨੇ ਖਟੀ ਕੀਤੀ ਹੈ? (ਅਰਥਾਤ ਜਿਤਿਆ ਹੈ)।੨।

ਜਿਸ (ਗੁਰੂ ਅੰਗਦ) ਨੇ (ਗੁਰੂ ਨਾਨਕ ਦੇ ਆਦੇਸ਼ ਅਨੁਸਾਰ ਕਾਰ) ਕੀਤੀ ਹੈ, ਉਹ ਮੰਨਣਯੋਗ ਹੋ ਗਏ। ਕੌਣ ਸ੍ਰੇਸ਼ਠ (*ਸਾਲ*) ਹੈ ਧਾਨ (*ਸਾਲੀ*) ਜਾਂ ਜਿਵਾਹਾ? ਧਰਮ ਰਾਜ (ਨਿਆਂ ਦਾ) ਦੇਵਤਾ ਹੈ, (ਉਹ ਆਪਣੇ ਦੂਤਾਂ ਤੋਂ) ਗੱਲਾਂ ਸੁਣ ਕੇ (ਯੁਕਤੀਪੂਰਣ ਢੰਗ ਨਾਲ) ਨਿਆਂ ਕਰਦਾ ਹੈ। ਜੋ ਸਤਿਗੁਰੂ ਕਹਿੰਦਾ ਹੈ, (ਉਹ) ਸੱਚਾ (ਪ੍ਰਭੂ) ਕਰ ਦਿੰਦਾ ਹੈ, ਉਹ ਗੱਲ ਤੁਰਤ (*ਦਰਹਾਲੀ*) ਹੋ ਜਾਂਦੀ ਹੈ। ਗੁਰੂ ਅੰਗਦ ਦੇਵ ਦੀ ਦੁਹਾਈ (ਸਰਬਤ੍ਰ) ਫਿਰ ਗਈ ਹੈ ਅਤੇ ਸੱਚੇ ਪਰਮਾਤਮਾ ਨੇ (ਇਸ ਮਰਯਾਦਾ ਨੂੰ) ਸਥਾਪਿਤ ਕਰ ਦਿੱਤਾ ਹੈ। ਸੌ ਸੰਗਤਾਂ (*ਡਾਲੀ*) ਵਾਲਾ (ਗੁਰੂ) ਨਾਨਕ ਸ਼ਰੀਰ ਵਟਾ ਕੇ (ਗੁਰੂ ਅੰਗਦ ਦੇ ਰੂਪ ਵਿਚ ਗੁਰਿਆਈ ਦਾ) ਤਖ਼ਤ ਮਲ ਕੇ ਬੈਠ ਗਿਆ ਹੈ। (ਉਸ ਦੇ) ਦੁਆਰ ਉਪਰ ਸੰਗਤ (*ਉਮਤਿ*) ਖੜੋਤੀ ਹੋਈ ਸੇਵਾ ਕਰ ਰਹੀ ਹੈ, (ਜਿਵੇਂ ਪਾਪ ਰੂਪ) ਜ਼ੰਗਾਲ (ਸੇਵਾ ਰੂਪ) ਮਸਕਲੇ ਨਾਲ (ਲਹਿ ਗਿਆ ਹੈ)। ਗੁਰੂ ਨਾਨਕ (*ਖਸੰਮ*) ਦੇ ਦਰ ਉਤੇ ਗੁਰੂ ਅੰਗਦ (*ਦਰਵੇਸੁ*) (ਦੇ ਮੁਖ ਉਪਰ) ਸੱਚੇ ਨਾਮ ਦੀ ਲਾਲੀ ਪਸਰੀ ਹੋਈ (*ਬਾਣੀ*) ਹੈ। ਬਲਵੰਡ (ਦਾ ਕਥਨ ਹੈ ਕਿ ਗੁਰੂ ਅੰਗਦ ਦੇਵ ਦੀ ਪਤਨੀ ਮਾਤਾ) ਖੀਵੀ ਨੇਕ ਸ਼ਖ਼ਸੀਅਤ ਹੈ ਜਿਸ ਦੀ ਛਾਂ ਬਹੁਤ ਪੱਤਰਾਂ ਵਾਲੀ ਹੈ (ਅਰਥਾਤ ਸੰਘਣੀ ਹੈ, ਜਿਸ ਕਰਕੇ ਸੇਵਕਾਂ ਨੂੰ ਬਹੁਤ ਸਹਾਰਾ ਮਿਲਦਾ ਹੈ)। (ਗੁਰੂ ਦੇ) ਲੰਗਰ ਵਿਚ ਨਾਮ-ਧਨ (*ਦਉਲਤਿ*)

ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥
ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥
ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥੩॥

ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥
ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥
ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ ॥
ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥
ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥
ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥੪॥

ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥
ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥
ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥
ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥
ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥
ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ ॥
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥
ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥
ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥੫॥

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥
ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥
ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥
ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥
ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥
ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥
ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥
ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥
ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥

ਰੂਪ ਅੰਮ੍ਰਿਤ ਰਸ ਅਤੇ ਘਿਉ ਵਾਲੀ ਖੀਰ ਵੰਡੀ ਜਾਂਦੀ ਹੈ। ਗੁਰਸਿੱਖਾਂ ਦੇ ਮੁਖ ਉਜਲੇ ਹਨ ਅਤੇ ਮਨਮੁਖ ਪਰਾਲੀ ਵਾਂਗ (ਪੀਲੇ) ਪੈ ਗਏ ਹਨ। ਜਦੋਂ (ਗੁਰੂ ਅੰਗਦ ਦੇਵ ਨੇ) ਪੁਰਸ਼ਾਰਥ ਕੀਤਾ ਜਾਂ ਘਾਲ ਘਾਲੀ (ਤਾਂ ਆਪਣੇ) ਸੁਆਮੀ (ਗੁਰੂ ਨਾਨਕ) ਨਾਲ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹ ਗਏ। ਮਾਤਾ ਖੀਵੀ ਦੇ ਪਤੀ ਉਹੀ (ਪਰਮਾਤਮਾ) ਹਨ ਜਿਸ ਨੇ ਧਰਤੀ (*ਗੋਇ*) ਨੂੰ ਚੁਕਿਆ ਹੋਇਆ ਹੈ।੩।

ਲੋਕੀਂ (*ਦੁਨਿਆਈ*) ਕਹਿੰਦੇ ਹਨ ਕਿ (ਗੁਰੂ ਨਾਨਕ ਦੇਵ ਨੇ) ਕੀ ਕੀਤਾ ਹੈ? ਉਲਟੀ ਗੰਗਾ ਵਹਾ ਦਿੱਤੀ ਹੈ (ਅਰਥਾਤ ਚੇਲੇ ਨੂੰ ਗੁਰੂ ਸਥਾਪਿਤ ਕਰ ਦਿੱਤਾ ਹੈ)। ਈਸ਼ਵਰ ਅਤੇ ਪ੍ਰਭੂ ਰੂਪ (ਗੁਰੂ) ਨਾਨਕ ਨੇ ਸ੍ਰੇਸ਼ਠ ਮਹੱਤਵ ਵਾਲਾ ਬੋਲ ਬੋਲਿਆ (*ਵਿਰਿਕਿਓਨੁ*) ਹੈ। (ਗੁਰੂ ਨਾਨਕ ਨੇ ਸੁਰਤਿ ਰੂਪ) ਪਰਬਤ ਨੂੰ ਮਧਾਣਾ ਕਰਕੇ ਅਤੇ (ਮਾਨਸਿਕ ਸਥਿਰਤਾ ਰੂਪ) ਵਾਸੁਕਿ ਨਾਗ ਨੂੰ ਨੇਤਰਾ ਬਣਾ ਕੇ ਸ਼ਬਦ ਨੂੰ ਰੇੜਕੇ ਵਜੋਂ ਪਾਇਆ ਹੈ, (ਜਿਸ ਵਿਚੋਂ ਗੁਣ ਰੂਪ) ਚੌਦਾਂ ਰਤਨ ਕਢੇ ਹਨ ਅਤੇ ਆਵਾਗਵਣ (ਰੂਪ ਸੰਸਾਰ) ਨੂੰ ਲਿਸ਼ਕਾ ਦਿੱਤਾ ਹੈ। (ਗੁਰੂ ਅੰਗਦ ਦੇਵ ਨੇ) ਅਜਿਹਾ ਕੌਤਕ (*ਕੁਦਰਤਿ*) ਵਿਖਾਇਆ ਕਿ ਇਤਨੇ ਵਡੇ ਸ਼ਰੀਰ (ਭਾਵ ਗੁਰੂ ਅੰਗਦ ਦੇਵ) ਨੂੰ ਠਣਕਾ ਕੇ ਵੇਖ ਲਿਆ। ਲਹਿਣੇ (ਗੁਰੂ ਅੰਗਦ) ਦੇ ਸਿਰ ਉਪਰ ਛੱਤਰ ਰਖ ਕੇ ਆਕਾਸ਼ ਤਕ ਗਿਚੀ (*ਕਿਆੜਾ*) ਖਿਚ ਦਿੱਤੀ (ਅਰਥਾਤ ਸ਼ੋਭਾ ਬਹੁਤ ਉੱਚੀ ਕਰ ਦਿੱਤੀ)। (ਗੁਰੂ ਨਾਨਕ ਦੇਵ ਦੀ) ਜੋਤਿ (ਗੁਰੂ ਅੰਗਦ ਦੇਵ ਦੀ) ਜੋਤਿ ਵਿਚ ਸਮਾ ਗਈ ਅਤੇ (ਗੁਰੂ ਅੰਗਦ ਦੇਵ ਨੂੰ) ਆਪਣੇ ਨਾਲ ਇਕਮਿਕ ਕਰ ਦਿੱਤਾ। ਸਾਰੀ ਸੰਗਤ ਵੇਖ ਲਵੇ ਕਿ ਸਿੱਖਾਂ ਅਤੇ ਪੁੱਤਰਾਂ ਨੂੰ ਘੋਖਣ ਉਪਰੰਤ (ਗੁਰੂ ਨਾਨਕ ਦੇਵ ਨੇ) ਜੋ ਕੰਮ ਕੀਤਾ। ਜਦੋਂ ਉਸ ਨੂੰ ਸੋਧ ਲਿਆ ਤਾਂ (ਭਾਈ) ਲਹਿਣੇ ਨੂੰ (ਆਪਣੀ ਗੱਦੀ ਦਾ) ਤਿਲਕ ਲਗਾ ਦਿੱਤਾ।੪।

ਫਿਰ (ਬਾਬਾ) ਫੇਰੂ ਦੇ ਪੁੱਤਰ ਸਤਿਗੁਰੂ (ਅੰਗਦ ਦੇਵ) ਨੇ ਖਾਡੂਰ/ਖਡੂਰ (ਨਗਰ) ਆ ਵਸਾਇਆ। (ਹੇ ਗੁਰੂ ਅੰਗਦ ਦੇਵ !) ਜਪ, ਤਪ, ਸੰਜਮ (ਰੂਪ ਗੁਣ) ਤੁਹਾਡੇ ਨਾਲ ਹਨ, ਹੋਰ (ਸਾਰੇ ਸੰਸਾਰ ਨੂੰ) ਬਹੁਤ (*ਮੁਚੁ*) ਘਮੰਡ ਹੈ। ਜਿਵੇਂ ਪਾਣੀ ਨੂੰ ਬੂਰ ਖ਼ਰਾਬ ਕਰਦਾ ਹੈ, ਤਿਵੇਂ ਲੋਭ ਮਨੁੱਖਾਂ ਦਾ ਨਾਸ ਕਰਦਾ ਹੈ। ਗੁਰੂ ਦੀ ਦਰਗਾਹ ਵਿਚ (ਨਾਮ ਰੂਪ) ਰੱਬੀ ਨੂਰ ਵਰ੍ਹਦਾ ਹੈ। ਤੂੰ ਉਹ ਸ਼ਾਂਤੀ ਦਾ ਸਮੁੰਦਰ (*ਠਰੂਰੁ*) ਹੈਂ ਜਿਸ ਦੀ ਥਾਹ ਨਹੀਂ ਪਾਈ ਜਾ ਸਕਦੀ। ਨਾਮ ਰੂਪ ਨੌਂ ਨਿਧਾਂ (ਖ਼ਜ਼ਾਨਿਆਂ ਨਾਲ) ਤੂੰ ਭਰਿਆ ਪਿਆ ਹੈਂ। ਜੋ (ਵਿਅਕਤੀ) ਤੇਰੀ ਨਿੰਦਿਆ ਕਰਦਾ ਹੈ, ਉਹ ਚੂਰ ਚੂਰ ਹੋ ਜਾਂਦਾ ਹੈ। ਮਾਤ ਲੋਕ (ਦੇ ਪਦਾਰਥ ਲੋਕਾਂ ਨੂੰ) ਨੇੜੇ ਦਿਸਦੇ ਹਨ, (ਪਰ) ਤੈਨੂੰ ਦੂਰ ਤਕ ਦੀ ਸੂਝ ਹੁੰਦੀ ਹੈ (ਅਰਥਾਤ ਤੂੰ ਪਾਰਦਰਸ਼ੀ ਹੈਂ)। ਫਿਰ (ਬਾਬਾ) ਫੇਰੂ ਦੇ ਪੁੱਤਰ ਸਤਿਗੁਰੂ (ਅੰਗਦ ਦੇਵ) ਨੇ ਖਡੂਰ (ਨਗਰ) ਆ ਵਸਾਇਆ।੫।

(ਗੁਰੂ ਅਮਰਦਾਸ ਨੂੰ) ਉਹੀ ਤਿਲਕ, ਉਹੀ ਤਖ਼ਤ (*ਬੈਹਣਾ*) ਅਤੇ ਉਹੀ ਦਰਬਾਰ (ਪ੍ਰਾਪਤ ਹੈ ਜੋ ਗੁਰੂ ਅੰਗਦ ਦੇਵ ਨੂੰ ਪ੍ਰਾਪਤ ਸੀ)। ਪਿਉ (ਗੁਰੂ ਅੰਗਦ ਦੇਵ) ਅਤੇ ਦਾਦੇ (ਗੁਰੂ ਨਾਨਕ ਦੇਵ) ਵਰਗਾ ਹੀ ਪੋਤਰਾ (ਗੁਰੂ ਅਮਰਦਾਸ) ਪ੍ਰਵਾਨ ਹੈ। ਜਿਸ (ਗੁਰੂ ਅਮਰਦਾਸ) ਨੇ ਆਤਮ ਬਲ ਨੂੰ ਨੇਹਣੀ ਬਣਾ ਕੇ (ਮਾਨਸਿਕ ਸਥਿਰਤਾ ਰੂਪ) ਵਾਸੁਕਿ ਨਾਗ ਨੂੰ ਨੇਤਰੇ ਵਜੋਂ ਪਾਇਆ, ਜਿਸ ਨੇ ਮੇਰੂ ਪਰਬਤ ਨੂੰ ਮਧਾਣਾ ਬਣਾ ਕੇ (ਸ਼ਬਦ ਰੂਪ) ਸਮੁੰਦਰ ਨੂੰ ਰਿੜਕਿਆ, (ਉਸ ਵਿਚੋਂ ਗੁਣ ਰੂਪ) ਚੌਦਾਂ ਰਤਨ ਕਢੇ (ਅਤੇ ਸੰਸਾਰ ਵਿਚ ਨਵੀਂ ਸੋਚ ਦਾ) ਪ੍ਰਕਾਸ਼ ਕੀਤਾ। (ਉਸ ਨੇ) ਸਹਿਜ ਅਵਸਥਾ ਦਾ ਘੋੜਾ ਬਣਾਇਆ, (ਉਸ ਉਪਰ) ਜਤ (ਇੰਦ੍ਰੀਆਂ ਨੂੰ ਕਾਬੂ ਕਰਨ) ਦਾ ਪਲਾਣਾ (ਅਰਥਾਤ ਕਾਠੀ) ਪਾਇਆ। ਸੱਚੇ ਆਚਰਣ ਦਾ ਧਨੁਸ਼ ਚੜ੍ਹਾਇਆ (ਅਤੇ ਪ੍ਰਭੂ ਦੇ) ਜਸ ਦਾ ਤੀਰ (ਬਣਾਇਆ)। ਕਲਿਯੁਗ ਵਿਚ ਘੁਪ ਹਨੇਰਾ ਸੀ, (ਗੁਰੂ ਅਮਰਦਾਸ ਮਾਨੋ) ਕਿਰਨਾਂ ਵਾਲਾ ਸੂਰਜ ਚੜ੍ਹ ਪਿਆ। ਜਿਸ ਨੇ ਸਦ-ਗੁਣਾਂ ਦਾ ਖੇਤ ਜਮਾਇਆ ਅਤੇ ਸਦ-ਗੁਣਾਂ ਦੀ ਹੀ ਛਾਂ (*ਛਾਵਾਣੁ*) ਕੀਤੀ। (ਹੇ ਗੁਰੂ ਅਮਰਦਾਸ !) ਤੁਹਾਡੀ ਰਸੋਈ (ਅਰਥਾਤ ਲੰਗਰ) ਵਿਚ ਘਿਉ, ਮੈਦਾ ਅਤੇ ਖੰਡ (ਆਦਿ ਵਸਤੂਆਂ

ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥
ਆਵਾ ਗਉਣੁ ਨਿਵਾਰਿਓਨੁ ਕਰਿ ਨਦਰਿ ਨੀਸਾਣੁ ॥
ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥
ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥
ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥
ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥
ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥
ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ ॥
ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥
ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ ॥
ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥
ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥
ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥
ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥
ਆਪੀਨੈ੍ ਆਪੁ ਸਾਜਿਓਨੁ ਆਪੇ ਹੀ ਥੰਮਿ੍ ਖਲੋਆ ॥
ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥
ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥
ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥
ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥
ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ॥
ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥੮॥੧॥

ਰਾਮਕਲੀ ਬਾਣੀ ਭਗਤਾ ਕੀ ॥ ਕਬੀਰ ਜੀਉ
ੴ ਸਤਿਗੁਰ ਪ੍ਰਸਾਦਿ ॥
ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ ॥
ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ ॥੧॥
ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥

ਵਰਤੀਂਦੀਆਂ ਹਨ)।(ਤੁਹਾਨੂੰ) ਚੌਹਾਂ ਕੁੰਡਾਂ ਵਿਚ (ਪਰਮਾਤਮਾ ਦੇ ਵਿਆਪਕ ਹੋਣ ਦੀ) ਸੋਝੀ ਹੋ ਗਈ ਹੈ ਅਤੇ ਮਨ ਵਿਚ ਸ਼ਬਦ ਨੂੰ ਪ੍ਰਵਾਨ ਚੜ੍ਹਾਇਆ ਹੈ। (ਜਿਸ ਨੂੰ ਤੁਸੀਂ) ਮਿਹਰ ਦੀ ਦ੍ਰਿਸ਼ਟੀ ਦਾ ਪਰਵਾਨਾ ਦਿੱਤਾ, ਉਸ ਦਾ ਆਵਾਗਵਣ ਕਟ ਦਿੱਤਾ। ਉਹ ਸੁਜਾਨ ਪੁਰਸ਼ (ਪ੍ਰਭੂ ਆਪ ਗੁਰੂ ਅਮਰਦਾਸ ਦੇ ਰੂਪ) ਅਵਤਾਰ ਲੈ ਕੇ ਆਇਆ ਹੈ। (ਹੇ ਗੁਰੂ ਅਮਰਦਾਸ! ਤੁਸੀਂ ਮਾਨੋ ਮੇਰੂ ਪਰਬਤ ਹੋ ਜੋ) ਝਖੜ ਅਤੇ ਹਵਾ ਵਿਚ ਡੋਲਦੇ ਨਹੀਂ ਹੋ, ਜੀਵਾਂ ਦੇ ਦਿਲਾਂ ਦੇ ਦੁਖ ਨੂੰ ਜਾਣਦੇ ਹੋ ਅਤੇ ਜਾਣੀ-ਜਾਣ ਹੋ। ਹੇ ਸੱਚੇ ਪਾਤਿਸ਼ਾਹ! (ਮੈਂ ਤੇਰੀ) ਕੀ ਸਿਫ਼ਤ ਕਰਾਂ, ਜਦੋਂ ਤੂੰ (ਆਪ) ਸੁਘੜ ਅਤੇ ਸੁਜਾਨ ਹੈਂ। ਜੋ ਦਾਨ ਸਤਿਗੁਰੂ (ਅਮਰਦਾਸ) ਨੂੰ ਚੰਗਾ ਲਗਦਾ ਹੈ, ਉਹ ਦਾਨ ਸਤੇ (ਨੂੰ ਪ੍ਰਵਾਨ ਹੈ)। (ਗੁਰੂ) ਨਾਨਕ ਦਾ ਛੱਤਰ (ਤੁਹਾਡੇ) ਸਿਰ ਉਪਰ (ਸ਼ੋਭਾਇਮਾਨ ਹੈ), (ਸਾਰੀ) ਸੰਗਤ (*ਉਮਤਿ*) (ਵੇਖ ਵੇਖ ਕੇ) ਹੈਰਾਨ ਹੋ ਰਹੀ ਹੈ। ਉਹੀ ਤਿਲਕ, ਉਹੀ ਤਖ਼ਤ, ਉਹੀ ਦਰਬਾਰ (ਪ੍ਰਾਪਤ ਹੈ, ਜੋ ਗੁਰੂ ਅੰਗਦ ਨੂੰ ਪ੍ਰਾਪਤ ਸੀ)। ਪਿਉ (ਗੁਰੂ ਅੰਗਦ ਦੇਵ) ਅਤੇ ਦਾਦੇ (ਗੁਰੂ ਨਾਨਕ ਦੇਵ) ਵਰਗਾ ਹੀ ਪੋਤਰਾ ਪ੍ਰਵਾਨ ਹੈ।੬।

ਗੁਰੂ ਰਾਮਦਾਸ ਧੰਨ ਧੰਨ ਹੈ। ਜਿਸ (ਪ੍ਰਭੂ) ਨੇ (ਗੁਰੂ ਰਾਮਦਾਸ ਨੂੰ) ਸਿਰਜਿਆ ਹੈ, ਉਸ ਨੇ ਹੀ ਸਵਾਰਿਆ ਹੈ (ਅਰਥਾਤ ਗੁਰੂ-ਗੱਦੀ ਪ੍ਰਦਾਨ ਕਰਵਾਈ ਹੈ)। (ਇਹ ਇਕ) ਪੂਰੀ ਕਰਾਮਾਤ ਹੋਈ ਹੈ ਕਿ ਸਿਰਜਨਹਾਰ ਨੇ ਆਪ (ਗੁਰੂ ਰਾਮਦਾਸ ਦਾ ਰੂਪ) ਧਾਰਿਆ ਹੈ। (ਸਾਰੀ) ਸਿੱਖੀ ਅਤੇ ਸੰਗਤ ਨੇ (ਗੁਰੂ ਜੀ ਨੂੰ) ਪਾਰਬ੍ਰਹਮ ਜਾਣ ਕੇ ਨਮਸਕਾਰ ਕੀਤੀ ਹੈ। (ਹੇ ਗੁਰੂ ਰਾਮਦਾਸ!) ਤੂੰ ਅਟਲ, ਅਥਾਹ, ਅਤੋਲ ਹੈਂ, ਤੇਰਾ ਆਰ-ਪਾਰ ਦਾ ਅੰਤ ਨਹੀਂ (ਪਾਇਆ ਜਾ ਸਕਦਾ)। ਜਿਨ੍ਹਾਂ ਨੇ ਤੈਨੂੰ ਪ੍ਰੇਮ ਸਹਿਤ ਸੇਵਿਆ ਹੈ, ਉਨ੍ਹਾਂ ਨੂੰ ਤੂੰ (ਭਵ-ਸਾਗਰ ਤੋਂ) ਪਾਰ ਉਤਾਰ ਦਿੱਤਾ ਹੈ। ਪਰਿਵਾਰ ਸਹਿਤ (ਉਨ੍ਹਾਂ ਦੇ ਅੰਦਰੋਂ ਤੂੰ) ਲੋਭ, ਲਾਲਚ, ਕਾਮ, ਕ੍ਰੋਧ, ਮੋਹ ਮਾਰ ਕੇ ਕਢ ਦਿੱਤੇ ਹਨ। (ਹੇ ਗੁਰੂ ਰਾਮਦਾਸ ਜੀ!) ਤੇਰਾ ਉਹ ਸਥਾਨ ਧੰਨ ਹੈ (ਜਿਥੇ ਤੂੰ ਵਸਿਆ ਹੈਂ) ਅਤੇ ਤੇਰਾ ਵਿਸਤਾਰ ਅਥਵਾ ਸੰਗਤ (*ਪੈਸਕਾਰਿਆ*) ਸੱਚੀ ਹੈ। (ਹੇ ਗੁਰੂ ਜੀ! ਸਭ ਨੇ) ਵਿਚਾਰਿਆ ਹੈ ਕਿ ਤੂੰ (ਗੁਰੂ) ਨਾਨਕ ਹੈਂ, ਤੂੰ ਹੀ ਲਹਿਣਾ (ਗੁਰੂ ਅੰਗਦ) ਹੈਂ ਅਤੇ ਗੁਰੂ ਅਮਰਦਾਸ ਵੀ ਤੂੰ ਹੀ ਹੈਂ। (ਜਿਸ ਨੇ ਗੁਰੂ ਰਾਮਦਾਸ ਨੂੰ) ਵੇਖਿਆ ਹੈ, ਉਸ ਦੇ ਮਨ ਨੂੰ ਆਧਾਰ (ਮਿਲ ਗਿਆ ਹੈ)।੭।

(ਪਹਿਲੇ) ਚਾਰ ਗੁਰੂ (ਆਪਣੇ ਆਪਣੇ) ਚਾਰ ਸਮਿਆਂ ਵਿਚ ਹੋਏ ਹਨ, ਪੰਜਵੇਂ ਗੁਰੂ (ਦੇ ਰੂਪ ਵਿਚ ਪ੍ਰਭੂ) ਆਪ ਪ੍ਰਗਟ ਹੋਇਆ ਹੈ। (ਪ੍ਰਭੂ ਨੇ) ਆਪ ਹੀ ਆਪਣੇ ਆਪ ਨੂੰ ਸਾਜਿਆ ਹੈ ਅਤੇ ਆਪ ਹੀ (ਸ੍ਰਿਸ਼ਟੀ ਨੂੰ) ਥੰਮ ਕੇ ਖੜੋਤਾ ਹੈ। (ਉਹ ਪ੍ਰਭੂ) ਆਪ ਪਟੀ ਹੈ, ਆਪ ਹੀ ਕਲਮ ਹੈ ਅਤੇ ਆਪ ਹੀ ਲਿਖਣ ਵਾਲਾ ਹੋਇਆ ਹੈ। ਸਾਰੀ ਲੋਕਾਈ (*ਉਮਤਿ*) ਆਉਣ ਜਾਣ ਵਾਲੀ (ਨਾਸ਼ਮਾਨ ਹੈ, ਕੇਵਲ) ਆਪ ਹੀ ਨਵਾਂ ਅਤੇ ਨਿਰੋਗ ਹੈ। ਗੁਰੂ-ਗੱਦੀ ਉਤੇ ਗੁਰੂ ਅਰਜਨ ਬੈਠਾ ਹੈ, ਗੁਰੂ ਜੀ ਦਾ ਚੰਦੋਆ ਚਮਕਦਾ (*ਖਿਵੈ*) ਹੈ। ਚੜ੍ਹਦੇ ਤੋਂ ਲਹਿੰਦੇ ਤਕ (ਅਰਥਾਤ ਪੂਰਬ ਤੋਂ ਪੱਛਮ ਤਕ), ਚੌਹਾਂ ਪਾਸੇ (ਗੁਰੂ ਜੀ ਨੇ) ਪ੍ਰਕਾਸ਼ (*ਲੋਆ*) ਕੀਤਾ ਹੈ। ਜਿਨ੍ਹਾਂ ਨੇ ਗੁਰੂ (ਅਰਜਨ) ਨੂੰ ਨਹੀਂ ਸੇਵਿਆ ਹੈ, (ਉਨ੍ਹਾਂ) ਮਨਮੁਖਾਂ ਨੂੰ ਮੌਤ ਪਈ ਹੈ। (ਗੁਰੂ ਅਰਜਨ ਦੇਵ ਦੀ) ਮਹਾਨਤਾ ਦੂਣੀ ਚੌਣੀ ਹੋ ਰਹੀ ਹੈ। ਸੱਚੇ (ਪ੍ਰਭੂ ਦਾ ਸ੍ਰਿਸ਼ਟੀ ਨੂੰ ਗੁਰੂ ਅਰਜਨ ਦੇ ਰੂਪ ਵਿਚ) ਸੱਚਾ ਤੋਹਫ਼ਾ ਹੈ। (ਪਹਿਲੇ) ਚਾਰ ਗੁਰੂ (ਆਪਣੇ ਆਪਣੇ) ਚਾਰ ਸਮਿਆਂ ਵਿਚ ਹੋਏ ਹਨ, ਪੰਜਵੇਂ ਗੁਰੂ (ਦੇ ਰੂਪ ਵਿਚ ਪ੍ਰਭੂ) ਆਪ ਪ੍ਰਗਟ ਹੋਇਆ ਹੈ।੮।੧।

**ਰਾਮਕਲੀ ਬਾਣੀ ਭਗਤਾ ਕੀ। ਕਬੀਰ ਜੀਉ**

ਹੇ (ਜਿਗਿਆਸੂ! ਮੈਂ) ਸ਼ਰੀਰ ਨੂੰ (ਸ਼ਰਾਬ ਕਢਣ ਵਾਲੀ) ਮਟੀ (ਬਣਾਇਆ ਹੈ) (ਅਤੇ ਉਸ ਵਿਚ) ਲਾਹਨ ਵਜੋਂ ਗੁਰੂ ਦੇ ਸ਼ਬਦ ਦਾ ਗੁੜ ਪਾਇਆ ਹੈ। ਤ੍ਰਿਸ਼ਨਾ, ਕਾਮ, ਕ੍ਰੋਧ, ਹੰਕਾਰ, ਈਰਖਾ ਨੂੰ ਕਟ ਕਟ ਕੇ (ਉਸ ਵਿਚ) ਸਕਾਂ ਵਜੋਂ ਵਰਤਿਆ ਹੈ।੧। ਹੈ ਕੋਈ ਅਜਿਹਾ ਸੰਤ, (ਜਿਸ ਦੇ) ਹਿਰਦੇ

ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ ॥੧॥ ਰਹਾਉ ॥
ਭਵਨ ਚਤੁਰ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ ਜਾਰੀ ਰੇ ॥
ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ ॥੨॥
ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ ॥
ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ ॥੩॥
ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ ॥
ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ ॥੪॥੧॥

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥
ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ ॥੧॥
ਅਉਧੂ ਮੇਰਾ ਮਨੁ ਮਤਵਾਰਾ ॥
ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥੧॥ ਰਹਾਉ ॥
ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ ॥
ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ ॥੨॥
ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ ॥
ਦਾਸੁ ਕਬੀਰੁ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ ॥੩॥੨॥

ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥
ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥੧॥
ਅਬ ਤਬ ਜਬ ਕਬਹੂੰ ਤੁਹੀ ਤੁਹੀ ॥
ਹਮ ਤੁਅ ਪਰਸਾਦਿ ਸੁਖੀ ਸਦ ਹੀ ॥੧॥ ਰਹਾਉ ॥
ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥
ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ ॥੨॥
ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥
ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥੩॥
ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥੪॥
ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥੫॥
ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥

ਵਿਚ ਸਹਿਜ ਸੁਖ ਹੋਵੇ, ਜਿਸ ਨੂੰ ਜਪ ਤਪ ਦੀ (ਉਜਰਤ ਰੂਪ) ਦਲਾਲੀ ਦਿਆਂ (ਅਤੇ ਉਸ ਤੋਂ ਸੱਚੀ ਸ਼ਰਾਬ ਲੈ ਲਵਾਂ)। ਜੋ ਕੋਈ ਸਾਕੀ (*ਕਲਾਲੀ*) (ਅੰਮ੍ਰਿਤ ਰੂਪ) ਸ਼ਰਾਬ ਦੀ ਇਕ ਬੂੰਦ ਵੀ (ਪਿਲਾ ਦੇਵੇ ਤਾਂ ਮੈਂ ਉਸ ਦੇ ਬਦਲੇ) ਤਨ ਮਨ ਅਰਪਿਤ ਕਰ ਦਿਆਂ।੧ ।ਰਹਾਉ। (ਮੈਂ) ਸ਼ਰੀਰ ਵਿਚ ਚੌਦਾਂ ਲੋਕਾਂ ਦੀ ਭੱਠੀ ਬਣਾਈ ਹੈ ਅਤੇ ਉਸ ਵਿਚ ਬ੍ਰਹਮੀ (ਜੋਤਿ ਦੀ) ਅੱਗ ਬਾਲੀ ਹੈ। (ਮੇਰੀ) ਲਿਵ ਦਾ ਸਹਿਜ ਅਵਸਥਾ ਵਿਚ ਜੁੜਨਾ (ਮਾਨੋ ਅੰਮ੍ਰਿਤ ਰੂਪ ਸ਼ਰਾਬ ਕਢਣ ਵਾਲੀ) ਨਾਲ (*ਮਦਕ*) ਦਾ ਡਟਾ (ਮੁਦ੍ਰਾ) ਹੈ ਅਤੇ ਸੁਖਮਨਾ (ਨਾੜੀ) ਪੋਚਾ ਦੇਣ ਵਾਲੀ ਲੀਰ (*ਪੋਚਨਹਾਰੀ*) ਹੈ।੨। ਤੀਰਥ (ਇਸ਼ਨਾਨ), ਬ੍ਰਤ, ਨੇਮ, ਸੁੱਚ, ਸੰਜਮ, ਇੜਾ ਅਤੇ ਪਿੰਗਲਾ (*ਰਵਿ ਸਸਿ*) (ਨਾੜੀਆਂ ਨਾਮ-ਅੰਮ੍ਰਿਤ ਰੂਪ ਸ਼ਰਾਬ ਲਈ) ਗਿਰਵੀ ਰਖੀਆਂ ਹਨ। (ਮੈਂ) ਸੁਰਤਿ ਰੂਪ ਪਿਆਲੇ ਵਿਚ ਅੰਮ੍ਰਿਤ ਰੂਪ ਸ਼ਰਾਬ ਪੀ ਰਿਹਾ ਹਾਂ, ਇਹ ਅੰਮ੍ਰਿਤ ਸ੍ਰੇਸ਼ਠ ਰਸ ਹੈ।੩। (ਆਤਮ-ਆਨੰਦ ਦੇ) ਝਰਨੇ ਤੋਂ (ਅੰਮ੍ਰਿਤ ਰਸ ਦੀ) ਨਿਰਮਲ ਧਾਰ ਚੋ ਰਹੀ ਹੈ (ਅਤੇ ਮੇਰਾ) ਮਨ ਇਸ ਰਸ ਵਿਚ ਮਸਤ ਹੈ। ਕਬੀਰ ਦਾ ਕਥਨ ਹੈ ਕਿ (ਹੋਰ) ਸਾਰੇ ਰਸ ਫੋਕੇ ਹਨ, ਇਹੀ ਰਸ ਸ੍ਰੇਸ਼ਠ ਅਤੇ ਸੱਚਾ ਹੈ।੪।੧।

(ਮੈਂ ਆਤਮਿਕ) ਗਿਆਨ ਨੂੰ ਗੁੜ, ਧਿਆਨ ਨੂੰ ਮਹੂਏ (ਦੇ ਫੁਲ) ਅਤੇ ਮਨ ਵਿਚ ਧਾਰੇ ਹੋਏ (ਪ੍ਰਭੂ ਦੇ) ਡਰ ਨੂੰ ਭਠੀ ਬਣਾਇਆ ਹੈ। (ਮੇਰੀ) ਸੁਖਮਨਾ ਨਾੜੀ ਸਹਿਜ ਅਵਸਥਾ ਵਿਚ ਟਿਕ ਗਈ ਹੈ (ਅਤੇ ਮੇਰਾ) ਪੀਣ-ਜੋਗਾ (ਮਨ) ਨਾਮ-ਰਸ ਪੀ ਰਿਹਾ ਹੈ।੧। ਹੇ ਅਵਧੂਤ (ਜੋਗੀ)! ਮੇਰਾ ਮਨ ਮਸਤਿਆ ਗਿਆ ਹੈ, ਨਸ਼ਾ ਬਹੁਤ ਚੜ੍ਹ ਗਿਆ ਹੈ (ਕਿਉਂਕਿ ਮੈਂ) ਮਸਤ ਕਰਨ ਵਾਲੀ ਸ਼ਰਾਬ (*ਮਦਨ*) ਦਾ ਰਸ ਚਖ ਲਿਆ ਹੈ, (ਮੈਨੂੰ) ਤ੍ਰਿਲੋਕੀ ਦਾ ਚਾਨਣ ਹੋ ਗਿਆ ਹੈ।੧ ।ਰਹਾਉ। (ਧਰਤੀ ਅਤੇ ਆਕਾਸ਼ ਦੇ) ਦੋਵੇਂ ਪੁੜ ਜੋੜ ਕੇ (ਮੈਂ) ਭਠੀ ਮਘਾਈ (*ਰਸਾਈ*) ਹੈ, (ਨਾਮ ਰੂਪ) ਸ੍ਰੇਸ਼ਠ ਅਤੇ ਮਹਾਨ ਰਸ ਪੀਤਾ ਹੈ। ਕਾਮ ਅਤੇ ਕ੍ਰੋਧ ਦੋਹਾਂ ਨੂੰ ਬਾਲਣ (*ਜਲੇਤਾ*) ਬਣਾਇਆ ਹੈ। (ਇਸ ਤਰ੍ਹਾਂ) ਸੰਸਾਰਿਕਤਾ (ਦਾ ਆਕਰਸ਼ਣ) ਖ਼ਤਮ ਹੋ ਗਿਆ ਹੈ।੨। (ਜਦੋਂ ਮੈਂ) ਸਤਿਗੁਰੂ ਤੋਂ (ਆਤਮਿਕ) ਸੂਝ ਪ੍ਰਾਪਤ ਕਰ ਲਈ, (ਤਦੋਂ ਪਰਮਾਤਮਾ ਤਕ) ਪਹੁੰਚਣ ਵਾਸਤੇ ਗੁਰੂ ਦੇ ਗਿਆਨ ਨਾਲ (ਮੇਰੇ ਹਿਰਦੇ ਵਿਚ) ਸਪੱਸ਼ਟ ਪ੍ਰਕਾਸ਼ ਹੋ ਗਿਆ। ਦਾਸ ਕਬੀਰ ਉਸ (ਨਾਮ ਰੂਪ) ਸ਼ਰਾਬ ਵਿਚ ਮਸਤ ਹੈ, ਜੋ ਕਦੇ ਵੀ ਉਤਰਦਾ ਨਹੀਂ ਹੈ।੩।੨।

ਹੇ ਪ੍ਰਭੂ! ਤੂੰ ਮੇਰੇ ਲਈ ਮੇਰੁ ਪਰਬਤ ਰੂਪ (ਆਸਰਾ) ਹੈਂ, ਮੈਂ ਤੇਰੀ ਓਟ ਪਕੜੀ ਹੈ। ਨ ਤੂੰ ਡੋਲਦਾ ਹੈਂ, (ਤੇਰੇ ਕਰਕੇ) ਮੈਂ ਵੀ ਡੋਲਦਾ ਨਹੀਂ ਹਾਂ, ਹਰਿ ਨੇ ਮੇਰੀ (ਲਾਜ) ਰਖ ਲਈ ਹੈ।੧। ਹੁਣ ਅਤੇ ਤਦੋਂ, ਜਦ ਕਦ (ਅਰਥਾਤ ਹਮੇਸ਼ਾ) ਤੂੰ ਹੀ ਤੂੰ ਹੈਂ। ਮੈਂ ਤੇਰੀ ਕ੍ਰਿਪਾ ਕਰਕੇ ਸਦਾ ਹੀ ਸੁਖੀ ਹਾਂ।੧ ।ਰਹਾਉ। (ਹੇ ਪ੍ਰਭੂ!) ਤੇਰੇ ਭਰੋਸੇ 'ਤੇ ਹੀ (ਮੈਂ) ਮਗਹਰ (ਨਾਂ ਦੀ ਸਰਾਪੀ ਹੋਈ ਨਗਰੀ ਵਿਚ) ਜਾ ਵਸਿਆ ਸਾਂ, (ਉਥੇ ਵੀ ਤੁਸੀਂ) ਮੇਰੇ ਤਨ ਵਿਚੋਂ (ਵਿਕਾਰਾਂ ਤੋਂ ਪੈਦਾ ਹੋਣ ਵਾਲੀ) ਤਪਸ਼ ਦੂਰ ਕਰ ਦਿੱਤੀ। (ਮੈਂ) ਪਹਿਲਾਂ (ਤੇਰਾ) ਦਰਸ਼ਨ ਮਗਹਰ ਵਿਚ ਪਾਇਆ ਸੀ, ਫਿਰ ਕਾਸ਼ੀ ਵਿਚ ਆ ਵਸਿਆ ਹਾਂ।੨। ਜਿਹੋ ਜਿਹਾ ਮਗਹਰ ਹੈ, ਉਹੋ ਜਿਹੀ ਕਾਸ਼ੀ ਹੈ, (ਮੈਂ ਦੋਹਾਂ ਨੂੰ) ਇਕ-ਸਮਾਨ ਸਮਝਿਆ ਹੈ। ਮੈਂ ਨਿਰਧਨ ਨੇ ਜਦੋਂ (ਸਮ-ਚੇਤਨਾ ਦਾ) ਇਹ ਧਨ ਪ੍ਰਾਪਤ ਕਰ ਲਿਆ, (ਤਦ ਦੇ ਭਰਮ ਪਾਉਣ ਵਾਲੇ) ਹੰਕਾਰੀ (ਲੋਕ) ਦੁਖੀ ਹੋ ਰਹੇ ਹਨ।੩। (ਜੋ) ਹੰਕਾਰ ਕਰਦੇ ਹਨ, ਉਨ੍ਹਾਂ ਨੂੰ (ਈਰਖਾ ਦੀਆਂ) ਸੂਲਾਂ ਚੁਭਦੀਆਂ ਹਨ, (ਸੂਲਾਂ ਨੂੰ) ਕਢਣ ਵਾਲਾ ਕੋਈ ਨਹੀਂ ਹੈ। (ਉਹ) ਅਜੇ ਤਕ ਇਨ੍ਹਾਂ ਚੋਭਾਂ ਨਾਲ ਵਿਲਕ ਰਹੇ ਹਨ (ਅਤੇ ਮਾਨੋ) ਘੋਰ ਨਰਕ ਵਿਚ ਸੜ ਰਹੇ ਹਨ।੪। ਨਰਕ ਕੀ ਹੈ ਅਤੇ ਸਵਰਗ ਕੀ ਹੈ, (ਇਹ) ਦੋਵੇਂ ਵਿਚਾਰ ਸੰਤਾਂ ਨੇ ਰਦ ਕਰ ਦਿੱਤੇ ਹਨ ਕਿਉਂਕਿ ਅਸੀਂ (ਸੰਤ) ਗੁਰੂ ਦੀ ਕ੍ਰਿਪਾ ਨਾਲ ਕਿਸੇ ਦੀ ਮੁਥਾਜੀ ਨਹੀਂ ਕਢਦੇ।੫। ਹੁਣ ਤਾਂ (ਅਸੀਂ) ਉੱਚੀ ਆਤਮਿਕ ਅਵਸਥਾ (*ਸਿੰਘਾਸਨਿ*) ਵਿਚ ਜਾ ਪਹੁੰਚੇ ਹਾਂ (ਅਤੇ ਸਾਨੂੰ) ਪ੍ਰਭੂ (*ਸਾਰਿੰਗਪਾਨੀ*) ਮਿਲ ਪਿਆ ਹੈ। ਰਾਮ ਅਤੇ ਕਬੀਰ (ਹੁਣ) ਇਕ ਹੋ ਗਏ ਹਨ, ਕੋਈ ਵੀ (ਸਾਨੂੰ) ਪਛਾਣ ਨਹੀਂ ਸਕਦਾ।੬।੩।

ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥
ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ॥੧॥
ਹਮ ਕੂਕਰ ਤੇਰੇ ਦਰਬਾਰਿ ॥
ਭਉਕਹਿ ਆਗੈ ਬਦਨੁ ਪਸਾਰਿ ॥੧॥ ਰਹਾਉ ॥
ਪੂਰਬ ਜਨਮ ਹਮ ਤੁਮ੍ਹ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥੨॥
ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥
ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥੩॥
ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥
ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹ੍ਹਾਰਿ ॥੪॥
ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥
ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥੫॥੪॥

ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥
ਜਾ ਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ ॥੧॥
ਕਾਹੇ ਮੇਰੇ ਬਾਮ੍ਹ੍ਹਨ ਹਰਿ ਨ ਕਹਹਿ ॥
ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ ॥੧॥ ਰਹਾਉ ॥
ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ ॥
ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ ॥੨॥
ਤੂੰ ਬ੍ਰਹਮਨੁ ਮੈ ਕਾਸੀਕ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥
ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥੩॥੫॥

ਤਰਵਰੁ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ ॥
ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨਿ ਹਰਿ ਪੂਰੈ ਕਰੀਆ ॥੧॥
ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥
ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥੧॥ ਰਹਾਉ ॥
ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰ ਧਰਿਆ ॥
ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ ॥੨॥
ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ ॥
ਕਹਿ ਕਬੀਰ ਹਉ ਤਾ ਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ ॥੩॥੬॥

ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ ॥
ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ॥੧॥

(ਹੇ ਪ੍ਰਭੂ ! ਮੈਂ) ਸੰਤਾਂ ਨੂੰ ਮਾਨਤਾ ਦਿੰਦਾ ਹਾਂ ਅਤੇ (ਵੈਰ ਭਾਵ ਵਾਲੇ) ਵਿਕਾਰੀਆਂ ਨੂੰ ਸਜ਼ਾ ਦਿੰਦਾ ਹਾਂ। ਇਹ ਮੇਰੀ ਕੋਤਵਾਲੀ (ਦਾ ਸਰੂਪ) ਹੈ। ਮੈਂ ਦਿਨ ਰਾਤ ਤੇਰੇ ਚਰਣ ਪਲੋਸਦਾ ਹਾਂ ਅਤੇ ਕੇਸਾਂ ਦੀ ਚੌਰ ਬਣਾ ਕੇ ਫੇਰਦਾ ਹਾਂ।੧। (ਹੇ ਪ੍ਰਭੂ !) ਅਸੀਂ ਤੇਰੇ ਦਰਬਾਰ ਦੇ ਕੁੱਤੇ ਹਾਂ। ਅਗੇ ਨੂੰ ਮੂੰਹ (ਬਦਨ) ਵਧਾ ਕੇ ਭੌਂਕਦੇ ਹਾਂ।੧।ਰਹਾਉ। ਪਿਛਲੇ ਜਨਮ ਵਿਚ ਅਸੀਂ ਤੇਰੇ ਸੇਵਕ ਸਾਂ, ਹੁਣ (ਸਾਡਾ ਨਾਂ ਸੇਵਕਾਂ ਦੀ ਸੂਚੀ ਤੋਂ) ਮੇਟਿਆ ਨਹੀਂ ਜਾ ਸਕਦਾ। ਤੇਰੇ ਦੁਆਰ ਉਪਰ ਹੋਣ ਵਾਲੀ ਸਹਿਜ ਧੁਨੀ ਮੇਰੇ ਮੱਥੇ ਉਪਰ ਦਾਗ਼ੀ ਗਈ ਹੈ (ਅਰਥਾਤ ਪੱਕਾ ਦਰਬਾਰੀ ਬਣਿਆ ਹੋਇਆ ਹਾਂ)।੨। ਦਾਗ਼ੇ ਹੋਏ (ਅਰਥਾਤ ਪ੍ਰਮਾਣੀਕ੍ਰਿਤ) ਸੂਰਮੇ ਯੁੱਧ ਵਿਚ ਜੂਝਦੇ ਹਨ, (ਪਰ) ਬਿਨਾ ਦਾਗ਼ੇ (ਸੂਰਮੇ) ਭਜ ਜਾਂਦੇ ਹਨ। (ਜੋ) ਸਾਧੂ (ਬਿਰਤੀ ਵਾਲਾ) ਹੁੰਦਾ ਹੈ, ਉਹ ਭਗਤੀ ਨੂੰ ਪਛਾਣਦਾ ਹੈ ਅਤੇ ਹਰਿ (ਉਸ ਨੂੰ) ਲੈ ਕੇ ਖ਼ਜ਼ਾਨੇ ਵਿਚ ਪਾ ਲੈਂਦਾ ਹੈ।੩। (ਸ਼ਰੀਰ ਰੂਪ) ਕੋਠੇ ਵਿਚ (ਹਿਰਦੇ ਰੂਪ) ਕੋਠੜੀ ਹੈ, (ਸ਼ਬਦ ਦੇ) ਵਿਚਾਰ ਨਾਲ ਉਹ ਸ੍ਰੇਸ਼ਠ ਕੋਠੀ ਬਣ ਜਾਂਦੀ ਹੈ। ਗੁਰੂ ਨੇ ਕਬੀਰ ਨੂੰ (ਨਾਮ ਰੂਪ) ਵਸਤੂ ਦਿੱਤੀ ਹੈ, (ਉਸ) ਵਸਤੂ ਨੂੰ (ਸ੍ਰੇਸ਼ਠ ਕੋਠੀ ਵਿਚ) ਸੰਭਾਲ ਕੇ ਰਖ ਲੈ।੪। ਕਬੀਰ ਨੇ (ਨਾਮ ਰੂਪ ਵਸਤੂ) ਸੰਸਾਰ ਵਿਚ ਵੰਡੀ ਹੈ, (ਪਰ) ਲਈ (ਉਸ ਨੇ ਹੀ ਹੈ) ਜਿਸ ਦੇ ਮਸਤਕ ਉਪਰ ਭਾਗ (ਲਿਖੇ) ਹਨ। ਜਿਸ (ਜੀਵ-ਇਸਤਰੀ) ਨੇ (ਨਾਮ ਰੂਪ) ਅੰਮ੍ਰਿਤ ਰਸ ਪ੍ਰਾਪਤ ਕੀਤਾ ਹੈ, ਉਸ ਦਾ ਸੋਹਾਗ ਸਥਾਈ ਹੋ ਗਿਆ ਹੈ।੫।੪।

ਜਿਸ (ਪ੍ਰਭੂ) ਦੇ ਮੁਖ ਤੋਂ ਬ੍ਰਾਹਮਣ ਵੇਦ ਅਤੇ ਗਾਇਤ੍ਰੀ ਨਿਕਲੀ ਮੰਨਦਾ ਹੈ, ਉਸ ਨੂੰ ਕਿਉਂ ਵਿਸਾਰਦਾ ਹੈ? ਜਿਸ ਦੇ ਚਰਣੀ ਸਾਰਾ ਜਗਤ ਲਗਦਾ ਹੈ, ਉਸ ਹਰਿ ਨੂੰ ਹੇ ਪੰਡਿਤ ! (ਤੂੰ) ਕਿਉਂ ਨਹੀਂ ਸਿਮਰਦਾ।੧। ਹੇ ਮੇਰੇ ਬ੍ਰਾਹਮਣ ! (ਤੂੰ) ਹਰਿ ਨੂੰ ਕਿਉਂ ਨਹੀਂ ਸਿਮਰਦਾ ? ਹੇ ਪਾਂਡੇ ! (ਤੂੰ ਕਿਉਂ) ਰਾਮ ਦਾ ਨਾਮ ਨਹੀਂ ਉਚਰਦਾ ਅਤੇ ਨਰਕ (ਦਾ ਦੰਡ) ਭਰਦਾ ਹੈਂ?੧ ।ਰਹਾਉ। ਆਪਣੇ ਆਪ ਨੂੰ (ਤੂੰ) ਉੱਚਾ (ਸਮਝਦਾ ਹੈ, ਪਰ) ਨੀਚ (ਜਾਤਿ ਵਾਲਿਆਂ ਦੇ ਜਾ ਕੇ) ਭੋਜਨ ਕਰਦਾ ਹੈਂ, ਹਠ ਪੂਰਵਕ ਕਰਮ ਕਰਕੇ ਪੇਟ ਭਰਦਾ ਹੈਂ। ਚੌਦਸ ਅਤੇ ਅਮਾਵਸ (ਦੇ ਦਿਵਸ) ਬਣਾ ਬਣਾ ਕੇ ਮੰਗਦਾ ਹੈਂ, ਹੱਥ ਵਿਚ (ਵਿਦਿਆ ਦਾ) ਦੀਵਾ ਲੈ ਕੇ ਵੀ ਖੂਹ ਵਿਚ ਪੈਂਦਾ ਹੈਂ।੨। ਤੂੰ ਬ੍ਰਾਹਮਣ ਹੈਂ, ਮੈਂ ਕਾਸ਼ੀ ਦਾ ਜੁਲਾਹਾ ਹਾਂ, (ਇਸ ਲਈ) ਮੇਰੀ ਤੇਰੀ ਬਰਾਬਰੀ ਕਿਵੇਂ ਹੋ ਸਕਦੀ ਹੈ? ਸਾਡੇ (ਲੋਕ—ਅਰਥਾਤ ਜੁਲਾਹੇ) ਰਾਮ ਨਾਮ ਕਹਿ ਕੇ ਬਚ ਗਏ ਹਨ, (ਪਰ) ਵੇਦਾਂ ਦੇ ਭਰੋਸੇ ਹੇ ਪਾਂਡੇ ! (ਤੂੰ) ਡੁਬ ਕੇ ਮਰ ਰਿਹਾ ਹੈਂ।੩।੫।

(ਸੰਸਾਰ ਮਾਨੋ) ਇਕ ਬ੍ਰਿਛ ਹੈ, (ਜਿਸ ਦੀਆਂ) ਬੇਸ਼ੁਮਾਰ ਡਾਲੀਆਂ ਅਤੇ ਸ਼ਾਖਾਵਾਂ ਹਨ, (ਜੋ) ਫੁਲਾਂ, ਪੱਤਰਾਂ (ਅਤੇ ਫਲਾਂ ਦੇ) ਰਸ ਨਾਲ ਭਰੀਆਂ ਹੋਈਆਂ ਹਨ। ਇਹ (ਸੰਸਾਰ) ਅੰਮ੍ਰਿਤ ਦੀ ਵਾਟਿਕਾ ਹੈ, (ਜਿਸ ਨੂੰ) ਉਸ ਪੂਰੇ ਹਰਿ ਨੇ ਸਿਰਜਿਆ ਹੈ।੧। ਜਿਸ (ਵਿਅਕਤੀ ਦੇ) ਹਿਰਦੇ ਵਿਚ ਬ੍ਰਹਮ-ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ, (ਉਸ ਨੇ) ਪ੍ਰਭੂ ਰੂਪ ਰਾਜੇ ਦੀ ਕਹਾਣੀ ਸਮਝ ਲਈ ਹੈ (ਅਰਥਾਤ ਉਸ ਦਾ ਬੋਧ ਪ੍ਰਾਪਤ ਕਰ ਲਿਆ ਹੈ)। (ਪਰ ਇਹ ਕਹਾਣੀ) ਕਿਸੇ ਵਿਰਲੇ ਗੁਰਮੁਖ ਨੇ ਹੀ ਜਾਣੀ ਹੈ।੧ ।ਰਹਾਉ। ਪਰਮਾਤਮਾ ਰੂਪ ਫੁਲ ਦਾ ਰਸੀਆ (ਜੀਵ ਰੂਪ) ਭੌਰਾ ਬਾਰ੍ਹਾਂ ਪਤੀਆਂ ਵਾਲੇ ਹਿਰਦੇ-ਚੱਕਰ ਵਿਚ ਟਿਕਦਾ ਹੈ ਅਤੇ ਫਿਰ ਸੁਆਸ (*ਪਵਨੁ*) ਸੋਲ੍ਹਾਂ ਪਤੀਆਂ ਵਾਲੇ (ਕੰਠ ਸਥਿਤ ਵਿਸ਼ੁੱਧ ਚੱਕਰ ਨੂੰ) ਜਾ ਝਕੋਰਦੇ ਹਨ, (ਤਦ-ਉਪਰੰਤ) ਦਸਮ ਦੁਆਰ (*ਆਕਾਸੇ*) ਵਿਚ ਜਾ ਕੇ (ਭੌਰਾ) ਫੜਫੜਾਉਂਦਾ ਹੈ (ਅਰਥਾਤ ਆਨੰਦ ਮਾਣਦਾ ਹੈ)।੨। (ਇਸ ਪ੍ਰਕਾਰਜ ਨਾਲ) ਸਹਿਜ ਅਵਸਥਾ ਦੀ ਅਫੁਰ ਸਮਾਧੀ ਵਿਚ (ਬ੍ਰਹਮ ਗਿਆਨ ਦਾ) ਇਕ ਬੂਟਾ (*ਬਿਰਵਾ*) ਪੈਦਾ ਹੁੰਦਾ ਹੈ, (ਜੋ) ਤ੍ਰਿਸ਼ਨਾ ਰੂਪ ਬਦਲ (*ਜਲਹਰੁ*) ਖ਼ੁਸ਼ਕ ਕਰ ਦਿੰਦਾ ਹੈ। ਕਬੀਰ ਦਾ ਕਥਨ ਹੈ ਕਿ ਮੈਂ ਉਸ ਦਾ ਸੇਵਕ ਹਾਂ ਜਿਸ ਨੇ ਇਹ ਬੂਟਾ ਵੇਖਿਆ ਹੈ (ਅਰਥਾਤ ਜਿਸ ਨੇ ਬ੍ਰਹਮ ਗਿਆਨ ਪ੍ਰਾਪਤ ਕੀਤਾ ਹੈ)।੩।੬।

(ਹੇ ਜੋਗੀ !) ਮੋਨ (ਧਾਰਣ ਕਰਨ ਨੂੰ ਆਪਣੀਆਂ) ਮੁੰਦਰਾਂ ਬਣਾ, ਦਇਆ ਦੀ ਝੋਲੀ ਕਰ ਅਤੇ ਵਿਚਾਰ ਦਾ ਖੱਪਰ ਲੈ। ਇਸ ਤਨ ਨੂੰ (ਵਿਕਾਰਾਂ ਤੋਂ ਬਚਾਉਣ ਦੀ ਵਿਧੀ ਨਾਲ) ਸੀਉਂ ਕੇ

ਐਸਾ ਜੋਗੁ ਕਮਾਵਹੁ ਜੋਗੀ ॥ ਜਪ ਤਪ ਸੰਜਮੁ ਗੁਰਮੁਖਿ ਭੋਗੀ ॥੧॥ ਰਹਾਉ ॥
ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ ॥
ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ ॥੨॥
ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ ॥੩॥੭॥

ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ ॥
ਭਵ ਨਿਧਿ ਤਰਨ ਤਾਰਨ ਚਿੰਤਾਮਨਿ ਇਕ ਨਿਮਖ ਨ ਇਹੁ ਮਨੁ ਲਾਇਆ ॥੧॥
ਗੋਬਿੰਦ ਹਮ ਐਸੇ ਅਪਰਾਧੀ ॥
ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ ਰਹਾਉ॥
ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ ॥
ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ ॥੨॥
ਜਿਹ ਘਰਿ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨ੍ਹੋ ਮੈ ਫੇਰਾ ॥
ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ ॥੩॥
ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ ॥
ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ ॥੪॥
ਦੀਨ ਦਇਆਲ ਕ੍ਰਿਪਾਲ ਦਮੋਦਰ ਭਗਤਿ ਬਛਲ ਭੈ ਹਾਰੀ ॥
ਕਹਤ ਕਬੀਰ ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮ੍ਹਾਰੀ ॥੫॥੮॥

ਜਿਹ ਸਿਮਰਨਿ ਹੋਇ ਮੁਕਤਿ ਦੁਆਰੁ ॥ ਜਾਹਿ ਬੈਕੁੰਠਿ ਨਹੀ ਸੰਸਾਰਿ ॥
ਨਿਰਭਉ ਕੈ ਘਰਿ ਬਜਾਵਹਿ ਤੂਰ ॥ ਅਨਹਦ ਬਜਹਿ ਸਦਾ ਭਰਪੂਰ ॥੧॥
ਐਸਾ ਸਿਮਰਨੁ ਕਰਿ ਮਨ ਮਾਹਿ ॥ ਬਿਨੁ ਸਿਮਰਨ ਮੁਕਤਿ ਕਤ ਨਾਹਿ ॥੧॥ ਰਹਾਉ॥
ਜਿਹ ਸਿਮਰਨਿ ਨਾਹੀ ਨਨਕਾਰੁ ॥ ਮੁਕਤਿ ਕਰੈ ਉਤਰੈ ਬਹੁ ਭਾਰੁ ॥
ਨਮਸਕਾਰੁ ਕਰਿ ਹਿਰਦੈ ਮਾਹਿ ॥ ਫਿਰਿ ਫਿਰਿ ਤੇਰਾ ਆਵਨੁ ਨਾਹਿ ॥੨॥
ਜਿਹ ਸਿਮਰਨਿ ਕਰਹਿ ਤੂ ਕੇਲ ॥ ਦੀਪਕੁ ਬਾਂਧਿ ਧਰਿਓ ਬਿਨੁ ਤੇਲ ॥
ਸੋ ਦੀਪਕੁ ਅਮਰਕੁ ਸੰਸਾਰਿ ॥ ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ ॥੩॥
ਜਿਹ ਸਿਮਰਨਿ ਤੇਰੀ ਗਤਿ ਹੋਇ ॥ ਸੋ ਸਿਮਰਨੁ ਰਖੁ ਕੰਠਿ ਪਰੋਇ ॥
ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ ॥ ਗੁਰ ਪਰਸਾਦੀ ਉਤਰਹਿ ਪਾਰਿ ॥੪॥
ਜਿਹ ਸਿਮਰਨਿ ਨਾਹੀ ਤੁਹਿ ਕਾਨਿ ॥ ਮੰਦਰਿ ਸੋਵਹਿ ਪਟੰਬਰ ਤਾਨਿ ॥
ਸੇਜ ਸੁਖਾਲੀ ਬਿਗਸੈ ਜੀਉ ॥ ਸੋ ਸਿਮਰਨੁ ਤੂ ਅਨਦਿਨੁ ਪੀਉ ॥੫॥
ਜਿਹ ਸਿਮਰਨਿ ਤੇਰੀ ਜਾਇ ਬਲਾਇ ॥ ਜਿਹ ਸਿਮਰਨਿ ਤੁਝੁ ਪੋਹੈ ਨ ਮਾਇ ॥

ਗੋਦੜੀ ਬਣਾ ਅਤੇ ਨਾਮ ਨੂੰ ਆਪਣਾ ਆਸਰਾ ਸਮਝ।੧। ਹੇ ਜੋਗੀ! ਇਸ ਤਰ੍ਹਾਂ ਦਾ ਜੋਗ ਕਮਾ ਕਿ ਗੁਰੂ ਦੁਆਰਾ ਦਸੇ ਮਾਰਗ ਉਪਰ ਚਲ ਕੇ ਗ੍ਰਿਹਸਥ ਵਿਚ ਜੀਵਨ ਜੀ, ਇਹੀ (ਤੇਰਾ) ਜਪ, ਤਪ ਅਤੇ ਸੰਜਮ ਹੈ।੧।ਰਹਾਉ। ਬੁੱਧੀ ਨੂੰ ਉਪਰ (ਪ੍ਰਭੂ ਵਲ) ਕਰਨ ਦੀ ਬਿਭੂਤ ਮਲ, (ਪ੍ਰਭੂ ਵਿਚ) ਸੁਰਤਿ ਨੂੰ ਟਿਕਾਉਣ ਦੀ ਸਿੰਗੀ ਧਾਰਣ ਕਰ। ਵੈਰਾਗ ਅਪਣਾ ਕੇ ਸ਼ਰੀਰ ਰੂਪ ਨਗਰੀ ਵਿਚ ਭ੍ਰਮਣ ਕਰ ਅਤੇ ਮਨ ਦੀ ਕਿੰਗਰੀ ਵਜਾ।੨। ਪੰਜ ਤੱਤ੍ਹਾਂ (ਦੇ ਮੂਲ ਕਾਰਣ ਸਰੂਪ ਪ੍ਰਭੂ) ਨੂੰ ਹਿਰਦੇ ਵਿਚ ਵਸਾ ਅਤੇ ਨਿਰਲੇਪ ਸਮਾਧੀ ਲਗਾਈ ਰਖ। ਕਬੀਰ ਦਾ ਕਥਨ ਹੈ ਕਿ ਹੇ ਸੰਤੋ! (ਸ਼ਰੀਰ ਨੂੰ) ਦਇਆ ਅਤੇ ਧਰਮ ਦੀ ਵਾਟਿਕਾ ਬਣਾ।੩।੭।

(ਹੇ ਜਿਗਿਆਸੂ!) ਕਿਹੜੇ ਕੰਮ ਲਈ (ਸਾਨੂੰ) ਜਗਤ ਵਿਚ ਪੈਦਾ ਕੀਤਾ ਗਿਆ ਹੈ? ਅਤੇ ਜਨਮ ਲੈ ਕੇ ਕੀ ਫਲ ਪ੍ਰਾਪਤ ਕੀਤਾ ਹੈ? ਭਵ-ਸਾਗਰ ਤੋਂ ਤਾਰਨ ਵਾਲੇ ਜਹਾਜ਼ ਅਤੇ ਮਨ ਇਛਿਤ ਫਲ ਦੇਣ ਵਾਲੀ ਮਣੀ ਰੂਪ ਪ੍ਰਭੂ ਵਿਚ ਇਕ ਛਿਣ ਲਈ ਵੀ ਮਨ ਨਹੀਂ ਜੋੜਿਆ।੧। ਹੇ ਪ੍ਰਭੂ! ਅਸੀਂ ਇਹੋ ਜਿਹੇ ਪਾਪੀ ਹਾਂ ਕਿ ਜਿਸ ਪਰਮਾਤਮਾ ਨੇ (ਸਾਨੂੰ) ਜਿੰਦ ਅਤੇ ਸ਼ਰੀਰ ਦਿੱਤਾ ਸੀ, ਉਸ ਦੀ ਪ੍ਰੇਮ-ਭਗਤੀ ਨਹੀਂ ਕੀਤੀ।੧।ਰਹਾਉ। (ਸਾਡੇ ਅੰਦਰੋਂ) ਪਰਾਏ ਧਨ (ਦੀ ਇੱਛਾ), ਪਰਾਏ ਸ਼ਰੀਰ (ਅਰਥਾਤ ਇਸਤਰੀ ਦੀ ਲੋਚਾ), ਪਰਾਈ (*ਪਰ ਤੀ*) ਨਿੰਦਿਆ ਅਤੇ ਪਰਾਇਆਂ ਨਾਲ ਵਿਰੋਧ ਆਦਿ ਦੂਰ ਨਹੀਂ ਹੁੰਦੇ। ਬਾਰ ਬਾਰ ਆਵਾਗਵਣ ਹੁੰਦਾ ਹੈ, ਇਹ ਗੇੜ ਖ਼ਤਮ ਨਹੀਂ ਹੁੰਦਾ।੨। ਹਰਿ ਦੇ ਸੰਤਾਂ ਦੇ ਘਰਾਂ ਵਿਚ ਜਿਥੇ ਹਰਿ-ਕਥਾ ਹੁੰਦੀ ਹੈ, (ਉਥੇ) ਇਕ ਛਿਣ ਲਈ ਵੀ ਮੈਂ ਫੇਰਾ ਨਹੀਂ ਪਾਉਂਦਾ। (ਜੋ) ਲੰਪਟ, ਚੋਰ, ਵੈਰੀ, ਨਸ਼ਈ ਆਦਿ ਹਨ, ਉਨ੍ਹਾਂ ਨਾਲ ਸਦਾ ਵਸਦਾ ਹਾਂ।੩। ਕਾਮ, ਕ੍ਰੋਧ, ਮਾਇਆ ਦਾ ਮੋਹ, ਹੰਕਾਰ ਅਤੇ ਈਰਖਾ ਰੂਪ ਸੰਪੱਤੀ ਮੇਰੇ ਅੰਦਰ (ਟਿਕੀ ਹੋਈ ਹੈ)। ਦਇਆ, ਧਰਮ ਅਤੇ ਗੁਰੂ ਦੀ ਸੇਵਾ (ਆਦਿ ਦਾ ਖਿਆਲ ਮੈਨੂੰ) ਸੁਪਨੇ ਵਿਚ ਵੀ ਨਹੀਂ ਆਇਆ।੪। ਹੇ ਦੀਨਾਂ ਉਪਰ ਦਇਆ ਕਰਨ ਵਾਲੇ, ਕ੍ਰਿਪਾਲੂ, ਦਮੋਦਰ, ਭਗਤਾਂ ਨਾਲ ਪ੍ਰੇਮ ਕਰਨ ਵਾਲੇ ਅਤੇ ਭੈ ਨੂੰ ਖ਼ਤਮ ਕਰਨ ਵਾਲੇ (ਪ੍ਰਭੂ)! ਕਬੀਰ ਦਾ ਕਥਨ ਹੈ ਕਿ ਆਪਣੇ ਦਾਸ ਨੂੰ (ਇਸ) ਭੀੜ ਤੋਂ ਰਖ ਲਵੋ, ਹੇ ਹਰਿ ਜੀ! ਤੁਹਾਡੀ (ਹਮੇਸ਼ਾ) ਸੇਵਾ ਕਰਦਾ ਰਹਾਂ।੫।੮।

ਜਿਸ (ਪ੍ਰਭੂ) ਦੇ ਸਿਮਰਨ ਨਾਲ ਮੁਕਤੀ ਦਾ ਦੁਆਰ (ਪ੍ਰਾਪਤ) ਹੁੰਦਾ ਹੈ, (ਉਸ ਦੇ ਸਿਮਰਨ ਨਾਲ) ਪ੍ਰਭੂ ਦੇ ਠਿਕਾਣੇ ਉਤੇ ਪਹੁੰਚ ਜਾਏਂਗਾ ਅਤੇ ਸੰਸਾਰ ਵਿਚ (ਭਟਕਦਾ) ਨਹੀਂ ਰਹੇਂਗਾ। ਨਿਰਭੈ (ਪ੍ਰਭੂ) ਦੇ ਘਰ ਪਹੁੰਚ ਕੇ ਵਾਜੇ ਵਜਾਏਂਗਾ ਅਤੇ ਸਦਾ (ਤੇਰੇ ਅੰਦਰ) ਅਨਹਦ ਸ਼ਬਦ ਪੂਰੀ ਤਰ੍ਹਾਂ ਵਜਦਾ ਰਹੇਗਾ।੧। (ਹੇ ਜਿਗਿਆਸੂ!) ਇਹੋ ਜਿਹਾ ਸਿਮਰਨ ਮਨ ਵਿਚ ਕਰ, ਸਿਮਰਨ ਤੋਂ ਬਿਨਾ ਕਿਸੇ ਤਰ੍ਹਾਂ ਵੀ ਮੁਕਤੀ (ਪ੍ਰਾਪਤ) ਨਹੀਂ ਹੁੰਦੀ।੧।ਰਹਾਉ। ਜਿਸ (ਪ੍ਰਭੂ) ਦੇ ਸਿਮਰਨ ਨਾਲ (ਕਿਤੇ ਕੋਈ) ਰੋਕ ਜਾਂ ਮਨਾਹੀ ਨਹੀਂ ਹੈ, (ਉਸ ਦਾ ਸਿਮਰਨ) ਮੁਕਤ ਕਰ ਦਿੰਦਾ ਹੈ (ਅਤੇ ਪਾਪਾਂ ਦਾ) ਬਹੁਤ ਭਾਰ ਉਤਰ ਜਾਂਦਾ ਹੈ। (ਉਸ ਪ੍ਰਭੂ ਨੂੰ) ਹਿਰਦੇ ਵਿਚ ਨਮਸਕਾਰ ਕਰ, (ਅਜਿਹਾ ਕਰਨ ਨਾਲ) ਤੇਰਾ ਫਿਰ ਫਿਰ ਆਉਣਾ (ਜਾਣਾ) ਨਹੀਂ ਹੁੰਦਾ।੨। ਜਿਸ ਦੇ ਸਿਮਰਨ ਨਾਲ ਤੂੰ ਆਨੰਦ ਮਾਣਦਾ ਹੈਂ, (ਉਸ ਨੇ) ਬਿਨਾ ਤੇਲ ਦੇ ਤੇਰੇ ਅੰਦਰ (ਗਿਆਨ ਰੂਪ) ਦੀਪਕ ਟਿਕਾਇਆ ਹੋਇਆ ਹੈ। ਉਹ ਦੀਪਕ (ਮਨੁੱਖ ਨੂੰ) ਸੰਸਾਰ ਵਿਚ ਅਮਰ ਕਰਨ ਵਾਲਾ ਹੈ ਅਤੇ ਕਾਮ, ਕ੍ਰੋਧ ਰੂਪ ਵਿਸ਼ ਨੂੰ ਮਾਰ ਕੇ ਕਢਣ ਵਾਲਾ ਹੈ।੩। ਜਿਸ ਦੇ ਸਿਮਰਨ ਨਾਲ ਤੇਰੀ ਗਤਿ ਹੁੰਦੀ ਹੈ, ਉਸ ਸਿਮਰਨ ਨੂੰ (ਤੂੰ) ਗਲ ਵਿਚ ਪਰੋ ਕੇ ਰਖ। ਉਹ ਸਿਮਰਨ ਕਰਦਾ ਰਹਿ, (ਕਦੇ ਵੀ ਗਲੋਂ) ਉਤਾਰ ਕੇ ਨ ਰਖ। ਗੁਰੂ ਦੀ ਕ੍ਰਿਪਾ ਨਾਲ (ਤੂੰ ਭਵ-ਸਾਗਰ ਤੋਂ) ਪਾਰ ਉਤਰ ਜਾਏਂਗਾ।੪। ਜਿਸ ਦੇ ਸਿਮਰਨ ਕਰਕੇ ਤੈਨੂੰ (ਕਿਸੇ ਦੀ ਵੀ) ਮੁਥਾਜੀ (*ਕਾਨਿ*) ਨਹੀਂ ਹੈ, ਘਰ ਵਿਚ ਰੇਸ਼ਮੀ ਬਸਤ੍ਰ ਤਾਣ ਕੇ ਸੌਂਦਾ ਹੈ, (ਤੇਰੀ ਹਿਰਦੇ ਰੂਪ) ਸੇਜ ਸੁਖਾਲੀ ਹੋ ਜਾਂਦੀ ਹੈ ਅਤੇ ਜਿੰਦ ਖਿੜ ਜਾਂਦੀ ਹੈ, ਉਹ ਸਿਮਰਨ (ਰੂਪ ਅੰਮ੍ਰਿਤ) ਤੂੰ ਹਰ ਰੋਜ਼ ਪੀਂਦਾ ਰਹਿ।੫। ਜਿਸ ਦੇ ਸਿਮਰਨ ਨਾਲ ਤੇਰੀ ਬਲਾ ਟਲ ਜਾਂਦੀ ਹੈ, ਜਿਸ ਦੇ ਸਿਮਰਨ ਨਾਲ ਤੈਨੂੰ ਮਾਇਆ ਪ੍ਰਭਾਵਿਤ

ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥ ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥੬॥
ਸਦਾ ਸਦਾ ਸਿਮਰਿ ਦਿਨੁ ਰਾਤਿ ॥ ਊਠਤ ਬੈਠਤ ਸਾਸਿ ਗਿਰਾਸਿ ॥
ਜਾਗੁ ਸੋਇ ਸਿਮਰਨ ਰਸ ਭੋਗ ॥ ਹਰਿ ਸਿਮਰਨੁ ਪਾਈਐ ਸੰਜੋਗ ॥੭॥
ਜਿਹ ਸਿਮਰਨਿ ਨਾਹੀ ਤੁਝੁ ਭਾਰ ॥ ਸੋ ਸਿਮਰਨੁ ਰਾਮ ਨਾਮ ਅਧਾਰੁ ॥
ਕਹਿ ਕਬੀਰ ਜਾ ਕਾ ਨਹੀ ਅੰਤੁ ॥ ਤਿਸ ਕੇ ਆਗੇ ਤੰਤੁ ਨ ਮੰਤੁ ॥੮॥੯॥

ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਬੰਧਚਿ ਬੰਧਨੁ ਪਾਇਆ ॥ ਮੁਕਤੈ ਗੁਰਿ ਅਨਲੁ ਬੁਝਾਇਆ ॥
ਜਬ ਨਖ ਸਿਖ ਇਹੁ ਮਨੁ ਚੀਨ੍ਹਾ ॥ ਤਬ ਅੰਤਰਿ ਮਜਨੁ ਕੀਨ੍ਹਾ ॥੧॥
ਪਵਨਪਤਿ ਉਨਮਨਿ ਰਹਨੁ ਖਰਾ ॥ ਨਹੀ ਮਿਰਤੁ ਨ ਜਨਮੁ ਜਰਾ ॥੧॥ ਰਹਾਉ ॥
ਉਲਟੀ ਲੇ ਸਕਤਿ ਸਹਾਰੰ ॥ ਪੈਸੀਲੇ ਗਗਨ ਮਝਾਰੰ ॥
ਬੇਧੀਅਲੇ ਚਕ੍ਰ ਭੁਅੰਗਾ ॥ ਭੇਟੀਅਲੇ ਰਾਇ ਨਿਸੰਗਾ ॥੨॥
ਚੂਕੀਅਲੇ ਮੋਹ ਮਇਆਸਾ ॥ ਸਸਿ ਕੀਨੋ ਸੂਰ ਗਿਰਾਸਾ ॥
ਜਬ ਕੁੰਭਕੁ ਭਰਿਪੁਰਿ ਲੀਣਾ ॥ ਤਹ ਬਾਜੇ ਅਨਹਦ ਬੀਣਾ ॥੩॥
ਬਕਤੈ ਬਕਿ ਸਬਦੁ ਸੁਨਾਇਆ ॥ ਸੁਨਤੈ ਸੁਨਿ ਮੰਨਿ ਬਸਾਇਆ ॥
ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥੪॥੧॥੧੦॥

ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥ ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥
ਕਰੁ ਰੇ ਗਿਆਨੀ ਬ੍ਰਹਮ ਬੀਚਾਰੁ ॥ ਜੋਤੀ ਅੰਤਰਿ ਧਰਿਆ ਪਸਾਰੁ ॥੧॥ ਰਹਾਉ ॥
ਹੀਰਾ ਦੇਖਿ ਹੀਰੇ ਕਰਉ ਆਦੇਸੁ ॥ ਕਹੈ ਕਬੀਰੁ ਨਿਰੰਜਨ ਅਲੇਖੁ ॥੨॥੨॥੧੧॥

ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥
ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ ॥੧॥ ਰਹਾਉ ॥
ਨੀੰਬੁ ਭਇਓ ਆਂਬੁ ਆਂਬੁ ਭਇਓ ਨੀੰਬਾ ਕੇਲਾ ਪਾਕਾ ਝਾਰਿ ॥
ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥੧॥
*ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀੰ ਚੁਨਿਓ ਨ ਜਾਈ ॥
ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ ॥*੨॥੩॥੧੨॥

* ਇਹ ਦੋਵੇਂ ਤੁਕਾਂ ਕੁਝ ਪਾਠਾਂਤਰ ਸਹਿਤ ਗੁ.ਗ੍ਰੰ. ਪੰਨਾ 1377 ਉਪਰ ਸੰਤ ਕਬੀਰ ਦੇ 238ਵੇਂ ਸ਼ਲੋਕ ਵਜੋਂ ਵੀ ਆਉਂਦੀਆਂ ਹਨ।

ਨਹੀਂ ਕਰ ਸਕਦੀ, (ਉਸ ਪ੍ਰਭੂ ਦਾ ਨਾਮ) ਸਿਮਰ ਸਿਮਰ ਕੇ ਮਨ ਵਿਚ ਹਰਿ (ਦਾ ਜਸ) ਗਾਉਣਾ ਚਾਹੀਦਾ ਹੈ। ਇਸ ਸਿਮਰਨ (ਦੀ ਦਾਤ) ਸਤਿਗੁਰੂ ਤੋਂ ਪਾਈਦੀ ਹੈ।੬। (ਉਸ ਪ੍ਰਭੂ ਨੂੰ) ਹਮੇਸ਼ਾ ਹਮੇਸ਼ਾ ਉਠਦਿਆਂ ਬੈਠਦਿਆਂ ਸੁਆਸ ਗਿਰਾਸ ਦਿਨ ਰਾਤ ਸਿਮਰਦਾ ਰਹਿ। ਜਾਗਦਿਆਂ ਸੌਂਦਿਆਂ ਸਿਮਰਨ ਦਾ ਰਸ ਮਾਣਦਾ ਰਹਿ। ਹਰਿ ਦਾ ਸਿਮਰਨ ਸੰਯੋਗ ਨਾਲ ਹੀ ਪ੍ਰਾਪਤ ਹੁੰਦਾ ਹੈ।੭। ਜਿਸ ਦੇ ਸਿਮਰਨ ਨਾਲ ਤੇਰੇ (ਸਿਰ ਉਪਰ) ਪਾਪਾਂ ਦਾ ਭਾਰ ਨਹੀਂ ਰਹਿੰਦਾ, (ਉਹ) ਰਾਮ ਰਾਮ ਦਾ ਸਿਮਰਨ ਹੀ (ਜੀਵਨ ਦਾ) ਆਧਾਰ ਹੈ। ਕਬੀਰ ਦਾ ਕਥਨ ਹੈ ਕਿ ਜਿਸ (ਪ੍ਰਭੂ) ਦਾ ਕੋਈ ਅੰਤ ਨਹੀਂ ਹੈਂ, ਉਸ ਅਗੇ ਤੰਤ੍ਰ ਮੰਤ੍ਰ (ਕੁਝ ਵੀ ਨਹੀਂ ਚਲ ਸਕਦਾ) ।੮।੯।

**ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ**

ਬੰਧਨ ਪਾਉਣ ਵਾਲੀ ਮਾਇਆ (*ਬੰਧਚਿ*) ਨੇ ਬੰਧਨ ਪਾਇਆ ਸੀ, (ਪਰ ਮਾਇਆ) ਮੁਕਤ ਗੁਰੂ ਨੇ (ਤ੍ਰਿਸ਼ਨਾ ਰੂਪ) ਅਗਨੀ (*ਅਨਲੁ*) ਨੂੰ ਬੁਝਾ ਦਿੱਤਾ ਹੈ। (ਹੁਣ) ਜਦੋਂ ਇਸ ਮਨ ਨੂੰ ਪੂਰੀ ਤਰ੍ਹਾਂ (*ਨਖਸਿਖ*) ਸਮਝ ਲੈਂਦਾ ਹਾਂ, ਤਾਂ (ਹਿਰਦੇ) ਅੰਦਰ ਸਥਿਤ (ਤੀਰਥ ਉਤੇ) ਇਸ਼ਨਾਨ ਕਰਦਾ ਹਾਂ।੧। ਪੌਣ ਵਾਂਗ ਚੰਚਲ ਮਨ ਦਾ ਆਨੰਦਮਈ (*ਉਨਮਨਿ*) ਅਵਸਥਾ ਵਿਚ ਚੰਗੀ ਤਰ੍ਹਾਂ ਵਾਸਾ ਹੋ ਗਿਆ ਹੈ, (ਜਿਸ ਕਰਕੇ) ਨ ਜਨਮ, ਨ ਮਰਨ ਅਤੇ ਨ ਹੀ ਬੁਢਾਪਾ ਰਿਹਾ ਹੈ।੧।ਰਹਾਉ। (ਮਾਇਆ ਰੂਪ) ਸ਼ਕਤੀ ਤੋਂ ਉਲਟਣ/ਹਟਣ ਨਾਲ (ਮਨ ਨੂੰ) ਸਹਾਰਾ ਮਿਲ ਗਿਆ ਹੈ ਅਤੇ ਦਸਮ ਦੁਆਰਾ (*ਗਗਨ*) ਵਿਚ ਪਹੁੰਚ ਗਿਆ ਹਾਂ (ਅਰਥਾਤ ਪ੍ਰਭੂ ਦੀ ਸ਼ਰਣ ਵਿਚ ਟਿਕ ਗਿਆ ਹਾਂ)। (ਸੱਪਾਂ ਵਰਗੇ) ਕੁੰਡਲਦਾਰ ਚੱਕਰ ਵਿੰਨ੍ਹੇ ਗਏ ਹਨ ਅਤੇ ਨਿਸੰਗ ਤੌਰ 'ਤੇ ਪ੍ਰਭੂ ਮਿਲ ਪਏ ਹਨ।੨। ਜਦੋਂ ਮੋਹਮਈ ਆਸ਼ਾਵਾਂ ਦੂਰ ਹੋ ਗਈਆਂ, ਤਾਂ ਚੰਦ੍ਰਮਾ ਨਾੜੀ (*ਸਸਿ*) ਨੇ ਸੂਰਜ ਨਾੜੀ (*ਸੂਰ*) ਨੂੰ ਨਿਗਲ ਲਿਆ (ਅਰਥਾਤ ਸ਼ਾਂਤੀ ਨੇ ਤਪਸ਼ ਨੂੰ ਖਾ ਲਿਆ)। ਜਦੋਂ ਮਨ ਦੀ ਬਿਰਤੀ (*ਕੁੰਭਕੁ*) ਪੂਰੀ ਤਰ੍ਹਾਂ (ਪ੍ਰਭੂ ਵਿਚ) ਲੀਨ ਹੋ ਗਈ, (ਤਾਂ) ਉਥੇ ਅਨਹਦ ਵੀਣਾ ਦੇ ਵਾਜੇ ਵਜਣ ਲਗ ਗਏ।੩। ਜਦੋਂ ਗੁਰੂ (*ਬਕਤੈ*) ਨੇ ਆਪਣਾ ਸ਼ਬਦ ਬੋਲ ਕੇ ਸੁਣਾਇਆ, (ਤਾਂ) ਸੁਣਨ ਵਾਲੇ ਨੇ ਸੁਣ ਕੈ ਮਨ ਵਿਚ ਵਸਾ ਲਿਆ। (ਉਹ) ਕਰਤਾ (ਸਿਮਰਨ) ਕਰਦਿਆਂ (ਸੰਸਾਰ ਤੋਂ) ਪਾਰ ਹੋ ਗਿਆ। ਕਬੀਰ ਦਾ ਕਥਨ ਹੈ ਕਿ (ਇਹੀ) ਤੱਤ੍ਵ-ਸਾਰ (ਵਾਲੀ ਗੱਲ ਹੈ)।੪।੧।੧੦।

ਚੰਦ੍ਰਮਾ ਅਤੇ ਸੂਰਜ ਦੋਵੇਂ ਜੋਤਿ ਦਾ ਸਰੂਪ ਹਨ, (ਪਰ ਇਨ੍ਹਾਂ ਦੀ) ਜੋਤਿ ਵਿਚ ਅਨੂਪ ਬ੍ਰਹਮ (ਆਪ ਵਸ ਰਿਹਾ ਹੈ)।੧। ਹੇ ਗਿਆਨਵਾਨ! (ਤੂੰ) ਬ੍ਰਹਮ ਸੰਬੰਧੀ ਵਿਚਾਰ ਕਰ, (ਜਿਸ ਪ੍ਰਭੂ ਨੇ ਆਪਣੀ) ਜੋਤਿ ਵਿਚੋਂ (ਸਾਰਾ) ਪਸਾਰਾ ਨਿਰਮਿਤ ਕੀਤਾ ਹੈ।੧।ਰਹਾਉ। (ਮੈਂ) ਹੀਰੇ (ਦੀ ਚਮਕ ਨੂੰ) ਵੇਖ ਕੇ (ਪ੍ਰਭੂ ਰੂਪ) ਹੀਰੇ ਨੂੰ ਪ੍ਰਣਾਮ ਕਰਦਾ ਹਾਂ। ਕਬੀਰ ਦਾ ਕਥਨ ਹੈ ਕਿ (ਪ੍ਰਭੂ) ਮਾਇਆ ਤੋਂ ਮੁਕਤ ਅਤੇ ਲੇਖੇ ਤੋਂ ਪਰੇ ਹੈ।੨।੨।੧੧।

ਹੇ ਸੰਸਾਰ (ਦੇ ਲੋਕੋ!) ਸਾਵਧਾਨ ਰਹੋ, ਜਾਗਦੇ (*ਖੇਦਾਰ*) ਰਹੋ। ਹੇ ਭਾਈ! (ਤੁਸੀਂ ਤਾਂ) ਜਾਗਦੇ ਹੋਇਆਂ ਵੀ (ਵਿਕਾਰਾਂ ਤੋਂ) ਲੁਟੇ ਜਾ ਰਹੇ ਹੋ। ਵੇਦਾਂ (ਸ਼ਾਸਤ੍ਰਾਂ) ਰੂਪ ਸਚੇਤ ਪਹਿਰੇਦਾਰਾਂ ਦੇ ਵੇਖਦਿਆਂ ਹੀ ਜਮ ਪਕੜ ਕੇ ਲੈ ਜਾਏਗਾ (ਭਾਵ—ਧਰਮ ਗ੍ਰੰਥਾਂ ਵਿਚ ਦਰਸਾਏ ਕਰਮ-ਕਾਂਡਾਂ ਦਾ ਕੋਈ ਲਾਭ ਨਹੀਂ ਹੈ)।੧।ਰਹਾਉ। ਮੂਰਖ, ਗਵਾਰ ਅਤੇ ਮਤ-ਹੀਣਾਂ ਨੂੰ ਨਿੰਮ ਅੰਬ ਵਾਂਗ ਅਤੇ ਅੰਬ ਨਿੰਮ ਵਰਗੇ ਲਗਦੇ ਹਨ (ਭਾਵ—ਮਾਇਕ ਵਸਤੂ ਚੰਗੀ ਲਗਦੀ ਹੈ ਅਤੇ ਈਸ਼ਵਰੀ ਵਸਤੂ ਮਾੜੀ ਲਗਦੀ ਹੈ)। ਪੱਕਾ ਹੋਇਆ ਕੇਲਾ ਝਾੜ ਨਾਲ (ਲਗਿਆ ਪ੍ਰਤੀਤ ਹੁੰਦਾ ਹੈ)। ਸਿੰਬਲ ਪੱਕੇ ਹੋਏ ਨਾਰੀਅਲ ਜਿਹਾ ਲਗਦਾ ਹੈ।੧। ਹਰਿ ਰੇਤ ਵਿਚ ਖਿਲਰੀ ਖੰਡ ਵਰਗਾ ਸਮਝੋ, ਜੋ ਹਾਥੀ ਤੋਂ ਚੁਣੀ ਨਹੀਂ ਜਾ ਸਕਦੀ। ਕਬੀਰ ਦਾ ਕਥਨ ਹੈ ਕਿ ਕੁਲ ਅਤੇ ਜਾਤਿ-ਪਾਤਿ (ਦਾ ਘਮੰਡ) ਛਡ ਕੇ ਚੀਉਂਟੀ (ਵਾਂਗ ਨਿਮਰਤਾ ਨਾਲ) ਚੁਣ ਕੇ ਖਾਈ ਜਾ ਸਕਦੀ ਹੈ (ਅਰਥਾਤ ਪ੍ਰਭੂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ)।੨।੩।੧੨।

ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥
ਮਨੁ ਰਾਮ ਨਾਮਾ ਬੇਧੀਅਲੇ ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥

ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥
ਬੈਰਾਗੀ ਰਾਮਹਿ ਗਾਵਉਗੋ ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ ਰਹਾਉ ॥
ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥
ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥੩॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥੪॥੨॥

ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ ॥
ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥੧॥
ਰਾਮ ਕੋਇ ਨ ਕਿਸ ਹੀ ਕੇਰਾ ॥
ਜੈਸੇ ਤਰਵਰਿ ਪੰਖਿ ਬਸੇਰਾ ॥੧॥ ਰਹਾਉ ॥
ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ ॥
ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥
ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ ॥
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥੩॥੩॥

ਰਾਮਕਲੀ ਘਰੁ ੨ ॥
ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥

**ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧**

(ਹੇ ਤ੍ਰਿਲੋਚਨ! ਜਿਵੇਂ ਬਾਲਕ) ਕਾਗ਼ਜ਼ ਲਿਆਉਂਦਾ ਹੈ, ਕਟ ਕੇ ਗੁਡੀ/ਪਤੰਗ (ਬਣਾਉਂਦਾ ਹੈ। ਉਹ ਗੁਡੀ) ਆਕਾਸ਼ ਵਿਚ ਉਡਦੀ ਹੈ। (ਬਾਲਕ ਆਪਣੇ) ਮਿਤਰਾਂ ਨਾਲ ਗੱਲਾਂ ਕਰੀ ਜਾਂਦਾ ਹੈ, ਪਰ ਚਿਤ (ਗੁਡੀ ਦੀ) ਡੋਰ ਵਿਚ ਰਖਦਾ ਹੈ।੧। ਜਿਵੇਂ (ਸੁਨਿਆਰੇ ਦਾ) ਚਿਤ ਸੋਨੇ ਦੇ ਗਹਿਣੇ ਘੜਨ ਵਿਚ ਲਗਿਆ ਰਹਿੰਦਾ ਹੈ, ਤਿਵੇਂ (ਮੇਰਾ) ਮਨ ਰਾਮ ਨਾਮ ਨਾਲ ਵਿੰਨ੍ਹਿਆ ਹੋਇਆ ਹੈ।੧।ਰਹਾਉ। ਜਿਵੇਂ ਸ਼ਹਿਰ ਦੀਆਂ ਮੁਟਿਆਰਾਂ/ਪਨਿਹਾਰਨਾਂ ਪਾਣੀ (*ਉਦਕ*) ਭਰਨ ਲਈ ਘੜੇ (*ਕੁੰਭ*) ਲਿਆਉਂਦੀਆਂ ਹਨ ਅਤੇ ਹਸਦੀਆਂ ਖੇਡਦੀਆਂ ਗੱਲਾਂ ਮਾਰਦੀਆਂ ਜਾਂਦੀਆਂ, (ਪਰ ਆਪਣਾ) ਚਿਤ ਗਾਗਰਾਂ ਵਿਚ ਰਖਦੀਆਂ ਹਨ।੨। ਦਸ ਦੁਆਰਾਂ ਵਾਲਾ ਇਕ ਘਰ ਅਥਵਾ ਨਗਰ ਹੈ, (ਉਸ ਵਿਚੋਂ) ਗਊਆਂ ਨੂੰ ਚਰਾਉਣ ਲਈ (ਚਰਵਾਹਾ) ਛਡਦਾ ਹੈ, (ਉਹ) ਪੰਜ ਕੋਹਾਂ ਉਤੇ ਗਊਆਂ ਚਰਾਉਂਦਾ ਹੈ, (ਪਰ ਗਊਆਂ ਆਪਣਾ) ਚਿਤ ਵਛਿਆਂ ਵਿਚ ਹੀ ਰਖਦੀਆਂ ਹਨ।੩। ਨਾਮਦੇਵ ਦਾ ਕਥਨ ਹੈ — ਹੇ ਤ੍ਰਿਲੋਚਨ! ਸੁਣ। (ਮਾਂ) ਬੱਚੇ ਨੂੰ ਪੰਘੂੜੇ (*ਪਾਲਨ*) ਵਿਚ ਪਾਉਂਦੀ (*ਪਉਢੀਅਲੇ*) ਹੈ, (ਘਰ ਦੇ) ਅੰਦਰ ਬਾਹਰ ਕੰਮ ਵਿਚ ਰੁਝੀ ਹੋਈ ਵੀ (ਆਪਣਾ) ਚਿਤ ਬਾਲਕ ਵਿਚ ਰਖਦੀ ਹੈ।੪।੧।

(ਮੈਂ) ਵੇਦਾਂ, ਪੁਰਾਣਾਂ, ਸ਼ਾਸਤ੍ਰਾਂ, ਬੇਅੰਤ ਗੀਤਾਂ ਅਤੇ ਕਬਿਤਾਂ ਨੂੰ ਨਹੀਂ ਗਾਵਾਂਗਾ। (ਸਗੋਂ) ਨਿਰੰਕਾਰ ਦੇ ਅਖੰਡ ਮੰਡਲਾਂ ਵਿਚ ਅਨਹਦ (ਸੰਗੀਤ ਵਾਲੀ) ਬੰਸਰੀ ਵਜਾਵਾਂਗਾ।੧। ਵੈਰਾਗਵਾਨ ਅਥਵਾ ਨਿਰਲੇਪ ਹੋ ਕੇ ਹਰਿ ਦੇ ਗੁਣ ਗਾਵਾਂਗਾ। (ਗੁਰੂ ਦੇ) ਸ਼ਬਦ ਦੁਆਰਾ ਅਵਿਨਾਸ਼ੀ ਪ੍ਰਭੂ ਵਿਚ ਰੰਗਿਆ ਹੋਇਆ ਕੁਲ-ਰਹਿਤ (ਪਰਮਾਤਮਾ) ਦੇ ਘਰ ਵਿਚ ਸਮਾ ਜਾਵਾਂਗਾ।੧।ਰਹਾਉ। ਇੜਾ, ਪਿੰਗਲਾ ਅਤੇ ਸੁਖਮਨਾ (ਨਾੜੀਆਂ) ਦੀ ਪ੍ਰਾਣਾਯਾਮ ਕ੍ਰਿਆ ਨੂੰ (ਮੈਂ) ਛਡ ਦਿਆਂਗਾ। ਇੜਾ (ਚੰਦੁ) ਅਤੇ ਪਿੰਗਲਾ (*ਸੂਰਜੁ*) (ਨਾੜੀਆਂ ਨੂੰ) ਇਕ-ਸਮਾਨ ਰਖਦਾ ਹੋਇਆ ਬ੍ਰਹਮ ਜੋਤਿ ਵਿਚ ਮਿਲ ਜਾਵਾਂਗਾ।੨। ਤੀਰਥ ਨੂੰ ਵੇਖ ਕੇ (ਇਸ਼ਨਾਨ ਕਰਨ ਲਈ) ਜਲ ਵਿਚ ਨ ਵੜਦਾ ਹੋਇਆ ਜੀਵ-ਜੰਤੂਆਂ ਨੂੰ ਨਹੀਂ ਸਤਾਵਾਂਗਾ। ਗੁਰੂ ਨੇ (ਮੈਨੂੰ) ਅਠਾਹਠ ਤੀਰਥ ਵਿਖਾ ਦਿੱਤੇ ਹਨ, (ਇਸ ਲਈ ਮੈਂ) ਹਿਰਦੇ (*ਘਟ*) ਵਿਚ ਹੀ ਇਸ਼ਨਾਨ ਕਰਾਂਗਾ।੩। ਸੱਜਣਾਂ ਮਿਤਰਾਂ ਦੀ ਸ਼ੋਭਾ ਦੇ ਆਧਾਰ 'ਤੇ (ਮੈਂ ਆਪਣੇ ਆਪ ਨੂੰ) ਚੰਗਾ ਨਹੀਂ ਅਖਵਾਉਆਂਗਾ। ਨਾਮਦੇਵ ਦਾ ਕਥਨ ਹੈ ਕਿ (ਮੇਰਾ) ਚਿਤ ਹਰਿ (ਦੇ ਪ੍ਰੇਮ ਰੰਗ ਵਿਚ) ਰੰਗਿਆ ਗਿਆ ਹੈ, (ਇਸ ਲਈ ਮੈਂ) ਅਫੁਰ ਸਮਾਧੀ ਵਿਚ ਸਮਾ ਜਾਵਾਂਗਾ।੪।੨।

(ਜਦੋਂ) ਨ ਮਾਤਾ ਹੁੰਦੀ ਸੀ, ਨ ਪਿਤਾ ਹੁੰਦਾ ਸੀ, ਨ ਕਰਮ ਹੁੰਦਾ ਸੀ ਅਤੇ ਨ ਹੀ ਸ਼ਰੀਰ (ਹੁੰਦਾ ਸੀ)। ਨ ਅਸੀਂ ਹੁੰਦੇ ਸਾਂ, ਨ ਤੁਸਾਂ ਹੁੰਦੇ ਸੀ, (ਤਦੋਂ) ਕੌਣ ਕਿਥੋਂ ਆਇਆ ਸੀ?।੧। ਹੇ ਰਾਮ! ਕੋਈ ਵੀ ਕਿਸੇ ਦਾ ਨਹੀਂ ਸੀ। (ਸਭ ਕੁਝ) ਬ੍ਰਿਛ ਉਪਰ ਪੰਛੀਆਂ ਦੇ ਬਸੇਰੇ ਵਰਗਾ ਸੀ।੧।ਰਹਾਉ। (ਜਦੋਂ) ਚੰਦ੍ਰਮਾ ਨਹੀਂ ਹੁੰਦਾ ਸੀ, ਸੂਰਜ ਨਹੀਂ ਹੁੰਦਾ ਸੀ (ਅਤੇ ਪ੍ਰਭੂ ਨੇ) ਪੌਣ ਅਤੇ ਪਾਣੀ ਨੂੰ (ਆਪਣੇ ਵਿਚ) ਮਿਲਾਇਆ ਹੋਇਆ ਸੀ। ਨ ਸ਼ਾਸਤ੍ਰ ਹੁੰਦਾ ਸੀ, ਨ ਵੇਦ ਹੁੰਦੇ ਸਨ, (ਤਦੋਂ) ਕਰਮ ਕਿਥੋਂ ਆਇਆ ਸੀ?।੨। (ਯੋਗ-ਸਾਧਨਾ ਦੀ) ਖੇਚਰ ਅਤੇ ਭੂਚਰ ਕ੍ਰਿਆਵਾਂ ਅਤੇ ਤੁਲਸੀ-ਮਾਲਾ (ਆਦਿ ਨੂੰ ਮੈਂ) ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਕਰ ਲਿਆ ਹੈ। ਨਾਮਦੇਵ ਦਾ ਕਥਨ ਹੈ ਕਿ (ਪ੍ਰਭੂ) ਪਰਮ-ਤੱਤ੍ਵ ਹੈ, ਸਤਿਗੁਰੂ ਹੋ ਕੇ (ਉਸ ਦੁਆਰਾ ਆਪਣੇ ਆਪ ਨੂੰ) ਸਮਝਾ ਦਿੱਤਾ ਹੈ।੩।੩।

**ਰਾਮਕਲੀ ਘਰੁ ੨**

(ਭਾਵੇਂ ਕੋਈ ਵਿਅਕਤੀ) ਉਲਟਾ ਲਟਕ ਕੇ ਕਾਸ਼ੀ ਵਿਚ ਤਪ ਕਰੇ, ਤੀਰਥਾਂ ਉਪਰ ਮਰੇ, ਅਗਨੀ ਵਿਚ (ਆਪਣੇ ਆਪ ਨੂੰ) ਸਾੜ ਦੇਵੇ ਅਤੇ ਸ਼ਰੀਰ ਨੂੰ ਚਿਰਜੀਵੀ (*ਕਲਪੁ*) ਕਰ ਲਏ, ਅਸ਼੍ਵਮੇਧ ਯਗ ਕਰੇ, ਸੋਨੇ ਦਾ ਗੁਪਤ (ਗਰਭ) ਦਾਨ ਦੇਵੇ, ਤਾਂ ਵੀ ਰਾਮ ਨਾਮ ਦੇ ਬਰਾਬਰ ਨਹੀਂ ਪਹੁੰਚ ਸਕਦਾ।੧। ਹੇ ਪਾਖੰਡੀ ਮਨ! ਕਪਟ ਨ ਕਰ, (ਕਪਟ ਕਰਨਾ) ਛਡ ਦੇ, ਛਡ ਦੇ। ਹਰਿ ਦਾ ਨਾਮ ਸਦਾ

ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

ਰਾਮਕਲੀ ਬਾਣੀ ਰਵਿਦਾਸ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥
ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥
ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥੧॥
ਦੇਵ ਸੰਸੈ ਗਾਂਠਿ ਨ ਛੂਟੈ ॥
ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ ॥੧॥ ਰਹਾਉ ॥
ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥
ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥੧॥

ਰਾਮਕਲੀ ਬਾਣੀ ਬੇਣੀ ਜੀਉ ਕੀ ੧ੴ ਸਤਿਗੁਰ ਪ੍ਰਸਾਦਿ ॥
ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥
ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥
ਸੰਤਹੁ ਤਹਾ ਨਿਰੰਜਨ ਰਾਮੁ ਹੈ ॥
ਗੁਰ ਗਮਿ ਚੀਨੈ ਬਿਰਲਾ ਕੋਇ ॥ ਤਹਾਂ ਨਿਰੰਜਨੁ ਰਮਈਆ ਹੋਇ ॥੧॥ ਰਹਾਉ ॥
ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥੨॥
ਉਪਜੈ ਗਿਆਨੁ ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥
ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰਦੇਉ ॥੩॥
ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥
ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥੪॥
ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ ਸਮਾਧਿ ਪਲੋਵੈ ॥
ਬੀਜ ਮੰਤ੍ਰੁ ਲੈ ਹਿਰਦੈ ਰਹੈ ॥ ਮਨੂਆ ਉਲਟਿ ਸੁੰਨ ਮਹਿ ਗਹੈ ॥੫॥

ਹੀ ਸਿਮਰਨਾ ਚਾਹੀਦਾ ਹੈ।੧।ਰਹਾਉ। ਜੇ (ਕੋਈ) ਕੁੰਭ ਦੇ ਅਵਸਰ 'ਤੇ ਗੰਗਾ, ਗੋਦਾਵਰੀ (ਨਾਂ ਦੇ ਤੀਰਥਾਂ) ਉਪਰ ਜਾਏ ਜਾਂ ਕੇਦਾਰਨਾਥ (ਨਾਂ ਦੇ ਤੀਰਥ ਉਪਰ) ਇਸ਼ਨਾਨ ਕਰੇ ਜਾਂ ਗੋਮਤੀ (ਨਦੀ ਦੇ ਕੰਢੇ) ਹਜ਼ਾਰ ਗਊਆਂ ਦਾ ਦਾਨ ਕਰੇ, ਕਰੋੜਾਂ ਵਾਰ ਤੀਰਥ-ਯਾਤ੍ਰਾ ਕਰੇ, ਸ਼ਰੀਰ ਨੂੰ ਹਿਮਾਲਾ (ਪਰਬਤ ਦੀ ਬਰਫ਼ ਵਿਚ) ਗਾਲੇ, ਤਾਂ ਵੀ ਰਾਮ ਨਾਮ ਦੇ ਬਰਾਬਰ ਨਹੀਂ ਪਹੁੰਚ ਸਕਦਾ।੨। ਘੋੜੇ ਦਾ ਦਾਨ, ਹਾਥੀ ਦਾ ਦਾਨ, ਸੇਜ, ਨਾਰੀ ਅਤੇ ਭੂਮੀ ਦਾ ਦਾਨ (ਆਦਿਕ) ਅਜਿਹੇ ਦਾਨ (ਭਾਵੇਂ) ਹਰ ਰੋਜ਼ ਕਰਦਾ ਰਹੇ, ਜੇ ਆਪਣੇ ਆਪ ਨੂੰ (ਦੇਵਤਾ ਦੇ) ਅਰਪਣ (*ਨਿਰਮਾਇਲ*) ਕਰੇ, ਆਪਣੇ (ਵਜ਼ਨ ਦੇ) ਬਰਾਬਰ ਸੋਨਾ (*ਕੰਚਨੁ*) ਦੇਏ, ਤਾਂ ਵੀ ਰਾਮ ਨਾਮ ਦੇ ਤੁਲ ਨਹੀਂ ਪਹੁੰਚ ਸਕਦਾ।੩। (ਰਾਮ-ਨਾਮ ਦਾ ਸਿਮਰਨ ਨ ਕਰਨ 'ਤੇ) ਮਨ ਵਿਚ ਗੁੱਸਾ ਨਹੀਂ ਕਰਨਾ ਚਾਹੀਦਾ, ਜਮ ਨੂੰ ਵੀ ਦੋਸ਼ ਨਹੀਂ ਦੇਣਾ ਚਾਹੀਦਾ (ਸਗੋਂ) ਪਵਿਤਰ ਮੁਕਤ-ਅਵਸਥਾ ਨੂੰ ਸਮਝ ਲੈਣਾ ਚਾਹੀਦਾ ਹੈ। ਨਾਮਦੇਵ ਬੇਨਤੀ ਕਰਦਾ ਹੈ ਕਿ (ਪਰਮਾਤਮਾ ਦੇ ਨਾਮ ਰੂਪ) ਤੱਤ੍ਵ-ਰਸ ਅੰਮ੍ਰਿਤ ਨੂੰ ਪੀਣਾ ਚਾਹੀਦਾ ਹੈ। ਇਹੀ ਮੇਰੇ ਲਈ ਰਾਜਾ ਦਸ਼ਰਥ ਦਾ ਪੁੱਤਰ ਰਾਜਾ ਰਾਮ ਚੰਦਰ ਹੈ।੪।੪।

**ਰਾਮਕਲੀ ਬਾਣੀ ਰਵਿਦਾਸ ਜੀ ਕੀ**

(ਪਰਮਾਤਮਾ ਦਾ ਨਾਮ) ਸਭ ਪੜ੍ਹੀਦਾ ਹੈ, ਵਿਚਾਰੀਦਾ ਹੈ ਅਤੇ ਸੁਣੀਦਾ ਹੈ, (ਪਰ ਫਿਰ ਵੀ) ਗਿਆਨ ਅਤੇ ਪ੍ਰੇਮ ਰੂਪ (ਪ੍ਰਭੂ) ਦਿਸ ਨਹੀਂ ਪੈਂਦਾ। ਜੇ ਲੋਹਾ ਪਾਰਸ ਨੂੰ ਨਹੀਂ ਛੋਹੰਦਾ, (ਤਾਂ) ਸੋਨਾ (*ਹਿਰਨ*) ਕਿਵੇਂ ਹੋ ਸਕਦਾ ਹੈ?।੧। ਹੇ ਪ੍ਰਭੂ! (ਮਨੁੱਖ ਦੇ) ਸੰਸ਼ਿਆਂ ਦੀ ਗੰਢ ਨਹੀਂ ਖੁਲ੍ਹਦੀ। ਕਾਮ, ਕ੍ਰੋਧ, ਮਾਇਆ, ਹੰਕਾਰ, ਈਰਖਾ ਰੂਪ ਇਨ੍ਹਾਂ ਪੰਜ (ਚੋਰਾਂ) ਨੇ ਮਿਲ ਕੇ (ਮਨੁੱਖ ਪਾਸੋਂ ਆਤਮਿਕ ਗੁਣ) ਲੁਟ ਲਏ ਹਨ।੧।ਰਹਾਉ। ਅਸੀਂ ਵੱਡੇ ਹਾਂ, ਕਵੀ ਹਾਂ, ਉੱਚੀ ਕੁਲ ਵਾਲੇ ਹਾਂ, ਅਸੀਂ ਪੰਡਿਤ ਹਾਂ, ਅਸੀਂ ਯੋਗੀ ਸੰਨਿਆਸੀ ਹਾਂ, ਅਸੀਂ ਗਿਆਨੀ, ਗੁਣਵਾਨ, ਸੂਰਮੇ ਅਤੇ ਦਾਤੇ ਹਾਂ—ਇਹ ਬੁੱਧੀ ਕਦੇ (ਮਨੁੱਖਾਂ ਤੋਂ) ਦੂਰ ਨਹੀਂ ਹੁੰਦੀ।੨। ਰਵਿਦਾਸ ਦਾ ਕਥਨ ਹੈ ਕਿ ਸਾਰੇ (ਲੋਕ) ਸਮਝਦੇ ਨਹੀਂ ਹਨ, ਕਮਲਿਆਂ ਵਾਂਗ ਭੁਲੇ ਪਏ ਹਨ। ਮੈਨੂੰ ਪ੍ਰਭੂ ਦੇ ਨਾਮ ਦਾ ਆਸਰਾ ਹੈ, ਮੇਰੇ ਲਈ (ਇਹੋ) ਜੀਵਨ, ਪ੍ਰਾਣ ਅਤੇ ਧਨ ਹੈ।੩।੧।

**ਰਾਮਕਲੀ ਬਾਣੀ ਬੇਣੀ ਜੀਉ ਕੀ**

ਇੜਾ, ਪਿੰਗਲਾ ਅਤੇ ਸੁਖਮਨਾ ਤਿੰਨੇ (ਨਾੜੀਆਂ) ਇਕ ਥਾਂ ਵਸਦੀਆਂ ਹਨ। ਉਥੇ ਹੀ ਤ੍ਰਿਵੇਣੀ ਸੰਗਮ ਹੈ ਅਤੇ ਉਥੇ ਹੀ ਪ੍ਰਯਾਗ (ਤੀਰਥ) ਹੈ (ਜਿਸ) ਵਿਚ ਮਨ ਇਸ਼ਨਾਨ ਕਰਦਾ ਹੈ।੧। ਹੇ ਸੰਤੋ! ਉਥੇ (ਮਨ ਵਿਚ) ਹੀ ਨਿਰੰਜਨ ਪ੍ਰਭੂ (ਪ੍ਰਗਟ) ਹੁੰਦਾ ਹੈ, (ਪਰ) ਕੋਈ ਵਿਰਲਾ (ਸਾਧਕ) ਹੀ, ਗੁਰੂ ਦੁਆਰਾ ਪਹੁੰਚ ਕੇ ਪਛਾਣਦਾ ਹੈ। ਉਥੇ (ਪਹੁੰਚ ਕੇ ਉਹ) ਨਿਰੰਜਨ ਰਾਮ (ਦਾ ਰੂਪ ਹੀ) ਹੋ ਜਾਂਦਾ ਹੈ।੧।ਰਹਾਉ। (ਉਸ) ਦੈਵੀ ਸਥਾਨ ਦੀ ਕੀ ਨਿਸ਼ਾਨੀ ਹੈ? ਉਥੇ ਅਨਹਦ ਬਾਣੀ ਦੇ ਸ਼ਬਦ ਵਜ ਰਹੇ ਹਨ। ਉਥੇ ਨ ਚੰਦ੍ਰਮਾ ਹੈ, ਨ ਸੂਰਜ ਹੈ, ਨ ਹਵਾ ਅਤੇ ਪਾਣੀ ਹੈ। ਗੁਰੂ ਦੀ ਸਿਖਿਆ ਦੁਆਰਾ (ਸਾਧਕ ਦੀ ਸੁਰਤਿ) ਜਾਗ ਪੈਂਦੀ ਹੈ (ਅਤੇ ਗੁਰੂ ਦੁਆਰਾ ਵਾਸਤਵਿਕਤਾ ਦਾ) ਬੋਧ ਹੋ ਜਾਂਦਾ ਹੈ।੨। (ਉਦੋਂ ਵਾਸਤਵਿਕ) ਗਿਆਨ ਪੈਦਾ ਹੋ ਜਾਂਦਾ ਹੈ, ਦੁਰਮਤਿ ਨਸ਼ਟ ਹੋ ਜਾਂਦੀ ਹੈ। (ਨਾਮ ਦੇ) ਅੰਮ੍ਰਿਤ ਰੂਪ ਰਸ ਨਾਲ (ਸਾਧਕ) ਦਸਮ ਦੁਆਰ ਵਿਚ ਭਿਜ ਜਾਂਦਾ ਹੈ। ਇਸ ਪ੍ਰਕਾਰ ਦੀ ਕਲਾ/ਸ਼ਕਤੀ ਦਾ ਜੋ ਭੇਦ ਸਮਝ ਲੈਂਦਾ ਹੈ, ਉਸ ਨੂੰ ਪਰਮ ਗੁਰਦੇਵ (ਅਰਥਾਤ ਪ੍ਰਭੂ) ਮਿਲ ਪੈਂਦਾ ਹੈ।੩। ਦਸਮ ਦੁਆਰ ਅਗਮ ਅਤੇ ਅਪਾਰ ਹੈ, ਉਹ ਪਰਮ ਪੁਰਖ (ਅਰਥਾਤ ਪ੍ਰਭੂ) ਦਾ ਠਿਕਾਣਾ ਹੈ। (ਸ਼ਰੀਰ ਦੇ) ਉਪਰ ਹਟ ਹੈ, (ਉਸ) ਹਟ ਉਤੇ ਆਲਾ ਹੈ, ਆਲੇ ਵਿਚ ਇਕ ਬਾਰੀ ਹੈ।੪। (ਸਾਧਕ ਉਥੇ) ਜਾਗਦਾ ਰਹਿੰਦਾ ਹੈ, ਕਦੇ ਵੀ ਸੌਂਦਾ ਨਹੀਂ ਹੈ। (ਉਥੇ) ਸਮਾਧੀ ਦੀ ਅਵਸਥਾ ਵਿਚ ਤਿੰਨਾਂ (ਗੁਣਾਂ) ਵਾਲੇ ਤ੍ਰਿਲੋਕ ਲੋਪ ਹੋ ਜਾਂਦੇ ਹਨ। (ਸਾਧਕ) ਬੀਜ ਮੰਤ੍ਰ ਲੈ ਕੇ ਹਿਰਦੇ ਵਿਚ ਟਿਕਾਈ ਰਖਦਾ ਹੈ ਅਤੇ ਮਨ ਨੂੰ ਉਲਟਾ ਕੇ ਅਫੁਰ ਅਵਸਥਾ ਵਿਚ ਸਥਿਤ ਕਰ ਦਿੰਦਾ ਹੈ।੫।

ਜਾਗਤੁ ਰਹੈ ਨ ਅਲੀਆ ਭਾਖੈ ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥
ਗੁਰ ਕੀ ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥੬॥
ਕਰ ਪਲਵ ਸਾਖਾ ਬੀਚਾਰੇ ॥ ਅਪਨਾ ਜਨਮੁ ਨ ਜੂਐ ਹਾਰੇ ॥
ਅਸੁਰ ਨਦੀ ਕਾ ਬੰਧੈ ਮੂਲੁ ॥ ਪਛਿਮ ਫੇਰਿ ਚੜਾਵੈ ਸੂਰੁ ॥
ਅਜਰੁ ਜਰੈ ਸੁ ਨਿਝਰੁ ਝਰੈ ॥ ਜਗੰਨਾਥ ਸਿਉ ਗੋਸਟਿ ਕਰੈ ॥੭॥
ਚਉਮੁਖ ਦੀਵਾ ਜੋਤਿ ਦੁਆਰ ॥ ਪਲੂ ਅਨਤ ਮੂਲੁ ਬਿਚਕਾਰਿ ॥
ਸਰਬ ਕਲਾ ਲੇ ਆਪੇ ਰਹੈ ॥ ਮਨੁ ਮਾਣਕੁ ਰਤਨਾ ਮਹਿ ਗੁਹੈ ॥੮॥
ਮਸਤਕਿ ਪਦਮੁ ਦੁਆਲੈ ਮਣੀ ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ ॥
ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥
ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥ ਬੇਣੀ ਜਾਚੈ ਤੇਰਾ ਨਾਮੁ ॥੯॥੧॥

ਉਥੇ (ਸਾਧਕ)ਜਾਗਦਾ ਰਹਿੰਦਾ ਹੈ ਅਤੇ ਝੂਠ (*ਅਲੀਆ*) ਨਹੀਂ ਬੋਲਦਾ। ਪੰਜਾਂ ਇੰਦ੍ਰੀਆਂ ਨੂੰ ਆਪਣੇ ਵਸ ਵਿਚ ਰਖਦਾ ਹੈ। ਗੁਰੂ ਦੀ ਸਿਖਿਆ ਨੂੰ ਚਿਤ ਵਿਚ ਰਖਦਾ ਹੈ। ਮਨ ਅਤੇ ਤਨ ਨੂੰ ਪ੍ਰਭੂ (*ਕ੍ਰਿਸਨ*) ਦੀ ਪ੍ਰੀਤ ਨੂੰ ਅਰਪਿਤ ਕਰ ਦਿੰਦਾ ਹੈ।੬। ਹੱਥਾਂ ਨੂੰ (ਸ਼ਰੀਰ) ਦੇ ਪੱਤੇ ਅਤੇ ਸ਼ਾਖਾਵਾਂ ਵਿਚਾਰਦਾ ਹੈ। (ਇਸ ਤਰ੍ਹਾਂ) ਆਪਣਾ ਜਨਮ ਜੂਏ ਵਿਚ ਨਹੀਂ ਹਾਰਦਾ। ਵਿਕਾਰਾਂ (*ਅਸੁਰ*) ਦੀ ਨਦੀ ਦੇ ਸੋਮੇ ਨੂੰ ਬੰਦ ਕਰ ਦਿੰਦਾ ਹੈ। ਸੂਰਜ ਨੂੰ ਫੇਰ ਕੇ ਪੱਛਮ ਵਲੋਂ ਚੜ੍ਹਾ ਦਿੰਦਾ ਹੈ। ਅਜਰ ਅਵਸਥਾ ਨੂੰ ਜਰ ਲੈਂਦਾ ਹੈ, (ਦਸਮ ਦੁਆਰ ਰੂਪ) ਝਰਨੇ ਵਿਚੋਂ (ਅੰਮ੍ਰਿਤ) ਝਰਦਾ ਹੈ। ਜਗਤ ਦੇ ਸੁਆਮੀ ਨਾਲ ਸੰਵਾਦ ਕਰਦਾ ਹੈ।੭। (ਦਸਮ) ਦੁਆਰ ਵਿਚ ਚੌਮੁਖੀਏ ਦੀਵੇ ਦੀ ਜੋਤਿ ਜਗ ਪੈਂਦੀ ਹੈ। ਮੂਲ (ਅਰਥਾਤ ਪ੍ਰਭੂ) ਵਿਚਕਾਰ ਹੈ ਅਤੇ ਪਤਰਾਂ (*ਪਲੂ*) ਦੇ ਰੂਪ ਵਿਚ ਬੇਅੰਤ (ਪਸਾਰਾ ਹੈ)। (ਉਥੇ ਪ੍ਰਭੂ) ਸਾਰੀਆਂ ਕਲਾਵਾਂ/ਸ਼ਕਤੀਆਂ ਸਹਿਤ ਰਹਿੰਦਾ ਹੈ। (ਸਾਧਕ ਦੇ) ਮਨ ਮਾਣਕ ਨੂੰ (ਸੁੰਦਰ ਵਿਚਾਰਾਂ ਰੂਪ) ਰਤਨਾਂ ਵਿਚ ਪਰੋ ਦਿੰਦਾ ਹੈ।੮। ਮਸਤਕ ਵਿਚ ਪਦਮ ਹੈ ਅਤੇ ਇਰਦ ਗਿਰਦ ਮਣੀਆਂ ਹਨ। ਉਸ ਵਿਚ ਤਿੰਨਾਂ ਲੋਕਾਂ ਦਾ ਸੁਆਮੀ (ਆ ਟਿਕਦਾ ਹੈ)। (ਉਥੇ) ਨਿਰਮਲ ਪੰਜ ਸ਼ਬਦ ਵਜ ਪੈਂਦੇ ਹਨ। ਚੌਰ ਝੁਲਦੇ ਹਨ ਅਤੇ ਵੱਡੇ ਸੰਖ ਗਜਦੇ ਹਨ। ਗੁਰੂ ਦੇ ਗਿਆਨ ਦੁਆਰਾ (ਸਾਧਕ ਕਾਮ ਆਦਿ) ਦੈਂਤਾਂ ਨੂੰ ਮਸਲ ਦਿੰਦਾ ਹੈ। (ਹੇ ਪ੍ਰਭੂ !) ਬੇਣੀ ਤੇਰੇ ਨਾਮ ਦੀ ਯਾਚਨਾ ਕਰਦਾ ਹੈ।੯।੧।

ਰਾਗੁ ਨਟ ਨਾਰਾਇਨ ਮਹਲਾ ੪
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਮੇਰੇ ਮਨ ਜਪਿ ਅਹਿਨਿਸਿ ਨਾਮੁ ਹਰੇ ॥
ਕੋਟਿ ਕੋਟਿ ਦੋਖ ਬਹੁ ਕੀਨੇ ਸਭ ਪਰਹਰਿ ਪਾਸਿ ਧਰੇ ॥੧॥ ਰਹਾਉ ॥
ਹਰਿ ਹਰਿ ਨਾਮੁ ਜਪਹਿ ਆਰਾਧਹਿ ਸੇਵਕ ਭਾਇ ਖਰੇ ॥
ਕਿਲਬਿਖ ਦੋਖ ਗਏ ਸਭ ਨੀਕਰਿ ਜਿਉ ਪਾਨੀ ਮੈਲੁ ਹਰੇ ॥੧॥
ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ ਮੁਖਿ ਬੋਲਹਿ ਨਰ ਨਰਹਰੇ ॥
ਪੰਚ ਦੋਖ ਅਸਾਧ ਨਗਰ ਮਹਿ ਇਕੁ ਖਿਨੁ ਪਲੁ ਦੂਰਿ ਕਰੇ ॥੨॥
ਵਡਭਾਗੀ ਹਰਿ ਨਾਮੁ ਧਿਆਵਹਿ ਹਰਿ ਕੇ ਭਗਤ ਹਰੇ ॥
ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ ਮੈ ਮੂੜ ਮੁਗਧ ਨਿਸਤਰੇ ॥੩॥
ਕ੍ਰਿਪਾ ਕ੍ਰਿਪਾ ਧਾਰਿ ਜਗਜੀਵਨ ਰਖਿ ਲੇਵਹੁ ਸਰਨਿ ਪਰੇ ॥
ਨਾਨਕੁ ਜਨੁ ਤੁਮਰੀ ਸਰਨਾਈ ਹਰਿ ਰਾਖਹੁ ਲਾਜ ਹਰੇ ॥੪॥੧॥

ਨਟ ਮਹਲਾ ੪ ॥
ਰਾਮ ਜਪਿ ਜਨ ਰਾਮੈ ਨਾਮਿ ਰਲੇ ॥
ਰਾਮ ਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ ਹਰਿ ਕ੍ਰਿਪਲੇ ॥੧॥ ਰਹਾਉ ॥
ਹਰਿ ਹਰਿ ਅਗਮ ਅਗੋਚਰੁ ਸੁਆਮੀ ਜਨ ਜਪਿ ਮਿਲਿ ਸਲਲ ਸਲਲੇ ॥
ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ ਹਮ ਜਨ ਕੈ ਬਲਿ ਬਲਲੇ ॥੧॥
ਪੁਰਖੋਤਮੁ ਹਰਿ ਨਾਮੁ ਜਨਿ ਗਾਇਓ ਸਭਿ ਦਾਲਦ ਦੁਖ ਦਲਲੇ ॥
ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ ਹਰਿ ਕੀਏ ਖਿਨ ਪਰਲੇ ॥੨॥
ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ ਕਮਲੇ ॥
ਉਨਵੈ ਘਨੁ ਘਨ ਘਨਿਹਰੁ ਗਰਜੈ ਮਨਿ ਬਿਗਸੈ ਮੋਰ ਮੁਰਲੇ ॥੩॥
ਹਮਰੈ ਸੁਆਮੀ ਲੋਚ ਹਮ ਲਾਈ ਹਮ ਜੀਵਹਿ ਦੇਖਿ ਹਰਿ ਮਿਲੇ ॥
ਜਨ ਨਾਨਕ ਹਰਿ ਅਮਲ ਹਰਿ ਲਾਏ ਹਰਿ ਮੇਲਹੁ ਅਨਦ ਭਲੇ ॥੪॥੨॥

ਨਟ ਮਹਲਾ ੪ ॥
ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ ॥
ਗੁਰ ਪਰਸਾਦੀ ਹਰਿ ਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ ॥੧॥ ਰਹਾਉ ॥
ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ ॥
ਤੁਮ ਵਡ ਪੁਰਖ ਦੀਨ ਦੁਖ ਭੰਜਨ ਹਰਿ ਦੀਓ ਨਾਮੁ ਮੁਖੇ ॥੧॥
ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ ॥

### ਰਾਗੁ ਨਟ ਨਾਰਾਇਨ ਮਹਲਾ ੪
### ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
### ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਹੇ ਮੇਰੇ ਮਨ! ਦਿਨ ਰਾਤ ਪ੍ਰਭੂ ਦਾ ਨਾਮ ਜਪ। (ਜੇ) ਬਹੁਤ ਅਧਿਕ ਕਰੋੜਾਂ ਪਾਪ ਕੀਤੇ ਹੋਣ, (ਤਾਂ ਵੀ ਨਾਮ) ਸਭ ਨੂੰ ਦੂਰ ਕਰਕੇ ਪਾਸੇ ਸੁਟ ਦਿੰਦਾ ਹੈ।੧।ਰਹਾਉ। (ਜੋ ਲੋਕ) ਸ਼ੁੱਧ ਸੇਵਕ ਭਾਵ ਨਾਲ ਹਰਿ-ਨਾਮ ਨੂੰ ਆਰਾਧਦੇ ਅਤੇ ਜਪਦੇ ਹਨ, (ਉਨ੍ਹਾਂ ਦੇ ਅੰਦਰੋਂ) ਸਾਰੇ ਪਾਪ ਅਤੇ ਦੋਸ਼ ਨਿਕਲ ਜਾਂਦੇ ਹਨ, ਜਿਵੇਂ ਪਾਣੀ ਮੈਲ ਨੂੰ ਕਟ ਦਿੰਦਾ ਹੈ।੧। (ਜੋ ਵਿਅਕਤੀ) ਹਰ ਇਕ ਛਿਣ ਪ੍ਰਭੂ ਨੂੰ ਗਾਉਂਦੇ ਹਨ ਅਤੇ ਮੂੰਹ ਤੋਂ ਪਰਮਾਤਮਾ (*ਨਰਹਰੇ*) (ਦਾ ਨਾਮ) ਉਚਾਰਦੇ ਹਨ, (ਉਨ੍ਹਾਂ ਦੇ) ਸ਼ਰੀਰ (*ਨਗਰ*) ਵਿਚੋਂ ਨ ਸਾਧੇ ਜਾ ਸਕਣ ਵਾਲੇ ਪੰਜ ਵਿਕਾਰਾਂ ਨੂੰ (ਨਾਮ) ਇਕ ਛਿਣ ਪਲ ਵਿਚ ਦੂਰ ਕਰ ਦਿੰਦਾ ਹੈ।੨। ਵਡਿਆਂ ਭਾਗਾਂ ਵਾਲੇ (ਵਿਅਕਤੀ) ਹਰਿ ਦਾ ਨਾਮ ਧਿਆਉਂਦੇ ਹਨ, (ਉਹ) ਹਰਿ ਦੇ ਭਗਤ (ਸਦਾ) ਆਨੰਦਿਤ (*ਹਰੇ*) ਰਹਿੰਦੇ ਹਨ। ਹੇ ਪ੍ਰਭੂ! (ਮੈਂ) ਉਨ੍ਹਾਂ ਦੀ ਸੰਗਤ ਦੀ ਯਾਚਨਾ ਕਰਦਾ ਹਾਂ, (ਕ੍ਰਿਪਾ ਪੂਰਵਕ) ਪ੍ਰਦਾਨ ਕਰੋ। (ਉਨ੍ਹਾਂ ਦੀ ਸੰਗਤ ਕਰਕੇ) ਮੇਰੇ ਵਰਗੇ (ਅਨੇਕਾਂ) ਮੂਰਖ ਅਤੇ ਨਾਸਮਝ (ਭਵ-ਸਾਗਰੋਂ) ਤਰ ਗਏ ਹਨ।੩। ਹੇ ਜਗਤ ਨੂੰ ਜੀਵਨ ਦੇਣ ਵਾਲੇ (ਪ੍ਰਭੂ)! (ਮੇਰੇ ਉਪਰ) ਮਿਹਰ ਕਰੋ, ਸ਼ਰਣ ਪਏ ਨੂੰ ਬਚਾ ਲਵੋ। ਦਾਸ ਨਾਨਕ ਤੇਰੀ ਸ਼ਰਣ ਵਿਚ ਆਇਆ ਹੈ, ਹੇ ਹਰਿ! (ਆਪਣੀ) ਮਰਯਾਦਾ ਦੀ ਪਾਲਨਾ ਕਰੋ।੪।੧।

**ਨਟ ਮਹਲਾ ੪**

ਪਰਮਾਤਮਾ (ਦਾ ਨਾਮ) ਜਪ ਕੇ, ਰਾਮ ਦੇ ਸੇਵਕ (ਪ੍ਰਭੂ ਦੇ) ਨਾਮ ਵਿਚ ਹੀ ਇਕਮਿਕ ਹੋ ਜਾਂਦੇ ਹਨ। ਗੁਰੂ ਦੇ ਬਚਨਾਂ ਅਨੁਸਾਰ ਰਾਮ ਦਾ ਨਾਮ (ਕੇਵਲ ਉਸ ਨੇ) ਜਪਿਆ ਹੈ, (ਜਿਸ ਉਪਰ) ਹਰਿ ਨੇ ਆਪ ਕ੍ਰਿਪਾ ਕੀਤੀ ਹੈ।੧।ਰਹਾਉ। ਹਰਿ ਅਗਮ ਅਤੇ ਅਗੋਚਰ ਮਾਲਕ ਹੈ। (ਉਸ ਦਾ) ਸੇਵਕ (ਨਾਮ) ਜਪ ਕੇ (ਉਸ ਵਿਚ ਉਵੇਂ ਮਿਲ ਜਾਂਦਾ ਹੈ ਜਿਵੇਂ) ਜਲ (*ਸਲਲ*) ਜਲ ਵਿਚ ਮਿਲ ਜਾਂਦਾ ਹੈ। (ਜਿਨ੍ਹਾਂ) ਹਰਿ ਦੇ ਸੰਤਾਂ ਨੇ (ਸਾਧ-ਸੰਗਤ ਨੂੰ) ਮਿਲ ਕੇ ਰਾਮ-(ਨਾਮ) ਦੇ ਰਸ ਨੂੰ ਹਾਸਲ ਕੀਤਾ ਹੈ, ਅਸੀਂ (ਉਨ੍ਹਾਂ) ਸੰਤਾਂ ਤੋਂ ਸਦਕੇ ਜਾਂਦੇ ਹਾਂ।੧। (ਜਿਸ) ਸੇਵਕ ਨੇ ਪੁਰਸ਼ੋਤਮ ਹਰਿ ਦੇ ਨਾਮ ਦਾ ਗਾਇਨ ਕੀਤਾ ਹੈ, (ਉਸ ਦੇ) ਸਾਰੇ ਦੁਖ ਅਤੇ ਦਰਿਦਰ ਦਲੇ ਗਏ ਹਨ। ਸ਼ਰੀਰ ਵਿਚ (ਜੋ) ਪੰਜ ਵਿਕਾਰ ਰੂਪ ਨ ਸਾਧੇ ਜਾ ਸਕਣ ਵਾਲੇ ਦੋਸ਼ (ਵਸਦੇ ਹਨ, ਉਨ੍ਹਾਂ ਨੂੰ) ਹਰਿ ਨੇ ਛਿਣ ਭਰ ਵਿਚ ਨਸ਼ਟ ਕਰ ਦਿੱਤਾ ਹੈ।੨। ਹਰਿ ਦੇ ਸੰਤਾਂ ਦੇ ਮਨ ਵਿਚ (ਪ੍ਰਭੂ ਨੇ ਇਸ ਤਰ੍ਹਾਂ ਦੀ) ਪ੍ਰੀਤ ਲਗਾਈ ਹੈ, ਜਿਵੇਂ ਚੰਦ੍ਰਮਾ ਨੂੰ ਕਮਲ (ਦਾ ਫੁਲ ਵੇਖ ਕੇ ਵਿਕਸਿਤ ਹੁੰਦਾ ਹੈ, ਜਾਂ ਜਦੋਂ) ਬਦਲ ਝੁਕਦਾ ਅਤੇ ਗਰਜਦਾ ਹੈ, (ਤਦੋਂ) ਮੋਰ ਅਤੇ ਮੋਰ ਦੇ ਬੱਚੇ (ਮਨ ਵਿਚ) ਖ਼ੁਸ਼ ਹੁੰਦੇ ਹਨ।੩। ਸਾਡੇ ਸੁਆਮੀ (ਪ੍ਰਭੂ) ਨੇ ਸਾਡੇ (ਹਿਰਦੇ ਵਿਚ) ਤਾਂਘ ਲਗਾ ਦਿੱਤੀ ਹੈ, ਅਸੀਂ ਹਰਿ ਨੂੰ ਵੇਖ ਕੇ, ਮਿਲ ਕੇ ਜੀਉਂਦੇ ਹਾਂ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਹਰਿ! (ਤੂੰ ਮੈਨੂੰ ਆਪਣੇ ਨਾਮ ਦਾ) ਨਸ਼ਾ ਲਗਾਇਆ ਹੈ, (ਮੈਨੂੰ ਆਪਣੇ ਨਾਲ) ਮਿਲਾਈ ਰਖੋ, (ਇਸ ਵਿਚ) ਬਹੁਤ ਆਨੰਦ (ਪ੍ਰਾਪਤ ਹੁੰਦਾ ਹੈ)।੪।੨।

**ਨਟ ਮਹਲਾ ੪**

ਹੇ ਮੇਰੇ ਮਨ! ਹਰਿ ਹਰਿ ਦਾ ਨਾਮ ਜਪਿਆ ਕਰ, (ਇਹੀ ਸੱਚਾ) ਮਿਤਰ ਹੈ। ਅਸੀਂ ਗੁਰੂ ਦੀ ਕ੍ਰਿਪਾ ਨਾਲ ਹਰਿ-ਨਾਮ ਦੀ ਆਰਾਧਨਾ ਕੀਤੀ ਹੈ ਅਤੇ ਸਤਿਗੁਰੂ ਦੇ ਚਰਣਾਂ ਨੂੰ ਧੋਤਾ (*ਪਖੇ*) ਹੈ।੧।ਰਹਾਉ। ਹੇ ਜਗਤ ਦੇ ਸੁਆਮੀ! ਹੇ ਜਗਦੀਸ਼! (ਤੁਸੀਂ) ਸ੍ਰੇਸ਼ਠ ਹੋ, ਅਸੀਂ ਪਾਪੀ (ਤੇਰੀ) ਸ਼ਰਣ ਵਿਚ (ਆਏ ਹਾਂ, ਕ੍ਰਿਪਾ ਕਰਕੇ) ਬਚਾ ਲੈ। ਤੁਸੀਂ ਵੱਡੇ ਪੁਰਖ ਹੋ, ਦੀਨਾਂ ਦਾ ਦੁਖ ਦੂਰ ਕਰਨ ਵਾਲੇ ਹੋ। ਹੇ ਹਰਿ! (ਤੁਸੀਂ ਸਾਡੇ) ਮੁਖ ਵਿਚ ਨਾਮ (ਰਸ) ਪਾਇਆ ਹੈ।੧। ਹਰਿ ਦੇ ਗੁਣ ਉਤਮ ਹਨ,

ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ ॥੨॥
ਹਮਰੇ ਅਵਗਨ ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ ॥
ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ ॥੩॥
ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨ ਕੇ ਪਾਪ ਕ੍ਰਿਖੇ ॥
ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ ਹਰਣਖੇ ॥੪॥੩॥

ਨਟ ਮਹਲਾ ੪ ॥
ਮੇਰੇ ਮਨ ਜਪਿ ਹਰਿ ਹਰਿ ਰਾਮ ਰੰਗੇ ॥
ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ ਹਰਿ ਧਿਆਇਓ ਜਨ ਪਗਿ ਲਗੇ ॥੧॥ ਰਹਾਉ॥
ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ ਸਰਨਗੇ ॥
ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ ਵਡ ਪਾਪਗੇ ॥੧॥
ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ ਕੀਏ ਪਤਿਤ ਪਵਗੇ ॥
ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ ॥੨॥
ਜੋ ਤੁਮਰੇ ਗੁਨ ਗਾਵਹਿ ਸੁਆਮੀ ਹਉ ਬਲਿ ਬਲਿ ਬਲਿ ਤਿਨਗੇ ॥
ਭਵਨ ਭਵਨ ਪਵਿਤ੍ਰ ਸਭਿ ਕੀਏ ਜਹ ਧੂਰਿ ਪਰੀ ਜਨ ਪਗੇ ॥੩॥
ਤੁਮਰੇ ਗੁਨ ਪ੍ਰਭ ਕਹਿ ਨ ਸਕਹਿ ਹਮ ਤੁਮ ਵਡ ਵਡ ਪੁਰਖ ਵਡਗੇ ॥
ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਹਮ ਸੇਵਹ ਤੁਮ ਜਨ ਪਗੇ ॥੪॥੪॥

ਨਟ ਮਹਲਾ ੪ ॥
ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥
ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ ॥੧॥ ਰਹਾਉ ॥
ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ ਉਪਦੇਸਿ ਗੁਰੂ ਗੁਰ ਸੁਨੇ ॥
ਕਿਲਬਿਖ ਪਾਪ ਨਾਮ ਹਰਿ ਕਾਟੇ ਜਿਵ ਖੇਤ ਕ੍ਰਿਸਾਨਿ ਲੁਨੇ ॥੧॥
ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ ਹਮ ਕਹਿ ਨ ਸਕਹਿ ਹਰਿ ਗੁਨੇ ॥
ਜੈਸੇ ਤੁਮ ਤੈਸੇ ਪ੍ਰਭ ਤੁਮ ਹੀ ਗੁਨ ਜਾਨਹੁ ਪ੍ਰਭ ਅਪੁਨੇ ॥੨॥
ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ ਖੁਲ ਖੁਲਨੇ ॥
ਜਿਉ ਜਲ ਕੁੰਚਰੁ ਤਦੂਐ ਬਾਂਧਿਓ ਹਰਿ ਚੇਤਿਓ ਮੋਖ ਮੁਖਨੇ ॥੩॥
ਸੁਆਮੀ ਪਾਰਬ੍ਰਹਮ ਪਰਮੇਸਰੁ ਤੁਮ ਖੋਜਹੁ ਜੁਗ ਜੁਗਨੇ ॥
ਤੁਮਰੀ ਥਾਹ ਪਾਈ ਨਹੀ ਪਾਵੈ ਜਨ ਨਾਨਕ ਕੇ ਪ੍ਰਭ ਵਡਨੇ ॥੪॥੫॥

ਨਟ ਮਹਲਾ ੪ ॥
ਮੇਰੇ ਮਨ ਕਲਿ ਕੀਰਤਿ ਹਰਿ ਪ੍ਰਵਣੇ ॥

ਅਸਾਂ ਨੀਚਾਂ ਨੇ ਗੁਰੂ ਸਤਿਗੁਰੂ ਰੂਪ ਮਿਤਰ ਦੀ ਸੰਗਤ ਵਿਚ (ਹਰਿ ਦੇ) ਗੁਣਾਂ ਦਾ ਗਾਇਨ ਕੀਤਾ ਹੈ। ਜਿਵੇਂ ਚੰਦਨ (ਬ੍ਰਿਛ) ਨਾਲ ਨਿੰਮ ਦਾ ਬ੍ਰਿਛ ਵਸਦਾ ਹੈ, (ਤਾਂ ਉਸ ਵਿਚ) ਚੰਦਨ ਦੇ ਗੁਣ ਆ ਵਸਦੇ ਹਨ (ਉਹੀ ਹਾਲਤ ਸਾਡੀ ਹੈ)।੨। ਸਾਡੇ ਔਗੁਣ ਮਾਇਆਵੀ ਵਿਸ਼ਿਆਂ ਵਾਲੇ ਸਨ, (ਜੋ) ਛਿਣ ਛਿਣ ਬਾਦ ਬਾਰ ਬਾਰ ਕਈ ਵਾਰ ਕੀਤੇ ਹਨ। (ਅਸੀਂ) ਔਗੁਣਾਂ ਵਾਲੇ ਪੱਥਰਾਂ ਵਰਗੇ ਭਾਰੇ ਹੋ ਗਏ ਸਾਂ, (ਪਰ) ਪ੍ਰਭੂ ਨੇ (ਆਪਣੇ) ਸੇਵਕਾਂ (*ਜਨਖੇ*) ਦੀ ਸੰਗਤ ਨਾਲ (ਭਵ-ਸਾਗਰੋਂ) ਤਾਰ ਦਿੱਤਾ ਹੈ।੩। ਹੇ ਹਰਿ! ਹੇ ਸੁਆਮੀ! ਜਿਨ੍ਹਾਂ ਨੂੰ ਤੂੰ ਰਖਦਾ ਹੈਂ, ਉਨ੍ਹਾਂ ਦੇ ਸਾਰੇ ਪਾਪ ਖਿਚ (*ਕ੍ਰਿਖੇ*) ਲਏ ਹਨ (ਅਰਥਾਤ ਨਸ਼ਟ ਕਰ ਦਿੱਤੇ ਹਨ)। ਹੇ ਦਾਸ ਨਾਨਕ ਦੇ ਦਿਆਲੂ ਪ੍ਰਭੂ! ਹੇ ਸੁਆਮੀ! ਤੁਸੀਂ ਹਰਨਾਖਸ ਵਰਗੇ ਦੁਸ਼ਟ ਤਾਰ ਦਿੱਤੇ ਹਨ।੪।੩।

**ਨਟ ਮਹਲਾ ੪**

ਹੇ ਮੇਰੇ ਮਨ! ਹਰਿ ਹਰਿ ਦਾ ਨਾਮ ਪਿਆਰ (*ਰੰਗੇ*) ਨਾਲ ਜਪ। (ਜਿਸ ਵਿਅਕਤੀ ਉਪਰ) ਜਗਤ ਦੇ ਸੁਆਮੀ ਹਰਿ ਨੇ ਕ੍ਰਿਪਾ ਕੀਤੀ, (ਉਸ ਨੇ ਸੰਤ-)ਜਨਾਂ ਦੇ ਚਰਣੀ ਲਗ ਕੇ ਪ੍ਰਭੂ (ਦਾ ਨਾਮ) ਜਪਿਆ ਹੈ।੧।ਰਹਾਉ। (ਹੇ ਪਰਮਾਤਮਾ!) ਜਨਮ ਜਨਮਾਂਤਰਾਂ ਦੀਆਂ ਭੁਲਾਂ ਚੁਕਾਂ ਕਰਦੇ ਹੋਏ ਹੁਣ ਅਸੀਂ ਪ੍ਰਭੂ ਦੀ ਸ਼ਰਣ ਵਿਚ ਆਏ ਹਾਂ। ਹੇ ਸੁਆਮੀ! ਤੂੰ ਸ਼ਰਣਾਗਤਾਂ ਦੀ ਪਾਲਨਾ ਕਰਨ ਵਾਲਾ ਹੈਂ, ਅਸਾਂ ਵੱਡੇ ਪਾਪੀਆਂ ਦੀ ਰਖਿਆ ਕਰੋ।੧। ਹੇ ਪ੍ਰਭੂ! ਤੇਰੀ ਸੰਗਤ ਵਿਚ ਆ ਕੇ ਕੌਣ ਕੌਣ ਉਧਰਿਆ ਨਹੀਂ ਹੈ? ਹੇ ਪਰਮਾਤਮਾ! (ਤੁਸੀਂ) ਪਤਿਤਾਂ ਨੂੰ ਪਵਿਤਰ (*ਪਵਗੇ*) ਕਰ ਦਿੱਤਾ ਹੈ। (ਤੇਰੇ) ਗੁਣ ਗਾਉਂਦਿਆਂ ਛੀਂਬੇ (ਨਾਮਦੇਵ) ਨੂੰ ਦੁਸ਼ਟ ਕਹਿ ਕੇ (ਪੁਜਾਰੀ ਨੇ ਮੰਦਿਰ ਵਿਚੋਂ ਕਢ ਦਿੱਤਾ ਸੀ, ਪਰ) ਪ੍ਰਭੂ ਨੇ (ਆਪਣੇ) ਸੇਵਕ (*ਜਨਗੇ*) ਦੀ ਪੈਜ ਰਖ ਲਈ ਸੀ।੨। ਹੇ ਸੁਆਮੀ ਜੋ (ਵਿਅਕਤੀ) ਤੇਰੇ ਗੁਣ ਗਾਉਂਦੇ ਹਨ, ਮੈਂ ਉਨ੍ਹਾਂ ਤੋਂ ਸਦਕੇ ਸਦਕੇ ਜਾਂਦਾ ਹਾਂ। ਜਿਥੇ (ਤੇਰੇ) ਸੇਵਕਾਂ ਦੀ (ਚਰਣ-)ਧੂੜ ਪੈ ਗਈ, ਉਹ ਸਭ ਘਰ/ਭਵਨ (ਤੁਸੀਂ) ਪਵਿਤਰ ਕਰ ਦਿੱਤੇ।੩। ਹੇ ਪ੍ਰਭੂ! ਅਸੀਂ ਤੇਰੇ ਗੁਣਾਂ ਦਾ ਬਿਆਨ ਨਹੀਂ ਕਰ ਸਕਦੇ (ਕਿਉਂਕਿ) ਤੂੰ ਵਡਿਆਂ ਤੋਂ ਵੱਡਾ ਮਹਾਨ ਪੁਰਖ ਹੈਂ। ਹੇ ਪਰਮਾਤਮਾ! ਦਾਸ ਨਾਨਕ ਉਤੇ ਵੀ ਮਿਹਰ ਕਰੋ, (ਤਾਂ ਜੋ) ਮੈਂ ਤੇਰੇ ਸੇਵਕਾਂ ਦੇ ਚਰਣਾਂ ਦੀ ਸੇਵਾ ਕਰ ਸਕਾਂ।੪।੪।

**ਨਟ ਮਹਲਾ ੪**

ਹੇ ਮੇਰੇ ਮਨ! ਵਿਸ਼ਵਸਤ ਹੋ ਕੇ (*ਮਨੇ*) ਹਰਿ ਹਰਿ ਦਾ ਨਾਮ ਜਪ। (ਜਿਸ ਉਪਰ) ਜਗਤ ਦੇ ਸੁਆਮੀ ਪ੍ਰਭੂ ਨੇ ਕ੍ਰਿਪਾ ਕੀਤੀ, ਗੁਰੂ ਦੀ ਸਿਖਿਆ ਨਾਲ (ਉਸ ਦੀ) ਮਤਿ ਨਾਮ (ਸਿਮਰਨ) ਵਾਲੀ ਬਣ ਗਈ।੧।ਰਹਾਉ। ਹਰਿ ਦੇ (ਜਿਨ੍ਹਾਂ) ਸੇਵਕਾਂ ਨੇ ਗੁਰੂ ਦਾ ਉਪਦੇਸ਼ ਗੁਰੂ ਤੋਂ ਸੁਣ ਕੇ ਹਰਿ ਹਰਿ ਦੇ ਜਸ ਨੂੰ ਗਾਇਆ ਹੈ, (ਉਨ੍ਹਾਂ ਦੇ) ਪਾਪ ਅਤ ਦੋਸ਼ (ਪਰਮਾਤਮਾ ਦੇ) ਨਾਮ ਨੇ (ਉਵੇਂ) ਕਟ ਦਿੱਤੇ ਹਨ, ਜਿਵੇਂ ਕਿਸਾਨ ਖੇਤ ਕਟ ਦਿੰਦਾ ਹੈ।੧। ਹੇ ਪ੍ਰਭੂ! ਤੁਸੀਂ (ਆਪਣੀ) ਵਡਿਆਈ ਆਪ ਹੀ ਜਾਣਦੇ ਹੋ, ਅਸੀਂ ਹਰਿ ਦੇ ਗੁਣਾਂ ਦਾ ਕਥਨ ਨਹੀਂ ਕਰ ਸਕਦੇ। ਜਿਹੋ ਜਿਹੇ ਤੁਸੀਂ ਹੋ, ਉਹੋ ਜਿਹੇ ਤੁਸੀਂ ਹੀ ਹੋ। ਹੇ ਪ੍ਰਭੂ! (ਤੁਸੀਂ ਆਪ ਹੀ) ਆਪਣੇ ਗੁਣ ਜਾਣਦੇ ਹੋ।੨। (ਜੋ ਲੋਕ) ਮਾਇਆ ਦੀ ਫਾਹੀ ਅਥਵਾ ਬੰਧਨ ਵਿਚ ਬਹੁਤ ਬੰਨ੍ਹੇ ਹੋਏ ਸਨ, ਹਰਿ (ਦਾ ਨਾਮ) ਜਪਣ ਨਾਲ (ਉਨ੍ਹਾਂ ਦੇ)ਬੰਧਨ ਪੂਰੀ ਤਰ੍ਹਾਂ ਖੁਲ੍ਹ ਗਏ। ਜਿਵੇਂ ਜਲ ਵਿਚ ਹਾਥੀ (*ਕੁੰਚਰੁ*) ਨੂੰ ਤੰਦੂਏ ਨੇ ਬੰਨ੍ਹ ਲਿਆ ਸੀ, ਹਰਿ ਨੂੰ ਮੂੰਹ ਦੁਆਰਾ ਯਾਦ ਕਰਨ ਨਾਲ (ਉਸ ਦੀ) ਖ਼ਲਾਸੀ ਹੋ ਗਈ।੩। ਹੇ ਸੁਆਮੀ! ਹੇ ਪਾਰਬ੍ਰਹਮ! ਹੇ ਪਰਮੇਸ਼ਵਰ! ਤੁਹਾਡੀ ਜੁਗਾਂ ਜੁਗਾਂਤਰਾਂ ਤੋਂ ਖੋਜ ਹੁੰਦੀ ਆ ਰਹੀ ਹੈ। ਹੇ ਦਾਸ ਨਾਨਕ ਦੇ ਵੱਡੇ ਪ੍ਰਭੂ! (ਪਰ ਕਿਸੇ ਨੇ ਵੀ) ਤੇਰੀ (ਵਡਿਆਈ ਦੀ) ਥਾਹ ਨਹੀਂ ਪਾਈ, ਨ ਹੀ (ਕੋਈ) ਪਾ ਸਕਦਾ ਹੈ।੪।੫।

**ਨਟ ਮਹਲਾ ੪**

ਹੇ ਮੇਰੇ ਮਨ! ਕਲਿਯੁਗ ਵਿਚ ਹਰਿ-ਜਸ ਹੀ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦਾ

ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ ਜਪਣੇ ॥੧॥ਰਹਾਉ ॥
ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ ॥
ਜਿਨ ਕਉ ਤੁਮ੍ਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ॥੧॥
ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗਜੀਵਨੁ ਜੁਗਣੇ ॥
ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ ॥੨॥
ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ ॥
ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ ॥੩॥
ਤੁਮ ਜਲ ਨਿਧਿ ਹਰਿ ਮਾਨ ਸਰੋਵਰ ਜੋ ਸੇਵੈ ਸਭ ਫਲਣੇ ॥
ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ ਹਰਿ ਦੇਵਹੁ ਕਰਿ ਕ੍ਰਿਪਣੇ ॥੪॥੬॥

ਨਟ ਨਾਰਾਇਨ ਮਹਲਾ ੪ ਪੜਤਾਲ ੧ੴ ਸਤਿਗੁਰ ਪ੍ਰਸਾਦਿ ॥
ਮੇਰੇ ਮਨ ਸੇਵ ਸਫਲ ਹਰਿ ਘਾਲ ॥ ਲੇ ਗੁਰ ਪਗ ਰੇਨ ਰਵਾਲ ॥
ਸਭਿ ਦਲਿਦ ਭੰਜਿ ਦੁਖ ਦਾਲ ॥ ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ ਰਹਾਉ ॥
ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ॥
ਹਰਿ. ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ ਹਮ ਹਰਿ ਕੀ ਗੁਰ
ਕੀਈ ਹੈ ਬਸੀਠੀ ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥੧॥
ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ
ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥
ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ ॥੨॥੧॥੭॥

ਨਟ ਮਹਲਾ ੪ ॥
ਮਨ ਮਿਲੁ ਸੰਤਸੰਗਤਿ ਸੁਭਵੰਤੀ ॥ ਸੁਨਿ ਅਕਥ ਕਥਾ ਸੁਖਵੰਤੀ ॥
ਸਭ ਕਿਲਵਿਖ ਪਾਪ ਲਹੰਤੀ ॥ ਹਰਿ ਹੋ ਹੋ ਹੋ ਲਿਖਤੁ ਲਿਖੰਤੀ ॥੧॥ ਰਹਾਉ ॥
ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ ॥
ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ ਹਉ ਕੁਰਬਾਨੰਤੀ ॥੧॥
ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੂਖ ਲਹੰਤੀ ॥
ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ ਜਪਿ ਹਰਿ ਹਰਿ ਹਰਿ ਹੋਵੰਤੀ ॥੨॥੨॥੮॥

ਨਟ ਮਹਲਾ ੪ ॥
ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ ॥ ਤਿਸ ਕਉ ਹਉ ਬਲਿ ਬਲਿ ਬਾਲ ॥
ਸੋ ਹਰਿ ਜਨੁ ਹੈ ਭਲ ਭਾਲ ॥ ਹਰਿ ਹੋ ਹੋ ਹੋ ਮੇਲਿ ਨਿਹਾਲ ॥੧॥ ਰਹਾਉ ॥

ਹੈ। ਜਿਸ (ਵਿਅਕਤੀ ਉਤੇ) ਦਿਆਲੂ ਹਰਿ ਨੇ ਦਇਆ ਕੀਤੀ ਹੁੰਦੀ ਹੈ, (ਉਹੀ) ਸਤਿਗੁਰੂ ਨਾਲ ਜੁੜ ਕੇ ਹਰਿ (ਦਾ ਨਾਮ) ਜਪਦਾ ਹੈ।੧।ਰਹਾਉ। ਹੇ ਪ੍ਰਭੂ ! ਤੁਸੀਂ ਵੱਡੇ, ਅਗਮ, ਅਗੋਚਰ ਸੁਆਮੀ ਹੋ, ਸਭ (ਲੋਕ) ਸੁੰਦਰ (*ਰੁੜਣੇ*) ਹਰਿ ਨੂੰ ਆਰਾਧਦੇ ਹਨ। ਜਿਨ੍ਹਾਂ ਉਪਰ ਤੇਰੀ ਵੱਡੀ ਮਿਹਰ ਦੀ ਨਜ਼ਰ ਹੁੰਦੀ ਹੈ, ਉਹ ਗੁਰੂ ਦੁਆਰਾ ਹਰਿ (ਦੇ ਨਾਮ) ਦਾ ਸਿਮਰਨ ਕਰਦੇ ਹਨ।੧। (ਸੰਸਾਰ ਦਾ) ਇਹ ਪਸਾਰਾ ਪ੍ਰਭੂ ਸੁਆਮੀ ਨੇ (ਆਪ) ਕੀਤਾ ਹੈ, (ਜੋ ਖ਼ੁਦ) ਸਾਰੇ ਜਗਤ ਦੇ ਜੀਵਨ ਨਾਲ ਜੁੜਿਆ ਹੋਇਆ ਹੈ (ਅਰਥਾਤ ਸਰਬ ਵਿਆਪਕ ਹੈ)। ਜਿਵੇਂ ਜਲ (*ਸਲਲ*) ਤੋਂ ਜਲ ਦੀਆਂ ਬਹੁਤ ਲਹਿਰਾਂ ਉਠਦੀਆਂ ਹਨ, (ਉਹ ਫਿਰ) ਜਲ ਨਾਲ ਮਿਲ ਕੇ ਜਲ ਵਿਚ ਹੀ ਸਮਾ ਜਾਂਦੀਆਂ ਹਨ (ਉਹੀ ਸਥਿਤੀ ਸੰਸਾਰ ਦੀ ਹੈ)।੨। ਹੇ ਪ੍ਰਭੂ ! (ਤੁਸੀਂ) ਜੋ (ਕੁਝ) ਸਿਰਜਿਆ ਹੈ, ਉਸ ਬਾਰੇ ਤੁਸੀਂ ਹੀ ਜਾਣਦੇ ਹੋ, ਅਸੀਂ ਹਰਿ ਦੀ ਡੂੰਘਾਈ (*ਗਹਣੇ*) ਨੂੰ ਨਹੀਂ ਜਾਣ ਸਕਦੇ। ਅਸਾਂ ਬਾਲਕਾਂ ਦੇ ਹਿਰਦੇ ਵਿਚ (ਤੁਸੀਂ ਆਪਣੀ) ਉਸਤਤ ਨੂੰ ਟਿਕਾਓ, (ਤਾਂ ਜੋ) ਅਸੀਂ ਪ੍ਰਭੂ ਦਾ ਸਿਮਰਨ ਕਰਦੇ ਰਹੀਏ।੩। ਹੇ ਪਰਮਾਤਮਾ ! ਤੁਸੀਂ ਸਮੁੰਦਰ (*ਜਲਨਿਧਿ*) ਹੋ, ਮਾਨ ਸਰੋਵਰ ਹੋ, ਜੋ (ਤੁਹਾਡੀ) ਸੇਵਾ ਕਰਦਾ ਹੈ, (ਉਸ ਨੂੰ) ਸਭ ਫਲ ਪ੍ਰਾਪਤ ਹੁੰਦੇ ਹਨ। ਦਾਸ ਨਾਨਕ ਹਰਿ ਹਰਿ (ਦੇ ਨਾਮ ਨੂੰ ਸਿਮਰਨ ਦੀ ਖ਼ੈਰ) ਮੰਗਦਾ ਹੈ, ਹੇ ਹਰਿ ! ਕ੍ਰਿਪਾ ਕਰਕੇ ਦਿਓ।੪।੬।

**ਨਟ ਨਾਰਾਇਨ ਮਹਲਾ ੪ ਪੜਤਾਲ**

ਹੇ ਮੇਰੇ ਮਨ ! ਹਰਿ ਦੀ ਸੇਵਾ ਕਰ, (ਇਹ) ਘਾਲਣਾ ਫਲ-ਦਾਇਕ ਹੈ। ਗੁਰੂ ਦੇ ਚਰਣਾਂ ਦੀ ਧੂੜ ਲੈ (ਅਰਥਾਤ ਮੱਥੇ ਉਤੇ ਲਗਾ), ਸਾਰੇ ਦਰਿਦਰ ਨਸ਼ਟ ਕਰ ਲੈ, (ਕਿਉਂਕਿ ਇਹ) ਦੁਖਾਂ ਨੂੰ ਮਿਧਣ ਵਾਲੀ ਹੈ। ਹਰਿ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਪ੍ਰਸੰਨ ਹੋ ਜਾਈਦਾ ਹੈ।੧।ਰਹਾਉ। (ਮਨੁੱਖ ਸ਼ਰੀਰ) ਹਰਿ ਦਾ ਘਰ ਹੈ, ਹਰਿ ਨੇ (ਇਸ ਨੂੰ) ਆਪ ਸਵਾਰਿਆ ਹੈ। (ਇਹ) ਪਿਆਰੇ ਹਰਿ ਦਾ ਪਿਆਰਾ ਪਿਆਰਾ ਬੇਅੰਤ ਸੁੰਦਰ ਰੰਗ-ਮਹਲ ਹੈ। ਹਰਿ ਨੇ ਆਪ ਕ੍ਰਿਪਾ ਕੀਤੀ ਹੈ, ਆਪ ਹੀ (ਸ਼ਰੀਰ ਰੂਪ) ਘਰ ਵਿਚ ਆਇਆ ਹੈ, ਅਸੀਂ ਪ੍ਰਭੂ (ਦਾ ਸੰਯੋਗ ਪ੍ਰਾਪਤ ਕਰਨ ਲਈ) ਗੁਰੂ ਦੀ ਵਿਚੋਲਗੀ (*ਬਸੀਠੀ*) ਹਾਸਲ ਕੀਤੀ ਹੈ, ਮੈਂ ਹਰਿ ਨੂੰ ਵੇਖ ਕੇ ਬਹੁਤ ਹੀ ਪ੍ਰਸੰਨ ਹੋ ਗਈ ਹਾਂ।੧। (ਜਦੋਂ) ਹਰਿ ਦੇ ਆਉਣ ਦੀ ਖ਼ਬਰ ਗੁਰੂ ਦੁਆਰਾ ਮਿਲੀ, (ਤਾਂ) ਹਰਿ ਦੇ ਪਧਾਰਨ ਦੀ (ਗੱਲ) ਸੁਣ ਕੇ ਮੇਰਾ ਮਨ ਤਨ ਆਨੰਦੋ ਆਨੰਦ ਹੋ ਗਿਆ। ਦਾਸ ਨਾਨਕ ਨੂੰ (ਜਦ) ਹਰਿ ਮਿਲੇ, (ਤਾਂ) ਮਸਤ-ਹਾਲ (*ਗਲਤਾਨ*) ਹੋ ਗਿਆ, ਨਿਹਾਲ ਹੋ ਗਿਆ, ਪ੍ਰਸੰਨ ਹੋ ਗਿਆ।੨।੧।੭।

**ਨਟ ਮਹਲਾ ੪**

ਹੇ ਮਨ ! ਸਤਿਸੰਗਤ ਵਿਚ ਮਿਲ, (ਇਹ) ਮੰਗਲਮਈ ਹੈ (ਅਰਥਾਤ ਕਲਿਆਣ ਕਰਨ ਵਾਲੀ ਹੈ)। (ਪ੍ਰਭੂ ਦੀ) ਨ ਕਥਨ ਕੀਤੀ ਜਾ ਸਕਣ ਵਾਲੀ ਕਥਾ ਸੁਣ, (ਇਹ) ਸੁਖ ਦੇਣ ਵਾਲੀ ਹੈ। ਸਭ ਤਰ੍ਹਾਂ ਦੇ ਪਾਪ ਅਤੇ ਦੋਸ਼ ਦੂਰ ਕਰਨ ਵਾਲੀ ਹੈ। (ਤੇਰੇ ਅੰਦਰ) ਹਰਿ (ਦੇ ਨਾਮ) ਦਾ ਲੇਖ ਲਿਖਣ ਵਾਲੀ ਹੈ।੧।ਰਹਾਉ। ਕਲਿਯੁਗ ਵਿਚ ਹਰਿ-ਜਸ (ਦੀ ਕਥਾ) ਸ੍ਰੇਸ਼ਠ ਹੈ। ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲੀ ਮਤਿ (ਹਰਿ-)ਕਥਾ ਉਚਰਦੀ ਹੈ। ਜਿਸ ਵਿਅਕਤੀ ਨੇ (ਇਹ ਕਥਾ) ਸੁਣੀ ਹੈ, ਜਿਸ ਸੇਵਕ ਨੇ ਮੰਨੀ ਹੈ, ਉਸ ਸੇਵਕ ਤੋਂ ਮੈਂ ਕੁਰਬਾਨ ਜਾਂਦੀ ਹਾਂ।੧। (ਜਿਸ ਨੇ) ਹਰਿ ਦੀ ਨ ਕਥੀ ਜਾ ਸਕਣ ਵਾਲੀ ਕਥਾ ਦਾ ਰਸ ਚਖਿਆ ਹੈ, ਉਸ ਸੇਵਕ ਦੀ ਸਭ ਭੁਖ ਉਤਰ ਗਈ ਹੈ। ਨਾਨਕ (ਦਾ ਕਥਨ ਹੈ ਕਿ) ਸੇਵਕ ਹਰਿ ਦੀ ਕਥਾ ਸੁਣ ਕੇ (ਮਾਇਕ ਪ੍ਰਲੋਭਨਾ ਤੋਂ) ਤ੍ਰਿਪਤ ਹੋ ਜਾਂਦੇ ਹਨ, ਹਰਿ ਹਰਿ ਜਪ ਕੇ ਹਰਿ ਰੂਪ ਹੀ ਹੋ ਜਾਂਦੇ ਹਨ।੨।੨।੮।

**ਨਟ ਮਹਲਾ ੪**

ਕੋਈ ਆ ਕੇ (ਮੈਨੂੰ) ਹਰਿ ਦੀ ਗੱਲ ਸੁਣਾਵੇ, ਮੈਂ ਉਸ ਤੋਂ ਬਲਿਹਾਰ ਬਲਿਹਾਰ ਜਾਵਾਂ। ਉਹ ਹਰਿ-ਜਨ ਬਹੁਤ ਭਲਾ ਹੈ। (ਉਸ ਨਾਲ) ਮਿਲਾ ਕੇ ਹਰਿ (ਬੇਸ਼ੁਮਾਰ ਲੋਕਾਂ ਨੂੰ) ਨਿਹਾਲ ਕਰਦਾ

ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ ॥
ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ
ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ ॥੧॥
ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥
ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ
ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ ॥੨॥੩॥੯॥

ਰਾਗੁ ਨਟ ਨਾਰਾਇਨ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਰਾਮ ਹਉ ਕਿਆ ਜਾਨਾ ਕਿਆ ਭਾਵੈ ॥ ਮਨਿ ਪਿਆਸ ਬਹੁਤੁ ਦਰਸਾਵੈ ॥੧॥ ਰਹਾਉ ॥
ਸੋਈ ਗਿਆਨੀ ਸੋਈ ਜਨੁ ਤੇਰਾ ਜਿਸੁ ਊਪਰਿ ਰੁਚ ਆਵੈ ॥
ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ ਸੋ ਸਦਾ ਸਦਾ ਤੁਧੁ ਧਿਆਵੈ ॥੧॥
ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ ॥
ਸੋਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ ॥੨॥
ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ ਨ ਪ੍ਰਭੁ ਬਿਸਰਾਵੈ ॥
ਸੰਤਸੰਗਿ ਲਗਿ ਏਹੁ ਸੁਖੁ ਪਾਇਓ ਹਰਿ ਗੁਨ ਸਦ ਹੀ ਗਾਵੈ ॥੩॥
ਦੇਖਿਓ ਅਚਰਜੁ ਮਹਾ ਮੰਗਲ ਰੂਪ ਕਿਛੁ ਆਨ ਨਹੀ ਦਿਸਟਾਵੈ ॥
ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹ ਆਵੈ ॥੪॥੧॥

ਨਟ ਨਾਰਾਇਨ ਮਹਲਾ ੫ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਉਲਾਹਨੋ ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥੧॥ ਰਹਾਉ ॥
ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥
ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥
ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ ॥
ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ ॥੨॥੧॥੨॥

ਨਟ ਮਹਲਾ ੫ ॥
ਜਾ ਕਉ ਭਈ ਤੁਮਾਰੀ ਧੀਰ ॥
ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ ॥੧॥ ਰਹਾਉ ॥
ਤਪਤਿ ਬੁਝਾਨੀ ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ ॥
ਮਾਤ ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ ॥੧॥
ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ ॥
ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ ॥੨॥੨॥੩॥

ਹੈ।੧ ਰਹਾਉ। ਪਰਮਾਤਮਾ ਨੂੰ ਮਿਲਣ ਦਾ ਮਾਰਗ ਗੁਰੂ/ਸੰਤ ਨੇ ਦਸਿਆ ਹੈ, ਗੁਰੂ ਨੇ ਹਰਿ (ਦੇ ਮਾਰਗ ਉਪਰ) ਚਲਣ ਦੀ ਵਿਧੀ (ਚਾਲ) ਵਿਖਾਈ ਹੈ। ਹੇ ਮੇਰੇ ਗੁਰਸਿਖੋ! (ਆਪਣੇ) ਅੰਦਰੋਂ ਕਪਟ ਦੂਰ ਕਰ ਦਿਓ ਅਤੇ ਨਿਸ਼ਕਪਟ ਹੋ ਕੇ ਪ੍ਰਭੂ ਦੀ (ਨਾਮ ਸਿਮਰਨ ਦੀ) ਘਾਲਣਾ ਘਾਲੋ, (ਇਸ ਨਾਲ) ਨਿਹਾਲ ਨਿਹਾਲ (ਹੋ ਜਾਈਦਾ ਹੈ)।੧। ਉਹ ਗੁਰੂ ਦੇ ਸਿੱਖ ਮੇਰੇ ਹਰਿ ਪ੍ਰਭੂ ਨੂੰ ਚੰਗੇ ਲਗਦੇ ਹਨ, ਜਿਨ੍ਹਾਂ ਨੇ ਮੇਰਾ ਹਰਿ ਪ੍ਰਭੂ ਆਪਣੇ ਅੰਗ-ਸੰਗ ਸਮਝਿਆ ਹੈ। ਦਾਸ ਨਾਨਕ ਨੂੰ ਹਰਿ ਪ੍ਰਭੂ ਨੇ ਇਹ ਮਤਿ ਦਿੱਤੀ ਹੈ ਕਿ ਹਰਿ ਨੂੰ ਹਾਜ਼ਰ-ਨਾਜ਼ਰ ਸਮਝ (ਅਤੇ ਇਸ ਤਰ੍ਹਾਂ) ਨਿਹਾਲ ਨਿਹਾਲ (ਹੁੰਦਾ ਰਹਿ)।੨।੩।੯।

**ਰਾਗੁ ਨਟ ਨਾਰਾਇਨ ਮਹਲਾ ੫**

ਹੇ ਰਾਮ! ਮੈਂ ਕੀ ਜਾਣਾ (ਤੈਨੂੰ) ਕੀ ਚੰਗਾ ਲਗਦਾ ਹੈ? (ਮੇਰੇ) ਮਨ ਵਿਚ (ਤੇਰੇ) ਦਰਸ਼ਨ ਦੀ ਬਹੁਤ ਤਾਂਘ ਹੈ।੧ ਰਹਾਉ। ਉਹੀ ਗਿਆਨੀ ਹੈ, ਉਹੀ ਤੇਰਾ ਸੇਵਕ ਹੈ, ਜਿਸ ਉਪਰ ਤੇਰੀ ਖ਼ੁਸ਼ੀ ਹੁੰਦੀ ਹੈ। ਹੇ ਪੁਰਖ ਬਿਧਾਤੇ (ਪ੍ਰਭੂ) ! ਜਿਸ ਉਪਰ (ਤੂੰ) ਕ੍ਰਿਪਾ ਕਰਦਾ ਹੈਂ, ਉਹ ਹਮੇਸ਼ਾ ਹੀ ਤੈਨੂੰ ਆਰਾਧਦਾ ਹੈ।੧। ਕਿਹੜਾ ਯੋਗ ਹੈ? ਕਿਹੜਾ ਗਿਆਨ ਅਥਵਾ ਧਿਆਨ ਹੈ? ਕਿਹੜੇ ਗੁਣਾਂ ਨਾਲ (ਮਨੁੱਖ ਪ੍ਰਭੂ ਨੂੰ) ਪ੍ਰਸੰਨ ਕਰ ਸਕਦਾ ਹੈ? ਉਹੀ (ਪ੍ਰਭੂ ਦਾ) ਸੇਵਕ ਹੈ, ਉਹੀ (ਪ੍ਰਭੂ ਦਾ) ਆਪਣਾ ਭਗਤ ਹੈ, ਜਿਸ ਉਪਰ (ਪ੍ਰਭੂ ਆਪਣੇ ਪ੍ਰੇਮ ਦਾ) ਰੰਗ ਚੜ੍ਹਾਉਂਦਾ ਹੈ।੨। ਉਹੀ ਮਤਿ, ਉਹੀ ਬੁੱਧੀ ਅਤੇ ਸਿਆਣਪ (ਉਤਮ) ਹੈ ਜਿਸ ਕਰਕੇ (ਮਨੁੱਖ) ਛਿਣ ਭਰ ਲਈ ਵੀ ਪ੍ਰਭੂ ਨੂੰ ਨਹੀਂ ਭੁਲਾਉਂਦਾ ਹੈ। (ਜਿਸ ਵਿਅਕਤੀ ਨੇ) ਸੰਤਾਂ ਦੀ ਸੰਗਤ ਨਾਲ ਜੁੜ ਕੇ ਇਹ (ਨਾਮ-ਸਾਧਨਾ ਦਾ) ਸੁਖ ਪ੍ਰਾਪਤ ਕੀਤਾ ਹੈ, ਉਹ ਹਰ ਵੇਲੇ ਹਰਿ ਦੇ ਗੁਣ ਗਾਉਂਦਾ ਰਹਿੰਦਾ ਹੈ।੩। ਜਿਸ ਨੇ ਅਸਚਰਜ ਰੂਪ, ਮਹਾ ਮੰਗਲਮਈ ਰੂਪ (ਪ੍ਰਭੂ) ਨੂੰ ਵੇਖਿਆ ਹੈ, (ਉਸ ਨੂੰ) ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ। ਨਾਨਕ (ਦਾ ਕਥਨ ਹੈ ਕਿ ਜਿਸ ਮਨੁੱਖ ਦੇ ਮਨ ਤੋਂ) ਗੁਰੂ ਨੇ (ਵਿਕਾਰਾਂ ਦਾ) ਜੰਗਾਲ (*ਮੋਰਚਾ*) ਉਤਾਰ ਦਿੱਤੀ ਹੈ, ਉਹ ਗਰਭ-ਜੂਨ ਵਿਚ ਕਿਵੇਂ ਆ ਸਕਦਾ ਹੈ? (ਅਰਥਾਤ ਜਨਮ-ਮਰਨ ਦੇ ਗੇੜ ਤੋਂ ਮੁਕਤ ਹੋ ਜਾਂਦਾ ਹੈ)।੪।੧।

**ਨਟ ਨਾਰਾਇਨ ਮਹਲਾ ੫ ਦੁਪਦੇ**

(ਹੇ ਪਰਮਾਤਮਾ!) ਮੈਂ ਕਿਸੇ ਨੂੰ ਉਲਾਹਮਾ ਨਹੀਂ ਦਿੱਤਾ (ਕਿਉਂਕਿ) ਤੇਰਾ ਕੀਤਾ (ਮੇਰੇ) ਮਨ ਨੂੰ ਮਿਠਾ ਲਗਦਾ ਹੈ।੧ ਰਹਾਉ। (ਤੇਰੀ) ਆਗਿਆ ਨੂੰ ਮੰਨ ਕੇ, ਸਮਝ ਕੇ (ਮੈਂ ਸੱਚਾ) ਸੁਖ ਪ੍ਰਾਪਤ ਕਰ ਲਿਆ ਹੈ ਅਤੇ ਤੁਹਾਡਾ ਨਾਮ ਸੁਣ ਸੁਣ ਕੇ ਜੀ ਰਿਹਾ ਹਾਂ। ਗੁਰੂ ਤੋਂ ਇਹ ਮੰਤ੍ਰ (ਲੈ ਕੇ) ਦ੍ਰਿੜ੍ਹ ਕਰ ਲਿਆ ਹੈ ਕਿ ਲੋਕ ਪਰਲੋਕ ਵਿਚ ਤੂੰ ਹੀ ਤੂੰ ਹੈਂ।੧। ਜਦ ਤੋਂ ਇਹ ਗੱਲ (ਮੈਂ) ਸਮਝ ਲਈ ਹੈ, ਤਦ ਤੋਂ ਸਭ ਤਰ੍ਹਾਂ ਦਾ ਸੁਖ ਆਨੰਦ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਸਾਧ ਸੰਗ (ਦੁਆਰਾ ਗੁਰੂ ਨੇ ਮੇਰੇ ਮਨ ਵਿਚ) ਪ੍ਰਕਾਸ਼ ਕਰ ਦਿੱਤਾ ਹੈ ਕਿ (ਪ੍ਰਭੂ ਤੋਂ) ਬਿਨਾ ਹੋਰ ਦੂਜਾ ਕੋਈ ਨਹੀਂ ਹੈ।੨।੧।੨।

**ਨਟ ਮਹਲਾ ੫**

(ਹੇ ਪ੍ਰਭੂ!) ਜਿਸ ਨੂੰ ਤੇਰੇ ਵਲੋਂ ਧੀਰਜ ਮਿਲ ਗਿਆ, (ਉਸ ਦੇ ਮਨੋ) ਜਮ ਦਾ ਡਰ ਮਿਟ ਗਿਆ, (ਆਤਮਿਕ) ਸੁਖ ਪ੍ਰਾਪਤ ਕਰ ਲਿਆ ਅਤੇ ਹਉਮੈ ਦੀ ਪੀੜ ਦੂਰ ਹੋ ਗਈ।੧ ਰਹਾਉ। (ਗੁਰੂ ਦੀ) ਅੰਮ੍ਰਿਤ ਤੁਲ ਬਾਣੀ ਨੇ (ਜਿਸ ਦੀ ਤ੍ਰਿਸ਼ਨਾ ਰੂਪ) ਤਪਸ਼ ਖ਼ਤਮ ਕਰ ਦਿੱਤੀ, (ਉਹ ਇਸ ਤਰ੍ਹਾਂ) ਤ੍ਰਿਪਤ ਹੋ ਗਿਆ ਜਿਵੇਂ ਬੱਚਾ ਦੁੱਧ (ਪੀ ਕੇ ਰਜ ਜਾਂਦਾ ਹੈ)। ਮੇਰੇ ਲਈ ਸੰਤ ਹੀ ਮਾਤਾ ਪਿਤਾ ਅਤੇ ਸੱਜਣ ਹਨ ਅਤੇ ਸੰਤ ਹੀ ਭਰਾ ਅਤੇ ਸਹਾਇਕ ਹਨ।੧। (ਜਿਨ੍ਹਾਂ ਦੇ) ਭਰਮ ਦੇ ਕਿਵਾੜ ਖੁਲ੍ਹ ਗਏ ਹਨ, (ਉਨ੍ਹਾਂ ਨੂੰ) ਪ੍ਰਭੂ ਮਿਲ ਪਏ ਹਨ, ਜਿਵੇਂ ਹੀਰਾ ਹੀਰੇ ਨੂੰ ਵਿੰਨ੍ਹ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਧਰਮ-ਸਾਧਕ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਜਸ-ਗਾਨ ਕਰਦੇ ਹੋਏ ਵਿਸਮਾਦੀ ਅਵਸਥਾ ਵਿਚ ਪਹੁੰਚ ਗਏ ਹਨ।੨।੨।੩।

ਨਟ ਮਹਲਾ ੫ ॥
ਅਪਨਾ ਜਨੁ ਆਪਹਿ ਆਪਿ ਉਧਾਰਿਓ ॥
ਆਠ ਪਹਰ ਜਨ ਕੈ ਸੰਗਿ ਬਸਿਓ ਮਨ ਤੇ ਨਾਹਿ ਬਿਸਾਰਿਓ ॥੧॥ ਰਹਾਉ ॥
ਬਰਨੁ ਚਿਹਨੁ ਨਾਹੀ ਕਿਛੁ ਪੇਖਿਓ ਦਾਸ ਕਾ ਕੁਲੁ ਨ ਬਿਚਾਰਿਓ ॥
ਕਰਿ ਕਿਰਪਾ ਨਾਮੁ ਹਰਿ ਦੀਓ ਸਹਜਿ ਸੁਭਾਇ ਸਵਾਰਿਓ ॥੧॥
ਮਹਾ ਬਿਖਮੁ ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ ॥
ਪੇਖਿ ਪੇਖਿ ਨਾਨਕ ਬਿਗਸਾਨੋ ਪੁਨਹ ਪੁਨਹ ਬਲਿਹਾਰਿਓ ॥੨॥੩॥੪॥

ਨਟ ਮਹਲਾ ੫ ॥
ਹਰਿ ਹਰਿ ਮਨ ਮਹਿ ਨਾਮੁ ਕਹਿਓ ॥
ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ ਤਾ ਕਾ ਦੁਖੁ ਨ ਰਹਿਓ ॥੧॥ ਰਹਾਉ ॥
ਖੋਜਤ ਖੋਜਤ ਭਇਓ ਬੈਰਾਗੀ ਸਾਧੂ ਸੰਗਿ ਲਹਿਓ ॥
ਸਗਲ ਤਿਆਗਿ ਏਕ ਲਿਵ ਲਾਗੀ ਹਰਿ ਹਰਿ ਚਰਨ ਗਹਿਓ ॥੧॥
ਕਹਤ ਮੁਕਤ ਸੁਨਤੇ ਨਿਸਤਾਰੇ ਜੋ ਜੋ ਸਰਨਿ ਪਇਓ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਕਹੁ ਨਾਨਕ ਅਨਦੁ ਭਇਓ ॥੨॥੪॥੫॥

ਨਟ ਮਹਲਾ ੫ ॥
ਚਰਨ ਕਮਲ ਸੰਗਿ ਲਾਗੀ ਡੋਰੀ ॥
ਸੁਖ ਸਾਗਰ ਕਰਿ ਪਰਮ ਗਤਿ ਮੋਰੀ ॥੧॥ ਰਹਾਉ ॥
ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ ॥
ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ ॥੧॥
ਪੂਰਨ ਪੂਰਿ ਰਹੇ ਕਿਰਪਾ ਨਿਧਿ ਆਨ ਨ ਪੇਖਉ ਹੋਰੀ ॥
ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ ॥੨॥੫॥੬॥

ਨਟ ਮਹਲਾ ੫ ॥
ਮੇਰੇ ਮਨ ਜਪੁ ਜਪਿ ਹਰਿ ਨਾਰਾਇਣ ॥
ਕਬਹੂ ਨ ਬਿਸਰਹੁ ਮਨ ਮੇਰੇ ਤੇ ਆਠ ਪਹਰ ਗੁਨ ਗਾਇਣ ॥੧॥ ਰਹਾਉ ॥
ਸਾਧੂ ਧੂਰਿ ਕਰਉ ਨਿਤ ਮਜਨੁ ਸਭ ਕਿਲਬਿਖ ਪਾਪ ਗਵਾਇਣ ॥
ਪੂਰਨ ਪੂਰਿ ਰਹੇ ਕਿਰਪਾ ਨਿਧਿ ਘਟਿ ਘਟਿ ਦਿਸਟਿ ਸਮਾਇਣੁ ॥੧॥
ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥
ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ ਤੇਰੇ ਦਾਸਨਿ ਦਾਸ ਦਸਾਇਣੁ ॥੨॥੬॥੭॥

ਨਟ ਮਹਲਾ ੫ ॥
ਮੇਰੈ ਸਰਬਸੁ ਨਾਮੁ ਨਿਧਾਨੁ ॥
ਕਰਿ ਕਿਰਪਾ ਸਾਧੂ ਸੰਗਿ ਮਿਲਿਓ ਸਤਿਗੁਰਿ ਦੀਨੋ ਦਾਨੁ ॥੧॥ ਰਹਾਉ ॥
ਸੁਖਦਾਤਾ ਦੁਖ ਭੰਜਨਹਾਰਾ ਗਾਉ ਕੀਰਤਨੁ ਪੂਰਨ ਗਿਆਨੁ ॥

ਨਟ ਮਹਲਾ ੫

(ਪਰਮਾਤਮਾ ਨੇ) ਆਪ ਹੀ ਆਪਣੇ ਸੇਵਕ ਨੂੰ (ਵਿਕਾਰਾਂ ਤੋਂ) ਬਚਾਇਆ ਹੈ। (ਉਹ) ਅੱਠੇ ਪਹਿਰ ਸੇਵਕ ਦੇ ਨਾਲ ਵਸਦਾ ਹੈ ਅਤੇ ਮਨ ਤੋਂ ਵਸਾਰਦਾ ਨਹੀਂ ਹੈ।੧।ਰਹਾਉ। (ਉਸ ਨੇ ਸੇਵਕ ਦਾ) ਵਰਣ ਜਾਂ ਚਿੰਨ੍ਹ ਕੁਝ ਨਹੀਂ ਵੇਖਿਆ ਅਤੇ ਨ ਹੀ ਦਾਸ ਦਾ ਕੁਲ ਵਿਚਾਰਿਆ ਹੈ। ਕ੍ਰਿਪਾ ਕਰਕੇ ਹਰਿ ਨੇ (ਆਪਣਾ) ਨਾਮ ਬਖ਼ਸ਼ਿਆ ਹੈ ਅਤੇ ਸਹਿਜ ਸੁਭਾ (ਜੀਵਨ) ਸਵਾਰ ਦਿੱਤਾ ਹੈ।੧। (ਸੰਸਾਰ) ਅਗਨੀ ਦਾ ਬਹੁਤ ਔਖਿਆਂ ਤਰੇ ਜਾਣ ਵਾਲਾ ਸਮੁੰਦਰ ਹੈ, ਉਸ ਤੋਂ (ਪ੍ਰਭੂ ਨੇ) ਪਾਰ ਕਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ ਸੇਵਕ ਪ੍ਰਭੂ ਨੂੰ) ਵੇਖ ਵੇਖ ਕੇ ਖ਼ੁਸ਼ ਹੁੰਦਾ ਹੈ ਅਤੇ ਬਾਰ ਬਾਰ ਸਦਕੇ ਜਾਂਦਾ ਹੈ।੨।੩।੪।

ਨਟ ਮਹਲਾ ੫

(ਜੋ ਸਾਧਕ) ਹਰਿ ਹਰਿ ਦਾ ਨਾਮ ਮਨ ਵਿਚ ਸਿਮਰਦਾ ਹੈ, (ਉਸ ਦੇ) ਕਰੋੜਾਂ ਅਪਰਾਧ ਛਿਣ ਭਰ ਵਿਚ ਮਿਟ ਜਾਂਦੇ ਹਨ ਅਤੇ ਉਸ ਦਾ (ਕੋਈ) ਦੁਖ (ਬਾਕੀ) ਨਹੀਂ ਰਹਿੰਦਾ।੧।ਰਹਾਉ। (ਪ੍ਰਭੂ ਨੂੰ) ਖੋਜਦਿਆਂ ਖੋਜਦਿਆਂ (ਜੋ ਸਾਧਕ) ਵੈਰਾਗਵਾਨ ਹੋ ਜਾਂਦਾ ਹੈ (ਉਹ) ਸਾਧੂ/ਗੁਰੂ ਦੀ ਸੰਗਤ ਨਾਲ ਲਭ ਲੈਂਦਾ ਹੈ। (ਉਹ) ਸਭ ਕੁਝ ਤਿਆਗ ਕੇ ਇਕ ਵਿਚ ਲਿਵ ਲਗਾ ਲੈਂਦਾ ਹੈ ਅਤੇ ਹਰਿ ਦੇ ਚਰਣ ਹੀ ਪਕੜ ਲੈਂਦਾ ਹੈ।੧। ਜੋ ਜੋ (ਸਾਧਕ ਪ੍ਰਭੂ ਦੀ) ਸ਼ਰਣ ਵਿਚ ਪੈ ਜਾਂਦੇ ਹਨ, (ਉਹ ਨਾਮ) ਜਪ ਕੇ ਮੁਕਤ ਹੋ ਜਾਂਦੇ ਹਨ, (ਨਾਮ) ਸੁਣ ਕੇ (ਭਵ-ਸਾਗਰੋਂ) ਪਾਰ ਹੋ ਜਾਂਦੇ ਹਨ। ਨਾਨਕ ਦਾ ਕਥਨ ਹੈ ਕਿ ਆਪਣੇ ਸੁਆਮੀ ਪ੍ਰਭੂ ਨੂੰ ਸਿਮਰ ਸਿਮਰ ਕੇ ਆਨੰਦਿਤ ਹੋ ਜਾਂਦੇ ਹਨ।੨।੪।੫।

ਨਟ ਮਹਲਾ ੫

ਹੇ ਸੁਖਾਂ ਦੇ ਸਾਗਰ (ਪ੍ਰਭੂ)! (ਮੇਰੀ ਤੇਰੇ) ਚਰਣ-ਕਮਲਾਂ ਨਾਲ (ਲਿਵ ਦੀ) ਡੋਰ ਲਗ ਗਈ ਹੈ, (ਕ੍ਰਿਪਾ) ਕਰਕੇ ਮੇਰੀ ਮੁਕਤੀ ਕਰ ਦੇ।੧।ਰਹਾਉ। (ਹੇ ਪ੍ਰਭੂ! ਤੁਸੀਂ) ਆਪਣੇ ਸੇਵਕ ਨੂੰ ਪਲਾ ਪਕੜਾਇਆ ਹੈ (ਅਤੇ ਮੇਰਾ) ਮਨ (ਤੇਰੇ) ਪ੍ਰੇਮ ਦੀ ਮਸਤੀ ਨਾਲ ਵਿੰਨ੍ਹਿਆ ਗਿਆ ਹੈ। (ਤੇਰਾ) ਜਸ ਗਾਉਂਦਿਆਂ ਗਾਉਂਦਿਆਂ ਭਗਤੀ ਦਾ ਰਸ ਪੈਦਾ ਹੋ ਗਿਆ ਹੈ, (ਜਿਸ ਨੇ) ਮਾਇਆ ਦਾ ਜਾਲ ਤੋੜ ਦਿੱਤਾ ਹੈ।੧। ਹੇ ਕ੍ਰਿਪਾ-ਨਿਧਾਨ! (ਤੁਸੀਂ) ਸਰਬਤ੍ਰ ਵਿਆਪਕ ਹੋ ਰਹੇ ਹੋ, (ਮੈਂ) ਹੋਰ ਕਿਸੇ ਨੂੰ ਨਹੀਂ ਵੇਖਦਾ ਹਾਂ। ਨਾਨਕ (ਦਾ ਕਥਨ ਹੈ ਕਿ ਤੁਸੀਂ) ਆਪਣੇ ਦਾਸ ਨੂੰ (ਆਪਣੇ ਨਾਲ) ਮਿਲਾ ਲਿਆ ਹੈ, (ਜਿਸ ਕਰਕੇ ਤੁਹਾਡੀ) ਪ੍ਰੀਤ ਕਦੇ ਘਟਦੀ ਨਹੀਂ ਹੈ।੨।੫।੬।

ਨਟ ਮਹਲਾ ੫

ਹੇ ਮੇਰੇ ਮਨ! ਹਰਿ ਨਾਰਾਇਣ ਦਾ ਜਾਪ ਜਪ। (ਹੇ ਪ੍ਰਭੂ! ਤੁਸੀਂ) ਮੇਰੇ ਮਨ ਤੋਂ ਕਦੇ ਵੀ ਨ ਵਿਸਰੋ, ਅੱਠੇ ਪਹਿਰ (ਮੇਰਾ ਮਨ ਤੇਰੇ) ਗੁਣ ਗਾਉਂਦਾ ਰਹੇ।੧।ਰਹਾਉ। (ਮੈਂ) ਸਾਧੂ/ਗੁਰੂ ਦੀ (ਚਰਣ-)ਧੂੜ ਵਿਚ ਨਿਤ ਇਸ਼ਨਾਨ ਕਰਦਾ ਰਹਾਂ, (ਜੋ) ਸਾਰੇ ਦੋਸ਼ ਅਤੇ ਪਾਪ ਨਸ਼ਟ ਕਰਨ ਵਾਲੀ ਹੈ। ਹੇ ਸਰਬ ਵਿਆਪਕ ਕ੍ਰਿਪਾ-ਨਿਧਾਨ (ਪ੍ਰਭੂ)! ਹਰ ਇਕ (ਸ਼ਰੀਰ ਵਿਚ ਤੂੰ) ਸਮਾਇਆ ਹੋਇਆ ਦਿਸਦਾ ਹੈਂ।੧। ਲਖਾਂ ਕਰੋੜਾਂ ਜਪ, ਤਪ ਅਤੇ ਪੂਜਾ-ਵਿਧੀਆਂ, ਹਰਿ ਦੇ ਸਿਮਰਨ ਦੇ ਬਰਾਬਰ ਨਹੀਂ ਰਖੀਆਂ ਜਾ ਸਕਦੀਆਂ। ਦੋਵੇਂ ਹੱਥ ਜੋੜ ਕੇ ਨਾਨਕ (ਤੇਰੇ ਪਾਸੋਂ) ਦਾਨ ਮੰਗਦਾ ਹੈ ਕਿ (ਮੈਂ) ਤੇਰੇ ਦਾਸਾਂ ਦੇ ਦਾਸਾਂ ਦਾ ਦਾਸ (ਹੋਇਆ ਰਹਾਂ)।੨।੬।੭।

ਨਟ ਮਹਲਾ ੫

ਮੇਰੇ ਲਈ ਨਾਮ ਰੂਪ ਖ਼ਜ਼ਾਨਾ ਸਭ ਕੁਝ ਹੈ। (ਪ੍ਰਭੂ ਨੇ) ਕ੍ਰਿਪਾ ਕਰਕੇ (ਮੈਨੂੰ) ਸਾਧੂ/ਗੁਰੂ ਦਾ ਸੰਗ ਪ੍ਰਾਪਤ ਕਰਾਇਆ ਹੈ ਅਤੇ ਸਤਿਗੁਰੂ ਨੇ (ਮੈਨੂੰ ਨਾਮ ਦਾ) ਦਾਨ ਦਿੱਤਾ ਹੈ।੧।ਰਹਾਉ। ਪ੍ਰਭੂ ਸੁਖਾਂ ਦਾ ਦਾਤਾ ਹੈ, ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ। (ਇਸ ਲਈ ਮੈਂ ਉਸ ਦਾ) ਜਸ ਗਾਉਂਦਾ ਹਾਂ ਅਤੇ

ਕਾਮੁ ਕ੍ਰੋਧੁ ਲੋਭੁ ਖੰਡ ਖੰਡ ਕੀਨ੍ਹੇ ਬਿਨਸਿਓ ਮੂੜ ਅਭਿਮਾਨੁ ॥੧॥
ਕਿਆ ਗੁਣ ਤੇਰੇ ਆਖਿ ਵਖਾਣਾ ਪ੍ਰਭ ਅੰਤਰਜਾਮੀ ਜਾਨੁ ॥
ਚਰਨ ਕਮਲ ਸਰਨਿ ਸੁਖ ਸਾਗਰ ਨਾਨਕੁ ਸਦ ਕੁਰਬਾਨੁ ॥੨॥੭॥੮॥

ਨਟ ਮਹਲਾ ੫ ॥
ਹਉ ਵਾਰਿ ਵਾਰਿ ਜਾਉ ਗੁਰ ਗੋਪਾਲ ॥੧॥ ਰਹਾਉ ॥
ਮੋਹਿ ਨਿਰਗੁਨ ਤੁਮ ਪੂਰਨ ਦਾਤੇ ਦੀਨਾ ਨਾਥ ਦਇਆਲ ॥੧॥
ਊਠਤ ਬੈਠਤ ਸੋਵਤ ਜਾਗਤ ਜੀਅ ਪ੍ਰਾਨ ਧਨ ਮਾਲ ॥੨॥
ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ ॥੩॥੮॥੯॥

ਨਟ ਪੜਤਾਲ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਕੋਊ ਹੈ ਮੇਰੋ ਸਾਜਨੁ ਮੀਤੁ ॥ ਹਰਿ ਨਾਮੁ ਸੁਨਾਵੈ ਨੀਤ ॥
ਬਿਨਸੈ ਦੁਖੁ ਬਿਪਰੀਤਿ ॥ ਸਭੁ ਅਰਪਉ ਮਨੁ ਤਨੁ ਚੀਤੁ ॥੧॥ ਰਹਾਉ ॥
ਕੋਈ ਵਿਰਲਾ ਆਪਨ ਕੀਤ ॥ ਸੰਗਿ ਚਰਨ ਕਮਲ ਮਨੁ ਸੀਤ ॥
ਕਰਿ ਕਿਰਪਾ ਹਰਿ ਜਸੁ ਦੀਤ ॥੧॥
ਹਰਿ ਭਜਿ ਜਨਮੁ ਪਦਾਰਥੁ ਜੀਤ ॥ ਕੋਟਿ ਪਤਿਤ ਹੋਹਿ ਪੁਨੀਤ ॥
ਨਾਨਕ ਦਾਸ ਬਲਿ ਬਲਿ ਕੀਤ ॥੨॥੧॥੧੦॥੧੯॥

ਨਟ ਅਸਟਪਦੀਆ ਮਹਲਾ ੪ ੴ ਸਤਿਗੁਰ ਪ੍ਰਸਾਦਿ ॥
ਰਾਮ ਮੇਰੇ ਮਨਿ ਤਨਿ ਨਾਮੁ ਅਧਾਰੇ ॥
ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ ਮੈ ਗੁਰਮਤਿ ਨਾਮੁ ਸਮ੍ਾਰੇ ॥੧॥ ਰਹਾਉ ॥
ਹਰਿ ਹਰਿ ਹਰਿ ਹਰਿ ਹਰਿ ਮਨਿ ਧਿਆਵਹੁ ਮੈ ਹਰਿ ਹਰਿ ਨਾਮੁ ਪਿਆਰੇ ॥
ਦੀਨ ਦਇਆਲ ਭਏ ਪ੍ਰਭ ਠਾਕੁਰ ਗੁਰ ਕੈ ਸਬਦਿ ਸਵਾਰੇ ॥੧॥
ਮਧਸੂਦਨ ਜਗਜੀਵਨ ਮਾਧੋ ਮੇਰੇ ਠਾਕੁਰ ਅਗਮ ਅਪਾਰੇ ॥
ਇਕ ਬਿਨਉ ਬੇਨਤੀ ਕਰਉ ਗੁਰ ਆਗੈ ਮੈ ਸਾਧੂ ਚਰਨ ਪਖਾਰੇ ॥੨॥
ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ ਪ੍ਰਭ ਏਕੋ ਪੁਰਖੁ ਨਿਰਾਰੇ ॥
ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ ॥੩॥
ਗੁਰਮਤਿ ਨਾਮੁ ਦਮੋਦਰੁ ਪਾਇਆ ਹਰਿ ਹਰਿ ਨਾਮੁ ਉਰਿ ਧਾਰੇ ॥
ਹਰਿ ਹਰਿ ਕਥਾ ਬਨੀ ਅਤਿ ਮੀਠੀ ਜਿਉ ਗੂੰਗਾ ਗਟਕ ਸਮ੍ਾਰੇ ॥੪॥

ਰਸਨਾ ਸਾਦ ਚਖੈ ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ ॥
ਜੋ ਗੁਰਮੁਖਿ ਸਾਦ ਚਖਹਿ ਰਾਮ ਨਾਮਾ ਸਭ ਅਨ ਰਸ ਸਾਦ ਬਿਸਾਰੇ ॥੫॥
ਗੁਰਮਤਿ ਰਾਮ ਨਾਮੁ ਧਨੁ ਪਾਇਆ ਸੁਣਿ ਕਹਤਿਆ ਪਾਪ ਨਿਵਾਰੇ ॥

(ਮੈਨੂੰ) ਪੂਰਣ (ਆਤਮ-)ਗਿਆਨ (ਹਾਸਲ ਹੁੰਦਾ ਹੈ)। (ਗੁਰੂ ਨੇ ਮੇਰੇ ਅੰਦਰੋਂ) ਕਾਮ, ਕ੍ਰੋਧ, ਲੋਭ (ਆਦਿ ਵਿਕਾਰ ਕਢ ਕੇ) ਟੋਟੇ ਟੋਟੇ ਕਰ ਦਿੱਤੇ ਹਨ ਅਤੇ ਮੂਰਖ (ਬਣਾ ਦੇਣ ਵਾਲਾ) ਹੰਕਾਰ ਵੀ ਨਸ਼ਟ ਹੋ ਗਿਆ ਹੈ।੧। ਹੇ ਪ੍ਰਭੂ ! (ਤੂੰ ਸਾਰਿਆਂ ਦੇ) ਅੰਦਰ ਦੀ ਗੱਲ ਜਾਣਨ ਵਾਲਾ ਹੈ, (ਮੈਂ) ਤੇਰੇ ਕਿਹੜੇ ਗੁਣਾਂ ਨੂੰ ਕਹਿ ਕੇ ਬਖਾਨ ਕਰਾਂ। ਹੇ ਸੁਖਾਂ ਦੇ ਸਾਗਰ ! (ਮੈਂ ਤੇਰੇ) ਚਰਣ-ਕਮਲਾਂ ਦੀ ਸ਼ਰਣ ਲਈ ਹੈ, ਨਾਨਕ (ਤੇਰੇ ਤੋਂ) ਸਦਾ ਕੁਰਬਾਨ ਜਾਂਦਾ ਹੈ।੨।੭।੮।

ਨਟ ਮਹਲਾ ੫

ਹੇ ਗੁਰੂ ਗੋਪਾਲ ! (ਮੈਂ ਤੇਰੇ ਤੋਂ) ਵਾਰਨੇ ਜਾਂਦਾ ਹਾਂ।੧।ਰਹਾਉ। ਹੇ ਦੀਨਾਂ ਦੇ ਸੁਆਮੀ ! ਹੇ ਦਿਆਲੂ ! ਮੈਂ ਗੁਣਾਂ ਤੋਂ ਵਾਂਝਿਆਂ ਹਾਂ ਅਤੇ ਤੂੰ ਪੂਰਨ ਦਾਤਾ ਹੈਂ।੧। ਉਠਦਿਆਂ, ਬੈਠਦਿਆਂ, ਸੁਤਿਆਂ, ਜਾਗਦਿਆਂ (ਤੁਸੀਂ ਹੀ ਮੇਰੀ) ਜਿੰਦ, ਪ੍ਰਾਣ, ਧਨ ਅਤੇ ਮਾਲ ਹੋ।੨। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ !) ਮੇਰੇ ਮਨ ਵਿਚ (ਤੁਹਾਡਾ) ਦਰਸ਼ਨ ਕਰਨ ਦੀ ਬਹੁਤ ਚਾਹ ਹੈ, (ਇਸ ਲਈ) ਦਰਸ਼ਨ ਦੇ ਕੇ ਨਿਹਾਲ ਕਰ ਦਿਓ।੩।੮।੯।

ਨਟ ਪੜਤਾਲ ਮਹਲਾ ੫

ਹੈ ਕੋਈ ਮੇਰਾ (ਅਜਿਹਾ) ਮਿਤਰ ਅਤੇ ਸੱਜਣ, (ਜੋ ਮੈਨੂੰ) ਨਿਤ ਹਰਿ ਦਾ ਨਾਮ ਸੁਣਾਉਂਦਾ ਰਹੇ। (ਇਸ ਨਾਲ) ਉਲਟੀ ਪ੍ਰੀਤ ਦਾ ਦੁਖ ਦੂਰ ਹੋ ਜਾਵੇ। (ਮੈਂ ਉਸ ਮਿਤਰ ਨੂੰ) ਮਨ, ਤਨ, ਚਿਤ ਸਭ ਕੁਝ ਅਰਪਿਤ ਕਰ ਦਿਆਂ।੧।ਰਹਾਉ। ਕੋਈ ਵਿਰਲਾ (ਵਿਅਕਤੀ ਹੀ ਪ੍ਰਭੂ ਨੇ) ਆਪਣਾ ਬਣਾਇਆ ਹੈ (ਜਿਸ ਨੇ ਪ੍ਰਭੂ ਦੇ) ਚਰਣ-ਕਮਲਾਂ ਨਾਲ ਮਨ ਨੂੰ ਸੀ ਲਿਆ ਹੈ ਅਤੇ ਪ੍ਰਭੂ ਨੇ ਕ੍ਰਿਪਾ ਕਰਕੇ (ਉਸ ਨੂੰ) ਜਸ-ਗਾਨ ਦੀ (ਦਾਤ) ਦਿੱਤੀ ਹੈ।੧। (ਉਹ) ਹਰਿ ਦਾ ਭਜਨ ਕਰਕੇ ਜਨਮ-ਮਨੋਰਥ ਵਿਚ ਸਫਲ ਹੋ ਗਿਆ ਹੈ। (ਹਰਿ ਦਾ ਨਾਮ ਜਪ ਕੇ) ਕਰੋੜਾਂ ਪਤਿਤ ਪਵਿਤਰ ਹੋ ਗਏ ਹਨ। ਦਾਸ ਨਾਨਕ (ਅਜਿਹੇ ਸਾਧਕ ਤੋਂ ਆਪਣੇ ਆਪ ਨੂੰ) ਕੁਰਬਾਨ ਕਰਦਾ ਹੈ।੨।੧।੧੦।੧੯।

ਨਟ ਅਸਟਪਦੀਆ ਮਹਲਾ ੪

ਹੇ ਪ੍ਰਭੂ ! ਮੇਰੇ ਮਨ ਤਨ ਨੂੰ ਨਾਮ ਦਾ ਹੀ ਆਧਾਰ ਹੈ। (ਮੈਂ) ਤੇਰੀ ਸੇਵਾ ਕੀਤੇ ਬਿਨਾ ਇਕ ਛਿਣ ਪਲ ਵੀ ਰਹਿ ਨਹੀਂ ਸਕਦਾ, ਮੈਂ ਗੁਰੂ ਦੀ ਮਤਿ ਦੁਆਰਾ ਨਾਮ ਨੂੰ (ਹਿਰਦੇ ਵਿਚ) ਯਾਦ ਕਰਦਾ ਹਾਂ।੧।ਰਹਾਉ। (ਹੇ ਜਿਗਿਆਸੂ ! ਤੁਸੀਂ ਸਦਾ) ਹਰਿ ਹਰਿ ਨੂੰ ਮਨ ਵਿਚ ਆਰਾਧਿਆ ਕਰੋ। ਮੈਨੂੰ ਹਰਿ ਦਾ ਨਾਮ ਪਿਆਰਾ ਲਗਦਾ ਹੈ। ਪ੍ਰਭੂ ਸੁਆਮੀ (ਜਿਨ੍ਹਾਂ) ਗ਼ਰੀਬਾਂ ਉਪਰ ਦਿਆਲੂ ਹੁੰਦੇ ਹਨ, (ਉਨ੍ਹਾਂ ਨੂੰ) ਗੁਰੂ ਦੇ ਸ਼ਬਦ ਦੁਆਰਾ ਸਵਾਰ ਦਿੰਦੇ ਹਨ।੧। ਹੇ ਮਧੁਸੂਦਨ ! ਹੇ ਜਗਤ ਦੇ ਜੀਵਨ ਰੂਪ ! ਹੇ ਮਾਧੋ ! ਹੇ ਮੇਰੇ ਅਗਮ, ਅਪਾਰ ਸੁਆਮੀ ! (ਮੈਂ) ਗੁਰੂ ਅਗੇ ਇਕ ਬੇਨਤੀ ਕਰਦਾ ਹਾਂ ਕਿ ਮੈਂ ਸਾਧੂ/ਗੁਰੂ ਦੇ (ਸਦਾ) ਚਰਣ ਧੋਂਦਾ ਰਹਾਂ।੨। (ਉਸ) ਪ੍ਰਭੂ ਦੇ ਹਜ਼ਾਰਾਂ ਹੀ ਨੇਤਰ ਹਨ, (ਪਰ ਉਨ੍ਹਾਂ ਵਿਚ) ਇਕੋ ਨਿਰਲੇਪ ਪੁਰਖ (ਵਿਆਪਕ) ਹੈ। (ਉਸ) ਪ੍ਰਭੂ ਦੀਆਂ ਹਜ਼ਾਰਾਂ ਸੂਰਤਾਂ ਹਨ, ਇਕੋ ਪ੍ਰਭੂ ਹੀ ਗੁਰੂ ਦੀ ਮਤਿ ਦੁਆਰਾ (ਸਭ ਨੂੰ) ਤਾਰਦਾ ਹੈ।੩। (ਜਿਸ ਨੇ) ਗੁਰੂ ਦੀ ਮਤਿ ਦੁਆਰਾ ਪ੍ਰਭੂ (*ਦਮੋਦਰ*) ਦਾ ਨਾਮ ਪ੍ਰਾਪਤ ਕਰ ਲਿਆ ਹੈ, (ਉਸ ਨੇ) ਹਿਰਦੇ ਵਿਚ ਹਰਿ ਦਾ ਨਾਮ ਧਾਰਣ ਕਰ ਲਿਆ ਹੈ। (ਉਸ ਲਈ) ਹਰਿ ਹਰਿ ਦੀ ਕਥਾ ਬਹੁਤ ਮਿਠੀ ਬਣ ਗਈ ਹੈ, ਗੁੰਗੇ ਵਾਂਗ ਪਚਾਕੇ ਮਾਰ ਕੇ ਯਾਦ ਕਰਦਾ ਹੈ।੪।

(ਜਿਸ ਦੀ) ਜੀਭ ਦ੍ਵੈਤ-ਭਾਵ ਦੇ ਸੁਆਦ ਨੂੰ ਚਖਦੀ ਹੈ, (ਉਹ ਵਿਅਕਤੀ) ਬਹੁਤ ਫਿਕੇ ਲੋਭਾਂ ਵਿਕਾਰਾਂ (ਵਿਚ ਫਸਿਆ ਰਹਿੰਦਾ ਹੈ)। ਜੋ ਗੁਰਮੁਖ ਹਰਿ-ਨਾਮ ਦਾ ਸੁਆਦ ਚਖਦਾ ਹੈ, (ਉਹ) ਹੋਰ ਸਭ ਰਸ ਵਿਸਾਰ ਦਿੰਦਾ ਹੈ।੫। (ਜਿਸ ਨੇ) ਗੁਰੂ ਦੀ ਸਿਖਿਆ ਰਾਹੀਂ ਰਾਮ-ਨਾਮ ਰੂਪ ਧਨ ਪ੍ਰਾਪਤ ਕਰ ਲਿਆ ਹੈ, (ਉਸ ਨੇ ਨਾਮ) ਸੁਣਦਿਆਂ ਕਹਿੰਦਿਆਂ (ਸਾਰੇ) ਪਾਪ ਦੂਰ ਕਰ ਲਏ ਹਨ। (ਜੋ) ਮੇਰੇ

ਧਰਮ ਰਾਇ ਜਮੁ ਨੇੜਿ ਨ ਆਵੈ ਮੇਰੇ ਠਾਕੁਰ ਕੇ ਜਨ ਪਿਆਰੇ ॥੬॥
ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਾਰੇ ॥
ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ ॥੭॥
ਕ੍ਰਿਪਾ ਕ੍ਰਿਪਾ ਕਰਿ ਦੀਨ ਪ੍ਰਭ ਸਰਨੀ ਮੋ ਕਉ ਹਰਿ ਜਨ ਮੇਲਿ ਪਿਆਰੇ ॥
ਨਾਨਕ ਦਾਸਨਿ ਦਾਸੁ ਕਹਤੁ ਹੈ ਹਮ ਦਾਸਨ ਕੇ ਪਨਿਹਾਰੇ ॥੮॥੧॥

ਨਟ ਮਹਲਾ ੪ ॥
ਰਾਮ ਹਮ ਪਾਥਰ ਨਿਰਗੁਨੀਆਰੇ ॥
ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ ਹਮ ਪਾਹਨ ਸਬਦਿ ਗੁਰ ਤਾਰੇ ॥੧॥ ਰਹਾਉ ॥
ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ ਮਲਗਾਰੇ ॥
ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥੧॥
ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ ॥
ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ ॥੨॥
ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ ॥
ਸਤਿਗੁਰ ਮਿਲਿਐ ਪਰਮ ਪਦੁ ਪਾਇਆ ਹਉ ਸਤਿਗੁਰ ਕੈ ਬਲਿਹਾਰੇ ॥੩॥
ਪਾਖੰਡ ਪਾਖੰਡ ਕਰਿ ਕਰਿ ਭਰਮੇ ਲੋਭੁ ਪਾਖੰਡੁ ਜਗਿ ਬੁਰਿਆਰੇ ॥
ਹਲਤਿ ਪਲਤਿ ਦੁਖਦਾਈ ਹੋਵਹਿ ਜਮਕਾਲੁ ਖੜਾ ਸਿਰਿ ਮਾਰੇ ॥੪॥

ਉਗਵੈ ਦਿਨਸੁ ਆਲੁ ਜਾਲੁ ਸਮ੍ਾਲੈ ਬਿਖੁ ਮਾਇਆ ਕੇ ਬਿਸਥਾਰੇ ॥
ਆਈ ਰੈਨਿ ਭਇਆ ਸੁਪਨੰਤਰੁ ਬਿਖੁ ਸੁਪਨੈ ਭੀ ਦੁਖ ਸਾਰੇ ॥੫॥
ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ ॥
ਸਾਕਤ ਨਰ ਸਭਿ ਭੂਖ ਭੁਖਾਨੇ ਦਰਿ ਠਾਢੇ ਜਮ ਜੰਦਾਰੇ ॥੬॥
ਮਨਮੁਖ ਕਰਜੁ ਚੜਿਆ ਬਿਖੁ ਭਾਰੀ ਉਤਰੈ ਸਬਦੁ ਵੀਚਾਰੇ ॥
ਜਿਤਨੇ ਕਰਜ ਕਰਜ ਕੇ ਮੰਗੀਏ ਕਰਿ ਸੇਵਕ ਪਗਿ ਲਗਿ ਵਾਰੇ ॥੭॥
ਜਗੰਨਾਥ ਸਭਿ ਜੰਤ੍ਰ ਉਪਾਏ ਨਕਿ ਖੀਨੀ ਸਭ ਨਥਹਾਰੇ ॥
ਨਾਨਕ ਪ੍ਰਭੁ ਖਿੰਚੈ ਤਿਵ ਚਲੀਐ ਜਿਉ ਭਾਵੈ ਰਾਮ ਪਿਆਰੇ ॥੮॥੨॥

ਨਟ ਮਹਲਾ ੪ ॥
ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ ॥
ਸਤਿਗੁਰਿ ਗਿਆਨੁ ਮਜਨੁ ਹੈ ਨੀਕੋ ਮਿਲਿ ਕਲਮਲ ਪਾਪ ਉਤਾਰੇ ॥੧॥ ਰਹਾਉ ॥

ਸੁਆਮੀ ਦੇ ਪਿਆਰੇ ਸੇਵਕ ਹਨ, ਧਰਮ ਰਾਜ ਜਾਂ ਜਮ (ਉਨ੍ਹਾਂ ਦੇ) ਨੇੜੇ ਨਹੀਂ ਆਉਂਦਾ।੬। ਜਿਤਨੇ ਵੀ (ਮੇਰੇ) ਸੁਆਸ ਹਨ, ਮੈਂ ਗੁਰੂ ਦੀ ਮਤਿ ਅਨੁਸਾਰ (ਉਨ੍ਹਾਂ ਨਾਲ) ਨਾਮ ਹੀ ਸਿਮਰਦਾ ਹਾਂ। (ਜੋ) ਵੀ ਸੁਆਸ ਨਾਮ (ਜਪੇ) ਬਿਨਾ ਜਾਂਦਾ ਹੈ, ਉਹ ਸੁਆਸ ਬੇਕਾਰ ਅਤੇ ਵਿਅਰਥ ਜਾਂਦਾ ਹੈ।੭। ਹੇ ਪ੍ਰਭੂ! ਕ੍ਰਿਪਾ ਕਰ, (ਮੈਂ) ਦੀਨ (ਤੇਰੀ) ਸ਼ਰਣ ਵਿਚ ਆਇਆ ਹਾਂ, ਮੈਨੂੰ ਪਿਆਰੇ ਹਰਿ-ਜਨ ਮਿਲਾ ਦੇ। ਦਾਸਾਂ ਦਾ ਦਾਸ ਨਾਨਕ ਕਹਿੰਦਾ ਹੈ ਕਿ (ਹੇ ਪ੍ਰਭੂ!) ਮੈਂ (ਤੇਰੇ) ਦਾਸਾਂ ਦਾ ਪਾਣੀ ਢੋਣ ਵਾਲਾ ਹਾਂ।੮।੧।

ਨਟ ਮਹਲਾ ੪

ਹੇ ਪ੍ਰਭੂ! ਅਸੀਂ ਪੱਥਰ (ਵਰਗੇ ਕਠੋਰ) ਅਤੇ ਗੁਣਾਂ ਤੋਂ ਸਖਣੇ ਹਾਂ। (ਤੁਸੀਂ) ਕ੍ਰਿਪਾ ਪੂਰਵਕ ਗੁਰੂ ਮਿਲਾ ਦਿੱਤਾ ਹੈ, ਅਸਾਂ ਪੱਥਰਾਂ ਨੂੰ ਗੁਰੂ ਨੇ ਸ਼ਬਦ ਦੁਆਰਾ (ਭਵ-ਸਾਗਰੋਂ) ਤਾਰ ਦਿੱਤਾ ਹੈ।੧ ਰਹਾਉ। ਸਤਿਗੁਰੂ ਅਤਿ ਮਿਠਾ (ਹਰਿ-)ਨਾਮ ਦ੍ਰਿੜ੍ਹ ਕਰਾਉਂਦਾ ਹੈ, ਜੋ ਚੰਦਨ (*ਮੈਲਾਗਰੁ*) ਦਾ ਵੀ ਚੰਦਨ ਹੈ (ਅਰਥਾਤ ਸ਼ੀਤਲਤਾ ਅਤੇ ਸੁਗੰਧੀ ਪ੍ਰਦਾਨ ਕਰਨ ਵਾਲਾ ਹੈ)। ਨਾਮ ਕਰਕੇ (ਮੇਰੀ) ਸੁਰਤਿ ਪ੍ਰਗਟ ਹੋਈ ਹੈ (ਭਾਵ—ਸੋਝੀ ਹੋਈ ਹੈ) ਕਿ ਸੁਗੰਧ ਸਰੂਪੀ (*ਮੁਸਕੀ*) ਹਰਿ ਦੀ ਸੁਗੰਧ ਦਸਾਂ ਦਿਸ਼ਾਵਾਂ ਵਿਚ ਪਸਰੀ ਹੋਈ ਹੈ।੧। (ਹੇ ਪ੍ਰਭੂ!) ਤੇਰੀ ਤਿੰਨਾਂ ਗੁਣਾਂ ਤੋਂ ਨਿਆਰੀ ਕਥਾ ਬਹੁਤ ਮਿਠੀ ਹੈ, (ਇਸ ਦੁਆਰਾ) ਗੁਰੂ ਦੇ ਸੁੰਦਰ (*ਨੀਕੇ*) ਬੋਲ (ਹਿਰਦੇ ਵਿਚ) ਸੰਭਾਲੇ ਜਾਂਦੇ ਹਨ। (ਜਿਨ੍ਹਾਂ ਨੇ) ਗਾਉਂਦੇ ਗਾਉਂਦੇ (ਕੇਵਲ) ਹਰਿ ਦੇ ਗੁਣ ਗਾਏ ਹਨ, (ਉਨ੍ਹਾਂ ਨੂੰ) ਗੁਣ ਗਾਉਂਦਿਆਂ ਗੁਰੂ ਨੇ (ਭਵ-ਸਾਗਰ ਤੋਂ) ਪਾਰ ਕਰ ਦਿੱਤਾ ਹੈ।੨। ਗੁਰੂ ਗਿਆਨ-ਰੂਪ ਹੈ, ਗੁਰੂ ਸਮ-ਦ੍ਰਿਸ਼ਟੀ ਵਾਲਾ ਹੈ, ਉਸ ਨੂੰ ਸ਼ੰਕੇ ਮਿਟਾ ਕੇ ਮਿਲਣਾ ਚਾਹੀਦਾ ਹੈ। ਸਤਿਗੁਰੂ ਦੇ ਮਿਲਣ ਨਾਲ ਪਰਮ-ਪਦ ਪ੍ਰਾਪਤ ਹੁੰਦਾ ਹੈ, ਮੈਂ ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ।੩। (ਅਨੇਕ ਵਿਅਕਤੀ ਧਾਰਮਿਕ) ਪਾਖੰਡ ਕਰ ਕਰ ਕੇ ਭਟਕਦੇ ਫਿਰਦੇ ਹਨ, ਲੋਭ ਅਤੇ ਪਾਖੰਡ ਜਗਤ ਵਿਚ ਬਦੀ ਕਰਨ ਵਾਲੇ ਹਨ। (ਇਹ) ਲੋਕ ਪਰਲੋਕ (*ਹਲਤਿ ਪਲਤਿ*) ਵਿਚ ਦੁਖਦਾਇਕ ਸਿਧ ਹੁੰਦੇ ਹਨ ਅਤੇ ਜਮਕਾਲ (ਜੀਵਾਂ ਦੇ) ਸਿਰ ਉਪਰ ਖੜੋਤਾ ਮਾਰਦਾ ਹੈ।੪।

ਸੂਰਜ ਚੜ੍ਹਨ ਨਾਲ (ਮਨੁੱਖ) ਘਰ ਕੰਮ-ਧੰਧੇ ਸੰਭਾਲਦਾ ਹੈ, (ਇਹ ਸਭ) ਮਾਇਆ ਰੂਪ ਵਿਸ਼ ਦੇ ਖਿਲਾਰੇ ਹਨ। (ਜਦੋਂ) ਰਾਤ ਆਉਂਦੀ ਹੈ, (ਤਾਂ ਮਨੁੱਖ) ਸੁਪਨਿਆਂ ਵਿਚ ਗਵਾਚ ਜਾਂਦਾ ਹੈ, ਸੁਪਨੇ ਵਿਚ ਵੀ (ਮਾਇਆਵੀ) ਵਿਸ਼ ਦੇ ਦੁਖਾਂ ਨੂੰ ਹੀ ਸੰਭਾਲਦਾ (*ਸਾਰੇ*) ਹੈ।੫। (ਮਨਮੁਖ ਦਾ ਹਿਰਦਾ) ਕਲਰੇ ਖੇਤ ਵਰਗਾ ਹੈ, (ਜਿਸ ਵਿਚ ਉਸ ਨੇ) ਝੂਠ ਰੂਪ (ਬੀਜ) ਲੈ ਕੇ ਜਮਾਇਆ ਹੈ, ਸਭ ਝੂਠ ਦੇ ਹੀ ਖਲਵਾੜੇ ਹਨ। ਸਾਰੇ ਸਾਕਤ ਵਿਅਕਤੀ (ਹਰ ਵੇਲੇ ਮਾਇਆਵੀ) ਭੁਖ ਦੇ ਸਤੇ ਹੋਏ ਫਿਰਦੇ ਹਨ, (ਉਨ੍ਹਾਂ ਦੇ) ਦੁਆਰ ਉਤੇ ਜ਼ਾਲਮ (*ਜੰਦਾਰੇ*) ਜਮ ਖੜੋਤਾ ਰਹਿੰਦਾ ਹੈ।੬। ਮਨਮੁਖ (ਦੇ ਸਿਰ ਉਪਰ) ਵਿਸ਼ੇ ਵਿਕਾਰਾਂ ਦਾ ਬਹੁਤ ਕਰਜ਼ਾ ਚੜ੍ਹਿਆ ਹੈ, (ਉਹ) ਸ਼ਬਦ ਦੇ ਵਿਚਾਰ ਦੁਆਰਾ ਹੀ ਉਤਰਦਾ ਹੈ। ਜਿਤਨੇ ਕਰਜ਼ ਮੰਗਣ ਵਾਲੇ ਹਨ, (ਉਨ੍ਹਾਂ ਨੂੰ ਸ਼ਬਦ-ਸਾਧਕਾਂ ਦੇ) ਸੇਵਕ ਬਣਾ ਕੇ ਅਤੇ (ਉਨ੍ਹਾਂ ਦੇ) ਚਰਣੀ ਲਗਾ ਕੇ (ਕਰਜ਼ ਮੰਗਣੋ) ਵਰਜ ਦਿੱਤਾ ਜਾਂਦਾ ਹੈ।੭। ਸਾਰੇ ਜੀਵ-ਜੰਤ ਜਗਤ ਦੇ ਸੁਆਮੀ (ਪ੍ਰਭੂ) ਦੇ ਪੈਦਾ ਕੀਤੇ ਹੋਏ ਹਨ। ਨਕ ਵਿੰਨ੍ਹ ਕੇ ਸਭ ਨੱਥੇ ਹੋਏ ਹਨ। ਨਾਨਕ (ਦਾ ਕਥਨ ਹੈ ਕਿ ਜਿਧਰ ਨੂੰ) ਪ੍ਰਭੂ ਨੱਥ ਖਿਚਦਾ ਹੈ, ਉਧਰ ਨੂੰ ਹੀ ਚਲਣਾ ਹੁੰਦਾ ਹੈ, ਜਿਸ ਤਰ੍ਹਾਂ ਪਿਆਰਾ ਪ੍ਰਭੂ ਚਾਹੁੰਦਾ ਹੈ।੮।੨।

ਨਟ ਮਹਲਾ ੪

ਹੇ ਰਾਮ! ਹੇ ਹਰਿ! (ਜਿਸ ਨੂੰ ਤੂੰ ਨਾਮ ਰੂਪ) ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਾਇਆ ਹੈ, ਉਸ ਨੇ ਸਤਿਗੁਰੂ ਰੂਪ ਗਿਆਨ ਦੇ ਸਰੋਵਰ ਵਿਚ ਚੰਗੀ ਤਰ੍ਹਾਂ ਇਸ਼ਨਾਨ ਕੀਤਾ ਹੈ (ਅਤੇ

ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ ॥
ਪਰਸਨ ਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ ॥੧॥
ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ ॥੨॥
ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ ॥
ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ ॥੩॥
ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ ॥
ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ ॥੪॥

ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ ॥
ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ ॥੫॥
ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ ॥
ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ ॥੬॥
ਪੂਰਬਿ ਜਨਮਿ ਪਰਚੂਨ ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ ॥
ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ ਰਸੁ ਗਾਵੈ ਰਸੁ ਵੀਚਾਰੇ ॥੭॥
ਹਰਿ ਹਰਿ ਰੂਪ ਰੰਗਿ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ ॥
ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ ॥੮॥੩॥

ਨਟ ਮਹਲਾ ੪ ॥
ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥
ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥੧॥ ਰਹਾਉ॥
ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ ॥
ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ ॥੧॥
ਹਰਿ ਹਰਿ ਸੇਵਕੁ ਸੇਵਾ ਲਾਗੈ ਸਭੁ ਦੇਖੈ ਬ੍ਰਹਮ ਪਸਾਰੇ ॥
ਏਕੁ ਪੁਰਖੁ ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ ॥੨॥
ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ ਸਭੁ ਚੇਰੀ ਜਗਤੁ ਸਮਾਰੇ ॥
ਆਪਿ ਦਇਆਲੁ ਦਇਆ ਦਾਨੁ ਦੇਵੈ ਵਿਚਿ ਪਾਥਰ ਕੀਰੇ ਕਾਰੇ ॥੩॥
ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ ॥
ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ ॥੪॥

ਸਤਿਗੁਰੂ ਨੂੰ) ਮਿਲ ਕੇ ਦੋਸ਼ (*ਕਲਮਲ*) ਅਤੇ ਪਾਪ ਉਤਾਰ ਦਿੱਤੇ ਹਨ।੧।ਰਹਾਉ। (ਹੇ ਜਿਗਿਆਸੂ!) ਸੰਗਤ ਦਾ ਗੁਣ (*ਗੁਨੁ*) ਬਹੁਤ ਅਧਿਕ ਹੁੰਦਾ ਹੈ। ਤੋਤੇ ਨੂੰ (ਰਾਮ ਨਾਮ) ਪੜ੍ਹਾਉਂਦੀ ਵੇਸਵਾ (ਭਵ-ਸਾਗਰੋਂ) ਪਾਰ ਲੰਘ ਗਈ। (ਕ੍ਰਿਸ਼ਣ ਦੇ) ਚਰਣਾਂ ਦੀ ਛੋਹ ਕੁਬਿਜਾ ਨੂੰ ਪ੍ਰਾਪਤ ਹੋਈ, (ਉਹ ਛੋਹ ਹੀ ਉਸ ਨੂੰ) ਲੈ ਕੇ ਬੈਕੁੰਠ ਨੂੰ ਚਲੀ ਗਈ।੧। ਅਜਾਮਿਲ ਨੇ (ਆਪਣੇ) ਪੁੱਤਰ (ਨਾਰਾਇਣ) ਪ੍ਰਤਿ ਪ੍ਰੀਤ ਕੀਤੀ ਅਤੇ 'ਨਾਰਾਇਣ' ਕਹਿ ਕੇ ਬੁਲਾਇਆ। (ਉਸ ਦੀ) ਸ਼ਰਧਾ ਮੇਰੇ ਸੁਆਮੀ ਦੇ ਮਨ ਨੂੰ ਚੰਗੀ ਲਗ ਗਈ, (ਉਸ ਨੇ) ਜਮ ਦੇ ਦਾਸ ਮਾਰ ਕੇ ਪਰੇ ਕਰ ਦਿੱਤੇ।੨। ਮਨੁੱਖ (ਮੂੰਹੋਂ) ਬੋਲਦਾ ਹੈ, ਬੋਲ ਕੇ ਲੋਕਾਂ ਨੂੰ ਸੁਣਾਉਂਦਾ ਹੈ, (ਪਰ) ਜੋ ਬੋਲਦਾ ਹੈ, ਉਸ ਨੂੰ (ਮਨ ਵਿਚ) ਵਿਚਾਰਦਾ ਨਹੀਂ ਹੈ। (ਜਦੋਂ ਉਹ) ਸਤਿਸੰਗਤ ਨਾਲ ਜੁੜਦਾ ਹੈ, ਤਾਂ (ਉਸ ਦੇ ਚਰਿਤ੍ਰ ਵਿਚ) ਦ੍ਰਿੜ੍ਹਤਾ ਆਉਂਦੀ ਹੈ ਅਤੇ ਹਰਿ ਦਾ ਨਾਮ (ਉਸ ਨੂੰ ਭਵ-ਸਾਗਰ ਤੋਂ) ਤਾਰ ਦਿੰਦਾ ਹੈ।੩। ਜਦੋਂ ਤਕ ਜਿੰਦ ਅਤੇ ਸ਼ਰੀਰ ਕਾਇਮ (*ਸਾਬਤੁ*) ਹਨ, ਤਦੋਂ ਤਕ (ਮਨੁੱਖ ਪ੍ਰਭੂ ਬਾਰੇ) ਕੁਝ ਨਹੀਂ ਵਿਚਾਰਦਾ। ਜਦੋਂ (ਸ਼ਰੀਰ ਰੂਪ) ਘਰ ਨੂੰ ਅੱਗ ਲਗਦੀ ਹੈ, (ਤਦੋਂ) ਖੂਹ ਪੁਟ ਕੇ ਪਾਣੀ ਕਢਦਾ ਹੈ।੪।

ਜਿਸ ਨੇ ਹਰਿ ਦਾ ਨਾਮ ਵਿਸਾਰ ਦਿੱਤਾ ਹੈ (ਉਸ) ਸਾਕਤ (ਵਿਅਕਤੀ) ਨਾਲ ਮਨ ਨਹੀਂ ਮਿਲਾਉਣਾ ਚਾਹੀਦਾ। ਸਾਕਤ ਦੇ ਬੋਲ ਬਿਛੂ ਦੇ ਡੰਗਣ ਵਰਗੇ ਹਨ, ਸਾਕਤ ਨੂੰ ਛਡ ਕੇ ਦੂਰ ਤੋਂ ਦੂਰ (ਰਹਿਣਾ ਚਾਹੀਦਾ ਹੈ)।੫। (ਜਿਨ੍ਹਾਂ ਨੇ) ਮੁੜ ਮੁੜ ਕੇ ਸਾਧੂ/ਗੁਰੂ ਨਾਲ ਪ੍ਰੀਤ ਲਗਾਈ ਹੈ, (ਉਨ੍ਹਾਂ ਨੇ) ਗੁਰੂ ਦੇ ਸੰਗ ਲਗ ਕੇ (ਆਪਣੇ ਜਨਮ) ਸਵਾਰ ਲਏ ਹਨ। (ਜਿਨ੍ਹਾਂ ਨੇ) ਗੁਰੂ ਦੇ ਬਚਨ ਸਤਿ ਕਰਕੇ ਮੰਨੇ ਹਨ, (ਉਹ) ਮੇਰੇ ਸੁਆਮੀ ਨੂੰ ਬਹੁਤ ਪਿਆਰੇ ਲਗੇ ਹਨ।੬। (ਜਿਨ੍ਹਾਂ ਵਿਅਕਤੀਆਂ ਨੇ) ਪੂਰਬਲੇ ਜਨਮਾਂ ਵਿਚ ਥੋੜੇ ਥੋੜੇ (*ਪਰਚੂਨ*) (ਚੰਗੇ ਕਰਮ) ਕੀਤੇ ਹਨ, (ਉਹ ਹੁਣ) ਹਰਿ ਹਰਿ ਦਾ ਨਾਮ (ਜਪਣ ਕਰਕੇ) ਪ੍ਰਭੂ ਨੂੰ ਪਿਆਰੇ ਲਗੇ ਹਨ। (ਉਨ੍ਹਾਂ ਨੇ) ਗੁਰੂ ਦੀ ਕ੍ਰਿਪਾ ਦੁਆਰਾ (ਨਾਮ ਰੂਪ) ਅੰਮ੍ਰਿਤ ਰਸ ਪ੍ਰਾਪਤ ਕੀਤਾ ਹੈ, (ਉਹ ਉਸ ਨਾਮ ਰੂਪ) ਰਸ ਨੂੰ ਹੀ ਗਾਉਂਦੇ ਅਤੇ ਵਿਚਾਰਦੇ ਹਨ।੭। ਹੇ ਹਰਿ! ਹੇ ਪਿਆਰੇ! ਹੇ ਲਾਲ! ਹੇ ਸ਼ਿਰੋਮਣੀ ਲਾਲ! ਸਭ (ਜੀਵ) ਤੇਰੇ ਹੀ ਰੂਪ ਰੰਗ ਹਨ। ਨਾਨਕ (ਦਾ ਕਥਨ ਹੈ ਕਿ) ਜਿਹੋ ਜਿਹਾ ਰੰਗ (ਤੂੰ ਜੀਵ ਨੂੰ) ਦਿੰਦਾ ਹੈ, ਉਹੋ ਜਿਹਾ ਹੀ ਹੁੰਦਾ ਹੈ। ਇਹ ਵਿਚਾਰੇ ਜੀਵ ਕੀ ਹਨ?।੮।੩।

**ਨਟ ਮਹਲਾ ੪**

ਹੇ ਪ੍ਰਭੂ! (ਜੋ ਵਿਅਕਤੀ) ਗੁਰੂ ਦੀ ਸ਼ਰਣ (ਵਿਚ ਆਉਂਦੇ ਹਨ, ਉਨ੍ਹਾਂ ਦਾ ਆਪ) ਪ੍ਰਭੂ ਰਖਵਾਲਾ (ਹੁੰਦਾ ਹੈ)। ਜਿਵੇਂ ਹਾਥੀ (*ਕੁੰਚਰੁ*) ਨੂੰ ਤੰਦੂਆ ਨੇ ਪਕੜ ਕੇ ਖਿਚ ਲਿਆ ਸੀ, (ਪ੍ਰਭੂ ਨੇ ਉਸ ਨੂੰ) ਉਪਰ ਚੁਕ ਕੇ ਕਢਿਆ (ਅਤੇ ਤੰਦੂਏ ਦੀ ਜਕੜ ਤੋਂ) ਖ਼ਲਾਸ ਕਰਾਇਆ ਸੀ।੧।ਰਹਾਉ। ਪ੍ਰਭੂ ਦੇ ਸੇਵਕ ਬਹੁਤ ਹੀ ਸ੍ਰੇਸ਼ਠ ਹਨ, (ਉਹ) ਮਨ ਵਿਚ ਸ਼ਰਧਾ ਪੂਰਵਕ ਹਰਿ (ਦੇ ਨਾਮ) ਨੂੰ ਟਿਕਾਈ ਰਖਦੇ ਹਨ। ਮੇਰੇ ਪ੍ਰਭੂ ਦੇ ਮਨ ਨੂੰ ਸ਼ਰਧਾ ਅਤੇ ਭਗਤੀ ਭਾਉਂਦੀਆਂ ਹਨ, (ਉਹ ਆਪਣੇ) ਸੇਵਕ ਦੀ ਪੈਜ ਰਖਦਾ ਹੈ।੧। (ਜੋ) ਹਰਿ ਦਾ ਸੇਵਕ ਸੇਵਾ ਵਿਚ ਲਗਦਾ ਹੈ, (ਉਹ) ਸਰਬਤ੍ਰ ਬ੍ਰਹਮ ਦਾ ਪਸਾਰਾ ਵੇਖਦਾ ਹੈ। (ਉਹ) ਇਕ ਪੁਰਖ ਹੈ, (ਆਪਣੇ ਸੇਵਕ ਨੂੰ ਸਭ ਪਾਸੇ ਉਹ) ਇਕ ਹੀ ਨਜ਼ਰ ਆਉਂਦਾ ਹੈ (ਅਤੇ ਉਹ) ਸਭ ਨੂੰ ਇਕੋ ਦ੍ਰਿਸ਼ਟੀ ਨਾਲ ਵੇਖਦਾ ਹੈ।੨। ਹਰਿ ਪ੍ਰਭੂ ਸੁਆਮੀ ਸਭ ਥਾਵਾਂ ਵਿਚ ਵਰਤ ਰਿਹਾ ਹੈ, ਸਾਰੇ ਜਗਤ ਨੂੰ ਦਾਸੀ ਵਜੋਂ ਸੰਭਾਲਦਾ ਹੈ। (ਉਹ ਪ੍ਰਭੂ) ਆਪ ਦਿਆਲ ਹੈ, ਦਇਆ ਦਾ ਦਾਨ ਦਿੰਦਾ ਹੈ, ਪੱਥਰਾਂ ਵਿਚ ਵੀ (ਪੈਦਾ) ਕੀਤੇ ਹੋਏ ਕੀੜਿਆਂ (ਨੂੰ ਰੋਜ਼ੀ ਪਹੁੰਚਾਉਂਦਾ ਹੈ)।੩। (ਹਿਰਨ ਦੀ) ਨਾਭੀ ਵਿਚ ਕਸਤੂਰੀ ਦੀ ਬਹੁਤੀ ਸੁਗੰਧੀ ਹੈ, (ਪਰ) ਭਰਮ ਵਿਚ ਭੁਲਿਆ ਹੋਇਆ ਹਿਰਨ (ਝਾੜੀਆਂ ਵਿਚ) ਸਿੰਗ ਮਾਰਦਾ ਫਿਰਦਾ ਹੈ। (ਮੈਂ) ਬਨ ਬਨ ਵਿਚ ਲਭ ਲਭ ਕੇ ਥਕ ਗਈ ਸਾਂ, (ਪਰ) ਪੂਰੇ ਗੁਰੂ ਨੇ ਘਰ ਵਿਚ (ਪ੍ਰਭੂ ਦਾ ਦਰਸ਼ਨ ਕਰਾ ਕੇ) ਤਾਰ ਦਿੱਤਾ ਹੈ।੪।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥
ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ ॥
ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥੬॥
ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ ਪ੍ਰਭ ਜਨ ਕੇ ਸਾਸ ਨਿਹਾਰੇ ॥
ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਏ ਜਨ ਪੀਛੈ ਜਗੁ ਨਿਸਤਾਰੇ ॥੭॥
ਆਪਨ ਆਪਿ ਆਪਿ ਪ੍ਰਭੁ ਠਾਕੁਰੁ ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥
ਜਨ ਨਾਨਕ ਆਪੇ ਆਪਿ ਸਭੁ ਵਰਤੈ ਕਰਿ ਕ੍ਰਿਪਾ ਆਪਿ ਨਿਸਤਾਰੇ ॥੮॥੪॥

ਨਟ ਮਹਲਾ ੪ ॥
ਰਾਮ ਕਰਿ ਕਿਰਪਾ ਲੇਹੁ ਉਬਾਰੇ ॥
ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ ॥੧॥ ਰਹਾਉ ॥
ਕਰਿ ਕਿਰਪਾ ਜਾਚਿਕ ਜਨ ਤੇਰੇ ਇਕੁ ਮਾਗਉ ਦਾਨੁ ਪਿਆਰੇ ॥
ਸਤਿਗੁਰ ਕੀ ਨਿਤ ਸਰਧਾ ਲਾਗੀ ਮੋ ਕਉ ਹਰਿ ਗੁਰੁ ਮੇਲਿ ਸਵਾਰੇ ॥੧॥
ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ ਝੋਲ ਝੁਲਾਰੇ ॥
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਕਢਿ ਮਾਖਨ ਕੇ ਗਟਕਾਰੇ ॥੨॥
ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ ॥
ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ ॥੩॥
ਮਟਕਿ ਮਟਕਿ ਚਲੁ ਸਖੀ ਸਹੇਲੀ ਮੇਰੇ ਠਾਕੁਰ ਕੇ ਗੁਨ ਸਾਰੇ ॥
ਗੁਰਮੁਖਿ ਸੇਵਾ ਮੇਰੇ ਪ੍ਰਭ ਭਾਈ ਮੈ ਸਤਿਗੁਰ ਅਲਖੁ ਲਖਾਰੇ ॥੪॥

ਨਾਰੀ ਪੁਰਖੁ ਪੁਰਖੁ ਸਭ ਨਾਰੀ ਸਭੁ ਏਕੋ ਪੁਰਖੁ ਮੁਰਾਰੇ ॥
ਸੰਤ ਜਨਾ ਕੀ ਰੇਨੁ ਮਨਿ ਭਾਈ ਮਿਲਿ ਹਰਿ ਜਨ ਹਰਿ ਨਿਸਤਾਰੇ ॥੫॥
ਗ੍ਰਾਮ ਗ੍ਰਾਮ ਨਗਰ ਸਭ ਫਿਰਿਆ ਰਿਦ ਅੰਤਰਿ ਹਰਿ ਜਨ ਭਾਰੇ ॥
ਸਰਧਾ ਸਰਧਾ ਉਪਾਇ ਮਿਲਾਏ ਮੋ ਕਉ ਹਰਿ ਗੁਰ ਗੁਰਿ ਨਿਸਤਾਰੇ ॥੬॥
ਪਵਨ ਸੂਤੁ ਸਭੁ ਨੀਕਾ ਕਰਿਆ ਸਤਿਗੁਰਿ ਸਬਦੁ ਵੀਚਾਰੇ ॥
ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ ਜਗਤੁ ਨਿਹਾਰੇ ॥੭॥
ਤਉ ਗੁਨ ਈਸ ਬਰਨਿ ਨਹੀ ਸਾਕਉ ਤੁਮ ਮੰਦਰ ਹਮ ਨਿਕ ਕੀਰੇ ॥
ਨਾਨਕ ਕ੍ਰਿਪਾ ਕਰਹੁ ਗੁਰ ਮੇਲਹੁ ਮੈ ਰਾਮੁ ਜਪਤ ਮਨੁ ਧੀਰੇ ॥੮॥੫॥

ਬਾਣੀ ਹੀ ਗੁਰੂ ਹੈ ਅਤੇ ਗੁਰੂ ਬਾਣੀ ਵਿਚ (ਮੌਜੂਦ) ਹੈ, ਬਾਣੀ ਵਿਚ ਅੰਮ੍ਰਿਤ ਪਸਰਿਆ ਹੋਇਆ ਹੈ। ਗੁਰੂ ਬਾਣੀ ਰਾਹੀਂ ਕਹਿੰਦਾ ਹੈ, (ਜੋ) ਸੇਵਕ ਜਨ ਮੰਨਦਾ ਹੈ, (ਉਸ ਨੂੰ) ਪ੍ਰਤਖ ਰੂਪ ਵਿਚ ਗੁਰੂ ਤਾਰ ਦਿੰਦਾ ਹੈ।੫। ਸਭ ਬ੍ਰਹਮ ਹੀ ਹੈ, (ਸਭ ਪਾਸੇ) ਬ੍ਰਹਮ ਹੀ ਪਸਰਿਆ ਹੋਇਆ ਹੈ, ਮਨ (ਕਰਮਾਂ ਦਾ) ਬੀਜਿਆ ਹੋਇਆ ਫਲ ਹੀ ਖਾਂਦਾ ਹੈ। ਜਿਵੇਂ ਧ੍ਰਿਸਟ ਬੁੱਧੀ (ਨਾਂ ਦੇ ਵਜ਼ੀਰ ਤੋਂ) ਚੰਦ੍ਰਹਾਂਸ ਦੁਖੀ ਹੋਇਆ ਸੀ, (ਪਰ ਉਸ ਵਜ਼ੀਰ ਨੇ) ਆਪਣਾ ਹੀ ਘਰ ਚੁਆਤੀ (*ਲੂਕੀ*) ਨਾਲ ਸਾੜ ਲਿਆ ਸੀ।੬। ਪ੍ਰਭੂ ਨੂੰ ਸੇਵਕ (ਆਪਣੇ) ਹਿਰਦੇ ਵਿਚ ਲੋਚਦਾ ਹੈ ਅਤੇ ਪ੍ਰਭੂ ਸੇਵਕ ਦੇ ਸੁਆਸਾਂ ਨੂੰ ਵੇਖਦਾ ਹੈ (ਅਰਥਾਤ ਰਖਿਆ ਕਰਦਾ ਹੈ)। ਕ੍ਰਿਪਾ ਪੂਰਵਕ (ਆਪਣੇ ਸੇਵਕ ਨੂੰ) ਭਗਤੀ ਦ੍ਰਿੜ੍ਹ ਕਰਦਾ ਹੈ। (ਆਪਣੇ) ਸੇਵਕ ਪਿਛੇ (ਸਾਰੇ) ਜਗਤ ਨੂੰ ਤਾਰਦਾ ਹੈ।੭। ਪ੍ਰਭੂ ਸੁਆਮੀ ਆਪ ਹੀ ਆਪ ਹੈ ਅਤੇ ਪ੍ਰਭੂ ਆਪ ਹੀ ਸ੍ਰਿਸ਼ਟੀ ਨੂੰ ਸਵਾਰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਸਰਬਤ੍ਰ ਪ੍ਰਭੂ ਆਪ ਹੀ ਆਪ ਵਰਤ ਰਿਹਾ ਹੈ ਅਤੇ ਕ੍ਰਿਪਾ ਕਰਕੇ (ਸਭ ਨੂੰ) ਆਪ ਹੀ ਤਾਰਦਾ ਹੈ।੮।੪।

**ਨਟ ਮਹਲਾ ੪**

ਹੇ ਪ੍ਰਭੂ! ਕ੍ਰਿਪਾ ਕਰਕੇ (ਮੈਨੂੰ ਵਿਕਾਰਾਂ ਤੋਂ ਉਵੇਂ) ਬਚਾ ਲਵੋ, ਜਿਵੇਂ ਦੁਸ਼ਟਾਂ ਨੇ ਦ੍ਰੋਪਦੀ ਨੂੰ ਪਕੜ ਕੇ ਲਿਆਉਂਦਾ ਸੀ ਅਤੇ ਹੇ ਹਰਿ! (ਉਸ ਦੀ) ਲਾਜ ਨੂੰ (ਨੰਗਾ ਹੋਣ ਤੋਂ) ਬਚਾਇਆ ਸੀ।੧।ਰਹਾਉ। ਹੇ ਪਿਆਰੇ (ਪ੍ਰਭੂ)! (ਅਸੀਂ) ਸੇਵਕ ਤੇਰੇ (ਦਰ ਦੇ) ਮੰਗਤੇ ਹਾਂ, (ਸਾਡੇ ਉਤੇ) ਕ੍ਰਿਪਾ ਕਰ, (ਮੈਂ) ਇਕ ਦਾਨ ਮੰਗਦਾ ਹਾਂ। ਸਤਿਗੁਰੂ ਨੂੰ ਮਿਲਣ ਦੀ (ਮੇਰੇ ਮਨ ਵਿਚ) ਨਿਤ ਸ਼ਰਧਾ ਲਗੀ ਰਹਿੰਦੀ ਹੈ, ਹੇ ਹਰਿ! ਮੈਨੂੰ ਗੁਰੂ ਨਾਲ ਮੇਲ ਕੇ (ਮੇਰਾ ਜੀਵਨ) ਸਵਾਰ ਦਿਓ।੧। ਸਾਕਤ (ਮਨਮੁਖ) ਦੇ ਕਰਮ ਪਾਣੀ ਨੂੰ ਮੱਥਣ ਵਾਂਗ ਹਨ, (ਉਹ) ਨਿਤ ਪਾਣੀ ਨੂੰ ਹੀ ਰਿੜਕਦਾ ਰਹਿੰਦਾ ਹੈ। (ਜਿਸ ਸਾਧਕ ਨੇ) ਸਤਿਸੰਗਤ ਵਿਚ ਮਿਲ ਕੇ ਪਰਮ-ਪਦ ਪਾ ਲਿਆ ਹੈ, (ਉਹ) ਮੱਖਣ ਕਢ ਕੇ (ਉਸ ਦਾ) ਸੁਆਦ ਮਾਣਦਾ ਹੈ।੨। (ਜੋ ਵਿਅਕਤੀ) ਨਿਤ ਨਿਤ ਦੇਹ ਨੂੰ ਨਹਾਉਂਦਾ ਹੈ ਅਤੇ ਹਰ ਰੋਜ਼ ਮਲ ਮਲ ਕੇ ਸ਼ਰੀਰ ਨੂੰ ਸਵਾਰਦਾ ਹੈ। (ਪਰ ਉਸ ਦੇ) ਮਨ ਵਿਚ ਮੇਰੇ ਸਤਿਗੁਰੂ ਦੇ ਬਚਨ ਚੰਗੇ ਨਹੀਂ ਲਗਦੇ, (ਤਾਂ ਉਸ ਦੇ ਕੀਤੇ) ਸਾਰੇ ਸੁੰਦਰ (ਚਾਰ) ਸ਼ਿੰਗਾਰ ਵਿਅਰਥ ਹਨ।੩। ਹੇ ਮੇਰੀ ਸਖੀ, ਸਹੇਲੀ! (ਜੀਵਨ ਦੇ ਮਾਰਗ ਉਪਰ) ਮੌਜ ਨਾਲ ਚਲ ਅਤੇ ਮੇਰੇ ਸੁਆਮੀ ਦੇ ਗੁਣ ਚੇਤੇ ਰਖ। ਗੁਰੂ (ਦੀ ਇੱਛਾ) ਅਨੁਸਾਰ ਕੀਤੀ ਸੇਵਾ ਮੇਰੇ ਪ੍ਰਭੂ ਨੂੰ ਚੰਗੀ ਲਗਦੀ ਹੈ। ਹੇ ਸਤਿਗੁਰੂ! ਮੈਨੂੰ ਅਲੱਖ (ਪ੍ਰਭੂ) ਦਾ ਗਿਆਨ ਕਰਾ ਦਿਓ।੪।

(ਜੋ) ਪ੍ਰਕ੍ਰਿਤੀ (ਰੂਪ ਨਾਰੀ) ਦਾ ਪੁਰਖ ਹੈ, (ਉਹ) ਸਾਰੀਆਂ (ਜੀਵ-)ਨਾਰੀਆਂ ਦਾ ਵੀ ਪੁਰਖ ਹੈ, ਸਰਬਤ੍ਰ ਇਕੋ ਪੁਰਖ ਪ੍ਰਭੂ (ਵਰਤ ਰਿਹਾ) ਹੈ। (ਜਿਨ੍ਹਾਂ ਸਾਧਕਾਂ ਦੇ) ਮਨ ਨੂੰ ਸੰਤ-ਜਨਾਂ ਦੀ ਚਰਣ-ਧੂੜ ਚੰਗੀ ਲਗੀ ਹੈ, (ਉਹੀ) ਹਰਿ ਨੂੰ ਮਿਲੇ ਹਨ ਅਤੇ ਹਰਿ ਨੇ (ਉਨ੍ਹਾਂ ਨੂੰ ਭਵ-ਸਾਗਰੋਂ) ਪਾਰ ਲੰਘਾ ਦਿੱਤਾ ਹੈ।੫। (ਮੈਂ) ਪਿੰਡ ਪਿੰਡ, ਨਗਰ ਨਗਰ, ਸਭ (ਥਾਈਂ ਪਰਮਾਤਮਾ ਨੂੰ ਲਭਣ ਲਈ) ਫਿਰਿਆ ਹਾਂ, (ਪਰ ਲਭ ਨਹੀਂ ਸਕਿਆ), ਹਰਿ ਜਨਾਂ ਨੇ ਹਿਰਦੇ ਵਿਚ ਹੀ ਲਭਾ (*ਭਾਰੇ-ਭਾਲੇ*) ਦਿੱਤਾ ਹੈ। ਹੇ ਹਰਿ! (ਮੇਰੇ ਮਨ ਵਿਚ) ਸ਼ਰਧਾ ਪੈਦਾ ਕਰਕੇ ਗੁਰੂ ਰਾਹੀਂ ਮੈਨੂੰ (ਆਪਣੇ ਨਾਲ) ਮਿਲਾ ਲੈ ਅਤੇ ਗੁਰੂ ਦੁਆਰਾ (ਭਵ-ਸਾਗਰ ਤੋਂ) ਪਾਰ ਲੰਘਾ ਦੇ।੬। (ਜਿਸ ਨੇ) ਸਤਿਗੁਰੂ ਦੇ ਸ਼ਬਦ ਨੂੰ ਵਿਚਾਰਿਆ ਹੈ, (ਉਸ ਨੇ ਆਪਣਾ) ਸੁਆਸ (*ਪਵਨ*) ਰੂਪ ਧਾਗਾ ਸੁੰਦਰ ਬਣਾ ਲਿਆ ਹੈ (ਅਰਥਾਤ ਸੁਆਸ ਸਫਲ ਕਰ ਲਏ ਹਨ)। (ਉਸ ਨੇ) ਆਪਣੇ (ਵਾਸਤਵਿਕ) ਘਰ ਵਿਚ ਜਾ ਕੇ ਅੰਮ੍ਰਿਤ ਰਸ ਪੀਤਾ ਹੈ ਅਤੇ ਨੈਣਾਂ ਤੋਂ ਬਿਨਾ ਹੀ ਜਗਤ ਨੂੰ (ਪ੍ਰਭੂ ਰੂਪ ਵਜੋਂ) ਵੇਖਿਆ ਹੈ।੭। ਹੇ ਈਸ਼ਵਰ! ਤੇਰੇ ਗੁਣਾਂ ਦਾ (ਮੈਂ) ਬਖਾਨ ਨਹੀਂ ਕਰ ਸਕਦਾ। ਤੁਸੀਂ ਇਕ ਮੰਦਿਰ ਦੇ ਸਮਾਨ ਹੋ ਅਤੇ ਅਸੀਂ ਨਿਕੇ ਜਿਹੇ ਕੀੜੇ ਹਾਂ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਕ੍ਰਿਪਾ ਕਰੋ ਅਤੇ (ਮੈਨੂੰ) ਗੁਰੂ ਮਿਲਾ ਦਿਓ, (ਤਾਂ ਜੋ) ਮੇਰਾ ਮਨ ਰਾਮ (ਦਾ ਨਾਮ) ਜਪਦਿਆਂ ਧੀਰਜ ਧਾਰਨ ਕਰੀ ਰਖੇ।੮।੫।

ਨਟ ਮਹਲਾ ੪ ॥
ਮੇਰੇ ਮਨ ਭਜੁ ਠਾਕੁਰ ਅਗਮ ਅਪਾਰੇ ॥
ਹਮ ਪਾਪੀ ਬਹੁ ਨਿਰਗੁਣੀਆਰੇ ਕਰਿ ਕਿਰਪਾ ਗੁਰਿ ਨਿਸਤਾਰੇ ॥੧॥ ਰਹਾਉ ॥
ਸਾਧੂ ਪੁਰਖ ਸਾਧ ਜਨ ਪਾਏ ਇਕ ਬਿਨਉ ਕਰਉ ਗੁਰ ਪਿਆਰੇ ॥
ਰਾਮ ਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ ॥੧॥
ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ ॥
ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥
ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥
ਰਾਮ ਨਾਮੁ ਪੜਹੁ ਗਤਿ ਪਾਵਹੁ ਸਤਸੰਗਤਿ ਗੁਰਿ ਨਿਸਤਾਰੇ ॥੩॥
ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ ॥
ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥੪॥

ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ ॥
ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ ॥੫॥
ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ ॥
ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ ॥੬॥
ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥
ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥
ਰਾਖੁ ਰਾਖੁ ਰਾਖੁ ਪ੍ਰਭ ਮੇਰੇ ਮੈ ਰਾਖਹੁ ਕਿਰਪਾ ਧਾਰੇ ॥
ਨਾਨਕ ਮੈ ਧਰ ਅਵਰ ਨ ਕਾਈ ਮੈ ਸਤਿਗੁਰੁ ਗੁਰੁ ਨਿਸਤਾਰੇ ॥੮॥੬॥ ਛਕਾ ੧ ॥

**ਨਟ ਮਹਲਾ ੪**

ਹੇ ਮੇਰੇ ਮਨ! ਅਗਮ ਅਤੇ ਅਪਾਰ ਪ੍ਰਭੂ ਦਾ ਸਿਮਰਨ ਕਰ (ਅਤੇ ਬੇਨਤੀ ਕਰ ਕਿ ਪ੍ਰਭੂ) ਅਸੀਂ ਪਾਪੀ ਹਾਂ, ਗੁਣਾਂ ਤੋਂ ਬਹੁਤ ਹੀ ਸਖਣੇ ਹਾਂ, ਕ੍ਰਿਪਾ ਕਰ ਕੇ ਗੁਰੂ ਦੁਆਰਾ (ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਦਿਓ।੧ ।ਰਹਾਉ। ਹੇ ਪਿਆਰੇ ਗੁਰੂ! (ਮੈਂ) ਇਕ ਬੇਨਤੀ ਕਰਦਾ ਹਾਂ ਕਿ ਸਾਧ-ਜਨਾਂ (ਦੀ ਸੰਗਤ ਕਰਨ ਵਾਲਾ ਵੀ) ਸਾਧ-ਜਨ ਬਣ ਜਾਂਦਾ ਹੈ। (ਇਸ ਲਈ ਮੈਨੂੰ) ਰਾਮ-ਨਾਮ ਰੂਪ ਧਨ ਪੂੰਜੀ ਵਜੋਂ ਬਖ਼ਸ਼ੋ, (ਜੋ ਮੇਰੇ ਅੰਦਰੋਂ) ਸਭ ਤ੍ਰਿਸ਼ਨਾ ਅਤੇ ਭੁਖ ਦੂਰ ਕਰ ਦੇਵੇ।੧। ਪਤੰਗਾ (ਦੀਵੇ ਉਪਰ) ਸੜ ਮਰਦਾ ਹੈ, ਹਿਰਨ, ਭੌਰਾ, ਹਾਥੀ (ਕੁੰਚਰ), ਮੱਛੀ ਨੂੰ (ਕੇਵਲ) ਇਕ ਇੰਦ੍ਰੀ (ਦੇ ਵਿਕਾਰ) ਨੇ ਪਕੜ ਕੇ ਮਾਰ ਦਿੱਤਾ ਹੈ। (ਪਰ ਮਨੁੱਖ ਦੀ) ਪੰਜ-ਭੌਤਿਕ ਦੇਹ ਬਹੁਤ ਬਲਵਾਨ ਹੈ, ਗੁਰੂ ਸਤਿਗੁਰੂ ਹੀ (ਇਸ ਦੇ) ਪਾਪ ਦੂਰ ਕਰ ਸਕਦਾ ਹੈ।੨। ਸ਼ਾਸਤ੍ਰ ਅਤੇ ਵੇਦ ਚੰਗੀ ਤਰ੍ਹਾਂ ਘੋਖ ਲਏ ਹਨ, ਨਾਰਦ ਮੁਨੀ ਵੀ (ਇਹੀ) ਬਚਨ ਪੁਕਾਰ ਪੁਕਾਰ (ਕੇ ਕਹਿ ਗਿਆ ਹੈ) ਕਿ ਰਾਮ ਨਾਮ ਪੜ੍ਹੋ ਅਤੇ ਪਰਮ-ਗਤਿ ਪ੍ਰਾਪਤ ਕਰੋ। ਸਤਿਸੰਗਤ ਰਾਹੀਂ ਹੀ ਗੁਰੂ ਨੇ (ਅਨੇਕਾਂ ਨੂੰ) ਪਾਰ ਲੰਘਾਇਆ ਹੈ।੩। (ਜਿਸ ਦੇ ਮਨ ਵਿਚ) ਪ੍ਰਭੂ ਰੂਪ ਪ੍ਰੀਤਮ ਦੀ ਪ੍ਰੀਤ ਲਗੀ ਹੈ, (ਉਹ ਇਸ ਤਰ੍ਹਾਂ ਹੈ) ਜਿਵੇਂ ਕਮਲ (ਦਾ ਫੁਲ) ਸੂਰਜ ਵਲ ਤਕਦਾ ਹੈ। (ਜਾਂ ਜਿਵੇਂ) ਬਦਲ ਜਦੋਂ ਵਰ੍ਹਨ ਲਈ ਝੁਕਦਾ ਹੈ ਤਾਂ ਪਹਾੜੋਂ (ਆਉਣ ਵਾਲੀਆਂ ਘਨਘੋਰ) ਘਟਾਵਾਂ ਨੂੰ ਵੇਖ ਕੇ ਮੋਰ ਨਚਦਾ ਹੈ।੪।

ਸਾਕਤ (ਰੂਪ ਬ੍ਰਿਛ) ਨੂੰ ਭਾਵੇਂ ਅੰਮ੍ਰਿਤ-ਜਲ ਨਾਲ ਬਹੁਤ ਸਿੰਜ ਲਵੋ, (ਉਸ ਦੇ) ਫੁਲ ਅਤੇ ਡਾਲੀਆਂ ਵਿਸ਼ੈਲੀਆਂ (ਹੀ ਰਹਿਣਗੀਆਂ)। ਜਿਉਂ ਜਿਉਂ ਸਾਕਤ ਵਿਅਕਤੀ ਪ੍ਰਤਿ (ਚੰਗੇ ਮਨੁੱਖ) ਨਿਵਦੇ ਹਨ, (ਤਿਉਂ ਤਿਉਂ ਉਹ) ਛੇੜ ਛੇੜ ਕੇ (ਆਪਣੇ ਅੰਦਰੋਂ) ਵਿਸ਼-ਵਤ ਕੌੜੇ (ਬੋਲ) ਬੋਲਦਾ ਹੈ।੫। (ਸਾਕਤ ਦੀ ਥਾਂ)ਚੰਗੇ ਸਾਧਾਂ ਸੰਤਾਂ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ, (ਕਿਉਂਕਿ ਉਹ) ਦੂਜਿਆਂ ਦੇ ਭਲੇ ਵਾਲੇ ਗੁਣਵਾਨ ਬੋਲ ਬੋਲਦੇ ਹਨ। (ਜਦੋਂ) ਸੰਤ ਨੂੰ ਸੰਤ ਮਿਲਦਾ ਹੈ, (ਤਾਂ ਉਸ ਦਾ) ਮਨ ਖਿੜ ਜਾਂਦਾ ਹੈ, ਜਿਵੇਂ ਜਲ ਨਾਲ ਮਿਲ ਕੇ ਕਮਲ (ਆਪਣੇ ਆਪ ਨੂੰ) ਸਵਾਰ ਲੈਂਦਾ ਹੈ।੬। ਲੋਭ ਦੀ ਸਭ ਲਹਿਰ ਕੁੱਤੇ ਦੇ ਹਲਕਾ ਵਾਂਗ ਹੈ, ਹਲਕਿਆ ਹੋਇਆ (ਕੁੱਤਾ ਵਢ ਵਢ ਕੇ) ਸਭ ਨੂੰ ਵਿਗਾੜ ਦਿੰਦਾ ਹੈ। (ਅਜਿਹੀ ਸਥਿਤੀ ਦੀ ਜਦੋਂ) ਮੇਰੇ ਸੁਆਮੀ ਦੇ ਦਰਬਾਰ ਵਿਚ ਖ਼ਬਰ ਹੁੰਦੀ ਹੈ, (ਤਾਂ ਪ੍ਰਭੂ) ਗੁਰੂ ਦੁਆਰਾ ਗਿਆਨ ਦੀ ਤਲਵਾਰ ਨਾਲ (ਮਨੁੱਖ ਦੇ ਅੰਦਰਲੇ ਹਲਕੇ ਕੁੱਤੇ ਨੂੰ) ਮਾਰ ਦਿੰਦਾ ਹੈ।੭। ਹੇ ਪ੍ਰਭੂ! ਕ੍ਰਿਪਾ ਕਰਕੇ ਮੈਨੂੰ ਬਚਾ ਲੈ, ਬਚਾ ਲੈ, ਬਚਾ ਲੈ। ਨਾਨਕ (ਦਾ ਕਥਨ ਹੈ ਕਿ) ਮੇਰਾ ਹੋਰ ਕੋਈ ਸਹਾਰਾ ਨਹੀਂ ਹੈ, ਮੈਨੂੰ ਗੁਰੂ ਸਤਿਗੁਰੂ ਹੀ ਪਾਰ ਲੰਘਾਉਂਦਾ ਹੈ।੮।੬।ਛਕਾ।੧।

ਰਾਗੁ ਮਾਲੀ ਗਉੜਾ ਮਹਲਾ ੪
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ ॥
ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ ॥੧॥ ਰਹਾਉ ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਤ ਝਗਰਤੇ ਝਗਰਾਇਆ ॥
ਹਮ ਰਾਖੁ ਰਾਖੁ ਦੀਨ ਤੇਰੇ ਹਰਿ ਸਰਨਿ ਹਰਿ ਪ੍ਰਭ ਆਇਆ ॥੧॥
ਸਰਣਾਗਤੀ ਪ੍ਰਭ ਪਾਲਤੇ ਹਰਿ ਭਗਤਿ ਵਛਲੁ ਨਾਇਆ ॥
ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ ਹਰਿ ਰਾਖਿ ਲੀਓ ਤਰਾਇਆ ॥੨॥
ਹਰਿ ਚੇਤਿ ਰੇ ਮਨ ਮਹਲੁ ਪਾਵਣ ਸਭ ਦੂਖ ਭੰਜਨੁ ਰਾਇਆ ॥
ਭਉ ਜਨਮ ਮਰਨ ਨਿਵਾਰਿ ਠਾਕੁਰ ਹਰਿ ਗੁਰਮਤੀ ਪ੍ਰਭੁ ਪਾਇਆ ॥੩॥
ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ ॥
ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ ॥੪॥੧॥

ਮਾਲੀ ਗਉੜਾ ਮਹਲਾ ੪ ॥
ਜਪਿ ਮਨ ਰਾਮ ਨਾਮੁ ਸੁਖਦਾਤਾ ॥
ਸਤਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ ॥੧॥ ਰਹਾਉ ॥
ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥
ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥੧॥
ਧਨੁ ਧਨੁ ਸਾਧੁ ਜਿਨੀ ਹਰਿ ਪ੍ਰਭੁ ਪਾਇਆ ਤਿਨ੍ ਪੂਛਉ ਹਰਿ ਕੀ ਬਾਤਾ ॥
ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ ॥੨॥
ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ ॥
ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ ॥੩॥
ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ ॥
ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ ॥੪॥੨॥

ਮਾਲੀ ਗਉੜਾ ਮਹਲਾ ੪ ॥
ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ ॥
ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ ॥੧॥ ਰਹਾਉ ॥
ਹਮ ਨੀਚ ਮਧਿਮ ਕਰਮ ਕੀਏ ਨਹੀ ਚੇਤਿਓ ਹਰਿ ਰਾਇਓ ॥

### ਰਾਗੁ ਮਾਲੀ ਗਉੜਾ ਮਹਲਾ ੪
### ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
### ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

(ਮਨੁੱਖ) ਅਨੇਕ ਯਤਨ ਕਰ ਕਰ ਕੇ ਥਕ ਗਏ ਹਨ, (ਪਰ ਕੋਈ ਵੀ) ਹਰਿ ਦਾ ਅੰਤ ਨਹੀਂ ਪਾ ਸਕਿਆ। ਹਰਿ ਅਗਮ ਹੈ, ਅਗਮ ਹੈ, ਅਥਾਹ ਬੋਧ (ਗਿਆਨ) ਵਾਲਾ ਹੈ। ਹੇ ਹਰਿ ਪ੍ਰਭੂ ਰਾਜੇ! (ਤੈਨੂੰ) ਨਮਸਕਾਰ ਹੈ।੧।ਰਹਾਉ। ਕਾਮ, ਕ੍ਰੋਧ, ਲੋਭ, ਮੋਹ (ਆਦਿ ਵਿਕਾਰਾਂ ਦੇ) ਝਗੜਾਏ ਹੋਏ (ਮਨੁੱਖ) ਨਿਤ ਝਗੜਦੇ ਰਹਿੰਦੇ ਹਨ। ਹੇ ਪ੍ਰਭੂ! ਅਸੀਂ ਨਿਮਾਣੇ ਤੇਰੇ ਹੀ ਹਾਂ, (ਸਾਨੂੰ ਇਨ੍ਹਾਂ ਤੋਂ) ਬਚਾ ਲੈ। ਹੇ ਹਰਿ! (ਅਸੀਂ) ਤੇਰੀ ਸ਼ਰਣ ਵਿਚ ਆਏ ਹਾਂ।੧। ਹੇ ਪ੍ਰਭੂ! (ਤੁਸੀਂ) ਸ਼ਰਣਾਗਤਾਂ ਨੂੰ ਪਾਲਦੇ ਹੋ, ਤੇਰਾ ਨਾਮ ਹੀ 'ਭਗਤਿ ਵਛਲ' (ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ) ਹੈ। ਪ੍ਰਹਿਲਾਦ ਸੇਵਕ ਨੂੰ (ਜਦੋਂ) ਹਰਨਾਖਸ਼ ਨੇ ਪਕੜ ਲਿਆ, (ਤਦੋਂ) ਹੇ ਹਰਿ! (ਤੂੰ ਹੀ ਉਸ ਨੂੰ) ਬਚਾ ਲਿਆ (ਅਤੇ ਭਵਸਾਗਰ ਤੋਂ) ਪਾਰ ਲੰਘਾ ਦਿੱਤਾ।੨। ਹੇ ਮਨ! (ਈਸ਼ਵਰੀ ਦਰਗਾਹ ਵਿਚ ਠਿਕਾਣਾ) ਪ੍ਰਾਪਤ ਕਰਨ ਲਈ ਹਰਿ ਨੂੰ ਚੇਤੇ ਕਰ। (ਉਹ) ਰਾਜਾ ਸਭ ਦੁਖਾਂ ਨੂੰ ਖ਼ਤਮ ਕਰਨ ਵਾਲਾ ਹੈ। (ਉਹ) ਸੁਆਮੀ ਜਨਮ ਮਰਨ ਦਾ ਡਰ ਦੂਰ ਕਰਨ ਵਾਲਾ ਹੈ, (ਉਹ) ਪ੍ਰਭੂ ਗੁਰੂ ਦੀ ਮਤਿ ਦੁਆਰਾ ਪਾਇਆ ਜਾਂਦਾ ਹੈ।੩। ਹਰਿ ਦਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ, (ਉਹ) ਭਗਤਾਂ ਦਾ ਡਰ ਖ਼ਤਮ ਕਰਨ ਵਾਲਾ ਹੈ, (ਜਿਨ੍ਹਾਂ ਨੇ ਉਸ ਨੂੰ) ਗਾਇਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੇ) ਹਰਿ (ਦਾ ਨਾਮ) ਰੂਪ ਹਾਰ (ਆਪਣੇ) ਗਲੇ ਵਿਚ ਧਾਰਣ ਕੀਤਾ ਹੈ, ਉਹ ਨਾਮ ਵਿਚ ਹੀ ਸਮਾ ਗਿਆ ਹੈ।੪।੧।

**ਮਾਲੀ ਗਉੜਾ ਮਹਲਾ ੪**

ਹੇ ਮਨ! ਰਾਮ ਦਾ ਨਾਮ ਜਪ ਜੋ ਸੁਖ ਪ੍ਰਦਾਨ ਕਰਨ ਵਾਲਾ ਹੈ। (ਜਿਸ ਨੂੰ) ਸਤਿਸੰਗਤ ਵਿਚ ਜੁੜ ਕੇ ਹਰਿ (ਦੇ ਨਾਮ) ਦਾ ਸੁਆਦ ਆਇਆ ਹੈ, (ਉਸ ਨੇ ਹੀ) ਗੁਰੂ ਦੁਆਰਾ ਬ੍ਰਹਮ ਨੂੰ ਪਛਾਣਿਆ ਹੈ।੧।ਰਹਾਉ। ਵੱਡੇ ਭਾਗਾਂ ਵਾਲੇ ਨੇ ਗੁਰੂ ਦਾ ਦਰਸ਼ਨ ਪਾਇਆ ਹੈ। ਗੁਰੂ ਦੇ ਮਿਲਣ 'ਤੇ ਹੀ (ਉਸ ਨੇ) ਹਰਿ ਪ੍ਰਭੂ ਨੂੰ ਜਾਣਿਆ ਹੈ। (ਉਸ ਨੇ)ਹਰਿ ਦੇ ਅੰਮ੍ਰਿਤ-ਜਲ ਦੇ ਸਰੋਵਰ (ਭਾਵ—ਸਤਿਸੰਗਤ) ਵਿਚ ਇਸ਼ਨਾਨ ਕੀਤਾ ਹੈ, (ਉਸ ਦੀ) ਮਾੜੀ ਬੁੱਧੀ ਵਾਲੀ ਸਾਰੀ ਮੈਲ ਨਿਕਲ ਗਈ ਹੈ।੧। ਉਹ ਸਾਧੂ ਧੰਨ ਧੰਨ ਹਨ, ਜਿਨ੍ਹਾਂ ਨੇ ਹਰਿ ਪ੍ਰਭੂ ਨੂੰ ਪਾਇਆ ਹੈ, ਉਨ੍ਹਾਂ ਤੋਂ (ਮੈਂ) ਹਰਿ (ਦੇ ਮੇਲ) ਦੀ ਗੱਲ ਪੁਛਦਾ ਹਾਂ। (ਮੈਂ ਉਨ੍ਹਾਂ ਦੇ) ਚਰਣੀ ਪੈਂਦਾ ਹਾਂ ਅਤੇ ਨਿਤ ਅਰਜ਼ੋਈ ਕਰਦਾ ਹਾਂ (ਕਿ ਮੇਰਾ) ਸਿਰਜਣਹਾਰ ਪ੍ਰਭੂ ਨਾਲ ਮੇਲ ਕਰਾ ਦਿਓ।੨। (ਜਿਸ ਨੇ) ਮੱਥੇ (*ਲਿਲਾਟ*) ਉਤੇ ਲਿਖੇ (ਲੇਖ ਕਰਕੇ) ਗੁਰੂ/ਸਾਧੂ ਪਾ ਲਿਆ ਹੈ, (ਉਸ ਦਾ) ਮਨ ਤਨ ਗੁਰੂ ਦੇ ਬਚਨਾਂ ਨਾਲ ਰੰਗਿਆ ਗਿਆ ਹੈ। (ਉਸ ਨੂੰ) ਹਰਿ ਪ੍ਰਭੂ ਆ ਮਿਲੇ ਹਨ, (ਉਸ ਨੇ) ਸੁਖ ਪ੍ਰਾਪਤ ਕੀਤਾ ਹੈ, (ਜਿਸ ਕਰਕੇ) ਸਭ ਦੋਸ਼ ਅਤੇ ਪਾਪ ਖ਼ਤਮ ਹੋ ਗਏ ਹਨ।੩। ਜਿਨ੍ਹਾਂ ਨੇ ਗੁਰੂ ਦੀ ਮਤਿ ਦੁਆਰਾ ਰਸਾਂ ਦੇ ਘਰ (*ਰਸਾਇਣੁ*) ਰਾਮ ਨੂੰ ਪਾ ਲਿਆ ਹੈ, ਉਨ੍ਹਾਂ ਬਾਰੇ ਉਤਮ ਗੱਲਾਂ ਹੁੰਦੀਆਂ ਹਨ (ਅਰਥਾਤ ਸ਼ੋਭਾ ਹੁੰਦੀ ਹੈ)। ਉਨ੍ਹਾਂ ਦੀ ਚਰਣ ਧੂੜ (*ਪੰਕ*) ਵਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਦਾਸ ਨਾਨਕ (ਅਜਿਹੇ ਧਰਮ ਸਾਧਕਾਂ ਦੇ) ਚਰਣੀ ਪੈਂਦਾ ਹੈ।੪।੨।

**ਮਾਲੀ ਗਉੜਾ ਮਹਲਾ ੪**

ਸਾਰੇ ਸਿੱਧਾਂ, ਸਾਧਕਾਂ, ਮੁਨੀ ਜਨਾਂ ਨੇ ਮਨ ਵਿਚ ਸ਼ਰਧਾ ਸਹਿਤ ਪ੍ਰਭੂ ਨੂੰ ਆਰਾਧਿਆ ਹੈ। (ਉਨ੍ਹਾਂ ਨੂੰ) ਗੁਰੂ ਨੇ ਅਪਰ ਅਪਾਰ, ਪਾਰਬ੍ਰਹਮ, ਸੁਆਮੀ, ਅਲੱਖ ਹਰਿ ਨੂੰ (ਹਿਰਦੇ ਵਿਚ) ਵਿਖਾ ਦਿੱਤਾ ਹੈ।੧।ਰਹਾਉ। ਅਸਾਂ ਨੀਚ ਅਤੇ ਮਾੜੇ ਕਰਮ ਕੀਤੇ ਹਨ, (ਪਰ) ਹਰਿ ਰਾਜੇ ਨੇ (ਉਨ੍ਹਾਂ ਨੂੰ ਕਦੇ

ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ ਕਰਾਇਓ ॥੧॥
ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥
ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥੨॥
ਪਤਿਤ ਪਾਵਨੁ ਨਾਮੁ ਨਰਹਰਿ ਮੰਦਭਾਗੀਆਂ ਨਹੀ ਭਾਇਓ ॥
ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥੩॥
ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ ਗੁਰ ਚਰਨ ਮਨੁ ਮੈ ਲਾਇਓ ॥
ਹਰਿ ਰਾਮ ਨਾਮੈ ਰਹਉ ਲਾਗੋ ਜਨ ਨਾਨਕ ਨਾਮਿ ਸਮਾਇਓ ॥੪॥੩॥

ਮਾਲੀ ਗਉੜਾ ਮਹਲਾ ੪ ॥
ਮੇਰਾ ਮਨੁ ਰਾਮ ਨਾਮਿ ਰਸਿ ਲਾਗਾ ॥
ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ ॥੧॥ ਰਹਾਉ ॥
ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ ॥੧॥
ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ ॥
ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ ॥੨॥
ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ ॥
ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥
ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ ॥
ਜਨ ਨਾਨਕੁ ਤਿਨ ਕੇ ਚਰਨ ਪਖਾਰੈ ਜੋ ਹਰਿ ਚਰਨੀ ਜਨੁ ਲਾਗਾ ॥੪॥੪॥

ਮਾਲੀ ਗਉੜਾ ਮਹਲਾ ੪ ॥
ਮੇਰੇ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥
ਮੇਰਾ ਮਨੁ ਤਨੁ ਲੀਨੁ ਭਇਆ ਰਾਮ ਨਾਮੈ ਮਤਿ ਗੁਰਮਤਿ ਰਾਮ ਰਸਾਲਾ ॥੧॥ਰਹਾਉ॥
ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ ॥
ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ ॥੧॥
ਜਿਨ੍ ਹਰਿ ਨਾਮੁ ਧਿਆਇਆ ਤਿਨ੍ ਚੂਕੇ ਸਰਬ ਜੰਜਾਲਾ ॥
ਤਿਨ੍ ਜਮੁ ਨੇੜਿ ਨ ਆਵਈ ਗੁਰਿ ਰਾਖੇ ਹਰਿ ਰਖਵਾਲਾ ॥੨॥
ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ ॥
ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ ॥੩॥
ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ ਹਰਿ ਜਸਿ ਜਾਲਾ ॥

ਵੀ) ਯਾਦ ਨਹੀਂ ਕੀਤਾ। ਹਰਿ ਨੇ ਸਤਿਗੁਰੂ ਨੂੰ ਲਿਆ ਕੇ ਮਿਲਾ ਦਿੱਤਾ ਹੈ, (ਗੁਰੂ ਨੇ) ਛਿਣ ਭਰ ਵਿਚ (ਮਾਇਆਵੀ) ਬੰਧਨਾਂ ਤੋਂ ਮੁਕਤ ਕਰਾ ਦਿੱਤਾ ਹੈ।੧। ਪ੍ਰਭੂ ਨੇ ਧੁਰ (ਦਰਗਾਹੋਂ) ਮੱਥੇ ਉਤੇ (ਲੇਖ) ਲਿਖਿਆ ਸੀ, (ਜਿਸ ਕਰਕੇ) ਗੁਰੂ ਦੀ ਮਤਿ ਲੈ ਕੇ (ਮੈਂ) ਹਰਿ ਨਾਲ ਲਿਵ ਲਗਾ ਲਈ। ਪੰਜ ਸ਼ਬਦਾਂ (ਦੇ ਵਾਜੇ) ਦਰਗਾਹ ਵਿਚ ਵਜੇ, ਹਰਿ ਮਿਲ ਪਿਆ ਅਤੇ ਮੰਗਲਮਈ ਗੀਤ ਗਾਇਆ।੨। ਪ੍ਰਭੂ (*ਨਰਹਰਿ*) ਦਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ, (ਪਰ) ਮੰਦੇ ਭਾਗਾਂ ਵਾਲਿਆਂ ਨੂੰ ਚੰਗਾ ਨਹੀਂ ਲਗਦਾ। ਉਨ੍ਹਾਂ ਨੂੰ ਗਰਭ ਜੂਨਾਂ ਵਿਚ (ਇਉਂ) ਗਾਲਿਆ ਜਾਂਦਾ ਹੈ, ਜਿਉਂ ਲੂਣ ਨੂੰ ਜਲ ਵਿਚ ਗਾਲਿਆ ਜਾਂਦਾ ਹੈ।੩। ਹੇ ਹਰਿ! ਹੇ ਪ੍ਰਭੂ! ਹੇ ਅਗਮ ਸੁਆਮੀ! (ਮੈਨੂੰ) ਮਤਿ ਦਿਓ ਕਿ ਮੈਂ ਮਨ ਨੂੰ ਗੁਰੂ ਚਰਣਾਂ ਵਿਚ ਲਗਾਈ ਰਖਾਂ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਕ੍ਰਿਪਾ ਕਰੋ ਕਿ ਮੈਂ) ਹਰਿ ਨਾਮ ਵਿਚ ਲਗਿਆ ਰਹਾਂ ਅਤੇ ਨਾਮ ਵਿਚ ਹੀ ਸਮਾ ਜਾਵਾਂ।੪।੩।

**ਮਾਲੀ ਗਉੜਾ ਮਹਲਾ ੪**

ਮੇਰਾ ਮਨ ਰਾਮ-ਨਾਮ ਦੇ ਰਸ ਵਿਚ ਲਗ ਗਿਆ ਹੈ। ਗੁਰੂ ਨੂੰ ਪ੍ਰਾਪਤ ਕਰਨ ਨਾਲ (ਮੇਰਾ ਹਿਰਦੇ ਰੂਪ) ਕਮਲ ਖਿੜ ਗਿਆ ਹੈ ਅਤੇ ਹਰਿ (ਦੇ ਨਾਮ) ਨੂੰ ਜਪਣ ਨਾਲ ਭਰਮ ਅਤੇ ਭੈ ਦੂਰ ਹੋ ਗਏ ਹਨ।੧।ਰਹਾਉ। ਮੇਰਾ ਹਿਰਦਾ (ਈਸ਼ਵਰੀ) ਭੈ ਅਤੇ ਪ੍ਰੇਮ-ਭਗਤੀ ਵਿਚ ਲਗ ਗਿਆ ਹੈ। (ਮੇਰਾ) ਸੁਤਾ ਹੋਇਆ ਮਨ ਗੁਰੂ ਦੀ ਮਤਿ ਦੁਆਰਾ ਜਾਗ ਪਿਆ ਹੈ। ਵੱਡੇ ਭਾਗਾਂ ਕਰਕੇ (ਮੈਂ) ਹਰਿ ਨੂੰ ਹਿਰਦੇ ਵਿਚ ਧਾਰਣ ਕਰ ਲਿਆ ਹੈ, (ਜਿਸ ਕਰਕੇ ਮੇਰੇ) ਪਾਪ ਨਸ਼ਟ (*ਖੀਨ*) ਹੋ ਗਏ ਹਨ ਅਤੇ (ਮੇਰੇ ਅੰਦਰ) ਸ਼ਾਂਤੀ ਆ ਗਈ ਹੈ।੧। ਮਨਮੁਖ (ਵਿਅਕਤੀ) ਕਸੁੰਭੇ ਦੇ ਰੰਗ ਵਰਗਾ ਕੱਚਾ ਹੈ, ਜਿਵੇਂ ਫੁਲ (*ਕੁਸਮ*) ਚਾਰ ਦਿਨ ਹੀ ਚੰਗਾ ਰਹਿੰਦਾ ਹੈ। ਛਿਣ ਭਰ ਵਿਚ (ਉਸ ਦਾ ਸੁਖ) ਖ਼ਤਮ ਹੋ ਜਾਂਦਾ ਹੈ, ਦੁਖ ਪਾਉਂਦਾ ਹੈ (ਅਤੇ ਸਿਰ ਉਪਰ) ਜਮ ਦਾ ਡੰਡਾ ਵਜਦਾ ਹੈ।੨। ਸਤਿਸੰਗਤ ਵਿਚ ਸਾਧ/ਗੁਰੂ (ਦੇ ਚਰਣਾਂ ਨਾਲ) ਅਤਿ ਗੂੜ੍ਹੀ ਪ੍ਰੀਤ ਬਣਦੀ ਹੈ, ਜਿਵੇਂ ਮਜੀਠ ਦਾ ਬਹੁਤ ਰੰਗ ਲਗਿਆ ਹੋਵੇ। ਹਰਿ ਦੇ (ਪ੍ਰੇਮ) ਰੰਗ ਵਿਚ ਰੰਗਿਆ ਸ਼ਰੀਰ ਰੂਪ ਕਪੜਾ ਭਾਵੇਂ ਲੀਰੋ ਲੀਰ ਹੋ ਜਾਏ, (ਤਾਂ ਵੀ) ਭਾਗਾਂ ਵਾਲਾ (ਰੰਗ) ਨਹੀਂ ਉਤਰਦਾ।੩। ਸ਼ੋਭਾਸ਼ਾਲੀ ਗੁਰੂ ਮਿਲ ਪੈਣ 'ਤੇ ਹਰਿ ਦਾ ਰੰਗ ਚੜ੍ਹਾ ਦਿੰਦਾ ਹੈ ਅਤੇ (ਸਾਧਕ) ਹਰਿ ਦੇ ਗੂੜ੍ਹੇ (ਪ੍ਰੇਮ-)ਰੰਗ ਵਿਚ ਰੰਗਿਆ ਜਾਂਦਾ ਹੈ। ਦਾਸ ਨਾਨਕ ਉਨ੍ਹਾਂ (ਧਰਮੀਆਂ) ਦੇ ਚਰਣ ਧੋਂਦਾ ਹੈ, ਜੋ ਸੇਵਕ ਹਰਿ ਦੇ ਚਰਣੀ ਲਗਾ ਹੈ।੪।੪।

**ਮਾਲੀ ਗਉੜਾ ਮਹਲਾ ੪**

ਹੇ ਮੇਰੇ ਮਨ! ਹਰਿ ਪ੍ਰਭੂ ਦੇ ਨਾਮ ਦਾ ਭਜਨ ਕਰ। ਮੇਰਾ ਮਨ ਤਨ ਰਾਮ ਦੇ ਨਾਮ ਵਿਚ ਲੀਨ ਹੋ ਗਿਆ ਹੈ। (ਮੇਰੀ) ਮਤਿ ਗੁਰੂ ਦੀ ਮਤਿ ਦੁਆਰਾ ਰਸਾਂ ਦੇ ਘਰ ਪ੍ਰਭੂ (ਦੇ ਨਾਮ) ਵਿਚ ਮਗਨ ਹੋ ਗਈ ਹੈ।੧।ਰਹਾਉ। ਗੁਰੂ ਦੀ ਮਤਿ ਲੈ ਕੇ ਹਰਿ ਹਰਿ ਦਾ ਨਾਮ ਧਿਆਉਣਾ ਚਾਹੀਦਾ ਹੈ ਅਤੇ ਮਨ ਵਿਚ ਹਰਿ ਦੀ ਜਪ-ਮਾਲਾ ਨੂੰ ਜਪਣਾ ਚਾਹੀਦਾ ਹੈ। ਜਿਨ੍ਹਾਂ ਦੇ ਮਸਤਕ ਉਪਰ (ਧੁਰ ਦਰਗਾਹੋਂ) ਲਿਖਿਆ ਹੋਇਆ ਹੈ, (ਉਨ੍ਹਾਂ ਨੂੰ ਹੀ) ਹਰਿ ਪ੍ਰਭੂ (*ਬਨਮਾਲਾ*) ਮਿਲਦਾ ਹੈ।੧। ਜਿਨ੍ਹਾਂ ਨੇ ਹਰਿ ਦਾ ਨਾਮ ਧਿਆਇਆ ਹੈ, ਉਨ੍ਹਾਂ ਦੇ ਸਾਰੇ (ਸੰਸਾਰਿਕ) ਜੰਜਾਲ ਖ਼ਤਮ ਹੋ ਗਏ ਹਨ। ਉਨ੍ਹਾਂ ਦੇ ਨੇੜੇ ਜਮ ਨਹੀਂ ਆਉਂਦਾ, ਗੁਰੂ ਨੇ (ਉਨ੍ਹਾਂ ਨੂੰ) ਬਚਾ ਲਿਆ ਹੈ ਅਤੇ ਪਰਮਾਤਮਾ (ਉਨ੍ਹਾਂ ਦਾ ਖ਼ੁਦ) ਰਖਵਾਲਾ (ਬਣਿਆ ਹੈ)।੨। ਅਸੀਂ ਬਾਲਕ ਕੁਝ ਵੀ ਨਹੀਂ ਜਾਣਦੇ, (ਪਰ) ਹਰਿ ਮਾਤਾ ਪਿਤਾ ਵਾਂਗ (ਸਾਡੀ) ਦੇਖ-ਭਾਲ ਕਰਦਾ ਹੈ। (ਅਸੀਂ) ਨਿਤ ਮਾਇਆ ਰੂਪ ਅਗਨੀ ਵਿਚ (ਆਪਣੇ) ਹੱਥ ਪਾਉਂਦੇ ਹਾਂ, (ਪਰ) ਦੀਨਾਂ ਉਪਰ ਦਇਆ ਕਰਨ ਵਾਲੇ ਗੁਰੂ ਨੇ (ਸਾਨੂੰ) ਬਚਾ ਲਿਆ ਹੈ।੩। (ਨਾਮ ਜਪਣ ਨਾਲ) ਬਹੁਤ ਮੈਲੇ ਵਿਅਕਤੀ ਨਿਰਮਲ ਹੋ ਗਏ ਹਨ, ਸਾਰੇ ਪਾਪ (*ਕਿਲਬਿਖ*) ਹਰਿ-ਜਸ ਨੇ ਸਾੜ ਦਿੱਤੇ

ਮਨਿ ਅਨਦੁ ਭਇਆ ਗੁਰੁ ਪਾਇਆ ਜਨ ਨਾਨਕ ਸਬਦਿ ਨਿਹਾਲਾ ॥੪॥੫॥

ਮਾਲੀ ਗਉੜਾ ਮਹਲਾ ੪ ॥
ਮੇਰੇ ਮਨ ਹਰਿ ਭਜੁ ਸਭ ਕਿਲਬਿਖ ਕਾਟ ॥
ਹਰਿ ਹਰਿ ਉਰ ਧਾਰਿਓ ਗੁਰਿ ਪੂਰੈ ਮੇਰਾ ਸੀਸੁ ਕੀਜੈ ਗੁਰ ਵਾਟ ॥੧॥ ਰਹਾਉ ॥
ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ ॥
ਹਰਿ ਸਾਜਨੁ ਮੇਲਿਓ ਗੁਰਿ ਪੂਰੈ ਗੁਰ ਬਚਨਿ ਬਿਕਾਨੋ ਹਟਿ ਹਾਟ ॥੧॥
ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ ॥
ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਾਟ ॥੨॥
ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ ॥
ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ ॥੩॥
ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ ॥
ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ ॥੪॥੬॥ਛਕਾ ੧ ॥

ਮਾਲੀ ਗਉੜਾ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਰੇ ਮਨ ਟਹਲ ਹਰਿ ਸੁਖ ਸਾਰ ॥
ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ ॥੧॥ ਰਹਾਉ ॥
ਜਿਨਾ ਮਸਤਕਿ ਲੀਖਿਆ ਤੇ ਮਿਲੇ ਸੰਗਾਰ ॥
ਸੰਸਾਰੁ ਭਉਜਲੁ ਤਾਰਿਆ ਹਰਿ ਸੰਤ ਪੁਰਖ ਅਪਾਰ ॥੧॥
ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ ॥
ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ ॥੨॥
ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ ॥
ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ ॥੩॥
ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ ॥
ਧਨੁ ਧੰਨੁ ਤੇ ਜਨ ਨਾਨਕਾ ਜਿਨ ਹਰਿ ਨਾਮਾ ਉਰਿ ਧਾਰ ॥੪॥੧॥

ਮਾਲੀ ਗਉੜਾ ਮਹਲਾ ੫ ॥
ਰਾਮ ਨਾਮ ਕਉ ਨਮਸਕਾਰ ॥ ਜਾਸੁ ਜਪਤ ਹੋਵਤ ਉਧਾਰ ॥੧॥ ਰਹਾਉ ॥
ਜਾ ਕੈ ਸਿਮਰਨਿ ਮਿਟਹਿ ਧੰਧ ॥ ਜਾ ਕੈ ਸਿਮਰਨਿ ਛੂਟਹਿ ਬੰਧ ॥
ਜਾ ਕੈ ਸਿਮਰਨਿ ਮੂਰਖ ਚਤੁਰ ॥ ਜਾ ਕੈ ਸਿਮਰਨਿ ਕੁਲਹ ਉਧਰ ॥੧॥
ਜਾ ਕੈ ਸਿਮਰਨਿ ਭਉ ਦੁਖ ਹਰੈ ॥ ਜਾ ਕੈ ਸਿਮਰਨਿ ਅਪਦਾ ਟਰੈ ॥
ਜਾ ਕੈ ਸਿਮਰਨਿ ਮੁਚਤ ਪਾਪ ॥ ਜਾ ਕੈ ਸਿਮਰਨਿ ਨਹੀ ਸੰਤਾਪ ॥੨॥

ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੇ) ਗੁਰੂ ਨੂੰ ਪਾ ਲਿਆ ਹੈ, (ਉਸ ਦੇ) ਮਨ ਵਿਚ ਆਨੰਦ ਛਾ ਗਿਆ ਹੈ ਅਤੇ ਸ਼ਬਦ ਨਾਲ ਨਿਹਾਲ ਹੋ ਗਿਆ ਹੈ।੪।੫।

**ਮਾਲੀ ਗਉੜਾ ਮਹਲਾ ੪**

ਹੇ ਮੇਰੇ ਮਨ! ਹਰਿ ਦੇ ਨਾਮ ਦਾ ਸਿਮਰਨ ਕਰ ਅਤੇ ਸਭ ਪਾਪ ਕਟ ਲੈ। (ਜਿਸ) ਪੂਰੇ ਗੁਰੂ ਨੇ ਹਰਿ (ਦਾ ਨਾਮ ਮੇਰੇ) ਹਿਰਦੇ ਵਿਚ ਵਸਾਇਆ ਹੈ, ਮੇਰਾ ਸਿਰ (ਅਜਿਹੇ) ਗੁਰੂ ਦੇ ਰਸਤੇ ਵਿਚ (ਅਰਪਿਤ) ਕਰ ਦਿਓ।੧।ਰਹਾਉ। (ਜੋ ਵਿਅਕਤੀ) ਮੈਨੂੰ ਮੇਰੇ ਹਰਿ ਪ੍ਰਭੂ ਦੀ ਕੋਈ ਗੱਲ/ਕਥਾ ਸੁਣਾਵੇ, ਉਸ ਨੂੰ (ਮੈਂ ਆਪਣਾਂ) ਮਨ ਕਟ ਕਟ ਕੇ ਭੇਂਟ ਕਰ ਦਿਆਂ। ਪੂਰੇ ਗੁਰੂ ਨੇ (ਮੈਨੂੰ) ਹਰਿ-ਸੱਜਣ ਮਿਲਾਇਆ ਹੈ, ਗੁਰੂ ਦੇ ਬਚਨ ਲਈ ਮੈਂ ਹਟੀ ਹਟੀ ਵਿਕਿਆ ਹਾਂ।੧। (ਕਿਸੇ ਵਿਅਕਤੀ ਨੇ) ਮਾਘ ਮਹੀਨੇ ਵਿਚ ਪ੍ਰਯਾਗ (ਤੀਰਥ ਉਤੇ ਜਾ ਕੇ) ਬਹੁਤ ਇਸ਼ਨਾਨ ਕੀਤਾ, (ਕਿਸੇ ਨੇ ਕਾਸ਼ੀ ਜਾ ਕੇ) ਸ਼ਰੀਰ ਨੂੰ ਅਧੋ ਅਧ ਕਟਵਾ ਦਿੱਤਾ (ਪਰ ਇਹ ਸਭ ਵਿਅਰਥ ਹੈ ਕਿਉਂਕਿ) ਹਰਿ-ਨਾਮ (ਦੇ ਸਿਮਰਨ) ਤੋਂ ਬਿਨਾ ਕੋਈ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ, (ਭਾਵੇਂ ਤੀਰਥਾਂ ਉਪਰ ਜਾ ਕੇ) ਬਹੁਤ ਸੋਨਾ (*ਕੰਚਨੁ*) ਕਟ ਕਟ ਕੇ ਪਿਆ ਦੇਵੇ।੨। (ਜਿਸ ਮਨੁੱਖ ਨੇ) ਗੁਰੂ ਦੀ ਮਤਿ ਅਨੁਸਾਰ ਹਰਿ ਦੇ ਗੁਣਾਂ ਦਾ ਬਖਾਨ ਕੀਤਾ ਅਤੇ ਜਸ ਗਾਇਆ, (ਉਸ ਦੇ) ਮਨ ਦੇ ਪਰਦੇ ਖੁਲ੍ਹ ਗਏ। ਤਿੰਨਾਂ ਗੁਣਾਂ ਦੀ ਗੁੰਝਲ (*ਤ੍ਰਿਕੁਟੀ*) ਨੂੰ ਤੋੜ ਕੇ ਭਰਮ ਅਤੇ ਭੈ ਦੂਰ ਹੋ ਗਏ ਅਤੇ ਲੋਕ-ਲਾਜ ਦੀ ਮਿੱਟੀ ਦੀ ਮਟਕੀ ਵੀ ਟੁਟ ਗਈ।੩। ਕਲਿਯੁਗ ਵਿਚ ਪੂਰਾ ਗੁਰੂ ਉਨ੍ਹਾਂ ਨੇ ਹੀ ਪਾਇਆ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰੋਂ (ਚੰਗੇ) ਲੇਖ ਲਿਖੇ ਹੋਏ ਸਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਸਾਧਕਾਂ ਨੇ ਨਾਮ ਰੂਪ) ਅੰਮ੍ਰਿਤ ਰਸ ਪੀਤਾ ਹੈ, (ਉਨ੍ਹਾਂ ਦੀ) ਸਾਰੀ (ਮਾਇਆਵੀ) ਭੁਖ ਅਤੇ ਤ੍ਰਿਸ਼ਨਾ ਖ਼ਤਮ ਹੋ ਗਈ ਹੈ।੪।੬ ਛਕਾ ੧।

**ਮਾਲੀ ਗਉੜਾ ਮਹਲਾ ੫**

ਹੇ ਮਨ! ਹਰਿ ਦੀ ਸੇਵਾ ਸ੍ਰੇਸ਼ਠ ਸੁਖ (ਦੇਣ ਵਾਲੀ ਹੈ)। (ਇਸ ਤੋਂ ਭਿੰਨ) ਹੋਰ ਸਾਰੀਆਂ ਸੇਵਾਵਾਂ ਝੂਠੀਆਂ ਹਨ, (ਉਨ੍ਹਾਂ ਕਾਰਣ) ਜਮ ਨਿਤ ਸਿਰ ਉਪਰ (ਡੰਡੇ ਦੀ) ਮਾਰ ਕਰਦਾ ਰਹਿੰਦਾ ਹੈ।੧।ਰਹਾਉ। ਜਿਨ੍ਹਾਂ (ਮਨੁੱਖਾਂ) ਦੇ ਮੱਥੇ ਉਪਰ (ਚੰਗੀ ਕਿਸਮਤ) ਲਿਖੀ ਹੁੰਦੀ ਹੈ, ਉਹ ਸਤਿ-ਸੰਗਤ (*ਸੰਗਾਰ*) ਵਿਚ ਮਿਲ ਬੈਠਦੇ ਹਨ। (ਉਨ੍ਹਾਂ ਨੂੰ) ਅਪਾਰ ਹਰਿ ਪੁਰਖ ਦੇ ਸੰਤ ਭਵ-ਸਾਗਰ ਤੋਂ ਪਾਰ ਕਰ ਦਿੰਦੇ ਹਨ।੧। (ਹੇ ਜਿਗਿਆਸੂ!) ਲੋਭ, ਮੋਹ ਆਦਿ ਵਿਕਾਰਾਂ ਨੂੰ ਤਿਆਗ ਕੇ ਨਿਤ ਸਾਧ/ਗੁਰੂ ਦੇ ਚਰਣਾਂ ਦੀ ਸੇਵਾ ਕਰ। ਹੋਰ ਸਭ ਆਸ ਛਡ ਕੇ ਇਕ ਨਿਰੰਕਾਰ ਦੀ ਆਸ ਰਖ।੨। ਕਈ ਸਾਕਤ (ਮਨਮੁਖ) ਭਰਮਾਂ ਵਿਚ ਭੁਲੇ ਰਹਿੰਦੇ ਹਨ, (ਉਹ) ਗੁਰੂ ਤੋਂ ਬਿਨਾ ਬਿਲਕੁਲ ਅੰਨ੍ਹੇ ਹੁੰਦੇ ਹਨ। (ਪਰ ਉਨ੍ਹਾਂ ਦੇ ਵੀ ਕੀ ਵਸ ਹੈ ਜੋ) ਧੁਰੋਂ ਹੋਣਾ (ਲਿਖਿਆ ਸੀ), ਉਹੀ ਹੋਇਆ, ਕੋਈ ਵੀ (ਉਸ ਨੂੰ) ਮਿਟਾਉਣ ਵਾਲਾ ਨਹੀਂ ਹੈ।੩। ਪ੍ਰਭੂ ਦਾ ਰੂਪ ਅਗਮ ਹੈ, (ਉਸ) ਅਪਾਰ (ਪ੍ਰਭੂ) ਦੇ ਅਨੇਕ ਨਾਮ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਧੰਨ ਧੰਨ ਹਨ, ਜਿਨ੍ਹਾਂ ਨੇ ਹਰਿ-ਨਾਮ ਨੂੰ ਹਿਰਦੇ ਵਿਚ ਧਾਰਣ ਕਰ ਲਿਆ ਹੈ।੪।੧।

**ਮਾਲੀ ਗਉੜਾ ਮਹਲਾ ੫**

(ਹੇ ਜਿਗਿਆਸੂ! ਉਸ) ਰਾਮ-ਨਾਮ ਨੂੰ ਨਮਸਕਾਰ ਕਰ, ਜਿਸ ਨੂੰ ਜਪਣ ਨਾਲ (ਮਨੁੱਖ ਦਾ) ਪਾਰ-ਉਤਾਰਾ ਹੋ ਜਾਂਦਾ ਹੈ।੧।ਰਹਾਉ। ਜਿਸ ਦੇ ਸਿਮਰਨ ਨਾਲ (ਮਾਇਆਵੀ) ਧੰਧੇ ਖ਼ਤਮ ਹੋ ਜਾਂਦੇ ਹਨ, ਜਿਸ ਦੇ ਸਿਮਰਨ ਨਾਲ ਬੰਧਨਾਂ ਤੋਂ ਖ਼ਲਾਸ ਹੋ ਜਾਈਦਾ ਹੈ, ਜਿਸ ਦੇ ਸਿਮਰਨ ਨਾਲ ਮੂਰਖ ਸਿਆਣਾ ਬਣ ਜਾਂਦਾ ਹੈ, ਜਿਸ ਦੇ ਸਿਮਰਨ ਨਾਲ ਕੁਲ ਦਾ ਉੱਧਾਰ ਹੋ ਜਾਂਦਾ ਹੈ।੧। ਜਿਸ ਦੇ ਸਿਮਰਨ ਨਾਲ ਭੈ ਅਤੇ ਦੁਖ ਮਿਟ ਜਾਂਦੇ ਹਨ, ਜਿਸ ਦੇ ਸਿਮਰਨ ਨਾਲ ਮੁਸੀਬਤ ਟਲ ਜਾਂਦੀ ਹੈ, ਜਿਸ ਦੇ ਸਿਮਰਨ ਨਾਲ ਪਾਪ ਕਟੇ ਜਾਂਦੇ ਹਨ। ਜਿਸ ਦੇ ਸਿਮਰਨ ਨਾਲ ਦੁਖ ਨਹੀਂ ਲਗਦਾ।੨।

ਜਾ ਕੈ ਸਿਮਰਨਿ ਰਿਦ ਬਿਗਾਸ ॥ ਜਾ ਕੈ ਸਿਮਰਨਿ ਕਵਲਾ ਦਾਸਿ ॥
ਜਾ ਕੈ ਸਿਮਰਨਿ ਨਿਧਿ ਨਿਧਾਨ ॥ ਜਾ ਕੈ ਸਿਮਰਨਿ ਤਰੇ ਨਿਦਾਨ ॥੩॥
ਪਤਿਤ ਪਾਵਨੁ ਨਾਮੁ ਹਰੀ ॥ ਕੋਟਿ ਭਗਤ ਉਧਾਰੁ ਕਰੀ ॥
ਹਰਿ ਦਾਸ ਦਾਸਾ ਦੀਨੁ ਸਰਨ ॥ ਨਾਨਕ ਮਾਥਾ ਸੰਤ ਚਰਨ ॥੪॥੨॥

ਮਾਲੀ ਗਉੜਾ ਮਹਲਾ ੫ ॥
ਐਸੋ ਸਹਾਈ ਹਰਿ ਕੋ ਨਾਮ ॥ ਸਾਧਸੰਗਤਿ ਭਜੁ ਪੂਰਨ ਕਾਮ ॥੧॥ ਰਹਾਉ ॥
ਬੂਡਤ ਕਉ ਜੈਸੇ ਬੇੜੀ ਮਿਲਤ ॥ ਬੂਝਤ ਦੀਪਕ ਮਿਲਤ ਤਿਲਤ ॥
ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ ॥੧॥
ਜੈਸੇ ਰਣ ਮਹਿ ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ ॥
ਜੈਸੇ ਕਿਰਖਹਿ ਬਰਸ ਮੇਘ ॥ ਜੈਸੇ ਪਾਲਨ ਸਰਨਿ ਸੇਂਘ ॥੨॥
ਗਰੁੜ ਮੁਖਿ ਨਹੀ ਸਰਪ ਤ੍ਰਾਸ ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥
ਜੈਸੋ ਆਂਡੋ ਹਿਰਦੇ ਮਾਹਿ ॥ ਜੈਸੋ ਦਾਨੋ ਚਕੀ ਦਰਾਹਿ ॥੩॥
ਬਹੁਤੁ ਓਪਮਾ ਥੋਰ ਕਹੀ ॥ ਹਰਿ ਅਗਮ ਅਗਮ ਅਗਾਧਿ ਤੁਹੀ ॥
ਊਚ ਮੂਚੌ ਬਹੁ ਅਪਾਰ ॥ ਸਿਮਰਤ ਨਾਨਕ ਤਰੇ ਸਾਰ ॥੪॥੩॥

ਮਾਲੀ ਗਉੜਾ ਮਹਲਾ ੫ ॥
ਇਹੀ ਹਮਾਰੈ ਸਫਲ ਕਾਜ ॥ ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ ਰਹਾਉ ॥
ਚਰਨ ਸੰਤਹ ਮਾਥ ਮੋਰ ॥ ਨੈਨਿ ਦਰਸੁ ਪੇਖਉ ਨਿਸਿ ਭੋਰ ॥
ਹਸਤ ਹਮਰੇ ਸੰਤ ਟਹਲ ॥ ਪ੍ਰਾਨ ਮਨੁ ਧਨੁ ਸੰਤ ਬਹਲ ॥੧॥
ਸੰਤਸੰਗਿ ਮੇਰੇ ਮਨ ਕੀ ਪ੍ਰੀਤਿ ॥ ਸੰਤ ਗੁਨ ਬਸਹਿ ਮੇਰੈ ਚੀਤਿ ॥
ਸੰਤ ਆਗਿਆ ਮਨਹਿ ਮੀਠ ॥ ਮੇਰਾ ਕਮਲੁ ਬਿਗਸੈ ਸੰਤ ਡੀਠ ॥੨॥
ਸੰਤਸੰਗਿ ਮੇਰਾ ਹੋਇ ਨਿਵਾਸੁ ॥ ਸੰਤਨ ਕੀ ਮੋਹਿ ਬਹੁਤੁ ਪਿਆਸ ॥
ਸੰਤ ਬਚਨ ਮੇਰੇ ਮਨਹਿ ਮੰਤ ॥ ਸੰਤ ਪ੍ਰਸਾਦਿ ਮੇਰੇ ਬਿਖੈ ਹੰਤ ॥੩॥
ਮੁਕਤਿ ਜੁਗਤਿ ਏਹਾ ਨਿਧਾਨ ॥ ਪ੍ਰਭ ਦਇਆਲ ਮੋਹਿ ਦੇਵਹੁ ਦਾਨ ॥
ਨਾਨਕ ਕਉ ਪ੍ਰਭ ਦਇਆ ਧਾਰਿ ॥ ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ ॥੪॥੪॥

ਮਾਲੀ ਗਉੜਾ ਮਹਲਾ ੫ ॥
ਸਭ ਕੈ ਸੰਗੀ ਨਾਹੀ ਦੂਰਿ ॥ ਕਰਨ ਕਰਾਵਨ ਹਾਜਰਾ ਹਜੂਰਿ ॥੧॥ ਰਹਾਉ ॥
ਸੁਨਤ ਜੀਓ ਜਾਸੁ ਨਾਮੁ ॥ ਦੁਖ ਬਿਨਸੇ ਸੁਖ ਕੀਓ ਬਿਸ੍ਰਾਮੁ ॥
ਸਗਲ ਨਿਧਿ ਹਰਿ ਹਰਿ ਹਰੇ ॥ ਮੁਨਿ ਜਨ ਤਾ ਕੀ ਸੇਵ ਕਰੇ ॥੧॥

ਜਿਸ ਦੇ ਸਿਮਰਨ ਨਾਲ ਹਿਰਦਾ ਖਿੜਦਾ ਹੈ, ਜਿਸ ਦੇ ਸਿਮਰਨ ਨਾਲ ਮਾਇਆ ਦਾਸੀ ਬਣ ਜਾਂਦੀ ਹੈ, ਜਿਸ ਦੇ ਸਿਮਰਨ ਨਾਲ ਨਿਧੀਆਂ ਅਤੇ ਖ਼ਜ਼ਾਨੇ (ਪ੍ਰਾਪਤ ਹੋ ਜਾਂਦੇ ਹਨ), ਜਿਸ ਦੇ ਸਿਮਰਨ ਨਾਲ ਅੰਤ ਨੂੰ ਤਰ ਜਾਈਦਾ ਹੈ।੩। ਹਰਿ ਦਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ, ਕਰੋੜਾਂ ਭਗਤਾਂ ਦਾ ਉਧਾਰ ਕਰਨ ਵਾਲਾ ਹੈ। ਹੇ ਪ੍ਰਭੂ! (ਤੇਰੇ) ਦਾਸਾਂ ਦਾ ਦਾਸ ਨਿਮਾਣਾ ਨਾਨਕ (ਇਸ ਬੇਨਤੀ ਸਹਿਤ ਤੇਰੀ) ਸ਼ਰਣ ਵਿਚ ਆਇਆ ਹੈ (ਕਿ ਮੇਰਾ) ਮੱਥਾ (ਸਦਾ) ਸੰਤਾਂ ਦੇ ਚਰਣਾਂ ਉਤੇ ਟਿਕਿਆ ਰਹੇ।੪।੨।

**ਮਾਲੀ ਗਉੜੀ ਮਹਲਾ ੫**

ਹਰਿ ਦਾ ਨਾਮ ਅਜਿਹਾ ਸਹਾਇਕ ਹੈ (ਕਿ ਉਸ ਨੂੰ) ਸਾਧ ਸੰਗਤ (ਵਿਚ ਬੈਠ ਕੇ) ਸਿਮਰਿਆ ਜਾਏ, (ਤਾਂ ਸਾਰੀਆਂ) ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।੧।ਰਹਾਉ। (ਨਾਮ ਮਨੁੱਖ ਦਾ ਇਸ ਤਰ੍ਹਾਂ ਸਹਾਇਕ ਹੁੰਦਾ ਹੈ) ਜਿਵੇਂ ਡੁਬਦੇ ਨੂੰ ਬੇੜੀ ਮਿਲ ਜਾਏ, ਬੁਝਦੇ ਹੋਏ ਦੀਵੇ ਨੂੰ ਤੇਲ ਮਿਲ ਜਾਏ, ਅੱਗ ਵਿਚ ਸੜਦੇ ਨੂੰ ਜਲ ਮਿਲ ਜਾਏ, ਜਿਵੇਂ ਬਾਲਕ ਦੇ ਮੂੰਹ ਵਿਚ ਦੁੱਧ (ਪੈ ਜਾਏ)।੧। ਜਿਵੇਂ ਯੁੱਧ ਵਿਚ ਮਿਤਰ ਜਾਂ ਭਰਾ (ਸਹਾਈ ਹੁੰਦਾ ਹੈ), ਜਿਵੇਂ ਭੁਖੇ ਨੂੰ ਭੋਜਨ ਮਾਤ੍ਰ ਮਿਲ ਜਾਂਦਾ ਹੈ, ਜਿਵੇਂ ਖੇਤੀ (*ਕਿਰਖਹਿ*) ਨੂੰ ਬਦਲ ਦਾ ਵਰ੍ਹਨਾ (ਪ੍ਰਾਪਤ ਹੁੰਦਾ ਹੈ), ਜਿਵੇਂ ਸ਼ੇਰ (*ਸੋਂਘ*) ਅਥਵਾ ਬਹਾਦਰ ਦੀ ਸ਼ਰਣ ਵਿਚ ਪਾਲਨਾ ਹੁੰਦੀ ਹੈ।੨। (ਜਿਸ ਦੇ) ਮੂੰਹ ਵਿਚ (ਸੱਪ ਤੋਂ ਬਚਣ ਲਈ) ਗਰੁੜ ਮੰਤ੍ਰ (ਹੁੰਦਾ ਹੈ, ਉਸ ਨੂੰ) ਸੱਪ ਦਾ ਡਰ ਨਹੀਂ ਹੁੰਦਾ। (ਜਿਵੇਂ) ਪਿੰਜਰੇ ਵਿਚਲੇ ਤੋਤੇ ਨੂੰ ਬਿਲਾ ਨਹੀਂ ਖਾ ਸਕਦਾ, ਜਿਵੇਂ (ਕੂੰਜ ਦੇ) ਹਿਰਦੇ ਵਿਚ ਅੰਡੇ (ਵਸੇ ਰਹਿੰਦੇ ਹਨ), ਜਿਵੇਂ ਦਾਣੇ ਚੱਕੀ ਦੀ ਕਿੱਲੀ (*ਦਰਾਹਿ*) ਨਾਲ (ਲਗ ਕੇ ਬਚੇ ਰਹਿੰਦੇ ਹਨ)।੩। (ਨਾਮ ਦੀ ਸਹਾਇਤਾ ਦੀ) ਬਹੁਤ ਵਡਿਆਈ ਹੈ, (ਮੈਂ ਇਥੇ) ਥੋੜੀ ਹੀ ਕਹੀ ਹੈ। ਹੇ ਹਰਿ! (ਤੂੰ) ਅਗਮ ਹੈਂ, ਤੂੰ ਅਥਾਹ ਹੈ, (ਤੂੰ) ਉੱਚਾ ਹੈਂ, ਵੱਡਾ ਹੈਂ, ਬਹੁਤ ਅਪਾਰ ਹੈ। ਨਾਨਕ (ਦਾ ਕਥਨ ਹੈ ਕਿ) ਸਿਮਰਨ ਨਾਲ ਲੋਹੇ (ਵਰਗੇ ਭਾਰੇ ਪਾਪੀ) ਵੀ ਪਾਰ ਲੰਘ ਜਾਂਦੇ ਹਨ।੪।੩।

**ਮਾਲੀ ਗਉੜਾ ਮਹਲਾ ੫**

(ਹੇ ਪਰਮਾਤਮਾ!) ਮੇਰੇ ਲਈ ਇਹੀ ਕੰਮ ਸਫਲ ਹੈ (ਕਿ ਤੁਸੀਂ) ਆਪਣੇ ਸੇਵਕ ਉਤੇ ਮਿਹਰ ਕਰਦੇ ਰਹੋ।੧।ਰਹਾਉ। (ਤੇਰੇ) ਸੰਤਾਂ ਦੇ ਚਰਣ ਹੋਣ (ਅਤੇ ਉਨ੍ਹਾਂ ਉਪਰ) ਮੇਰਾ ਮੱਥਾ (ਟਿਕਿਆ ਹੋਵੇ)। ਦਿਨ ਰਾਤ (ਮੈਂ) ਅੱਖਾਂ ਨਾਲ (ਉਨ੍ਹਾਂ ਦਾ) ਦਰਸ਼ਨ ਵੇਖਦਾ ਰਹਾਂ। ਮੇਰੇ ਹੱਥ ਸੰਤਾਂ ਦੀ ਟਹਿਲ ਕਰਨ। (ਮੇਰੇ) ਪ੍ਰਾਣ, ਮਨ ਅਤੇ ਧਨ ਸੰਤਾਂ ਨੂੰ ਅਰਪਿਤ (*ਬਹਲ*) ਹੁੰਦੇ ਰਹਿਣ।੧। ਸੰਤਾਂ ਨਾਲ ਮੇਰੇ ਮਨ ਦੀ ਪ੍ਰੀਤ (ਕਾਇਮ ਰਹੇ)। ਸੰਤਾਂ ਦੇ ਗੁਣ ਮੇਰੇ ਚਿਤ ਵਿਚ ਵਸਣ। ਸੰਤਾਂ ਦੀ ਆਗਿਆ (ਮੇਰੇ) ਮਨ ਵਿਚ ਚੰਗੀ (ਲਗੇ)। ਸੰਤਾਂ ਨੂੰ ਵੇਖ ਕੇ ਮੇਰਾ (ਹਿਰਦਾ ਰੂਪ) ਕਮਲ ਖਿੜਿਆ ਰਹੇ।੨। ਸੰਤਾਂ ਨਾਲ ਮੇਰਾ ਨਿਵਾਸ ਹੁੰਦਾ ਰਹੇ। ਸੰਤਾਂ (ਦਾ ਸੰਪਰਕ ਪ੍ਰਾਪਤ ਕਰਨ ਦੀ ਮੇਰੇ ਮਨ ਵਿਚ) ਬਹੁਤ ਤਾਂਘ ਬਣੀ ਰਹੇ। ਸੰਤਾਂ ਦੇ ਬੋਲ ਮੇਰੇ ਮਨ ਵਿਚ ਮੰਤ੍ਰ (ਵਾਂਗ ਮੌਜੂਦ ਰਹਿਣ)। ਸੰਤਾਂ ਦੀ ਕ੍ਰਿਪਾ ਨਾਲ ਮੇਰੇ ਵਿਸ਼-ਵਤ (ਵਿਕਾਰ) ਨਸ਼ਟ ਹੋ ਜਾਣ।੩। ਇਹੋ ਹੀ (ਮੇਰੇ ਲਈ) ਮੁਕਤੀ, ਜੁਗਤੀ ਅਤੇ ਖ਼ਜ਼ਾਨੇ ਹਨ। ਹੇ ਦਿਆਲੂ ਪ੍ਰਭੂ! ਮੈਨੂੰ ਇਹੋ ਦਾਨ ਦਿਓ। ਹੇ ਪ੍ਰਭੂ! ਨਾਨਕ ਉਤੇ ਦਇਆ ਕਰੋ ਕਿ ਸੰਤਾਂ ਦੇ ਚਰਣ ਮੇਰੇ ਹਿਰਦੇ ਵਿਚ ਵਸੇ ਰਹਿਣ।੪।੪।

**ਮਾਲੀ ਗਉੜਾ ਮਹਲਾ ੫**

(ਪ੍ਰਭੂ) ਸਭ (ਜੀਵਾਂ) ਦੇ ਨਾਲ ਹੈ, (ਕਿਸੇ ਤੋਂ ਵੀ) ਪਰੇ ਨਹੀਂ ਹੈ। (ਉਹ) ਕਰਨ ਅਤੇ ਕਰਾਉਣ ਵਾਲਾ (ਪ੍ਰਭੂ ਸਰਬਤ੍ਰ) ਮੌਜੂਦ ਹੈ।੧।ਰਹਾਉ। ਜਿਸ ਦਾ ਨਾਮ ਸੁਣ ਕੇ (ਮੈਨੂੰ) ਜੀਵਨ ਮਿਲਦਾ ਹੈ, ਦੁਖ ਨਸ਼ਟ ਹੋ ਜਾਂਦੇ ਹਨ ਅਤੇ ਸੁਖ ਆ ਕੇ ਵਸ ਜਾਂਦੇ ਹਨ। ਸਭ ਪ੍ਰਕਾਰ ਦੇ ਖ਼ਜ਼ਾਨੇ

ਜਾ ਕੈ ਘਰਿ ਸਗਲੇ ਸਮਾਹਿ ॥ ਜਿਸ ਤੇ ਬਿਰਥਾ ਕੋਇ ਨਾਹਿ ॥
ਜੀਅ ਜੰਤ੍ਰ ਕਰੇ ਪ੍ਰਤਿਪਾਲ ॥ ਸਦਾ ਸਦਾ ਸੇਵਹੁ ਕਿਰਪਾਲ ॥੨॥
ਸਦਾ ਧਰਮੁ ਜਾ ਕੈ ਦੀਬਾਣਿ ॥ ਬੇਮੁਹਤਾਜ ਨਹੀ ਕਿਛੁ ਕਾਣਿ ॥
ਸਭ ਕਿਛੁ ਕਰਨਾ ਆਪਨ ਆਪਿ ॥ ਰੇ ਮਨ ਮੇਰੇ ਤੂ ਤਾ ਕਉ ਜਾਪਿ ॥੩॥
ਸਾਧਸੰਗਤਿ ਕਉ ਹਉ ਬਲਿਹਾਰ ॥ ਜਾਸੁ ਮਿਲਿ ਹੋਵੈ ਉਧਾਰੁ ॥
ਨਾਮ ਸੰਗਿ ਮਨ ਤਨਹਿ ਰਾਤ ॥ ਨਾਨਕ ਕਉ ਪ੍ਰਭਿ ਕਰੀ ਦਾਤਿ ॥੪॥੫॥

ਮਾਲੀ ਗਉੜਾ ਮਹਲਾ ੫ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥
ਹਰਿ ਸਮਰਥ ਕੀ ਸਰਨਾ ॥
ਜੀਉ ਪਿੰਡੁ ਧਨੁ ਰਾਸਿ ਮੇਰੀ ਪ੍ਰਭ ਏਕ ਕਾਰਨ ਕਰਨਾ ॥੧॥ ਰਹਾਉ ॥
ਸਿਮਰਿ ਸਿਮਰਿ ਸਦਾ ਸੁਖੁ ਪਾਈਐ ਜੀਵਣੈ ਕਾ ਮੂਲੁ ॥
ਰਵਿ ਰਹਿਆ ਸਰਬਤ ਠਾਈ ਸੂਖਮੋ ਅਸਥੂਲ ॥੧॥
ਆਲ ਜਾਲ ਬਿਕਾਰ ਤਜਿ ਸਭਿ ਹਰਿ ਗੁਨਾ ਨਿਤਿ ਗਾਉ ॥
ਕਰ ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ ॥੨॥੧॥੬॥

ਮਾਲੀ ਗਉੜਾ ਮਹਲਾ ੫ ॥
ਪ੍ਰਭ ਸਮਰਥ ਦੇਵ ਅਪਾਰ ॥
ਕਉਨੁ ਜਾਨੈ ਚਲਿਤ ਤੇਰੇ ਕਿਛੁ ਅੰਤੁ ਨਾਹੀ ਪਾਰ ॥੧॥ ਰਹਾਉ ॥
ਇਕ ਖਿਨਹਿ ਥਾਪਿ ਉਥਾਪਦਾ ਘੜਿ ਭੰਨਿ ਕਰਨੈਹਾਰੁ ॥
ਜੇਤ ਕੀਨ ਉਪਾਰਜਨਾ ਪ੍ਰਭੁ ਦਾਨੁ ਦੇਇ ਦਾਤਾਰ ॥੧॥
ਹਰਿ ਸਰਨਿ ਆਇਓ ਦਾਸੁ ਤੇਰਾ ਪ੍ਰਭ ਊਚ ਅਗਮ ਮੁਰਾਰ ॥
ਕਢਿ ਲੇਹੁ ਭਉਜਲ ਬਿਖਮ ਤੇ ਜਨੁ ਨਾਨਕੁ ਸਦ ਬਲਿਹਾਰ ॥੨॥੨॥੭॥

ਮਾਲੀ ਗਉੜਾ ਮਹਲਾ ੫ ॥
ਮਨਿ ਤਨਿ ਬਸਿ ਰਹੇ ਗੋਪਾਲ ॥
ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ ॥੧॥ ਰਹਾਉ ॥
ਆਦਿ ਅੰਤੇ ਮਧਿ ਤੂਹੈ ਪ੍ਰਭ ਬਿਨਾ ਨਾਹੀ ਕੋਇ ॥
ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ ਸੋਇ ॥੧॥
ਕਰਨਿ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ ॥
ਬਲਿਹਾਰਿ ਜਾਏ ਸਦਾ ਨਾਨਕੁ ਦੇਹੁ ਅਪਣਾ ਨਾਉ ॥੨॥੩॥੮॥੬॥੧੪॥

ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥
ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ॥
ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥

(ਉਸ) ਹਰਿ ਪਾਸ ਹਨ, ਮੁਨੀ ਲੋਕ ਉਸ ਦੀ ਸੇਵਾ ਕਰਦੇ ਹਨ।੧। ਜਿਸ ਦੇ ਘਰ ਵਿਚ ਸਭ ਕੁਝ ਸਮਾਇਆ ਰਹਿੰਦਾ ਹੈ, ਜਿਸ ਦੇ (ਦਰ ਤੋਂ) ਕੋਈ ਖ਼ਾਲੀ ਨਹੀਂ ਜਾਂਦਾ, (ਜੋ ਸਾਰੇ) ਜੀਵ ਜੰਤੂਆਂ ਦੀ ਪਾਲਣਾ ਕਰਦਾ ਹੈ, (ਉਸ) ਕ੍ਰਿਪਾਲੂ ਦੀ ਸਦਾ ਸਦਾ ਸੇਵਾ ਕਰਦੇ ਰਹੋ।੨। ਜਿਸ (ਹਰਿ) ਦੀ ਕਚਹਿਰੀ (*ਦੀਬਾਣਿ*) ਵਿਚ ਸਦਾ ਧਰਮ-ਨਿਆਂ ਹੁੰਦਾ ਹੈ; (ਉਹ) ਬੇ-ਮੁਹਤਾਜ ਹੈ, (ਉਸ ਨੂੰ) ਕਿਸੇ ਦੀ ਪਰਵਾਹ ਨਹੀਂ ਹੈ। (ਉਹ) ਸਭ ਕੁਝ ਆਪ ਹੀ ਆਪ ਕਰਨ ਵਾਲਾ ਹੈ। ਹੇ ਮੇਰੇ ਮਨ! ਤੂੰ ਉਸ (ਪਰਮਾਤਮਾ) ਨੂੰ ਜਪ।੩। ਸਾਧ-ਸੰਗਤ ਤੋਂ ਮੈਂ ਬਲਿਹਾਰ ਜਾਂਦਾ ਹਾਂ, ਜਿਸ ਨੂੰ ਮਿਲ ਕੇ (ਸੰਸਾਰ ਤੋਂ) ਪਾਰ-ਉਤਾਰਾ ਹੁੰਦਾ ਹੈ। ਨਾਮ ਨਾਲ (ਮੇਰਾ) ਮਨ ਤਨ ਰੰਗਿਆ ਰਹਿੰਦਾ ਹੈ। ਨਾਨਕ ਨੂੰ ਪ੍ਰਭੂ ਨੇ (ਨਾਮ ਦੀ) ਦਾਤ ਦਿੱਤੀ ਹੈ।੪।੫।

**ਮਾਲੀ ਗਉੜਾ ਮਹਲਾ ੫ ਦੁਪਦੇ**

(ਮੈਂ) ਸਮਰਥ ਪ੍ਰਭੂ ਦੀ ਸ਼ਰਣ ਵਿਚ ਪਿਆ ਹਾਂ। ਮੇਰੀ ਜਿੰਦ, ਸ਼ਰੀਰ, ਧਨ ਅਤੇ ਪੂੰਜੀ (ਸਭ ਕੁਝ ਉਹ) ਇਕ ਪ੍ਰਭੂ ਹੀ ਹੈ, (ਜੋ ਸਾਰੀ) ਸ੍ਰਿਸ਼ਟੀ ਦਾ ਕਰਤਾ ਹੈ।੧।ਰਹਾਉ। (ਉਸ ਨੂੰ) ਸਿਮਰ ਸਿਮਰ ਕੇ ਸਦਾ ਸੁਖ ਪਾਈਦਾ ਹੈ, (ਉਹ) ਜੀਵਨ ਦਾ ਮੂਲ (ਆਧਾਰ) ਹੈ। (ਉਹ) ਸੂਖਮ ਅਤੇ ਸਥੂਲ (ਦੋਹਾਂ ਰੂਪਾਂ ਵਿਚ) ਸਭ ਥਾਵਾਂ ਵਿਚ ਵਰਤ ਰਿਹਾ ਹੈ।੧। (ਸੰਸਾਰ ਦੇ) ਸਾਰੇ ਜੰਜਾਲ ਅਤੇ ਵਿਕਾਰ ਤਿਆਗ ਕੇ ਹਰਿ ਦੇ ਗੁਣਾਂ ਨੂੰ ਨਿਤ ਗਾਓ। ਨਾਨਕ ਹੱਥ ਜੋੜ ਕੇ ਦਾਨ ਮੰਗਦਾ ਹੈ—(ਹੇ ਪ੍ਰਭੂ! ਮੈਨੂੰ) ਆਪਣਾਂ ਨਾਮ ਬਖ਼ਸ਼।੨।੧।੬।

**ਮਾਲੀ ਗਉੜਾ ਮਹਲਾ ੫**

ਹੇ ਸਮਰਥ! ਹੇ ਦੇਵ-ਸਰੂਪ! ਹੇ ਅਪਰ ਅਪਾਰ ਪ੍ਰਭੂ! ਤੇਰੇ ਕੌਤਕ ਕੌਣ ਜਾਣ ਸਕਦਾ ਹੈ (ਕਿਉਂਕਿ ਉਨ੍ਹਾਂ ਦਾ) ਅੰਤ ਅਤੇ ਆਰ-ਪਾਰ ਨਹੀਂ ਹੈ।੧।ਰਹਾਉ। ਉਹ ਛਿਣ ਭਰ ਵਿਚ (ਸ੍ਰਿਸ਼ਟੀ ਨੂੰ) ਸਥਾਪਿਤ ਅਤੇ ਵਿਸਥਾਪਿਤ ਕਰ ਸਕਦਾ ਹੈ, (ਉਹ) ਘੜ ਭੰਨ ਕੇ (ਫਿਰ) ਬਣਾਉਣ ਵਾਲਾ ਹੈ। ਜਿਤਨੀ ਵੀ (ਸ੍ਰਿਸ਼ਟੀ) ਉਤਪੰਨ ਕੀਤੀ ਹੈ, (ਉਸ ਸਭ ਨੂੰ) ਦਾਤਾਰ ਪ੍ਰਭੂ ਦਾਨ ਦਿੰਦਾ ਹੈ।੧। ਹੇ ਉੱਚੇ, ਅਗਮ ਪ੍ਰਭੂ! ਹੇ ਮੁਰਾਰੀ! ਤੇਰਾ ਦਾਸ (ਤੇਰੀ) ਸ਼ਰਣ ਵਿਚ ਆਇਆ ਹੈ, ਭਿਆਨਕ ਭਵ-ਸਾਗਰ ਤੋਂ ਬਾਹਰ ਕਢ ਲਵੋ। ਦਾਸ ਨਾਨਕ (ਤੁਹਾਡੇ ਤੋਂ) ਸਦਾ ਕੁਰਬਾਨ ਜਾਂਦਾ ਹੈ।੨।੨।੭।

**ਮਾਲੀ ਗਉੜਾ ਮਹਲਾ ੫**

ਹੇ ਗੋਪਾਲ! ਹੇ ਦੀਨ-ਬੰਧੂ! ਹੇ ਭਗਤ-ਵਛਲ! ਹੇ ਸਦਾ ਸਦਾ ਕ੍ਰਿਪਾਲੂ (ਪ੍ਰਭੂ! ਤੁਸੀਂ) ਮੇਰੇ ਮਨ ਤਨ ਵਿਚ ਵਸ ਰਹੇ ਹੋ।੧।ਰਹਾਉ। ਹੇ ਪ੍ਰਭੂ! (ਸੰਸਾਰ ਦੇ) ਆਦਿ, ਮੱਧ ਅਤੇ ਅੰਤ ਵਿਚ ਤੂੰ ਹੀ ਹੈਂ, (ਤੇਰੇ) ਬਿਨਾ (ਹੋਰ) ਕੋਈ ਨਹੀਂ ਹੈ। ਉਹੀ ਇਕ ਸੁਆਮੀ ਸਾਰਿਆਂ ਮੰਡਲਾਂ/ਲੋਕਾਂ ਵਿਚ ਵਰਤ ਰਿਹਾ ਹੈ।੧। (ਮੇਰੀ ਚਾਹ ਹੈ ਕਿ ਮੈਂ) ਕੰਨਾਂ ਨਾਲ ਹਰਿ ਦਾ ਜਸ ਸੁਣਾਂ, ਨੇਤਰਾਂ ਨਾਲ (ਹਰਿ ਦਾ) ਦਰਸ਼ਨ ਕਰਾਂ ਅਤੇ ਜੀਭ ਰਾਹੀਂ ਹਰਿ ਦੇ ਗੁਣਾਂ ਦਾ ਗਾਇਨ ਕਰਾਂ। ਨਾਨਕ ਸਦਾ ਤੇਰੇ ਤੋਂ ਬਲਿਹਾਰ ਜਾਂਦਾ ਹੈ, (ਤੂੰ ਮੈਨੂੰ) ਆਪਣਾ ਨਾਮ ਬਖ਼ਸ਼।੨।੩।੮।੬।੧੪।

**ਮਾਲੀ ਗਉੜਾ ਬਾਣੀ ਭਗਤ ਨਾਮ ਦੇਵ ਜੀ ਕੀ**

ਰਾਮ (ਭਾਵ ਕ੍ਰਿਸ਼ਣ) ਦੀ ਉਹ ਵਜਦੀ ਬੰਸਰੀ (*ਬੇਨੁ*) ਧੰਨ ਧੰਨ ਹੈ, ਉਸ ਦੀ ਮਿਠੀ ਮਿਠੀ ਧੁਨ ਬਿਨਾ ਵਜਾਇਆਂ ਗੂੰਜ ਰਹੀ ਹੈ।੧।ਰਹਾਉ। ਮੇਢੇ (*ਮੇਘਾ*) ਦੀ ਉਨ ਧੰਨ ਧੰਨ ਹੈ ਅਤੇ ਧੰਨ ਧੰਨ ਹੈ (ਉਸ ਉਨ ਦੀ ਬਣੀ ਹੋਈ) ਕੰਬਲੀ ਜੋ ਕ੍ਰਿਸ਼ਣ ਨੇ ਉਪਰ ਲਈ ਹੋਈ ਹੈ।੧। ਹੇ ਮਾਤਾ ਦੇਵਕੀ! ਤੂੰ ਵੀ ਧੰਨ ਧੰਨ ਹੈਂ, ਜਿਸ ਦੇ ਹਿਰਦੇ ਵਿਚ ਸੁੰਦਰ ਲਛਮੀ ਪਤਿ (ਵਿਸ਼ਣੂ—ਉਸ ਦੇ ਅਵਤਾਰ ਕ੍ਰਿਸ਼ਣ ਨੇ ਜਨਮ ਲਿਆ ਹੈ)।੨। ਬਿੰਦ੍ਰਾਬਨ (ਅਖਵਾਉਣ ਵਾਲਾ) ਬੰਨ ਦਾ (ਉਹ) ਟੁਕੜਾ ਵੀ ਧੰਨ ਧੰਨ ਹੈ ਜਿਸ ਵਿਚ ਸ੍ਰੀ ਨਾਰਾਇਣ (ਅਰਥਾਤ ਕ੍ਰਿਸ਼ਣ) ਖੇਡਦੇ ਰਹੇ।੩। (ਸ੍ਰੀ

ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥

ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ ਰਹਾਉ ॥
ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥
ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥
ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥
ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥੨॥੨॥

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥
ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥

ਕ੍ਰਿਸ਼ਣ) ਬੰਸਰੀ ਵਜਾ ਰਿਹਾ ਹੈ, ਗਊਆਂ ਚਰ ਰਹੀਆਂ ਹਨ, ਨਾਮਦੇਵ ਦਾ ਸੁਆਮੀ ਆਨੰਦ ਮਾਣ ਰਿਹਾ ਹੈ।੪।੧।

ਹੇ ਮੇਰੇ ਪਿਤਾ ਮਾਧੋ! ਹੇ ਕੇਸ਼ੋ! ਹੇ ਸ਼ਿਆਮ ਰੰਗ ਵਾਲੇ ਬੀਠੁਲ (ਪ੍ਰਭੂ)! ਤੂੰ ਧੰਨ ਹੈਂ।੧ ਰਹਾਉ। (ਹੇ ਪ੍ਰਭੂ! ਤੁਸੀਂ ਹੀ) ਹੱਥ ਵਿਚ ਚੱਕਰ ਧਾਰਣ ਕਰਕੇ ਬੈਕੁੰਠ ਤੋਂ ਆਏ ਸੀ ਅਤੇ (ਤੰਦੂਏ ਤੋਂ) ਹਾਥੀ ਦੇ ਪ੍ਰਾਣ ਬਚਾਏ ਸਨ। ਦੁਸ਼ਾਸਨ ਦੀ ਸਭਾ ਵਿਚ ਦ੍ਰੋਪਦੀ ਦੇ ਬਸਤ੍ਰ (ਉਤਾਰਨ ਵੇਲੇ ਤੂੰ ਹੀ) ਬਚਾ ਲਿਆ ਸੀ।੧। (ਹੇ ਸੁਆਮੀ! ਤੂੰ ਸਰਾਪੀ ਹੋਈ) ਗੋਤਮ ਦੀ ਇਸਤਰੀ ਅਹਲਿਆ ਨੂੰ ਉਧਾਰਿਆ ਸੀ। (ਤੂੰ) ਕਿਤਨੇ ਹੀ (ਪਤਿਤਾਂ ਨੂੰ) ਪਵਿਤਰ ਕਰਕੇ ਤਾਰਿਆ ਸੀ। ਅਜਿਹਾ ਨੀਵੀਂ ਜਾਤਿ ਵਾਲਾ ਨਾਮਦੇਵ ਤੇਰੀ ਸ਼ਰਣ ਵਿਚ ਆਇਆ ਹੈ (ਉਸ ਨੂੰ ਵੀ ਤਾਰ ਦਿਓ) ।੨।੨।

ਸਾਰਿਆਂ ਸ਼ਰੀਰਾਂ ਵਿਚ ਰਾਮ ਬੋਲਦਾ ਹੈ, ਰਾਮ ਹੀ ਬੋਲਦਾ ਹੈ, ਰਾਮ ਤੋਂ ਬਿਨਾ (ਭਲਾ ਹੋਰ) ਕੌਣ ਬੋਲ ਸਕਦਾ ਹੈ? (ਭਾਵ—ਨਹੀਂ ਬੋਲ ਸਕਦਾ)।੧ ਰਹਾਉ। ਇਕੋ ਹੀ ਮਿੱਟੀ ਦੇ ਹਾਥੀ ਤੋਂ ਕੀੜੀ ਤਕ, ਅਨੇਕ ਪ੍ਰਕਾਰ ਦੇ ਭਾਂਡੇ (ਅਰਥਾਤ ਜੀਵ) ਬਣਾਏ ਜਾਂਦੇ ਹਨ। ਸਥਿਤ ਰਹਿਣ ਵਾਲੇ (ਬ੍ਰਿਛਾਂ), ਲਤਾਂ ਨਾਲ ਤੁਰਨ ਵਾਲੇ ਜੀਵਾਂ (*ਜੰਗਮ*), ਕੀੜਿਆਂ, ਪਤੰਗਾਂ ਆਦਿ ਹਰ ਇਕ ਸ਼ਰੀਰ ਵਿਚ ਪ੍ਰਭੂ ਸਮਾਇਆ ਹੋਇਆ ਹੈ।੧। ਇਕੋ ਅਨੰਤ ਪ੍ਰਭੂ ਦਾ (ਮਨ ਵਿਚ) ਧਿਆਨ ਰਖ, ਹੋਰ ਸਾਰੀਆਂ ਆਸਾਂ ਛਡ ਦੇ। ਨਾਮ ਦੇਵ ਬੇਨਤੀ ਕਰਦਾ ਹੈ (ਕਿ ਪ੍ਰਭੂ ਦੀ ਆਰਾਧਨਾ ਕਰਕੇ ਮੈਂ) ਨਿਸ਼ਕਾਮ ਹੋ ਗਿਆ ਹਾਂ। ਹੁਣ ਕੌਣ ਠਾਕਰ ਹੈ ਅਤੇ ਕੌਣ ਦਾਸ ਹੈ? (ਅਰਥਾਤ ਅਭੇਦਤਾ ਦੀ ਸਥਿਤੀ ਪੈਦਾ ਹੋ ਗਈ ਹੈ)।੨।੩।

ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸਲੋਕੁ ॥
ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥
ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥੧॥*
ਸਬਦ ॥
ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥
ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥
ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥੧॥
ਬਾਬਾ ਮੈ ਕਰਮਹੀਣ ਕੂੜਿਆਰ ॥
ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ॥੧॥ ਰਹਾਉ ॥
ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ ॥
ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ॥੨॥
ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥
ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ ॥੩॥
ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥
ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥੪॥੧॥

ਮਾਰੂ ਮਹਲਾ ੧ ॥
ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥ ਤਿਨਿ ਕਰਤੈ ਲੇਖੁ ਲਿਖਾਇਆ ॥
ਲਿਖੁ ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤਿ ਗਵਾਈ ॥੧॥
ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠਿ ਚਲਣਾ ਖਸਮੈ ਭਾਣਾ ॥੧॥ ਰਹਾਉ ॥
ਤਜਿ ਸਾਦ ਸਹਜ ਸੁਖੁ ਹੋਈ ॥ ਘਰ ਛਡਣੇ ਰਹੈ ਨ ਕੋਈ ॥
ਕਿਛੁ ਖਾਜੈ ਕਿਛੁ ਧਰਿ ਜਾਈਐ ॥ ਜੇ ਬਾਹੁੜਿ ਦੁਨੀਆ ਆਈਐ ॥੨॥
ਸਜੁ ਕਾਇਆ ਪਟੁ ਹਢਾਏ ॥ ਫੁਰਮਾਇਸਿ ਬਹੁਤੁ ਚਲਾਏ ॥
ਕਰਿ ਸੇਜ ਸੁਖਾਲੀ ਸੋਵੈ ॥ ਹਥੀ ਪਉਦੀ ਕਾਹੇ ਰੋਵੈ ॥੩॥
ਘਰ ਘੁੰਮਣਵਾਣੀ ਭਾਈ ॥ ਪਾਪ ਪਥਰ ਤਰਣੁ ਨ ਜਾਈ ॥
ਭਉ ਬੇੜਾ ਜੀਉ ਚੜਾਊ ॥ ਕਹੁ ਨਾਨਕ ਦੇਵੈ ਕਾਹੂ ॥੪॥੨॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 518 ਉਪਰ ਵੀ ਆਇਆ ਹੈ।

ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਸਲੋਕੁ :** ਹੇ ਮਿਤਰ (ਰੂਪ ਪ੍ਰਭੂ ! ਮੈਂ) ਨਾਨਕ ਹਮੇਸ਼ਾ ਤੇਰੇ ਚਰਨਾਂ ਦੀ ਧੂੜ ਹੋਇਆ ਰਹਾਂ। ਤੇਰੀ ਸ਼ਰਣ ਵਿਚ ਆ ਕੇ (ਤੈਨੂੰ) ਨਿਤ ਹਾਜ਼ਰ ਨਾਜ਼ਰ ਵੇਖਦਾ ਰਹਾਂ।੧।

**ਸਬਦ :** ਜਿਨ੍ਹਾਂ ਨੂੰ (ਪ੍ਰਭੂ) ਪਿਛਲੀ ਰਾਤ (ਅਰਥਾਤ ਪ੍ਰਭਾਤ ਵੇਲੇ) ਸੱਦਾ (ਭੇਜਦਾ) ਹੈ, (ਉਹੀ) ਮਾਲਕ ਦਾ ਨਾਮ ਲੈਂਦੇ ਹਨ। (ਉਨ੍ਹਾਂ ਦੇ ਦੁਆਰ ਉਪਰ ਹਰ ਵੇਲੇ) ਤੰਬੂ, ਛੱਤਰ, ਕਨਾਤਾਂ (*ਸਰਾਇਚੇ*) ਅਤੇ ਰਥ ਕਸੇ ਹੋਏ ਤਿਆਰ ਦਿਸਦੇ ਹਨ (ਭਾਵ—ਉਨ੍ਹਾਂ ਨੂੰ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ)। ਜਿਨ੍ਹਾਂ ਨੇ ਤੇਰੇ ਨਾਮ ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਨੂੰ ਹਮੇਸ਼ਾ (ਇਹ ਪਦਾਰਥ) ਮਿਲਦੇ ਰਹਿੰਦੇ ਹਨ।੧। ਹੇ ਪ੍ਰਭੂ ! ਮੈਂ ਮੰਦਭਾਗਾ ਅਤੇ ਝੂਠਾ ਹਾਂ। (ਮੈਂ) ਤੇਰਾ ਨਾਮ ਪ੍ਰਾਪਤ ਨਹੀਂ ਕੀਤਾ (ਕਿਉਂਕਿ) ਮੇਰਾ ਅਗਿਆਨੀ (*ਅੰਧਾ*) ਮਨ ਭਰਮ ਵਿਚ ਭੁਲਿਆ ਰਿਹਾ ਹੈ।੧।ਰਹਾਉ। ਹੇ ਮਾਂ ! (ਜੋ) ਸੁਆਦ ਮਾਣੇ ਹਨ, (ਉਨ੍ਹਾਂ ਬਦਲੇ) ਦੁਖ ਵਧ ਗਏ ਹਨ, ਜੋ ਪਹਿਲਾਂ ਦੇ ਹੀ ਲਿਖੇ ਹੋਏ ਸਨ। ਸੁਖ ਥੋੜੇ (ਮਾਣੇ) ਸਨ, (ਪਰ) ਦੁਖ ਜ਼ਿਆਦਾ ਹੋ ਗਏ ਹਨ, (ਹੁਣ ਜੀਵਨ) ਦੁਖਾਂ ਵਿਚ ਹੀ ਬੀਤ ਰਿਹਾ ਹੈ।੨। (ਪ੍ਰਭੂ ਨਾਲੋਂ) ਵਿਛੜਿਆਂ ਦਾ (ਹੋਰ) ਕੀ ਵਿਛੋੜਾ ਹੋਣਾ ਹੈ? (ਭਾਵ—ਇਹ ਸਭ ਤੋਂ ਵੱਡਾ ਵਿਛੋੜਾ ਹੈ), (ਅਤੇ ਉਸ ਨਾਲ) ਮਿਲੇ ਹੋਇਆਂ ਦਾ (ਹੋਰ) ਕੀ ਮੇਲ ਹੋਣਾ ਹੈ? (ਭਾਵ—ਇਸ ਤੋਂ ਵੱਡਾ ਹੋਰ ਕੋਈ ਮੇਲ ਨਹੀਂ ਹੈ)। ਉਸ ਮਾਲਕ ਨੂੰ (ਸਦਾ) ਸਲਾਹੁਣਾ ਚਾਹੀਦਾ ਹੈ, ਜਿਸ ਨੇ (ਸ੍ਰਿਸ਼ਟੀ ਦੀ ਰਚਨਾ) ਕਰਕੇ (ਫਿਰ ਇਸ) ਖੇਡ ਨੂੰ ਵੇਖ ਰਿਹਾ ਹੈ।੩। (ਪਿਛਲੇ ਕਰਮਾਂ ਦੇ) ਸੰਯੋਗ-ਵਸ (ਮਾਨਵ ਸ਼ਰੀਰ ਨਾਲ) ਮੇਲ ਹੋਇਆ ਸੀ (ਅਰਥਾਤ ਮਨੁੱਖ ਜਨਮ ਪ੍ਰਾਪਤ ਕੀਤਾ ਸੀ ਪਰ) ਇਸ ਤਨ ਨੇ ਬਹੁਤ ਭੋਗ ਕੀਤੇ ਹਨ। ਨਾਨਕ (ਦਾ ਕਥਨ ਹੈ ਕਿ ਵਿਛੋੜੇ ਵਾਲੇ ਕਰਮਾਂ ਕਰਕੇ) ਮਿਲੇ ਹੋਏ ਵੀ ਵਿਛੜ ਗਏ, (ਪਰ ਚੰਗੇ ਕਰਮ ਕਰਨ ਨਾਲ) ਫਿਰ ਵੀ ਸੰਯੋਗ ਹੋ ਸਕਦਾ ਹੈ।੪।੧।

**ਮਾਰੂ ਮਹਲਾ ੧**

ਮਾਤਾ ਅਤੇ ਪਿਤਾ ਦੇ ਮੇਲ ਤੋਂ (ਤੂੰ ਇਹ) ਸ਼ਰੀਰ ਪ੍ਰਾਪਤ ਕੀਤਾ। (ਫਿਰ) ਕਰਤਾ ਪੁਰਖ ਨੇ ਲੇਖ ਲਿਖਾ ਦਿੱਤਾ। (ਇਸ ਲੇਖ ਵਿਚ ਈਸ਼ਵਰੀ) ਜੋਤਿ ਅਤੇ ਵਡਿਆਈ ਦੀ ਦਾਤ ਲਿਖੀ ਹੈ। (ਪਰ ਤੂੰ) ਮਾਇਆ ਵਿਚ ਖਚਿਤ ਹੋ ਕੇ (ਪ੍ਰਭੂ ਦੀ) ਸੁਰਤਿ ਹੀ ਭੁਲਾ ਦਿੱਤੀ ਹੈ।੧। ਹੇ ਮੂਰਖ ਮਨ ! (ਤੂੰ) ਕਿਸ ਲਈ ਮਾਣ ਕਰਦਾ ਹੈਂ? (ਜਦੋਂ ਕਿ) ਪ੍ਰਭੂ ਦੀ ਇੱਛਾ ਅਨੁਸਾਰ (ਤੂੰ ਸੰਸਾਰ ਤੋਂ) ਉਠ ਕੇ ਚਲੇ ਜਾਣਾ ਹੈ।੧।ਰਹਾਉ। (ਮਾਇਆਵੀ) ਸੁਆਦ ਛਡ ਦੇਣ ਨਾਲ ਹੀ ਸਹਿਜ ਸੁਖ ਪ੍ਰਾਪਤ ਹੁੰਦਾ ਹੈ। (ਇਹ ਦੁਨਿਆਵੀ) ਘਰ ਛਡਣੇ ਹੀ ਹਨ, (ਸੰਸਾਰ ਵਿਚ) ਕੋਈ ਵੀ (ਸਥਾਈ ਤੌਰ 'ਤੇ) ਨਹੀਂ ਰਹਿੰਦਾ। ਕੁਝ (ਪਦਾਰਥ) ਖਾ ਲਈਏ ਅਤੇ ਕੁਝ ਰਖ ਜਾਈਏ, ਜੇ ਫਿਰ (ਇਸ) ਦੁਨੀਆ ਵਿਚ ਆਉਣਾ ਹੋਵੇ।੨। (ਮਨੁੱਖ) ਸ਼ਰੀਰ ਦੀ ਸਜਾਵਟ ਲਈ ਰੇਸ਼ਮੀ ਬਸਤ੍ਰ ਹੰਢਾਉਂਦਾ ਹੈਂ, ਹੁਕਮ ਵੀ ਬਹੁਤ ਚਲਾਉਂਦਾ ਹੈਂ, ਸੁਖਦਾਇਕ ਸੇਜ ਕਰਕੇ ਸੌਂਦਾ ਹੈਂ, (ਪਰ ਜਮਾਂ ਦਾ) ਹੱਥ ਪੈਣ 'ਤੇ ਕਿਉਂ ਰੋਂਦਾ ਹੈਂ।੩। ਹੇ ਭਾਈ ! (ਸੰਸਾਰਿਕ) ਘਰ ਘੁੰਮਣਘੇਰੀ (ਦੇ ਸਮਾਨ) ਹੈ, (ਸ਼ਰੀਰ ਨਾਲ) ਪਾਪਾਂ ਦੇ ਪੱਥਰ (ਬੰਨ੍ਹੇ ਹੋਏ ਹਨ), (ਅਜਿਹੀ ਸਥਿਤੀ ਵਿਚ ਭਵ-ਸਾਗਰੋਂ) ਤਰਿਆ ਨਹੀਂ ਜਾ ਸਕਦਾ। (ਜੇ ਪ੍ਰਭੂ ਦੇ) ਡਰ ਦੇ ਬੇੜੇ ਵਿਚ ਜੀਵ ਚੜ੍ਹਿਆ ਹੋਵੇ (ਤਾਂ ਪਾਰ ਹੋ ਸਕੀਦਾ ਹੈ)। ਨਾਨਕ ਦਾ ਕਥਨ ਹੈ (ਕਿ ਅਜਿਹਾ ਬੇੜਾ ਪ੍ਰਭੂ) ਕਿਸੇ ਵਿਰਲੇ ਨੂੰ ਹੀ ਦਿੰਦਾ ਹੈ।੪।੨।

ਮਾਰੂ ਮਹਲਾ ੧ ਘਰੁ ੧ ॥
ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥
ਚਿਤ ਚੇਤਸਿ ਕੀ ਨਹੀ ਬਾਵਰਿਆ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥
ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥

ਮਾਰੂ ਮਹਲਾ ੧ ॥
ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥
ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥੧॥
ਦਾਦਰ ਤੂ ਕਬਹਿ ਨ ਜਾਨਸਿ ਰੇ ॥
ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ ਰਹਾਉ ॥
ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥
ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥੨॥
ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥੩॥
ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥
ਇਕਿ ਪਾਖੰਡੀ ਨਾਮਿ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ ॥
ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥੫॥੪॥

ਮਾਰੂ ਮਹਲਾ ੧ ॥
ਸਲੋਕੁ ॥
ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਨੀ ਮਨੁ ਲਾਗ ॥
ਅਠਸਠਿ ਤੀਰਥ ਨਾਮੁ ਪ੍ਰਭ ਨਾਨਕ ਜਿਸੁ ਮਸਤਕਿ ਭਾਗ ॥੧॥*

* ਇਹ ਸ਼ਲੋਕ ਗੁ.ਗ੍ਰੰ. ਪੰਨਾ 518 ਉਪਰ ਵੀ ਆਇਆ ਹੈ।

ਮਾਰੂ ਮਹਲਾ ੧ ਘਰੁ ੧

(ਮਨੁੱਖ ਦਾ) ਕਰਮਾਚਾਰ (ਮਾਨੋ) ਕਾਗਜ਼ ਹੈ, ਮਨ ਦਵਾਤ ਹੈ। ਮਾੜੇ ਅਤੇ ਚੰਗੇ ਦੋ ਤਰ੍ਹਾਂ ਦੇ ਲੇਖ ਲਿਖੇ ਜਾਂਦੇ ਹਨ (ਜੋ ਸੰਸਕਾਰਾਂ ਦਾ ਰੂਪ ਧਾਰਨ ਕਰਦੇ ਹਨ)। ਜਿਵੇਂ ਜਿਵੇਂ ਕੀਤੇ ਹੋਏ ਕਰਮਾਂ (ਦੇ ਸੰਸਕਾਰ) ਚਲਾਉਂਦੇ ਹਨ, ਤਿਵੇਂ (ਜੀਵ) ਚਲੀ ਜਾਂਦੇ ਹਨ। ਹੇ ਹਰਿ! ਤੇਰੇ ਗੁਣਾਂ ਦਾ ਕੋਈ ਅੰਤ ਨਹੀਂ ਪਾ ਸਕਦਾ।੧। ਹੇ ਬਾਵਲੇ! (ਤੂੰ ਪ੍ਰਭੂ ਨੂੰ) ਚਿਤ ਵਿਚ ਕਿਉਂ ਯਾਦ ਨਹੀਂ ਕਰਦਾ? ਹਰਿ ਦੇ ਵਿਸਰਨ ਨਾਲ ਤੇਰੇ ਗੁਣ ਨਸ਼ਟ ਹੁੰਦੇ ਜਾ ਰਹੇ ਹਨ।੧।ਰਹਾਉ। (ਪ੍ਰਭੂ ਨੂੰ ਵਿਸਾਰਨ ਨਾਲ ਹੇ ਮਨ!) ਰਾਤ ਜਾਲੀ ਦਾ ਅਤੇ ਦਿਨ ਜਾਲ (ਦਾ ਰੂਪ ਧਾਰਦਾ) ਜਾ ਰਿਹਾ ਹੈ। ਜਿਤਨੀਆਂ ਘੜੀਆਂ ਹਨ, ਉਤਨੀਆਂ ਨੂੰ ਹੀ ਫਾਹੀਆਂ (ਸਮਝ)। (ਤੂੰ) ਸ਼ੌਕ ਨਾਲ ਚੋਗ ਚੁਗਦਾ ਹੈਂ ਅਤੇ ਨਿਤ (ਫਾਹੀਆਂ ਵਿਚ) ਫਸਦਾ ਹੈਂ। ਹੇ ਮੂਰਖ (ਮਨ! ਤੂੰ) ਕਿਹੜੇ ਗੁਣਾਂ ਕਰਕੇ ਖ਼ਲਾਸ ਹੋਵੇਂਗਾ?।੨। ਸ਼ਰੀਰ (ਮਾਨੋ) ਭੱਠੀ ਹੈ, ਮਨ ਵਿਚ (ਪਿਆ ਹੋਇਆ) ਲੋਹਾ ਹੈ ਅਤੇ ਉਸ ਵਿਚ ਪੰਜ (ਵਿਕਾਰਾਂ ਦੀ) ਅੱਗ ਲਗੀ ਹੋਈ ਹੈ। ਉਸ ਉਪਰ ਪਾਪ ਰੂਪ ਕੋਇਲੇ ਪੈ ਰਹੇ ਹਨ, ਮਨ ਸੜ ਰਿਹਾ ਹੈ, ਚਿੰਤਾ ਸੰਨ੍ਹੀ ਬਣੀ ਹੋਈ ਹੈ।੩। ਸੜਿਆ ਹੋਇਆ ਲੋਹਾ ਫਿਰ ਸੋਨਾ ਹੋ ਸਕਦਾ ਹੈ ਜੇ ਉਨ੍ਹਾਂ ਨੂੰ (ਸੱਚਾ) ਗੁਰੂ ਮਿਲ ਜਾਏ। ਨਾਨਕ (ਦਾ ਕਥਨ ਹੈ ਕਿ) ਉਹ (ਗੁਰੂ) ਇਕ ਅੰਮ੍ਰਿਤ ਰੂਪ ਨਾਮ ਦਿੰਦਾ ਹੈ, ਜਿਸ ਨਾਲ ਸ਼ਰੀਰ ਸਥਿਰ ਹੋ ਜਾਂਦਾ ਹੈ।੪।੩।

ਮਾਰੂ ਮਹਲਾ ੧

ਮਲ ਰਹਿਤ (ਸਰੋਵਰ) ਵਿਚ ਨਿਰਮਲ ਜਲ ਵਸਦਾ ਹੈ (ਅਰਥਾਤ ਭਰਿਆ ਹੋਇਆ ਹੈ), (ਉਸ ਵਿਚ) ਕਮਲ ਫੁਲ ਅਤੇ ਜਾਲਾ (*ਜਾਵਲ*) ਵੀ ਹਨ। ਕਮਲ ਜਲ-ਰਸ ਅਤੇ ਜਾਲੇ (ਦੋਹਾਂ ਦੀ) ਸੰਗਤ (ਕਰਦਾ ਹੈ ਪਰ ਉਨ੍ਹਾਂ ਦੀ) ਸੰਗਤ ਦਾ ਦੋਸ਼ (ਉਸ ਨੂੰ) ਨਹੀਂ ਲਗਦਾ।੧। ਹੇ ਡੱਡੂ! ਤੂੰ (ਇਹ ਗੱਲ) ਕਦੇ ਨਹੀਂ ਸਮਝਦਾ। (ਤੂੰ) ਨਿਰਮਲ ਜਲ ਵਿਚ ਵਸਦਾ ਹੋਇਆ ਜਾਲੇ ਨੂੰ ਖਾਂਦਾ ਹੈਂ, (ਪਰ ਤੂੰ) ਜਲ ਰੂਪ ਅੰਮ੍ਰਿਤ (ਦੇ ਗੁਣ) ਨਹੀਂ ਸਮਝਦਾ।੧।ਰਹਾਉ। (ਤੂੰ) ਨਿਤ ਜਲ ਵਿਚ ਵਸਦਾ ਹੈਂ ਅਤੇ ਭੌਰੇ ਭੌਰੀਆਂ (*ਅਲੀਅਲ*) (ਪਾਣੀ ਵਿਚ) ਨਹੀਂ ਵਸਦੇ, (ਪਰ ਫੁਲਾਂ ਦੀ) ਚੋਟੀ ਉਪਰੋਂ ਗੁਣ (ਰੂਪ ਰਸ) ਚੂਸਦੇ (ਚਚਾ) ਹਨ। ਚੰਦ੍ਰਮਾ (ਨੂੰ ਵੇਖ ਕੇ) ਕਮੀਆਂ ਦੂਰੋਂ ਨਿਉਂਦੀਆਂ ਹਨ, (ਜਿਸ ਦਾ) ਕਾਰਣ ਹੈ (ਚੰਦ੍ਰਮਾ ਦੀ ਵਡਿਆਈ ਨੂੰ) ਅਨੁਭਵ ਕਰਨਾ।੨। ਹੇ ਜਲ ਵਿਚ (ਆਪਣੇ ਆਪ ਨੂੰ) ਚਾਲਾਕ ਸਮਝਣ ਵਾਲੇ (ਡੱਡੂ! ਵੇਖ, ਥਣ ਵਿਚਲੇ) ਦੁੱਧ ਵਿਚ (ਪ੍ਰਭੂ ਨੇ) ਖੰਡ ਅਤੇ ਸ਼ਹਿਦ ਰੂਪ ਅੰਮ੍ਰਿਤ ਸੰਜੋਇਆ ਹੈ। ਤੂੰ (ਗੰਦਗੀ ਖਾਣ ਵਾਲਾ) ਆਪਣਾ ਸੁਭਾ ਕਦੇ ਨਹੀਂ ਛਡਦਾ, ਤੇਰੀ ਪ੍ਰੀਤ ਚਿਚੜ (*ਪਿਸਨ*) ਵਰਗੀ ਹੈ (ਜੋ ਥਣ ਤੋਂ ਦੁੱਧ ਦੀ ਥਾਂ ਲਹੂ ਪੀਂਦਾ ਹੈ)।੩। (ਜਿਵੇਂ) ਮੂਰਖ ਵਿਅਕਤੀ ਪੰਡਿਤ/ਵਿਦਵਾਨ ਦੀ ਸੰਗਤ ਵਿਚ ਵਸਦਾ ਹੈ ਅਤੇ ਵੇਦਾਂ ਤੇ ਸ਼ਾਸਤ੍ਰਾਂ (ਦੇ ਵਿਚਾਰ) ਸੁਣਦਾ ਹੈ, (ਪਰ ਉਹ ਮੂਰਖਤਾ ਵਾਲਾ ਸੁਭਾ ਨਹੀਂ ਛੱਡਦਾ, ਤਿਵੇਂ ਹੇ ਡੱਡੂ!) ਤੂੰ ਆਪਣਾ ਸੁਭਾ ਕਦੇ ਨਹੀਂ ਛਡਦਾ, ਜਿਵੇਂ ਕੁਤੇ ਦੀ ਪੂੰਛ (ਸਦਾ ਵਿੰਗੀ ਰਹਿੰਦੀ ਹੈ)।੪। ਕਈ ਪਾਖੰਡੀ ਨਾਮ ਵਿਚ ਲੀਨ ਨਹੀਂ ਹੁੰਦੇ ਅਤੇ ਕਈ ਹਰਿ ਦੇ ਚਰਣਾਂ (ਵਿਚ ਚਿਤ ਜੋੜੀ ਰਖਦੇ ਹਨ)। ਨਾਨਕ (ਦਾ ਕਥਨ ਹੈ ਕਿ ਮਨੁੱਖ ਨੂੰ) ਪੂਰਬਲੇ (ਕਰਮਾਂ ਦੇ) ਲਿਖੇ ਅਨੁਸਾਰ (ਸੰਸਾਰ ਵਿਚ) ਪ੍ਰਾਪਤ ਹੁੰਦਾ ਹੈ, (ਇਸ ਲਈ ਹੇ ਜਿਗਿਆਸੂ!) ਜੀਭ ਨਾਲ (ਪ੍ਰਭੂ ਦਾ) ਨਾਮ ਜਪ।੫।੪।

ਮਾਰੂ ਮਹਲਾ ੧

**ਸਲੋਕੁ :** ਬੇਸ਼ੁਮਾਰ ਪਤਿਤ ਵੀ ਪਵਿਤਰ ਹੋ ਜਾਂਦੇ ਹਨ, (ਜਿਨ੍ਹਾਂ ਦਾ) ਮਨ ਹਰਿ ਚਰਣਾਂ ਵਿਚ ਲਗ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦਾ ਨਾਮ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ, (ਪਰ ਪ੍ਰਾਪਤ ਉਸ ਨੂੰ ਹੁੰਦਾ ਹੈ) ਜਿਸ ਦੇ ਮੱਥੇ ਉਤੇ ਭਾਗ (ਲਿਖੇ ਹੁੰਦੇ ਹਨ)।੧।

ਸਬਦੁ ॥
ਸਖੀ ਸਹੇਲੀ ਗਰਬਿ ਗਹੇਲੀ ॥ ਸੁਣਿ ਸਹ ਕੀ ਇਕ ਬਾਤ ਸੁਹੇਲੀ ॥੧॥
ਜੋ ਮੈ ਬੇਦਨ ਸਾ ਕਿਸੁ ਆਖਾ ਮਾਈ ॥
ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ ॥੧॥ ਰਹਾਉ ॥
ਹਉ ਦੋਹਾਗਣਿ ਖਰੀ ਰੰਞਾਣੀ ॥ ਗਇਆ ਸੁ ਜੋਬਨੁ ਧਨ ਪਛੁਤਾਣੀ ॥੨॥
ਤੂ ਦਾਨਾ ਸਾਹਿਬੁ ਸਿਰਿ ਮੇਰਾ ॥ ਖਿਜਮਤਿ ਕਰੀ ਜਨੁ ਬੰਦਾ ਤੇਰਾ ॥੩॥
ਭਣਤਿ ਨਾਨਕੁ ਅੰਦੇਸਾ ਏਹੀ ॥ ਬਿਨੁ ਦਰਸਨ ਕੈਸੇ ਰਵਉ ਸਨੇਹੀ ॥੪॥੫॥

ਮਾਰੂ ਮਹਲਾ ੧ ॥
ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥੧॥
ਤੇਰੇ ਲਾਲੇ ਕਿਆ ਚਤੁਰਾਈ ॥
ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ ਰਹਾਉ ॥
ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥
ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥੨॥
ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥
ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥੩॥
ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥
ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥

ਮਾਰੂ ਮਹਲਾ ੧ ॥
ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥
ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥
ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥੪॥੭॥

ਮਾਰੂ ਮਹਲਾ ੧ ॥
ਇਹੁ ਧਨੁ ਸਰਬ ਰਹਿਆ ਭਰਪੂਰਿ ॥ ਮਨਮੁਖ ਫਿਰਹਿ ਸਿ ਜਾਣਹਿ ਦੂਰਿ ॥੧॥
ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥ ਜਿਸੁ ਤੂ ਦੇਹਿ ਤਿਸੈ ਨਿਸਤਾਰੈ ॥੧॥ ਰਹਾਉ॥
ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ॥
ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ ॥੨॥
ਇਸੁ ਧਨ ਕੀ ਦੇਖਹੁ ਵਡਿਆਈ ॥ ਸਹਜੇ ਮਾਤੇ ਅਨਦਿਨੁ ਜਾਈ ॥੩॥

ਸਬਦੁ : ਹੇ ਹੰਕਾਰ ਵਿਚ ਗ੍ਰਸੀ ਹੋਈ (ਮੇਰੀ) ਸਹੇਲੀਏ! (ਤੂੰ) ਪ੍ਰਭੂ-ਪਤੀ ਬਾਰੇ ਇਕ ਸੁਖਦਾਇਕ ਗੱਲ ਸੁਣ।੧। ਹੇ ਮਾਂ! ਮੈਨੂੰ (ਪ੍ਰਭੂ ਵਿਯੋਗ ਦੀ) ਜੋ ਪੀੜ ਹੈ ਉਹ ਕਿਸ ਨੂੰ ਕਹਾਂ। ਹੇ ਮਾਂ! ਹਰਿ ਤੋਂ ਬਿਨਾ ਮੇਰੀ ਜਿੰਦ ਰਹਿ ਨਹੀਂ ਸਕਦੀ, (ਇਸ ਨੂੰ ਮੈਂ) ਕਿਵੇਂ ਰਖਾਂ?।੧ ਰਹਾਉ। ਮੈਂ ਦੋਹਾਗਣ ਬਹੁਤ ਦੁਖੀ ਹਾਂ। (ਜਿਸ ਇਸਤਰੀ ਦਾ) ਜੋਬਨ ਚਲਾ ਜਾਂਦਾ ਹੈ, (ਉਹ) ਇਸਤਰੀ ਪਛਤਾਉਂਦੀ ਰਹਿੰਦੀ ਹੈ।੨। ਤੂੰ (ਦਿਲ ਦੀਆਂ) ਜਾਣਨ ਵਾਲਾ ਮੇਰਾ ਸੁਆਮੀ ਸਿਰ ਉਪਰ ਹੈਂ। ਮੈਂ ਤੇਰਾ ਸੇਵਕ ਤੇਰੀ ਖ਼ਿਦਮਤ ਕਰਦਾ ਹਾਂ।੩। ਨਾਨਕ ਦਾ ਕਥਨ ਹੈ ਕਿ (ਮੈਨੂੰ) ਇਹੀ ਚਿੰਤਾ (ਲਗੀ ਹੋਈ ਹੈ ਕਿ ਮੈਂ) ਦਰਸ਼ਨ ਤੋਂ ਬਿਨਾ ਪਿਆਰੇ (*ਸਨੇਹੀ*) ਨਾਲ ਸੰਯੋਗ ਕਿਵੇਂ ਪ੍ਰਾਪਤ ਕਰਾਂ।੪।੫।

**ਮਾਰੂ ਮਹਲਾ ੧**

(ਹੇ ਪ੍ਰਭੂ! ਮੈਂ ਤੇਰਾ) ਮੁੱਲ ਖ਼ਰੀਦਿਆ ਗ਼ੁਲਾਮ ਅਤੇ ਸੇਵਕ ਹਾਂ, (ਇਸ ਕਰਕੇ) ਮੇਰਾ ਨਾਂ ਭਾਗਾਂ ਵਾਲਾ (*ਸਭਾਗਾ*) ਹੈ। ਗੁਰੂ ਦੇ ਬੋਲਾਂ (ਨੂੰ ਸੁਣ ਕੇ ਤੇਰੀ) ਹਟੀ ਉਤੇ ਵਿਕ ਗਿਆ ਹਾਂ, ਜਿਸ (ਕੰਮ ਵਿਚ ਤੂੰ) ਲਗਾਇਆ ਹੈ, ਉਸੇ (ਕੰਮ) ਵਿਚ ਲਗਿਆ ਹਾਂ।੧। ਤੇਰੇ ਗ਼ੁਲਾਮ ਵਿਚ ਕੀ ਚਾਲਾਕੀ ਹੈ? (ਅਰਥਾਤ ਮੈਂ ਨਾ-ਸਮਝ ਹਾਂ), (ਮੇਰੇ ਤੋਂ) ਸੁਆਮੀ ਪ੍ਰਭੂ ਦੇ ਹੁਕਮ ਦੀ ਪਾਲਣਾ ਨਹੀਂ ਕੀਤੀ ਜਾ ਰਹੀ।੧ ਰਹਾਉ। (ਹੇ ਪ੍ਰਭੂ! ਮੇਰੀ) ਮਾਂ (ਤੇਰੀ) ਗ਼ੁਲਾਮ ਹੈ, ਪਿਉ ਵੀ ਗ਼ੁਲਾਮ ਹੈ, ਮੈਂ ਗ਼ੁਲਾਮ ਦਾ ਹੀ ਪੈਦਾ ਕੀਤਾ ਹੋਇਆ ਹਾਂ। (ਮੇਰੀ) ਦਾਸੀ (ਮਾਂ) ਨਚਦੀ ਹੈ, (ਮੇਰਾ) ਦਾਸ (ਪਿਉ ਜਸ) ਗਾਉਂਦਾ ਹੈ। ਹੇ ਰਾਜਨ (ਪ੍ਰਭੂ)! (ਮੈਂ ਵੀ) ਤੇਰੀ ਭਗਤੀ ਕਰਦਾ ਹਾਂ।੨। ਹੇ ਮਾਲਕ! (ਜੇ ਤੂੰ) ਪੀਵੇਂ ਤਾਂ ਪਾਣੀ ਲਿਆਵਾਂ ਅਤੇ (ਜੇ) ਖਾਣਾ ਚਾਹੇਂ ਤਾਂ (ਆਟਾ) ਪੀਹਣ ਲਈ ਜਾਵਾਂ। (ਮੈਂ ਤੈਨੂੰ) ਪੱਖਾ ਝਲਾਂ, ਪੈਰ ਦਬਾਵਾਂ ਅਤੇ ਤੇਰਾ ਨਾਮ ਜਪਦਾ ਰਹਾਂ।੩। ਮੈਂ ਗ਼ੁਲਾਮ ਨਾਨਕ ਨਮਕ-ਹਰਾਮ ਹਾਂ। (ਜੇ ਤੂੰ ਮੇਰੇ ਔਗੁਣ) ਬਖ਼ਸ਼ ਦੇਏਂ, (ਤਾਂ ਇਸ ਵਿਚ) ਤੇਰੀ ਵਡਿਆਈ ਹੈ। (ਹੇ ਪ੍ਰਭੂ! ਤੂੰ) ਆਦਿ ਕਾਲ ਤੋਂ, ਜੁਗਾਂ ਦੇ ਆਦਿ ਤੋਂ ਦਇਆ ਦਾ ਮਾਲਕ ਅਤੇ ਦਾਤਾ ਹੈਂ, ਤੇਰੇ ਬਿਨਾ ਮੁਕਤੀ ਨਹੀਂ ਪਾਈ ਜਾ ਸਕਦੀ।੪।੬।

**ਮਾਰੂ ਮਹਲਾ ੧**

ਕੋਈ (ਮੈਨੂੰ) ਭੂਤ ਆਖਦਾ ਹੈ, ਕੋਈ ਬੇਤਾਲ (ਅਰਥਾਤ ਜਿੰਨ) ਕਹਿੰਦਾ ਹੈ, ਕੋਈ ਕਹਿ ਦਿੰਦਾ ਹੈ ਕਿ ਨਾਨਕ ਵਿਚਾਰਾਂ (ਤਾਂ) ਆਦਮੀ ਹੀ ਹੈ।੧। ਮੈਂ ਕਮਲਾ ਨਾਨਕ (ਆਪਣੇ) ਸੁਆਮੀ (ਦੇ ਪ੍ਰੇਮ ਦਾ) ਦਿਵਾਨਾ ਹੋ ਗਿਆ ਹਾਂ। ਮੈਂ ਹਰਿ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ।੧ ਰਹਾਉ। (ਬੰਦੇ ਨੂੰ) ਤਦ ਦੀਵਾਨਾ ਸਮਝਣਾ ਚਾਹੀਦਾ ਹੈ, ਜੇ (ਪ੍ਰਭੂ ਦੇ) ਡਰ ਵਿਚ (ਰਹਿ ਕੇ) ਦੀਵਾਨਾ ਹੋ ਜਾਏ। ਇਕ ਪ੍ਰਭੂ ਤੋਂ ਬਿਨਾ ਹੋਰ ਕਿਸੇ ਨੂੰ ਜਾਣਦਾ ਨ ਹੋਏ।੨। (ਉਸ ਨੂੰ) ਤਦ ਦੀਵਾਨਾ ਸਮਝਣਾ ਚਾਹੀਦਾ ਹੈ ਜਦ ਉਹ ਇਕ (ਪ੍ਰਭੂ) ਦੀ ਸੇਵਾ ਕਰਦਾ ਹੋਵੇ। ਜੋ (ਵਿਅਕਤੀ ਆਪਣੇ) ਸੁਆਮੀ ਦਾ ਹੁਕਮ ਪਛਾਣਦਾ ਹੋਵੇ, (ਇਸ ਤੋਂ ਭਿੰਨ) ਹੋਰ ਸਿਆਣਪ ਕਿਸ ਕੰਮ ਦੀ ਹੈ?।੩। (ਉਸ ਨੂੰ) ਤਦ ਦੀਵਾਨਾ ਸਮਝਣਾ ਚਾਹੀਦਾ ਹੈ ਜਦ ਸੁਆਮੀ ਦਾ ਪਿਆਰ (ਆਪਣੇ ਅੰਦਰ) ਟਿਕਾਈ ਰਖੇ। ਆਪਣੇ ਆਪ ਨੂੰ ਮੰਦਾ ਸਮਝੇ ਅਤੇ ਹੋਰ ਸੰਸਾਰ ਨੂੰ ਚੰਗਾ ਸਮਝੇ।੪।੭।

**ਮਾਰੂ ਮਹਲਾ ੧**

ਇਹ (ਨਾਮ ਰੂਪ) ਧਨ ਸਭ ਵਿਚ ਵਿਆਪਕ ਹੋ ਰਿਹਾ ਹੈ। ਮਨਮੁਖ (ਵਿਅਕਤੀ ਭਟਕਦੇ) ਫਿਰਦੇ ਹਨ, ਉਹ (ਪ੍ਰਭੂ ਨੂੰ ਕਿਤੇ) ਦੂਰ ਸਮਝਦੇ ਹਨ।੧। ਉਹ ਨਾਮ ਧਨ ਰੂਪ ਸੌਦਾ ਸਾਡੇ ਹਿਰਦੇ ਵਿਚ ਹੈ। ਜਿਸ ਨੂੰ (ਹੇ ਪ੍ਰਭੂ!) ਤੂੰ ਬਖ਼ਸ਼ਦਾ ਹੈਂ, ਉਸ ਨੂੰ (ਭਵ-ਸਾਗਰੋਂ) ਪਾਰ ਲੰਘਾ ਦਿੰਦਾ ਹੈਂ।੧ ਰਹਾਉ। ਨ ਇਹ (ਨਾਮ) ਧਨ ਸੜਦਾ ਹੈ, ਨ (ਇਸ ਨੂੰ) ਚੋਰ ਲੈ ਜਾ ਸਕਦਾ ਹੈ। ਨ ਇਹ ਧਨ ਡੁਬਦਾ ਹੈ, ਨ ਇਸ ਧਨ ਨੂੰ ਕੋਈ ਸਜ਼ਾ ਮਿਲ ਸਕਦੀ ਹੈ।੨। (ਹੇ ਜਿਗਿਆਸੂ!) ਇਸ ਧਨ ਦੀ

ਇਕ ਬਾਤ ਅਨੂਪ ਸੁਨਹੁ ਨਰ ਭਾਈ॥ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ॥੪॥
ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ ॥ ਸਤਿਗੁਰੁ ਮਿਲੈ ਤ ਇਹੁ ਧਨੁ ਪਾਏ ॥੫॥੮॥

ਮਾਰੂ ਮਹਲਾ ੧ ॥
ਸੁਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥੧॥
ਮੂੜੇ ਕਾਇਚੇ ਭਰਮਿ ਭੁਲਾ ॥ ਨਹ ਚੀਨਿਆ ਪਰਮਾਨੰਦੁ ਬੈਰਾਗੀ ॥੧॥ ਰਹਾਉ ॥
ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥੨॥
ਭਣਤਿ ਨਾਨਕੁ ਜਨੋ ਰਵੈ ਜੇ ਹਰਿ ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ॥੩॥੯॥

ਮਾਰੂ ਮਹਲਾ ੧ ॥
ਮਾਇਆ ਮੁਈ ਨ ਮਨੁ ਮੁਆ ਸਰੁ ਲਹਰੀ ਮੈ ਮਤੁ ॥
ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ ॥
ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ ॥
ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥੧॥
ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ ॥
ਸਰਬ ਜੋਤਿ ਜਗਜੀਵਨਾ ਸਿਰਿ ਸਿਰਿ ਸਾਚਾ ਲੇਖੁ ॥੧॥ ਰਹਾਉ ॥
ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥
ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥
ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥੨॥

ਵਡਿਆਈ ਨੂੰ ਵੇਖੋ। (ਜਿਨ੍ਹਾਂ ਕੋਲ ਇਹ ਧਨ ਹੈ, ਉਹ) ਸਹਿਜ ਅਵਸਥਾ ਵਿਚ ਮਸਤ ਰਹਿੰਦੇ ਹਨ ਅਤੇ (ਉਨ੍ਹਾਂ ਦਾ) ਹਰ ਦਿਨ (ਮਸਤੀ ਵਿਚ) ਗੁਜ਼ਰਦਾ ਹੈ।੩। ਹੇ ਭਾਈ ਜਨੋ! (ਇਸ ਧਨ ਬਾਰੇ) ਇਕ ਅਨੂਪਮ ਗੱਲ ਸੁਣੋ ਕਿ ਇਸ ਧਨ ਤੋਂ ਬਿਨਾ, ਦਸੋ ਕਿਸ ਨੇ ਪਰਮ ਸ੍ਰੇਸ਼ਠ ਅਵਸਥਾ ਪ੍ਰਾਪਤ ਕੀਤੀ ਹੈ?।੪। ਨਾਨਕ ਕਹਿੰਦਾ ਹੈ (ਕਿ ਮੈਂ ਤੁਹਾਨੂੰ) ਅਕਥ (ਪ੍ਰਭੂ) ਦੀ ਕਥਾ ਸੁਣਾਉਂਦਾ ਹਾਂ। (ਜਿਸ ਨੂੰ) ਸਤਿਗੁਰੂ ਮਿਲ ਪਏ, ਤਾਂ (ਉਹ) ਇਹ ਧਨ ਪ੍ਰਾਪਤ ਕਰਦਾ ਹੈ।੫।੮।

**ਮਾਰੂ ਮਹਲਾ ੧**

ਸੂਰਜ (ਰੂਪ ਇੜਾ ਨਾੜੀ ਦੇ) ਸਰੋਵਰ ਨੂੰ ਸੁਕਾ (*ਸੋਸਿ*) ਲੈ (ਅਰਥਾਤ ਤਮੋਗੁਣੀ ਸੁਭਾ ਨੂੰ ਸਾੜ ਲੈ ਇਹੀ ਇਸ ਨਾੜੀ ਵਿਚ ਪ੍ਰਾਣ ਚੜ੍ਹਾਉਣੇ ਸਮਝ)। ਚੰਦ੍ਰਮਾ (ਰੂਪ ਪਿੰਗਲਾ ਨਾੜੀ ਦੇ) ਸਰੋਵਰ ਨੂੰ ਪੁਸ਼ਟ (*ਪੋਖਿ*) ਕਰ ਲੈ (ਅਰਥਾਤ ਸਤੋ ਗੁਣੀ ਸੁਭਾ ਨੂੰ ਦ੍ਰਿੜ੍ਹ ਕਰ ਲੈ, ਇਹੀ ਇਸ ਨਾੜੀ ਵਿਚ ਪ੍ਰਾਣ ਉਤਾਰਨੇ ਸਮਝ)। ਪ੍ਰਾਣ (*ਮਰਤੁ*) ਨੂੰ ਇਕ ਜੁਗਤ ਵਿਚ ਰਖ ਲੈ (ਇਸ ਨੂੰ ਸੁਖਮਨਾ ਨਾੜੀ ਵਿਚ ਪ੍ਰਾਣਾਂ ਨੂੰ ਰਖਣਾ ਸਮਝ)। ਇਸ ਤਰ੍ਹਾਂ ਦਾ ਸੰਬੰਧ ਕਾਇਮ ਕਰ। (ਇਸ) ਜੁਗਤ ਨਾਲ ਮੱਛੀ ਵਰਗੇ ਚੰਚਲ ਮਨ ਨੂੰ ਸਥਿਰ ਕੀਤਾ ਜਾ ਸਕਦਾ ਹੈ। (ਫਿਰ) ਨ ਹੰਸ (ਰੂਪ ਜੀਵਾਤਮਾ ਕਿਧਰੇ) ਉਡਦਾ ਹੈ ਅਤੇ ਨ ਹੀ ਸ਼ਰੀਰ (*ਕੰਧੁ*) ਨਸ਼ਟ ਹੁੰਦਾ ਹੈ।੧। ਹੇ ਮੂਰਖ! (ਤੂੰ) ਕਿਸ ਲਈ ਭਰਮ ਵਿਚ ਭੁਲਿਆ ਪਿਆ ਹੈਂ? (ਤੂੰ) ਨਿਰਲੇਪ (*ਬੈਰਾਗੀ*) ਪਰਮਾਨੰਦ ਸਰੂਪ (ਪ੍ਰਭੂ) ਨੂੰ (ਕਿਉਂ) ਨਹੀਂ ਪਛਾਣਿਆ।੧। ਰਹਾਉ। ਮਾਇਆ (*ਅਜਰ*) ਨੂੰ ਪਕੜ ਕੇ ਸਾੜ ਲੈ ਅਤੇ ਨ ਮਾਰੇ ਜਾ ਸਕਣ ਵਾਲੇ (ਮਨ) ਨੂੰ ਪਕੜ ਕੇ ਮਾਰ ਲੈ (ਅਰਥਾਤ ਕਾਬੂ ਵਿਚ ਕਰ ਲੈ), ਭਰਮ ਨੂੰ ਤਿਆਗ ਦੇ, ਤਾਂ ਅੰਮ੍ਰਿਤ (*ਅਪਿਉ*) ਪੀ ਸਕੀਦਾ ਹੈ। ਇਸ ਜੁਗਤ ਨਾਲ ਮੱਛੀ ਵਰਗੇ ਚੰਚਲ ਮਨ ਨੂੰ ਸਥਿਰ ਕੀਤਾ ਜਾ ਸਕਦਾ ਹੈ, (ਫਿਰ) ਨ ਹੰਸ (ਰੂਪ ਜੀਵਾਤਮਾ ਕਿਧਰੇ) ਉਡਦਾ ਹੈ ਅਤੇ ਨ ਹੀ ਸ਼ਰੀਰ (*ਕੰਧੁ*) ਨਸ਼ਟ ਹੁੰਦਾ ਹੈ।੨। ਨਾਨਕ ਦਾ ਕਥਨ ਹੈ ਕਿ ਹੇ ਜਨੋ! ਜੋ ਹਰਿ ਨੂੰ ਮਨ ਤੋਂ ਸਿਮਰਦਾ ਹੈ, (ਤਾਂ ਉਸ ਦਾ) ਮਨ ਸੁਆਸਾਂ (*ਪਵਨ*) ਦੁਆਰਾ ਅੰਮ੍ਰਿਤ ਪੀਂਦਾ ਹੈ। (ਇਸ) ਜੁਗਤ ਨਾਲ ਮੱਛੀ ਵਰਗੇ ਚੰਚਲ ਮਨ ਨੂੰ ਸਥਿਰ ਕੀਤਾ ਜਾ ਸਕਦਾ ਹੈ, (ਫਿਰ) ਨ ਹੰਸ (ਰੂਪ ਜੀਵਾਤਮਾ ਕਿਧਰੇ) ਉਡਦਾ ਹੈ ਅਤੇ ਨ ਹੀ ਸ਼ਰੀਰ (*ਕੰਧੁ*) ਨਸ਼ਟ ਹੁੰਦਾ ਹੈ।੩।੯।

**ਮਾਰੂ ਮਹਲਾ ੧**

ਨ ਮਾਇਆ (ਦੀ ਲਾਲਸਾ) ਖ਼ਤਮ ਹੋਈ ਹੈ ਅਤੇ ਨ ਹੀ ਮਨ ਕਾਬੂ ਵਿਚ ਆਇਆ ਹੈ, (ਕਿਉਂਕਿ ਇਹ ਸੰਸਾਰ ਰੂਪ) ਸਮੁੰਦਰ ਦੀਆਂ ਲਹਿਰਾਂ ਵਿਚ ਮਸਤ ਹੈ। (ਪਰ ਉਹ) ਜਹਾਜ਼ (*ਬੋਹਿਥੁ*) ਜਲ ਉਪਰ ਤਰ ਕੇ (ਪਾਰ ਜਾ) ਟਿਕਣਾ ਹੈ, ਜਿਸ ਵਿਚ (ਨਾਮ ਰੂਪ) ਸੱਚਾ ਸੌਦਾ (ਲਦਿਆ ਹੁੰਦਾ ਹੈ)। ਮਾਣਕ (ਰੂਪ ਨਾਮ ਜੋ) ਮਨ ਵਿਚ ਹੀ ਹੈ, (ਉਹੀ) ਮਨ ਨੂੰ ਕਾਬੂ ਕਰਦਾ ਹੈ, ਸੱਚ ਨੂੰ ਕੋਈ ਤ੍ਰੇੜ (*ਕਤੁ*) ਨਹੀਂ ਪੈਂਦੀ। (ਮਨ ਰੂਪ) ਰਾਜਾ ਗੁਣਾਂ ਕਰਕੇ (ਹਿਰਦੇ ਰੂਪ) ਤਖ਼ਤ ਉਪਰ ਸਥਿਰ ਰਹਿੰਦਾ ਹੈ (ਅਤੇ ਪ੍ਰਭੂ ਦੇ) ਭੈ ਦੁਆਰਾ ਪੰਜ ਗੁਣਾਂ (ਸਤ, ਸੰਤੋਖ, ਦਇਆ, ਧਰਮ ਅਤੇ ਧੀਰਜ) ਵਿਚ ਮਗਨ ਰਹਿੰਦਾ ਹੈ।੧। ਹੇ ਭਾਈ! ਸੱਚੇ ਪ੍ਰਭੂ ਨੂੰ (ਆਪਣੇ ਤੋਂ) ਦੂਰ ਨ ਸਮਝ। (ਉਸ) ਜਗਤ ਦੇ ਜੀਵਨ ਸਰੂਪ (ਪ੍ਰਭੂ) ਦੀ ਜੋਤਿ ਸਭ (ਵਿਚ ਵਿਆਪਤ ਹੈ) ਅਤੇ ਹਰ ਇਕ ਦੇ ਮੱਥੇ ਉਤੇ (ਉਸ ਦਾ) ਸੱਚਾ ਲੇਖ (ਲਿਖਿਆ ਹੋਇਆ ਹੈ)।੧। ਰਹਾਉ। (ਜਿਹੜੇ) ਬ੍ਰਹਮਾ, ਵਿਸ਼ਨੂ, ਮੁਨੀ, ਸ਼ੰਕਰ (ਸ਼ਿਵ), ਇੰਦ੍ਰ, ਤਪਸਵੀ, ਭਿਖਾਰੀ (ਆਦਿ ਹਨ), (ਉਹ ਪ੍ਰਭੂ ਦਾ) ਹੁਕਮ ਮੰਨ ਕੇ ਸੱਚੇ ਪ੍ਰਭੂ ਦੇ ਦੁਆਰ ਉਪਰ ਸੁਸ਼ੋਭਿਤ ਹਨ, (ਪਰ) ਬਾਗ਼ੀ (ਲੋਕ) ਹੰਕਾਰ ਵਿਚ ਹੀ ਮਰਦੇ ਰਹਿੰਦੇ ਹਨ। ਪੂਰੇ ਗੁਰੂ ਦੁਆਰਾ (ਇਹੀ) ਵਿਚਾਰਿਆ ਹੈ ਕਿ ਜੰਗਮ (ਜੋਗੀਆਂ ਦਾ ਇਕ ਫ਼ਿਰਕਾ), ਜੋਧੇ, ਜਤੀ, ਸੰਨਿਆਸੀ (ਆਦਿ ਸਭ) ਬਿਨਾ ਸੇਵਾ ਦੇ ਫਲ ਕਦੇ ਵੀ ਨਹੀਂ ਪਾ ਸਕਦੇ; ਸੇਵਾ (ਸਭ ਤੋਂ) ਸ੍ਰੇਸ਼ਠ ਕਰਨੀ ਹੈ।੨।

ਨਿਧਨਿਆ ਧਨੁ ਨਿਗੁਰਿਆ ਗੁਰੁ ਨਿੰਮਾਣਿਆ ਤੂ ਮਾਣੁ ॥
ਅੰਧੁਲੈ ਮਾਣਕੁ ਗੁਰੁ ਪਕੜਿਆ ਨਿਤਾਣਿਆ ਤੂ ਤਾਣੁ ॥
ਹੋਮ ਜਪਾ ਨਹੀ ਜਾਣਿਆ ਗੁਰਮਤੀ ਸਾਚੁ ਪਛਾਣੁ ॥
ਨਾਮ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ ॥੩॥
ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ ॥
ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ ॥
ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ ॥
ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ ॥੪॥੧੦॥

ਮਾਰੂ ਮਹਲਾ ੧ ॥
ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ ॥
ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ ॥੧॥
ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥
ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ॥੧॥ ਰਹਾਉ ॥
ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥
ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ ॥੨॥
ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥
ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥੩॥
ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ॥
ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥੪॥
ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥
ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥੫॥੧੧॥

ਰਾਗੁ ਮਾਰੂ ਮਹਲਾ ੧ ਘਰੁ ੫ ੧ੴ ਸਤਿਗੁਰ ਪ੍ਰਸਾਦਿ ॥
ਅਹਿਨਿਸਿ ਜਾਗੈ ਨੀਦ ਨ ਸੋਵੈ ॥ ਸੋ ਜਾਣੈ ਜਿਸੁ ਵੇਦਨ ਹੋਵੈ ॥
ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ॥੧॥
ਜਿਸ ਨੋ ਸਾਚਾ ਸਿਫਤੀ ਲਾਏ ॥ ਗੁਰਮੁਖਿ ਵਿਰਲੇ ਕਿਸੈ ਬੁਝਾਏ ॥
ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ ਰਹਾਉ ॥
ਪਿਰ ਸੇਤੀ ਧਨ ਪ੍ਰੇਮੁ ਰਚਾਏ ॥ ਗੁਰ ਕੈ ਸਬਦਿ ਤਥਾ ਚਿਤੁ ਲਾਏ ॥

(ਹੇ ਪਰਮਾਤਮਾ! ਤੂੰ) ਨਿਰਧਨਾਂ ਲਈ ਧਨ, ਨਿਗੁਰਿਆਂ ਲਈ ਗੁਰੂ, ਨਿਮਾਣਿਆਂ ਲਈ ਮਾਣ ਹੈਂ। (ਜਿਸ) ਅਗਿਆਨੀ (*ਅੰਧੁਲੈ*) ਵਿਅਕਤੀ ਨੇ ਮਾਣਕ ਰੂਪ ਗੁਰੂ ਨੂੰ ਪਕੜਿਆ ਹੈ, (ਉਸ) ਨਿਤਾਣੇ ਦਾ ਤੂੰ ਤਾਣ ਹੈਂ। ਹੋਮ ਅਤੇ ਜਪ ਦੁਆਰਾ (ਪ੍ਰਭੂ) ਜਾਣਿਆ ਨਹੀਂ ਜਾਂਦਾ, ਗੁਰੂ ਦੀ ਮਤਿ ਦੁਆਰਾ ਸੱਚ ਦੀ ਪਛਾਣ ਕਰ। ਨਾਮ ਤੋਂ ਬਿਨਾ (ਪ੍ਰਭੂ ਦੇ) ਦੁਆਰ ਉਪਰ ਢੋਈ ਨਹੀਂ ਹੈ, ਝੂਠੇ (ਵਿਅਕਤੀ) ਦਾ ਆਉਣਾ ਜਾਣਾ ਬਣਿਆ ਰਹਿੰਦਾ ਹੈ।੩। ਸੱਚਾ ਨਾਮ ਸਲਾਹੁਣਾ ਚਾਹੀਦਾ ਹੈ, (ਕਿਉਂਕਿ) ਸੱਚੇ (ਨਾਮ ਦੇ ਸਿਮਰਨ ਨਾਲ) ਤ੍ਰਿਪਤੀ ਹੁੰਦੀ ਹੈ। (ਜੇ) ਗਿਆਨ ਰੂਪ ਰਤਨ ਨਾਲ ਮਨ ਨੂੰ ਮਾਂਜੀਏ (ਤਾਂ ਇਹ) ਫਿਰ ਮੈਲਾ ਨਹੀਂ ਹੁੰਦਾ। ਜਦ ਤਕ ਪ੍ਰਭੂ ਮਨ ਵਿਚ ਵਸਦਾ ਹੈ, ਤਦ ਤਕ (ਜੀਵਨ ਵਿਚ ਕੋਈ) ਵਿਘਨ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ) ਸਿਰ ਦੇ ਕੇ (ਅਰਥਾਤ ਆਪਾ-ਭਾਵ ਤਿਆਗ ਕੇ) (ਵਿਕਾਰਾਂ ਤੋਂ) ਛੁਟੀਂਦਾ ਹੈ। (ਇਸ ਨਾਲ) ਸੱਚਾ ਪ੍ਰਭੂ ਮਨ ਤਨ ਵਿਚ ਟਿਕਿਆ ਰਹਿੰਦਾ ਹੈ।੪।੧੦।

**ਮਾਰੂ ਮਹਲਾ ੧**

(ਜਿਸ) ਜੋਗੀ ਦੀ (ਜੀਵਨ-)ਜੁਗਤ ਨਿਰਮਲ ਨਾਮ ਹੈ, ਉਸ ਨੂੰ ਰਤੀ ਭਰ ਵੀ (ਵਿਕਾਰਾਂ ਦੀ) ਮੈਲ ਨਹੀਂ ਲਗਦੀ। ਸੱਚਾ ਪ੍ਰੀਤਮ ਪ੍ਰਭੂ ਸਦਾ (ਉਸ ਦੇ) ਅੰਗ-ਸੰਗ ਹੈ, (ਇਸ ਲਈ ਉਸ ਦੀ) ਜਨਮ-ਮਰਨ ਦੀ ਸਥਿਤੀ ਖ਼ਤਮ ਹੋ ਗਈ ਹੈ।੧। ਹੇ ਪ੍ਰਭੂ! ਤੇਰਾ ਨਾਮ ਕਿਹੋ ਜਿਹਾ ਹੈ ਅਤੇ ਕਿਵੇਂ ਜਾਣਿਆ ਜਾਂਦਾ ਹੈ? ਜੇ ਤੂੰ ਆਪਣੇ ਮਹਲ ਦੇ ਅੰਦਰ ਬੁਲਾਵੇਂ (ਤਾਂ ਮੈਂ) ਇਕ-ਰਸ ਅਭੇਦਤਾ (*ਨਿਰੰਤੀ*) ਦੀ ਗੱਲ ਪੁਛਾਂ।੧।ਰਹਾਉ। ਬ੍ਰਾਹਮਣ (ਉਹ ਹੈ ਜੋ) ਬ੍ਰਹਮ ਗਿਆਨ ਵਿਚ ਇਸ਼ਨਾਨ ਕਰਦਾ ਹੈ ਅਤੇ ਫੁਲ-ਪਤੀ ਦੀ ਪੂਜਾ ਵਜੋਂ ਹਰਿ ਦੇ ਗੁਣਾਂ (ਦਾ ਗਾਇਨ ਕਰਦਾ ਹੈ)। (ਜੋ) ਇਕੋ ਨਾਮ (ਨੂੰ ਜਪਦਾ ਹੈ), ਇਕ ਨਾਰਾਇਣ (ਨੂੰ ਹਿਰਦੇ ਵਿਚ ਵਸਾਉਂਦਾ ਹੈ) ਅਤੇ ਤਿੰਨ ਲੋਕਾਂ ਵਿਚ ਇਕੋ (ਪ੍ਰਭੂ ਦੀ) ਜੋਤਿ (ਪ੍ਰਕਾਸ਼ਮਾਨ ਵੇਖਦਾ ਹੈ)।੨। (ਮੇਰੀ) ਜੀਭ (ਮਾਨੋ) ਡੰਡੀ ਹੈ, ਹਿਰਦਾ (*ਘਟੁ*) ਛਾਬਾ ਹੈ, (ਮੈਂ ਇਸ ਪ੍ਰਕਾਰ ਦੀ ਤਕੜੀ ਉਪਰ ਪ੍ਰਭੂ ਦਾ) ਅਤੁਲ (*ਅਜਾਚੀ*) ਨਾਮ ਤੋਲਦਾ ਹਾਂ। (ਪ੍ਰਭੂ ਦਾ ਦੁਆਰ) ਇਕ ਹੱਟੀ ਹੈ, ਸਭ ਦੇ ਸਿਰ ਉਪਰ (ਇਕੋ) ਸ਼ਾਹ (ਪ੍ਰਭੂ) ਹੈ, ਅਤੇ ਇਕੋ ਕਿਸਮ ਦੇ (ਨਾਮ ਰੂਪ ਸੌਦੇ ਦੇ) ਵਪਾਰੀ ਹਨ।੩। ਸਤਿਗੁਰੂ ਨੇ ਦੋਹਾਂ ਪਾਸਿਆਂ ਦੇ (ਅਰਥਾਤ ਲੋਕ ਪਰਲੋਕ ਦੇ) ਝਮੇਲੇ ਨਿਬੇੜ ਦਿੱਤੇ ਹਨ। (ਇਹ ਗੱਲ) ਉਹ ਸਮਝਦਾ ਹੈ ਜਿਸ ਦੀ ਇਕ (ਪ੍ਰਭੂ) ਨਾਲ ਲਿਵ ਲਗੀ ਹੋਵੇ ਅਤੇ ਹਿਰਦੇ ਤੋਂ ਭ੍ਰਾਂਤੀ-ਮੁਕਤ ਰਹੇ। (ਉਹ) ਸ਼ਬਦ ਨੂੰ (ਹਿਰਦੇ ਵਿਚ) ਵਸਾਉਂਦਾ ਹੈ, ਭਰਮਾਂ ਨੂੰ ਖ਼ਤਮ ਕਰਦਾ ਹੈ ਅਤੇ ਸਦਾ ਦਿਨ ਰਾਤ ਸੇਵਕ (ਬਣਿਆ ਰਹਿੰਦਾ ਹੈ)।੪। (ਸਭ ਤੋਂ) ਉਪਰ ਦਸਮ ਦੁਆਰ (*ਗਗਨੁ*) ਹੈ, ਦਸਮ ਦੁਆਰ ਉਪਰ (ਜੀਵਾਤਮਾ ਰੂਪ) ਗੋਰਖ (ਦਾ ਵਾਸਾ ਹੈ), ਫਿਰ ਉਸ (ਆਤਮਾ ਦਾ ਮੇਲੀ) ਅਗਮ ਗੁਰੂ (ਪ੍ਰਭੂ ਉਥੇ) ਵਾਸ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਗੁਰੂ ਦੇ ਉਪਦੇਸ਼ ਕਰ ਕੇ ਬਾਹਰ ਅਤੇ ਅੰਦਰ ਇਕੋ ਪ੍ਰਭੂ (ਸਮਾਇਆ ਹੋਇਆ ਵੇਖਦਾ ਹਾਂ, ਇਸ ਲਈ ਸੰਸਾਰਿਕਤਾ ਪ੍ਰਤਿ) ਉਦਾਸ ਹੋ ਗਿਆ ਹਾਂ।੫।੧੧।

**ਰਾਗੁ ਮਾਰੂ ਮਹਲਾ ੧ ਘਰੁ ੫**

(ਪ੍ਰਭੂ ਦਾ ਉਪਾਸਕ) ਦਿਨ ਰਾਤ ਜਾਗਦਾ ਰਹਿੰਦਾ ਹੈ (ਅਰਥਾਤ ਮਾਇਆ ਦੇ ਪ੍ਰਭਾਵ ਤੋਂ ਸਚੇਤ ਰਹਿੰਦਾ ਹੈ), (ਮੋਹ ਦੀ) ਨੀਂਦਰ ਸੌਂਦਾ ਨਹੀਂ ਹੈ। (ਪ੍ਰਭੂ ਦੇ ਪ੍ਰੇਮ ਦੇ ਮਹੱਤਵ ਨੂੰ) ਉਹੀ ਜਾਣਦਾ ਹੈ, ਜਿਸ ਨੂੰ (ਇਸ ਦੀ ਖਿਚ ਅਥਵਾ) ਪੀੜ ਹੋਵੇ। (ਜਿਸ ਦੇ) ਸ਼ਰੀਰ ਵਿਚ ਪ੍ਰੇਮ ਦਾ ਤੀਰ (*ਕਾਨ*) ਲਗਿਆ ਹੋਵੇ, (ਉਸ ਦਾ) ਉਪਾ ਵੈਦ ਕੀ ਜਾਣ ਸਕਦਾ ਹੈ?।੧। ਜਿਸ (ਵਿਅਕਤੀ) ਨੂੰ ਸੱਚਾ (ਪ੍ਰਭੂ ਆਪਣੇ) ਜਸ-ਗਾਨ ਵਿਚ ਲਗਾਉਂਦਾ ਹੈ, (ਉਹ) ਕਿਸੇ ਵਿਰਲੇ ਗੁਰਮੁਖ ਨੂੰ ਇਹ ਸੋਝੀ ਬਖ਼ਸ਼ਦਾ ਹੈ। (ਅਸਲ ਵਿਚ) ਅੰਮ੍ਰਿਤ ਦੀ ਸ੍ਰੇਸ਼ਠਤਾ ਨੂੰ ਉਹੀ ਸਮਝ ਸਕਦਾ ਹੈ, ਜੋ (ਨਾਮ ਰੂਪ) ਅੰਮ੍ਰਿਤ ਦਾ ਵਪਾਰੀ ਹੁੰਦਾ ਹੈ।੧।ਰਹਾਉ। (ਜਿਵੇਂ) ਇਸਤਰੀ (ਆਪਣੇ) ਪਤੀ ਸਹਿਤ ਪ੍ਰੇਮ ਕਰਦੀ ਹੈ, ਤਿਵੇਂ ਗੁਰੂ

ਸਹਜ ਸੇਤੀ ਧਨ ਖਰੀ ਸੁਹੇਲੀ ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥
ਸਹਸਾ ਤੋੜੇ ਭਰਮੁ ਚੁਕਾਏ ॥ ਸਹਜੇ ਸਿਫਤੀ ਧਣਖੁ ਚੜਾਏ ॥
ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ ਜੀਉ ॥੩॥
ਹਉਮੈ ਜਲਿਆ ਮਨਹੁ ਵਿਸਾਰੇ ॥ ਜਮ ਪੁਰਿ ਵਜਹਿ ਖੜਗ ਕਰਾਰੇ ॥
ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ ॥੪॥
ਮਾਇਆ ਮਮਤਾ ਪਵਹਿ ਖਿਆਲੀ ॥ ਜਮ ਪੁਰਿ ਫਾਸਹਿਗਾ ਜਮ ਜਾਲੀ ॥
ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ ॥੫॥
ਨਾ ਹਉ ਕਰਤਾ ਨਾ ਮੈ ਕੀਆ ॥ ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ॥
ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ਨਾਨਕ ਸਰਣਿ ਤੁਮਾਰੀ ਜੀਉ ॥੬॥੧॥੧੨॥

ਮਾਰੂ ਮਹਲਾ ੩ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥
ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ ॥੧॥
ਬਾਬਾ ਦੇਹਿ ਵਸਾ ਸਚ ਗਾਵਾ ॥ ਜਾ ਤੇ ਸਹਜੇ ਸਹਜਿ ਸਮਾਵਾ ॥੧॥ ਰਹਾਉ ॥
ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ ॥
ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ ॥੨॥
ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ ॥
ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ ॥੩॥
ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ ॥
ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ ॥੪॥
ਭਣਤਿ ਨਾਨਕੁ ਲੇਖਾ ਮਾਗੈ ਕਵਨਾ ਜਾ ਚੂਕਾ ਮਨਿ ਅਭਿਮਾਨਾ ॥
ਤਾਸੁ ਤਾਸੁ ਧਰਮ ਰਾਇ ਜਪਤੁ ਹੈ ਪਏ ਸਚੇ ਕੀ ਸਰਨਾ ॥੫॥੧॥

ਮਾਰੂ ਮਹਲਾ ੩ ॥
ਆਵਣ ਜਾਣਾ ਨਾ ਥੀਐ ਨਿਜ ਘਰਿ ਵਾਸਾ ਹੋਇ ॥
ਸਚੁ ਖਜਾਨਾ ਬਖਸਿਆ ਆਪੇ ਜਾਣੈ ਸੋਇ ॥੧॥
ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ ॥
ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ ॥੧॥ ਰਹਾਉ ॥
ਐਥੈ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ ॥
ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ ॥੨॥
ਵਡਭਾਗੀ ਗੁਰੁ ਪਾਇਆ ਪੂਰਬਿ ਲਿਖਿਆ ਮਾਇ ॥

ਦੇ ਸ਼ਬਦ ਵਿਚ (ਜੀਵ-ਇਸਤਰੀ) ਚਿਤ ਲਗਾਉਂਦੀ ਹੈ। (ਉਹ) ਇਸਤਰੀ ਸਹਿਜ ਅਵਸਥਾ ਵਿਚ ਟਿਕ ਕੇ ਬਹੁਤ ਆਨੰਦਿਤ ਹੁੰਦੀ ਹੈ ਅਤੇ (ਮਾਇਆਵੀ) ਤ੍ਰਿਸ਼ਨਾ ਦੂਰ ਕਰ ਲੈਂਦੀ ਹੈ।੨। (ਉਹ) ਸੰਸ਼ੇ ਨੂੰ ਹਟਾ ਦਿੰਦੀ ਹੈ ਅਤੇ ਭਰਮ ਨੂੰ ਖ਼ਤਮ ਕਰ ਦਿੰਦੀ ਹੈ। ਸਹਿਜ ਅਵਸਥਾ ਵਿਚ (ਪ੍ਰਭੂ ਦੇ) ਗੁਣ-ਕਥਨ ਦੀ ਕਮਾਨ (ਉਪਰ ਚਿੱਲਾ) ਚੜ੍ਹਾਉਂਦੀ ਹੈ। ਗੁਰੂ ਦੇ ਸ਼ਬਦ (ਦੁਆਰਾ ਆਪਾ-ਭਾਵ) ਮਾਰਦੀ ਹੈ, ਮਨ ਨੂੰ ਕਾਬੂ ਕਰਦੀ ਹੈ; (ਉਹ) ਸੁੰਦਰੀ (ਪ੍ਰਭੂ ਦੇ) ਸੰਯੋਗ ਦੇ ਆਧਾਰ ਵਾਲੀ ਹੋ ਜਾਂਦੀ ਹੈ।੩। (ਜੋ ਵਿਅਕਤੀ) ਹਉਮੈ ਦਾ ਸੜਿਆ ਹੋਇਆ ਹੈ, (ਉਹ) ਮਨ ਤੋਂ (ਪਰਮਾਤਮਾ ਦੇ ਨਾਮ ਨੂੰ) ਵਿਸਾਰ ਦਿੰਦਾ ਹੈ। (ਉਸ ਉਤੇ) ਜਮਪੁਰੀ ਵਿਚ ਤਿਖੀਆਂ ਤਲਵਾਰਾਂ ਵਜਦੀਆਂ ਹਨ। ਹੁਣ ਚਾਹਿਆਂ ਨਾਮ ਨਹੀਂ ਮਿਲਦਾ, ਹੇ ਜੀਵ! ਤੂੰ ਭਾਰੀ ਦੰਡ ਸਹਿੰਦਾ ਰਹਿ।੪। (ਹੇ ਜੀਵ! ਹੁਣ ਤੂੰ) ਮਾਇਆ ਦੇ ਮੋਹ ਦੇ ਖ਼ਿਆਲ ਵਿਚ ਪੈਂਦਾ ਹੈ, (ਪਰ) ਜਮਪੁਰੀ ਵਿਚ ਜਮ ਦੇ ਜਾਲ ਵਿਚ ਫਸੇਂਗਾ। (ਤੂੰ) ਮੋਹ (*ਹੇਤ*) ਦੇ ਬੰਧਨ ਤੋੜ ਨਹੀਂ ਸਕੇਂਗਾ, ਤਦ ਜਮ (ਤੈਨੂੰ ਖ਼ੂਬ) ਖੁਆਰ ਕਰੇਗਾ।੫। (ਹੇ ਪ੍ਰਭੂ!) ਨ ਮੈਂ (ਹੁਣ ਕੁਝ) ਕਰ ਰਿਹਾ ਹਾਂ ਅਤੇ ਨ ਹੀ ਮੈਂ (ਅਗੇ ਕੁਝ) ਕੀਤਾ ਸੀ। (ਬਸ ਮੈਨੂੰ) ਸਤਿਗੁਰੂ ਨੇ ਨਾਮ ਰੂਪ ਅੰਮ੍ਰਿਤ ਬਖ਼ਸ਼ਿਆ ਹੈ। ਜਿਸ ਨੂੰ ਤੂੰ (ਨਾਮ) ਪ੍ਰਦਾਨ ਕਰਦਾ ਹੈਂ, ਉਸ ਨੂੰ (ਹੋਰ) ਯਤਨ ਕਰਨ ਦੀ ਕੀ ਲੋੜ ਹੈ? ਨਾਨਕ ਤੇਰੀ ਸ਼ਰਣ ਵਿਚ ਹੈ।੬।੧।੧੨।

**ਮਾਰੂ ਮਹਲਾ ੩ ਘਰੁ ੧**

ਹੇ ਪ੍ਰਭੂ! ਜਿਥੇ (ਤੂੰ) ਬਿਠਾਉਂਦਾ ਹੈਂ, ਉਥੇ ਬੈਠਦਾ ਹਾਂ। ਜਿਥੇ (ਤੂੰ) ਭੇਜਦਾ ਹੈਂ, ਉਥੇ ਜਾਂਦਾ ਹਾਂ। (ਸੰਸਾਰ ਰੂਪ) ਸਾਰੀ ਨਗਰੀ ਵਿਚ ਇਕੋ (ਪ੍ਰਭੂ) ਹੀ ਰਾਜਾ ਹੈ ਅਤੇ ਸਾਰੀਆਂ ਹੀ ਥਾਵਾਂ ਪਵਿਤਰ ਹਨ।੧। ਹੇ ਪਰਮਾਤਮਾ! (ਮੇਰੇ ਉਪਰ) ਬਖ਼ਸ਼ਿਸ਼ ਕਰ (ਕਿ ਮੈਂ ਸਤਿਸੰਗਤ ਰੂਪ) ਸੱਚੇ ਪਿੰਡ (*ਗਾਵਾ*) ਵਿਚ ਵਸਾਂ, ਜਿਸ ਕਰਕੇ ਸੁਤੇ ਸਿਧ ਸਹਿਜ ਅਵਸਥਾ ਵਿਚ ਸਮਾ ਜਾਵਾਂ।੧ ਰਹਾਉ। (ਜੋ) ਕੁਝ ਚੰਗਾ ਮਾੜਾ (ਹੁੰਦਾ ਰਿਹਾ ਹੈ, ਮੈਂ ਉਹ ਸਭ) ਕੁਝ ਆਪਣੇ ਤੋਂ ਹੁੰਦਾ ਜਾਣਿਆ ਹੈ, ਇਹੀ (ਆਪਾ-ਭਾਵ) ਸਾਰਿਆਂ ਵਿਕਾਰਾਂ (ਦਾ ਮੂਲ ਹੈ)। ਇਹ ਫ਼ਰਮਾਨ ਪ੍ਰਭੂ ਦਾ ਹੋਇਆ ਹੈ, ਇਹੀ (ਸਾਰੇ) ਸੰਸਾਰ ਵਿਚ ਵਰਤ ਰਿਹਾ ਹੈ।੨। (ਸੰਸਾਰ ਵਿਚ) ਇੰਦ੍ਰੀਆਂ ਦੀ ਦੌੜ ਸਭ ਤੋਂ ਬਲਵਾਨ ਕਹੀ ਜਾਂਦੀ ਹੈ, (ਪਰ ਵਿਚਾਰ ਕਰੋ ਕਿ ਇਹ) ਇੰਦ੍ਰੀ ਕਿਸ ਤੋਂ ਹੋਂਦ ਵਿਚ ਆਈ ਹੈ? ਪ੍ਰਭੂ ਆਪ ਹੀ ਸਾਰੀਆਂ ਖੇਡਾਂ ਖੇਡ ਰਿਹਾ ਹੈ, (ਪਰ) ਇਹ ਤੱਥ ਕੋਈ ਵਿਰਲਾ ਹੀ ਸਮਝਦਾ ਹੈ।੩। (ਜਦੋਂ) ਗੁਰੂ ਦੀ ਕ੍ਰਿਪਾ ਨਾਲ ਇਕ (ਪ੍ਰਭੂ) ਵਿਚ ਲਿਵ ਲਗ ਜਾਂਦੀ ਹੈ ਤਦੋਂ ਦੁਬਿਧਾ ਦਾ ਨਾਸ਼ ਹੋ ਜਾਂਦਾ ਹੈ। ਜੋ ਪ੍ਰਭੂ ਦਾ ਭਾਣਾ ਹੈ, ਉਸ ਨੂੰ (ਜਿਸ ਨੇ) ਸੱਚ ਕਰਕੇ ਮੰਨਿਆ ਹੈ, (ਉਸ ਦੀ) ਜਮ ਦੀ ਫਾਹੀ ਕਟੀ ਜਾਂਦੀ ਹੈ।੪। ਨਾਨਕ ਦਾ ਕਥਨ ਹੈ ਕਿ ਜਦੋਂ (ਮਨੁੱਖ ਦੇ) ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ, (ਤਾਂ ਉਸ ਤੋਂ ਕਰਮਾਂ ਦਾ) ਲੇਖਾ ਕੌਣ ਮੰਗ ਸਕਦਾ ਹੈ? (ਜੋ ਸਾਧਕ) ਸੱਚੇ (ਪ੍ਰਭੂ ਦੀ) ਸ਼ਰਣ ਵਿਚ ਪੈ ਜਾਂਦੇ ਹਨ, (ਉਨ੍ਹਾਂ ਅਗੇ) ਧਰਮ ਰਾਜ ਵੀ ਤ੍ਰਾਹ ਤ੍ਰਾਹ ਕਹਿੰਦਾ ਹੈ।੫।੧।

**ਮਾਰੂ ਮਹਲਾ ੩**

ਜਦੋਂ (ਮਨੁੱਖ ਦਾ) ਵਾਸਾ ਆਪਣੇ ਵਾਸਤਵਿਕ ਘਰ ਵਿਚ ਹੋ ਜਾਂਦਾ ਹੈ, (ਤਾਂ ਫਿਰ) ਜਨਮ ਮਰਨ (ਦਾ ਚੱਕਰ) ਖ਼ਤਮ ਹੋ ਜਾਂਦਾ ਹੈ। (ਜਿਸ ਪ੍ਰਭੂ ਨੇ ਜੀਵ ਨੂੰ) ਸੱਚੇ (ਨਾਮ ਦਾ) ਖ਼ਜ਼ਾਨਾ ਬਖ਼ਸ਼ਿਆ ਹੈ, ਉਹ ਆਪ ਹੀ (ਸਭ ਕੁਝ) ਜਾਣਦਾ ਹੈ।੧। ਹੇ ਮਨ! ਤੂੰ ਪ੍ਰਭੂ ਦੀ ਆਰਾਧਨਾ ਕਰ। (ਹੇ ਜਿਗਿਆਸੂ! ਤੂੰ) ਮਨ ਵਿਚੋਂ ਵਿਕਾਰ ਤਿਆਗ ਦੇ। ਤੂੰ ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦੀ) ਆਰਾਧਨਾ ਕਰ, (ਤਾਂ) ਸੱਚੇ (ਪ੍ਰਭੂ) ਨਾਲ ਪਿਆਰ ਪੈ ਜਾਂਦਾ ਹੈ।੧ ਰਹਾਉ। ਇਸ ਜਨਮ ਵਿਚ ਨਾਮ (ਜਪਣ ਤੋਂ) ਖੁੰਜਣ ਨਾਲ, ਫਿਰ ਕਿਤੇ ਵੀ (ਜੀਵ ਦਾ) ਹੱਥ ਨਹੀਂ ਪੈਂਦਾ। ਸਾਰੀਆਂ ਜੂਨਾਂ ਵਿਚ ਫਿਰਾਇਆ ਜਾਂਦਾ ਹੈ ਅਤੇ ਗੰਦਗੀ ਵਿਚ ਹੀ ਸਮਾਇਆ ਰਹਿੰਦਾ ਹੈ।੨। ਹੇ ਮਾਂ! ਵਡਿਆਂ ਭਾਗਾਂ ਕਰਕੇ ਗੁਰੂ

ਅਨਦਿਨੁ ਸਚੀ ਭਗਤਿ ਕਰਿ ਸਚਾ ਲਏ ਮਿਲਾਇ ॥੩॥
ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਨਦਰਿ ਕਰੇਇ ॥
ਨਾਨਕ ਨਾਮਿ ਵਡਿਆਈਆ ਜੈ ਭਾਵੈ ਤੈ ਦੇਇ ॥੪॥੨॥

ਮਾਰੂ ਮਹਲਾ ੩ ॥
ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ ॥
ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ ॥੧॥
ਮੇਰੇ ਮਨ ਗੁਰਮੁਖਿ ਨਾਮੁ ਹਰਿ ਧਿਆਇ ॥
ਸਦਾ ਹਰਿ ਚਰਣੀ ਲਾਗਿ ਰਹਾ ਇਕ ਮਨਿ ਏਕੈ ਭਾਇ ॥੧॥ ਰਹਾਉ ॥
ਨਾ ਮੈ ਜਾਤਿ ਨ ਪਤਿ ਹੈ ਨਾ ਮੈ ਥੇਹੁ ਨ ਥਾਉ ॥
ਸਬਦਿ ਭੇਦਿ ਭ੍ਰਮੁ ਕਟਿਆ ਗੁਰਿ ਨਾਮੁ ਦੀਆ ਸਮਝਾਇ ॥੨॥
ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ ॥
ਧੰਧੈ ਕੂੜਿ ਵਿਆਪਿਆ ਜਮ ਪੁਰਿ ਚੋਟਾ ਖਾਇ ॥੩॥
ਨਾਨਕ ਸਭੁ ਕਿਛੁ ਆਪੇ ਆਪਿ ਹੈ ਦੂਜਾ ਨਾਹੀ ਕੋਇ ॥
ਭਗਤਿ ਖਜਾਨਾ ਬਖਸਿਓਨੁ ਗੁਰਮੁਖਾ ਸੁਖੁ ਹੋਇ ॥੪॥੩॥

ਮਾਰੂ ਮਹਲਾ ੩ ॥
ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ ॥
ਤਿਨ ਮਿਲਿਆ ਮੁਖੁ ਉਜਲਾ ਜਪਿ ਨਾਮੁ ਮੁਰਾਰਿ ॥੧॥
ਬਾਬਾ ਸਾਚਾ ਸਾਹਿਬੁ ਰਿਦੈ ਸਮਾਲਿ ॥
ਸਤਿਗੁਰੁ ਅਪਨਾ ਪੁਛਿ ਦੇਖੁ ਲੇਹੁ ਵਖਰੁ ਭਾਲਿ ॥੧॥ ਰਹਾਉ ॥
ਇਕੁ ਸਚਾ ਸਭ ਸੇਵਦੀ ਧੁਰਿ ਭਾਗਿ ਮਿਲਾਵਾ ਹੋਇ ॥
ਗੁਰਮੁਖਿ ਮਿਲੇ ਸੇ ਨ ਵਿਛੁੜਹਿ ਪਾਵਹਿ ਸਚੁ ਸੋਇ ॥੨॥
ਇਕਿ ਭਗਤੀ ਸਾਰ ਨ ਜਾਣਨੀ ਮਨਮੁਖ ਭਰਮਿ ਭੁਲਾਇ ॥
ਓਨਾ ਵਿਚਿ ਆਪਿ ਵਰਤਦਾ ਕਰਣਾ ਕਿਛੂ ਨ ਜਾਇ ॥੩॥
ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ ॥
ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ ॥੪॥੪॥

ਮਾਰੂ ਮਹਲਾ ੩ ॥
ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ ॥
ਸੋ ਸਾਚਾ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥੧॥
ਮੇਰੇ ਮਨ ਅਨਦਿਨੁ ਧਿਆਇ ਹਰਿ ਨਾਉ ॥
ਸਤਿਗੁਰ ਕੈ ਬਚਨਿ ਅਰਾਧਿ ਤੂ ਅਨਦਿਨੁ ਗੁਣ ਗਾਉ ॥੧॥ ਰਹਾਉ ॥
ਗੁਰਮੁਖਿ ਏਕੋ ਜਾਣੀਐ ਜਾ ਸਤਿਗੁਰੁ ਦੇਇ ਬੁਝਾਇ ॥
ਸੋ ਸਤਿਗੁਰੁ ਸਾਲਾਹੀਐ ਜਿਦੂ ਏਹ ਸੋਝੀ ਪਾਇ ॥੨॥
ਸਤਿਗੁਰੁ ਛੋਡਿ ਦੂਜੈ ਲਗੇ ਕਿਆ ਕਰਨਿ ਅਗੈ ਜਾਇ ॥

ਪਾਈਦਾ ਹੈ, (ਜਿਸ ਦੇ ਭਾਗਾਂ ਵਿਚ) ਪਹਿਲਾਂ ਦਾ ਹੀ ਲਿਖਿਆ ਹੁੰਦਾ ਹੈ। (ਜੋ) ਹਰ ਰੋਜ਼ ਸੱਚੀ ਭਗਤੀ ਕਰਦਾ ਹੈ, ਸੱਚਾ (ਪ੍ਰਭੂ ਉਸ ਨੂੰ) ਆਪਣੇ ਨਾਲ ਮਿਲਾ ਲੈਂਦਾ ਹੈ।੩। (ਪ੍ਰਭੂ ਨੇ) ਆਪ ਹੀ ਸਾਰੀ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੈ ਅਤੇ ਆਪ ਹੀ ਸਭ ਉਪਰ ਮਿਹਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੀਆਂ ਵਡਿਆਈਆਂ (ਪ੍ਰਭੂ) ਉਸ ਨੂੰ ਦਿੰਦਾ ਹੈ, ਜੋ ਉਸ ਨੂੰ ਚੰਗਾ ਲਗਦਾ ਹੈ।੪।੨।

ਮਾਰੂ ਮਹਲਾ ੩

(ਹੇ ਪ੍ਰਭੂ ! ਮੇਰੇ) ਪਿਛਲੇ ਪਾਪ ਬਖ਼ਸ਼ ਦੇ ਅਤੇ ਹੁਣ ਤੂੰ (ਮੈਨੂੰ ਸਹੀ) ਮਾਰਗ ਉਪਰ ਪਾ। (ਤਾਂ ਜੋ ਮੈਂ) ਆਪਾ-ਭਾਵ ਖ਼ਤਮ ਕਰਕੇ ਹਰਿ ਦੇ ਚਰਣੀ ਲਗਿਆ ਰਹਾਂ।੧। ਹੇ ਮੇਰੇ ਮਨ ! ਗੁਰੂ ਦੁਆਰਾ ਹਰਿ ਦੇ ਨਾਮ ਦਾ ਸਿਮਰਨ ਕਰ। (ਅਤੇ ਬੇਨਤੀ ਕਰ ਕਿ ਮੈਂ) ਇਕ ਮਨ ਹੋ ਕੇ ਪ੍ਰੇਮ ਪੂਰਵਕ ਸਦਾ ਇਕੋ ਹਰਿ ਦੇ ਚਰਣਾਂ ਨਾਲ ਲਗਿਆ ਰਹਾਂ।੧।ਰਹਾਉ। (ਹੇ ਪ੍ਰਭੂ !) ਨ ਮੇਰੀ (ਕੋਈ ਉੱਚੀ) ਜਾਤਿ ਹੈ, ਨ ਪ੍ਰਤਿਸ਼ਠਾ ਹੈ, ਨ ਥਾਂ ਹੈ ਅਤੇ ਨ ਹੀ ਠਿਕਾਣਾ ਹੈ। ਗੁਰੂ ਨੇ (ਆਪਣੇ) ਸ਼ਬਦ ਨਾਲ ਵਿੰਨ੍ਹ ਕੇ (ਮੇਰਾ) ਭਰਮ ਦੂਰ ਕਰ ਦਿੱਤਾ ਹੈ ਅਤੇ ਸਮਝਾ ਕੇ ਨਾਮ ਬਖ਼ਸ਼ ਦਿੱਤਾ ਹੈ।੨। ਇਹ ਮਨ ਲਾਲਚ ਕਰਦਾ ਫਿਰਦਾ ਹੈ ਅਤੇ ਲਾਲਚ ਵਿਚ ਲਗਿਆ ਹੋਇਆ ਹੀ (ਇਸ ਸੰਸਾਰ ਤੋਂ) ਜਾਂਦਾ ਹੈ। ਝੂਠੇ ਧੰਧਿਆਂ ਵਿਚ ਫਸਿਆ ਹੋਇਆ ਹੈ ਅਤੇ ਜਮਪੁਰੀ ਵਿਚ (ਜਾ ਕੇ) ਸਟਾਂ ਖਾਂਦਾ ਹੈ।੩। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਸਭ ਕੁਝ ਆਪ ਹੀ ਆਪ ਹੈ, (ਉਸ ਤੋਂ ਭਿੰਨ) ਦੂਜਾ ਕੋਈ ਨਹੀਂ ਹੈ। (ਉਸ ਨੇ) ਗੁਰਮੁਖਾਂ ਨੂੰ ਭਗਤੀ ਦਾ ਖ਼ਜ਼ਾਨਾ ਬਖ਼ਸ਼ਿਆ ਹੈ, (ਜਿਸ ਕਰਕੇ ਉਨ੍ਹਾਂ ਨੂੰ) ਸੁਖ ਪ੍ਰਾਪਤ ਹੋਇਆ ਹੈ।੪।੩।

ਮਾਰੂ ਮਹਲਾ ੩

(ਹੇ ਜਿਗਿਆਸੂ ! ਜੋ) ਸੱਚ ਵਿਚ ਰੰਗੇ ਹੋਏ ਹਨ, ਉਨ੍ਹਾਂ ਨੂੰ ਲਭ ਲੈ, ਉਹ ਸੰਸਾਰ ਵਿਚ ਵਿਰਲੇ ਹੀ (ਮਿਲਦੇ ਹਨ)। ਉਨ੍ਹਾਂ ਨੂੰ ਮਿਲਣ ਨਾਲ ਪ੍ਰਭੂ ਦਾ ਨਾਮ ਜਪ ਕੇ ਮੁਖ ਉਜਲਾ ਹੁੰਦਾ ਹੈ।੧। ਹੇ ਭਾਈ ! ਸੱਚੇ ਪ੍ਰਭੂ ਨੂੰ (ਆਪਣੇ) ਹਿਰਦੇ ਵਿਚ ਯਾਦ ਕਰ। ਆਪਣੇ ਸਤਿਗੁਰੂ ਨੂੰ ਪੁਛ ਵੇਖ ਅਤੇ (ਨਾਮ ਰੂਪ ਸੱਚਾ) ਸੌਦਾ ਲਭ ਲੈ।੧।ਰਹਾਉ। ਸੱਚਾ (ਪ੍ਰਭੂ) ਇਕ ਹੈ, ਸਾਰੀ ਸ੍ਰਿਸ਼ਟੀ (ਉਸ ਦੀ) ਸੇਵਾ ਕਰਦੀ ਹੈ, ਧੁਰ ਤੋਂ ਲਿਖੇ ਭਾਗਾਂ ਕਰਕੇ ਹੀ ਮੇਲ ਹੁੰਦਾ ਹੈ। (ਜੋ) ਗੁਰੂ ਦੁਆਰਾ (ਪ੍ਰਭੂ ਨੂੰ) ਮਿਲਦੇ ਹਨ, ਉਹ (ਫਿਰ) ਵਿਛੜਦੇ ਨਹੀਂ ਹਨ, (ਉਹ) ਸੱਚੇ ਪ੍ਰਭੂ ਨੂੰ ਪਾ ਲੈਂਦੇ ਹਨ।੨। ਕਈ ਮਨਮੁਖ ਭਗਤੀ ਦੀ ਵਾਸਤਵਿਕਤਾ ਨੂੰ ਨਹੀਂ ਸਮਝਦੇ, (ਉਹ) ਭਰਮਾਂ ਵਿਚ ਭੁਲਾਏ ਹੋਏ ਹਨ। ਉਨ੍ਹਾਂ (ਮਨਮੁਖਾਂ) ਵਿਚ ਵੀ (ਪ੍ਰਭੂ) ਆਪ ਵਰਤਦਾ ਹੈ, (ਇਸ ਲਈ) ਕੁਝ ਕਿਹਾ ਨਹੀਂ ਜਾ ਸਕਦਾ।੩। ਜਿਸ (ਪ੍ਰਭੂ) ਨਾਲ ਜ਼ੋਰ ਨਹੀਂ ਚਲਦਾ, (ਉਸ ਅਗੇ) ਖੜੇ ਹੋ ਕੇ ਬੇਨਤੀ ਕਰਨੀ ਚਾਹੀਦੀ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ) ਗੁਰੂ ਦੁਆਰਾ ਨਾਮ ਮਨ ਵਿਚ ਵਸਦਾ ਹੈ, ਤਦੋਂ (ਪ੍ਰਭੂ ਉਹ) ਸੁਣ ਕੇ ਸ਼ਾਬਾਸ਼ੀ ਦਿੰਦਾ ਹੈ।੪।੪।

ਮਾਰੂ ਮਹਲਾ ੩

(ਪ੍ਰਭੂ ਦਾ ਨਾਮ) ਰੇਤ (*ਮਾਰੂ*) (ਵਾਂਗ ਤਪਦੇ ਹਿਰਦੇ ਨੂੰ) ਠੰਢਾ ਕਰਦਾ ਹੈ ਅਤੇ ਸੜੇ ਹੋਏ ਲੋਹੇ ਨੂੰ ਸੋਨਾ ਬਣਾ ਦਿੰਦਾ ਹੈ। ਉਸ ਸੱਚੇ ਪ੍ਰਭੂ ਦੀ ਆਰਾਧਨਾ ਕਰਨੀ ਚਾਹੀਦੀ ਹੈ, ਉਸ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ।੧। ਹੇ ਮੇਰੇ ਮਨ ! ਨਿਤ ਹਰਿ ਦੇ ਨਾਮ ਦਾ ਸਿਮਰਨ ਕਰ। ਸਤਿਗੁਰੂ ਦੇ ਸ਼ਬਦ ਦੁਆਰਾ ਤੂੰ (ਪ੍ਰਭੂ ਦੀ) ਆਰਾਧਨਾ ਕਰ ਅਤੇ ਨਿਤ (ਉਸ ਦੇ) ਗੁਣਾਂ ਦਾ ਗਾਇਨ ਕਰ।੧।ਰਹਾਉ। ਗੁਰੂ ਦੁਆਰਾ (ਉਸ) ਇਕ (ਪ੍ਰਭੂ) ਨੂੰ ਜਾਣੀਦਾ ਹੈ, ਜਦੋਂ ਸਤਿਗੁਰੂ (ਮਨੁੱਖ ਨੂੰ) ਸਮਝਾ ਦਿੰਦਾ ਹੈ। ਉਸ ਸਤਿਗੁਰੂ ਦੀ ਸ਼ਲਾਘਾ ਕਰਨੀ ਚਾਹੀਦੀ ਹੈ, ਜਿਸ ਤੋਂ ਇਹ ਸੋਝੀ ਹਾਸਲ ਹੁੰਦੀ ਹੈ।੨। (ਜੋ ਵਿਅਕਤੀ) ਸਤਿਗੁਰੂ ਨੂੰ ਛਡ ਕੇ (ਕਿਸੇ) ਹੋਰ ਨਾਲ ਜਾ ਜੁੜਦੇ ਹਨ, ਉਹ ਅਗੇ (ਪਰਲੋਕ ਵਿਚ) ਜਾ

ਜਮ ਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੩॥
ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ ॥
ਨਾਨਕ ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ ॥੪॥੫॥

ਮਾਰੂ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥
ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ ॥੧॥
ਮੇਰੇ ਮਨ ਨਾਮੁ ਜਪਤ ਉਧਰੇ ॥
ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ ॥੧॥ ਰਹਾਉ ॥
ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥
ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥੨॥
ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ ॥
ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ॥
ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥੩॥
ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ ॥
ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥
ਜਨ ਨਾਨਕ ਹਰਿ ਕਿਰਪਾ ਧਾਰੀ ਉਰ ਧਰਿਓ ਨਾਮੁ ਹਰੇ ॥੪॥੧॥

ਮਾਰੂ ਮਹਲਾ ੪ ॥
ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ ॥
ਜਤੀ ਸਤੀ ਸੰਤੋਖੀ ਧਿਆਇਆ ਮੁਖਿ ਇੰਦ੍ਰਾਦਿਕ ਰਵਿਆ ॥
ਸਰਣਿ ਪਰੇ ਜਪਿਓ ਤੇ ਭਾਏ ਗੁਰਮੁਖਿ ਪਾਰਿ ਪਇਆ ॥੧॥
ਮੇਰੇ ਮਨ ਨਾਮੁ ਜਪਤ ਤਰਿਆ ॥
ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ ॥੧॥ ਰਹਾਉ ॥
ਸੁਰਿ ਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ ॥
ਸੰਕਰਿ ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ ॥
ਹਰਿ ਹਰਿ ਨਾਮਿ ਜਿਨਾ ਮਨੁ ਭੀਨਾ ਤੇ ਗੁਰਮੁਖਿ ਪਾਰਿ ਪਇਆ ॥੨॥
ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ ॥
ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ ॥
ਨਾਮੁ ਰਸਾਲੁ ਜਿਨਾ ਮਨਿ ਵਸਿਆ ਤੇ ਗੁਰਮੁਖਿ ਪਾਰਿ ਪਇਆ ॥੩॥
ਅਨਤ ਤਰੰਗੀ ਨਾਮੁ ਜਿਨ ਜਪਿਆ ਮੈ ਗਣਤ ਨ ਕਰਿ ਸਕਿਆ ॥

ਕੇ ਕੀ ਕਰਨਗੇ? (ਉਹ) ਜਮਪੁਰੀ ਵਿਚ ਬੰਨ੍ਹ ਕੇ ਮਾਰੇ ਜਾਣਗੇ (ਅਤੇ ਉਨ੍ਹਾਂ ਨੂੰ) ਬਹੁਤ ਸਜ਼ਾ ਮਿਲੇਗੀ।੩। ਮੇਰਾ ਪ੍ਰਭੂ ਬੇਪਰਵਾਹ ਹੈ, ਉਸ ਵਿਚ ਤਿਲ ਮਾਤ੍ਰ ਵੀ ਲਾਲਚ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਹੇ ਮਨ!) ਉਸ ਦੀ ਸ਼ਰਣ ਵਿਚ ਭਜ ਕੇ ਪੈ ਜਾ, (ਉਹ) ਆਪ ਹੀ ਬਖ਼ਸ਼ ਕੇ (ਆਪਣੇ ਨਾਲ) ਮਿਲਾ ਲਏਗਾ।੪।੫।

**ਮਾਰੂ ਮਹਲਾ ੪ ਘਰੁ ੨**

(ਹੇ ਮੇਰੇ ਮਨ!) ਸੁਕਦੇਵ ਅਤੇ ਜਨਕ ਨੇ ਗੁਰੂ ਦੇ ਸ਼ਬਦ ਦੁਆਰਾ ਨਾਮ ਨੂੰ ਜਪਿਆ ਅਤੇ ਹਰਿ ਪ੍ਰਭੂ ਦੀ ਸ਼ਰਣ ਵਿਚ ਆ ਪਏ। ਸੁਦਾਮੇ ਦੀ ਗ਼ਰੀਬੀ ਦੂਰ ਕਰਕੇ (ਪ੍ਰਭੂ ਉਸ ਨੂੰ) ਮਿਲੇ। (ਇਹ ਸਭ) ਭਗਤੀ-ਭਾਵ ਕਰਕੇ ਤਰ ਗਏ। ਭਗਤ/ਭਗਤੀ ਨੂੰ ਪ੍ਰੇਮ ਕਰਨ ਵਾਲੇ ਪ੍ਰਭੂ ਦਾ ਨਾਮ ਮਨੋਰਥ ਸਫਲ ਕਰਨ ਵਾਲਾ ਹੈ। ਗੁਰੂ ਦੀ ਕ੍ਰਿਪਾ ਕਰਨ 'ਤੇ ਹੀ (ਨਾਮ ਪ੍ਰਾਪਤ ਹੁੰਦਾ ਹੈ)।੧। ਹੇ ਮੇਰੇ ਮਨ! ਨਾਮ ਜਪਣ ਨਾਲ (ਬੇਸ਼ੁਮਾਰ ਲੋਕ) ਉਧਰ ਗਏ ਹਨ। ਧ੍ਰੂ, ਪ੍ਰਹਿਲਾਦ, ਦਾਸੀ ਦਾ ਪੁੱਤਰ ਬਿਦਰ ਗੁਰੂ ਦੁਆਰਾ ਨਾਮ (ਜਪ ਕੇ) ਤਰ ਗਏ ਹਨ।੧।ਰਹਾਉ। ਕਲਿਯੁਗ ਵਿਚ ਨਾਮ ਪ੍ਰਮੁਖ ਪਦਾਰਥ ਹੈ, (ਜਿਸ ਨੂੰ ਸਿਮਰ ਕੇ) ਭਗਤ ਜਨ (ਭਵ-ਸਾਗਰੋਂ) ਪਾਰ ਹੋ ਗਏ ਹਨ। ਨਾਮਦੇਵ, ਜੈਦੇਵ, ਕਬੀਰ, ਤ੍ਰਿਲੋਚਨ ਅਤੇ ਰਵਿਦਾਸ ਦੇ ਸਾਰੇ ਦੋਸ਼ ਦੂਰ ਹੋ ਗਏ। ਗੁਰੂ ਰਾਹੀਂ (ਜੋ) ਨਾਮ (ਸਿਮਰਨ) ਵਿਚ ਲਗ ਗਏ, ਉਹ ਤਰ ਗਏ (ਅਤੇ ਉਨ੍ਹਾਂ ਦੇ) ਸਾਰੇ ਦੋਸ਼ ਅਤੇ ਪਾਪ ਟਲ ਗਏ।੨। ਜੋ ਜੋ ਅਪਰਾਧੀ ਨਾਮ ਜਪਦਾ ਹੈ, (ਪ੍ਰਭੂ) ਉਨ੍ਹਾਂ ਦੇ ਸਾਰੇ ਦੋਸ਼ ਖ਼ਤਮ ਕਰ ਦਿੰਦਾ ਹੈ। ਵੇਸਵਾ ਨਾਲ ਵਿਚਰਣ ਵਾਲਾ ਅਜਾਮਿਲ ਮੂੰਹੋਂ ਨਾਰਾਇਣ ਨਰਹਰਿ ਬੋਲਣ ਨਾਲ ਤਰ ਗਿਆ। ਨਾਮ ਜਪਣ ਨਾਲ (ਰਾਜਾ) ਉਗ੍ਰਸੈਨ ਨੇ ਪਰਮ-ਗਤਿ ਪਾ ਲਈ ਅਤੇ (ਪ੍ਰਭੂ ਨੇ ਉਸ ਦੇ) ਬੰਧਨ ਤੋੜ ਕੇ ਖ਼ਲਾਸ ਕਰ ਦਿੱਤਾ।੩। (ਜਿਸ) ਸੇਵਕ ਉਪਰ (ਹਰਿ) ਆਪ ਮਿਹਰ ਕਰਦਾ ਹੈ, (ਉਸ ਨੂੰ) ਹਰਿ ਸਵੀਕਾਰ ਕਰ ਲੈਂਦਾ ਹੈ। ਮੇਰਾ ਪ੍ਰਭੂ (ਸਦਾ) ਸੇਵਕ ਦੀ ਪੈਜ ਰਖਦਾ ਹੈ, (ਜੋ ਉਸ ਦੀ) ਸ਼ਰਣ ਪੈ ਜਾਂਦਾ ਹੈ (ਉਹ) ਤਰ ਜਾਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਜਿਸ ਉਪਰ) ਹਰਿ ਨੇ ਕ੍ਰਿਪਾ ਕੀਤੀ ਹੈ, (ਉਸ ਨੇ) ਹਰਿ ਦਾ ਨਾਮ ਹਿਰਦੇ ਵਿਚ ਧਾਰਣ ਕਰ ਲਿਆ ਹੈ।੪।੧।

**ਮਾਰੂ ਮਹਲਾ ੪**

ਸਿੱਧਾਂ ਨੇ ਸਮਾਧੀ ਲਗਾ ਕੇ (ਹਰਿ ਦਾ ਨਾਮ) ਜਪਿਆ, ਸਾਧਕਾਂ ਅਤੇ ਮੁਨੀਆਂ ਨੇ ਵੀ ਜਪਿਆ। ਜਤੀਆਂ, ਸਤੀਆਂ, ਸੰਤੋਖੀਆਂ (ਨੇ ਨਾਮ ਨੂੰ) ਸਿਮਰਿਆ, ਇੰਦ੍ਰ ਆਦਿ (ਦੇਵਤਿਆਂ ਨੇ ਵੀ) ਮੁਖ ਤੋਂ ਉਚਾਰਿਆ। (ਜੋ ਗੁਰੂ ਦੀ) ਸ਼ਰਣ ਵਿਚ ਪੈ ਗਏ ਅਤੇ (ਨਾਮ) ਜਪਿਆ, ਉਹ (ਪ੍ਰਭੂ ਨੂੰ) ਚੰਗੇ ਲਗ ਗਏ ਅਤੇ ਗੁਰੂ ਦੁਆਰਾ ਸੰਸਾਰ ਤੋਂ ਪਾਰ ਲੰਘ ਗਏ।੧। ਹੇ ਮੇਰੇ ਮਨ! ਨਾਮ ਜਪਣ ਨਾਲ (ਅਨੇਕਾਂ ਲੋਕ) ਤਰ ਗਏ। ਧੰਨਾ ਜੱਟ, ਬਾਲਮੀਕ ਬਟਮਾਰ ਦਾ ਗੁਰੂ ਦੁਆਰਾ(ਨਾਮ ਸਿਮਰ ਕੇ) ਪਾਰ ਉਤਾਰਾ ਹੋ ਗਿਆ।੧ ਰਹਾਉ। ਦੇਵਤਿਆਂ, ਮਨੁੱਖਾਂ, ਗਣਾਂ, ਗੰਧਰਬਾਂ ਨੇ (ਪ੍ਰਭੂ ਦਾ ਨਾਮ) ਜਪਿਆ ਅਤੇ ਵਿਚਾਰੇ ਰਿਖੀਆਂ (ਅਰਥਾਤ ਸਪਤ ਰਿਸ਼ੀਆਂ) ਨੇ ਹਰਿ ਦਾ ਗੁਣ-ਗਾਨ ਕੀਤਾ। ਸ਼ੰਕਰ (ਸ਼ਿਵ), ਬ੍ਰਹਮਾ, ਦੇਵੀ ਨੇ ਮੂੰਹੋਂ ਹਰਿ ਹਰਿ ਦਾ ਨਾਮ ਜਪਿਆ। ਹਰਿ ਹਰਿ ਨਾਮ ਜਪਦਿਆਂ ਜਿਨ੍ਹਾਂ ਦਾ ਮਨ ਭਿਜ ਗਿਆ, ਉਹ ਗੁਰੂ ਦੁਆਰਾ (ਸੰਸਾਰ ਸਾਗਰ ਤੋਂ) ਪਾਰ ਹੋ ਗਏ।੨। ਤੇਤੀਸ ਕਰੋੜ (ਦੇਵਤਿਆਂ ਨੇ) ਕਰੋੜ ਵਾਰ (ਹਰਿ ਦੇ ਨਾਮ ਨੂੰ) ਧਿਆਇਆ, (ਪਰ) ਹਰਿ (ਦਾ ਨਾਮ) ਜਪਦਿਆਂ ਵੀ (ਉਨ੍ਹਾਂ ਨੇ ਉਸ ਦਾ) ਅੰਤ ਨਹੀਂ ਪਾਇਆ। ਵੇਦਾਂ, ਪੁਰਾਣਾਂ, ਸਮ੍ਰਿਤੀਆਂ (ਦੇ ਰਚੈਤਿਆਂ ਨੇ) ਹਰਿ (ਦਾ ਨਾਮ) ਜਪਿਆ, ਪੰਡਿਤਾਂ ਨੇ ਮੂੰਹੋਂ ਹਰਿ ਦਾ ਜਸ ਗਾਇਆ। ਜਿਨ੍ਹਾਂ ਦੇ ਮਨ ਵਿਚ ਨਾਮ ਰੂਪ ਰਸਾਂ ਦਾ ਘਰ ਵਸ ਗਿਆ, ਉਹ ਗੁਰੂ ਦੁਆਰਾ (ਸੰਸਾਰ ਸਾਗਰ ਤੋਂ) ਪਾਰ ਲੰਘ ਗਏ।੩। ਜਿਨ੍ਹਾਂ ਨੇ ਅਨੰਤ ਤਰੰਗਾਂ ਵਾਲਾ ਨਾਮ ਜਪਿਆ, ਮੈਂ ਉਨ੍ਹਾਂ ਦੀ ਗਿਣਤੀ ਨਹੀਂ ਕਰ ਸਕਦਾ। ਜੋ (ਸਾਧਕ) ਹਰਿ

ਗੋਬਿਦੁ ਕ੍ਰਿਪਾ ਕਰੇ ਥਾਇ ਪਾਏ ਜੋ ਹਰਿ ਪ੍ਰਭ ਮਨਿ ਭਾਇਆ ॥
ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ ਜਨ ਨਾਨਕ ਨਾਮੁ ਲਇਆ ॥੪॥੨॥

ਮਾਰੂ ਮਹਲਾ ੪ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥
ਹਰਿ ਹਰਿ ਨਾਮੁ ਨਿਧਾਨੁ ਲੈ ਗੁਰਮਤਿ ਹਰਿ ਪਤਿ ਪਾਇ ॥
ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ ॥
ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ ॥੧॥
ਮੇਰੇ ਸਤਿਗੁਰਾ ਮੈ ਹਰਿ ਹਰਿ ਨਾਮੁ ਦ੍ਰਿੜਾਇ ॥
ਮੇਰਾ ਮਾਤ ਪਿਤਾ ਸੁਤ ਬੰਧਪੋ ਮੈ ਹਰਿ ਬਿਨੁ ਅਵਰੁ ਨ ਮਾਇ ॥੧॥ ਰਹਾਉ ॥
ਮੈ ਹਰਿ ਬਿਰਹੀ ਹਰਿ ਨਾਮੁ ਹੈ ਕੋਈ ਆਣਿ ਮਿਲਾਵੈ ਮਾਇ ॥
ਤਿਸੁ ਆਗੈ ਮੈ ਜੋਦੜੀ ਮੇਰਾ ਪ੍ਰੀਤਮੁ ਦੇਇ ਮਿਲਾਇ ॥
ਸਤਿਗੁਰੁ ਪੁਰਖੁ ਦਇਆਲ ਪ੍ਰਭੁ ਹਰਿ ਮੇਲੇ ਢਿਲ ਨ ਪਾਇ ॥੨॥
ਜਿਨ ਹਰਿ ਹਰਿ ਨਾਮੁ ਨ ਚੇਤਿਓ ਸੇ ਭਾਗਹੀਣ ਮਰਿ ਜਾਇ ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮਰਿ ਜੰਮਹਿ ਆਵੈ ਜਾਇ ॥
ਓਇ ਜਮ ਦਰਿ ਬਧੇ ਮਾਰੀਅਹਿ ਹਰਿ ਦਰਗਹ ਮਿਲੈ ਸਜਾਇ ॥੩॥
ਤੂ ਪ੍ਰਭੁ ਹਮ ਸਰਣਾਗਤੀ ਮੋ ਕਉ ਮੇਲਿ ਲੈਹੁ ਹਰਿ ਰਾਇ ॥
ਹਰਿ ਧਾਰਿ ਕ੍ਰਿਪਾ ਜਗਜੀਵਨਾ ਗੁਰ ਸਤਿਗੁਰ ਕੀ ਸਰਣਾਇ ॥
ਹਰਿ ਜੀਉ ਆਪਿ ਦਇਆਲੁ ਹੋਇ ਜਨ ਨਾਨਕ ਹਰਿ ਮੇਲਾਇ ॥੪॥੧॥੩॥

ਮਾਰੂ ਮਹਲਾ ੪ ॥
ਹਉ ਪੂੰਜੀ ਨਾਮੁ ਦਸਾਇਦਾ ਕੋ ਦਸੇ ਹਰਿ ਧਨੁ ਰਾਸਿ ॥
ਹਉ ਤਿਸੁ ਵਿਟਹੁ ਖਨ ਖੰਨੀਐ ਮੈ ਮੇਲੇ ਹਰਿ ਪ੍ਰਭ ਪਾਸਿ ॥
ਮੈ ਅੰਤਰਿ ਪ੍ਰੇਮੁ ਪਿਰੰਮ ਕਾ ਕਿਉ ਸਜਣੁ ਮਿਲੈ ਮਿਲਾਸਿ ॥੧॥
ਮਨ ਪਿਆਰਿਆ ਮਿਤ੍ਰਾ ਮੈ ਹਰਿ ਹਰਿ ਨਾਮੁ ਧਨੁ ਰਾਸਿ ॥
ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਧੀਰਕ ਹਰਿ ਸਾਬਾਸਿ ॥੧॥ ਰਹਾਉ ॥
ਹਰਿ ਹਰਿ ਆਪਿ ਮਿਲਾਇ ਗੁਰੁ ਮੈ ਦਸੇ ਹਰਿ ਧਨੁ ਰਾਸਿ ॥
ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥
ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥੨॥
ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ ॥
ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ ॥੩॥
ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ ॥
ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ ॥
ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ ॥੪॥੨॥੪॥

ਪ੍ਰਭੂ ਦੇ ਮਨ ਨੂੰ ਭਾ ਜਾਂਦੇ ਹਨ, ਪ੍ਰਭੂ ਕ੍ਰਿਪਾ ਪੂਰਵਕ (ਉਨ੍ਹਾਂ ਦੀ ਘਾਲਣਾ ਨੂੰ) ਪ੍ਰਵਾਨ ਕਰ ਲੈਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ) ਗੁਰੂ ਨੇ ਮਿਹਰ ਕਰਕੇ ਹਰਿ ਨਮ ਦ੍ਰਿੜ੍ਹ ਕਰਾਇਆ ਹੈ, (ਉਨ੍ਹਾਂ ਨੇ ਹੀ) ਨਾਮ ਸਿਮਰਿਆ ਹੈ।੪।੨।

**ਮਾਰੂ ਮਹਲਾ ੪ ਘਰੁ ੩**

(ਹੇ ਜਿਗਿਆਸੂ!) ਹਰਿ ਹਰਿ ਨਾਮ ਰੂਪ ਖ਼ਜ਼ਾਨਾ ਪ੍ਰਾਪਤ ਕਰ ਅਤੇ ਗੁਰੂ ਦੀ ਮਤਿ ਨਾਲ ਹਰਿ (ਦੇ ਦੁਆਰ ਉਪਰ) ਪ੍ਰਤਿਸ਼ਠਾ ਹਾਸਲ ਕਰ। (ਹਰਿ ਦਾ ਨਾਮ ਰੂਪ ਖ਼ਜ਼ਾਨਾ) ਲੋਕ ਪਰਲੋਕ (*ਹਲਤਿ ਪਲਤਿ*) ਵਿਚ ਨਾਲ ਚਲਦਾ ਹੈ ਅਤੇ ਆਖ਼ਰ ਨੂੰ ਹਰਿ ਛੁੜਵਾ ਵੀ ਲੈਂਦਾ ਹੈ। ਜਿਥੇ ਬਿਖੜੇ ਰਸਤੇ ਅਤੇ ਤੰਗ ਗਲੀਆਂ ਹਨ, ਉਥੇ ਹਰਿ (ਦਾ ਨਾਮ) ਹੀ ਮੁਕਤ ਕਰਾਉਂਦਾ ਹੈ।੧। ਹੇ ਮੇਰੇ ਸਤਿਗੁਰੂ! ਮੈਨੂੰ ਹਰਿ ਹਰਿ ਦਾ ਨਾਮ ਦ੍ਰਿੜ੍ਹ ਕਰਾ ਦੇ। ਹੇ ਮਾਂ! ਹਰਿ ਮੇਰੀ ਮਾਤਾ, ਪਿਤਾ, ਪੁੱਤਰ ਅਤੇ ਸੰਬੰਧੀ ਹੈ। ਮੇਰਾ ਹਰਿ ਤੋਂ ਬਿਨਾ ਹੋਰ (ਕੋਈ) ਨਹੀਂ ਹੈ।੧।ਰਹਾਉ। ਹੇ ਮਾਂ! ਮੈਂ ਹਰਿ ਦੇ ਨਾਮ ਦਾ ਵਿਯੋਗੀ ਹਾਂ, ਮੈਨੂੰ ਕੋਈ (ਉਹ ਪ੍ਰਭੂ) ਲਿਆ ਕੇ ਮਿਲਾ ਦੇਵੇ। ਉਸ ਅਗੇ ਮੈਂ ਅਰਜ਼ੋਈ ਕਰਦਾ ਹਾਂ (ਜੋ) ਮੇਰੇ ਪ੍ਰੀਤਮ ਨਾਲ ਸੰਯੋਗ ਕਰਾ ਦੇਵੇ। ਸਤਿਗੁਰੂ ਜੋ ਦਇਆਲੂ ਪੁਰਖ ਅਤੇ ਪ੍ਰਭੂ(-ਰੂਪ) ਹੈ, ਬਿਨਾ ਢਿਲ ਕੀਤੇ ਹਰਿ ਨਾਲ ਮਿਲਾ ਦਿੰਦਾ ਹੈ।੨। ਜਿਨ੍ਹਾਂ (ਮਨੁੱਖਾਂ) ਨੇ ਹਰਿ ਹਰਿ ਨੂੰ ਚੇਤੇ ਨਹੀਂ ਕੀਤਾ, ਉਹ ਭਾਗਹੀਨ (ਆਤਮਿਕ ਮੌਤ) ਮਰ ਜਾਂਦੇ ਹਨ। ਉਹ ਬਾਰ ਬਾਰ ਜੂਨਾਂ ਵਿਚ ਫਿਰਾਏ ਜਾਂਦੇ ਹਨ, (ਉਹ) ਮਰਦੇ ਜੰਮਦੇ ਅਤੇ ਆਉਂਦੇ ਜਾਂਦੇ ਰਹਿੰਦੇ ਹਨ। ਉਹ ਜਮ ਦੇ ਦਰ ਉਤੇ ਬੰਨ੍ਹੇ ਹੋਏ ਮਾਰੇ ਜਾਂਦੇ ਹਨ ਅਤੇ ਹਰਿ ਦੀ ਦਰਗਾਹ ਵਿਚ (ਉਨ੍ਹਾਂ ਨੂੰ) ਸਜ਼ਾ ਮਿਲਦੀ ਹੈ।੩। ਹੇ ਹਰਿ ਰਾਜਾ! ਤੂੰ ਪ੍ਰਭੂ (ਸੁਆਮੀ) ਹੈਂ ਅਤੇ ਮੈਂ (ਤੇਰੀ) ਸ਼ਰਣ ਵਿਚ ਆਇਆ ਹਾਂ, ਮੈਨੂੰ ਆਪਣੇ ਨਾਲ ਮਿਲਾ ਲਵੋ। ਹੇ ਜਗਤ ਦੇ ਜੀਵਨ ਸਰੂਪ ਹਰਿ! (ਆਪਣੀ) ਮਿਹਰ ਕਰਕੇ (ਮੈਨੂੰ) ਗੁਰੂ ਸਤਿਗੁਰੂ ਦੀ ਸ਼ਰਣ (ਪ੍ਰਦਾਨ ਕਰ)। ਦਾਸ ਨਾਨਕ (ਦਾ ਕਥਨ ਹੈ ਕਿ)— ਹੇ ਹਰਿ ਜੀ! ਆਪ ਦਇਆਲ ਹੋ ਕੇ (ਮੈਨੂੰ ਆਪਣੇ ਨਾਲ) ਮਿਲਾ ਲੈ।੪।੧।੩।

**ਮਾਰੂ ਮਹਲਾ ੪**

ਮੈਂ ਨਾਮ ਰੂਪ ਪੂੰਜੀ ਬਾਰੇ ਪੁਛਦਾ ਫਿਰਦਾ ਹਾਂ ਕਿ (ਮੈਨੂੰ) ਕੋਈ ਹਰਿ(-ਨਾਮ) ਰੂਪ ਧਨ ਅਤੇ ਪੂੰਜੀ ਦੀ ਦਸ ਪਾਏ। (ਜੋ ਵਿਅਕਤੀ) ਮੈਨੂੰ ਹਰਿ ਪ੍ਰਭੂ ਪਾਸ (ਲੈ ਜਾ ਕੇ) ਮਿਲਾ ਦੇਵੇ, (ਤਾਂ) ਉਸ ਤੋਂ ਮੈਂ ਸਦਕੇ ਜਾਵਾਂ। ਮੇਰੇ ਹਿਰਦੇ ਵਿਚ ਪਿਆਰੇ (ਪ੍ਰਭੂ) ਦਾ ਬਹੁਤ ਪ੍ਰੇਮ ਹੈ, (ਉਹ) ਸੱਜਣ (ਮੈਨੂੰ) ਕਿਵੇਂ ਮਿਲੇ? (ਮੈਂ ਉਸ ਨੂੰ ਕਿਵੇਂ) ਮਿਲਾਂ?।੧। ਹੇ ਮਨ ਰੂਪ ਮੇਰੇ ਪਿਆਰੇ ਮਿਤਰ! ਹਰਿ ਹਰਿ ਦਾ ਨਾਮ ਰੂਪ ਧਨ ਹੀ ਮੇਰੀ ਪੂੰਜੀ ਹੈ। (ਜਿਸ ਸਾਧਕ ਨੂੰ) ਪੂਰੇ ਗੁਰੂ ਨੇ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ, (ਉਸ ਨੂੰ) ਹਰਿ ਧੀਰਜ ਅਤੇ ਸ਼ਾਬਾਸ਼ੀ ਦਿੰਦਾ ਹੈ।੧।ਰਹਾਉ। ਹੇ ਹਰਿ! (ਤੂੰ) ਆਪ ਹੀ (ਮੈਨੂੰ) ਗੁਰੂ ਮਿਲਾ ਦੇ (ਤਾਂ ਜੋ ਉਹ) ਮੈਨੂੰ ਹਰਿ (-ਨਾਮ) ਧਨ ਰੂਪ ਪੂੰਜੀ ਦਸੇ। ਹੇ ਜਿਗਿਆਸੂਓ! ਮਨ ਵਿਚ ਨਿਰਣਾ ਕਰਕੇ ਵੇਖ ਲਵੋ ਕਿ ਗੁਰੂ ਤੋਂ ਬਿਨਾ (ਪ੍ਰਭੂ ਦਾ) ਪ੍ਰੇਮ ਪ੍ਰਾਪਤ ਨਹੀਂ ਹੋ ਸਕਦਾ। ਹਰਿ ਨੇ ਆਪਣੇ ਆਪ ਨੂੰ ਗੁਰੂ ਵਿਚ ਟਿਕਾਇਆ ਹੋਇਆ ਹੈ। (ਉਸ) ਗੁਰੂ ਨੂੰ ਸ਼ਾਬਾਸ਼ ਹੈ (ਜੋ) ਹਰਿ ਨਾਲ ਮਿਲਾਉਂਦਾ ਹੈ।੨। ਪੂਰੇ ਸਤਿਗੁਰੂ ਪਾਸ ਹਰਿ-ਭਗਤੀ ਦੇ ਖ਼ਜ਼ਾਨੇ ਅਤੇ ਸਮੁੰਦਰ (ਭਰੇ ਹੋਏ ਹਨ)। ਸਤਿਗੁਰੂ ਦੇ ਮਿਹਰਬਾਨ ਹੋਣ 'ਤੇ (ਉਹ ਖ਼ਜ਼ਾਨੇ) ਖੋਲ੍ਹ ਦਿੰਦਾ ਹੈ ਅਤੇ ਮੁਖ ਤੋਂ ਗੁਰਮੁਖ (ਸਾਧਕ) ਨੂੰ ਹਰਿ (ਦੇ ਨਾਮ) ਦਾ ਪ੍ਰਕਾਸ਼ ਕਰ ਦਿੰਦਾ ਹੈ। ਭਾਗਾਂ ਤੋਂ ਵਾਂਝੇ ਮਨਮੁਖ (ਵਿਅਕਤੀ ਸਰੋਵਰ ਦੇ) ਕੰਢੇ ਕੋਲ (ਬੈਠੇ ਹੀ) ਪਿਆਸੇ ਮਰ ਜਾਂਦੇ ਹਨ।੩। ਗੁਰੂ ਦਾਤਾਂ ਬਖ਼ਸ਼ਣ ਵਾਲਾ ਦਾਤਾ ਹੈ, (ਇਸ ਲਈ) ਮੈਂ ਗੁਰੂ ਪਾਸੋਂ ਦਾਨ ਮੰਗਦਾ ਹਾਂ ਕਿ (ਮੈਂ) ਚਿਰਾਂ ਤੋਂ ਪ੍ਰਭੂ ਨਾਲੋਂ ਵਿਛੜਿਆ ਹੋਇਆ ਹਾਂ, (ਮੈਨੂੰ) ਉਸ ਨਾਲ ਮਿਲਾ ਦੇਵੇ। ਮੇਰੇ ਮਨ ਤਨ ਵਿਚ ਇਹ ਵੱਡੀ ਆਸ ਹੈ। ਦਾਸ ਨਾਨਕ ਦੀ ਬੇਨਤੀ ਹੈ, (ਜੇ) ਗੁਰੂ ਨੂੰ ਚੰਗਾ ਲਗੇ (ਤਾਂ) ਅਰਜ਼ੋਈ ਸੁਣ ਲਏ।੪।੨।੪।

ਮਾਰੂ ਮਹਲਾ ੪ ॥
ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ ॥
ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ ॥
ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੈ ਨਾਮਿ ਸਮਾਣੀ ॥੧॥
ਮਨ ਮੇਰੇ ਮੈ ਹਰਿ ਹਰਿ ਕਥਾ ਮਨਿ ਭਾਣੀ ॥
ਹਰਿ ਹਰਿ ਕਥਾ ਨਿਤ ਸਦਾ ਕਰਿ ਗੁਰਮੁਖਿ ਅਕਥ ਕਹਾਣੀ ॥੧॥ ਰਹਾਉ ॥
ਮੈ ਮਨੁ ਤਨੁ ਖੋਜਿ ਢੰਢੋਲਿਆ ਕਿਉ ਪਾਈਐ ਅਕਥ ਕਹਾਣੀ ॥
ਸੰਤ ਜਨਾ ਮਿਲਿ ਪਾਇਆ ਸੁਣਿ ਅਕਥ ਕਥਾ ਮਨਿ ਭਾਣੀ ॥
ਮੇਰੈ ਮਨਿ ਤਨਿ ਨਾਮੁ ਅਧਾਰੁ ਹਰਿ ਮੈ ਮੇਲੇ ਪੁਰਖੁ ਸੁਜਾਣੀ ॥੨॥
ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ ॥
ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ ॥
ਮਨਮੁਖ ਭਾਗ ਵਿਹੂਣਿਆ ਤਿਨ ਦੁਖੀ ਰੈਣਿ ਵਿਹਾਣੀ ॥੩॥
ਹਮ ਜਾਚਿਕ ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ ॥
ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ ॥
ਜਨ ਨਾਨਕ ਸਰਣਾਗਤੀ ਕਰਿ ਕਿਰਪਾ ਨਾਮਿ ਸਮਾਣੀ ॥੪॥੩॥੫॥

ਮਾਰੂ ਮਹਲਾ ੪ ॥
ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ ॥
ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥
ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ ॥੧॥
ਮਨ ਪਿਆਰਿਆ ਮਿਤ੍ਰਾ ਹਰਿ ਹਰਿ ਨਾਮ ਰਸੁ ਚਾਖੁ ॥
ਗੁਰਿ ਪੂਰੈ ਹਰਿ ਪਾਇਆ ਹਲਤਿ ਪਲਤਿ ਪਤਿ ਰਾਖੁ ॥੧॥ ਰਹਾਉ ॥
ਹਰਿ ਹਰਿ ਨਾਮੁ ਧਿਆਈਐ ਹਰਿ ਕੀਰਤਿ ਗੁਰਮੁਖਿ ਚਾਖੁ ॥
ਤਨੁ ਧਰਤੀ ਹਰਿ ਬੀਜੀਐ ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥
ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ ॥੨॥
ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ ॥
ਬਿਨੁ ਨਾਵੈ ਧ੍ਰਿਗੁ ਜੀਵਦੇ ਵਿਚਿ ਬਿਸਟਾ ਮਨਮੁਖ ਰਾਖੁ ॥
ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ ॥੩॥
ਤ੍ਰਾਹਿ ਤ੍ਰਾਹਿ ਸਰਣਾਗਤੀ ਹਰਿ ਦਇਆ ਧਾਰਿ ਪ੍ਰਭ ਰਾਖੁ ॥
ਸੰਤਸੰਗਤਿ ਮੇਲਾਪੁ ਕਰਿ ਹਰਿ ਨਾਮੁ ਮਿਲੈ ਪਤਿ ਸਾਖੁ ॥
ਹਰਿ ਹਰਿ ਨਾਮੁ ਧਨੁ ਪਾਇਆ ਜਨ ਨਾਨਕ ਗੁਰਮਤਿ ਭਾਖੁ ॥੪॥੪॥੬॥

**ਮਾਰੂ ਮਹਲਾ ੪**

ਹੇ ਪ੍ਰਭੂ! ਗੁਰੂ ਦੀ ਮਤਿ ਨਾਲ ਜੋ ਹਰਿ ਹਰਿ ਕਥਾ ਹਿਰਦੇ ਵਿਚ ਟਿਕਦੀ ਹੈ, (ਉਹ) ਸੁਣਾ ਦਿਓ। ਵਡੇ ਭਾਗਾਂ ਵਾਲਿਆਂ ਨੇ ਹਰਿ ਹਰਿ ਕਥਾ ਜਪ ਕੇ ਹਰਿ ਤੋਂ ਸ੍ਰੇਸ਼ਠ ਨਿਰਵਾਣ (ਮੋਕਸ਼) ਪਦ (ਪ੍ਰਾਪਤ ਕਰ ਲਿਆ ਹੈ)। ਗੁਰਮੁਖਾਂ ਦੇ ਮਨ ਵਿਚ ਵਿਸ਼ਵਾਸ ਹੈ ਕਿ ਪੂਰੇ ਗੁਰੂ ਦੁਆਰਾ (ਸੁਰਤਿ) ਨਾਮ ਵਿਚ ਸਮਾਈ ਰਹਿੰਦੀ ਹੈ।੧। ਹੇ ਮੇਰੇ ਮਨ! ਮੈਨੂੰ ਹਰਿ ਹਰਿ ਕਥਾ ਚੰਗੀ ਲਗੀ ਹੈ। (ਤੂੰ) ਹਰਿ ਹਰਿ ਕਥਾ ਨਿਤ ਸਦਾ ਕਰਦਾ ਰਹਿ, (ਪ੍ਰਭੂ ਦੀ ਇਹ) ਅਕਥ ਕਥਾ ਗੁਰੂ ਦੁਆਰਾ (ਪ੍ਰਾਪਤ ਹੁੰਦੀ ਹੈ)।੧।ਰਹਾਉ। ਮੈਂ ਮਨ ਅਤੇ ਤਨ ਖੋਜ ਕੇ ਢੂੰਢਿਆ ਹੈ ਕਿ (ਹਰਿ ਦੀ) ਅਕਥ ਕਥਾ ਕਿਵੇਂ ਪ੍ਰਾਪਤ ਕਰੀਏ? (ਉਤਰ—) ਸੰਤ ਜਨਾਂ ਨੂੰ ਮਿਲ ਕੇ (ਪ੍ਰਭੂ ਦਾ ਸੰਯੋਗ) ਪਾਈਦਾ ਹੈ (ਅਤੇ ਉਨ੍ਹਾਂ ਤੋਂ ਹੀ) ਅਕਥ ਕਥਾ ਸੁਣ ਕੇ ਮਨ ਨੂੰ ਚੰਗੀ ਲਗਦੀ ਹੈ। ਮੇਰੇ ਮਨ ਅਤੇ ਤਨ ਨੂੰ ਹਰਿ ਦੇ ਨਾਮ ਦਾ ਆਧਾਰ ਹੈ। (ਗੁਰੂ ਹੀ) ਮੈਨੂੰ ਸੁਜਾਨ ਪੁਰਖ (ਪ੍ਰਭੂ) ਨਾਲ ਮਿਲਾ ਸਕਦਾ ਹੈ।੨। ਗੁਰੂ ਪੁਰਖ ਨੇ (ਜਿਸ ਨੂੰ) ਪ੍ਰਭੂ ਪੁਰਖ ਨਾਲ ਮਿਲਾ ਦਿੱਤਾ, (ਉਸ ਦੀ) ਸੁਰਤਿ (ਪ੍ਰਭੂ ਨੂੰ) ਮਿਲ ਕੇ ਪ੍ਰਭੂ (*ਸੁਰਤੀ*) ਵਿਚ ਸਮਾ ਗਈ। ਵਡਿਆਂ ਭਾਗਾਂ ਵਾਲੇ (ਵਿਅਕਤੀ) ਨੇ ਗੁਰੂ ਨੂੰ ਸੇਵਿਆ, (ਜਿਸ ਕਰਕੇ ਉਸ ਨੇ) ਸੁਘੜ ਸੁਜਾਨ ਪ੍ਰਭੂ ਨੂੰ ਪਾ ਲਿਆ। ਮਨਮੁਖ (ਵਿਅਕਤੀ) ਭਾਗਾਂ ਤੋਂ ਵੰਚਿਤ ਹਨ, ਉਨ੍ਹਾਂ ਦੀ (ਜੀਵਨ ਰੂਪ) ਰਾਤ ਦੁਖਾਂ ਵਿਚ ਬੀਤਦੀ ਹੈ।੩। ਹੇ ਪ੍ਰਭੂ! ਅਸੀਂ ਗ਼ਰੀਬ ਤੇਰੇ (ਦਰ ਦੇ) ਭਿਖਾਰੀ ਹਾਂ, (ਸਾਡੇ) ਮੂੰਹ ਵਿਚ ਅੰਮ੍ਰਿਤ ਰੂਪ ਬਾਣੀ ਦੀ ਬੂੰਦ ਪਾ ਦਿਓ। ਹੇ ਹਰਿ! ਸਤਿਗੁਰੂ ਮੇਰਾ ਮਿਤਰ ਹੈ, (ਉਸ) ਸੁਘੜ ਸੁਜਾਨ ਨੂੰ ਮਿਲਾ ਦਿਓ। ਦਾਸ ਨਾਨਕ (ਆਪ ਦੀ) ਸ਼ਰਣ ਵਿਚ ਆਇਆ ਹੈ, ਕ੍ਰਿਪਾ ਕਰੋ ਕਿ (ਮੇਰੀ ਸੁਰਤਿ ਤੇਰੇ) ਨਾਮ ਵਿਚ ਸਮਾਈ ਰਹੇ।੪।੩।੫।

**ਮਾਰੂ ਮਹਲਾ ੪**

ਹੇ ਵੈਰਾਗਵਾਨ ਜਿੰਦੇ! ਵੱਡੇ ਭਾਗਾਂ ਕਰਕੇ (ਤੇਰੇ ਵਿਚ) ਪ੍ਰਭੂ ਦਾ ਪਿਆਰ ਲਗਾ ਹੈ, (ਇਸ ਲਈ) ਹਰਿ ਦੇ (ਇਸ ਪ੍ਰੇਮ ਨੂੰ) ਮਨ ਵਿਚ ਟਿਕਾ ਕੇ ਰਖ। ਸੰਗਤ ਨੂੰ ਮਿਲਣ ਨਾਲ (ਮਨ ਵਿਚ ਪ੍ਰਭੂ ਪ੍ਰਤਿ) ਸ਼ਰਧਾ ਪੈਦਾ ਹੁੰਦੀ ਹੈ, (ਤੂੰ) ਗੁਰੂ ਦੇ ਸ਼ਬਦ ਰਾਹੀਂ ਹਰਿ (ਦੇ ਨਾਮ ਰੂਪ) ਰਸ ਨੂੰ ਚਖਦਾ ਰਹਿ। (ਇਸ ਤਰ੍ਹਾਂ ਤੇਰਾ) ਸਭ ਮਨ ਤਨ ਹਰਿਆ ਭਰਿਆ ਹੋਏਗਾ, (ਤੂੰ) ਗੁਰੂ ਦੀ ਬਾਣੀ ਦੁਆਰਾ ਹਰਿ ਦੇ ਗੁਣਾਂ ਦਾ ਬਖਾਨ ਕਰ।੧। ਹੇ ਪਿਆਰੇ ਮਿਤਰ ਮਨ! (ਤੂੰ) ਹਰਿ ਦੇ ਨਾਮ ਦਾ ਰਸ ਚਖ। ਪੂਰੇ ਗੁਰੂ ਦੁਆਰਾ ਹਰਿ ਪਾਈਦਾ ਹੈ। (ਗੁਰੂ ਦੀ ਸ਼ਰਣ ਵਿਚ ਪੈ ਕੇ) ਲੋਕ ਪਰਲੋਕ ਵਿਚ (ਆਪਣੀ) ਪ੍ਰਤਿਸ਼ਠਾ ਨੂੰ ਬਚਾ ਲੈ।੧।ਰਹਾਉ। (ਹੇ ਜਿਗਿਆਸੂ! ਤੈਨੂੰ) ਹਰਿ ਹਰਿ ਨਾਮ ਧਿਆਉਣਾ ਚਾਹੀਦਾ ਹੈ। (ਤੂੰ) ਗੁਰੂ ਦੁਆਰਾ ਹਰਿ ਦੇ ਜਸ ਦਾ ਸੁਆਦ ਚਖ। ਤਨ ਰੂਪ ਧਰਤੀ ਵਿਚ ਹਰਿ-(ਨਾਮ) ਨੂੰ ਬੀਜਣਾ ਚਾਹੀਦਾ ਹੈ, ਸੰਗਤ ਵਿਚ (ਟਿਕੇ ਰਹਿਣ ਨਾਲ) ਹਰਿ ਪ੍ਰਭੂ (ਆਪ ਖੇਤੀ ਦੀ) ਰਖਿਆ ਕਰਦਾ ਹੈ। ਹਰਿ ਹਰਿ ਦਾ ਨਾਮ ਅੰਮ੍ਰਿਤ ਹੈ, ਪੂਰੇ ਗੁਰੂ ਦੁਆਰਾ ਹਰਿ (ਦੇ ਨਾਮ) ਰਸ ਨੂੰ ਚਖ।੨। ਮਨਮੁਖ (ਵਿਅਕਤੀ) ਤ੍ਰਿਸ਼ਨਾ ਨਾਲ ਭਰੇ ਪਏ ਹਨ। (ਉਨ੍ਹਾਂ ਨੇ ਆਪਣੇ) ਮਨ ਵਿਚ ਦਸਾਂ ਦਿਸ਼ਾਵਾਂ ਦੀਆਂ ਬੇਸ਼ੁਮਾਰ (ਮਾਇਆਵੀ) ਆਸਾਂ (ਟਿਕਾਈਆਂ ਹੋਈਆਂ ਹਨ)। ਨਾਮ ਤੋਂ ਬਿਨਾ (ਜੋ) ਜੀਉਂਦੇ ਹਨ, (ਉਨ੍ਹਾਂ ਦਾ ਜੀਵਨ) ਧਿਕਾਰਨ ਯੋਗ ਹੈ। ਮਨਮੁਖ (ਸਦਾ) ਗੰਦਗੀ ਵਿਚ ਹੀ ਵਸੇ ਰਹਿੰਦੇ ਹਨ। ਉਹ ਆਉਂਦੇ ਜਾਂਦੇ ਹਨ, ਬਹੁਤ ਜੂਨਾਂ ਵਿਚ ਭਵਾਏ ਜਾਂਦੇ ਹਨ ਅਤੇ ਦੁਰਗੰਧ ਹੀ ਖਾਂਦੇ ਹਨ।੩। (ਹੇ ਪ੍ਰਭੂ! ਅਸੀਂ ਤੇਰੀ) ਸ਼ਰਣ ਵਿਚ ਆਏ ਹਾਂ, (ਸਾਨੂੰ) ਬਚਾ ਲਵੋ, ਬਚਾ ਲਵੋ। ਹੇ ਹਰਿ! ਦਇਆ ਕਰਕੇ (ਸਾਡੀ) ਰਖਿਆ ਕਰੋ। (ਸਾਡਾ) ਸਤਿਸੰਗਤ ਨਾਲ ਮਿਲਾਪ ਕਰਾ ਦਿਓ, (ਕਿਉਂਕਿ ਉਥੇ) ਹਰਿ-ਨਾਮ ਮਿਲਦਾ ਹੈ, ਪ੍ਰਤਿਸ਼ਠਾ (ਪ੍ਰਾਪਤ ਹੁੰਦੀ ਹੈ) ਅਤੇ ਸਾਖ (ਵਧਦੀ ਹੈ)। ਦਾਸ ਨਾਨਕ (ਦਾ ਕਥਨ ਹੈ ਕਿ ਸਤਿਸੰਗਤ ਵਿਚ) ਹਰਿ-ਨਾਮ ਧਨ ਪਾਈਦਾ ਹੈ, (ਇਸ ਲਈ) ਗੁਰੂ ਦੀ ਮਤਿ ਦੁਆਰਾ (ਨਾਮ ਦਾ) ਉਚਾਰਨ ਕਰ।੪।੪।੬।

ਮਾਰੂ ਮਹਲਾ ੪ ਘਰੁ ੫ ੴ ਸਤਿਗੁਰ ਪ੍ਰਸਾਦਿ ॥
ਹਰਿ ਹਰਿ ਭਗਤਿ ਭਰੇ ਭੰਡਾਰਾ ॥ ਗੁਰਮੁਖਿ ਰਾਮੁ ਕਰੇ ਨਿਸਤਾਰਾ ॥
ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਸੋ ਹਰਿ ਕੇ ਗੁਣ ਗਾਵੈ ਜੀਉ ॥੧॥
ਹਰਿ ਹਰਿ ਕ੍ਰਿਪਾ ਕਰੇ ਬਨਵਾਲੀ ॥ ਹਰਿ ਹਿਰਦੈ ਸਦਾ ਸਦਾ ਸਮਾਲੀ ॥
ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥੧॥ਰਹਾਉ॥
ਸੁਖ ਸਾਗਰੁ ਅੰਮ੍ਰਿਤੁ ਹਰਿ ਨਾਉ ॥ ਮੰਗਤ ਜਨੁ ਜਾਚੈ ਹਰਿ ਦੇਹੁ ਪਸਾਉ ॥
ਹਰਿ ਸਤਿ ਸਤਿ ਸਦਾ ਹਰਿ ਸਤਿ ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥੨॥
ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥ ਬੋਲਿ ਹਰਿ ਨਾਮ ਪਵਿਤ੍ਰ ਸਭਿ ਕਿਤਾ ॥
ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥੩॥
ਮਾਇਆ ਮੋਹੁ ਬਿਖਮੁ ਹੈ ਭਾਰੀ ॥ ਕਿਉ ਤਰੀਐ ਦੁਤਰੁ ਸੰਸਾਰੀ ॥
ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥੪॥
ਤੂ ਸਰਬਤ੍ਰ ਤੇਰਾ ਸਭੁ ਕੋਈ ॥ ਜੋ ਤੂ ਕਰਹਿ ਸੋਈ ਪ੍ਰਭ ਹੋਈ ॥
ਜਨੁ ਨਾਨਕੁ ਗੁਣ ਗਾਵੈ ਬੇਚਾਰਾ ਹਰਿ ਭਾਵੈ ਹਰਿ ਥਾਇ ਪਾਵੈ ਜੀਉ ॥੫॥੧॥੭॥

ਮਾਰੂ ਮਹਲਾ ੪ ॥
ਹਰਿ ਹਰਿ ਨਾਮੁ ਜਪਹੁ ਮਨ ਮੇਰੇ ॥ ਸਭਿ ਕਿਲਵਿਖ ਕਾਟੈ ਹਰਿ ਤੇਰੇ ॥
ਹਰਿ ਧਨੁ ਰਾਖਹੁ ਹਰਿ ਧਨੁ ਸੰਚਹੁ ਹਰਿ ਚਲਦਿਆ ਨਾਲਿ ਸਖਾਈ ਜੀਉ ॥੧॥
ਜਿਸ ਨੋ ਕ੍ਰਿਪਾ ਕਰੇ ਸੋ ਧਿਆਵੈ ॥ ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥
ਗੁਰ ਪਰਸਾਦੀ ਹਰਿ ਰਸੁ ਆਵੈ ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥੧॥ ਰਹਾਉ॥
ਨਿਰਭਉ ਨਿਰੰਕਾਰੁ ਸਤਿ ਨਾਮੁ ॥ ਜਗ ਮਹਿ ਸ੍ਰੇਸਟੁ ਊਤਮ ਕਾਮੁ ॥
ਦੁਸਮਨ ਦੂਤ ਜਮ ਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ ॥੨॥
ਜਿਸੁ ਊਪਰਿ ਹਰਿ ਕਾ ਮਨੁ ਮਾਨਿਆ ॥ ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ॥
ਜੇ ਉਸ ਕਾ ਬੁਰਾ ਕਹੈ ਕੋਈ ਪਾਪੀ ਤਿਸੁ ਜਮ ਕੰਕਰੁ ਖਾਈ ਜੀਉ ॥੩॥
ਸਭ ਮਹਿ ਏਕੁ ਨਿਰੰਜਨ ਕਰਤਾ ॥ ਸਭਿ ਕਰਿ ਕਰਿ ਵੇਖੈ ਅਪਣੇ ਚਲਤਾ ॥
ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ ਜਿਸੁ ਕਰਤਾ ਆਪਿ ਛਡਾਈ ਜੀਉ ॥੪॥
ਹਉ ਅਨਦਿਨੁ ਨਾਮੁ ਲਈ ਕਰਤਾਰੇ ॥ ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥
ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ ॥੫॥੨॥੮॥

ਮਾਰੂ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਡਰਪੈ ਧਰਤਿ ਅਕਾਸੁ ਨਖ੍ਯਤ੍ਰਾ ਸਿਰ ਊਪਰਿ ਅਮਰੁ ਕਰਾਰਾ ॥

**ਮਾਰੂ ਮਹਲਾ ੪ ਘਰੁ ੫**

- ਹਰਿ ਪਾਸ ਭਗਤੀ ਦੇ ਭੰਡਾਰ ਭਰੇ ਪਏ ਹਨ। ਪ੍ਰਭੂ ਗੁਰੂ ਦੁਆਰਾ (ਜੀਵ ਦਾ) ਪਾਰ ਉਤਾਰਾ ਕਰਾਉਂਦਾ ਹੈ। ਜਿਸ ਉਪਰ ਮੇਰਾ ਪ੍ਰਭੂ ਕ੍ਰਿਪਾ ਕਰਦਾ ਹੈ, ਉਹੀ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ।੧। (ਜਿਸ ਉਪਰ) ਪ੍ਰਭੂ ਬਨਵਾਰੀ ਕ੍ਰਿਪਾ ਕਰਦਾ ਹੈ, (ਉਹੀ) ਪ੍ਰਭੂ ਨੂੰ ਸਦਾ ਹਿਰਦੇ ਵਿਚ ਯਾਦ ਕਰਦਾ ਹੈ। ਹੇ ਮੇਰੀ ਜਿੰਦੇ! (ਤੂੰ) ਹਰਿ ਹਰਿ ਦਾ ਨਾਮ ਜਪਦੀ ਰਹਿ, ਹਰਿ ਹਰਿ ਦਾ ਨਾਮ ਜਪਣਾ ਹੀ (ਵਿਕਾਰਾਂ ਤੋਂ) ਮੁਕਤ ਕਰਾਉਂਦਾ ਹੈ।੧।ਰਹਾਉ। ਹਰਿ ਦਾ ਨਾਮ ਰੂਪ ਅੰਮ੍ਰਿਤ ਸੁਖਾਂ ਦਾ ਸਾਗਰ ਹੈ। (ਤੇਰਾ) ਮੰਗਤਾ ਦਾਸ ਯਾਚਨਾ ਕਰਦਾ ਹੈ, ਹੇ ਹਰਿ! ਕ੍ਰਿਪਾ ਪੂਰਵਕ (ਆਪਣਾ ਨਾਮ) ਦੇ। ਹੇ ਹਰਿ! (ਤੇਰਾ ਨਾਮ) ਸੱਚਾ ਹੈ, ਹਮੇਸ਼ਾ ਸੱਚਾ ਹੈ, ਹਰਿ ਦਾ ਸੱਚਾ (ਨਾਮ) ਮੇਰੇ ਮਨ ਨੂੰ ਚੰਗਾ ਲਗਦਾ ਹੈ।੨। (ਸ਼ਰੀਰ ਦੇ) ਨੌਵੇਂ ਛੇਕ (*ਛਿਦ੍ਰ*) (ਸਦਾ) ਸਿੰਮਦੇ ਰਹਿੰਦੇ ਹਨ ਅਤੇ ਅਪਵਿਤਰ ਹਨ। ਹਰਿ-ਨਾਮ ਦੇ ਬੋਲਣ ਨਾਲ ਸਭ ਨੂੰ ਪਵਿਤਰ ਕਰ ਦਿੱਤਾ ਜਾਂਦਾ ਹੈ। ਜੇ ਮੇਰਾ ਸੁਆਮੀ ਪ੍ਰਭੂ ਪ੍ਰਸੰਨ ਹੋਵੇ, (ਤਾਂ) ਹਰਿ (ਦੇ ਨਾਮ) ਨੂੰ ਸਿਮਰਨ ਨਾਲ ਮੈਲ ਉਤਰ ਜਾਂਦੀ ਹੈ।੩। ਮਾਇਆ ਦੇ ਮੋਹ (ਨੂੰ ਛਡਣਾ) ਬਹੁਤ ਔਖਾ ਹੈ। (ਫਿਰ) ਔਖਿਆਂ ਤਰੇ ਜਾ ਸਕਣ ਵਾਲੇ ਭਵ-ਸਾਗਰ ਨੂੰ ਕਿਵੇਂ ਤਰੀਏ? (ਜਦੋਂ) ਸੱਚਾ ਪ੍ਰਭੂ ਸਤਿਗੁਰੂ ਰੂਪ ਜਹਾਜ਼ (*ਬੋਹਿਥੁ*) ਦਿੰਦਾ ਹੈ, (ਤਾਂ) ਹਰਿ ਹਰਿ ਦਾ ਨਾਮ ਜਪ ਕੇ (ਉਹ ਗੁਰੂ) ਪਾਰ ਲੰਘਾ ਦਿੰਦਾ ਹੈ।੪। (ਹੇ ਪ੍ਰਭੂ!) ਤੂੰ ਸਰਬਤ੍ਰ (ਵਿਆਪਕ ਹੈਂ), ਸਭ ਕੋਈ ਤੇਰਾ ਹੀ ਹੈ। ਹੇ ਪਰਮਾਤਮਾ! ਜੋ ਤੂੰ ਕਰਦਾ ਹੈਂ, ਉਹੀ ਹੁੰਦਾ ਹੈ। ਨਿਮਾਣਾ ਦਾਸ ਨਾਨਕ (ਤੇਰੇ) ਗੁਣ ਗਾਉਂਦਾ ਹੈ। (ਜੋ) ਹਰਿ ਨੂੰ ਚੰਗਾ ਲਗਦਾ ਹੈ, (ਉਸ ਨੂੰ) ਪ੍ਰਭੂ ਪ੍ਰਵਾਨ ਕਰ ਲੈਂਦਾ ਹੈ।੫।੧।੭।

**ਮਾਰੂ ਮਹਲਾ ੪**

ਹੇ ਮੇਰੇ ਮਨ! ਹਰਿ ਹਰਿ ਦਾ ਨਾਮ ਜਪਦੇ ਰਹੋ। ਹਰਿ ਤੇਰੇ ਸਾਰੇ ਪਾਪ (*ਕਿਲਵਿਖ*) ਕਟ ਦਿੰਦਾ ਹੈ। ਹਰਿ (ਦੇ ਨਾਮ) ਧਨ ਨੂੰ (ਹਿਰਦੇ ਵਿਚ) ਸੰਭਾਲੋ, ਹਰਿ (ਦੇ ਨਾਮ) ਧਨ ਨੂੰ ਇਕੱਠਾ ਕਰੋ (ਕਿਉਂਕਿ) ਹਰਿ (ਦਾ ਨਾਮ ਪਰਲੋਕ ਗਮਨ ਕਰਨ ਵੇਲੇ) ਸਾਥੀ ਵਜੋਂ ਨਾਲ ਚਲਦਾ ਹੈ।੧। ਜਿਸ ਉਪਰ (ਪ੍ਰਭੂ) ਕ੍ਰਿਪਾ ਕਰਦਾ ਹੈ, ਉਹੀ (ਨਾਮ ਦਾ) ਸਿਮਰਨ ਕਰਦਾ ਹੈ। (ਉਹ) ਨਿਤ ਹਰਿ ਦਾ ਜਾਪ ਜਪਦਾ ਹੈ ਅਤੇ ਹਰਿ ਨੂੰ ਜਪ ਕੇ ਸੁਖ ਪਾਉਂਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਸ ਨੂੰ) ਹਰਿ-ਰਸ ਆਉਂਦਾ ਹੈ, ਹਰਿ ਹਰਿ (ਦਾ ਨਾਮ) ਜਪ ਕੇ (ਉਹ ਆਪਣੀ ਜੀਵਨ-ਬੇੜੀ ਭਵ-ਸਾਗਰ ਤੋਂ) ਪਾਰ ਲੰਘਾ ਲੈਂਦਾ ਹੈ।੧।ਰਹਾਉ। (ਪ੍ਰਭੂ) ਨਿਰਭੈ, ਨਿਰਾਕਾਰ ਅਤੇ ਸੱਚੇ ਨਾਮ ਵਾਲਾ ਹੈ। (ਹਰਿ ਦਾ ਨਾਮ ਜਪਣਾ) ਜਗਤ ਵਿਚ ਉਤਮ ਅਤੇ ਸ੍ਰੇਸ਼ਠ ਕਾਰਜ ਹੈ। (ਇਹ ਸ਼ਕਤੀਸ਼ਾਲੀ ਨਾਮ ਸੇਵਕ ਦੇ) ਵੈਰੀ, ਜਮਦੂਤ ਅਤੇ ਕਾਲ (ਮ੍ਰਿਤੂ) ਨੂੰ ਥਾਂ ਮਾਰਦਾ ਹੈ। (ਪਰ ਇਹ ਸਭ) ਹਰਿ ਦੇ ਸੇਵਕ ਦੇ ਨੇੜੇ ਨਹੀਂ ਜਾਂਦੇ।੨। ਜਿਸ (ਸੇਵਕ) ਉਪਰ ਹਰਿ ਦਾ ਮਨ ਪਤੀਜ ਜਾਂਦਾ ਹੈ, ਉਹ ਸੇਵਕ ਚੌਹਾਂ ਜੁਗਾਂ ਵਿਚ ਚੌਹਾਂ ਪਾਸੇ ਪ੍ਰਸਿੱਧ ਹੋ ਜਾਂਦਾ ਹੈ। ਜੇ ਕੋਈ ਪਾਪੀ ਉਸ ਦਾ ਮਾੜਾ ਕਰਦਾ ਹੈ, ਉਸ ਨੂੰ ਜਮ ਦਾ ਦੂਤ (*ਕੰਕਰੁ*) ਖਾ ਜਾਂਦਾ ਹੈ।੩। ਸਭ (ਜੀਵਾਂ) ਵਿਚ ਇਕ ਨਿਰੰਜਨ ਕਰਤਾਰ ਵਰਤ ਰਿਹਾ ਹੈ। (ਉਹ) ਆਪਣੇ ਸਭ ਚਰਿਤ (ਖ਼ੁਦ) ਕਰ ਕਰ ਕੇ ਵੇਖਦਾ ਹੈ। ਜਿਸ ਨੂੰ ਹਰਿ ਆਪ ਰਖਦਾ ਹੈ, ਜਿਸ ਨੂੰ ਆਪ ਖ਼ਲਾਸ ਕਰਾਉਂਦਾ ਹੈ, ਉਸ ਨੂੰ (ਭਲਾ) ਕੌਣ ਮਾਰ ਸਕਦਾ ਹੈ?।੪। ਮੈਂ ਹਰ ਰੋਜ਼ ਕਰਤਾਰ ਦਾ ਨਾਮ ਸਿਮਰਦਾ ਹਾਂ, ਜਿਸ ਨੇ (ਆਪਣੇ) ਸਾਰੇ ਸੇਵਕ ਅਤੇ ਭਗਤ (ਭਵ-ਸਾਗਰ ਤੋਂ) ਪਾਰ ਉਤਾਰ ਦਿੱਤੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਅਠਾਰ੍ਹਾਂ (ਪੁਰਾਣਾਂ) ਅਤੇ ਚਾਰ ਵੇਦਾਂ (ਆਦਿ) ਸਭ ਨੂੰ ਪੁਛ ਲੌ ਕਿ (ਕੇਵਲ ਪ੍ਰਭੂ ਦਾ) ਨਾਮ ਹੀ ਮੁਕਤ ਕਰਾਉਂਦਾ ਹੈ।੫।੨।੮।

**ਮਾਰੂ ਮਹਲਾ ੫ ਘਰੁ ੨**

ਧਰਤੀ, ਆਕਾਸ਼ ਅਤੇ ਤਾਰੇ ਡਰਦੇ ਹਨ ; ਪੌਣ, ਪਾਣੀ ਅਤੇ ਅਗਨੀ (*ਬੈਸੰਤਰੁ*) ਡਰਦੇ

ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ ॥੧॥
ਏਕਾ ਨਿਰਭਉ ਬਾਤ ਸੁਨੀ ॥
ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥੧॥ ਰਹਾਉ ॥
ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥
ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ॥੨॥
ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥
ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ ॥੩॥
ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥
ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥੪॥੧॥

ਮਾਰੂ ਮਹਲਾ ੫ ॥
ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥
ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥੧॥
ਮੇਰੇ ਠਾਕੁਰ ਕੇਤੇ ਅਗਨਤ ਉਧਾਰੇ ॥
ਮੋਹਿ ਦੀਨ ਅਲਪ ਮਤਿ ਨਿਰਗੁਣ ਪਰਿਓ ਸਰਣਿ ਦੁਆਰੇ ॥੧॥ ਰਹਾਉ ॥
ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥
ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ ॥੨॥
ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ ॥
ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ ॥੩॥
ਕਵਨ ਪਰਾਧ ਬਤਾਵਉ ਅਪੁਨੇ ਮਿਥਿਆ ਮੋਹ ਮਗਨਾਰੇ ॥
ਆਇਓ ਸਾਮ ਨਾਨਕ ਓਟ ਹਰਿ ਕੀ ਲੀਜੈ ਭੁਜਾ ਪਸਾਰੇ ॥੪॥੨॥

ਮਾਰੂ ਮਹਲਾ ੫ ॥
ਵਿਤ ਨਵਿਤ ਭ੍ਰਮਿਓ ਬਹੁ ਭਾਤੀ ਅਨਿਕ ਜਤਨ ਕਰਿ ਧਾਏ ॥
ਜੋ ਜੋ ਕਰਮ ਕੀਏ ਹਉ ਹਉਮੈ ਤੇ ਤੇ ਭਏ ਅਜਾਏ ॥੧॥
ਅਵਰ ਦਿਨ ਕਾਹੂ ਕਾਜ ਨ ਲਾਏ ॥
ਸੋ ਦਿਨੁ ਮੋ ਕਉ ਦੀਜੈ ਪ੍ਰਭ ਜੀਉ ਜਾ ਦਿਨ ਹਰਿ ਜਸੁ ਗਾਏ ॥੧॥ ਰਹਾਉ ॥
ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸ ਹੀ ਮਹਿ ਉਰਝਾਏ ॥
ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ ॥੨॥
ਇਹ ਬਿਧਿ ਖੋਜੀ ਬਹੁ ਪਰਕਾਰਾ ਬਿਨੁ ਸੰਤਨ ਨਹੀ ਪਾਏ ॥
ਤੁਮ ਦਾਤਾਰ ਵਡੇ ਪ੍ਰਭ ਸੰਮ੍ਰਥ ਮਾਗਨ ਕਉ ਦਾਨੁ ਆਏ ॥੩॥
ਤਿਆਗਿਓ ਸਗਲਾ ਮਾਨੁ ਮਹਤਾ ਦਾਸ ਰੇਣ ਸਰਣਾਏ ॥
ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਏ ॥੪॥੩॥

ਹਨ, ਇੰਦ੍ਰ ਵਿਚਾਰਾ ਵੀ ਡਰਦਾ ਹੈ (ਕਿਉਂਕਿ ਇਨ੍ਹਾਂ ਦੇ) ਸਿਰ ਉਪਰ (ਪ੍ਰਭੂ ਦਾ) ਡਾਢਾ ਹੁਕਮ (ਚਲਦਾ ਹੈ)।੧। (ਅਸੀਂ ਇਹ) ਗੱਲ ਸੁਣੀ ਹੈ ਕਿ ਇਕ (ਪ੍ਰਭੂ) ਹੀ ਡਰ ਤੋਂ ਪਰੇ ਹੈ। ਉਹ (ਮਨੁੱਖ) ਸਦਾ ਸੁਖੀ ਹੁੰਦਾ ਹੈ ਅਤੇ ਉਹ ਸਦਾ ਆਨੰਦਿਤ ਰਹਿੰਦਾ ਹੈ, ਜੋ ਗੁਰੂ ਨੂੰ ਮਿਲ ਕੇ (ਪ੍ਰਭੂ ਦੇ) ਗੁਣ ਗਾਉਂਦਾ ਹੈ।੧।ਰਹਾਉ। (ਪਰਮਾਤਮਾ ਤੋਂ) ਦੇਹ ਧਾਰੀ ਅਤੇ ਦੇਵਤੇ ਡਰਦੇ ਹਨ ਅਤੇ ਸਿਧ ਸਾਧਕ ਵੀ ਡਰ ਨਾਲ ਮੋਏ ਪਏ ਹਨ। ਚੌਰਾਸੀ ਲਖ (ਜੂਨਾਂ ਵਿਚ ਜੀਵ) ਮਰ ਮਰ ਕੇ ਜੰਮਦੇ ਹਨ (ਅਤੇ ਉਨ੍ਹਾਂ ਨੂੰ) ਬਾਰ ਬਾਰ ਜੂਨਾਂ ਵਿਚ ਜੋਤਿਆ ਜਾਂਦਾ ਹੈ।੨। ਰਜੋ, ਸਤੋ ਅਤੇ ਤਮੋ (ਗੁਣ ਅਤੇ ਇਨ੍ਹਾਂ ਵਿਚ) ਕਿਤਨੇ ਹੀ ਰੂਪਾਂ ਵਾਲੇ ਪੈਦਾ ਕੀਤੇ ਹੋਏ (ਜੀਵ) ਡਰਦੇ ਹਨ। ਛਲ ਕਰਨ ਵਾਲੀ ਵਿਚਾਰੀ ਮਾਇਆ (*ਕਉਲਾ*) ਵੀ ਡਰਦੀ ਹੈ ਅਤੇ ਧਰਮਰਾਜ ਵੀ (ਬਹੁਤ) ਡਰਦਾ ਹੈ।੩। (ਸੰਸਾਰ ਦੀ) ਸਾਰੀ ਸਾਮਗ੍ਰੀ ਡਰ ਵਿਚ ਫਸੀ ਹੋਈ ਹੈ, ਡਰ ਤੋਂ ਬਿਨਾ ਕੇਵਲ ਸਿਰਜਨਹਾਰ (ਪ੍ਰਭੂ) ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ) ਭਗਤਾਂ ਦਾ ਸੰਗੀ/ਸਾਥੀ ਹੈ ਅਤੇ ਭਗਤ (ਉਸ ਦੇ) ਦਰਬਾਰ ਵਿਚ ਸ਼ੋਭਾ ਪਾਉਂਦੇ ਹਨ।੪।੧।

**ਮਾਰੂ ਮਹਲਾ ੫**

ਪੰਜ ਵਰ੍ਹਿਆਂ ਦਾ ਅਨਾਥ ਬਾਲਕ ਧ੍ਰੂ ਹਰਿ ਨੂੰ ਸਿਮਰਨ ਨਾਲ ਅਮਰ ਪਦਵੀ (ਨੂੰ ਪ੍ਰਾਪਤ ਕਰ ਗਿਆ)। (ਅਜਾਮਿਲ ਨੇ) ਪੁੱਤਰ ਲਈ 'ਨਾਰਾਇਣ' (ਸ਼ਬਦ) ਕਿਹਾ ਅਤੇ ਜਮ-ਦੂਤ ਮਾਰ ਕੇ ਨਸ਼ਟ ਕਰ ਦਿੱਤੇ।੧। ਮੇਰੇ ਸੁਆਮੀ ਨੇ ਕਿਤਨੇ ਅਣਗਿਣਤ (ਜੀਵ ਭਵ-ਸਾਗਰ ਤੋਂ) ਤਾਰ ਦਿੱਤੇ। ਮੈਂ ਨਿਮਾਣਾ, ਤੁਛ ਬੁੱਧੀ ਵਾਲਾ ਅਤੇ ਗੁਣਾਂ ਤੋਂ ਵਾਂਝਿਆ (ਤੇਰੇ) ਦੁਆਰ ਉਪਰ ਸ਼ਰਣ ਵਿਚ ਪਿਆ ਹਾਂ।੧।ਰਹਾਉ। (ਨਾਮ ਸਿਮਰਨ ਕਰਕੇ) ਬਾਲਮੀਕ ਚੰਡਾਲ ਤਰ ਗਿਆ, (ਤੀਰ ਮਾਰਨ ਵਾਲਾ) ਵਿਚਾਰਾ ਸ਼ਿਕਾਰੀ (*ਬਧਿਕ*) ਵੀ ਤਰ ਗਿਆ। ਇਕ ਛਿਣ ਲਈ ਹਾਥੀ ਨੇ (ਪ੍ਰਭੂ ਨੂੰ) ਮਨ ਵਿਚ ਆਰਾਧਿਆ, (ਉਸ ਨੂੰ ਵੀ ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਦਿੱਤਾ।੨। ਭਗਤ ਪ੍ਰਹਿਲਾਦ ਦੀ (ਪ੍ਰਭੂ ਨੇ) ਰਖਿਆ ਕੀਤੀ ਅਤੇ ਹਰਨਾਖਸ਼ ਨੂੰ ਨਹੁੰਆਂ ਨਾਲ ਚੀਰ ਦਿੱਤਾ (*ਬਿਦਾਰੇ*)। ਦਾਸੀ ਦਾ ਪੁੱਤਰ ਬਿਦਰ (ਹਰਿ-ਸਿਮਰਨ ਨਾਲ) ਪਵਿਤਰ ਹੋ ਗਿਆ (ਅਤੇ ਉਸ ਦੇ) ਸਾਰੇ ਕੁਲ ਚਮਕਾ ਦਿੱਤੇ।੩। (ਹੇ ਪ੍ਰਭੂ! ਮੈਂ) ਆਪਣੇ ਕਿਹੜੇ ਕਿਹੜੇ ਅਪਰਾਧ ਦਸਾਂ, ਨਾਸ਼ਮਾਨ (ਪਦਾਰਥਾਂ ਦੇ) ਮੋਹ ਵਿਚ ਮਗਨ ਹੋਇਆ ਪਿਆ ਹਾਂ। ਨਾਨਕ (ਦਾ ਕਥਨ ਹੈ ਕਿ) ਹੇ ਹਰਿ! (ਤੇਰੀ) ਸ਼ਰਣ (*ਸਾਮ*) ਵਿਚ, ਓਟ ਵਿਚ ਆਇਆ ਹਾਂ, (ਆਪਣੀਆਂ) ਬਾਹਵਾਂ ਪਸਾਰ ਕੇ (ਮੈਨੂੰ ਗਲ ਨਾਲ) ਲਗਾ ਲੈ।੪।੨।

**ਮਾਰੂ ਮਹਲਾ ੫**

(ਜੋ ਵਿਅਕਤੀ) ਧਨ ਨਿਮਿਤ ਬਹੁਤ ਤਰ੍ਹਾਂ ਭਰਮਦੇ ਰਹੇ ਅਤੇ ਅਨੇਕ ਯਤਨ ਕਰਕੇ (ਮਾਇਆ ਪਿਛੇ) ਦੌੜਦੇ ਰਹੇ, (ਉਨ੍ਹਾਂ ਨੇ) ਜੋ ਜੋ ਕਰਮ ਹਉਮੈ/ਹੰਕਾਰ ਦੀ ਭਾਵਨਾ ਨਾਲ ਕੀਤੇ, ਉਹ ਸਾਰੇ ਵਿਅਰਥ ਚਲੇ ਗਏ।੧। ਹੇ ਪ੍ਰਭੂ ਜੀ! (ਜੀਵਨ ਦੇ ਬਚਦੇ) ਹੋਰ ਦਿਨਾਂ ਵਿਚ (ਮੈਨੂੰ) ਕਿਸੇ (ਵਿਅਰਥ) ਕੰਮ ਵਿਚ ਨ ਲਗਾ, ਮੈਨੂੰ ਉਹ ਦਿਨ ਬਖ਼ਸ਼ ਜਿਸ ਦਿਨ (ਮੈਂ) ਹਰਿ ਦਾ ਜਸ-ਗਾਨ ਕਰਾਂ।੧।ਰਹਾਉ। (ਮਨੁੱਖ) ਪੁੱਤਰ, ਇਸਤਰੀ, ਘਰ ਦੇ ਪਸਾਰੇ ਨੂੰ ਵੇਖ ਕੇ ਇਸ ਵਿਚ ਹੀ ਉਲਝੇ ਰਹਿੰਦੇ ਹਨ। ਮਾਇਆ ਦੇ ਨਸ਼ੇ ਨੂੰ ਚਖ ਕੇ ਮਤਵਾਲੇ ਹੋ ਗਏ ਹਨ, ਪ੍ਰਭੂ ਦੇ ਗੁਣਾਂ ਨੂੰ ਕਦੇ ਵੀ ਨਹੀਂ ਗਾਉਂਦੇ।੨। ਇਸ ਤਰ੍ਹਾਂ (ਸਾਰੀ ਸ੍ਰਿਸ਼ਟੀ ਨੂੰ) ਕਈ ਪ੍ਰਕਾਰ ਨਾਲ ਖੋਜ ਲਿਆ ਹੈ, ਬਿਨਾ ਸੰਤਾਂ (ਦੀ ਕ੍ਰਿਪਾ ਦੇ ਪ੍ਰਭੂ ਦੀ) ਪ੍ਰਾਪਤੀ ਨਹੀਂ ਹੁੰਦੀ। ਹੇ ਪ੍ਰਭੂ! ਤੁਸੀਂ ਵੱਡੇ ਦਾਤੇ ਹੋ, ਸਰਬ ਸਮਰਥ ਹੋ, (ਅਸੀਂ) ਦਾਨ ਮੰਗਣ ਲਈ ਆਏ ਹਾਂ।੩। (ਮੈਂ) ਸਾਰਾ ਮਾਣ, ਮਹੱਤਵ ਤਿਆਗ ਕੇ (ਤੇਰੀ) ਸ਼ਰਣ (ਵਿਚ ਆਇਆ ਹਾਂ ਅਤੇ ਤੇਰੇ) ਦਾਸਾਂ ਦੀ ਚਰਣ-ਧੂੜ (ਲੋਚਦਾ ਹਾਂ)। ਨਾਨਕ ਦਾ ਕਥਨ ਹੈ ਕਿ (ਜੋ) ਹਰਿ ਨੂੰ ਮਿਲ ਕੇ ਇਕ-ਰੂਪ ਹੋ ਗਏ ਹਨ, (ਉਨ੍ਹਾਂ ਦੇ ਸੰਪਰਕ ਵਿਚ) ਬਹੁਤ ਸੁਖ ਅਤੇ ਆਨੰਦ ਪ੍ਰਾਪਤ ਹੁੰਦਾ ਹੈ।੪।੩।

ਮਾਰੂ ਮਹਲਾ ੫ ॥
ਕਵਨ ਥਾਨ ਧੀਰਿਓ ਹੈ ਨਾਮਾ ਕਵਨ ਬਸਤੁ ਅਹੰਕਾਰਾ ॥
ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖ ਤੇ ਸੁਨਿ ਕਰਿ ਗਾਰਾ ॥੧॥
ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥
ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ ॥੧॥ ਰਹਾਉ ॥
ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ ॥
ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ ॥੨॥
ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥
ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ ॥੩॥
ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ ॥
ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ ॥੪॥੪॥

ਮਾਰੂ ਮਹਲਾ ੫ ॥
ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥
ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥੧॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥੧॥ ਰਹਾਉ ॥
ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥੨॥
ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥
ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥੩॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥
ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥੪॥੫॥

ਮਾਰੂ ਮਹਲਾ ੫ ॥
ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ ॥੧॥
ਅਬ ਮੋਹਿ ਜੀਵਨ ਪਦਵੀ ਪਾਈ ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧॥ ਰਹਾਉ ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ ॥
ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥
ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥
ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥੩॥
ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ ॥

ਮਾਰੂ ਮਹਲਾ ੫

(ਹੇ ਮਨੁੱਖ! ਤੇਰੇ ਸ਼ਰੀਰ ਵਿਚ) ਕਿਹੜੀ ਥਾਂ 'ਤੇ ਨਾਮਣਾ (ਅਰਥਾਤ ਵਡਿਆਈ) ਟਿਕਿਆ ਹੈ? ਅਤੇ ਹੰਕਾਰ ਕਿਥੇ ਵਸਦਾ ਹੈ? (ਕਿਸੇ ਦੂਜੇ ਦੇ) ਮੂੰਹੋਂ ਗਾਲ੍ਹਾਂ ਸੁਣ ਕੇ (ਤੈਨੂੰ) ਕਿਹੜਾ ਚਿੰਨ੍ਹ/ਫਟ (ਲਗਿਆ ਹੈ ਕਿ ਤੂੰ ਇਤਨਾ) ਕ੍ਰੋਧੀ (*ਛੋਹਿਓ*) ਹੋ ਗਿਆ ਹੈਂ।੧। ਹੇ (ਜਿਗਿਆਸੂ!) ਸੁਣ, ਤੂੰ ਕੌਣ ਹੈਂ? (ਇਸ ਸੰਸਾਰ ਵਿਚ) ਕਿਥੋਂ ਆਇਆ ਹੈਂ? ਤੂੰ (ਤਾਂ) ਇਤਨੀ (ਗੱਲ ਵੀ) ਨਹੀਂ ਜਾਣਦਾ ਕਿ (84 ਲੱਖ ਜੂਨਾਂ ਵਿਚ) ਚਲਦਿਆਂ ਕਿਤਨਾ ਕੁ ਸਮਾਂ (*ਮੁਦਤਿ*) (ਬੀਤ ਗਿਆ ਹੈ)? (ਇਸ ਦੀ) ਖ਼ਬਰ (ਕਿਸੇ ਨੇ) ਨਹੀਂ ਪਾਈ।੧ ਰਹਾਉ। ਪੌਣ ਅਤੇ ਪਾਣੀ (ਦੋਵੇਂ) ਸਹਿਨਸ਼ੀਲ ਹਨ ਅਤੇ ਧਰਤੀ ਨਿਰਸੰਦੇਹ (*ਨਿਭਰਾਤੇ*) ਖਿਮਾ-ਰੂਪ ਹੈ। ਪੰਜ ਤੱਤ੍ਹਾਂ ਦੇ ਸੰਯੋਗ ਨਾਲ (ਸ਼ਰੀਰ) ਹੋਂਦ ਵਿਚ ਆਉਂਦਾ ਹੈ। ਇਨ੍ਹਾਂ (ਪੰਜ ਤੱਤ੍ਹਾਂ) ਵਿਚ ਕਿਹੜਾ ਭੈੜਾ (*ਦੁਰਾਤੇ*) ਹੈ।੨। ਜਿਸ ਵਿਧਾਤਾ ਪੁਰਖ ਨੇ (ਪੰਜ ਤੱਤ੍ਹਾਂ ਨੂੰ) ਰਚ ਕੇ (ਫਿਰ ਸ਼ਰੀਰ ਦੀ) ਰਚਨਾ ਕੀਤੀ ਹੈ, (ਉਸ ਨੇ) ਹਉਮੈ ਵੀ ਨਾਲ ਹੀ ਪਾ ਦਿੱਤੀ ਹੈ। ਜਨਮ-ਮਰਨ (ਦਾ ਚੱਕਰ) ਉਸ (ਹਉਮੈ) ਨੂੰ ਹੀ ਪੈਂਦਾ ਹੈ, ਉਹੀ ਆਉਂਦੀ ਜਾਂਦੀ ਹੈ।੩। (ਸ੍ਰਿਸ਼ਟੀ ਰੂਪ) ਰਚਨਾ ਦਾ ਰੰਗ ਅਤੇ ਰੂਪ ਕੁਝ ਨਹੀਂ ਹੈ, (ਕਿਉਂਕਿ) ਸਾਰਾ ਸੰਸਾਰ ਨਾਸ਼ਮਾਨ ਹੈ। ਨਾਨਕ ਦਾ ਕਥਨ ਹੈ ਕਿ ਜਦੋਂ (ਪ੍ਰਭੂ) ਖੇਡ ਉਜਾੜਦਾ ਹੈ, ਤਦੋਂ (ਕੇਵਲ) ਇਕ ਪ੍ਰਭੂ ਹੀ (ਬਾਕੀ ਰਹਿੰਦਾ ਹੈ)।੪।੪।

ਮਾਰੂ ਮਹਲਾ ੫

(ਪਰਮਾਤਮਾ ਦਾ ਸੇਵਕ) ਮਾਣ, ਮੋਹ, ਲੋਭ ਅਤੇ ਹੋਰ ਵਿਕਾਰਾਂ ਨੂੰ ਚਿਤ ਵਿਚ ਨਹੀਂ ਲਿਆਉਂਦਾ। (ਉਹ) ਨਾਮ ਰੂਪ ਰਤਨ ਅਤੇ ਹਰਿ ਦੇ ਗੁਣਾਂ ਨੂੰ ਵਣਜਦਾ ਹੈ (ਅਤੇ ਇਹੀ) ਸੌਦਾ ਲਦ ਕੇ ਲੈ ਚਲਦਾ ਹੈ।੧। (ਇਸ ਤਰ੍ਹਾਂ) ਸੇਵਕ ਦੀ ਪ੍ਰੀਤ (ਪ੍ਰਭੂ ਨਾਲ) ਅੰਤ ਤਕ ਨਿਭਦੀ ਹੈ। ਜੀਉਂਦੇ-ਜੀ ਆਪਣੇ ਸੁਆਮੀ ਨੂੰ ਸੇਵਦਾ ਹੈ (ਅਤੇ ਜਗਤ ਤੋਂ) ਚਲਣ ਵੇਲੇ ਵੀ (ਉਸ ਨੂੰ) ਚਿਤ ਵਿਚ ਰਖਦਾ ਹੈ।੧ ਰਹਾਉ। ਜਿਹੋ ਜਿਹੀ ਸੁਆਮੀ (ਪ੍ਰਭੂ) ਨੇ ਆਗਿਆ ਕੀਤੀ, ਉਸ ਤੋਂ ਮੁਖ ਨਹੀਂ ਮੋੜਿਆ। ਸਹਿਜ ਆਨੰਦ ਦੀ ਅਵਸਥਾ (ਆਪਣੇ ਹਿਰਦੇ ਰੂਪ) ਘਰ ਵਿਚ ਬਣਾਈ ਰਖੀ, (ਜਿਧਰ ਨੂੰ ਸੁਆਮੀ ਨੇ ਕਿਹਾ) ਉਧਰ ਨੂੰ ਉਠ ਕੇ ਦੌੜ ਪਿਆ।੨। (ਪ੍ਰਭੂ ਦੀ) ਆਗਿਆ ਮੰਨਣ ਦੌਰਾਨ (ਜੇ ਸੇਵਕ ਨੂੰ) ਭੁਖ ਆ ਗਈ, (ਤਾਂ) ਉਸ ਨੂੰ ਸੁਖ ਕਰਕੇ (ਮੰਨਿਆ) ਅਤੇ ਗ਼ਮੀ ਖ਼ੁਸ਼ੀ ਦੀ ਪਰਵਾਹ ਨਹੀਂ ਕੀਤੀ। ਜੋ ਜੋ ਵੀ ਸੁਆਮੀ ਦਾ ਹੁਕਮ ਹੋਇਆ, ਉਸ ਨੂੰ ਸਿਰ ਮਥੇ ਮੰਨਿਆ।੩। (ਜਿਸ) ਸੇਵਕ ਉਤੇ ਸੁਆਮੀ ਕ੍ਰਿਪਾਲੂ ਹੋ ਜਾਂਦਾ ਹੈ, (ਉਸ ਦਾ) ਲੋਕ ਪਰਲੋਕ (*ਹਲਤ ਪਲਾਤਾ*) ਸਵਰ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ (ਸੇਵਕ) ਨੇ ਪ੍ਰਭੂ ਨੂੰ ਪਛਾਣਿਆ ਹੈ, (ਉਹ) ਸੇਵਕ ਧੰਨ ਹੈ ਅਤੇ ਉਸ ਦਾ (ਸੰਸਾਰ ਵਿਚ) ਆਉਣਾ ਸਫਲ ਹੈ।੪।੫।

ਮਾਰੂ ਮਹਲਾ ੫

ਪ੍ਰਭੂ ਦੀ ਕ੍ਰਿਪਾ ਹੋਣ ਨਾਲ (ਮੇਰਾ) ਭਾਗ ਜਾਗ ਪਿਆ ਹੈ (ਅਤੇ ਮੈਂ) ਹਰਿ ਦਾ ਜਸ-ਗਾਨ ਕਰ ਰਿਹਾ ਹਾਂ। ਸਭ ਦੌੜ ਭਜ ਖ਼ਤਮ ਹੋ ਗਈ ਹੈ, ਥਕੇਵਾਂ ਉਤਰ ਗਿਆ ਹੈ ਅਤੇ ਟਿਕਾਉ ਪ੍ਰਾਪਤ (*ਬਿਸ੍ਰਾਮਾ*) ਹੋ ਗਿਆ ਹੈ।੧। ਹੁਣ ਮੈਂ ਜੀਵਨ ਦੀ (ਉਤਮ) ਪਦਵੀ ਪ੍ਰਾਪਤ ਕਰ ਲਈ ਹੈ। ਸੰਤ ਜਨਾਂ ਦੀ ਸ਼ਰਣੀ ਪੈਣ ਨਾਲ ਮੇਰੇ ਮਨ ਵਿਚ ਸਿਰਜਨਹਾਰ ਪ੍ਰਭੂ ਆ ਵਸਿਆ ਹੈ।੧ ਰਹਾਉ। (ਇਸ ਕਰਕੇ) ਕਾਮ, ਕ੍ਰੋਧ, ਲੋਭ, ਮੋਹ ਦੂਰ ਹੋ ਗਏ ਹਨ ਅਤੇ ਸਾਰੇ ਵੈਰੀ ਵੀ ਪਿਛਾ ਛਡ ਗਏ ਹਨ। ਪ੍ਰਭੂ ਸਦਾ ਹਾਜ਼ਰ ਨਾਜ਼ਰ ਪ੍ਰਤੀਤ ਹੁੰਦਾ ਹੈ, ਕਿਤੇ ਵੀ ਦੂਰ ਨਹੀਂ ਹੁੰਦਾ।੨। ਸੰਤਾਂ ਦੇ ਸਹਾਇਕ ਹੋਣ ਨਾਲ ਸੁਖ-ਸ਼ਾਂਤੀ ਵਰਤ ਗਈ ਹੈ ਅਤੇ ਸਾਰੀ ਸ਼ਰਧਾ ਪੂਰੀ ਹੋ ਗਈ ਹੈ। (ਪ੍ਰਭੂ ਨੇ) ਪਤਿਤਾਂ ਨੂੰ ਛਿਣ ਭਰ ਵਿਚ ਪਵਿਤਰ ਕਰ ਦਿੱਤਾ ਹੈ, (ਉਸ ਦੀ) ਮਹਿਮਾ ਦਾ ਕਥਨ ਨਹੀਂ ਕੀਤਾ ਜਾ ਸਕਦਾ।੩। ਪ੍ਰਭੂ ਦੇ ਚਰਣਾਂ ਦੀ ਓਟ ਲੈਣ ਨਾਲ ਸਾਰੇ ਡਰ ਮਿਟ ਗਏ ਹਨ ਅਤੇ (ਮੈਂ) ਨਿਰਭੈ ਹੋ ਗਿਆ ਹਾਂ। ਨਾਨਕ ਦਿਨ

ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ ॥੪॥੬॥

ਮਾਰੂ ਮਹਲਾ ੫ ॥
ਜੋ ਸਮਰਥੁ ਸਰਬ ਗੁਣ ਨਾਇਕੁ ਤਿਸ ਕਉ ਕਬਹੁ ਨ ਗਾਵਸਿ ਰੇ ॥
ਛੋਡਿ ਜਾਇ ਖਿਨ ਭੀਤਰਿ ਤਾ ਕਉ ਉਆ ਕਉ ਫਿਰਿ ਫਿਰਿ ਧਾਵਸਿ ਰੇ ॥੧॥
ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ ਰੇ ॥
ਬੈਰੀ ਸੰਗਿ ਰੰਗ ਰਸਿ ਰਚਿਆ ਤਿਸੁ ਸਿਉ ਜੀਅਰਾ ਜਾਰਸਿ ਰੇ ॥੧॥ ਰਹਾਉ ॥
ਜਾ ਕੈ ਨਾਮਿ ਸੁਨਿਐ ਜਮੁ ਛੋਡੈ ਤਾ ਕੀ ਸਰਣਿ ਨ ਪਾਵਸਿ ਰੇ ॥
ਕਾਢਿ ਦੇਇ ਸਿਆਲ ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ ॥੨॥
ਜਿਸ ਕਾ ਜਾਸੁ ਸੁਨਤ ਭਵ ਤਰੀਐ ਤਾ ਸਿਉ ਰੰਗੁ ਨ ਲਾਵਸਿ ਰੇ ॥
ਥੋਰੀ ਬਾਤ ਅਲਪ ਸੁਪਨੇ ਕੀ ਬਹੁਰਿ ਬਹੁਰਿ ਅਟਕਾਵਸਿ ਰੇ ॥੩॥
ਭਇਓ ਪ੍ਰਸਾਦੁ ਕ੍ਰਿਪਾ ਨਿਧਿ ਠਾਕੁਰ ਸੰਤਸੰਗਿ ਪਤਿ ਪਾਈ ॥
ਕਹੁ ਨਾਨਕ ਤ੍ਰੈ ਗੁਣ ਭ੍ਰਮੁ ਛੂਟਾ ਜਉ ਪ੍ਰਭ ਭਏ ਸਹਾਈ ॥੪॥੭॥

ਮਾਰੂ ਮਹਲਾ ੫ ॥
ਅੰਤਰਜਾਮੀ ਸਭ ਬਿਧਿ ਜਾਨੈ ਤਿਸ ਤੇ ਕਹਾ ਦੁਲਾਰਿਓ ॥
ਹਸਤ ਪਾਵ ਝਰੇ ਖਿਨ ਭੀਤਰਿ ਅਗਨਿ ਸੰਗਿ ਲੈ ਜਾਰਿਓ ॥੧॥
ਮੂੜੇ ਤੈ ਮਨ ਤੇ ਰਾਮੁ ਬਿਸਾਰਿਓ ॥
ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ ॥੧॥ ਰਹਾਉ ॥
ਅਸਾਧ ਰੋਗੁ ਉਪਜਿਓ ਤਨ ਭੀਤਰਿ ਟਰਤ ਨ ਕਾਹੂ ਟਾਰਿਓ ॥
ਪ੍ਰਭ ਬਿਸਰਤ ਮਹਾ ਦੁਖੁ ਪਾਇਓ ਇਹੁ ਨਾਨਕ ਤਤੁ ਬੀਚਾਰਿਓ ॥੨॥੮॥

ਮਾਰੂ ਮਹਲਾ ੫ ॥
ਚਰਨ ਕਮਲ ਪ੍ਰਭ ਰਾਖੇ ਚੀਤਿ ॥ਹਰਿ ਗੁਣ ਗਾਵਹ ਨੀਤਾ ਨੀਤ ॥
ਤਿਸੁ ਬਿਨੁ ਦੂਜਾ ਅਵਰੁ ਨ ਕੋਊ ॥ ਆਦਿ ਮਧਿ ਅੰਤਿ ਹੈ ਸੋਊ ॥੧॥
ਸੰਤਨ ਕੀ ਓਟ ਆਪੇ ਆਪਿ ॥੧॥ ਰਹਾਉ ॥
ਜਾ ਕੈ ਵਸਿ ਹੈ ਸਗਲ ਸੰਸਾਰੁ ॥ ਆਪੇ ਆਪਿ ਆਪਿ ਨਿਰੰਕਾਰੁ ॥
ਨਾਨਕ ਗਹਿਓ ਸਾਚਾ ਸੋਇ ॥ ਸੁਖੁ ਪਾਇਆ ਫਿਰਿ ਦੂਖੁ ਨ ਹੋਇ ॥੨॥੯॥

ਮਾਰੂ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ ॥
ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ ॥੧॥
ਰੇ ਨਰ ਐਸੀ ਕਰਹਿ ਇਆਨਥ ॥
ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ ਰਹਾਉ॥
ਧਰਣੀਧਰੁ ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ ॥

ਰਾਤ ਲਿਵ ਲਗਾ ਕੇ ਪ੍ਰਭੂ ਦਾ ਜਸ ਗਾਉਂਦਾ ਰਹਿੰਦਾ ਹੈ।੪।੬।

ਮਾਰੂ ਮਹਲਾ ੫

ਜੋ (ਪ੍ਰਭੂ) ਸਰਬ ਸਮਰਥ ਹੈ ਅਤੇ ਗੁਣਾਂ ਦਾ ਸੁਆਮੀ ਹੈ, (ਤੂੰ) ਉਸ ਦਾ ਕਦੇ ਜਸ ਗਾਉਂਦਾ ਨਹੀਂ ਹੈਂ। ਜਿਸ (ਮਾਇਆ) ਨੂੰ ਛਿਣ ਭਰ ਵਿਚ (ਹਰ ਕੋਈ) ਛਡ ਜਾਂਦਾ ਹੈ, (ਤੂੰ) ਬਾਰ ਬਾਰ ਉਸ ਵਲ ਭਜਦਾ ਹੈਂ।੧। (ਤੂੰ) ਆਪਣੇ ਪ੍ਰਭੂ ਨੂੰ ਕਿਉਂ ਯਾਦ ਨਹੀਂ ਕਰਦਾ। (ਤੂੰ ਮਾਇਆਵੀ ਮੋਹ ਰੂਪ ਆਪਣੇ) ਵੈਰੀ ਦੇ ਰਸ-ਰੰਗ ਵਿਚ ਮਗਨ ਹੈਂ ਅਤੇ ਉਸ ਨਾਲ ਆਪਣੀ ਜਿੰਦ ਸਾੜ ਰਿਹਾ ਹੈਂ।੧।ਰਹਾਉ। ਜਿਸ (ਪ੍ਰਭੂ) ਦਾ ਨਾਮ ਸੁਣਨ ਨਾਲ ਜਮ ਛਡ ਜਾਂਦਾ ਹੈ, ਉਸ ਦੀ ਸ਼ਰਣ ਵਿਚ (ਤੂੰ) ਨਹੀਂ ਪੈਂਦਾ। (ਤੂੰ ਆਪਣੇ ਆਪ ਨੂੰ) ਉਸ (ਪ੍ਰਭੂ) ਦੀ ਓਟ ਵਿਚ ਟਿਕਾ, (ਉਹ ਤੇਰੇ ਅੰਦਰੋਂ ਆਲਸ ਰੂਪ) ਵਿਚਾਰੇ ਗਿਦੜ (*ਸਿਆਲ*) ਨੂੰ ਕਢ ਦਿੰਦਾ ਹੈ।੨। ਜਿਸ (ਪਰਮਾਤਮਾ) ਦਾ ਜਸ ਸੁਣਨ ਨਾਲ ਭਵ-ਸਾਗਰ ਵਿਚੋਂ ਤਰ ਜਾਈਦਾ ਹੈ, (ਤੂੰ) ਉਸ ਨਾਲ ਪ੍ਰੇਮ ਨਹੀਂ ਲਗਾਉਂਦਾ। (ਮਾਇਆ ਦੀ) ਗੱਲ ਸੁਪਨੇ ਵਾਂਗ ਬਹੁਤ ਥੋੜੇ ਸਮੇਂ ਦੀ ਹੈ, (ਪਰ ਤੂੰ) ਬਾਰ ਬਾਰ ਉਸੇ ਵਿਚ (ਆਪਣੇ ਆਪ ਨੂੰ) ਫਸਾ ਰਿਹਾ ਹੈਂ।੩। ਜਿਸ (ਸਾਧਕ ਉਪਰ) ਕ੍ਰਿਪਾਲੂ ਪ੍ਰਭੂ ਦੀ ਮਿਹਰ ਹੋ ਗਈ, (ਉਸ ਨੇ) ਸੰਤਾਂ ਦੀ ਸੰਗਤ ਕਰਕੇ ਪ੍ਰਤਿਸ਼ਠਾ ਪਾ ਲਈ। ਨਾਨਕ ਦਾ ਕਥਨ ਹੈ ਕਿ ਜਦੋਂ (ਜਿਸ ਵਿਅਕਤੀ ਉਪਰ) ਪ੍ਰਭੂ ਸਹਾਇਕ ਹੋ ਜਾਂਦੇ ਹਨ, (ਉਸ ਦਾ) ਤ੍ਰਿਗੁਣਾਤਮਕ ਭਰਮ ਦੂਰ ਹੋ ਜਾਂਦਾ ਹੈ।੪।੭।

ਮਾਰੂ ਮਹਲਾ ੫

(ਹੇ ਮੂਰਖ!) ਅੰਤਰਯਾਮੀ (ਪ੍ਰਭੂ) ਸਭ ਤਰ੍ਹਾਂ (ਦੀ ਅੰਦਰਲੀ) ਸਥਿਤੀ ਜਾਣਦਾ ਹੈ। ਉਸ ਤੋਂ ਕੀ ਲੁਕਾਇਆ ਜਾ ਸਕਦਾ ਹੈ? (ਜਦੋਂ ਦੇਹ ਨੂੰ) ਅੱਗ ਨਾਲ ਸਾੜਿਆ ਜਾਂਦਾ ਹੈ, (ਤਾਂ ਉਸ ਦੇ) ਹੱਥ ਪੈਰ ਛਿਣ ਭਰ ਵਿਚ ਝੜ ਜਾਂਦੇ ਹਨ।੧। ਹੇ ਨਾਸਮਝ! ਤੂੰ ਮਨ ਤੋਂ ਪ੍ਰਭੂ ਨੂੰ ਭੁਲਾ ਦਿੱਤਾ ਹੈ। (ਤੂੰ ਪ੍ਰਭੂ ਦਾ) ਲੂਣ ਖਾ ਕੇ ਹਰਾਮ ਖ਼ੋਰੀ ਕਰ ਰਿਹਾ ਹੈਂ, ਅਖੀਂ ਵੇਖਦਿਆਂ ਹੀ (ਜਮਦੂਤ ਤੈਨੂੰ) ਪਾੜ ਦੇਣਗੇ।੧।ਰਹਾਉ। ਤੇਰੇ ਸ਼ਰੀਰ ਵਿਚ ਲਾ-ਇਲਾਜ ਬੀਮਾਰੀ ਪੈਦਾ ਹੋ ਗਈ ਹੈ, (ਜੋ) ਕਿਸੇ ਤੋਂ ਠੀਕ ਕੀਤਿਆਂ ਠੀਕ ਨਹੀਂ ਹੁੰਦੀ। ਨਾਨਕ ਨੇ ਇਹ ਤੱਤ੍ਵ ਵਿਚਾਰਿਆ ਹੈ ਕਿ ਪ੍ਰਭੂ ਨੂੰ ਵਿਸਾਰਨ ਨਾਲ ਹੀ (ਇਹ) ਵੱਡਾ ਦੁਖ ਪਾਇਆ ਹੈ।੨।੮।

ਮਾਰੂ ਮਹਲਾ ੫

(ਸੰਤਾਂ ਨੇ) ਪ੍ਰਭੂ ਦੇ ਚਰਣ-ਕਮਲ ਚਿਤ ਵਿਚ ਧਾਰੇ ਹੋਏ ਹਨ। (ਉਹ) ਨਿਤ ਪ੍ਰਤਿ ਹਰਿ ਦੇ ਗੁਣ ਗਾਉਂਦੇ ਹਨ। (ਉਨ੍ਹਾਂ ਦਾ) ਹਰਿ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਆਦਿ, ਮੱਧ ਅਤੇ ਅੰਤ (ਕਾਲ) ਵਿਚ ਉਹੀ ਹੈ।੧। ਸੰਤਾਂ ਦੀ ਓਟ (ਉਹ ਪਰਮਾਤਮਾ) ਆਪ ਹੀ ਆਪ ਹੈ।੧।ਰਹਾਉ। ਜਿਸ (ਪ੍ਰਭੂ) ਦੇ ਵਸ ਵਿਚ ਸਾਰਾ ਸੰਸਾਰ ਹੈ। ਉਹ ਨਿਰੰਕਾਰ ਆਪ ਹੀ ਆਪ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਉਸ ਸਤਿਸਰੂਪ ਪ੍ਰਭੂ (ਦਾ ਲੜ) ਫੜਿਆ ਹੈ, ਉਨ੍ਹਾਂ ਨੇ (ਸਦਾ ਆਤਮਿਕ) ਸੁਖ ਪ੍ਰਾਪਤ ਕੀਤਾ ਹੈ, (ਉਨ੍ਹਾਂ ਨੂੰ) ਫਿਰ ਕੋਈ ਦੁਖ ਨਹੀਂ ਹੁੰਦਾ।੨।੯।

ਮਾਰੂ ਮਹਲਾ ੫ ਘਰੁ ੩

ਹੇ ਅਗਿਆਨੀ! ਪ੍ਰਾਣਾਂ ਨੂੰ ਸੁਖ ਪ੍ਰਦਾਨ ਕਰਨ ਵਾਲੇ, ਜਿੰਦ ਨੂੰ ਸੁਖ ਦੇਣ ਵਾਲੇ (ਪ੍ਰਭੂ) ਨੂੰ ਤੂੰ ਕਿਉਂ ਵਿਸਾਰ ਦਿੱਤਾ ਹੈ? (ਮਾਇਆ ਦਾ) ਤੁਛ ਨਸ਼ਾ ਚਖ ਕੇ ਤੂੰ ਪਾਗਲ ਹੋ ਰਿਹਾ ਹੈਂ ਅਤੇ ਦੁਰਲਭ (ਮਨੁੱਖ) ਜਨਮ ਵਿਅਰਥ ਜਾ ਰਿਹਾ ਹੈ।੧। ਹੇ ਮਨੁੱਖ! ਤੂੰ ਅਜਿਹੀ ਨਾਸਮਝੀ ਕਰ ਰਿਹਾ ਹੈਂ। ਤੂੰ ਪ੍ਰਭੂ (*ਸਾਰੰਗਧਰ*) ਨੂੰ ਛਡ ਕੇ ਭਰਮਾਂ ਵਿਚ ਭੁਲਿਆ ਪਿਆ ਹੈ ਅਤੇ (ਮਾਇਆ ਵੀ) ਮੋਹ ਨਾਲ ਲਿਪਟਿਆ ਦਾਸੀ (ਮਾਇਆ) ਨਾਲ ਸੰਬੰਧ ਕਾਇਮ ਕਰੀ ਬੈਠਾ ਹੈਂ।੧।ਰਹਾਉ। ਪਰਮਾਤਮਾ (*ਧਰਣੀਧਰੁ*) ਨੂੰ ਤਿਆਗ ਕੇ ਨੀਵੇਂ ਕੁਲ ਵਾਲੀ (ਮਾਇਆ) ਦੀ ਸੇਵਾ ਕਰਦਾ ਹੈਂ, ਮੈਂ ਮੈਂ ਕਰਦਿਆਂ

ਫੋਕਟ ਕਰਮ ਕਰਹਿ ਅਗਿਆਨੀ ਮਨਮੁਖਿ ਅੰਧ ਕਹਾਵਥ ॥੨॥
ਸਤਿ ਹੋਤਾ ਅਸਤਿ ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ ॥
ਾਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ ॥੩॥
ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ ॥
ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ ॥੪॥੧॥੧੦॥

ਮਾਰੂ ਮਹਲਾ ੫ ॥
ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ ॥
ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥੧॥
ਰੇ ਨਰ ਕਾਇ ਪਰ ਗ੍ਰਿਹਿ ਜਾਇ ॥
ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥੧॥ ਰਹਾਉ ॥
ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥
ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥
ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ ॥
ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ ॥੩॥
ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ ॥
ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ ॥੪॥
ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ ਜਿਨਿ ਗੁਰ ਪਹਿ ਮੰਨਿਆ ਸੁਭਾਇ ॥
ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ ਜਨ ਨਾਨਕ ਸੰਕਟ ਜੋਨਿ ਨ ਪਾਇ ॥੫॥੨॥
ਰੇ ਨਰ ਇਨ ਬਿਧਿ ਪਾਰਿ ਪਰਾਇ ॥
ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ ॥ ਰਹਾਉ ਦੂਜਾ॥੨॥੧੧॥

ਮਾਰੂ ਮਹਲਾ ੫ ॥
ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥
ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥
ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥੧॥ ਰਹਾਉ॥
ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ ॥
ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥
ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ ਅਖੁਟ ਭੰਡਾਰ ਸਮਾਇਆ ਥਾ ॥
ਚਰਣ ਚਰਣ ਚਰਣ ਗੁਰ ਸੇਵੇ ਅਘੜੁ ਘੜਿਓ ਰਸੁ ਪਾਇਆ ਥਾ ॥੩॥

(ਤੇਰੀ ਉਮਰ) ਬੀਤ ਰਹੀ ਹੈ। ਹੇ ਅਗਿਆਨੀ! (ਤੂੰ) ਵਿਅਰਥ ਕੰਮ ਕਰਦਾ ਹੈਂ ਅਤੇ ਮਨਮੁਖ ਅਤੇ ਅਗਿਆਨੀ (*ਅੰਧ*) ਅਖਵਾ ਰਿਹਾ ਹੈਂ।੨। ਸਦਾ ਸਦੀਵੀ ਹੋਣ ਵਾਲੇ (ਪ੍ਰਭੂ) ਨੂੰ (ਤੂੰ) ਝੂਠ ਕਰਕੇ ਮੰਨਿਆ ਹੈ ਅਤੇ ਜੋ ਨਸ਼ਟ ਹੋਣ ਵਾਲੀ (ਮਾਇਆ) ਹੈ, ਉਸ ਨੂੰ ਤੂੰ ਸਥਾਈ ਸਮਝਿਆ ਹੈ। ਪਰਾਈ (ਵਸਤੂ) ਨੂੰ ਆਪਣਾ ਜਾਣ ਕੇ ਪਕੜਿਆ ਹੋਇਆ ਹੈ। (ਤੂੰ) ਅਜਿਹੀ ਭੁਲ ਵਿਚ ਭੁਲਿਆ ਹੋਇਆ ਹੈਂ।੩। ਖਤਰੀ, ਬ੍ਰਾਹਮਣ, ਸ਼ੂਦਰ ਅਤੇ ਵੈਸ਼ ਸਭ ਇਕ (ਪ੍ਰਭੂ ਦੇ) ਨਾਮ ਦੁਆਰਾ (ਭਵ-ਸਾਗਰੋਂ) ਤਰਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਉਪਦੇਸ਼ ਗੁਰੂ ਕਹਿੰਦਾ ਹੈ, (ਉਸ ਨੂੰ) ਜੋ ਸੁਣਦਾ ਹੈ, ਉਹ ਪਾਰ ਉਤਰ ਜਾਂਦਾ ਹੈ।੪।੧।੧੦।

ਮਾਰੂ ਮਹਲਾ ੫

(ਹੇ ਜਿਗਿਆਸੂ! ਤੂੰ ਜੋ) ਗੁਪਤ ਕੰਮ ਕਰਦਾ ਹੈਂ, (ਯਾਦ ਰਖ) ਉਹ ਪ੍ਰਭੂ (ਸਦਾ ਤੇਰੇ) ਸੰਗ ਹੈ (ਉਹ ਸਭ ਕੁਝ ਜਾਣਦਾ ਹੈ, ਤੂੰ ਕੇਵਲ) ਮਨੁੱਖਾਂ ਨੂੰ ਹੀ ਧੋਖਾ ਦੇ ਸਕਦਾ ਹੈਂ। ਪ੍ਰਭੂ ਨੂੰ ਭੁਲਾ ਕੇ ਵਿਸ਼ਿਆਂ ਨੂੰ ਭੋਗਦਾ ਹੈਂ, (ਪਰ ਇਹ ਨ ਭੁਲ ਕਿ ਸਜ਼ਾ ਵਜੋਂ ਤੈਨੂੰ) ਤਪਦੇ ਥੰਮ ਗਲ ਨਾਲ ਲਗਾਉਣੇ ਪੈਣਗੇ।੧। ਹੇ ਮਨੁੱਖ! (ਤੂੰ) ਕਿਸ ਲਈ ਪਰਾਏ ਘਰ ਜਾਂਦਾ ਹੈਂ। ਹੇ ਗੰਦੇ! ਹੇ ਕਠੋਰ (ਸੁਭਾ ਵਾਲੇ!) ਹੇ ਕਾਮੀ! ਹੇ ਖੋਤੇ! (ਕੀ) ਤੂੰ ਧਰਮ ਰਾਜ ਬਾਰੇ ਨਹੀਂ ਸੁਣਿਆ?।੧।ਰਹਾਉ। ਵਿਕਾਰਾਂ ਰੂਪ ਪੱਥਰ (ਤੇਰੇ) ਗਲੇ ਨਾਲ ਬੰਨ੍ਹੇ ਹੋਏ ਹਨ, ਨਿੰਦਿਆ ਦੀ ਪੋਟਲੀ ਸਿਰ ਉਪਰ (ਚੁਕੀ ਹੋਈ ਹੈ)। (ਤੂੰ) ਸੰਸਾਰ ਰੂਪ ਵੱਡੇ ਸਮੁੰਦਰ ਤੋਂ ਲੰਘਣਾ ਹੈ, (ਤੇਰੇ ਤੋਂ) ਪਾਰ ਨਹੀਂ ਲੰਘਿਆ ਜਾਣਾ।੨। (ਤੂੰ) ਕਾਮ, ਕ੍ਰੋਧ, ਲੋਭ, ਮੋਹ ਵਿਚ ਫਸਿਆ ਪਿਆ ਹੈਂ ਅਤੇ ਅੱਖਾਂ ਨੂੰ (ਪ੍ਰਭੂ ਵਲੋਂ) ਫਿਰਾ ਰਖਿਆ ਹੈ। (ਇਨ੍ਹਾਂ ਵਿਚ ਫਸਿਆਂ ਤੈਨੂੰ) ਸਿਰ ਚੁਕਣਾ ਕਦੀ ਨਹੀਂ ਮਿਲਦਾ, (ਫਿਰ ਤੇਰੇ ਲਈ) ਮਾਇਆ ਦੇ ਔਖੇ ਤਰੇ ਜਾ ਸਕਣ ਵਾਲੇ ਮਹਾ (ਸਾਗਰ ਤੋਂ ਤਰਨਾ ਔਖਾ ਹੈ)।੩। (ਜਿਵੇਂ) ਸੂਰਜ ਅਤੇ ਚੰਦ੍ਰਮਾ (ਵਾਤਾਵਰਣ ਦੇ ਪ੍ਰਭਾਵ ਤੋਂ) ਮੁਕਤ ਹਨ, (ਤਿਵੇਂ) ਬ੍ਰਹਮ ਗਿਆਨੀ (ਮਾਇਆ ਤੋਂ) ਨਿਰਲਿਪਤ ਹੈ। ਜਿਵੇਂ ਸੁਭਾਵਿਕ ਹੀ ਅਗਨੀ (ਸਦਾ) ਪਵਿਤਰ ਹੈ, (ਤਿਵੇਂ ਬ੍ਰਹਮ ਗਿਆਨੀ) ਸਦਾ ਨਿਰਮਲ ਰਹਿੰਦਾ ਹੈ।੪। ਜਿਸ ਦਾ ਭਾਗ ਖੁਲ੍ਹ ਜਾਂਦਾ ਹੈ ਅਤੇ ਗੁਰੂ ਪਾਸ ਰਹਿ ਕੇ ਸਹਿਜ ਸੁਭਾ (ਪ੍ਰਭੂ ਦਾ ਹੁਕਮ) ਮੰਨਦਾ ਹੈ, ਉਸ (ਉਪਰੋਂ ਭਰਮ ਦਾ) ਪਰਦਾ ਉਤਰ ਜਾਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਸ ਨੂੰ) ਗੁਰੂ ਨਾਮ ਰੂਪ ਮੰਤ੍ਰ ਦਵਾਈ ਵਜੋਂ ਦਿੰਦਾ ਹੈ, (ਫਿਰ ਉਹ) ਜੂਨਾਂ ਦੇ ਸੰਕਟ ਵਿਚ ਨਹੀਂ ਪੈਂਦਾ।੫। ਹੇ ਮਨੁੱਖ! ਇਸ ਤਰ੍ਹਾਂ (ਭਵਸਾਗਰ ਤੋਂ) ਪਾਰ ਲੰਘੀਂਦਾ ਹੈ। (ਤੂੰ) ਪ੍ਰਭੂ ਦੀ ਆਰਾਧਨਾ ਕਰ, (ਵਿਕਾਰਾਂ ਵਲੋਂ) ਮੁਰਦਾ ਹੋਇਆ ਰਹਿ ਅਤੇ ਦ੍ਵੈਤ-ਭਾਵ ਨੂੰ ਤਿਆਗ ਦੇ।ਰਹਾਉ ਦੂਜਾ।੨।੧੧।

ਮਾਰੂ ਮਹਲਾ ੫

(ਜਦੋਂ) ਗੁਰੂ ਨੇ (ਪ੍ਰਭੂ ਨੂੰ) ਹਿਰਦੇ ਰੂਪ (ਘਰ ਵਿਚ ਹੀ) ਵਿਖਾ ਦਿੱਤਾ, (ਤਦੋਂ ਅਸੀਂ ਉਸ ਨੂੰ) ਬਾਹਰ (ਜੰਗਲਾਂ ਵਿਚ) ਲਭਣੋਂ ਰਹਿ ਗਏ। (ਮੈਂ) ਪ੍ਰਭੂ ਦਾ ਨਿਰਭੈ ਅਤੇ ਅਸਚਰਜ ਰੂਪ ਵੇਖ ਲਿਆ, (ਫਿਰ) ਮੇਰਾ ਮਨ (ਉਸ ਨੂੰ) ਛਡ ਕੇ ਕਿਤੇ ਵੀ ਨਹੀਂ ਗਿਆ।੧। (ਹੇ ਜਿਗਿਆਸੂ! ਮੈਂ) ਮੋਤੀ ਲਭ ਲਿਆ, ਪੂਰਣ ਹਰਿ ਪ੍ਰਾਪਤ ਕਰ ਲਿਆ। (ਉਹ) ਅਮੋਲਕ (ਪ੍ਰਭੂ) ਕਿਸੇ ਵੀ ਮੁਲ ਤੋਂ ਪਾਇਆ ਨਹੀਂ ਜਾ ਸਕਦਾ, ਗੁਰੂ ਨੇ ਕ੍ਰਿਪਾ ਕਰਕੇ (ਮੈਨੂੰ) ਪ੍ਰਦਾਨ ਕਰਵਾਇਆ।੧।ਰਹਾਉ। ਅਦ੍ਰਿਸ਼, ਅਗੋਚਰ ਪ੍ਰਭੂ (ਜੋ ਕਥਨ ਨਹੀਂ ਕੀਤਾ ਜਾ ਸਕਦਾ) ਸਾਧੂ/ਗੁਰੂ ਨੂੰ ਮਿਲ ਕੇ (ਮੈਂ) ਉਸ ਦਾ ਵੀ ਕਥਨ ਕਰਨ ਲਗ ਗਿਆ। ਦਸਮ ਦੁਆਰ ਵਿਚ ਅਨਹਦ ਸ਼ਬਦ ਵਜਣ ਲਗ ਗਿਆ ਅਤੇ ਉਥੋਂ ਅੰਮ੍ਰਿਤ ਰਸ ਚੋਣ ਲਗ ਗਿਆ।੨। ਮਨ ਵਿਚੋਂ (ਮਾਇਆਵੀ) ਤ੍ਰਿਸ਼ਨਾ ਦੇ ਬੁਝ ਜਾਣ ਨਾਲ (ਹੁਣ) ਕੋਈ ਥੁੜ ਨਹੀਂ ਰਹੀ, (ਕਿਉਂਕਿ ਉਥੇ ਨਾਮ ਰੂਪ) ਅਖੁਟ ਖ਼ਜ਼ਾਨਾ ਸਮਾ ਗਿਆ। ਗੁਰੂ ਦੇ ਚਰਣਾਂ ਦੀ ਸੇਵਾ ਕਰਨ ਨਾਲ, (ਗੁਰੂ ਨੇ ਮੇਰੇ) ਅਘੜ (ਮਨ) ਨੂੰ ਘੜ ਦਿੱਤਾ ਅਤੇ (ਮੈਂ ਨਾਮ ਰੂਪ) ਅੰਮ੍ਰਿਤ ਰਸ ਪਾ ਲਿਆ।੩।

ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥
ਕਹੁ ਨਾਨਕ ਭਰਮੁ ਗੁਰਿ ਖੋਇਆ ਤਾ ਹਰਿ ਮਹਲੀ ਮਹਲੁ ਪਾਇਆ ਥਾ ॥੪॥੩॥੧੨॥

ਮਾਰੂ ਮਹਲਾ ੫ ॥
ਜਿਸਹਿ ਸਾਜਿ ਨਿਵਾਜਿਆ ਤਿਸਹਿ ਸਿਉ ਰੁਚ ਨਾਹਿ ॥
ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ ॥੧॥
ਰੇ ਮਨ ਵਤ੍ਰ ਬੀਜਣ ਨਾਉ ॥
ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ ॥੧॥ ਰਹਾਉ ॥
ਖੋਇ ਖਹੜਾ ਭਰਮੁ ਮਨ ਕਾ ਸਤਿਗੁਰ ਸਰਣੀ ਜਾਇ ॥
ਕਰਮੁ ਜਿਸ ਕਉ ਧੁਰਹੁ ਲਿਖਿਆ ਸੋਈ ਕਾਰ ਕਮਾਇ ॥੨॥
ਭਾਉ ਲਾਗਾ ਗੋਬਿਦ ਸਿਉ ਘਾਲ ਪਾਈ ਥਾਇ ॥
ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ ॥੩॥
ਪਾਇਆ ਅਮੋਲੁ ਪਦਾਰਥੋ ਛੋਡਿ ਨ ਕਤਹੂ ਜਾਇ ॥
ਕਹੁ ਨਾਨਕ ਸੁਖੁ ਪਾਇਆ ਤ੍ਰਿਪਤਿ ਰਹੇ ਆਘਾਇ ॥੪॥੪॥੧੩॥

ਮਾਰੂ ਮਹਲਾ ੫ ॥
ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥
ਆਵਣ ਜਾਣੁ ਰਹਿਓ ॥
ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥ ਰਹਾਉ ॥
ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ ॥
ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ ॥੨॥
ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥
ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥
ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥੪॥੫॥੧੪॥

ਮਾਰੂ ਮਹਲਾ ੫ ॥
ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ ॥
ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥
ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ ॥੧॥
ਜੀਅ ਕੀ ਕੈ ਪਹਿ ਬਾਤ ਕਹਾ ॥
ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ ॥੧॥ ਰਹਾਉ ॥
ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥

(ਹੁਣ ਮੈਂ) ਸਹਿਜ ਨਾਲ ਆਉਂਦਾ ਅਤੇ ਜਾਂਦਾ ਹਾਂ ਅਤੇ ਸਹਿਜ ਢੰਗ ਨਾਲ ਹੀ (ਮੇਰਾ) ਮਨ ਖੇਡ ਰਿਹਾ ਹੈ। ਨਾਨਕ ਦਾ ਕਥਨ ਹੈ ਕਿ (ਜਦੋਂ) ਗੁਰੂ ਨੇ ਭਰਮ ਨੂੰ ਨਸ਼ਟ ਕਰ ਦਿੱਤਾ, ਤਾਂ (ਮੈਂ) ਮਹਲ ਦੇ ਸੁਆਮੀ (*ਮਹਲੀ*) ਹਰਿ ਦਾ ਮਹਲ ਪ੍ਰਾਪਤ ਕਰ ਲਿਆ।੪।੩।੧੨।

**ਮਾਰੂ ਮਹਲਾ ੫**

(ਹੇ ਜਿਗਿਆਸੂ! ਤੈਨੂੰ) ਜਿਸ (ਪ੍ਰਭੂ) ਨੇ ਸਾਜ ਕੇ ਨਿਵਾਜਿਆ ਹੈ, ਉਸ ਨਾਲ (ਤੇਰਾ) ਪ੍ਰੇਮ (*ਰੁਚ*) ਨਹੀਂ ਹੈ। (ਜੋ ਕਿਸੇ) ਹੋਰ ਰੁਤ ਵਿਚ (ਕੋਈ) ਹੋਰ (ਬੀਜ) ਬੋ ਦੇਈਏ, (ਤਾਂ) ਉਸ ਨੂੰ ਨ ਫੁਲ ਅਤੇ ਨ ਫਲ (ਲਗਦੇ ਹਨ)।੧। ਹੇ ਮਨ! (ਇਹ ਮਨੁੱਖ ਜਨਮ ਪ੍ਰਭੂ ਦਾ) ਨਾਮ ਬੀਜਣ ਦਾ ਵਤਰ/ਅਵਸਰ ਹੈ। (ਇਸ ਲਈ) ਚਿਤ ਲਗਾ ਕੇ ਖੇਤ ਬੀਜ (ਕਿਉਂਕਿ ਇਹ) ਚੰਗਾ ਅਤੇ ਲਾਭਦਾਇਕ ਸਮਾਂ ਹੈ।੧। ਰਹਾਉ। (ਹੇ ਭਾਈ! ਤੂੰ) ਮਨ ਦਾ ਖਹਿੜਾ ਛਡ ਕੇ ਸਤਿਗੁਰੂ ਦੀ ਸ਼ਰਣ ਵਿਚ ਜਾ। ਜਿਸ ਦੇ ਭਾਗਾਂ ਵਿਚ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ, ਉਹੀ (ਨਾਮ-ਸਾਧਨਾ ਦੀ) ਕਾਰ ਕਮਾਉਂਦਾ ਹੈ।੨। (ਜਿਸ ਦਾ) ਪ੍ਰੇਮ ਪ੍ਰਭੂ ਨਾਲ ਲਗ ਜਾਂਦਾ ਹੈ, (ਉਸ ਦੀ) ਘਾਲਣਾ ਪ੍ਰਵਾਨ ਚੜ੍ਹਦੀ ਹੈ। ਮੇਰੇ (ਹਿਰਦੇ ਰੂਪ) ਖੇਤ ਵਿਚ (ਜੋ ਨਾਮ) ਪੈਦਾ ਹੋਇਆ ਹੈ, (ਉਹ) ਕਦੇ ਨ ਖ਼ਤਮ ਹੁੰਦਾ ਹੈ ਅਤੇ ਨ ਹੀ ਨਸ਼ਟ ਹੁੰਦਾ ਹੈ।੩। (ਅਸਾਂ ਪ੍ਰਭੂ ਦਾ ਨਾਮ ਰੂਪ) ਅਮੋਲਕ ਪਦਾਰਥ ਪਾ ਲਿਆ ਹੈ, (ਜੋ ਸਾਨੂੰ) ਛਡ ਕੇ ਕਿਤੇ ਨਹੀਂ ਜਾਂਦਾ। ਨਾਨਕ ਦਾ ਕਥਨ ਹੈ ਕਿ (ਅਸੀਂ ਆਤਮਿਕ) ਸੁਖ ਪਾ ਲਿਆ ਹੈ ਅਤੇ ਪੂਰੀ ਤਰ੍ਹਾਂ ਰਜ ਗਏ ਹਾਂ।੪।੪।੧੩।

**ਮਾਰੂ ਮਹਲਾ ੫**

(ਮੇਰੇ) ਭਰਮ ਦਾ ਆਂਡਾ ਫੁਟ ਗਿਆ ਹੈ ਅਤੇ ਮਨ ਵਿਚ (ਬ੍ਰਹਮ ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ। ਗੁਰੂ ਨੇ (ਮੇਰੇ) ਪੈਰਾਂ ਤੋਂ (ਮੋਹ ਦੀ) ਬੇੜੀ ਕਟ ਦਿੱਤੀ ਅਤੇ (ਵਿਸ਼ਿਆਂ ਦੀ) ਕੈਦ ਤੋਂ (ਮੈਨੂੰ) ਖ਼ਲਾਸ ਕਰ ਦਿੱਤਾ ਹੈ।੧। (ਮੇਰਾ) ਆਉਣਾ ਜਾਣਾ ਰਹਿ ਗਿਆ ਹੈ (ਅਰਥਾਤ ਆਵਾਗਵਣ ਖ਼ਤਮ ਹੋ ਗਿਆ ਹੈ)। ਗੁਰੂ ਨੇ ਠੰਢ ਪਹੁੰਚਾਉਣ ਵਾਲਾ ਨਾਮ ਦੇ ਦਿੱਤਾ ਹੈ (ਜਿਸ ਨਾਲ ਮੇਰਾ ਤ੍ਰਿਸ਼ਨਾ ਰੂਪ) ਤਪਦਾ ਕੜਾਹ ਸ਼ਾਂਤ ਹੋ ਗਿਆ ਹੈ।੧। ਰਹਾਉ। ਜਦੋਂ ਦਾ (ਮੈਨੂੰ) ਸਾਧੂ ਸੰਗ ਪ੍ਰਾਪਤ ਹੋਇਆ ਹੈ, ਤਦੋ ਦੋਂ (ਮੇਰੇ ਉਪਰ) ਨਜ਼ਰ ਰਖਣ ਵਾਲੇ (*ਨਿਗਹਾਰ*) (ਮਨੋ-ਵਿਕਾਰ) ਛਡ ਗਏ। ਜਿਸ ਪ੍ਰਭੂ ਦੀ ਰੋਕ ਪਈ ਹੋਈ ਸੀ, ਉਸ ਦੁਆਰਾ ਹੀ ਛੁਟ ਗਈ ਹੈ, ਹੁਣ (ਧਰਮ ਰਾਜ ਰੂਪ) ਕੋਤਵਾਲ ਕੀ ਕਰ ਸਕਦਾ ਹੈ?।੨। (ਮੇਰਾ) ਕਰਮਾਂ ਦਾ ਭਾਰ ਦੂਰ ਹੋ ਗਿਆ ਹੈ, (ਹੁਣ ਮੈਂ) ਕਰਮਾਂ (ਦੇ ਪ੍ਰਭਾਵ ਤੋਂ) ਬਚ ਗਿਆ ਹਾਂ। ਗੁਰੂ ਨੇ ਮਿਹਰ ਕੀਤੀ (ਅਤੇ ਅਸੀਂ) ਸਮੁੰਦਰ ਦੇ ਕੰਢੇ ਜਾ ਚੜ੍ਹੇ ਹਾਂ।੩। ਗੁਰੂ ਨੇ ਸੱਚਾ ਸਥਾਨ ਅਤੇ ਸੱਚਾ ਠਿਕਾਣਾ (ਬਖ਼ਸ਼ ਕੇ ਜੀਵਨ ਦਾ) ਸੱਚਾ ਮਨੋਰਥ ਬਣਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਸੱਚ ਰੂਪ ਪੂੰਜੀ ਅਤੇ ਸੱਚ ਰੂਪ ਸੌਦਾ (ਆਪਣੇ ਹਿਰਦੇ ਰੂਪ) ਘਰ ਵਿਚ ਹੀ ਪਾ ਲਿਆ ਹੈ।੪।੫।੧੪।

**ਮਾਰੂ ਮਹਲਾ ੫**

ਪੰਡਿਤ ਮੁਖ ਤੋਂ ਵੇਦ (ਮੰਤ੍ਰਾਂ ਨੂੰ) ਉਚੀ ਉਚੀ ਉਚਾਰਦਾ ਹੈ, (ਪਰ ਉਨ੍ਹਾਂ ਮੰਤ੍ਰਾਂ ਨੂੰ ਖ਼ੁਦ) ਕਮਾਉਣ ਵਿਚ ਮਠਾ ਹੈ (ਅਰਥਾਤ ਉਨ੍ਹਾਂ ਅਨੁਸਾਰ ਜੀਵਨ ਚਲਾਉਣ ਵਿਚ ਘੌਲ ਕਰਦਾ ਹੈ)। (ਕੋਈ) ਮੋਨੀ ਹੋ ਕੇ ਏਕਾਂਤ ਵਿਚ ਜਾ ਬੈਠਦਾ ਹੈ, (ਪਰ ਉਸ ਦੇ) ਹਿਰਦੇ ਵਿਚ (ਮਾਨਸਿਕ ਚਿੰਤਾ ਦੀ) ਗਠ (ਪਈ ਰਹਿੰਦੀ ਹੈ)। (ਕੋਈ) ਉਦਾਸੀ ਹੋ ਕੇ ਘਰ ਛਡ ਕੇ ਚਲਿਆ ਜਾਂਦਾ ਹੈ, (ਪਰ ਉਸ ਦੇ ਮਨ ਤੋਂ) ਨਠ-ਭਜ ਖ਼ਤਮ ਨਹੀਂ ਹੁੰਦੀ।੧। (ਮੈਂ) ਆਪਣੇ ਦਿਲ ਦੀ ਗੱਲ ਕਿਸ ਅਗੇ ਕਰਾਂ। (ਮੈਂ) ਅਜਿਹਾ (ਗੁਰੂ) ਕਿਥੋਂ ਲਭਾਂ? ਜੋ (ਆਪ) ਮੁਕਤ ਹੋਵੇ ਅਤੇ ਮੈਨੂੰ ਪ੍ਰਭੂ ਨਾਲ ਮਿਲਾ ਦੇਵੇ।੧। ਰਹਾਉ। (ਕੋਈ) ਤਪਸਿਆ ਕਰਕੇ (ਆਪਣੇ) ਸ਼ਰੀਰ ਨੂੰ ਸਾਧ ਲੈਂਦਾ ਹੈ (ਪਰ ਉਸ ਦਾ) ਮਨ ਦਸਾਂ ਦਿਸ਼ਾਵਾਂ ਵਲ

ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥੨॥
ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥
ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥੩॥
ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ ॥
ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ ॥
ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ ॥੪॥
ਮੇਰਾ ਅੰਤਰਜਾਮੀ ਹਰਿ ਰਾਇਆ ॥
ਸਭੁ ਕਿਛੁ ਜਾਣੈ ਮੇਰੇ ਜੀਅ ਕਾ
ਪ੍ਰੀਤਮੁ ਬਿਸਰਿ ਗਏ ਬਕਬਾਇਆ ॥੧॥ ਰਹਾਉ ਦੂਜਾ॥੬॥੧੫॥

ਮਾਰੂ ਮਹਲਾ ੫ ॥
ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ ॥
ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ ॥੧॥
ਮੇਰੇ ਸਤਿਗੁਰ ਹੀ ਪਤਿ ਰਾਖੁ ॥
ਚੀਤਿ ਆਵਹਿ ਤਬ ਹੀ ਪਤਿ ਪੂਰੀ ਬਿਸਰਤ ਰਲੀਐ ਖਾਕੁ ॥੧॥ ਰਹਾਉ ॥
ਰੂਪ ਰੰਗ ਖੁਸੀਆ ਮਨ ਭੋਗਣ ਤੇ ਤੇ ਛਿਦ੍ਰ ਵਿਕਾਰਾ ॥
ਹਰਿ ਕਾ ਨਾਮੁ ਨਿਧਾਨੁ ਕਲਿਆਣਾ ਸੂਖ ਸਹਜੁ ਇਹੁ ਸਾਰਾ ॥੨॥
ਮਾਇਆ ਰੰਗ ਬਿਰੰਗ ਖਿਨੈ ਮਹਿ ਜਿਉ ਬਾਦਰ ਕੀ ਛਾਇਆ ॥
ਸੇ ਲਾਲ ਭਏ ਗੂੜੈ ਰੰਗਿ ਰਾਤੇ ਜਿਨ ਗੁਰ ਮਿਲਿ ਹਰਿ ਹਰਿ ਗਾਇਆ ॥੩॥
ਊਚ ਮੂਚ ਅਪਾਰ ਸੁਆਮੀ ਅਗਮ ਦਰਬਾਰਾ ॥
ਨਾਮੋ ਵਡਿਆਈ ਸੋਭਾ ਨਾਨਕ ਖਸਮੁ ਪਿਆਰਾ ॥੪॥੭॥੧੬॥

ਮਾਰੂ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥
ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ ॥
ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥੧॥
ਕਰਣੈਹਾਰਾ ਬੂਝਹੁ ਰੇ ॥ ਸਤਿਗੁਰੁ ਮਿਲੈ ਤ ਸੂਝੈ ਰੇ ॥੧॥ ਰਹਾਉ ॥
ਤ੍ਰੈ ਗੁਣ ਕੀਆ ਪਸਾਰਾ ॥ ਨਰਕ ਸੁਰਗ ਅਵਤਾਰਾ ॥
ਹਉਮੈ ਆਵੈ ਜਾਈ ॥ ਮਨੁ ਟਿਕਣੁ ਨ ਪਾਵੈ ਰਾਈ ॥
ਬਾਝੁ ਗੁਰੂ ਗੁਬਾਰਾ ॥ ਮਿਲਿ ਸਤਿਗੁਰ ਨਿਸਤਾਰਾ ॥੨॥
ਹਉ ਹਉ ਕਰਮ ਕਮਾਣੇ ॥ ਤੇ ਤੇ ਬੰਧ ਗਲਾਣੇ ॥
ਮੇਰੀ ਮੇਰੀ ਧਾਰੀ ॥ ਓਹਾ ਪੈਰਿ ਲੋਹਾਰੀ ॥
ਸੋ ਗੁਰ ਮਿਲਿ ਏਕੁ ਪਛਾਣੈ ॥ ਜਿਸੁ ਹੋਵੈ ਭਾਗੁ ਮਥਾਣੈ ॥੩॥
ਸੋ ਮਿਲਿਆ ਜਿ ਹਰਿ ਮਨਿ ਭਾਇਆ ॥ ਸੋ ਭੂਲਾ ਜਿ ਪ੍ਰਭੂ ਭੁਲਾਇਆ ॥

ਦੌੜਦਾ ਰਹਿੰਦਾ ਹੈ। (ਕੋਈ) ਬ੍ਰਹਮਚਾਰੀ ਬ੍ਰਹਮਚਰਜ ਕਰ ਲੈਂਦਾ ਹੈ, (ਪਰ ਉਸ ਦੇ) ਹਿਰਦੇ ਵਿਚ ਹੰਕਾਰ ਹੋ ਜਾਂਦਾ ਹੈ। (ਕੋਈ) ਸੰਨਿਆਸੀ ਹੋ ਕੇ ਤੀਰਥਾਂ ਵਿਚ ਭੌਂਦਾਂ ਰਹਿੰਦਾ ਹੈ (ਪਰ) ਉਸ (ਦੇ ਮਨ) ਵਿਚ ਮੂਰਖ (*ਬਿਗਾਨਾ*) ਬਣਾ ਦੇਣ ਵਾਲਾ ਕ੍ਰੋਧ ਵਧ ਜਾਂਦਾ ਹੈ।੨। (ਕੋਈ ਪੈਰਾਂ ਨਾਲ) ਘੁੰਘਰੂ ਬੰਨ੍ਹ ਕੇ ਰਾਮਦਾਸ ਜਾਂ ਭਗਤੀਆ ਬਣ ਜਾਂਦਾ ਹੈ, (ਪਰ ਇਹ ਸਭ) ਰੋਟੀਆਂ ਦੇ ਉਪਾ ਹਨ। (ਕਈ) ਵਰਤ, ਨੇਮ ਅਤੇ ਛੇ ਕਰਮ ਕਰਦੇ ਹਨ;(ਪਰ ਇਹ ਸਭ) ਬਾਹਰਲਾ ਭੇਖ ਅਤੇ ਵਖਾਵਾ ਹੈ। (ਕੋਈ) ਮੂੰਹ ਤੋਂ ਗੀਤ, ਨਾਦ ਅਤੇ ਰਾਗ ਅਲਾਪਦਾ ਹੈ, (ਪਰ) ਮਨ ਵਿਚ ਹਰਿ ਪ੍ਰਭੂ (ਦੇ ਨਾਮ) ਦਾ ਗਾਇਨ ਨਹੀਂ ਕਰਦਾ।੩। (ਕੇਵਲ) ਹਰਿ ਦੇ ਸੰਤ ਹੀ ਖ਼ੁਸ਼ੀ, ਗ਼ਮੀ, ਲੋਭ ਅਤੇ ਮੋਹ ਤੋਂ ਰਹਿਤ ਅਤੇ ਨਿਰਮਲ (ਜੀਵਨ ਵਾਲੇ) ਹਨ। ਜਦੋਂ ਭਗਵਾਨ ਦਇਆ ਕਰਦਾ ਹੈ ਤਾਂ ਮੇਰਾ ਮਨ ਉਨ੍ਹਾਂ ਦੀ ਚਰਣ-ਧੂੜ ਪ੍ਰਾਪਤ ਕਰਦਾ ਹੈ। ਨਾਨਕ ਦਾ ਕਥਨ ਹੈ ਕਿ (ਜਦੋਂ) ਪੂਰਾ ਗੁਰੂ ਮਿਲਦਾ ਹੈ ਤਾਂ ਮਨ ਦੀ ਚਿੰਤਾ ਦੂਰ ਹੋ ਜਾਂਦੀ ਹੈ।੪। ਮੇਰਾ ਪ੍ਰਭੂ ਅੰਤਰਯਾਮੀ ਹੈ, ਮੇਰੀ ਜਿੰਦ ਦਾ ਪ੍ਰੀਤਮ ਸਭ ਕੁਝ ਜਾਣਦਾ ਹੈ (ਜਿਸ ਕਰਕੇ) ਸਾਰੇ ਬਖੇੜੇ/ਬਕਵਾਦ (*ਬਕਬਾਇਆ*) ਵਿਸਰ ਜਾਂਦੇ ਹਨ।੧। ਰਹਾਉ ਦੂਜਾ।੬।੧੫।

**ਮਾਰੂ ਮਹਲਾ ੫**

(ਹੇ ਪਰਮਾਤਮਾ!) ਜਿਸ (ਵਿਅਕਤੀ) ਦੇ ਹਿਰਦੇ ਵਿਚ ਤੇਰਾ ਨਾਮ (ਵਸ ਗਿਆ), ਉਹ ਲੱਖਾਂ ਕਰੋੜਾਂ ਦਾ, ਸਭ ਦਾ ਰਾਜਾ ਹੈ। (ਪਰ) ਜਿਨ੍ਹਾਂ ਨੂੰ ਮੇਰੇ ਸਤਿਗੁਰੂ ਨੇ (ਪ੍ਰਭੂ ਦਾ) ਨਾਮ ਨਹੀਂ ਬਖ਼ਸ਼ਿਆ, ਉਹ ਮੂਰਖ ਮਰ ਮਰ ਕੇ (ਫਿਰ) ਜੰਮਦੇ ਰਹਿੰਦੇ ਹਨ।੧। ਹੇ ਮੇਰੇ ਸਤਿਗੁਰੂ! (ਆਪ ਹੀ ਮੇਰੀ) ਪਤ ਬਚਾ ਲੈ। (ਜਦੋਂ ਤੂੰ) ਚਿਤ ਆਉਂਦਾ ਹੈ, ਤਦੋਂ ਹੀ ਪੂਰੀ ਪਤ ਰਹਿੰਦੀ ਹੈ, (ਤੈਨੂੰ) ਵਿਸਰਿਆਂ ਮਿੱਟੀ ਵਿਚ ਰਲ ਜਾਈਦਾ ਹੈ।੧। ਰਹਾਉ। (ਸੰਸਾਰ ਦੇ ਜਿਤਨੇ ਵੀ) ਰੂਪ, ਰੰਗ, ਖ਼ੁਸ਼ੀਆਂ, ਮਨ ਦੇ ਭੋਗ/ਮੌਜਾਂ ਅਤੇ ਵਿਕਾਰ ਹਨ, ਉਤਨੇ ਹੀ (ਜੀਵਨ ਦੇ) ਦੋਸ਼ ਹਨ। ਹਰਿ ਦਾ ਨਾਮ ਸੁਖਾਂ ਦਾ ਖ਼ਜ਼ਾਨਾ ਹੈ। ਇਹ (ਨਾਮ) ਸ੍ਰੇਸ਼ਠ ਅਤੇ ਸਹਿਜ ਸੁਖ (ਦੇਣ ਵਾਲਾ) ਹੈ।੨। ਮਾਇਆਵੀ ਰੰਗ ਛਿਣ ਭਰ ਵਿਚ ਫਿਕੇ ਪੈ ਜਾਂਦੇ ਹਨ, ਜਿਵੇਂ ਬਦਲ ਦੀ ਛਾਂ (ਥੁੜ-ਚਿਰੀ) ਹੁੰਦੀ ਹੈ। ਜਿਨ੍ਹਾਂ (ਸਾਧਕਾਂ) ਨੇ ਗੁਰੂ ਨੂੰ ਮਿਲ ਕੇ ਹਰਿ (ਦਾ ਜਸ) ਗਾਇਆ ਹੈ, ਉਹ (ਪ੍ਰਭੂ ਦੇ) ਗੂੜ੍ਹੇ ਰੰਗ ਵਿਚ ਰੰਗੀਜ ਦੇ ਲਾਲ ਹੋ ਗਏ ਹਨ।੩। (ਉਹ) ਸੁਆਮੀ (ਪ੍ਰਭੂ) ਉੱਚਾ, ਵੱਡਾ (*ਮੂਚ*), ਅਪਰ-ਅਪਾਰ ਹੈ, (ਉਸ ਦਾ) ਦਰਬਾਰ ਅਗਮ ਹੈ। ਨਾਨਕ (ਦਾ ਕਥਨ ਹੈ ਕਿ ਅਜਿਹੇ ਸਾਧਕਾਂ ਨੂੰ) ਪ੍ਰਭੂ ਪਿਆਰਾ (ਲਗਦਾ ਹੈ), ਉਨ੍ਹਾਂ ਲਈ ਨਾਮ ਹੀ (ਦੁਨੀਆ ਦੀ) ਵਡਿਆਈ ਅਤੇ ਸ਼ੋਭਾ ਹੈ।੪।੭।੧੬।

**ਮਾਰੂ ਮਹਲਾ ੫ ਘਰੁ ੪**

ਓਅੰਕਾਰ (ਪ੍ਰਭੂ) ਤੋਂ (ਸ੍ਰਿਸ਼ਟੀ) ਉਤਪੰਨ ਹੋਈ ਹੈ। (ਉਸ ਨੇ ਹੀ) ਸਾਰੇ ਦਿਨ ਅਤੇ ਰਾਤਾਂ ਸਿਰਜੀਆਂ ਹਨ। ਜੰਗਲ, ਬਨਸਪਤੀ, ਤਿੰਨ ਲੋਕ, ਪਾਣੀ, ਚਾਰ ਵੇਦ, ਚਾਰ ਖਾਣੀਆਂ, ਧਰਤੀ-ਖੰਡ, ਦ੍ਵੀਪ ਅਤੇ ਸਾਰੇ ਲੋਕ—ਇਹ ਸਭ ਇਕ ਹੁਕਮ ਨਾਲ ਹੀ ਹੋਂਦ ਵਿਚ ਆਏ ਹਨ।੧। ਹੇ (ਭਾਈ)! ਸਿਰਜਨਹਾਰ (ਪ੍ਰਭੂ) ਨੂੰ ਸਮਝੋ। (ਪਰ) ਸਤਿਗੁਰੂ ਦੇ ਮਿਲਣ 'ਤੇ ਹੀ (ਇਹ ਭੇਦ) ਸਮਝ ਆਉਂਦਾ ਹੈ।੧। ਰਹਾਉ। (ਪ੍ਰਭੂ ਨੇ) ਤਿੰਨ ਗੁਣਾਂ (ਰਜੋ, ਸਤੋ, ਤਮੋ) ਦਾ ਖਿਲਾਰਾ ਸਿਰਜਿਆ ਹੈ, ਨਰਕ ਸਵਰਗ ਹੋਂਦ ਵਿਚ ਲਿਆਉਂਦੇ ਹਨ। ਹਉਮੈ ਹੀ ਆਉਣ ਜਾਣ (ਦਾ ਮੂਲ ਕਾਰਣ ਹੈ)। ਮਨ ਰਤਾ ਜਿੰਨਾ ਵੀ ਟਿਕਦਾ ਨਹੀਂ। ਗੁਰੂ ਤੋਂ ਬਿਨਾ ਅੰਧਕਾਰ ਹੀ ਹੈ। ਸਤਿਗੁਰੂ ਨੂੰ ਮਿਲਣ ਨਾਲ ਪਾਰ-ਉਤਾਰਾ ਹੁੰਦਾ ਹੈ।੨। (ਜਿਤਨੇ) ਕਰਮ ਹਉਮੈ ਵਿਚ ਕਮਾਏ ਜਾਂਦੇ ਹਨ, ਉਤਨੇ ਹੀ ਗਲ ਵਿਚ ਬੰਧਨ ਪੈਂਦੇ ਹਨ। (ਮਨੁੱਖ ਨੇ) ਮੇਰੀ ਮੇਰੀ ਦੀ (ਜੋ ਭਾਵਨਾ ਮਨ ਵਿਚ) ਧਾਰੀ ਹੋਈ ਹੈ, ਉਹੀ ਪੈਰ ਵਿਚ ਲੋਹੇ ਦੀ ਬੇੜੀ (ਪਈ ਹੋਈ) ਹੈ। ਉਹ (ਵਿਅਕਤੀ) ਗੁਰੂ ਨੂੰ ਮਿਲ ਕੇ ਇਕ (ਪਰਮਾਤਮਾ) ਨੂੰ ਪਛਾਣਦਾ ਹੈ, ਜਿਸ ਦੇ ਮੱਥੇ ਉਤੇ (ਧੁਰੋਂ) ਭਾਗ (ਲਿਖਿਆ ਹੁੰਦਾ) ਹੈ।੩। ਉਹ (ਮਨੁੱਖ ਪ੍ਰਭੂ ਨਾਲ) ਮਿਲਿਆ ਹੈ ਜਿਹੜਾ ਹਰਿ

ਨਹ ਆਪਹੁ ਮੂਰਖੁ ਗਿਆਨੀ ॥ ਜਿ ਕਰਾਵੈ ਸੁ ਨਾਮੁ ਵਖਾਨੀ ॥
ਤੇਰਾ ਅੰਤੁ ਨ ਪਾਰਾਵਾਰਾ ॥ ਜਨ ਨਾਨਕ ਸਦ ਬਲਿਹਾਰਾ ॥੪॥੧॥੧੭॥

ਮਾਰੂ ਮਹਲਾ ੫ ॥
ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ ਦੁਨੀਆ ॥
ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ ॥੧॥
ਨਿਰਭਉ ਨਿਰੰਕਾਰੁ ਦਇਅਲੀਆ ॥ਜੀਅ ਜੰਤ ਸਗਲੇ ਪ੍ਰਤਿਪਲੀਆ ॥੧॥ ਰਹਾਉ॥
ਏਕੈ ਸ੍ਰਮੁ ਕਰਿ ਗਾਡੀ ਗਡਹੈ ॥ ਏਕਹਿ ਸੁਪਨੈ ਦਾਮੁ ਨ ਛਡਹੈ ॥
ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ ॥੨॥
ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ ਤਜਿ ਬਾਪ ਮਹਤਾਰੀ ॥
ਸੁਤ ਮੀਤ ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ ਖਲੀਆ ॥੩॥
ਹੋਇ ਅਉਧੂਤ ਬੈਠੇ ਲਾਇ ਤਾਰੀ ॥ ਜੋਗੀ ਜਤੀ ਪੰਡਿਤ ਬੀਚਾਰੀ ॥
ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ ॥੪॥
ਕਾਟੇ ਬੰਧਨ ਠਾਕੁਰਿ ਜਾ ਕੇ ॥ ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ ॥
ਸਾਧਸੰਗਿ ਭਏ ਜਨ ਮੁਕਤੇ ਗਤਿ ਪਾਈ ਨਾਨਕ ਨਦਰਿ ਨਿਹਲੀਆ ॥੫॥੨॥੧੮॥

ਮਾਰੂ ਮਹਲਾ ੫ ॥
ਸਿਮਰਹੁ ਏਕੁ ਨਿਰੰਜਨ ਸੋਊ ॥ ਜਾ ਤੇ ਬਿਰਥਾ ਜਾਤ ਨ ਕੋਊ ॥
ਮਾਤ ਗਰਭ ਮਹਿ ਜਿਨਿ ਪ੍ਰਤਿਪਾਰਿਆ ॥ ਜੀਉ ਪਿੰਡੁ ਦੇ ਸਾਜਿ ਸਵਾਰਿਆ ॥
ਸੋਈ ਬਿਧਾਤਾ ਖਿਨੁ ਖਿਨੁ ਜਪੀਐ ॥ ਜਿਸੁ ਸਿਮਰਤ ਅਵਗੁਣ ਸਭਿ ਢਕੀਐ ॥
ਚਰਣ ਕਮਲ ਉਰ ਅੰਤਰਿ ਧਾਰਹੁ ॥ ਬਿਖਿਆ ਬਨ ਤੇ ਜੀਉ ਉਧਾਰਹੁ ॥
ਕਰਣ ਪਲਾਹ ਮਿਟਹਿ ਬਿਲਲਾਟਾ ॥ ਜਪਿ ਗੋਵਿਦ ਭਰਮੁ ਭਉ ਫਾਟਾ ॥
ਸਾਧਸੰਗਿ ਵਿਰਲਾ ਕੋ ਪਾਏ ॥ ਨਾਨਕੁ ਤਾ ਕੈ ਬਲਿ ਬਲਿ ਜਾਏ ॥੧॥
ਰਾਮ ਨਾਮੁ ਮਨਿ ਤਨਿ ਆਧਾਰਾ ॥ ਜੋ ਸਿਮਰੈ ਤਿਸ ਕਾ ਨਿਸਤਾਰਾ ॥੧॥ ਰਹਾਉ ॥
ਮਿਥਿਆ ਵਸਤੁ ਸਤਿ ਕਰਿ ਮਾਨੀ ॥ ਹਿਤੁ ਲਾਇਓ ਸਠ ਮੂੜ ਅਗਿਆਨੀ ॥
ਕਾਮ ਕ੍ਰੋਧ ਲੋਭ ਮਦ ਮਾਤਾ ॥ ਕਉਡੀ ਬਦਲੈ ਜਨਮੁ ਗਵਾਤਾ ॥
ਅਪਨਾ ਛੋਡਿ ਪਰਾਇਐ ਰਾਤਾ ॥ ਮਾਇਆ ਮਦ ਮਨ ਤਨ ਸੰਗਿ ਜਾਤਾ ॥
ਤ੍ਰਿਸਨ ਨ ਬੂਝੈ ਕਰਤ ਕਲੋਲਾ ॥ ਊਣੀ ਆਸ ਮਿਥਿਆ ਸਭਿ ਬੋਲਾ ॥
ਆਵਤ ਇਕੇਲਾ ਜਾਤ ਇਕੇਲਾ ॥ ਹਮ ਤੁਮ ਸੰਗਿ ਝੂਠੇ ਸਭਿ ਬੋਲਾ ॥

ਦੇ ਮਨ ਨੂੰ ਭਾ ਗਿਆ ਹੈ। ਉਹੀ (ਮਨੁੱਖ ਪ੍ਰਭੂ ਨੂੰ) ਭੁਲਿਆ ਹੋਇਆ ਹੈ, ਜਿਸ ਨੂੰ ਪ੍ਰਭੂ ਨੇ (ਆਪ) ਭੁਲਾਇਆ ਹੈ। (ਮਨੁੱਖ) ਆਪਣੇ ਆਪ ਨ ਮੂਰਖ ਹੈ ਅਤੇ ਨ ਹੀ ਗਿਆਨੀ। (ਪ੍ਰਭੂ ਉਸ ਤੋਂ) ਜੋ (ਕਰਮ) ਕਰਾਉਂਦਾ ਹੈ, ਉਸ (ਅਨੁਸਾਰ ਉਸ ਦਾ) ਨਾਂ ਕਿਹਾ ਜਾਂਦਾ ਹੈ। (ਹੇ ਪ੍ਰਭੂ !) ਤੇਰਾ (ਕੋਈ) ਅੰਤ ਜਾਂ ਆਰ-ਪਾਰ ਨਹੀਂ ਹੈ। ਦਾਸ ਨਾਨਕ (ਤੇਰੇ ਤੋਂ) ਸਦਾ ਬਲਿਹਾਰ ਜਾਂਦਾ ਹੈ।੪।੧।੧੭।

**ਮਾਰੂ ਮਹਲਾ ੫**

ਮੋਹ ਲੈਣ ਵਾਲੀ (ਮਾਇਆ) ਨੇ ਤ੍ਰਿਗੁਣਾਤਮਕ (ਜੀਵਾਂ ਨੂੰ) ਮੋਹ ਲਿਆ ਹੈ। (ਸਾਰੀ) ਝੂਠੀ ਦੁਨੀਆ ਲੋਭ ਵਿਚ ਗ੍ਰਸੀ ਹੋਈ ਹੈ। ਮੇਰੀ ਮੇਰੀ ਕਹਿ ਕੇ (ਸਭ ਲੋਕ ਇਕ ਮਾਇਆ ਨੂੰ) ਇਕੱਠਾ ਕਰਦੇ ਹਨ, (ਪਰ) ਅੰਤ ਵੇਲੇ ਸਭ ਨਾਲ ਛਲ ਕਰਦੀ ਹੈ।੧। (ਪ੍ਰਭੂ) ਨਿਰਭੈ, ਨਿਰਾਕਾਰ ਅਤੇ ਦਇਆਲੂ ਹੈ, (ਉਹ) ਸਾਰੇ ਜੀਵਾਂ ਜੰਤੂਆਂ ਦੀ ਪਾਲਨਾ ਕਰਦਾ ਹੈ।੧।ਰਹਾਉ। ਇਕ (ਅਜਿਹੇ ਲੋਕ ਹਨ ਕਿ ਮਾਇਆ ਨੂੰ) ਮਿਹਨਤ ਨਾਲ (ਕਮਾ ਕੇ) ਟੋਏ ਵਿਚ ਦਬ ਦਿੰਦੇ ਹਨ। ਇਕ ਸੁਪਨੇ ਵਿਚ ਵੀ ਧਨ (*ਦਾਮੁ*) ਨੂੰ ਨਹੀਂ ਛਡਦੇ। ਜਿਨ੍ਹਾਂ ਨੇ ਰਾਜ ਕਰਕੇ ਥੈਲੀ (ਖ਼ਜ਼ਾਨਾ) ਇਕੱਠੀ ਕੀਤੀ ਹੈ, ਉਸ ਨਾਲ ਵੀ ਚੰਚਲ (ਮਾਇਆ) ਨਹੀਂ ਚਲਦੀ।੨। ਇਕਨਾਂ ਨੂੰ (ਮਾਇਆ) ਪ੍ਰਾਣ ਅਤੇ ਸ਼ਰੀਰ ਤੋਂ ਵੀ ਪਿਆਰੀ ਹੈ। ਇਕਨਾਂ ਨੇ ਮਾਤਾ ਪਿਤਾ ਨੂੰ ਛਡ ਕੇ (ਇਸ ਨੂੰ) ਇਕੱਠਾ ਕੀਤਾ ਹੈ। (ਕਈਆਂ ਨੇ ਇਸ ਨੂੰ) ਪੁੱਤਰਾਂ, ਮਿਤਰਾਂ ਅਤੇ ਭਰਾਵਾਂ ਤੋਂ ਗੁਪਤ ਰਖਿਆ ਹੈ, (ਅੰਤ ਵੇਲੇ ਉਹ) ਉਨ੍ਹਾਂ ਨਾਲ ਵੀ ਨਹੀਂ ਖੜੋਂਦੀ ਹੈ।੩। (ਕਈ) ਅਵਧੂਤ ਬਣ ਕੇ ਸਮਾਧੀ ਲਗਾ ਕੇ ਬੈਠਦੇ ਹਨ, (ਕਈ) ਜੋਗੀ, ਜਤੀ ਅਤੇ ਵਿਚਾਰਵਾਨ ਪੰਡਿਤ ਹਨ, ਜੋ ਘਰਾਂ ਵਿਚ ਅਤੇ ਮੜ੍ਹੀਆਂ, ਮਸਾਣਾਂ ਅਤੇ ਜੰਗਲਾਂ ਵਿਚ ਵਸਦੇ ਹਨ, (ਮਾਇਆ) ਉਠ ਕੇ ਉਨ੍ਹਾਂ ਨੂੰ ਵੀ ਪ੍ਰਭਾਵਿਤ ਕਰ ਲੈਂਦੀ ਹੈ।੪। ਪ੍ਰਭੂ ਨੇ ਜਿਸ (ਵਿਅਕਤੀ) ਦੇ ਬੰਧਨ ਕਟ ਦਿੱਤੇ ਹਨ, ਉਸ ਦੇ ਹਿਰਦੇ ਵਿਚ ਹਰਿ ਦਾ ਨਾਮ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ ਸੇਵਕ) ਸਾਧ-ਸੰਗ ਕਰਕੇ (ਮਾਇਆਵੀ ਪ੍ਰਭਾਵ ਤੋਂ) ਮੁਕਤ ਹੋ ਜਾਂਦੇ ਹਨ (ਅਤੇ ਜਦੋਂ ਪ੍ਰਭੂ ਦੀ) ਮਿਹਰ ਦੀ ਨਿਗਾਹ ਹੋ ਜਾਂਦੀ ਹੈ, (ਤਾਂ ਉਹ) ਪਰਮ-ਗਤਿ ਪ੍ਰਾਪਤ ਕਰ ਲੈਂਦੇ ਹਨ।੫।੨।੧੮।

**ਮਾਰੂ ਮਹਲਾ ੫**

(ਉਸ) ਇਕ ਪ੍ਰਭੂ ਨੂੰ (ਆਪਣੇ ਮਨ ਵਿਚ) ਸਿਮਰੋ, ਜਿਸ (ਦੇ ਦੁਆਰ) ਤੋਂ ਕੋਈ ਖ਼ਾਲੀ ਨਹੀਂ ਜਾਂਦਾ। ਜਿਸ (ਪ੍ਰਭੂ) ਨੇ ਮਾਤਾ ਦੇ ਗਰਭ ਵਿਚ ਪਾਲਿਆ ਹੈ, ਜਿੰਦ ਅਤੇ ਸ਼ਰੀਰ ਦੇ ਕੇ ਸਾਜਿਆ ਅਤੇ ਸਵਾਰਿਆ ਹੈ, ਉਸ ਵਿਧਾਤਾ ਨੂੰ ਛਿਣ ਛਿਣ ਆਰਾਧਣਾ ਚਾਹੀਦਾ ਹੈ, ਜਿਸ ਦੇ ਸਿਮਰਨ ਨਾਲ ਸਾਰੇ ਔਗੁਣ ਢਕ ਲਈਦੇ ਹਨ। (ਉਸ ਪ੍ਰਭੂ ਦੇ) ਚਰਣ-ਕਮਲਾਂ ਨੂੰ ਹਿਰਦੇ ਵਿਚ ਧਾਰਣ ਕਰੋ ਅਤੇ ਵਿਸ਼ਿਆਂ ਦੇ ਜੰਗਲ ਤੋਂ (ਆਪਣੀ) ਜਿੰਦ ਨੂੰ ਬਚਾ ਲਵੋ। (ਪ੍ਰਭੂ ਦੀ ਆਰਾਧਨਾ ਨਾਲ) ਕੀਰਨੇ ਅਤੇ ਵਿਰਲਾਪ ਖ਼ਤਮ ਹੋ ਜਾਦੇ ਹਨ, ਗੋਬਿੰਦ ਨੂੰ ਜਪਣ ਨਾਲ ਭਰਮ ਅਤੇ ਭੈ ਨਸ਼ਟ ਹੋ ਜਾਂਦੇ ਹਨ। (ਨਾਮ ਸਿਮਰਨ ਦੀ ਦਾਤ) ਕੋਈ ਵਿਰਲਾ ਹੀ ਸਾਧ-ਸੰਗ ਦੁਆਰਾ ਪ੍ਰਾਪਤ ਕਰਦਾ ਹੈ। ਨਾਨਕ ਉਸ ਤੋਂ ਸਦਕੇ ਜਾਂਦਾ ਹੈ।੧। ਪ੍ਰਭੂ ਦਾ ਨਾਮ (ਸੇਵਕ ਦੇ) ਮਨ ਅਤੇ ਤਨ ਦਾ ਆਧਾਰ ਹੈ। ਜੋ (ਨਾਮ ਨੂੰ) ਸਿਮਰਦਾ ਹੈ, ਉਸ ਦਾ ਪਾਰ-ਉਤਾਰਾ ਹੋ ਜਾਂਦਾ ਹੈ।੧।ਰਹਾਉ। ਹੇ ਦੁਸ਼ਟ! ਹੇ ਮੂਰਖ! ਹੇ ਅਗਿਆਨੀ! (ਤੂੰ) ਝੂਠੀ ਵਸਤੂ ਨੂੰ ਸੱਚਾ ਕਰਕੇ ਮੰਨਿਆ ਹੈ (ਅਤੇ ਉਸ ਨਾਲ) ਪਿਆਰ ਪਾਇਆ ਹੋਇਆ ਹੈ। (ਤੂੰ) ਕਾਮ, ਕ੍ਰੋਧ, ਲੋਭ ਦੇ ਨਸ਼ੇ ਵਿਚ ਮਸਤਿਆ ਪਿਆ ਹੈਂ, ਕੌਡੀ (ਰੂਪ ਮਾਇਆ) ਲਈ ਜਨਮ ਨਸ਼ਟ ਕਰ ਲਿਆ ਹੈ। (ਤੂੰ) ਆਪਣੇ (ਪ੍ਰਭੂ) ਨੂੰ ਛਡ ਕੇ ਪਰਾਏ (ਪਦਾਰਥਾਂ ਵਿਚ) ਰਤਾ ਹੋਇਆ ਹੈਂ ਅਤੇ ਮਾਇਆ ਦੇ ਨਸ਼ੇ ਕਰਕੇ (ਤੂੰ) ਮਨ ਅਤੇ ਤਨ ਨਾਲ ਜਾਣ ਵਾਲਾ ਹੀ (ਸਮਝਦਾ ਹੈਂ)। (ਇਸ ਕਰਕੇ) ਤੇਰੀ ਤ੍ਰਿਸ਼ਨਾ ਬੁਝਦੀ ਨਹੀਂ ਹੈ (ਅਤੇ ਤੂੰ) ਮੌਜਾਂ ਮਾਣਦਾ ਹੈਂ। (ਤੇਰੀ) ਆਸ (ਇੱਛਾ) ਪੂਰੀ ਨਹੀਂ ਹੁੰਦੀ, (ਤੇਰੇ) ਸਾਰੇ ਬੋਲ ਝੂਠੇ ਹਨ। (ਤੂੰ ਇਸ ਸੰਸਾਰ ਵਿਚ) ਇਕਲਾ ਆਉਂਦਾ ਹੈਂ ਅਤੇ

ਪਾਇ ਠਗਉਰੀ ਆਪਿ ਭੁਲਾਇਓਂ ॥ ਨਾਨਕ ਕਿਰਤੁ ਨ ਜਾਇ ਮਿਟਾਇਓ ॥੨॥

ਪਸੁ ਪੰਖੀ ਭੂਤ ਅਰੁ ਪ੍ਰੇਤਾ ॥ ਬਹੁ ਬਿਧਿ ਜੋਨੀ ਫਿਰਤ ਅਨੇਤਾ ॥
ਜਹ ਜਾਨੋ ਤਹ ਰਹਨੁ ਨ ਪਾਵੈ ॥ ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥
ਮਨਿ ਤਨਿ ਬਾਸਨਾ ਬਹੁਤੁ ਬਿਸਥਾਰਾ ॥ ਅਹੰਮੇਵ ਮੂਠੋ ਬੇਚਾਰਾ ॥
ਅਨਿਕ ਦੋਖ ਅਰੁ ਬਹੁਤੁ ਸਜਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥
ਪ੍ਰਭ ਬਿਸਰਤ ਨਰਕ ਮਹਿ ਪਾਇਆ ॥ ਤਹ ਮਾਤ ਨ ਬੰਧੁ ਨ ਮੀਤ ਨ ਜਾਇਆ ॥
ਜਿਸ ਕਉ ਹੋਤ ਕ੍ਰਿਪਾਲ ਸੁਆਮੀ ॥ ਸੋ ਜਨੁ ਨਾਨਕ ਪਾਰਗਰਾਮੀ ॥੩॥
ਭ੍ਰਮਤ ਭ੍ਰਮਤ ਪ੍ਰਭ ਸਰਨੀ ਆਇਆ ॥ ਦੀਨਾ ਨਾਥ ਜਗਤ ਪਿਤ ਮਾਇਆ ॥
ਪ੍ਰਭ ਦਇਆਲ ਦੁਖ ਦਰਦ ਬਿਦਾਰਣ ॥ ਜਿਸੁ ਭਾਵੈ ਤਿਸ ਹੀ ਨਿਸਤਾਰਣ ॥
ਅੰਧ ਕੂਪ ਤੇ ਕਾਢਨਹਾਰਾ ॥ ਪ੍ਰੇਮ ਭਗਤਿ ਹੋਵਤ ਨਿਸਤਾਰਾ ॥
ਸਾਧ ਰੂਪ ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ ॥
ਜਪ ਤਪ ਸੰਜਮ ਇਸ ਤੇ ਕਿਛੁ ਨਾਹੀ ॥ ਆਦਿ ਅੰਤਿ ਪ੍ਰਭ ਅਗਮ ਅਗਾਹੀ ॥
ਨਾਮੁ ਦੇਹਿ ਮਾਗੈ ਦਾਸੁ ਤੇਰਾ ॥ ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ ॥੪॥੩॥੧੯॥

ਮਾਰੂ ਮਹਲਾ ੫ ॥
ਕਤ ਕਉ ਡਹਕਾਵਹੁ ਲੋਗਾ ਮੋਹਨ ਦੀਨ ਕਿਰਪਾਈ ॥੧॥
ਐਸੀ ਜਾਨਿ ਪਾਈ ॥ ਸਰਣਿ ਸੂਰੋ ਗੁਰ ਦਾਤਾ ਰਾਖੈ ਆਪਿ ਵਡਾਈ ॥੧॥ ਰਹਾਉ॥
ਭਗਤਾ ਕਾ ਆਗਿਆਕਾਰੀ ਸਦਾ ਸਦਾ ਸੁਖਦਾਈ ॥੨॥
ਅਪਨੇ ਕਉ ਕਿਰਪਾ ਕਰੀਅਹੁ ਇਕੁ ਨਾਮੁ ਧਿਆਈ ॥੩॥
ਨਾਨਕੁ ਦੀਨੁ ਨਾਮੁ ਮਾਗੈ ਦੁਤੀਆ ਭਰਮੁ ਚੁਕਾਈ ॥੪॥੪॥੨੦॥

ਮਾਰੂ ਮਹਲਾ ੫ ॥
ਮੇਰਾ ਠਾਕੁਰੁ ਅਤਿ ਭਾਰਾ ॥ ਮੋਹਿ ਸੇਵਕੁ ਬੇਚਾਰਾ ॥੧॥
ਮੋਹਨੁ ਲਾਲੁ ਮੇਰਾ ਪ੍ਰੀਤਮ ਮਨ ਪ੍ਰਾਨਾ ॥ ਮੋ ਕਉ ਦੇਹੁ ਦਾਨਾ ॥੧॥ ਰਹਾਉ ॥
ਸਗਲੇ ਮੈ ਦੇਖੇ ਜੋਈ ॥ ਬੀਜਉ ਅਵਰੁ ਨ ਕੋਈ ॥੨॥
ਜੀਅਨ ਪ੍ਰਤਿਪਾਲਿ ਸਮਾਹੈ ॥ ਹੈ ਹੋਸੀ ਆਹੇ ॥੩॥
ਦਇਆ ਮੋਹਿ ਕੀਜੈ ਦੇਵਾ ॥ ਨਾਨਕ ਲਾਗੋ ਸੇਵਾ ॥੪॥੫॥੨੧॥

ਇਕਲਾ ਹੀ ਜਾਂਦਾ ਹੈ। ਮੇਰੇ ਤੇਰੇ ਸੰਗ ਨਿਭਣ ਵਾਲੇ ਸਾਰੇ ਬੋਲ ਝੂਠੇ ਹਨ (ਅਰਥਾਤ ਕੋਈ ਵੀ ਨਾਲ ਨਹੀਂ ਨਿਭਦਾ)। (ਪ੍ਰਭੂ ਨੇ ਮਾਇਆ ਦੀ) ਠਗ-ਬੂਟੀ ਪਾ ਕੇ (ਸਭ ਜੀਵਾਂ ਨੂੰ) ਆਪ ਭੁਲਾਇਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਕੀਤੇ ਹੋਏ ਕਰਮਾਂ ਦੇ ਲੇਖ (*ਕਿਰਤੁ*) ਨੂੰ ਮਿਟਾਇਆ ਨਹੀਂ ਜਾ ਸਕਦਾ।੨।

ਪਸ਼ੂ, ਪੰਛੀ, ਭੂਤ ਅਤੇ ਪ੍ਰੇਤ ਆਦਿਕ ਬਹੁਤ ਤਰ੍ਹਾਂ ਦੀਆਂ ਜੂਨਾਂ ਵਿਚ (ਜੀਵ) ਅਨੇਕ ਵਾਰ ਫਿਰਦਾ ਰਹਿੰਦਾ ਹੈ। ਜਿਥੇ (ਅਸਲੋਂ) ਜਾਣਾ ਹੈ, ਉਥੇ ਟਿਕ ਨਹੀਂ ਸਕਦਾ। (ਵਾਸਤਵਿਕ) ਠਿਕਾਣੇ ਤੋਂ ਵਾਂਝਿਆ ਉਠ ਉਠ ਕੇ ਫਿਰ ਜੂਨਾਂ ਵਲ ਦੌੜਦਾ ਹੈ। ਮਨ ਅਤੇ ਤਨ ਵਿਚ ਵਾਸਨਾਵਾਂ ਦਾ ਬਹੁਤ ਖਿਲਾਰਾ ਹੈ, (ਜੀਵ) ਵਿਚਾਰਾ ਹੰਕਾਰ ਦਾ ਠਗਿਆ ਹੋਇਆ ਹੈ। ਅਨੇਕ (ਤਰ੍ਹਾਂ ਦੇ) ਕੁਕਰਮ (ਕਰਦਾ ਹੈ) ਅਤੇ ਬਹੁਤ ਸਜ਼ਾ (ਪਾਉਂਦਾ ਹੈ)। ਉਸ (ਪ੍ਰਭੂ) ਦੀ ਕੀਮਤ ਕਥਨ ਨਹੀਂ ਕੀਤੀ ਜਾ ਸਕਦੀ। ਪ੍ਰਭੂ ਦੇ ਵਿਸਰਨ 'ਤੇ (ਮਨੁੱਖ) ਨਰਕਾਂ ਵਿਚ ਪਾਇਆ ਜਾਂਦਾ ਹੈ। ਉਥੇ ਨ ਮਾਤਾ, ਨ ਭਰਾ, ਨ ਮਿਤਰ ਅਤੇ ਨ ਹੀ ਇਸਤਰੀ (*ਜਾਇਆ*) ਹੈ। ਜਿਸ ਉਤੇ ਪ੍ਰਭੂ ਮਿਹਰਬਾਨ ਹੁੰਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸੇਵਕ (ਭਵ-ਸਾਗਰੋਂ) ਪਾਰ ਲੰਘ ਜਾਂਦਾ ਹੈ।੩। (ਅਨੇਕ ਜਨਮਾਂ ਵਿਚ) ਭੌਂਦਿਆਂ ਭੌਂਦਿਆਂ (ਜੀਵ ਅੰਤ ਵਿਚ) ਪ੍ਰਭੂ ਦੀ ਸ਼ਰਣ ਵਿਚ ਆਉਂਦਾ ਹੈ। ਨਿਮਾਣਿਆਂ ਦਾ ਸੁਆਮੀ (ਪ੍ਰਭੂ) ਜਗਤ ਦਾ ਮਾਤਾ ਪਿਤਾ ਹੈ। ਦਇਆਲੂ ਪ੍ਰਭੂ (ਸਭ ਦੇ) ਦੁਖ ਦਰਦ ਨਸ਼ਟ ਕਰਨ ਵਾਲਾ ਹੈ। ਜਿਸ ਨੂੰ ਚਾਹੁੰਦਾ ਹੈ, ਉਸ ਦਾ ਪਾਰ-ਉਤਾਰਾ ਕਰ ਦਿੰਦਾ ਹੈ। (ਉਹ ਸੰਸਾਰ ਰੂਪ) ਅੰਨ੍ਹੇ ਖੂਹ ਤੋਂ ਕਢਣ ਵਾਲਾ ਹੈ। ਪ੍ਰੇਮ-ਭਗਤੀ ਨਾਲ (ਪ੍ਰਾਣੀ ਦੀ) ਖ਼ਲਾਸੀ ਹੋ ਜਾਂਦੀ ਹੈ। (ਪ੍ਰਭੂ ਨੇ) ਸਾਧ/ਗੁਰੂ ਦੇ ਰੂਪ ਵਿਚ ਆਪਣਾ ਸ਼ਰੀਰ ਧਾਰਣ ਕੀਤਾ ਹੈ। (ਮਾਇਆ ਰੂਪ) ਭਿਆਨਕ ਅਗਨੀ ਤੋਂ (ਉਸ ਨੇ ਸਦਾ) ਆਪ ਬਚਾਇਆ ਹੈ। ਇਸ (ਜੀਵ) ਤੋਂ ਜਪ, ਤਪ, ਅਤੇ ਸੰਜਮ ਕੁਝ ਵੀ ਨਹੀਂ ਹੋ ਸਕਦਾ, ਆਦਿ ਤੋਂ ਅੰਤ ਤਕ ਪ੍ਰਭੂ ਅਗਮ ਅਤੇ ਅਗਾਧ ਹੈ। ਨਾਨਕ (ਦਾ ਕਥਨ ਹੈ ਕਿ ਹੇ) ਪ੍ਰਭੂ! (ਤੇਰੇ ਪਾਸੋਂ) ਤੇਰਾ ਦਾਸ ਨਾਮ ਦੀ ਯਾਚਨਾ ਕਰਦਾ ਹੈ, (ਕ੍ਰਿਪਾ ਪੂਰਵਕ) ਪ੍ਰਦਾਨ ਕਰ। ਮੇਰਾ ਪ੍ਰਭੂ ਜੀਵਨ-ਪਦ ਦੇਣ ਵਾਲਾ ਹੈ।੪।੩।੧੯।

**ਮਾਰੂ ਮਹਲਾ ੫**

ਹੇ ਲੋਕੋ! (ਤੁਸੀਂ) ਕਿਸ ਲਈ (ਮਨ ਨੂੰ) ਭਰਮਾਉਂਦੇ ਹੋ, ਪ੍ਰਭੂ ਨਿਮਾਣਿਆ ਉਪਰ ਕ੍ਰਿਪਾ ਕਰਨ ਵਾਲਾ ਹੈ।੧। (ਮੈਂ) ਅਜਿਹੀ (ਗੱਲ) ਸਮਝ ਲਈ ਹੈ ਕਿ (ਪ੍ਰਭੂ) ਸ਼ਰਣ ਆਇਆਂ (ਦੀ ਸਹਾਇਤਾ ਕਰਨ ਵਾਲਾ) ਸੂਰਮਾ ਹੈ, ਮਹਾਨ (*ਗੁਰ*) ਦਾਤਾ ਹੈ, (ਸੇਵਕ ਦੀ) ਆਪ ਹੀ ਲਾਜ ਰਖਦਾ ਹੈ।੧।ਰਹਾਉ। (ਪ੍ਰਭੂ ਆਪਣੇ) ਭਗਤਾਂ ਦੀ (ਗੱਲ) ਮੰਨ ਲੈਣ ਵਾਲਾ ਹੈ, ਸਦਾ ਹੀ ਸੁਖ ਦੇਣ ਵਾਲਾ ਹੈ।੨। (ਹੇ ਪ੍ਰਭੂ!) ਆਪਣੇ (ਸੇਵਕ) ਉਪਰ ਮਿਹਰ ਕਰੋ ਕਿ (ਮੈਂ) ਇਕ ਨਾਮ ਨੂੰ ਧਿਆਉਂਦਾ ਰਹਾਂ।੩। ਨਾਨਕ ਨਿਮਾਣਾ (ਇਕ) ਨਾਮ ਦਾ ਦਾਨ ਮੰਗਦਾ ਹੈ, (ਨਾਲੇ ਮੇਰਾ) ਦ੍ਵੈਤ-ਭਾਵ ਦੂਰ ਕਰ ਦਿਓ।੪।੪।੨੦।

**ਮਾਰੂ ਮਹਲਾ ੫**

ਮੇਰਾ ਸੁਆਮੀ ਬਹੁਤ ਮਹਾਨ ਹੈ, ਮੈਂ (ਉਸ ਦਾ) ਵਿਚਾਰਾ ਜਿਹਾ ਸੇਵਕ ਹਾਂ।੧। ਮੇਰਾ ਪ੍ਰੀਤਮ ਮਨ ਨੂੰ ਮੋਹਣ ਵਾਲਾ ਲਾਲ ਹੈ, (ਮੇਰੇ) ਮਨ ਅਤੇ ਪ੍ਰਾਣਾਂ (ਦਾ ਆਧਾਰ ਹੈ)। (ਹੇ ਪ੍ਰਭੂ!) ਮੈਨੂੰ (ਆਪਣੇ ਨਾਮ ਦਾ) ਦਾਨ ਦਿਓ।੧।ਰਹਾਉ। ਮੈਂ ਸਾਰੇ (ਆਪਣੇ) ਠੋਕ ਵਜਾ ਕੇ ਵੇਖ ਲਏ ਹਨ, (ਉਸ ਪ੍ਰਭੂ ਵਰਗਾ) ਹੋਰ ਕੋਈ ਦੂਜਾ ਨਹੀਂ ਹੈ।੨। (ਉਹ) ਜੀਵਾਂ ਨੂੰ ਪਾਲਦਾ ਅਤੇ (ਰੋਜ਼ੀ) ਪਹੁੰਚਾਉਂਦਾ ਹੈ। (ਉਹ ਹੁਣ) ਹੈ, (ਅਗੋਂ) ਹੋਵੇਗਾ ਅਤੇ (ਪਹਿਲਾਂ) ਸੀ।੩। ਹੇ ਦੇਵ! ਮੇਰੇ ਉਪਰ ਦਇਆ ਕਰ ਕਿ ਨਾਨਕ (ਸਦਾ) ਤੇਰੀ ਸੇਵਾ ਵਿਚ ਲਗਿਆ ਰਹੇ।੪।੫।੨੧।

ਮਾਰੂ ਮਹਲਾ ੫ ॥
ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ ॥
ਐਸਾ ਕੋਈ ਭੇਟੈ ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ ॥੧॥
ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ ॥
ਏਹਾ ਓਟ ਆਧਾਰਾ ॥੧॥ ਰਹਾਉ ॥
ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥
ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ ॥੨॥
ਪੂਰਨ ਬਿਸਥੀਰਨ ਸੁਆਮੀ ਆਹਿ ਆਇਓ ਪਾਛੈ ॥
ਸਗਲੋ ਭੂ ਮੰਡਲ ਖੰਡਲ ਪ੍ਰਭ ਤੁਮ ਹੀ ਆਛੈ ॥੩॥
ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ ॥
ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ ॥੪॥੬॥੨੨॥

ਮਾਰੂ ਮਹਲਾ ੫ ॥
ਤ੍ਰਿਪਤਿ ਆਘਾਏ ਸੰਤਾ ॥ ਗੁਰ ਜਾਨੇ ਜਿਨ ਮੰਤਾ ॥
ਤਾ ਕੀ ਕਿਛੁ ਕਹਨੁ ਨ ਜਾਈ ॥ ਜਾ ਕਉ ਨਾਮ ਬਡਾਈ ॥੧॥
ਲਾਲੁ ਅਮੋਲਾ ਲਾਲੋ ॥ ਅਗਹ ਅਤੋਲਾ ਨਾਮੋ ॥੧॥ ਰਹਾਉ ॥
ਅਵਿਗਤ ਸਿਉ ਮਾਨਿਆ ਮਾਨੋ ॥ ਗੁਰਮੁਖਿ ਤਤੁ ਗਿਆਨੋ ॥
ਪੇਖਤ ਸਗਲ ਧਿਆਨੋ ॥ ਤਜਿਓ ਮਨ ਤੇ ਅਭਿਮਾਨੋ ॥੨॥
ਨਿਹਚਲੁ ਤਿਨ ਕਾ ਠਾਣਾ ॥ ਗੁਰ ਤੇ ਮਹਲੁ ਪਛਾਣਾ ॥
ਅਨਦਿਨੁ ਗੁਰ ਮਿਲਿ ਜਾਗੇ ॥ ਹਰਿ ਕੀ ਸੇਵਾ ਲਾਗੇ ॥੩॥
ਪੂਰਨ ਤ੍ਰਿਪਤਿ ਅਘਾਏ ॥ ਸਹਜ ਸਮਾਧਿ ਸੁਭਾਏ ॥
ਹਰਿ ਭੰਡਾਰੁ ਹਾਥਿ ਆਇਆ ॥ ਨਾਨਕ ਗੁਰ ਤੇ ਪਾਇਆ ॥੪॥੭॥੨੩॥

ਮਾਰੂ ਮਹਲਾ ੫ ਘਰੁ ੬ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ ॥
ਅਵਰੁ ਸਭੁ ਕਿਛੁ ਮਿਥਿਆ ਰਸਨਾ ਰਾਮ ਰਾਮ ਵਖਾਨੁ ॥੧॥
ਮੇਰੇ ਮਨ ਕਰਨ ਸੁਣਿ ਹਰਿ ਨਾਮੁ ॥
ਮਿਟਹਿ ਅਘ ਤੇਰੇ ਜਨਮ ਜਨਮ ਕੇ ਕਵਨੁ ਬਪੁਰੋ ਜਾਮੁ ॥੧॥ ਰਹਾਉ ॥
ਦੂਖ ਦੀਨ ਨ ਭਉ ਬਿਆਪੈ ਮਿਲੈ ਸੁਖ ਬਿਸ੍ਰਾਮੁ ॥
ਗੁਰ ਪ੍ਰਸਾਦਿ ਨਾਨਕੁ ਬਖਾਨੈ ਹਰਿ ਭਜਨੁ ਤਤੁ ਗਿਆਨੁ ॥੨॥੧॥੨੪॥

ਮਾਰੂ ਮਹਲਾ ੫ ॥
ਜਿਨੀ ਨਾਮੁ ਵਿਸਾਰਿਆ ਸੇ ਹੋਤ ਦੇਖੇ ਖੇਹ ॥
ਪੁਤ੍ਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਏ ਨੇਹ ॥੧॥
ਮੇਰੇ ਮਨ ਨਾਮੁ ਨਿਤ ਨਿਤ ਲੇਹ ॥
ਜਲਤ ਨਾਹੀ ਅਗਨਿ ਸਾਗਰ ਸੂਖੁ ਮਨਿ ਤਨਿ ਦੇਹ ॥੧॥ ਰਹਾਉ ॥

**ਮਾਰੂ ਮਹਲਾ ੫**

ਹੇ ਪਤਿਤਾਂ ਦਾ ਉਧਾਰ ਕਰਨ ਵਾਲੇ! ਹੇ (ਭਵ-ਸਾਗਰੋਂ) ਪਾਰ ਕਰਨ ਵਾਲੇ! (ਤੇਰੇ ਤੋਂ) ਬਾਰ ਬਾਰ ਸਦਕੇ ਜਾਈਏ। ਕੋਈ ਅਜਿਹਾ ਸੰਤ ਮਿਲੇ ਜਿਸ (ਦੇ ਸੰਪਰਕ) ਕਰਕੇ (ਨਿਤ) ਹਰਿ ਹਰਿ ਦੀ ਆਰਾਧਨਾ ਕਰੀਏ।੧। (ਇਸ ਦੁਨੀਆ ਵਿਚ) ਮੈਨੂੰ ਕੋਈ ਨਹੀਂ ਜਾਣਦਾ, (ਮੈਂ) ਤੇਰਾ ਦਾਸ ਅਖਵਾਉਂਦਾ ਹਾਂ, ਇਹੀ (ਮੇਰੀ) ਓਟ ਅਤੇ ਆਧਾਰ ਹੈ।੧।ਰਹਾਉ। ਹੇ ਸਭ ਦੇ ਆਧਾਰ ਅਤੇ ਪ੍ਰਤਿਪਾਲਕ! (ਮੈਂ) ਨਿਮਾਣੇ ਦੀ ਇਕ ਬੇਨਤੀ ਹੈ। ਤੁਸੀਂ (ਆਪਣੀ) ਸਥਿਤੀ ਆਪ ਹੀ ਜਾਣਦੇ ਹੋ, (ਉਂਜ) ਤੁਸੀਂ ਜਲ ਹੋ ਅਤੇ ਮੈਂ ਮਛਲੀ ਹਾਂ।੨। ਹੇ ਪਰਿਪੂਰਣ, ਵਿਸ਼ਾਲ ਪ੍ਰਭੂ! ਮੈਂ ਚਾਹ ਨਾਲ (ਤੇਰੇ) ਪਿਛੇ ਆਇਆ ਹਾਂ (ਅਰਥਾਤ ਸ਼ਰਣ ਵਿਚ ਆਇਆ ਹਾਂ)। ਹੇ ਪ੍ਰਭੂ! ਸਾਰੇ ਭੂਮੀ-ਮੰਡਲਾਂ ਅਤੇ ਖੰਡਾਂ ਵਿਚ ਤੂੰ ਹੀ (ਵਰਤ ਰਿਹਾ) ਹੈਂ।੩। ਹੇ ਅਟਲ! ਹੇ ਅਵਿਨਾਸ਼ੀ! ਹੇ ਦੈਵ ਸਰੂਪ! ਹੇ ਮੋਹਨ! ਹੇ ਅਲੱਖ! ਹੇ ਅਪਾਰ! ਨਾਨਕ (ਦੀ ਚਾਹਨਾ ਹੈ ਕਿ ਤੇਰੇ) ਸੰਤਾਂ ਦਾ ਸੰਗ ਅਤੇ ਸੇਵਕਾਂ ਦੀ ਚਰਣ-ਧੂੜ ਦਾਨ ਵਜੋਂ ਪ੍ਰਾਪਤ ਕਰਾਂ।੪।੬।੨੨।

**ਮਾਰੂ ਮਹਲਾ ੫**

(ਉਹ) ਸੰਤ ਪੂਰੀ ਤਰ੍ਹਾਂ ਰਜ ਗਏ ਹਨ ਜਿਨ੍ਹਾਂ ਨੇ ਗੁਰੂ ਦਾ (ਉਪਦੇਸ਼ ਰੂਪ) ਮੰਤ੍ਰ ਜਾਣ ਲਿਆ ਹੈ। ਉਨ੍ਹਾਂ (ਸੰਤਾਂ ਦੀ ਮਹਾਨਤਾ) ਕੁਝ ਕਹੀ ਨਹੀਂ ਜਾ ਸਕਦੀ, ਜਿਨ੍ਹਾਂ ਨੂੰ ਨਾਮ ਦੀ ਵਡਿਆਈ ਮਿਲ ਗਈ ਹੈ।੧। (ਪ੍ਰਭੂ ਦਾ) ਨਾਮ ਪਿਆਰਾ ਅਮੋਲਕ ਲਾਲ ਹੈ, ਅਗਾਹ ਅਤੇ ਅਤੋਲ ਹੈ।੧।ਰਹਾਉ। (ਸੰਤ-ਜਨਾਂ ਦਾ) ਮਨ ਨਿਰਾਕਾਰ (ਪ੍ਰਭੂ) ਨਾਲ ਪਤੀਜ ਗਿਆ ਹੈ। (ਉਨ੍ਹਾਂ ਨੇ) ਗੁਰੂ ਦੁਆਰਾ ਤੱਤ੍ਵ-ਗਿਆਨ (ਹਾਸਲ ਕਰ ਲਿਆ ਹੈ)। ਸਭ ਨੂੰ ਵੇਖਦੇ ਹੋਇਆਂ ਵੀ (ਉਨ੍ਹਾਂ ਦਾ) ਧਿਆਨ (ਪ੍ਰਭੂ ਨਾਲ ਜੁੜਿਆ ਰਹਿੰਦਾ ਹੈ)। (ਉਨ੍ਹਾਂ ਨੇ) ਮਨ ਤੋਂ ਹੰਕਾਰ ਤਿਆਗ ਦਿੱਤਾ ਹੈ।੨। ਉਨ੍ਹਾਂ ਦਾ ਠਿਕਾਣਾ ਸਥਿਰ ਹੈ। (ਉਨ੍ਹਾਂ ਨੇ) ਗੁਰੂ ਦੁਆਰਾ (ਪ੍ਰਭੂ ਦਾ) ਮਹਲ ਪਛਾਣ ਲਿਆ ਹੈ। (ਉਹ) ਹਰ ਰੋਜ਼ ਗੁਰੂ ਨੂੰ ਮਿਲ ਕੇ (ਵਿਕਾਰਾਂ ਪ੍ਰਤਿ) ਸਚੇਤ ਰਹਿੰਦੇ ਹਨ ਅਤੇ ਹਰਿ ਦੀ ਸੇਵਾ ਵਿਚ ਲਗੇ ਰਹਿੰਦੇ ਹਨ।੩। (ਉਹ ਸੰਤ) ਪੂਰੀ ਤਰ੍ਹਾਂ ਤ੍ਰਿਪਤ ਹੋ ਕੇ ਰਜੇ ਰਹਿੰਦੇ ਹਨ ਅਤੇ ਸੁਤੇ ਸਿਧ ਸਹਿਜ ਸਮਾਧੀ (ਵਿਚ ਟਿਕੇ ਰਹਿੰਦੇ ਹਨ)। ਹਰਿ ਦਾ (ਨਾਮ ਰੂਪ) ਖ਼ਜ਼ਾਨਾ (ਉਨ੍ਹਾਂ ਦੇ) ਹੱਥ ਵਿਚ ਆਇਆ ਹੈ, ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੇ ਇਹ ਖ਼ਜ਼ਾਨਾ) ਗੁਰੂ ਦੁਆਰਾ ਪਾਇਆ ਹੈ।੪।੭।੨੩।

**ਮਾਰੂ ਮਹਲਾ ੫ ਘਰੁ ੬ ਦੁਪਦੇ**

(ਹੇ ਮੇਰੇ ਮਨ!) ਸਾਰੀਆਂ ਸਿਆਣਪਾਂ ਛਡ ਦੇ ਅਤੇ ਸਾਧ/ਗੁਰੂ ਨੂੰ ਮਿਲ ਕੇ ਹੰਕਾਰ ਤਿਆਗ ਦੇ। (ਦੁਨੀਆ ਵਿਚ) ਹੋਰ ਸਭ ਕੁਝ ਝੂਠ ਹੈ, (ਇਸ ਲਈ ਤੂੰ) ਜੀਭ ਤੋਂ ਰਾਮ (ਦੇ ਨਾਮ) ਦਾ ਬਖਾਨ ਕਰ।੧। ਹੇ ਮੇਰੇ ਮਨ! (ਤੂੰ) ਕੰਨਾਂ ਨਾਲ ਹਰਿ-ਨਾਮ ਸੁਣ। (ਅਜਿਹਾ ਕਰਨ ਨਾਲ) ਤੇਰੇ ਜਨਮ-ਜਨਮਾਂਤਰਾਂ ਦੇ ਪਾਪ ਮਿਟ ਜਾਣਗੇ, (ਤਦ) ਜਮ ਵਿਚਾਰਾ (ਤੇਰੇ ਵਲ ਦੇਖਣ ਵਾਲਾ) ਕੌਣ ਹੈ?।੧।ਰਹਾਉ। (ਨਾਮ ਜਪਣ ਵਾਲੇ ਮਨੁੱਖ ਨੂੰ) ਦੁਖ, ਦੀਨਤਾ ਅਤੇ ਭੈ ਨਹੀਂ ਵਿਆਪਦੇ (ਅਤੇ ਉਸ ਨੂੰ) ਸੁਖਾਂ ਦਾ ਠਿਕਾਣਾ ਪ੍ਰਾਪਤ ਹੋ ਜਾਂਦਾ ਹੈ। ਗੁਰੂ ਦੀ ਕ੍ਰਿਪਾ ਨਾਲ ਨਾਨਕ ਬਖਾਨ ਕਰਦਾ ਹੈ ਕਿ ਹਰਿ ਦਾ ਭਜਨ ਹੀ ਤੱਤ੍ਵ-ਗਿਆਨ ਹੈ।੨।੧।੨੪।

**ਮਾਰੂ ਮਹਲਾ ੫**

ਜਿਨ੍ਹਾਂ ਨੇ (ਪ੍ਰਭੂ ਦਾ) ਨਾਮ ਭੁਲਾ ਦਿੱਤਾ ਹੈ, ਉਹ (ਵਿਕਾਰਾਂ ਵਿਚ ਸੜ ਕੇ) ਸੁਆਹ ਹੁੰਦੇ ਵੇਖੇ ਹਨ। ਪੁੱਤਰ, ਮਿਤਰ, ਇਸਤਰੀ ਨਾਲ ਮੌਜਾਂ ਆਦਿਕ ਇਹ ਸਾਰੇ ਪ੍ਰੇਮ ਟੁਟ ਜਾਂਦੇ ਹਨ।੧। ਹੇ ਮੇਰੇ ਮਨ! ਨਿਤ ਨਿਤ (ਪ੍ਰਭੂ ਦਾ) ਨਾਮ ਜਪਿਆ ਕਰ। (ਅਜਿਹਾ ਕਰਨ ਨਾਲ ਤੂੰ) ਅੱਗ ਦੇ ਸਮੁੰਦਰ ਵਿਚ ਨਹੀਂ ਸੜੇਂਗਾ (ਅਤੇ ਤੇਰੇ) ਮਨ, ਤਨ ਅਤੇ ਦੇਹ ਨੂੰ ਸੁਖ (ਮਿਲੇਗਾ)।੧।ਰਹਾਉ। ਜਿਵੇਂ ਬ੍ਰਿਛ ਦੀ ਛਾਂ

ਬਿਰਖ ਛਾਇਆ ਜੈਸੇ ਬਿਨਸਤ ਪਵਨ ਝੂਲਤ ਮੇਹ ॥
ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ ਤੇਰੈ ਕਾਮਿ ਆਵਤ ਏਹ ॥੨॥੨॥੨੫॥

ਮਾਰੂ ਮਹਲਾ ੫ ॥
ਪੁਰਖੁ ਪੂਰਨ ਸੁਖਹ ਦਾਤਾ ਸੰਗਿ ਬਸਤੋ ਨੀਤ ॥
ਮਰੈ ਨ ਆਵੈ ਨ ਜਾਇ ਬਿਨਸੈ ਬਿਆਪਤ ਉਸਨ ਨ ਸੀਤ ॥੧॥
ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ ॥
ਚੇਤਿ ਮਨ ਮਹਿ ਹਰਿ ਹਰਿ ਨਿਧਾਨਾ ਏਹ ਨਿਰਮਲ ਰੀਤਿ ॥੧॥ ਰਹਾਉ ॥
ਕ੍ਰਿਪਾਲ ਦਇਆਲ ਗੋਪਾਲ ਗੋਬਿਦ ਜੋ ਜਪੈ ਤਿਸੁ ਸੀਧਿ ॥
ਨਵਲ ਨਵਤਨ ਚਤੁਰ ਸੁੰਦਰ ਮਨੁ ਨਾਨਕ ਤਿਸੁ ਸੰਗਿ ਬੀਧਿ ॥੨॥੩॥੨੬॥

ਮਾਰੂ ਮਹਲਾ ੫ ॥
ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ ॥
ਚਰਣ ਸਰਣ ਭਜੁ ਸੰਗਿ ਸਾਧੂ ਭਵ ਸਾਗਰ ਉਤਰਹਿ ਪਾਰਿ ॥੧॥
ਮੇਰੇ ਮਨ ਨਾਮੁ ਹਿਰਦੈ ਧਾਰਿ ॥
ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ ਅਵਰ ਸਗਲ ਵਿਸਾਰਿ ॥੧॥ ਰਹਾਉ ॥
ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ ॥
ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ ॥੨॥੪॥੨੭॥

ਮਾਰੂ ਮਹਲਾ ੫ ॥
ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ ॥
ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ ॥੧॥
ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥
ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ ॥੧॥ ਰਹਾਉ ॥
ਨਾਮੁ ਇਕ ਰਸ ਰੰਗ ਨਾਮਾ ਨਾਮਿ ਲਾਗੀ ਲੀਉ ॥
ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥੨॥੫॥੨੮॥

ਮਾਰੂ ਮਹਲਾ ੫ ॥
ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥
ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥
ਮੇਰੇ ਮਨ ਨਾਮ ਕੀ ਕਰਿ ਟੇਕ ॥
ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ ॥੧॥ ਰਹਾਉ ॥
ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ ॥
ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ ॥੨॥੬॥੨੯॥

ਮਾਰੂ ਮਹਲਾ ੫ ॥
ਪਤਿਤ ਪਾਵਨ ਨਾਮੁ ਜਾ ਕੋ ਅਨਾਥ ਕੋ ਹੈ ਨਾਥੁ ॥

ਨਸ਼ਟ ਹੋ ਜਾਂਦੀ ਹੈ ਅਤੇ ਹਵਾ ਦੇ ਚਲਣ ਨਾਲ ਬਦਲ (ਉਡ ਪੁਡ ਜਾਂਦੇ ਹਨ)। ਨਾਨਕ (ਦਾ ਕਥਨ ਹੈ ਕਿ ਤੂੰ) ਸਾਧ/ਗੁਰੂ ਨੂੰ ਮਿਲ ਅਤੇ ਹਰਿ-ਭਗਤੀ ਨੂੰ (ਹਿਰਦੇ ਵਿਚ) ਦ੍ਰਿੜ ਕਰ। ਇਹ (ਭਗਤੀ) ਹੀ ਤੇਰੇ ਕੰਮ ਆਉਣ ਵਾਲੀ ਹੈ।੨।੨।੨੫।

**ਮਾਰੂ ਮਹਲਾ ੫**

ਪੂਰਣ ਪੁਰਖ (ਪ੍ਰਭੂ) ਸੁਖ ਦੇਣ ਵਾਲਾ ਹੈ ਅਤੇ ਨਿਤ (ਜੀਵ ਦੇ) ਨਾਲ ਵਸਦਾ ਹੈ। (ਉਹ) ਨ ਮਰਦਾ ਹੈ, ਨ ਆਉਂਦਾ ਜਾਂਦਾ ਹੈ, ਨਸ਼ਟ ਵੀ (ਨਹੀਂ ਹੁੰਦਾ)। (ਉਸ ਨੂੰ) ਨ ਗਰਮੀ ਅਤੇ ਨ ਹੀ ਸਰਦੀ ਲਗਦੀ ਹੈ।੧। ਹੇ ਮੇਰੇ ਮਨ! ਨਾਮ ਨਾਲ ਪ੍ਰੇਮ ਕਰ। ਹਰਿ ਹਰਿ ਨੂੰ ਮਨ ਵਿਚ ਯਾਦ ਕਰ, (ਜੋ ਸਾਰਿਆਂ ਗੁਣਾਂ ਦਾ) ਖ਼ਜ਼ਾਨਾ ਹੈ, ਇਹ ਨਿਰਮਲ ਪਰੰਪਰਾ ਹੈ।੧।ਰਹਾਉ। ਪ੍ਰਭੂ ਕ੍ਰਿਪਾਲ, ਦਇਆਲ, ਗੋਪਾਲ ਹੈ, ਜੋ (ਉਸ ਦੇ ਨਾਮ ਨੂੰ) ਜਪਦਾ ਹੈ, ਉਸ ਦੇ (ਕੰਮ) ਸਫਲ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਸਜਰਾ, ਨਵਾਂ, ਸਿਆਣਾ, ਸੁੰਦਰ ਹੈ, ਉਸ (ਦੇ ਨਾਮ) ਨਾਲ (ਆਪਣਾ) ਮਨ ਵਿੰਨ੍ਹ ਲੈ।੨।੩।੨੬।

**ਮਾਰੂ ਮਹਲਾ ੫**

(ਹੇ ਜਿਗਿਆਸੂ!) ਚਲਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ ਗੁਰੂ ਦਾ ਉਪਦੇਸ਼ (*ਮੰਤ੍ਰ*) ਹਿਰਦੇ ਵਿਚ ਚੇਤੇ ਰਖ। ਸਾਧੂ/ਗੁਰੂ ਦੇ ਚਰਣਾਂ ਦੀ ਸ਼ਰਣ (ਗ੍ਰਹਿਣ ਕਰਕੇ ਉਸ ਦੀ) ਸੰਗਤ ਵਿਚ (ਪ੍ਰਭੂ ਦੇ ਨਾਮ ਦਾ) ਸਿਮਰਨ ਕਰ, (ਇਸ ਢੰਗ ਨਾਲ) ਭਵ-ਸਾਗਰ ਤੋਂ ਪਾਰ ਹੋ ਜਾਵੇਂਗਾ।੧। ਹੇ ਮੇਰੇ ਮਨ! ਹਿਰਦੇ ਵਿਚ (ਪ੍ਰਭੂ ਦਾ) ਨਾਮ ਧਾਰਣ ਕਰ। ਤਨ ਮਨ ਲਗਾ ਕੇ ਹਰਿ ਨਾਲ ਪ੍ਰੀਤ ਕਰ ਅਤੇ ਹੋਰ ਸਾਰੇ (ਕੰਮ ਅਥਵਾ ਪੂਜਾ) ਭੁਲਾ ਦੇ।੧।ਰਹਾਉ। ਜਿੰਦ, ਮਨ, ਤਨ, ਪ੍ਰਾਣ (ਸਭ) ਪਰਮਾਤਮਾ ਦੇ ਹਨ, ਤੂੰ ਆਪਾ-ਭਾਵ ਤਿਆਗ ਦੇ। ਨਾਨਕ (ਦਾ ਕਥਨ ਹੈ ਕਿ ਤੂੰ) ਗੋਬਿੰਦ ਦਾ ਭਜਨ ਕਰ, ਸਾਰੇ ਮਨੋਰਥ ਪੂਰੇ ਹੋ ਜਾਣਗੇ (ਅਤੇ ਜੀਵਨ ਵਿਚ) ਕਦੇ ਵੀ ਹਾਰ ਨਹੀਂ ਹੋਵੇਗੀ।੨।੪।੨੭।

**ਮਾਰੂ ਮਹਲਾ ੫**

(ਹੇ ਮੇਰੇ ਮਨ! ਤੂੰ) ਆਪਾ-ਭਾਵ ਛਡ ਦੇ ਅਤੇ ਸਾਧੂ/ਗੁਰੂ ਦੀ (ਚਰਣ-)ਧੂੜ ਹੋ ਜਾ, (ਅਜਿਹਾ ਕਰਨ ਨਾਲ ਤੇਰੀ) ਚਿੰਤਾ/ਮਾਨਸਿਕ ਕਲੇਸ਼ ਖ਼ਤਮ ਹੋ ਜਾਏਗਾ। (ਹੇ ਪਰਮਾਤਮਾ!) ਉਸੇ ਨੂੰ ਹੀ ਤੇਰਾ ਨਾਮ ਪ੍ਰਾਪਤ ਹੁੰਦਾ ਹੈ, ਜਿਸ ਨੂੰ ਕ੍ਰਿਪਾ ਕਰਕੇ (ਤੂੰ) ਬਖ਼ਸ਼ਦਾ ਹੈਂ।੧। ਹੇ ਮੇਰੇ ਮਨ! (ਤੂੰ) ਨਾਮ ਰੂਪ ਅੰਮ੍ਰਿਤ ਪੀ। ਹੋਰ ਤੁੱਛ ਸੁਆਦ ਭੁਲਾ ਦੇ ਅਤੇ ਜੁਗਾਂ ਜੁਗਾਂਤਰਾਂ ਤਕ ਅਮਰ ਰਹਿ।੧।ਰਹਾਉ। (ਜਿਸ ਵਿਅਕਤੀ ਦੀ) ਲਿਵ ਨਾਮ ਵਿਚ ਲਗੀ ਹੈ, (ਉਹ) ਨਿਰੰਤਰ ਨਾਮ ਜਪਦਾ ਹੈ (ਅਤੇ ਉਸ ਉਤੇ) ਨਾਮ ਦਾ ਰੰਗ (ਚੜ੍ਹ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ ਮੈਂ) ਇਕ ਹਰਿ ਨੂੰ ਹੀ (ਆਪਣਾ) ਮਿਤਰ, ਸੱਜਣ, ਸਖਾ ਅਤੇ ਸੰਬੰਧੀ ਬਣਾ ਲਿਆ ਹੈ।੨।੫।੨੮।

**ਮਾਰੂ ਮਹਲਾ ੫**

(ਹੇ ਮੇਰੇ ਮਨ! ਪ੍ਰਭੂ) ਮਾਤਾ ਦੇ ਪੇਟ ਵਿਚ (ਤੇਰੀ) ਪਾਲਨਾ ਕਰਦਾ ਹੈ, ਸੇਕ ਤਕ ਨਹੀਂ ਲਗਣ ਦਿੰਦਾ। ਉਹੀ ਸੁਆਮੀ ਇਸ (ਸੰਸਾਰ) ਵਿਚ (ਤੇਰੀ) ਰਖਿਆ ਕਰਦਾ ਹੈ, (ਆਪਣੀ) ਵਿਵੇਕ ਬੁੱਧੀ ਦੁਆਰਾ ਵਿਚਾਰ ਕੇ ਵੇਖ ਲੈ।੧। ਹੇ ਮੇਰੇ ਮਨ! (ਤੂੰ) ਨਾਮ ਦੀ ਓਟ ਲੈ। ਉਸ (ਪ੍ਰਭੂ) ਨੂੰ ਸਮਝ ਜਿਸ ਨੇ ਤੇਰੀ ਸਿਰਜਨਾ ਕੀਤੀ ਹੈ, (ਉਹ) ਇਕ ਹੀ ਪ੍ਰਭੂ ਕਰਨ ਕਰਾਵਨ ਦੇ ਸਮਰਥ ਹੈ।੧।ਰਹਾਉ। (ਹੇ ਜਿਗਿਆਸੂ!) ਸਿਆਣਪ ਛਡ ਦੇ, ਸਾਰੇ (ਧਾਰਮਿਕ) ਭੇਖ ਤਿਆਗ ਦੇ ਅਤੇ ਮਨ ਵਿਚ (ਪ੍ਰਭੂ ਦਾ) ਸਿਮਰਨ ਕਰ। ਨਾਨਕ (ਦਾ ਕਥਨ ਹੈ ਕਿ) ਹਮੇਸ਼ਾ ਪ੍ਰਭੂ ਦਾ (ਨਾਮ) ਸਿਮਰ ਕੇ ਕਈ ਅਨੇਕਾਂ (ਜੀਵ ਭਵ-ਸਾਗਰ ਵਿਚੋਂ) ਤਰ ਗਏ ਹਨ।੨।੬।੨੯।

**ਮਾਰੂ ਮਹਲਾ ੫**

ਜਿਸ (ਪ੍ਰਭੂ) ਦਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ, (ਉਹ) ਅਨਾਥਾਂ ਦਾ ਮਾਲਕ

ਮਹਾ ਭਉਜਲ ਮਾਹਿ ਤੁਲਹੋ ਜਾ ਕੋ ਲਿਖਿਓ ਮਾਥ ॥੧॥
ਡੂਬੇ ਨਾਮ ਬਿਨੁ ਘਨ ਸਾਥ ॥
ਕਰਣ ਕਾਰਣੁ ਚਿਤਿ ਨ ਆਵੈ ਦੇ ਕਰਿ ਰਾਖੈ ਹਾਥ ॥੧॥ ਰਹਾਉ ॥
ਸਾਧਸੰਗਤਿ ਗੁਣ ਉਚਾਰਣ ਹਰਿ ਨਾਮ ਅੰਮ੍ਰਿਤ ਪਾਥ ॥
ਕਰਹੁ ਕ੍ਰਿਪਾ ਮੁਰਾਰਿ ਮਾਧਉ ਸੁਣਿ ਨਾਨਕ ਜੀਵੈ ਗਾਥ ॥੨॥੭॥੩੦॥

ਮਾਰੂ ਅੰਜੁਲੀ ਮਹਲਾ ੫ ਘਰੁ ੭ ੴ ਸਤਿਗੁਰ ਪ੍ਰਸਾਦਿ ॥
ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ ਪੰਚ ਧਾਤੁ ਕਰਿ ਪੁਤਲਾ ਕੀਆ ॥
ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥੧॥
ਜਿਥੈ ਅਗਨਿ ਭਖੈ ਭੜਹਾਰੇ ॥ ਊਰਧ ਮੁਖ ਮਹਾ ਗੁਬਾਰੇ ॥
ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ ॥੨॥
ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥
ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ ॥੩॥
ਮਿਹਰਵਾਨਿ ਰਖਿ ਲਇਅਨੁ ਆਪੇ ॥ ਜੀਅ ਜੰਤ ਸਭਿ ਤਿਸ ਕੇ ਥਾਪੇ ॥
ਜਨਮੁ ਪਦਾਰਥੁ ਜਿਣਿ ਚਲਿਆ ਨਾਨਕ ਆਇਆ ਸੋ ਪਰਵਾਣੁ ਥਿਆ ॥੪॥੧॥੩੧॥

ਮਾਰੂ ਮਹਲਾ ੫ ॥
ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ ॥੧॥
ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ ॥੨॥
ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ ॥੩॥
ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ ॥੪॥
ਭਗਤ ਜਨਾ ਕਾ ਰਾਖਣਹਾਰਾ ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ ॥
ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ ॥੫॥੨॥੩੨॥

ੴ ਸਤਿਗੁਰ ਪ੍ਰਸਾਦਿ ॥ ਮਾਰੂ ਮਹਲਾ ੯ ॥
ਹਰਿ ਕੋ ਨਾਮੁ ਸਦਾ ਸੁਖਦਾਈ ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥੧॥ ਰਹਾਉ ॥
ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ ॥
ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ ॥੧॥
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ ॥
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ ॥੨॥੧॥

ਹੈ। (ਉਹ) ਵੱਡੇ ਭਵ-ਸਾਗਰ ਵਿਚ ਜਹਾਜ਼ ਦੇ ਸਮਾਨ ਹੈ, (ਉਸ ਸਾਧਕ ਨੂੰ ਪ੍ਰਾਪਤ ਹੁੰਦਾ ਹੈ) ਜਿਸ ਦੇ ਮੱਥੇ ਉਤੇ ਲਿਖਿਆ ਹੁੰਦਾ ਹੈ।੧। ਨਾਮ ਤੋਂ ਬਿਨਾ (ਸੰਸਾਰ ਸਾਗਰ ਵਿਚ) ਵੱਡੇ ਪੂਰ ਡੁਬ ਗਏ ਹਨ। (ਕਿਉਂਕਿ) ਕਰਨ ਕਰਾਵਨ ਵਾਲਾ (ਪ੍ਰਭੂ ਉਨ੍ਹਾਂ ਦੇ) ਚਿਤ ਵਿਚ ਨਹੀਂ ਵਸਦਾ, (ਜੋ ਜੀਵਾਂ ਨੂੰ) ਹੱਥ ਦੇ ਕੇ ਰਖਦਾ ਹੈ।੧।ਰਹਾਉ। ਸਾਧ-ਸੰਗਤ ਵਿਚ (ਪ੍ਰਭੂ ਦੇ) ਗੁਣਾਂ ਨੂੰ ਉਚਾਰਨਾ ਅਤੇ ਅੰਮ੍ਰਿਤ ਰੂਪ ਹਰਿ-ਨਾਮ (ਦਾ ਸਿਮਰਨ ਕਰਨਾ ਆਤਮਿਕ ਸੁਖ ਪ੍ਰਾਪਤ ਕਰਨ ਦਾ ਸਹੀ) ਰਸਤਾ (*ਪਾਥ*) ਹੈ। ਨਾਨਕ (ਦਾ ਕਥਨ ਹੈ ਕਿ) ਹੇ ਮੁਰਾਰੀ! ਹੇ ਮਾਧੋ! ਕ੍ਰਿਪਾ ਕਰੋ (ਕਿ ਮੈਂ ਤੁਹਾਡੀ) ਗਾਥਾ ਸੁਣ ਕੇ ਜੀਉਂਦਾ ਰਹਾਂ।੨।੭।੩੦।

**ਮਾਰੂ ਅੰਜੁਲੀ ਮਹਲਾ ੫ ਘਰੁ ੭**

(ਪ੍ਰਭੂ ਨਾਲ) ਸੰਯੋਗ ਜਾਂ ਵਿਯੋਗ (ਦੀ ਵਿਵਸਥਾ) ਧੁਰੋਂ ਹੀ (ਲਿਖੀ) ਹੁੰਦੀ ਹੈ। (ਪਰਮਾਤਮਾ ਦੀ ਇੱਛਾ ਅਨੁਸਾਰ) ਪੰਜ ਤੱਤ੍ਹਾਂ ਦਾ (ਮਨੁੱਖ) ਸ਼ਰੀਰ ਬਣਾਇਆ ਜਾਂਦਾ ਹੈ। ਪ੍ਰਭੂ (*ਸਾਹੈ*) ਦੇ ਹੁਕਮ ਅਧੀਨ ਸ਼ਰੀਰ ਵਿਚ ਜੀਵਾਤਮਾ ਆ ਪੈਂਦਾ ਹੈ।੧। ਜਿਥੇ (ਮਾਤਾ ਦੇ ਪੇਟ ਵਿਚ) ਅਗਨੀ ਭੜ ਭੜ ਮਘਦੀ ਹੈ, ਘੁਪ ਅੰਧਕਾਰ ਵਿਚ (ਜੀਵ) ਮੂਧੇ ਮੂੰਹ ਪਿਆ ਹੁੰਦਾ ਹੈ ਅਤੇ ਉਸ (ਪ੍ਰਭੂ ਨੂੰ) ਸੁਆਸ ਸੁਆਸ ਸਿਮਰਦਾ ਹੈ। ਉਥੇ ਪ੍ਰਭੂ (ਜੀਵ ਨੂੰ ਦੁਖ ਤੋਂ) ਬਚਾਉਂਦਾ ਹੈ।੨। (ਜਦੋਂ ਜੀਵ) ਗਰਭ ਵਿਚੋਂ ਨਿਕਲ ਆਉਂਦਾ ਹੈ, (ਤਾਂ) ਪ੍ਰਭੂ ਨੂੰ ਭੁਲਾ ਕੇ ਦੁਨਿਆਵੀ ਪਦਾਰਥਾਂ ਨਾਲ ਚਿਤ ਲਗਾ ਲੈਂਦਾ ਹੈ। (ਇਸ ਅਣਗਹਿਲੀ ਕਰਕੇ ਜੀਵ) ਆਉਂਦਾ ਜਾਂਦਾ ਅਤੇ ਜੂਨਾਂ ਵਿਚ ਫਿਰਾਇਆ ਜਾਂਦਾ ਹੈ ਅਤੇ ਕਿਤੇ ਵੀ ਰਹਿਣ ਲਈ ਠਿਕਾਣਾ ਨਹੀਂ ਮਿਲਦਾ।੩। ਮਿਹਰਬਾਨ (ਪ੍ਰਭੂ) ਨੇ ਆਪ ਹੀ (ਸਾਰੇ ਜੀਵ) ਰਖ ਲਏ ਹਨ। ਸਾਰੇ ਜੀਵ ਜੰਤ ਉਸ ਦੇ ਹੀ ਸਥਾਪਿਤ ਕੀਤੇ ਹੋਏ ਹਨ। ਨਾਨਕ (ਦਾ ਕਥਨ ਹੈ ਕਿ ਜੋ ਜੀਵ) ਜਨਮ ਰੂਪ ਪਦਾਰਥ (ਇਸ ਸੰਸਾਰ ਵਿਚੋਂ) ਜਿਤ ਲੈ ਜਾਂਦਾ ਹੈ, ਉਸੇ ਦਾ ਆਇਆ ਹੀ ਪ੍ਰਵਾਨ ਚੜ੍ਹਦਾ ਹੈ।੪।੧।੩੧।

**ਮਾਰੂ ਮਹਲਾ ੫**

(ਸੰਕਟ ਦੀ ਘੜੀ ਵਿਚ) ਨ ਵੈਦ, (ਨ ਉਸ ਦੀ) ਦਵਾਈ, ਨ ਭੈਣ ਨ ਭਾਈ (ਸਹਾਇਕ ਹੁੰਦਾ ਹੈ), ਬਸ ਇਕੋ ਰਾਮ ਹੀ ਮਦਦ ਕਰਦਾ ਹੈ।੧। ਜਿਸ ਦਾ ਕੀਤਾ (ਹਰ ਕੰਮ) ਹੁੰਦਾ ਹੈ, (ਉਸ ਦਾ ਨਾਮ ਹੀ) ਪਾਪਾਂ ਦੀ ਮੈਲ ਨੂੰ ਧੋਂਦਾ ਹੈ। ਉਸ ਸ਼ਿਰੋਮਣੀ ਨੂੰ ਹੀ ਯਾਦ ਕਰੋ।੨। (ਉਹ ਪ੍ਰਭੂ) ਘਟ ਘਟ ਵਾਸੀ ਹੈ, ਸਭ ਵਿਚ ਨਿਵਾਸ ਕਰਦਾ ਹੈ, ਉਸ ਦਾ ਸਥਾਨ ਸਦਾ ਸਥਿਰ ਹੈ।੩। (ਉਹ ਪ੍ਰਭੂ) ਨ ਆਉਂਦਾ ਹੈ, ਨ ਜਾਂਦਾ ਹੈ, (ਹਰ ਇਕ ਜੀਵ) ਨਾਲ ਵਸ ਰਿਹਾ ਹੈ, ਉਸ ਦਾ ਸਾਰਾ ਕੰਮ ਸੰਪੂਰਣ ਹੈ।੪। (ਉਹ ਪ੍ਰਭੂ) ਭਗਤ ਜਨਾਂ ਦਾ ਰਖਵਾਲਾ ਹੈ, (ਉਸ) ਪ੍ਰਾਣਾਂ ਦੇ ਆਧਾਰ ਨੂੰ ਸੰਤ ਜਪ ਜਪ ਕੇ ਜੀਉਂਦੇ ਹਨ। (ਉਹ) ਸੁਆਮੀ ਕਰਨ ਕਰਾਵਨ ਲਈ ਸਮਰਥ ਹੈ, ਨਾਨਕ ਉਸ ਤੋਂ ਕੁਰਬਾਨ ਜਾਂਦਾ ਹੈ।੫।੨।੩੨।

**ਮਾਰੂ ਮਹਲਾ ੯**

ਹਰਿ ਦਾ ਨਾਮ ਸਦ (ਆਤਮਿਕ) ਸੁਖ ਦੇਣ ਵਾਲਾ ਹੈ। ਜਿਸ (ਨਾਮ) ਨੂੰ ਸਿਮਰ ਕੇ (ਪਾਪੀ) ਅਜਾਮਿਲ ਬਚ ਗਿਆ ਅਤੇ ਵੇਸਵਾ (*ਗਨਿਕਾ*) ਨੇ ਵੀ ਸਦ-ਗਤਿ ਪ੍ਰਾਪਤ ਕਰ ਲਈ।੧।ਰਹਾਉ। (ਦੁਰਯੋਧਨ ਦੀ) ਰਾਜ-ਸਭਾ ਵਿਚ ਦ੍ਰੋਪਦੀ (*ਪੰਚਾਲੀ*) ਨੂੰ ਰਾਮ ਨਾਮ ਦਾ ਧਿਆਨ ਆਇਆ। ਕਰੁਣਾਮਈ (ਪ੍ਰਭੂ ਨੇ) ਉਸ ਦਾ ਦੁਖ ਹਰਿਆ ਅਤੇ ਆਪਣੀ ਮਰਯਾਦਾ ਨੂੰ ਵਧਾਇਆ।੧। ਜਿਸ ਮਨੁੱਖ ਨੇ ਕ੍ਰਿਪਾ-ਨਿਧਾਨ ਪ੍ਰਭੂ ਦਾ ਜਸ ਗਾਇਆ ਹੈ, ਉਸ ਨੂੰ (ਪ੍ਰਭੂ) ਸਹਾਇਕ ਹੋਇਆ ਹੈ। ਨਾਨਕ ਦਾ ਕਥਨ ਹੈ ਕਿ ਇਸੇ ਭਰੋਸੇ 'ਤੇ ਮੈਂ (ਪ੍ਰਭੂ ਦੀ) ਸ਼ਰਣ ਗ੍ਰਹਿਣ ਕੀਤੀ ਹੈ।੨।੧।

ਮਾਰੂ ਮਹਲਾ ੯ ॥
ਅਬ ਮੈ ਕਹਾ ਕਰਉ ਰੀ ਮਾਈ ॥
ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ ॥੧॥ ਰਹਾਉ ॥
ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ ॥
ਰਾਮ ਨਾਮ ਬਿਨੁ ਯਾ ਸੰਕਟ ਮਹਿ ਕੋ ਅਬ ਹੋਤ ਸਹਾਈ ॥੧॥
ਜੋ ਸੰਪਤਿ ਅਪਨੀ ਕਰਿ ਮਾਨੀ ਛਿਨ ਮਹਿ ਭਈ ਪਰਾਈ ॥
ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ ॥੨॥੨॥

ਮਾਰੂ ਮਹਲਾ ੯ ॥
ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥
ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ ॥੧॥ ਰਹਾਉ ॥
ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥
ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿਨ ਭਾਗਿਓ ॥੧॥
ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ ॥
ਸੁਫਲੁ ਜਨਮੁ ਨਾਨਕ ਤਬ ਹੂਆ ਜਉ ਪ੍ਰਭ ਜਸ ਮਹਿ ਪਾਗਿਓ ॥੨॥੩॥

ਮਾਰੂ ਅਸਟਪਦੀਆ ਮਹਲਾ ੧ ਘਰੁ ੧ ੧ਓ ਸਤਿਗੁਰ ਪ੍ਰਸਾਦਿ ॥
ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥
ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ ॥
ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ ॥੧॥
ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ ॥
ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ ॥੧॥ ਰਹਾਉ ॥
ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ ॥
ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ ॥
ਅਠਸਠਿ ਤੀਰਥ ਹਰਿ ਨਾਮੁ ਹੈ ਕਿਲਵਿਖ ਕਾਟਣਹਾਰਾ ॥੨॥
ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥
ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥
ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ॥੩॥
ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ ॥
ਗੁਰ ਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ ॥
ਗੁਰਮਤੀ ਜਗਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ ॥੪॥

ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ ॥ ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥
ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ ॥੫॥
ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ ॥

**ਮਾਰੂ ਮਹਲਾ ੯**

ਹੇ ਮਾਂ! ਹੁਣ ਮੈਂ ਕੀ ਕਰਾਂ। ਸਾਰਾ ਜਨਮ (ਮੈਂ) ਵਿਸ਼ੇ ਵਿਕਾਰਾਂ ਵਿਚ ਲਗ ਕੇ ਖੋਹ ਦਿੱਤਾ ਹੈ (ਪਰ) ਪ੍ਰਭੂ (*ਕਨ੍ਹਾਈ*) ਦਾ ਸਿਮਰਨ ਨਹੀਂ ਕੀਤਾ ਹੈ।੧।ਰਹਾਉ। ਜਦੋਂ ਕਾਲ (ਮ੍ਰਿਤੂ) ਨੇ ਗੱਲ ਵਿਚ ਫਾਹੀ ਪਾਈ, (ਉਦੋਂ) ਉਸ ਨੇ (ਜੀਵ ਦੀ) ਸੁਧ ਬੁਧ ਭੁਲਾ ਦਿੱਤੀ। ਰਾਮ-ਨਾਮ ਤੋਂ ਬਿਨਾ ਇਸ ਸੰਕਟ ਵਿਚ (ਭਲਾ) ਹੋਰ ਕੌਣ ਸਹਾਇਕ ਹੋ ਸਕਦਾ ਹੈ?।੧। (ਮਨੁੱਖ) ਜੋ ਸੰਪੱਤੀ ਆਪਣੀ ਮੰਨੀ ਬੈਠਾ ਸੀ, (ਉਹ) ਛਿਣ ਭਰ ਵਿਚ ਪਰਾਈ ਹੋ ਗਈ। ਨਾਨਕ ਦਾ ਕਥਨ ਹੈ ਕਿ ਮਨ ਵਿਚ ਪਛਤਾਵਾ ਹੁੰਦਾ ਹੈ ਕਿ ਹਰਿ-ਜਸ ਦਾ ਕਦੀ ਵੀ ਗਾਇਨ ਨਹੀਂ ਕੀਤਾ।੨।੨।

**ਮਾਰੂ ਮਹਲਾ ੯**

ਹੇ ਮਾਂ! ਮੈਂ ਆਪਣੇ ਮਨ ਦਾ ਮਾਣ/ਹੰਕਾਰ ਨਹੀਂ ਛਡਿਆ। ਮਾਇਆ ਦੇ ਨਸ਼ੇ ਵਿਚ (ਮੈਂ ਸਾਰਾ) ਜਨਮ ਬਿਤਾ ਦਿੱਤਾ, (ਪਰ) ਰਾਮ ਦੇ ਭਜਨ ਵਿਚ (ਬਿਲਕੁਲ) ਨਹੀਂ ਲਗਿਆ।੧।ਰਹਾਉ। (ਜਦ) ਜਮ ਦਾ ਡੰਡਾ ਸਿਰ ਉਪਰ ਪਿਆ, ਤਦ (ਮਾਇਆਵੀ ਨੀਂਦਰ ਵਿਚ) ਸੁਤਾ ਹੋਇਆ ਜਾਗਿਆ। ਹੁਣ ਪਛਤਾਉਣ ਨਾਲ ਕੀ ਹੁੰਦਾ ਹੈ, (ਹੁਣ) ਭਜ ਨਿਕਲਣ ਨਾਲ ਵੀ ਖ਼ਲਾਸੀ ਨਹੀਂ ਹੋ ਸਕਦੀ।੧। ਜਦੋਂ ਮੇਰੇ ਹਿਰਦੇ ਵਿਚ ਇਹ ਚਿੰਤਾ ਪੈਦਾ ਹੋਈ, (ਤਾਂ) ਗੁਰੂ ਦੇ ਚਰਣਾਂ ਨਾਲ ਪਿਆਰ ਪਾਇਆ। ਨਾਨਕ (ਦਾ ਕਥਨ ਹੈ ਕਿ ਮਨੁੱਖ) ਜਨਮ ਤਦ ਸਫਲ ਹੋਇਆ ਹੈ, ਜਦ ਪ੍ਰਭੂ ਦੇ ਜਸ ਵਿਚ ਪਿਆ ਹੈ।੨।੩।

**ਮਾਰੂ ਅਸਟਪਦੀਆ ਮਹਲਾ ੧ ਘਰੁ ੧**

ਅਨੇਕਾਂ ਮੁਨੀ ਵੇਦਾਂ ਅਤੇ ਪੁਰਾਣਾਂ ਦਾ ਕਥਨ ਕਰਦੇ ਅਤੇ ਸੁਣਦੇ ਥਕ ਗਏ, ਅਨੇਕ ਭੇਖਾਂ (ਵਾਲੇ ਸਾਧ) ਅਠਾਹਠ ਤੀਰਥਾਂ ਉਪਰ ਘੁੰਮ ਘੁੰਮ ਕੇ ਲਾਚਾਰ ਹੋ ਗਏ, (ਪਰ ਕੋਈ ਵੀ ਪ੍ਰਭੂ ਨੂੰ ਪ੍ਰਾਪਤ ਨਹੀਂ ਕਰ ਸਕਿਆ)। ਸਤਿਸਰੂਪ ਪਵਿਤਰ ਮਾਲਕ (ਪ੍ਰਭੂ) ਇਕੋ ਮਨ (ਦੀ ਸ਼ਰਧਾ) ਨਾਲ ਪਤੀਜਦਾ ਹੈ।੧। (ਹੇ ਪਰਮਾਤਮਾ!) ਤੂੰ ਬਿਰਧ ਹੋਣ ਤੋਂ ਪਰੇ ਹੈਂ, ਤੂੰ ਅਮਰ ਹੈਂ, (ਹੋਰ) ਸਾਰੀ (ਸ੍ਰਿਸ਼ਟੀ) ਨਾਸ਼ਮਾਨ ਹੈ। ਰਸਾਂ ਦੇ ਘਰ ਰੂਪ (ਤੇਰੇ) ਨਾਮ ਨੂੰ (ਜੋ) ਪ੍ਰੇਮ ਸਹਿਤ ਜਪਦਾ ਹੈ, (ਉਹ) ਭਾਰੀ ਦੁਖ ਨੂੰ ਦੂਰ ਕਰ ਦਿੰਦਾ ਹੈ।੧।ਰਹਾਉ। ਹਰਿ (ਦਾ ਨਾਮ) ਪੜ੍ਹਨਾ ਚਾਹੀਦਾ ਹੈ, ਹਰਿ (ਦਾ ਨਾਮ) ਸਮਝਣਾ ਚਾਹੀਦਾ ਹੈ। ਗੁਰੂ ਦੀ ਮਤਿ ਦੁਆਰਾ ਨਾਮ (ਜਪਣ) ਨਾਲ ਉਧਾਰ ਹੁੰਦਾ ਹੈ। ਪੂਰੇ ਗੁਰੂ ਦੀ ਮਤਿ ਪੂਰੀ ਹੈ, (ਗੁਰੂ ਦੇ) ਪੂਰੇ ਸ਼ਬਦ ਦੁਆਰਾ (ਇਹ ਤੱਥ) ਵਿਚਾਰਿਆ ਹੈ। ਹਰਿ-ਨਾਮ (ਦਾ ਸਿਮਰਨ) ਦੀ ਅਠਾਹਠ ਤੀਰਥਾਂ (ਦਾ ਇਸ਼ਨਾਨ) ਹੈ ਅਤੇ ਪਾਪਾਂ (*ਕਿਲਵਿਖ*) ਨੂੰ ਕਟਣ ਵਾਲਾ ਹੈ।੨। (ਜੋ ਵਿਅਕਤੀ) ਪਾਣੀ ਨੂੰ ਰਿੜਕਦਾ ਹੈ, ਪਾਣੀ ਨੂੰ ਮਥਦਾ ਹੈ, (ਉਹ) ਮੂਰਖ ਅਗਿਆਨੀ (ਉਸ ਵਿਚੋਂ ਮੱਖਣ ਰੂਪ) ਤੱਤੂ ਲਭਦਾ ਹੈ। ਗੁਰੂ ਦੀ ਮਤਿ ਦੁਆਰਾ (ਸ਼ਬਦ ਰੂਪ) ਦਹੀ ਨੂੰ ਰਿੜਕੀਏ ਤਾਂ ਨਾਮ ਰੂਪ ਅੰਮ੍ਰਿਤ ਦਾ ਖ਼ਜ਼ਾਨਾ ਪਾ ਲਈਦਾ ਹੈ। ਮਨਮੁਖ (ਵਿਅਕਤੀ ਵਾਸਤਵਿਕ) ਤੱਤੂ ਨੂੰ ਨਹੀਂ ਸਮਝਦੇ ਅਤੇ ਪਸ਼ੂ (ਸੁਭਾ) ਵਿਚ ਹੀ ਸਮਾਏ ਰਹਿੰਦੇ ਹਨ।੩। ਹਉਮੈ ਅਤੇ ਮੈਂ-ਮੇਰੀ ਦੀ ਮੌਤੇ (ਜੋ) ਮਰਦਾ ਹੈ, ਉਹ ਬਾਰ ਬਾਰ ਮਰਦਾ ਅਤੇ ਜੰਮਦਾ ਹੈ। ਜੇ (ਕੋਈ ਵਿਅਕਤੀ) ਗੁਰੂ ਦੇ ਸ਼ਬਦ ਦੁਆਰਾ ਮਰਦਾ ਹੈ, ਉਹ ਫਿਰ ਦੂਜੀ ਵਾਰ ਨਹੀਂ ਮਰਦਾ। ਗੁਰੂ ਦੀ ਮਤਿ ਰਾਹੀਂ (ਜਿਸ ਦੇ) ਮਨ ਵਿਚ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ (ਪ੍ਰਭੂ) ਵਸਦਾ ਹੈ, (ਉਹ) ਸਭ ਕੁਲਾਂ ਨੂੰ ਤਾਰਨ ਵਾਲਾ (ਬਣ ਜਾਂਦਾ ਹੈ)।੪।

ਨਾਮ ਹੀ ਸੱਚਾ ਸੌਦਾ ਹੈ ਅਤੇ (ਇਹੀ) ਸੱਚਾ ਵਪਾਰ ਹੈ। ਗੁਰੂ ਦੀ ਮਤਿ ਰਾਹੀਂ ਵਿਚਾਰਨ (ਨਾਲ ਪਤਾ ਚਲਦਾ ਹੈ ਕਿ) ਸੰਸਾਰ ਵਿਚ (ਪ੍ਰਭੂ ਦਾ) ਨਾਮ ਹੀ (ਸੱਚਾ) ਲਾਭ ਹੈ। ਦ੍ਵੈਤ-ਭਾਵ ਨਾਲ ਸੰਸਾਰ ਅੰਦਰ ਕੀਤੀ ਕਾਰ ਵਿਚ ਨਿਤ ਘਾਟਾ ਹੀ ਘਾਟਾ ਹੈ।੫। (ਸੱਚੀ ਕਾਰ ਕਰਨ ਵਾਲਿਆ ਦੀ) ਸੰਗਤ ਸੱਚੀ ਹੈ, (ਉਨ੍ਹਾਂ ਦਾ) ਠਿਕਾਣਾ ਸੱਚਾ ਹੈ, (ਉਨ੍ਹਾਂ ਦੇ) ਘਰ ਬਾਰ ਵੀ ਸੱਚੇ ਹਨ। (ਉਨ੍ਹਾਂ ਦਾ)

ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ ॥
ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ ॥੬॥
ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ ॥
ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ॥
ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥੭॥
ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ ॥
ਗੁਰ ਸਬਦੀ ਦਰੁ ਜੋਈਐ ਮੁਕਤੇ ਭੰਡਾਰਾ ॥
ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ ॥੮॥੧॥

ਮਾਰੂ ਮਹਲਾ ੧ ॥
ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ ॥
ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ ॥
ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ ॥੧॥
ਬਾਬਾ ਜਗੁ ਫਾਥਾ ਮਹਾ ਜਾਲਿ ॥
ਗੁਰ ਪਰਸਾਦੀ ਉਬਰੇ ਸਚਾ ਨਾਮੁ ਸਮਾਲਿ ॥੧॥ ਰਹਾਉ ॥
ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ ॥
ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ ॥
ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ ॥੨॥
ਗੁਰਮੁਖਿ ਲੰਘੇ ਸੇ ਪਾਰਿ ਪਏ ਸਚੇ ਸਿਉ ਲਿਵ ਲਾਇ ॥
ਆਵਾ ਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ ॥
ਗੁਰਮਤੀ ਸਹਜੁ ਊਪਜੈ ਸਚੇ ਰਹੈ ਸਮਾਇ ॥੩॥
ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ ॥
ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ॥
ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ ॥੪॥

ਮਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ ॥
ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ ॥
ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ ॥੫॥
ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ ॥
ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ ॥
ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ॥੬॥
ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ॥
ਜੰਮਣ ਮਰਣੁ ਵਿਸਾਰਿਆ ਮਨਮੁਖ ਮੁਗਧੁ ਗਵਾਰੁ ॥
ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ ॥੭॥
ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥
ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ॥
ਗੁਰਿ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰੁ ॥੮॥੨॥

ਭੋਜਨ ਸੱਚਾ ਹੈ, ਪ੍ਰੇਮ ਸੱਚਾ ਹੈ ਅਤੇ ਸੱਚਾ ਨਾਮ ਹੀ (ਉਨ੍ਹਾਂ ਦਾ) ਆਧਾਰ ਹੈ। ਸੱਚੀ ਬਾਣੀ ਕਰਕੇ (ਉਹ) ਸੰਤੁਸ਼ਟ ਹੋ ਗਏ ਹਨ (ਕਿਉਂਕਿ ਉਨ੍ਹਾਂ ਨੇ) ਸੱਚੇ ਸ਼ਬਦ ਦਾ ਵਿਚਾਰ ਕੀਤਾ ਹੈ।੬। (ਦੁਨਿਆਵੀ) ਬਾਦਸ਼ਾਹੀਆਂ ਦਾ ਰਸ ਭੋਗਣ ਨਾਲ (ਮਨੁੱਖਾਂ ਨੂੰ) ਦੁਖ ਸੁਖ ਸੰਘਾਰਦੇ ਰਹਿੰਦੇ ਹਨ। (ਸੰਸਾਰ ਵਿਚ) ਵੱਡਾ ਨਾਂ ਵੀ ਰਖਾ ਲਈਏ, (ਪਰ ਅਸਲੋਂ) ਗਲ ਨਾਲ ਔਗੁਣਾਂ ਦੇ ਭਾਰ (ਹੀ ਬਝਦੇ ਹਨ)। ਮਨੁੱਖ ਦੀ ਦਿੱਤੀ ਦਾਤ 'ਦਾਤ' ਨਹੀਂ ਹੋ ਸਕਦੀ, (ਹੇ ਪ੍ਰਭੂ !) ਤੂੰ ਹੀ ਸਾਰਿਆਂ ਦਾ (ਸੱਚਾ) ਦਾਤਾ ਹੈਂ।੭। ਹੇ ਪ੍ਰਭੂ ! ਤੂੰ ਅਗਮ, ਅਗੋਚਰ, ਅਵਿਅਕਤ ਅਤੇ ਅਪਾਰ ਹੈਂ। ਗੁਰੂ ਦੇ ਸ਼ਬਦ ਦੁਆਰਾ (ਜੇ ਤੇਰਾ) ਦੁਆਰ ਲਭ ਲਈਏ, (ਤਾਂ ਉਥੇ) ਮੁਕਤੀ ਦੇ ਭੰਡਾਰ (ਭਰੇ ਪਏ ਹਨ)। ਨਾਨਕ (ਦਾ ਕਥਨ ਹੈ ਕਿ) ਸੱਚੇ (ਨਾਮ) ਦਾ ਵਪਾਰ ਕੀਤਿਆਂ (ਪ੍ਰਭੂ ਨਾਲ) ਮੇਲ (ਸੰਬੰਧ) ਟੁਟਦਾ ਨਹੀਂ ਹੈ।੮।੧।

ਮਾਰੂ ਮਹਲਾ ੧

(ਦੁਨਿਆਵੀ ਰੁਚੀ ਵਾਲੇ ਮਨੁੱਖਾਂ ਨੇ ਵਿਸ਼ਿਆਂ ਰੂਪ) ਵਿਸ਼ ਦਾ ਜਹਾਜ਼ ਲਦਿਆ ਹੈ ਅਤੇ ਭਵ-ਸਾਗਰ ਵਿਚ ਠੇਲ੍ਹ ਦਿੱਤਾ ਹੈ। (ਪਰ ਸਮੁੰਦਰ ਦਾ) ਨ ਕੰਢਾ ਦਿਸਦਾ ਹੈ ਅਤੇ ਨ ਹੀ ਉਰਾਰ ਪਾਰ (ਨਜ਼ਰੀ ਪੈਂਦਾ ਹੈ)। ਨ ਚਪੂ ਹੈ, ਨ ਪਤਵਾਰ ਹੈ, ਨ ਮਲਾਹ ਹੈ ਅਤੇ ਸਮੁੰਦਰ ਦਾ ਜਲ ਬਹੁਤ ਭਿਆਨਕ ਹੈ।੧। ਹੇ ਬਾਬਾ ! ਜਗਤ (ਮਾਇਆਵੀ) ਜਾਲ ਵਿਚ ਫਸਿਆ ਹੋਇਆ ਹੈ। ਗੁਰੂ ਦੀ ਕ੍ਰਿਪਾ ਨਾਲ (ਉਹ ਸਾਧਕ) ਤਰ ਗਏ ਹਨ (ਜਿਨ੍ਹਾਂ ਨੇ) ਸੱਚੇ ਨਾਮ ਨੂੰ ਸਿਮਰਿਆ ਹੈ।੧ ਰਹਾਉ। ਸਤਿਗੁਰੂ (ਮਾਨੋ) ਜਹਾਜ਼ ਹੈ ਅਤੇ ਸ਼ਬਦ ਦੁਆਰਾ ਪਾਰ ਲੰਘਾਉਂਦਾ ਹੈ। ਉਥੇ ਨ ਪੌਣ ਹੈ, ਨ ਅਗਨੀ (*ਪਾਵਕੋ*) ਹੈ, ਨ ਜਲ ਹੈ ਅਤੇ ਨ ਹੀ (ਦ੍ਰਿਸ਼ਟਮਾਨ) ਆਕਾਰ ਹੈ। ਉਥੇ ਸੱਚਾ (ਪ੍ਰਭੂ) ਅਤੇ ਸੱਚਾ ਨਾਮ (ਹੁੰਦਾ ਹੈ, ਜੋ) ਭਵ-ਸਾਗਰ ਵਿਚੋਂ ਤਾਰਨ ਵਾਲਾ ਹੈ।੨। (ਜੋ ਸਾਧਕ) ਗੁਰੂ ਦੁਆਰਾ ਲੰਘ ਜਾਂਦੇ ਹਨ, ਉਹ ਪਾਰ ਜਾ ਪਹੁੰਚਦੇ ਹਨ ਅਤੇ ਸੱਚੇ (ਪ੍ਰਭੂ) ਨਾਲ ਲਿਵ ਲਗਾ ਲੈਂਦੇ ਹਨ। (ਉਹ ਪ੍ਰਭੂ ਦੀ) ਜੋਤਿ ਵਿਚ (ਆਪਣੀ) ਜੋਤਿ ਮਿਲਾ ਕੇ ਆਵਾਗਵਣ ਦਾ ਚੱਕਰ ਖ਼ਤਮ ਕਰ ਦਿੰਦੇ ਹਨ। ਗੁਰੂ ਦੀ ਮਤਿ ਦੁਆਰਾ ਸਹਿਜ ਅਵਸਥਾ ਪੈਦਾ ਹੁੰਦਾ ਹੈ ਅਤੇ (ਉਹ) ਸੱਚੇ ਵਿਚ ਸਮਾਏ ਰਹਿੰਦੇ ਹਨ।੩। ਜੇ ਸੱਪ ਨੂੰ ਪਿਟਾਰੀ ਵਿਚ ਪਾ ਦੇਈਏ, (ਤਾਂ ਵੀ ਉਸ ਦੇ) ਅੰਦਰ ਵਿਸ਼ ਰਹਿੰਦੀ ਹੈ ਅਤੇ ਮਨ ਵਿਚ ਗੁੱਸਾ (ਭਰਿਆ ਰਹਿੰਦਾ ਹੈ) (ਭਾਵ—ਧਾਰਮਿਕ ਵਾਤਾਵਰਣ ਵਿਚ ਰਹਿਣ ਦੇ ਬਾਵਜੂਦ ਵੀ ਮਨੁੱਖ ਦਾ ਸੁਭਾ ਬਦਲਦਾ ਨਹੀਂ ਹੈ)। ਪਿਛਲੇ ਕਰਮਾਂ ਦੇ ਲਿਖੇ ਅਨੁਸਾਰ ਹੀ (ਫਲ) ਪਾਈਦਾ ਹੈ, (ਫਿਰ) ਕਿਸ ਨੂੰ ਦੋਸ਼ ਦੇਈਏ? ਜੇ ਕੋਈ ਗੁਰੂ ਦੁਆਰਾ 'ਗਾਰੁੜ ਮੰਤ੍ਰ' ਸੁਣ ਲਏ, (ਤਾਂ ਉਹ) ਨਾਮ ਮੰਨਦਾ ਹੈ ਅਤੇ ਸੰਤੁਸ਼ਟ ਹੋ ਜਾਂਦਾ ਹੈ।੪।

(ਜਿਵੇਂ) ਜਾਲ ਪਾ ਕੇ ਕੁੰਡੀ ਨਾਲ ਮਗਰਮਛ ਫਸਾ ਲਈਦਾ ਹੈ, (ਤਿਵੇਂ ਮਨੁੱਖ) ਮਾੜੀ ਬੁੱਧੀ ਵਿਚ ਫਸਿਆ ਹੋਇਆ (ਮਾਇਆ ਦੁਆਰਾ) ਫਸਾ ਲਿਆ ਜਾਂਦਾ ਹੈ ਅਤੇ ਬਾਰ ਬਾਰ ਪਛਤਾਉਂਦਾ ਹੈ। (ਉਸ ਨੂੰ) ਜਨਮ ਮਰਨ (ਦੇ ਚੱਕਰ) ਦੀ ਸੋਝੀ ਨਹੀਂ ਹੁੰਦੀ, ਪਿਛਲੇ ਕਰਮਾਂ (ਦੇ ਫਲ ਨੂੰ) ਮਿਟਾਇਆ ਨਹੀਂ ਜਾ ਸਕਦਾ।੫। (ਪ੍ਰਭੂ ਨੇ) ਹਉਮੈ ਦੀ ਵਿਸ਼ ਪਾ ਕੇ ਜਗਤ ਨੂੰ ਪੈਦਾ ਕੀਤਾ ਹੈ, (ਮਨ ਵਿਚ) ਸ਼ਬਦ ਦੇ ਵਸਣ ਨਾਲ (ਹਉਮੈ ਦੀ) ਵਿਸ਼ ਦੂਰ ਹੋ ਜਾਂਦੀ ਹੈ। (ਉਸ ਸਾਧਕ ਵਲ) ਬੁਢਾਪਾ ਤਕ ਨਹੀਂ ਸਕਦਾ, (ਉਹ) ਸੱਚ ਵਿਚ ਲਿਵ ਲਗਾਈ ਰਖਦਾ ਹੈ। ਜਿਸ (ਮਨੁੱਖ ਦੇ ਮਨ) ਵਿਚੋਂ ਹਉਮੈ ਚਲੀ ਜਾਂਦੀ ਹੈ, ਉਸ ਨੂੰ 'ਜੀਵਨ-ਮੁਕਤ' ਆਖਿਆ ਜਾਂਦਾ ਹੈ।੬। (ਮਾਇਆਵੀ) ਧੰਧਿਆਂ ਦੀ ਦੌੜ ਵਿਚ ਜਗ ਬੰਨ੍ਹਿਆ ਹੋਇਆ ਹੈ, (ਉਹ ਸ਼ਬਦ ਦੇ) ਵਿਚਾਰ ਨੂੰ ਨਹੀਂ ਸਮਝਦਾ। ਮਨਮੁਖ (ਵਿਅਕਤੀ) ਮੂਰਖ ਅਤੇ ਗਵਾਰ ਹੈ (ਕਿਉਂਕਿ ਉਸ ਨੇ) ਜੰਮਣ ਮਰਨ ਨੂੰ ਭੁਲਾ ਦਿੱਤਾ ਹੈ। (ਜਿਨ੍ਹਾਂ ਨੂੰ) ਗੁਰੂ ਨੇ ਰਖਿਆ ਹੈ, ਉਹ ਸੱਚੇ ਸ਼ਬਦ ਨੂੰ ਵਿਚਾਰ ਕੇ ਤਰ ਗਏ ਹਨ।੭। (ਮਨੁੱਖ ਰੂਪ) ਤੋਤਾ (*ਸੁਹਟੁ*) (ਜਦੋਂ) ਪ੍ਰੇਮ ਦੇ ਪਿੰਜਰੇ (ਵਿਚ ਪੈ ਜਾਂਦਾ ਹੈ, ਤਾਂ ਉਹ ਪ੍ਰੇਮ ਦੇ) ਬੋਲ ਬੋਲਦਾ ਹੈ। (ਉਹ) ਸੱਚ ਚੁਗਦਾ ਹੈ, (ਨਾਮ ਰੂਪ) ਅੰਮ੍ਰਿਤ ਪੀਂਦਾ ਹੈ (ਅਤੇ ਸ਼ਰੀਰ ਰੂਪ ਪਿੰਜਰੇ ਵਿਚੋਂ) ਇਕੋ ਵਾਰ ਉਡਦਾ ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਦੇ ਮਿਲਣ ਨਾਲ ਪ੍ਰਭੂ ਨੂੰ ਪਛਾਣੀਦਾ ਹੈ ਅਤੇ ਮੁਕਤੀ-ਦੁਆਰ (ਪ੍ਰਾਪਤ ਕਰ ਲਈਦਾ ਹੈ)।੮।੨।

ਮਾਰੂ ਮਹਲਾ ੧ ॥
ਸਬਦਿ ਮਰੈ ਤਾ ਮਾਰਿ ਮਰੁ ਭਾਗੋ ਕਿਸੁ ਪਹਿ ਜਾਉ ॥
ਜਿਸ ਕੈ ਡਰਿ ਭੈ ਭਾਗੀਐ ਅੰਮ੍ਰਿਤੁ ਤਾ ਕੋ ਨਾਉ ॥
ਮਾਰਹਿ ਰਾਖਹਿ ਏਕੁ ਤੂ ਬੀਜਉ ਨਾਹੀ ਥਾਉ ॥੧॥
ਬਾਬਾ ਮੈ ਕੁਚੀਲੁ ਕਾਚਉ ਮਤਿਹੀਨ ॥
ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ ॥੧॥ ਰਹਾਉ ॥
ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ ॥
ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ ॥
ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ ॥੨॥
ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ॥
ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ ॥
ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ ॥੩॥
ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ ॥
ਭੂਲੇ ਮਾਰਗੁ ਜੋ ਦਸੇ ਤਿਸ ਕੈ ਲਾਗਉ ਪਾਇ ॥
ਗੁਰ ਬਿਨੁ ਦਾਤਾ ਕੋ ਨਹੀ ਕੀਮਤਿ ਕਹਣੁ ਨ ਜਾਇ ॥੪॥

ਸਾਜਨੁ ਦੇਖਾ ਤਾ ਗਲਿ ਮਿਲਾ ਸਾਚੁ ਪਠਾਇਓ ਲੇਖੁ ॥
ਮੁਖਿ ਧਿਮਾਣੈ ਧਨ ਖੜੀ ਗੁਰਮੁਖਿ ਆਖੀ ਦੇਖੁ ॥
ਤੁਧੁ ਭਾਵੈ ਤੂ ਮਨਿ ਵਸਹਿ ਨਦਰੀ ਕਰਮਿ ਵਿਸੇਖੁ ॥੫॥
ਭੂਖ ਪਿਆਸੋ ਜੇ ਭਵੈ ਕਿਆ ਤਿਸੁ ਮਾਗਉ ਦੇਇ ॥
ਬੀਜਉ ਸੂਝੈ ਕੋ ਨਹੀ ਮਨਿ ਤਨਿ ਪੂਰਨੁ ਦੇਇ ॥
ਜਿਨਿ ਕੀਆ ਤਿਨਿ ਦੇਖਿਆ ਆਪਿ ਵਡਾਈ ਦੇਇ ॥੬॥
ਨਗਰੀ ਨਾਇਕੁ ਨਵਤਨੋ ਬਾਲਕੁ ਲੀਲ ਅਨੂਪੁ ॥
ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥
ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪੁ ॥੭॥
ਗੀਤ ਸਾਦ ਚਾਖੇ ਸੁਣੇ ਬਾਦ ਸਾਦ ਤਨਿ ਰੋਗੁ ॥
ਸਚੁ ਭਾਵੈ ਸਾਚਉ ਚਵੈ ਛੂਟੈ ਸੋਗ ਵਿਜੋਗੁ ॥
ਨਾਨਕ ਨਾਮੁ ਨ ਵੀਸਰੈ ਜੋ ਤਿਸੁ ਭਾਵੈ ਸੁ ਹੋਗੁ ॥੮॥੩॥

ਮਾਰੂ ਮਹਲਾ ੧ ॥
ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ ॥
ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ ॥
ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ ॥੧॥

**ਮਾਰੂ ਮਹਲਾ ੧**

(ਜੋ ਮਨੁੱਖ ਗੁਰੂ ਦੇ) ਸ਼ਬਦ (ਨਾਲ ਜੁੜ ਕੇ ਆਪਾ-ਭਾਵ ਤੋਂ) ਮਰਦਾ ਹੈ, ਤਾਂ (ਉਹ) ਮੌਤ (*ਮਰੁ*) ਨੂੰ ਮਾਰ ਲੈਂਦਾ ਹੈ। (ਬਿਨਾ ਆਪਾ-ਭਾਵ ਮਾਰੇ ਮੌਤ ਤੋਂ) ਭਜ ਕੇ ਕਿਸ ਪਾਸ ਜਾਈਏ? ਜਿਸ (ਪ੍ਰਭੂ) ਦੇ ਡਰ ਨਾਲ ਡਰ ਭਜ ਜਾਂਦਾ ਹੈ, ਉਸ ਦਾ ਨਾਮ ਅੰਮ੍ਰਿਤ (ਰੂਪ) ਹੈ। (ਹੇ ਪ੍ਰਭੂ!) ਮਾਰਨ ਅਤੇ ਰਖਣ ਵਾਲਾ ਇਕ ਤੂੰ ਹੀ ਹੈਂ, (ਤੇਰੇ ਤੋਂ ਭਿੰਨ) ਹੋਰ ਕੋਈ ਸਥਾਨ ਨਹੀਂ ਹੈ।੧। ਹੇ ਬਾਬਾ! ਮੈਂ ਗੰਦਾ (*ਕੁਚੀਲੁ*) ਹਾਂ, ਕੱਚੇ (ਸੁਭਾ ਵਾਲਾ ਹਾਂ) ਅਤੇ ਬੁੱਧੀ-ਹੀਨ ਹਾਂ। (ਤੇਰੇ) ਨਾਮ ਤੋਂ ਬਿਨਾ ਕੋਈ ਕੁਝ ਨਹੀਂ ਹੈ। ਪੂਰੇ ਗੁਰੂ ਨੇ (ਮੇਰੀ) ਮਤਿ ਵੀ ਪੂਰੀ ਕਰ ਦਿੱਤੀ ਹੈ।੧ ।ਰਹਾਉ। (ਮੈਂ) ਔਗੁਣਾਂ ਨਾਲ ਪੂਰੀ ਤਰ੍ਹਾਂ ਭਰਿਆ ਹੋਇਆ ਹਾਂ, (ਮੇਰੇ ਵਿਚ ਕੋਈ) ਗੁਣ ਨਹੀਂ ਹੈ, ਬਿਨਾ ਗੁਣਾਂ ਦੇ (ਮੈਂ) ਕਿਵੇਂ (ਪ੍ਰਭੂ ਦੇ) ਠਿਕਾਣੇ ਉਤੇ ਜਾ ਸਕਦਾ ਹਾਂ? ਸਹਿਜ ਭਾਵ ਨਾਲ ਸ਼ਬਦ ਦੁਆਰਾ ਸੁਖ ਪੈਦਾ ਹੁੰਦਾ ਹੈ, ਬਿਨਾ ਭਾਗਾਂ ਤੋਂ (ਨਾਮ) ਧਨ ਨਹੀਂ (ਮਿਲ ਸਕਦਾ)। ਜਿਨ੍ਹਾਂ ਦੇ ਮਨ ਵਿਚ ਨਾਮ ਨਹੀਂ ਵਸਦਾ, ਉਹ (ਜਮ ਦੇ ਘਰ) ਬੰਨ੍ਹੇ ਹੋਏ ਦੁਖ ਸਹਿੰਦੇ ਹਨ।੨। ਜਿਨ੍ਹਾਂ ਨੇ ਨਾਮ ਭੁਲਾ ਦਿੱਤਾ ਹੈ, ਉਹ ਕਿਸ ਲਈ ਸੰਸਾਰ ਵਿਚ ਆਏ ਹਨ? (ਉਨ੍ਹਾਂ ਨੂੰ) ਲੋਕ ਪਰਲੋਕ ਵਿਚ ਸੁਖ ਪ੍ਰਾਪਤ ਨਹੀਂ ਹੁੰਦਾ, (ਉਹ ਕੇਵਲ) ਸੁਆਹ ਦੇ ਲਦੇ ਹੋਏ ਗਡੇ ਹਨ। (ਪ੍ਰਭੂ ਤੋਂ) ਵਿਛੜੇ ਹੋਇਆਂ ਦਾ (ਫਿਰ) ਮਿਲਾਪ ਨਹੀਂ ਹੁੰਦਾ, (ਉਨ੍ਹਾਂ ਨੂੰ) ਜਮ ਦੇ ਦੁਆਰ ਉਪਰ ਬਹੁਤ ਦੁਖ (ਸਹਾਰਨਾ ਪੈਂਦਾ ਹੈ)।੩। (ਮੈਂ) ਨਹੀਂ ਜਾਣਦਾ ਕਿ ਅਗੇ (ਪਰਲੋਕ ਵਿਚ ਮੇਰੇ ਨਾਲ) ਕੀ ਵਾਪਰੇਗਾ? ਹੇ ਪ੍ਰਭੂ! ਮੈਨੂੰ ਭੁਲੇ ਹੋਏ ਨੂੰ ਤੂੰ ਸਮਝਾ ਦੇ। ਭੁਲੇ ਹੋਏ ਨੂੰ ਜੋ (ਪ੍ਰਭੂ ਦੇ ਠਿਕਾਣੇ ਦਾ) ਰਸਤਾ ਦਸਦਾ ਹੈ, (ਮੈਂ) ਉਸ ਦੇ ਚਰਣੀ ਲਗਦਾ ਹਾਂ। ਗੁਰੂ ਤੋਂ ਬਿਨਾ (ਹੋਰ) ਕੋਈ ਦਾਤਾ ਨਹੀਂ ਹੈ, (ਉਸ ਪ੍ਰਭੂ ਦੀ) ਕੀਮਤ ਦਾ ਕਥਨ ਨਹੀਂ ਕੀਤਾ ਜਾ ਸਕਦਾ।੪।

ਮੈਂ ਸਤਿਸਰੂਪ (ਪ੍ਰਭੂ) ਨੂੰ ਲੇਖ (ਅਰਥਾਤ ਚਿੱਠੀ) ਭੇਜਿਆ ਹੈ। (ਜਦੋਂ ਮੈਂ) ਸੱਜਣ ਨੂੰ ਵੇਖਾਂਗੀ, ਤਾਂ ਗਲ ਲਗ ਕੇ ਮਿਲਾਂਗੀ। ਨੀਵਾਂ ਮੁਖ ਕਰਕੇ ਖੜੋਤੀ ਹੇ ਜੀਵ-ਇਸਤਰੀ! (ਤੂੰ) ਗੁਰੂ ਦੁਆਰਾ (ਪ੍ਰਭੂ ਨੂੰ) ਅੱਖਾਂ ਨਾਲ ਵੇਖ। ਹੇ ਪ੍ਰਭੂ! (ਜੋ) ਤੈਨੂੰ ਚੰਗਾ ਲਗੇ (ਤਾਂ) ਤੂੰ (ਜੀਵ ਦੇ) ਮਨ ਵਿਚ ਵਸਦਾ ਹੈਂ। (ਤੇਰੀ) ਮਿਹਰ ਨਾਲ (ਉਸ ਨੂੰ) ਵਿਸ਼ੇਸ਼ ਬਖਸ਼ਿਸ਼ ਹੁੰਦੀ ਹੈ।੫। ਜੋ (ਮਨੁੱਖ ਮਾਇਆ ਦੇ ਮੋਹ ਕਰਕੇ ਆਪ) ਭੁਖਾ ਪਿਆਸਾ ਫਿਰਦਾ ਹੈ, ਉਸ ਤੋਂ ਕੀ ਮੰਗੋਗੇ (ਅਤੇ ਉਹ ਕੀ) ਦੇਵੇਗਾ। (ਮੈਨੂੰ) ਹੋਰ ਕੋਈ (ਦਾਤਾ) ਸੁਝਦਾ ਨਹੀਂ ਹੈ। (ਜੋ ਪ੍ਰਭੂ) ਮਨ ਤਨ ਵਿਚ ਪੂਰੀ ਤਰ੍ਹਾਂ ਵਰਤ ਰਿਹਾ ਹੈ, (ਉਹੀ ਪ੍ਰਭੂ ਹੀ ਸਭ ਕੁਝ) ਦਿੰਦਾ ਹੈ। ਜਿਸ (ਪ੍ਰਭੂ) ਨੇ (ਸੰਸਾਰ ਦੀ ਰਚਨਾ) ਕੀਤੀ ਹੈ, ਉਸੇ ਨੇ ਹੀ (ਇਸ ਦੀਆਂ ਲੋੜਾਂ ਨੂੰ) ਵੇਖਿਆ ਹੈ। ਉਹ ਆਪ ਹੀ ਵਡਿਆਈ ਪ੍ਰਦਾਨ ਕਰਦਾ ਹੈ।੬। (ਸੰਸਾਰ ਰੂਪ) ਨਗਰੀ ਵਿਚ ਨਾਇਕ (ਪ੍ਰਭੂ) ਤਾਜ਼ਾ ਹੈ ਅਤੇ ਬਾਲਕ ਵਾਂਗ ਸੁੰਦਰ ਲੀਲ੍ਹਾ ਕਰਦਾ ਹੈ। (ਪ੍ਰਭੂ) ਨ ਇਸਤਰੀ ਹੈ, ਨ ਪੁਰਖ ਅਤੇ ਨ ਹੀ ਪੰਛੀ, ਉਹ ਆਪ ਸੱਚੇ ਅਤੇ ਚਤੁਰ ਸਰੂਪ ਵਾਲਾ ਹੈ। ਜੋ ਉਸ ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। ਤੂੰ (ਆਪ) ਦੀਪਕ ਹੈਂ ਅਤੇ (ਆਪ ਹੀ) ਧੂਪ ਵੀ ਹੈਂ।੭। (ਮੈਂ ਦੁਨਿਆਵੀ) ਗੀਤ (ਦਾ ਸੁਆਦ) ਚਖ ਲਿਆ ਹੈ ਅਤੇ ਸੁਣ ਵੀ ਲਿਆ ਹੈ, (ਪਰ) ਇਹ ਸੁਆਦ ਵਿਅਰਥ ਦਾ ਰੋਗ ਲਗਾਉਂਦੇ ਹਨ। (ਜਿਸ ਨੂੰ) ਸੱਚ ਚੰਗਾ ਲਗਦਾ ਹੈ, (ਉਹ) ਸੱਚ ਬੋਲਦਾ (ਚਵੈ) ਹੈ ਅਤੇ (ਉਸ ਦੇ) ਵਿਯੋਗ ਦਾ ਗ਼ਮ ਖ਼ਤਮ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ (ਮਨੁੱਖ) ਨੂੰ ਨਾਮ ਨਹੀਂ ਭੁਲਦਾ, (ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ) ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ।੮।੩।

**ਮਾਰੂ ਮਹਲਾ ੧**

(ਨਾਮ-ਸਿਮਰਨ ਦੀ) ਸੱਚੀ ਕਾਰ ਕਮਾਉਣੀ (ਹੀ ਉਚਿਤ ਹੈ), ਹੋਰ (ਸਭ ਪ੍ਰਕਾਰ ਦੇ) ਲਾਲਚ ਵਿਅਰਥ ਹਨ। ਇਹ ਮਨ ਸਤਿਸਰੂਪ (ਪ੍ਰਭੂ) ਨੇ ਮੋਹ ਲਿਆ ਹੈ, (ਇਸ ਲਈ) ਜੀਭ ਸੱਚੇ ਸੁਆਦ ਵਿਚ (ਲੀਨ ਰਹਿੰਦੀ ਹੈ)। ਨਾਮ ਤੋਂ ਬਿਨਾ ਹੋਰ ਕੋਈ ਰਸ (ਮਹੱਤਵ) ਨਹੀਂ ਰਖਦਾ। (ਨਾਮ ਦੇ ਰਸ ਤੋਂ ਵਾਂਝੇ) ਹੋਰ ਲੋਕ ਵਿਸ਼ ਲਦ ਕੇ (ਇਸ ਸੰਸਾਰ ਤੋਂ) ਚਲਦੇ ਹਨ।੧। ਹੇ ਮੇਰੇ ਸੁਆਮੀ! ਸੁਣ,

ਐਸਾ ਲਾਲਾ ਮੇਰੇ ਲਾਲ ਕੋ ਸੁਣਿ ਖਸਮ ਹਮਾਰੇ ॥
ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ ॥੧॥ ਰਹਾਉ ॥
ਅਨਦਿਨੁ ਲਾਲੇ ਚਾਕਰੀ ਗੋਲੇ ਸਿਰਿ ਮੀਰਾ ॥
ਗੁਰ ਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ ॥
ਗੁਰ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ ॥੨॥
ਲਾਲਾ ਗੋਲਾ ਧਣੀ ਕੋ ਕਿਆ ਕਹਉ ਵਡਿਆਈਐ ॥
ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ ॥
ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ ॥੩॥
ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ ॥
ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ ॥
ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ ॥੪॥

ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ ॥
ਚਿਤਿ ਸਚੈ ਵਿਤੋ ਸਚਾ ਸਾਚਾ ਰਸੁ ਚਾਖਿਆ ॥
ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ ॥੫॥
ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ ॥
ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ ॥
ਗੁਰ ਪਰਸਾਦੀ ਮੁਕਤੁ ਹੋਇ ਸਾਚੇ ਨਿਜ ਤਾੜੀ ॥੬॥
ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ ॥
ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ ॥
ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ ॥੭॥
ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ ॥
ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ ॥
ਤੂ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜਾਉ ॥੮॥੪॥

ਮਾਰੂ ਮਹਲਾ ੧ ॥
ਲਾਲੈ ਗਾਰਬੁ ਛੋਡਿਆ ਗੁਰ ਕੈ ਭੈ ਸਹਜਿ ਸੁਭਾਈ ॥
ਲਾਲੈ ਖਸਮੁ ਪਛਾਣਿਆ ਵਡੀ ਵਡਿਆਈ ॥
ਖਸਮਿ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ ॥੧॥
ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ ॥
ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ ॥੧॥ ਰਹਾਉ ॥
ਲਾਲੇ ਨੋ ਸਿਰਿ ਕਾਰ ਹੈ ਧੁਰਿ ਖਸਮਿ ਫੁਰਮਾਈ ॥
ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ॥
ਆਪੇ ਮੀਰਾ ਬਖਸਿ ਲਏ ਵਡੀ ਵਡਿਆਈ ॥੨॥
ਆਪਿ ਸਚਾ ਸਭੁ ਸਚੁ ਹੈ ਗੁਰ ਸਬਦਿ ਬੁਝਾਈ ॥

ਮੈਂ ਆਪਣੇ ਪਿਆਰੇ (*ਲਾਲ*) ਦਾ ਅਜਿਹਾ ਸੇਵਕ ਹਾਂ। ਹੇ ਸੱਚੇ ਪਿਆਰੇ ਲਾਲ ! ਜਿਸ ਤਰ੍ਹਾਂ (ਤੂੰ) ਹੁਕਮ ਕਰਦਾ ਹੈਂ, ਉਸੇ ਤਰ੍ਹਾਂ ਚਲਦਾ ਹਾਂ।੧।ਰਹਾਉ।ਸੇਵਕ ਨੇ ਹਰ ਰੋਜ਼ ਨੌਕਰੀ ਕਰਨੀ ਹੈ (ਕਿਉਂਕਿ) ਸੇਵਕ ਦੇ ਸਿਰ ਉਪਰ ਮਾਲਕ (ਪ੍ਰਭੂ ਖੜੋਤਾ ਹੈ)। (ਸੇਵਕ ਨੇ) ਗੁਰੂ ਦੇ ਬਚਨਾਂ ਖ਼ਾਤਰ ਮਨ ਨੂੰ ਵੇਚ ਦਿੱਤਾ ਹੈ ਅਤੇ ਸ਼ਬਦ ਦੁਆਰਾ ਮਨ ਵਿਚ ਧੀਰਜ (ਆ ਗਿਆ ਹੈ)। ਪੂਰੇ ਗੁਰੂ ਨੂੰ ਸ਼ਾਬਾਸ਼ੀ ਹੈ (ਜੋ ਸੇਵਕ ਦੇ) ਮਨ ਦੀ ਪੀੜ ਨੂੰ ਕਟਦਾ ਹੈ।੨।ਜੋ (ਮਨੁੱਖ) ਸੁਆਮੀ (ਪ੍ਰਭੂ) ਦਾ ਸੇਵਕ ਅਤੇ ਗੋਲਾ (ਬਣ ਜਾਂਦਾ ਹੈ, ਉਸ ਦੀ) ਕੀ ਵਡਿਆਈ ਕਹੀਏ। (ਉਹ) ਪੂਰਾ ਸੁਆਮੀ (ਆਪਣੇ) ਭਾਣੇ ਵਿਚ ਬਖ਼ਸ਼ਿਸ਼ ਕਰ ਦੇਵੇ, (ਤਾਂ) ਸੱਚ ਦੀ ਕਾਰ ਕਮਾਈ ਜਾ ਸਕਦੀ ਹੈ। ਗੁਰੂ ਤੋਂ ਕੁਰਬਾਨ ਜਾਣਾ ਚਾਹੀਦਾ ਹੈ ਜੋ ਵਿਛੜਿਆਂ ਹੋਇਆਂ ਨੂੰ ਮੇਲ ਲੈਂਦਾ ਹੈ।੩। ਗੁਰੂ ਦੀ ਸ੍ਰੇਸ਼ਠ (*ਨੀਕੀ*) ਮਤਿ ਲੈਣ ਨਾਲ ਗ਼ੁਲਾਮ ਸੇਵਕ ਦੀ ਮਤਿ ਵੀ ਚੰਗੀ ਹੋ ਜਾਂਦੀ ਹੈ। (ਉਸ ਦੀ) ਸੱਚੀ ਸੁਰਤਿ ਸ਼ੋਭਾਸ਼ਾਲੀ ਹੋ ਜਾਂਦੀ ਹੈ; ਮਨਮੁਖ ਦੀ ਮਤਿ ਫਿਕੀ/ਹੋਛੀ ਹੈ। ਹੇ ਪ੍ਰਭੂ ! (ਸੇਵਕ ਦਾ) ਮਨ ਤਨ ਤੇਰਾ ਹੈ, ਤੂੰ ਸਤਿਸਰੂਪ ਹੈਂ, ਧੁਰ ਦਰਗਾਹੋਂ ਧੀਰਜ ਦੇਣ ਵਾਲਾ ਹੈਂ।੪।

(ਸੇਵਕ ਦਾ) ਉਠਣਾ ਬੈਠਣਾ ਸੱਚੇ (ਪ੍ਰਭੂ ਦੇ ਸਿਮਰਨ ਵਿਚ ਹੈ); (ਉਸ ਨੇ) ਸੱਚ ਦਾ ਭੋਜਨ ਖਾਣਾ ਹੈ, (ਉਸ ਦੇ) ਚਿਤ ਵਿਚ ਸੱਚਾ (ਪ੍ਰਭੂ) ਵਸਦਾ ਹੈ (ਅਤੇ ਉਸ ਦਾ) ਧਨ (*ਵਿਤੋ*) ਵੀ ਸੱਚਾ (ਨਾਮ) ਹੀ ਹੈ, ਉਸ ਨੇ (ਨਾਮ ਰੂਪ) ਸੱਚਾ ਰਸ ਚਖਿਆ ਹੈ। ਉਸ ਨੂੰ ਸੱਚੇ (ਪ੍ਰਭੂ ਨੇ) ਸੱਚੇ ਘਰ ਵਿਚ ਰਖਿਆ ਹੈ ਅਤੇ ਗੁਰੂ ਦੇ ਬਚਨ ਦੁਆਰਾ ਉਸ ਦਾ ਬੋਲ ਚੰਗਾ ਹੋ ਜਾਂਦਾ ਹੈ।੫। ਮਨਮੁਖ (ਵਿਅਕਤੀ) ਨੂੰ (ਹਰਿ-ਭਗਤੀ ਵਲੋਂ) ਬਹੁਤ ਆਲਸ ਰਹਿੰਦਾ ਹੈ, (ਉਸ ਦਾ ਮਨ) ਸੁੰਨੇਪਨ ਵਿਚ ਹੀ ਫਸਿਆ ਰਹਿੰਦਾ ਹੈ। (ਉਹ ਮਾਇਆਵੀ ਪ੍ਰਲੋਭਨਾਂ ਵਿਚ) ਫਸਿਆ ਹੋਇਆ (ਵਿਸ਼ਿਆਂ ਦੀ) ਨਿਤ ਚੋਗ ਚੁਗਦਾ ਰਹਿੰਦਾ ਹੈ ਅਤੇ (ਮਾਇਆ ਪਿਛੇ) ਲਗ ਕੇ (ਪ੍ਰਭੂ ਨਾਲ) ਸੰਬੰਧ ਵਿਗਾੜ ਲੈਂਦਾ ਹੈ। (ਹਾਂ) ਗੁਰੂ ਦੀ ਕ੍ਰਿਪਾ ਨਾਲ (ਉਹ ਮਨਮੁਖ ਵੀ) ਮੁਕਤ ਹੋ ਕੇ ਸੱਚੇ ਨਾਲ ਆਪਣੀ ਸੁਰਤਿ ਜੋੜ ਲੈਂਦਾ ਹੈ।੬। (ਉਹ) ਸੇਵਕ ਪ੍ਰਭੂ ਦੇ ਪ੍ਰੇਮ ਪਿਆਰ ਵਿਚ ਨਿਰੰਤਰ ਵਿੰਨ੍ਹਿਆ ਰਹਿੰਦਾ ਹੈ। (ਮਨਮੁਖ ਦੀ) ਜਿੰਦ ਸੱਚੇ ਪ੍ਰਭੂ ਤੋਂ ਬਿਨਾ ਝੂਠੇ ਵਿਕਾਰਾਂ ਵਿਚ ਹੀ ਸੜ ਬਲ ਜਾਂਦੀ ਹੈ। (ਪ੍ਰਭੂ ਦਾ ਸੇਵਕ) ਵਿਅਰਥ ਦੀਆਂ ਸਾਰੀਆਂ ਕਾਰਾਂ ਛਡ ਦਿੰਦਾ ਹੈ, (ਉਹ) ਸੱਚੀ (ਭਗਤੀ ਦੀ) ਬੇੜੀ (*ਤਰੁ*) ਰਾਹੀਂ (ਭਵ-ਸਾਗਰ) ਤਰ ਜਾਂਦਾ ਹੈ।੭। ਜਿਨ੍ਹਾਂ ਨੇ (ਪ੍ਰਭੂ ਦਾ) ਨਾਮ ਭੁਲਾ ਦਿੱਤਾ ਹੈ, ਉਨ੍ਹਾਂ ਦੀ (ਕੋਈ) ਥਾਂ ਜਾਂ ਠਿਕਾਣਾ ਨਹੀਂ ਹੈ। ਸੇਵਕ ਨੇ (ਮਾਇਆਵੀ) ਲਾਲਚ ਛਡ ਦਿੱਤਾ ਹੈ ਅਤੇ ਹਰਿ-ਨਾਮ ਨੂੰ ਪ੍ਰਾਪਤ ਕਰ ਲਿਆ ਹੈ। (ਹੇ ਪ੍ਰਭੂ ! ਜੇ) ਤੂੰ ਮਿਹਰ ਕਰੇਂ (ਤਾਂ ਜੀਵਾਂ ਨੂੰ ਆਪਣੇ) ਨਾਲ ਮਿਲਾ ਲੈਂਦਾ ਹੈ, ਨਾਨਕ (ਤੇਰੇ ਤੋਂ) ਕੁਰਬਾਨ ਜਾਂਦਾ ਹੈ।੮।੪।

ਮਾਰੂ ਮਹਲਾ ੧

• ਸੇਵਕ ਨੇ ਹੰਕਾਰ ਛਡ ਦਿੱਤਾ ਹੈ ਅਤੇ ਸਹਿਜ ਸੁਭਾ ਗੁਰੂ ਦੇ ਭੈ (ਵਿਚ ਰਹਿੰਦਾ ਹੈ)। ਸੇਵਕ ਨੇ ਸੁਆਮੀ (ਪਰਮਾਤਮਾ) ਨੂੰ ਪਛਾਣ ਲਿਆ ਹੈ (ਜਿਸ ਕਰਕੇ ਉਸ ਨੂੰ) ਵੱਡੀ ਵਡਿਆਈ (ਮਿਲੀ ਹੈ)। ਮਾਲਕ ਨੂੰ ਮਿਲ ਪੈਣ ਕਰਕੇ (ਸੇਵਕ ਨੇ) ਸੁਖ ਪਾਇਆ ਹੈ ਜਿਸ ਦੇ ਮਹੱਤਵ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ।੧। (ਜੋ) ਮਾਲਕ ਦਾ ਸੇਵਕ ਜਾਂ ਗ਼ੁਲਾਮ ਬਣਦਾ ਹੈ, (ਉਹ) ਸੁਆਮੀ ਦੀ ਵਡਿਆਈ ਕਰਦਾ ਹੈ। (ਜੋ ਵਿਅਕਤੀ) ਗੁਰੂ ਦੀ ਕ੍ਰਿਪਾ ਨਾਲ ਹਰਿ ਦੀ ਸ਼ਰਣ ਵਿਚ ਆ ਜਾਂਦੇ ਹਨ, (ਉਹ ਭਵ-ਸਾਗਰ ਤੋਂ) ਤਰ ਜਾਂਦੇ ਹਨ।੧।ਰਹਾਉ। ਸੇਵਕ ਦੇ ਸਿਰ ਉਪਰ (ਭਗਤੀ ਦੀ) ਕਾਰ/ ਸੇਵਾ ਹੈ, (ਜੋ) ਧੁਰ ਦਰਗਾਹੋਂ ਪ੍ਰਭੂ ਨੇ ਆਗਿਆ ਕੀਤੀ ਹੈ। ਸੇਵਕ ਨੇ (ਪ੍ਰਭੂ ਦਾ) ਹੁਕਮ ਪਛਾਣਿਆ ਹੈ ਅਤੇ ਹਮੇਸ਼ਾ (ਉਸ ਦੀ) ਰਜ਼ਾ ਵਿਚ ਰਹਿੰਦਾ ਹੈ। ਮਾਲਕ ਆਪ ਹੀ (ਸੇਵਕ ਨੂੰ) ਬਖ਼ਸ਼ ਲੈਂਦਾ ਹੈ ਅਤੇ ਵੱਡੀ ਵਡਿਆਈ (ਦਿੰਦਾ ਹੈ)।੨। ਗੁਰੂ ਦੇ ਸ਼ਬਦ ਨੇ ਸਮਝਾ ਦਿੱਤਾ ਹੈ ਕਿ (ਪ੍ਰਭੂ) ਆਪ ਸੱਚਾ ਹੈ (ਅਤੇ

ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ ॥
ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ ॥੩॥
ਸੋ ਕਿਉ ਮਨਹੁ ਵਿਸਾਰੀਐ ਨਿਤ ਦੇਵੈ ਚੜੈ ਸਵਾਇਆ ॥
ਜੀਉ ਪਿੰਡੁ ਸਭੁ ਤਿਸ ਦਾ ਸਾਹੁ ਤਿਨੈ ਵਿਚਿ ਪਾਇਆ ॥
ਜਾ ਕ੍ਰਿਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ ॥੪॥

ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ ॥
ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ ॥
ਸਭ ਮਹਿ ਨਾਮੁ ਨਿਧਾਨੁ ਹੈ ਗੁਰਮੁਖਿ ਕੋ ਪਾਏ ॥੫॥
ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ ॥
ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ ॥
ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ ॥੬॥
ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ ॥
ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥
ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ ॥੭॥
ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ ॥
ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ ॥
ਨਾਨਕ ਨਾਮਿ ਰਤੇ ਸੇ ਨਿਰਮਲੇ ਸਾਚੈ ਰਹੇ ਸਮਾਈ ॥੮॥੫॥

ਮਾਰੂ ਮਹਲਾ ੧ ॥
ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥
ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥
ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ ॥੧॥
ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ ॥
ਜਿਸੁ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ ॥੧॥ ਰਹਾਉ ॥
ਜਿਉ ਤੂ ਰਾਖਹਿ ਤਿਉ ਰਹਾ ਜੋ ਦੇਹਿ ਸੁ ਖਾਉ ॥
ਜਿਉ ਤੂ ਚਲਾਵਹਿ ਤਿਉ ਚਲਾ ਮੁਖਿ ਅੰਮ੍ਰਿਤ ਨਾਉ ॥
ਮੇਰੇ ਠਾਕੁਰ ਹਥਿ ਵਡਿਆਈਆ ਮੇਲਹਿ ਮਨਿ ਚਾਉ ॥੨॥
ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ ॥
ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ ॥
ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ ॥੩॥
ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ ॥
ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ ॥
ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ ॥੪॥

ਉਸ ਦਾ ਸਾਰਾ ਪਸਾਰਾ ਵੀ) ਸੱਚਾ ਹੈ। (ਹੇ ਪਰਮਾਤਮਾ!) ਤੇਰੀ ਸੇਵਾ ਉਹ ਕਰਦਾ ਹੈ, ਜਿਸ ਨੂੰ ਤੂੰ (ਸੇਵਾ ਵਿਚ) ਲਗਾ ਲੈਂਦਾ ਹੈ। ਸੇਵਾ ਤੋਂ ਬਿਨਾ (ਤੈਨੂੰ) ਕਿਸੇ ਨੇ ਪ੍ਰਾਪਤ ਨਹੀਂ ਕੀਤਾ, (ਲੋਕੀਂ) ਦ੍ਵੈਤ-ਭਾਵ ਦੇ ਭਰਮ ਵਿਚ ਪੈ ਕੇ ਖੁਆਰ ਹੁੰਦੇ ਰਹਿੰਦੇ ਹਨ।੩। ਉਸ (ਪ੍ਰਭੂ) ਨੂੰ ਮਨ ਤੋਂ ਕਿਉਂ ਭੁਲਾਈਏ, (ਜੋ ਸਭ ਨੂੰ) ਨਿਤ ਦਿੰਦਾ ਹੈ (ਅਤੇ ਸਦਾ) ਵਧਦਾ ਰਹਿੰਦਾ ਹੈ। ਜਿੰਦ ਅਤੇ ਸ਼ਰੀਰ ਸਭ ਉਸ (ਪ੍ਰਭੂ) ਦੇ ਦਿੱਤੇ ਹਨ, ਉਸ ਨੇ ਹੀ (ਸ਼ਰੀਰ ਵਿਚ) ਸੁਆਸ ਪਾਏ ਹਨ। ਜਦੋਂ (ਉਹ) ਕ੍ਰਿਪਾ ਕਰਦਾ ਹੈ, ਤਾਂ ਹੀ ਸੇਵਿਆ ਜਾਂਦਾ ਹੈ ਅਤੇ ਸੇਵਾ (ਦੁਆਰਾ ਸੇਵਕ) ਸੱਚ ਵਿਚ ਸਮਾ ਜਾਂਦਾ ਹੈ।੪।

ਸੇਵਕ ਉਹ ਹੈ ਜੋ ਜੀਵਿਤ ਭਾਵ ਨਾਲ ਮਰਦਾ ਹੈ ਅਤੇ ਮਰ ਕੇ ਆਪਣੇ ਅੰਦਰੋਂ ਆਪਾ-ਭਾਵ ਖ਼ਤਮ ਕਰ ਦਿੰਦਾ ਹੈ। (ਅਜਿਹੇ ਸੇਵਕ ਦੇ) ਬੰਧਨ ਟੁਟ ਜਾਂਦੇ ਹਨ, ਮੁਕਤ ਹੋ ਜਾਂਦਾ ਹੈ ਅਤੇ ਤ੍ਰਿਸ਼ਨਾ ਦੀ ਅੱਗ ਬੁਝਾ ਦਿੰਦਾ ਹੈ। ਸਭ (ਜੀਵਾਂ) ਵਿਚ ਨਾਮ ਰੂਪ ਖ਼ਜ਼ਾਨਾ (ਵਿਦਮਾਨ ਹੁੰਦਾ) ਹੈ, (ਪਰ) ਕੋਈ ਗੁਰੂ ਦੁਆਰਾ ਹੀ ਪਾ ਸਕਦਾ ਹੈ।੫। (ਹੇ ਪਰਮਾਤਮਾ!) ਸੇਵਕ ਵਿਚ ਕੁਝ ਵੀ ਗੁਣ ਨਹੀਂ ਹੈ, ਸੇਵਕ ਗੁਣਾਂ ਤੋਂ ਵਾਂਝਿਆ ਹੈ। ਤੇਰੇ ਵਰਗਾ ਦਾਤਾ ਕੋਈ ਨਹੀਂ ਹੈ, ਤੂੰ ਬਖ਼ਸ਼ਣ ਵਾਲਾ ਹੈਂ। ਤੇਰਾ ਹੁਕਮ ਸੇਵਕ ਮੰਨਦਾ ਹੈ, ਇਹ ਸ੍ਰੇਸ਼ਠ ਕਰਨੀ ਹੈ।੬। ਗੁਰੂ (ਮਾਨੋ) ਸਮੁੰਦਰ ਹੈ, ਅੰਮ੍ਰਿਤ ਦਾ ਸਰੋਵਰ ਹੈ, (ਸੇਵਕ) ਜੋ ਚਾਹੁੰਦਾ ਹੈ, ਉਹ ਫਲ ਪ੍ਰਾਪਤ ਕਰ ਲੈਂਦਾ ਹੈ। (ਪ੍ਰਭੂ ਦਾ) ਨਾਮ ਅਮਰ ਪਦਾਰਥ ਹੈ, (ਸੇਵਕ ਉਸ ਨੂੰ) ਹਿਰਦੇ ਅਤੇ ਮਨ ਵਿਚ ਵਸਾਉਂਦਾ ਹੈ। ਗੁਰੂ ਦੀ ਸੇਵਾ ਵਿਚ ਸਦਾ ਸੁਖ ਹੈ, (ਪ੍ਰਭੂ ਉਸ ਨੂੰ ਦਿੰਦਾ ਹੈ) ਜਿਸ ਨੂੰ (ਆਪਣਾ) ਹੁਕਮ ਮੰਨਾਉਂਦਾ ਹੈ।੭। ਸੋਨਾ ਅਤੇ ਚਾਂਦੀ ਸਭ (ਮਾਇਆ ਰੂਪ) ਧਾਤਾਂ ਹਨ, (ਆਖ਼ਰ ਨੂੰ) ਮਿੱਟੀ ਵਿਚ ਰਲ ਜਾਂਦੀਆਂ ਹਨ। ਸਤਿਗੁਰੂ ਨੇ (ਸੇਵਕ ਨੂੰ) ਸਮਝਾ ਦਿੱਤਾ ਹੈ ਕਿ ਨਾਮ ਤੋਂ ਬਿਨਾ (ਹੋਰ ਕੁਝ ਵੀ) ਨਾਲ ਨਹੀਂ ਜਾਂਦਾ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਨਾਮ ਵਿਚ ਰੰਗੇ ਰਹਿੰਦੇ ਹਨ, ਉਹ ਪਵਿਤਰ ਹਨ, (ਉਹ ਸਦਾ) ਸੱਚੇ (ਪ੍ਰਭੂ) ਵਿਚ ਸਮਾਏ ਰਹਿੰਦੇ ਹਨ।੮।੫।

**ਮਾਰੂ ਮਹਲਾ ੧**

(ਜਦੋਂ ਪ੍ਰਭੂ ਦਾ) ਹੁਕਮ ਹੋ ਜਾਂਦਾ ਹੈ ਅਤੇ ਧੁਰੋਂ (ਕਿਸੇ ਦੀ) ਚਿੱਠੀ ਫਟ ਜਾਂਦੀ ਹੈ, (ਤਾਂ ਉਹ ਸੰਸਾਰ ਵਿਚ) ਰਹਿ ਨਹੀਂ ਸਕਦਾ। (ਜਦ ਤਕ) ਇਹ ਮਨ ਔਗੁਣਾਂ ਨਾਲ ਬੰਨ੍ਹਿਆ ਹੋਇਆ ਹੈ, (ਤਦ ਤਕ ਇਸ ਨੂੰ) ਦੇਹ ਜਾਂ ਸ਼ਰੀਰ ਉਪਰ (ਪਾਪਾਂ ਦੇ ਫਲ ਤੋਂ ਪੈਦਾ ਹੋਏ ਦੁਖ) ਸਹਾਰਨੇ ਪੈਂਦੇ ਹਨ। (ਜੋ ਵਿਅਕਤੀ) ਪੂਰੇ ਗੁਰੂ ਦੁਆਰਾ (ਪ੍ਰਭੂ ਦੇ ਦਰ ਦਾ) ਫ਼ਕੀਰ ਬਣ ਜਾਂਦਾ ਹੈ, (ਉਸ ਦੇ) ਸਾਰੇ ਗੁਨਾਹ ਬਖ਼ਸ਼ ਦਿੱਤੇ ਜਾਂਦੇ ਹਨ।੧। (ਇਸ ਸੰਸਾਰ ਵਿਚ ਸਦਾ ਲਈ) ਕਿਵੇਂ ਰਿਹਾ ਜਾ ਸਕਦਾ ਹੈ? (ਜਦੋਂ ਹੁਕਮ ਆਉਂਦਾ ਹੈ, ਤਦੋਂ) ਉਠ ਕੇ ਚਲਣਾ ਪੈਂਦਾ ਹੈ, (ਗੁਰੂ ਦੇ) ਸ਼ਬਦ ਨੂੰ ਵਿਚਾਰ ਕੇ (ਹੇ ਭਾਈ! ਇਹ ਭੇਦ) ਸਮਝ ਲੈ। (ਹੇ ਪ੍ਰਭੂ)! ਜਿਸ ਨੂੰ ਤੂੰ (ਆਪਣੇ ਨਾਲ) ਮਿਲਾਉਂਦਾ ਹੈਂ, ਉਹ ਹੀ ਮਿਲਦਾ ਹੈ, ਧੁਰੋਂ ਹੀ (ਇਹ) ਅਪਾਰ ਹੁਕਮ (ਲਿਖਿਆ ਆਉਂਦਾ ਹੈ)।੧ ਰਹਾਉ। (ਹੇ ਪ੍ਰਭੂ!) ਤੇਰਾ ਨਾਮ ਰੂਪ ਅੰਮ੍ਰਿਤ ਮੁਖ ਵਿਚ ਰਖ ਕੇ ਜਿਵੇਂ ਤੂੰ ਰਖੇ ਤਿਵੇਂ ਰਹਾਂ, ਜੋ ਦੇਵੇਂ ਉਹ ਖਾਵਾਂ, ਜਿਵੇਂ ਤੂੰ ਚਲਾਵੇਂ ਤਿਵੇਂ ਚਲਾਂ। ਮੇਰੇ ਸੁਆਮੀ ਦੇ ਹੱਥ ਵਿਚ ਸਭ ਵਡਿਆਈਆਂ ਹਨ। (ਮੇਰੇ) ਮਨ ਵਿਚ ਚਾਹ ਹੈ ਕਿ (ਤੂੰ ਮੈਨੂੰ ਆਪਣੇ ਨਾਲ) ਮੇਲ ਲੈ।੨। (ਪ੍ਰਭੂ ਦੇ) ਸਿਰਜੇ ਹੋਏ (ਜੀਵ ਨੂੰ) ਕਿਉਂ ਸਲਾਹਿਆ ਜਾਏ, (ਜਦ ਕਿ ਪ੍ਰਭੂ ਆਪ) ਕਰਕੇ (ਸਭ ਦੀ) ਸੰਭਾਲ ਵੀ ਕਰਦਾ ਹੈ। ਜਿਸ (ਪ੍ਰਭੂ ਨੇ) ਪੈਦਾ ਕੀਤਾ ਹੈ, ਉਹੀ ਮਨ ਵਿਚ ਵਸੇ, (ਉਸ ਤੋਂ ਭਿੰਨ) ਮੇਰਾ ਹੋਰ ਕੋਈ ਨਹੀਂ ਹੈ। ਉਸ ਸੱਚੇ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ, (ਜਿਸ ਕਰਕੇ) ਸੱਚੀ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੩। ਪੰਡਿਤ (ਧਰਮ ਗ੍ਰੰਥ) ਪੜ੍ਹ ਕੇ (ਪ੍ਰਭੂ ਤਕ) ਪਹੁੰਚ ਨਹੀਂ ਸਕਦਾ (ਕਿਉਂਕਿ ਉਹ) ਬਹੁਤ ਸੰਸਾਰਿਕ ਧੰਧਿਆਂ ਵਿਚ (ਫਸਿਆ ਰਹਿੰਦਾ ਹੈ)। ਪਾਪ ਅਤੇ ਪੁੰਨ ਦੋਹਾਂ (ਦੇ ਵਿਚਾਰ ਉਸ ਦੇ) ਨਾਲ ਰਹਿੰਦੇ ਹਨ, (ਮਾਇਆਵੀ) ਭੁਖ (*ਖੁਧਿਆ*) ਅਤੇ ਜਮਕਾਲ (ਦਾ ਡਰ ਉਸ ਉਪਰ ਸਦਾ ਹਾਵੀ ਹੁੰਦੇ ਹਨ)। (ਉਸ ਵਿਅਕਤੀ ਨੂੰ) ਵਿਛੋੜੇ ਦਾ ਡਰ ਭੁਲ ਜਾਂਦਾ ਹੈ, (ਜਿਸ ਦੇ ਸਿਰ ਉਪਰ) ਪੂਰਾ (ਪ੍ਰਭੂ) ਰਖਵਾਲਾ ਹੁੰਦਾ ਹੈ।੪।

ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ ॥
ਪੂਰੇ ਪੂਰੀ ਮਤਿ ਹੈ ਸਚੀ ਵਡਿਆਈ ॥
ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ ॥੫॥
ਖਾਰ ਸਮੁਦ੍ਰੁ ਢੰਢੋਲੀਐ ਇਕੁ ਮਣੀਆ ਪਾਵੈ ॥
ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥
ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ ॥੬॥
ਮੇਰੇ ਪ੍ਰਭ ਭਾਵਨਿ ਸੇ ਊਜਲੇ ਸਭ ਮੈਲੁ ਭਰੀਜੈ ॥
ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ ॥
ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ ॥੭॥
ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ॥
ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ ॥
ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ ॥੮॥੬॥

ਮਾਰੂ ਮਹਲਾ ੧ ॥
ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ ॥੧॥
ਬਾਬਾ ਐਸੀ ਰਵਤ ਰਵੈ ਸੰਨਿਆਸੀ ॥
ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ ॥੧॥ ਰਹਾਉ ॥
ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ ॥
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ ॥੨॥
ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ ॥
ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ ॥
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ॥੩॥
ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ॥
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ ॥
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ॥੪॥

ਹੇ ਭਾਈ! ਜਿਨ੍ਹਾਂ (ਸਾਧਕਾਂ) ਦੇ ਲੇਖੇ ਵਿਚ (ਪ੍ਰਭੂ ਵਲੋਂ) ਪ੍ਰਤਿਸ਼ਠਾ ਪੈਂਦੀ ਹੈ, ਉਹ ਪੂਰੇ (ਮਨੁੱਖ) ਹਨ। ਪੂਰੇ (ਮਨੁੱਖ) ਦੀ ਮਤਿ ਵੀ ਪੂਰੀ ਹੁੰਦੀ ਹੈ, (ਉਸ ਨੂੰ) ਸੱਚੀ ਵਡਿਆਈ (ਮਿਲਦੀ ਹੈ)। (ਪ੍ਰਭੂ ਨੂੰ) ਦਿੰਦਿਆਂ ਕਮੀ ਨਹੀਂ ਆਉਂਦੀ (ਪਰ ਲੋਕਾਈ ਦਾਤਾਂ) ਲੈ ਲੈ ਕੇ ਥਕ ਜਾਂਦੀ ਹੈ।੫। (ਜੇ) ਖਾਰੇ ਸਮੁੰਦਰ ਦੀ ਖੋਜ ਕਰੀਏ ਅਤੇ ਇਕ ਰਤਨ ਪ੍ਰਾਪਤ ਕਰ ਲਵੀਏ, (ਤਾਂ ਉਹ) ਦੋ ਚਾਰ ਦਿਨ ਸੋਹਣਾ ਲਗਦਾ ਹੈ, (ਫਿਰ) ਉਸ ਨੂੰ ਮਿੱਟੀ ਖਾ ਜਾਂਦੀ ਹੈ। (ਪਰ ਜੇ) ਸਤਿਗੁਰੂ ਰੂਪ ਸਮੁੰਦਰ ਨੂੰ ਸੇਵੀਏ (ਤਾਂ ਉਹ ਅਜਿਹਾ ਨਾਮ ਰੂਪ ਰਤਨ ਦਿੰਦਾ ਹੈ ਜਿਸ ਨੂੰ ਅਗੋਂ) ਵੰਡਦਿਆਂ ਕਮੀ ਨਹੀਂ ਹੁੰਦੀ।੬। ਮੇਰੇ ਪ੍ਰਭੂ ਨੂੰ (ਜੋ) ਚੰਗੇ ਲਗਦੇ ਹਨ, ਉਹ ਉਜਲੇ ਹਨ, (ਹੋਰ) ਸਭ ਮੈਲ ਨਾਲ ਭਰੇ ਹੋਏ ਹਨ। ਮੈਲਾ (ਵਿਅਕਤੀ) ਤਦੋਂ ਉਜਲਾ ਹੁੰਦਾ ਹੈ, (ਜਦੋਂ ਉਹ) ਪਾਰਸ (ਰੂਪ ਗੁਰੂ) ਦੀ ਛੋਹ ਨਾਲ ਭਿਜ ਜਾਂਦਾ ਹੈ। ਸੱਚੇ ਪ੍ਰਭੂ ਦੀ (ਚੜ੍ਹੀ ਹੋਈ) ਰੰਗਤ ਦੀ ਕੀਮਤ (ਭਲਾ) ਕੌਣ ਪਾ ਸਕਦਾ ਹੈ?।੭। ਭੇਖਾਂ, ਤੀਰਥ-ਇਸ਼ਨਾਨਾਂ ਅਤੇ ਦਾਨਾਂ ਨਾਲ (ਪ੍ਰਭੂ ਦੀ) ਡੂੰਘਾਈ ਨਹੀਂ ਪਾਈ ਜਾ ਸਕਦੀ। ਵੇਦ ਪੜ੍ਹਨ ਵਾਲਿਆਂ ਨੂੰ ਪੁਛਣ 'ਤੇ (ਪਤਾ ਲਗਦਾ ਹੈ ਕਿ ਪ੍ਰਭੂ ਨੂੰ) ਮੰਨੇ ਬਿਨਾ (ਸਾਰੀ ਲੋਕਾਈ) ਲੁਟੀ ਜਾ ਰਹੀ ਹੈ। ਨਾਨਕ (ਦਾ ਕਥਨ ਹੈ ਕਿ ਨਾਮ ਦੀ) ਕਦਰ ਉਹ ਪਾ ਸਕਦਾ ਹੈ, (ਜਿਸ ਨੂੰ) ਪੂਰੇ ਗੁਰੂ ਦਾ ਗਿਆਨ (ਪ੍ਰਾਪਤ ਹੋਵੇ)।੮।੬।

**ਮਾਰੂ ਮਹਲਾ ੧**

ਮਨਮੁਖ (ਵਿਅਕਤੀ ਵੈਰਾਗ ਦੀ) ਲਹਿਰ ਵਿਚ ਆ ਕੇ ਘਰ/ਗ੍ਰਿਹਸਥੀ ਨੂੰ ਛਡ ਕੇ ਖੁਆਰ ਹੁੰਦਾ ਹੈ (ਅਤੇ ਫਿਰ ਢਿਡ ਭਰਨ ਲਈ) ਹੋਰਨਾਂ ਦੇ ਘਰ ਵਲ ਝਾਕਦਾ ਹੈ। ਗ੍ਰਿਹਸਥ ਧਰਮ ਨੂੰ ਛਡ ਦਿੰਦਾ ਹੈ, ਗੁਰੂ ਨੂੰ ਮਿਲਦਾ ਨਹੀਂ ਹੈ, ਮਾੜੀ ਬੁੱਧੀ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਦੇਸ਼ ਦੇਸ਼ਾਂਤਰਾਂ ਵਿਚ ਫਿਰਦਾ ਹੈ, (ਧਰਮ ਗ੍ਰੰਥਾਂ ਨੂੰ) ਪੜ੍ਹ ਪੜ੍ਹ ਕੇ ਥਕ ਜਾਂਦਾ ਹੈ, (ਪਰ ਉਸ ਦੀ) ਤ੍ਰਿਸ਼ਨਾ (ਘਟਣ ਦੀ ਥਾਂ) ਹੋਰ ਵਧ ਜਾਂਦੀ ਹੈ। ਅਸਥਿਰ/ਨਾਸ਼ਮਾਨ ਸ਼ਰੀਰ ਵਾਲਾ ਹੋਣ 'ਤੇ ਵੀ ਸ਼ਬਦ ਨੂੰ ਨਹੀਂ ਸਮਝਦਾ, ਪਸ਼ੂਆਂ ਵਾਂਗ ਢਿਡ ਭਰਦਾ ਫਿਰਦਾ ਹੈ।੧। ਹੇ ਪ੍ਰਭੂ! (ਵਾਸਤਵਿਕ) ਸੰਨਿਆਸੀ (ਉਹ ਹੈ ਜੋ) ਜੀਵਨ ਜੁਗਤ ਅਜਿਹੀ ਬਣਾਏ ਕਿ ਗੁਰੂ ਦੇ ਸ਼ਬਦ ਦੁਆਰਾ ਇਕ ਨਾਮ ਵਿਚ ਲਿਵ ਲਗ ਜਾਏ ਅਤੇ ਤੇਰੇ ਨਾਮ ਵਿਚ ਪ੍ਰੇਮ ਪਾ ਕੇ ਤ੍ਰਿਪਤ ਹੋ ਜਾਏ।੧।ਰਹਾਉ। (ਮਨਮੁਖ) ਲਾਲ ਮਿੱਟੀ ਘੋਲ ਕੇ (ਬਸਤ੍ਰ ਉਪਰ) ਰੰਗ ਚੜ੍ਹਾ ਲੈਂਦਾ ਹੈ ਅਤੇ (ਆਪਣੇ) ਭੇਖ ਦੇ ਕਪੜੇ (ਪਾ ਕੇ) ਭਿਖਾਰੀ ਬਣ ਜਾਂਦਾ ਹੈ। ਕਪੜੇ ਫਾੜ ਕੇ ਗੋਦੜੀ (*ਖਿੰਥਾ*) ਬਣਾ ਲੈਂਦਾ ਹੈ ਅਤੇ ਮਾਇਆ (ਆਦਿ ਨੂੰ ਪਾਣ ਲਈ) ਝੋਲੀ ਧਾਰਣ ਕਰ ਲੈਂਦਾ ਹੈ। ਘਰ ਘਰ ਵਿਚ (ਫਿਰ ਫਿਰ ਕੇ) ਮੰਗਦਾ ਹੈ ਅਤੇ ਜਗਤ ਨੂੰ ਉਪਦੇਸ਼ (ਦਿੰਦਾ ਹੈ), (ਪਰ) ਮਨ ਦਾ ਅੰਨ੍ਹਾ ਹੋਣ ਕਰਕੇ (ਆਪਣੀ) ਪ੍ਰਤਿਸ਼ਠਾ ਗਵਾ ਲੈਂਦਾ ਹੈ। ਭਰਮ ਵਿਚ ਭੁਲਿਆ ਹੋਇਆ ਸ਼ਬਦ ਨੂੰ ਨਹੀਂ ਪਛਾਣਦਾ ਅਤੇ (ਜੀਵਨ ਰੂਪ) ਬਾਜ਼ੀ ਨੂੰ ਜੂਏ ਵਿਚ ਹਾਰ ਜਾਂਦਾ ਹੈ।੨। (ਉਸ ਦੇ) ਅੰਦਰ ਲਗੀ (ਤ੍ਰਿਸ਼ਨਾ ਦੀ) ਅੱਗ ਗੁਰੂ ਤੋਂ ਬਿਨਾ ਨਹੀਂ ਬੁਝਦੀ ਅਤੇ (ਉਹ) ਬਾਹਰ ਧੂਣੀ (*ਧੁਅਰ*) ਤਪਾਉਂਦਾ ਹੈ। ਗੁਰੂ ਦੀ ਸੇਵਾ ਤੋਂ ਬਿਨਾ ਭਗਤੀ ਨਹੀਂ ਹੁੰਦੀ, (ਫਿਰ ਉਹ) ਆਪਣੇ ਆਪ ਨੂੰ ਕਿਵੇਂ ਪਛਾਣ ਸਕਦਾ ਹੈ? (ਉਸ ਨੂੰ) ਅੰਤਰ ਆਤਮੇ ਵਿਚ ਜਾਪਦਾ ਹੈ ਕਿ ਨਿੰਦਿਆ ਕਰ ਕਰ ਕੇ ਨਰਕ ਦਾ ਨਿਵਾਸੀ ਬਣ ਰਿਹਾ ਹੈ। (ਉਹ) ਅਠਾਹਠ ਤੀਰਥਾਂ ਉਤੇ ਫਿਰਨ ਨਾਲ ਖੁਆਰ ਹੀ ਹੁੰਦਾ ਹੈ, ਪਾਪਾਂ ਦੀ ਮੈਲ (ਭਲਾ) ਕਿਵੇਂ ਧੁਲ ਸਕਦੀ ਹੈ?।੩। (ਵਿਖਾਵੇ ਲਈ) ਮਿੱਟੀ (*ਖਾਕੁ*) ਨੂੰ ਛਾਣਦਾ ਹੈ, (ਪਿੰਡ ਉਤੇ) ਸੁਆਹ (*ਬਿਭੂਤ*) ਮਲਦਾ ਹੈ ਅਤੇ ਮਾਇਆ ਦਾ ਰਸਤਾ ਤਕਦਾ ਹੈ (ਕਿ ਕੋਈ ਆ ਕੇ ਚੜ੍ਹਾਵਾ ਚੜ੍ਹਾਲੇ)। (ਆਪਣੇ) ਅੰਦਰ ਅਤੇ ਬਾਹਰ ਇਕ (ਪ੍ਰਭੂ) ਨੂੰ ਵਿਆਪਕ ਨਹੀਂ ਸਮਝਦਾ, ਸੱਚ ਕਹਿਣ 'ਤੇ ਕ੍ਰੋਧਵਾਨ (*ਛੋਹੈ*) ਹੁੰਦਾ ਹੈ। (ਧਰਮ ਗ੍ਰੰਥਾਂ ਦਾ) ਪਾਠ ਕਰਦਾ ਹੈ, (ਪਰ) ਮੂੰਹੋਂ ਝੂਠ ਬੋਲਦਾ ਹੈ, (ਉਸ) ਨਿਗੁਰੇ ਦੀ ਮਤਿ ਉਹੀ (ਪਹਿਲੇ ਵਰਗੀ) ਹੈ। (ਉਹ) ਨਾਮ ਨਹੀਂ ਜਪਦਾ (ਫਿਰ) ਕਿਵੇਂ ਸੁਖ ਪ੍ਰਾਪਤ ਕਰ ਸਕਦਾ ਹੈ; (ਭਲਾ) ਨਾਮ ਤੋਂ ਬਿਨਾ ਕਿਵੇਂ ਸ਼ੋਭਾ ਪਾ ਸਕਦਾ ਹੈ?।੪।

ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ ॥੫॥
ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥
ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ ॥
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ ॥੬॥
ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥
ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ॥
ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ॥
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥੭॥
ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ ॥
ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ ॥
ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ ॥
ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ ॥੮॥
ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ ॥
ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ॥
ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ ॥
ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ ॥੯॥੭॥

ਮਾਰੂ ਮਹਲਾ ੧ ॥
ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥
ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ ॥੧॥
ਸੰਸਾਰੁ ਭਵਜਲੁ ਕਿਉ ਤਰੈ ॥
ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ ॥੧॥ ਰਹਾਉ ॥
ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ ॥
ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ ॥੨॥
ਚਾਰਿ ਪਦਾਰਥ ਲੈ ਜਗਿ ਜਨਮਿਆ ਸਿਵ ਸਕਤੀ ਘਰਿ ਵਾਸੁ ਧਰੇ ॥
ਲਾਗੀ ਭੂਖ ਮਾਇਆ ਮਗੁ ਜੋਹੈ ਮੁਕਤਿ ਪਦਾਰਥੁ ਮੋਹਿ ਖਰੇ ॥੩॥

(ਉਹ) ਸਿਰ ਮੁਨਾ ਕੇ (ਸਿਰ ਉਪਰ) ਜਟਾ ਦੀ ਬੋਦੀ ਬੰਨ੍ਹ ਲੈਂਦਾ ਹੈ ਅਤੇ ਮੋਨ ਧਾਰ ਕੇ ਹੰਕਾਰੀ ਬਣਿਆ ਰਹਿੰਦਾ ਹੈ। ਆਤਮ-ਗਿਆਨ ਵਿਚ ਪ੍ਰੇਮ ਪਾਏ ਬਿਨਾ, (ਉਸ ਦਾ) ਮਨ ਡੋਲਦਾ ਹੋਇਆ ਦਸਾਂ ਦਿਸ਼ਾਵਾਂ ਵਲ ਦੌੜਦਾ ਹੈ। (ਉਹ ਨਾਮ ਰੂਪ) ਅੰਮ੍ਰਿਤ ਨੂੰ ਛਡ ਕੇ ਮਾਇਆ ਵਿਚ ਮਸਤਿਆ ਬਹੁਤ ਵਿਸ਼ ਪੀਂਦਾ ਹੈ। (ਉਸ ਦੇ) ਕੀਤੇ ਹੋਏ ਕਰਮਾਂ ਦੇ ਸੰਸਕਾਰ ਮਿਟਦੇ ਨਹੀਂ ਹਨ, ਹੁਕਮ ਨੂੰ ਸਮਝਦਾ ਨਹੀਂ ਹੈ, (ਇਸ ਲਈ) ਪਸ਼ੂਆਂ ਵਿਚ ਹੀ ਸਮਾਇਆ ਰਹਿੰਦਾ ਹੈ।੫। (ਉਹ) ਹੱਥ ਵਿਚ ਕਮੰਡਲ/ਛਿਪੀ (ਫੜ ਲੈਂਦਾ ਹੈ ਅਤੇ) ਚੀਥੜਿਆਂ ਵਾਲਾ ਲੰਬਾ ਚੋਲਾ ਪਾ ਕੇ ਸਾਧੂ (ਬਣ ਜਾਂਦਾ ਹੈ, ਪਰ ਉਸ ਦੇ) ਮਨ ਵਿਚ ਬਹੁਤ ਤ੍ਰਿਸ਼ਨਾ ਪੈਦਾ ਹੋ ਜਾਂਦੀ ਹੈ। (ਆਪਣੀ) ਇਸਤਰੀ ਛਡ ਕੇ ਆਏ ਨੂੰ ਕਾਮ ਆ ਦਬਾਉਂਦਾ ਹੈ ਅਤੇ ਪਰਾਈ ਇਸਤਰੀ ਨਾਲ ਚਿਤ ਲਗਾ ਲੈਂਦਾ ਹੈ। (ਲੋਕਾਂ ਨੂੰ) ਉਪਦੇਸ਼ ਦਿੰਦਾ ਹੈ, ਪਰ ਸ਼ਬਦ ਨੂੰ ਨਹੀਂ ਪਛਾਣਦਾ, (ਵਿਸ਼ਿਆਂ ਵਿਚ) ਖਚਿਤ ਹੋਇਆ ਭੋਂਦੂ ਜਿਹਾ ਲਗਦਾ ਹੈ। (ਉਸ ਦੇ) ਅੰਦਰ ਵਿਸ਼ ਹੈ, (ਪਰ) ਬਾਹਰ ਸ਼ਾਂਤ (*ਨਿਭਰਾਤੀ*) (ਹੋਣ ਦਾ ਵਿਖਾਵਾ ਕਰਦਾ ਹੈ), (ਇਸ ਲਈ) ਜਮ ਉਸ ਨੂੰ ਖੁਆਰ ਕਰਦਾ ਹੈ।੬। (ਸਹੀ) ਸੰਨਿਆਸੀ ਉਹ ਹੈ ਜੋ ਸਤਿਗੁਰੂ ਦੀ ਸੇਵਾ ਕਰਦਾ ਹੈ ਅਤੇ ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਦਾ ਹੈ। (ਲੋਕਾਂ ਤੋਂ) ਬਸਤ੍ਰ ਅਤੇ ਭੋਜਨ ਦੀ ਆਸ ਨਹੀਂ ਕਰਦਾ, ਸਹਿਜ ਸੁਭਾ ਜੋ ਮਿਲ ਜਾਏ, ਉਸ ਨੂੰ ਗ੍ਰਹਿਣ ਕਰਦਾ ਹੈ। (ਉਹ) ਬਹੁਤ ਬੋਲਦਾ ਨਹੀਂ, ਖਿਮਾ ਰੂਪ ਧਨ ਇਕੱਠਾ ਕਰਦਾ ਹੈ, (ਪ੍ਰਭੂ ਦੇ) ਨਾਮ ਨਾਲ (ਅੰਦਰੋਂ) ਤਾਮਸੀ ਬਿਰਤੀ ਸਾੜ ਦਿੰਦਾ ਹੈ। (ਉਹ) ਸੰਨਿਆਸੀ, ਗ੍ਰਿਹਸਥੀ ਜਾਂ ਜੋਗੀ ਧੰਨ ਹੈ ਜੋ ਹਰਿ ਦੇ ਚਰਣਾਂ ਵਿਚ ਚਿਤ ਲਗਾਉਂਦਾ ਹੈ।੭। (ਉਹ) ਸੰਨਿਆਸੀ (ਮਾਇਆਵੀ) ਆਸਾਂ ਵਿਚ ਨਿਰਾਸ ਰਹਿੰਦਾ ਹੈ ਅਤੇ ਇਕ (ਪ੍ਰਭੂ) ਨਾਲ ਲਿਵ ਲਗਾਉਂਦਾ ਹੈ। (ਉਹ) ਹਰਿ (ਦਾ ਨਾਮ ਰੂਪ) ਰਸ ਪੀਂਦਾ ਹੈ, ਤਾਂ (ਉਸ ਦੇ ਅੰਦਰ) ਸ਼ਾਂਤੀ ਵਰਤਦੀ ਹੈ ਅਤੇ ਆਪਣੇ (ਵਾਸਤਵਿਕ) ਘਰ ਵਿਚ ਸਮਾਧੀ ਲਗਾਉਂਦਾ ਹੈ। ਗੁਰੂ ਦੁਆਰਾ (ਅਸਲੀਅਤ ਨੂੰ) ਸਮਝਦਾ ਹੈ, (ਉਸ ਦਾ) ਮਨ ਡੋਲਦਾ ਨਹੀਂ ਹੈ ਅਤੇ ਦੌੜਦੇ ਹੋਏ (ਮਨ ਨੂੰ) ਰੋਕ ਕੇ ਰਖਦਾ ਹੈ। ਗੁਰੂ ਦੀ ਮਤਿ ਰਾਹੀਂ ਸ਼ਰੀਰ ਰੂਪ ਘਰ ਨੂੰ ਖੋਜਦਾ ਹੈ ਅਤੇ ਨਾਮ ਰੂਪ ਪਦਾਰਥ ਨੂੰ ਪ੍ਰਾਪਤ ਕਰਦਾ ਹੈ।੮। ਬ੍ਰਹਮਾ, ਵਿਸ਼ਨੂ ਅਤੇ ਸ਼ਿਵ (ਇਸ ਲਈ) ਸ੍ਰੇਸ਼ਠ ਹਨ (ਕਿ ਉਹ) ਨਾਮ ਨੂੰ ਵਿਚਾਰ ਕੇ (ਉਸ ਵਿਚ) ਰੰਗੇ ਹੋਏ ਹਨ। (ਹੇ ਪ੍ਰਭੂ ! ਚਾਰ) ਖਾਣੀਆਂ (ਅਤੇ ਉਨ੍ਹਾਂ ਦੀਆਂ) ਬੋਲੀਆਂ ਵਿਚ, ਆਕਾਸ਼ ਅਤੇ ਪਾਤਾਲ ਵਿਚ, (ਸਾਰੇ) ਜੀਵ-ਜੰਤੂਆਂ ਵਿਚ ਤੇਰੀ ਜੋਤਿ ਹੀ (ਵਰਤ ਰਹੀ ਹੈ)। (ਜਿਨ੍ਹਾਂ ਨੇ) ਸੱਚੇ ਨਾਮ ਨੂੰ ਹਿਰਦੇ ਵਿਚ ਧਾਰਣ ਕੀਤਾ ਹੈ, (ਉਨ੍ਹਾਂ ਦੇ ਹਿਰਦੇ ਵਿਚ) ਨਾਮ-ਬਾਣੀ ਦੀ ਧੁਨੀ ਹੁੰਦੀ ਹੈ, (ਉਨ੍ਹਾਂ ਨੂੰ ਹੀ) ਸਾਰੇ ਸੁਖ ਅਤੇ ਮੁਕਤੀ (ਪ੍ਰਾਪਤ ਹੁੰਦੀ ਹੈ)। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ (ਕੋਈ ਵੀ ਮਾਇਆਵੀ ਮੋਹ ਤੋਂ) ਬਚ ਨਹੀਂ ਸਕਦਾ। (ਇਸ ਲਈ ਹੇ ਜਿਗਿਆਸੂ !) ਤੂੰ ਸੱਚੀ ਤਾਰੀ ਤਰ।੯।੭।

**ਮਾਰੂ ਮਹਲਾ ੧**

ਮਾਤਾ ਪਿਤਾ ਦੇ ਸੰਯੋਗ ਨਾਲ (ਪ੍ਰਭੂ ਨੇ ਜੀਵ) ਪੈਦਾ ਕੀਤੇ ਹਨ, ਮਾਤਾ (ਦੇ ਲਹੂ ਅਤੇ ਪਿਤਾ ਦੇ) ਵਿਰਜ ਦੇ ਮੇਲ ਨਾਲ ਸ਼ਰੀਰ ਬਣਾਏ ਹਨ। (ਮਾਤਾ ਦੇ) ਗਰਭ ਵਿਚ ਉਲਟੇ ਲਟਕੇ ਦੀ ਲਿਵ (ਪ੍ਰਭੂ ਵਿਚ) ਲਗੀ ਰਹਿੰਦੀ ਹੈ, ਉਹ ਪ੍ਰਭੂ (ਸਭ ਨੂੰ) ਸੰਭਾਲਦਾ ਅਤੇ ਦਾਤਾਂ ਕਰਦਾ ਹੈ।੧। (ਜੀਵ) ਭਵ-ਜਲ ਨੂੰ ਕਿਵੇਂ ਤਰੇ? (ਉਤਰ—) ਗੁਰੂ ਦੁਆਰਾ ਪ੍ਰਭੂ ਦਾ ਨਾਮ ਪ੍ਰਾਪਤ ਹੁੰਦਾ ਹੈ, (ਫਿਰ) ਹੰਕਾਰੇ ਹੋਏ ਦਾ (ਪਾਪਾਂ ਦਾ) ਭਾਰ ਦੂਰ ਹੋ ਜਾਂਦਾ ਹੈ।੧।ਰਹਾਉ। ਹੇ ਹਰਿ! (ਮਾਤਾ ਦੇ ਗਰਭ ਵਿਚ ਕੀਤੇ) ਉਹ ਉਪਕਾਰ (ਮੈਂ) ਅਪਰਾਧੀ ਭੁਲ ਗਿਆ ਹਾਂ, ਮੈਂ ਮੂਰਖ ਹੁਣ ਕੀ ਕਰਾਂ? ਤੂੰ ਦਾਤਾ ਅਤੇ ਦਇਆਲੂ ਸਭ ਦੇ ਸਿਰ ਉਪਰ ਹੈਂ, ਦਿਨ ਰਾਤ (ਸਭ ਨੂੰ) ਸੰਭਾਲ ਕੇ ਦਾਤਾਂ ਦਿੰਦਾ ਹੈਂ।੨। (ਮਨੁੱਖ) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਲੈ ਕੇ ਜਗਤ ਵਿਚ ਜੰਮਦਾ ਹੈ, (ਫਿਰ) ਜੀਵਾਤਮਾ (*ਸਿਵ*) ਮਾਇਆ (*ਸਕਤੀ*) ਦੇ ਘਰ ਵਿਚ ਵਾਸ ਕਰਦਾ ਹੈ। (ਪਦਾਰਥਾਂ ਦੀ) ਭੁਖ ਲਗਣ 'ਤੇ

ਕਰਣ ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ ॥
ਕਾਮਿ ਕ੍ਰੋਧਿ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ ॥੪॥

ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ ਕਾਲ ਘਰੇ ॥
ਬਿਨੁ ਗੁਰ ਸਬਦ ਨ ਆਪੁ ਪਛਾਣੈ ਬਿਨੁ ਹਰਿ ਨਾਮ ਨ ਕਾਲੁ ਟਰੇ ॥੫॥
ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ ਛੀਨਿ ਖਰੇ ॥
ਤਨੁ ਧਨੁ ਬਿਨਸੈ ਸਹਸੈ ਸਹਸਾ ਫਿਰਿ ਪਛੁਤਾਵੈ ਮੁਖਿ ਧੂਰਿ ਪਰੇ ॥੬॥
ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ ॥
ਚਰਣ ਰਹੇ ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੇ ॥੭॥
ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥
ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੇ ॥੮॥

ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ ॥
ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ ਜਰੇ ॥੯॥
ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ ॥
ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮ ਰਾਇ ਕਾ ਡੰਡੁ ਪਰੇ ॥੧੦॥
ਗੁਰਮੁਖਿ ਰਾਮ ਨਾਮ ਗੁਣ ਗਾਵਹਿ ਜਾ ਕਉ ਹਰਿ ਪ੍ਰਭੁ ਨਦਰਿ ਕਰੇ ॥
ਤੇ ਨਿਰਮਲ ਪੁਰਖ ਅਪਰੰਪਰ ਪੂਰੇ ਤੇ ਜਗ ਮਹਿ ਗੁਰ ਗੋਵਿੰਦ ਹਰੇ ॥੧੧॥
ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ ॥
ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ ॥੧੨॥੮॥

ੴ ਸਤਿਗੁਰ ਪ੍ਰਸਾਦਿ ॥ ਮਾਰੂ ਕਾਫੀ ਮਹਲਾ ੧ ਘਰੁ ੨ ॥
ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ ॥
ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ ॥੧॥
ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥
ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ ॥੧॥ ਰਹਾਉ ॥
ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ ॥
ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ ॥੨॥

ਮਾਇਆ ਦਾ ਰਸਤਾ ਵੇਖਦਾ ਹੈ (ਅਤੇ ਮਾਇਆ ਦੇ) ਮੋਹ ਵਿਚ ਮੁਕਤੀ ਰੂਪ ਪਦਾਰਥ ਗਵਾ ਲੈਂਦਾ ਹੈ।੩। (ਬਹੁਤ) ਤਰਲੇ ਅਤੇ ਵਿਰਲਾਪ ਕਰਨ 'ਤੇ ਵੀ (ਮਾਇਆ ਨੂੰ) ਪ੍ਰਾਪਤ ਨਹੀਂ ਕਰ ਸਕਦਾ, ਇਧਰ ਉਧਰ ਲਭਦਾ ਥਕ ਜਾਂਦਾ ਹੈ। ਕਾਮ, ਕ੍ਰੋਧ, ਹੰਕਾਰ (ਆਦਿਕ ਵਿਕਾਰਾਂ ਵਿਚ) ਉਲਝਿਆ ਹੋਇਆ ਕੂੜੇ (ਪਦਾਰਥਾਂ) ਅਤੇ ਪਰਿਵਾਰ ਨਾਲ ਪ੍ਰੇਮ ਕਰਦਾ ਹੈ।੪।

(ਸੰਸਾਰਿਕ ਪਦਾਰਥ) ਖਾਂਦਾ ਹੈ, (ਵਿਸ਼ਿਆਂ ਨੂੰ) ਭੋਗਦਾ ਹੈ, (ਚੰਗਾ ਮਾੜਾ) ਸੁਣ ਸੁਣ ਕੇ (ਦੁਨੀਆ ਦੇ ਰੰਗ-ਤਮਾਸ਼ੇ) ਵੇਖਦਾ ਹੈ, (ਸੁੰਦਰ ਬਸਤ੍ਰ) ਪਾ ਕੇ ਵਿਖਾਉਂਦਾ ਹੈ, (ਇਸ ਤਰ੍ਹਾਂ) ਮੌਤ ਦੇ ਘਰ ਵਿਚ (ਟਿਕਿਆ ਰਹਿੰਦਾ ਹੈ)। ਬਿਨਾ ਗੁਰੂ ਦੇ ਸ਼ਬਦ ਦੇ (ਉਹ) ਆਪਣੇ ਆਪੇ ਨੂੰ ਨਹੀਂ ਪਛਾਣ ਸਕਦਾ ਅਤੇ ਬਿਨਾ ਹਰਿ-ਨਾਮ ਦੇ ਮੌਤ ਨਹੀਂ ਟਲਦੀ।੫। ਜਿਤਨਾ ਮੋਹ ਅਤੇ ਹਉਮੈ ਕਰਕੇ (ਮਨੁੱਖ ਵਾਸਤਵਿਕਤਾ ਤੋਂ) ਭੁਲਦਾ ਹੈ, ਮੇਰੀ ਮੇਰੀ ਕਰਦੇ ਤੋਂ (ਮੌਤ) ਸਭ ਕੁਝ ਖੋਹ ਕੇ ਲੈ ਜਾਂਦੀ ਹੈ। ਤਨ ਅਤੇ ਧਨ ਨਸ਼ਟ ਹੋ ਜਾਂਦੇ ਹਨ, ਸੰਸ਼ਾ ਹੀ ਸੰਸ਼ਾ ਰਹਿ ਜਾਂਦਾ ਹੈ, ਫਿਰ ਪਛਤਾਉਂਦਾ ਹੈ, (ਜਦੋਂ) ਮੂੰਹ ਉਤੇ ਮਿੱਟੀ ਪੈਂਦੀ ਹੈ (ਅਰਥਾਤ ਅਪਮਾਨਿਤ ਹੁੰਦਾ ਹੈ)।੬। (ਮਨੁੱਖ) ਬਿਰਧ ਹੋ ਜਾਂਦਾ ਹੈ, ਜੋਬਨ ਖਿਸਕ ਜਾਂਦਾ ਹੈ ਅਤੇ ਸ਼ਰੀਰ (ਨਿਰਬਲ ਹੋ ਜਾਂਦਾ ਹੈ), ਖਾਂਸੀ ਗਲਾ ਰੋਕ ਲੈਂਦੀ ਹੈ, ਅੱਖਾਂ ਵਿਚੋਂ ਜਲ ਵਗਣ ਲਗ ਜਾਂਦਾ ਹੈ। ਪੈਰ (ਚਲਣੋ) ਰਹਿ ਜਾਂਦੇ ਹਨ, ਹੱਥ ਕੰਬਣ ਲਗ ਜਾਂਦੇ ਹਨ, ਪਰ ਸਾਕਤ (ਮਨਮੁਖ) ਦੇ ਹਿਰਦੇ ਵਿਚ ਹਰਿ-(ਨਾਮ) ਨਹੀਂ ਵਸਦਾ।੭। ਸੋਝੀ ਚਲੀ ਜਾਂਦੀ ਹੈ, ਕਾਲੇ (ਕੇਸਾਂ ਦੀ ਥਾਂ) ਚਿੱਟੇ ਆ ਜਾਂਦੇ ਹਨ, (ਉਹ) ਕਿਸੇ ਨੂੰ ਚੰਗਾ ਨਹੀਂ ਲਗਦਾ ਕਿ ਘਰ ਵਿਚ ਰਖਿਆ ਜਾਏ। ਨਾਮ ਦੇ ਵਿਸਰਨ ਨਾਲ ਅਜਿਹੇ ਦੁਖ ਲਗ ਜਾਂਦੇ ਹਨ, ਜਮ (ਉਸ ਨੂੰ) ਮਾਰ ਕੇ ਸਾਵਧਾਨੀ ਨਾਲ ਨਰਕ ਲੈ ਜਾਂਦਾ ਹੈ।੮।

ਪੂਰਬਲੇ ਜਨਮਾਂ (ਦੇ ਕਰਮਾਂ ਦੇ) ਲੇਖ ਨਹੀਂ ਮਿਟਦੇ, (ਉਨ੍ਹਾਂ ਸੰਸਕਾਰਾਂ ਦੇ ਫਲਸਰੂਪ) ਜਮਨ ਮਰਨ ਦਾ (ਚੱਕਰ ਪਿਆ ਰਹਿੰਦਾ ਹੈ, ਮਨੁੱਖ) ਵਿਚਾਰਾ ਕਿਸ ਨੂੰ ਦੋਸ਼ ਦੇਵੇ? ਗੁਰੂ ਤੋਂ ਬਿਨਾ ਜੀਉਣਾ ਵਿਅਰਥ ਹੈ, (ਸਗੋਂ ਮਨੁੱਖ) ਹੋਰ (ਆਤਮਿਕ) ਮੌਤ (ਸਹੇੜਦਾ ਹੈ); ਗੁਰੂ ਦੇ ਸ਼ਬਦ ਤੋਂ ਬਿਨਾ (ਸਾਰਾ) ਜਨਮ ਸੜਦਿਆਂ ਹੀ (ਗੁਜ਼ਰਦਾ ਹੈ)।੯। (ਜੋ ਮਨੁੱਖ) ਖ਼ੁਸ਼ੀ ਅਤੇ ਰਸ-ਭੋਗਾਂ ਵਿਚ ਲਗੇ ਰਹਿੰਦੇ ਹਨ, (ਉਹ) ਖੁਆਰ ਹੁੰਦੇ ਹਨ ਅਤੇ ਵਿਅਰਥ ਕਰਮ ਅਤੇ ਵਿਕਾਰ ਕਰਦੇ ਹਨ। (ਉਹ) ਨਾਮ ਨੂੰ ਭੁਲਾ ਕੇ ਲੋਭ ਕਰਦੇ ਹਨ ਅਤੇ ਮੂਲ (ਧਨ) ਵੀ ਖੋਹ ਲੈਂਦੇ ਹਨ, (ਉਨ੍ਹਾਂ ਦੇ) ਸਿਰ ਉਪਰ ਧਰਮ ਰਾਜ ਦਾ ਡੰਡਾ ਵਜਦਾ ਹੈ।੧੦। ਗੁਰਮੁਖ (ਸਾਧਕ) ਰਾਮ-ਨਾਮ ਦੇ ਗੁਣ ਗਾਉਂਦਾ ਹੈ, ਜਿਸ ਉਪਰ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ। ਉਹ ਮਨੁੱਖ ਨਿਰਮਲ, ਪਰਮ ਸ੍ਰੇਸ਼ਠ ਅਤੇ ਪਰਿਪੂਰਣ ਹੁੰਦੇ ਹਨ, ਉਹ ਜਗਤ ਵਿਚ ਗੁਰੂ ਗੋਬਿੰਦ ਹਰਿ ਨੂੰ (ਵਿਆਪਕ ਵੇਖਦੇ ਹਨ)।੧੧। (ਹੇ ਜਿਗਿਆਸੂਓ!) ਹਰਿ-ਜਨਾਂ ਦੀ ਸੰਗਤ ਨਾਲ ਪ੍ਰੇਮ ਕਰਦੇ ਹੋਏ ਹਰਿ (-ਨਾਮ) ਨੂੰ ਸਿਮਰੋ ਅਤੇ ਗੁਰੂ ਦੇ ਬਚਨ ਯਾਦ ਕਰੋ। ਹਰਿ-ਜਨਾਂ ਦੀ ਈਸ਼ਵਰੀ ਦੁਆਰ ਵਿਚ ਮਹੱਤਵਪੂਰਣ ਅਤੇ ਪ੍ਰਧਾਨ ਹੈਸੀਅਤ ਹੈ। ਨਾਨਕ (ਦਾ ਕਥਨ ਹੈ ਕਿ) ਹੇ ਹਰਿ! ਉਨ੍ਹਾਂ ਸੇਵਕਾਂ ਦੇ ਚਰਣਾਂ ਦੀ ਧੂੜ (ਬਖ਼ਸ਼)।੧੨।੮।

**ਮਾਰੂ ਕਾਫੀ ਮਹਲਾ ੧ ਘਰੁ ੨**

(ਹੇ ਪ੍ਰਭੂ! ਤੇਰੇ ਤੋਂ ਵਿਛੜ ਕੇ) ਦੋ-ਮੰਨੀ (ਜੀਵ-ਇਸਤਰੀ) ਆਉਂਦੀ ਜਾਂਦੀ ਹੈ ਅਤੇ ਕਿਤਨੇ ਹੀ ਹੋਰ ਮਿਤਰ ਬਣਾਉਂਦੀ ਹੈ। ਉਹ ਇਸਤਰੀ (ਤੇਰੇ ਬਿਨਾ ਕਿਤੇ) ਢੋਈ ਨਹੀਂ ਲੈ ਸਕਦੀ, ਵਿਛੜੀ ਹੋਈ ਕਿਵੇਂ ਧੀਰਜ ਧਾਰਨ ਕਰੇ?।੧। ਮੇਰਾ ਮਨ ਆਪਣੇ ਪ੍ਰੀਤਮ (ਦੇ ਪ੍ਰੇਮ) ਨਾਲ ਰੰਗਿਆ ਹੋਇਆ ਹੈ। ਮੈਂ (ਉਸ ਤੋਂ) ਕੁਰਬਾਨ ਜਾਂਦੀ ਹਾਂ, ਸਦਕੇ ਜਾਂਦੀ ਹਾਂ (ਜੇ) ਇਕ ਛਿਣ ਲਈ ਹੀ (ਮੇਰੇ ਵਲ) ਮਿਹਰ ਦੀ ਨਜ਼ਰ ਕਰੇ।੧ ਰਹਾਉ। (ਮੈਂ) ਪੇਕੇ ਘਰ (ਅਰਥਾਤ ਇਸ ਸੰਸਾਰ) ਵਿਚ ਛੁਟੜ ਹਾਂ, ਸਹੁਰੇ ਘਰ (ਅਰਥਾਤ ਪ੍ਰਭੂ ਦੇ ਦੁਆਰ ਉਪਰ) ਕਿਵੇਂ ਜਾ ਸਕਦੀ ਹਾਂ? ਮੇਰੇ ਗਲ ਵਿਚ ਔਗੁਣ (ਪਏ

ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥
ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ ॥੩॥
ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ ॥
ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ ॥੪॥

ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ ॥
ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਉ ॥੫॥
ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ॥
ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥੬॥
ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ ॥
ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ ॥੭॥
ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ ॥
ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ ॥੮॥੧॥੯॥

ਮਾਰੂ ਮਹਲਾ ੧ ॥
ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥
ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ ॥੧॥
ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥
ਗੁਰ ਬਿਨੁ ਏਤਾ ਭਵਿ ਥਕੀ ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ ॥੧॥ ਰਹਾਉ ॥
ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ ॥
ਆਵਨਿ ਵੰਞਨਿ ਨਾ ਰਹਨਿ ਪੂਰ ਭਰੇ ਪਹੀਆਹ ॥੨॥
ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ ॥
ਸਾਥ ਲਡੇ ਤਿਨ ਨਾਠੀਆ ਭੀੜ ਘਣੀ ਦਰੀਆਉ ॥੩॥
ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ॥
ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ ॥੪॥

ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ॥
ਸਾਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ ॥੫॥
ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ ॥
ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥੬॥
ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ ॥
ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥੭॥
ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥
ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ ॥੮॥੨॥੧੦॥

ਹੋਣ ਕਰਕੇ) ਠਗੀ ਹੋਈ ਹਾਂ, ਬਿਨਾ ਪ੍ਰਭੂ-ਪਤੀ ਦੇ ਝੂਰ ਝੂਰ ਕੇ ਮਰ ਰਹੀ ਹਾਂ।੨। (ਜੇ ਮੈਂ) ਪੇਕੇ ਘਰ ਪ੍ਰੀਤਮ ਨੂੰ ਯਾਦ ਕਰਾਂ, (ਤਾਂ ਹੀ) ਸਹੁਰੇ ਘਰ ਵਾਸਾ ਹੋਵੇਗਾ। (ਉਹ) ਸੋਹਾਗਣਾਂ ਸੁਖ ਪੂਰਵਕ ਸੌਂਦੀਆਂ ਹਨ, (ਜਿਨ੍ਹਾਂ ਨੇ) ਗੁਣਾਂ ਦੇ ਖ਼ਜ਼ਾਨੇ ਪ੍ਰੀਤਮ ਨੂੰ ਪਾ ਲਿਆ ਹੈ।੩। (ਜਿਸ) ਦੋਹਾਗਣ ਨੂੰ ਪਤੀ ਨੇ ਛਡ ਦਿੱਤਾ, (ਉਹ) ਰੇਸ਼ਮੀ ਲੇਫ, ਤੁਲਾਈ ਅਤੇ ਬਸਤ੍ਰ ਸ਼ਰੀਰ ਉਪਰ ਧਾਰਣ ਕਰ ਲਏ, (ਤਾਂ ਵੀ) ਦੁਖ ਨਾਲ ਹੀ ਰਾਤ ਕਟਦੀ ਹੈ।੪।

(ਜੇ ਮੈਂ) ਕਿਤਨੇ ਹੀ ਸੁਆਦੀ (ਖਾਣੇ) ਖਾ ਲਵਾਂ ਅਤੇ ਕਿਤਨੇ ਹੀ ਸੁੰਦਰ ਬਸਤ੍ਰ ਧਾਰਣ ਕਰ ਲਵਾਂ, (ਪਰ) ਪਤੀ ਤੋਂ ਬਿਨਾ ਜੋਬਨ ਵਿਅਰਥ ਜਾ ਰਿਹਾ ਹੈ, (ਮੈਂ) ਵਿਛੜੀ ਹੋਈ ਝੂਰ ਝੂਰ ਕੇ (ਸਮਾਂ ਬਤੀਤ ਕਰ ਰਹੀ ਹਾਂ)।੫। ਸੱਚੇ ਪ੍ਰਭੂ ਦਾ ਸੁਨੇਹਾ (ਜੇ) ਗੁਰੂ ਦੇ ਵਿਚਾਰ ਦੁਆਰਾ ਸੁਣੀਏ, (ਤਾਂ) ਸੱਚੇ ਪ੍ਰਭੂ ਦਾ ਸਾਥ ਮਾਣਨਾ ਨਸੀਬ ਹੋ ਜਾਂਦਾ ਹੈ ਅਤੇ ਮਿਹਰ ਦੀ ਨਜ਼ਰ ਕਰਨ ਵਾਲੇ (ਪ੍ਰਭੂ-ਪਤੀ) ਵਿਚ ਪ੍ਰੇਮ ਸਹਿਤ (ਜੁੜ ਜਾਈਦਾ ਹੈ)।੬। ਗਿਆਨਵਾਨ ਸੱਚ ਦਾ ਸੁਰਮਾ (ਪਾਉਂਦਾ ਹੈ) ਅਤੇ ਵੇਖਣ ਵਾਲੇ (ਪ੍ਰਭੂ) ਨੂੰ ਵੇਖਦਾ ਹੈ। (ਕੋਈ ਵਿਰਲਾ ਹੀ) ਹਉਮੈ ਅਤੇ ਹੰਕਾਰ ਨੂੰ ਦੂਰ ਕਰਕੇ ਗੁਰੂ ਦੁਆਰਾ (ਇਸ ਭੇਦ ਨੂੰ) ਬੁਝ ਅਤੇ ਸਮਝ ਲੈਂਦਾ ਹੈ।੭। (ਹੇ ਪ੍ਰਭੂ! ਜੋ ਜੀਵ-ਇਸਤਰੀਆਂ) ਤੈਨੂੰ ਚੰਗੀਆਂ ਲਗਦੀਆਂ ਹਨ, (ਉਹ) ਤੇਰੇ ਵਰਗੀਆਂ ਹੀ ਹਨ, (ਪਰ) ਮੇਰੇ ਵਰਗੀਆਂ (ਛੁਟੜਾਂ ਵੀ) ਕਿਤਨੀਆਂ ਹੀ ਹਨ। ਨਾਨਕ (ਦਾ ਕਥਨ ਹੈ ਕਿ ਜੋ) ਉਸ ਸੱਚੇ (ਪ੍ਰਭੂ-ਪਤੀ ਦੇ ਪ੍ਰੇਮ ਵਿਚ) ਰੰਗੀਆਂ ਹੋਈਆਂ ਹਨ, (ਉਨ੍ਹਾਂ ਤੋਂ) ਪ੍ਰਭੂ-ਪਤੀ (ਕਦੇ ਵੀ) ਨਹੀਂ ਵਿਛੜਦਾ।੮।੧।੯।

**ਮਾਰੂ ਮਹਲਾ ੧**

ਨ ਭੈਣਾਂ ਭਰਜਾਈਆਂ ਦਾ ਅਤੇ ਨ ਹੀ ਸੱਸਾਂ (ਦਾ ਸਾਕ ਸਥਾਈ ਹੈ)। ਸੱਚਾ ਸਾਕ ਟੁਟਦਾ ਨਹੀਂ ਹੈ, (ਜੋ) ਗੁਰੂ ਦੁਆਰਾ ਮਿਲਾਈਆਂ ਸਹੇਲੀਆਂ (ਅਰਥਾਤ ਸਤਿਸੰਗਣਾਂ) ਦਾ ਹੁੰਦਾ ਹੈ।੧। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦੀ ਹਾਂ, ਸਦਾ ਵਾਰਨੇ ਜਾਂਦੀ ਹਾਂ। ਗੁਰੂ ਤੋਂ ਬਿਨਾ ਮੈਂ ਭੌਂ ਭੌਂ ਕੇ ਬਹੁਤ ਥਕ ਗਈ ਸਾਂ, ਗੁਰੂ ਨੇ ਮੈਨੂੰ (ਆਪਣੇ ਨਾਲ) ਮੇਲ ਕੇ ਪ੍ਰਭੂ-ਪਤੀ ਮਿਲਾ ਦਿੱਤਾ ਹੈ।੧।ਰਹਾਉ। ਫੁਫੀਆਂ, ਨਾਨੀਆਂ, ਮਾਸੀਆਂ, ਦੇਵਰਾਣੀਆਂ, ਜੇਠਾਣੀਆਂ, (ਇਸ ਸੰਸਾਰ ਵਿਚ) ਆਉਂਦੀਆਂ ਅਤੇ ਚਲੀਆਂ ਜਾਂਦੀਆਂ ਹਨ, (ਸਦਾ ਲਈ) ਨਹੀਂ ਰਹਿੰਦੀਆਂ। (ਅਜਿਹੀਆਂ ਸਾਕੇਦਾਰੀਆਂ ਦੇ) ਪੂਰ ਭਰੇ ਪਏ ਹਨ।੨। ਮਾਮੇ ਅਤੇ ਮਾਮੀਆਂ, ਭਰਾ, ਪਿਉ ਅਤੇ ਮਾਂ (ਕਿਸੇ ਨਾਲ ਵੀ ਸਥਾਈ ਸੰਬੰਧ ਨਹੀਂ ਹੈ)। ਇਨ੍ਹਾਂ ਮੁਸਾਫ਼ਰਾਂ (*ਨਾਠੀਆ*) ਦੇ ਕਾਫ਼ਲੇ ਲਦੇ ਹੋਏ (ਜਾ ਰਹੇ ਹਨ), (ਸੰਸਾਰ ਰੂਪ) ਦਰਿਆ (ਦੇ ਪਤਣ ਉਤੇ) ਬਹੁਤ ਭੀੜ ਲਗੀ ਹੋਈ ਹੈ।੩। ਹੇ ਸਖੀਏ! ਸਾਡਾ ਪ੍ਰਭੂ-ਪਤੀ ਸੱਚਾ ਅਤੇ (ਪ੍ਰੇਮ-)ਰੰਗ ਵਿਚ ਰੰਗਿਆ ਹੋਇਆ ਹੈ। ਸੱਚੇ (ਪ੍ਰਭੂ-ਪਤੀ ਨਾਲ ਜੁੜਿਆਂ ਫਿਰ) ਵਿਛੋੜਾ ਨਹੀਂ ਹੁੰਦਾ। (ਉਸ ਜੀਵ-ਇਸਤਰੀ ਨੂੰ) ਉਹ ਪ੍ਰਭੂ-ਪਤੀ ਪ੍ਰੇਮ ਨਾਲ ਮਾਣਦਾ ਹੈ।੪।

ਸਾਰੀਆਂ ਰੁਤਾਂ ਚੰਗੀਆਂ ਹਨ, ਜਿਸ ਵਿਚ ਸੱਚੇ (ਪ੍ਰਭੂ-ਪਤੀ) ਨਾਲ ਪਿਆਰ ਪੈਂਦਾ ਹੈ। (ਜਿਸ) ਜੀਵ-ਇਸਤਰੀ ਨੇ (ਆਪਣੇ) ਪ੍ਰਭੂ-ਪਤੀ ਨੂੰ ਪਛਾਣ ਲਿਆ ਹੈ, ਉਹ ਦਿਨ ਰਾਤ ਸੁਖ ਨਾਲ ਸੌਂਦੀ ਹੈ।੫। (ਸੰਸਾਰ ਰੂਪ ਦਰਿਆ ਦੇ) ਪਤਣ ਉਪਰ (ਗੁਰੂ ਰੂਪ) ਮਲਾਹ ਹਾਕਾਂ ਮਾਰ ਰਿਹਾ ਹੈ ਕਿ ਜਲਦੀ ਨਾਲ ਛਾਲ ਮਾਰ ਕੇ ਲੰਘ ਜਾਓ। ਸਤਿਗੁਰੂ ਦੇ ਜਹਾਜ਼ ਵਿਚ ਚੜ੍ਹ ਕੇ ਪਾਰ ਹੁੰਦੇ ਮੈਂ (ਅਨੇਕਾਂ ਜੀਵ) ਵੇਖੇ ਹਨ।੬। ਕਈਆਂ ਨੇ (ਨਾਮ-ਸਾਧਨਾ ਰੂਪ ਸੌਦਾ) ਲਦ ਲਿਆ ਹੈ, ਕਈ ਲਦ ਕੇ ਚਲੇ ਗਏ ਹਨ, ਕਈ (ਪਾਪਾਂ ਦੇ) ਭਾਰ ਨਾਲ (*ਭਰ ਨਾਲਿ*) ਭਾਰੇ ਹੋਏ (ਡੁਬ ਗਏ ਹਨ)। ਜਿਨ੍ਹਾਂ ਨੇ ਸੱਚ ਦਾ ਵਣਜ ਕੀਤਾ ਹੈ, ਉਹ ਸੱਚੇ ਪ੍ਰਭੂ ਨਾਲ (ਜਾ ਜੁੜੇ ਹਨ)।੭। ਨ ਅਸੀਂ ਚੰਗੇ ਆਖੇ ਜਾ ਸਕਦੇ ਹਾਂ ਅਤੇ ਨ ਹੀ (ਸਾਨੂੰ) ਕੋਈ ਮਾੜਾ ਦਿਸਦਾ ਹੈ। ਨਾਨਕ (ਦਾ ਕਥਨ ਹੈ ਕਿ) ਹਉਮੈ ਮਾਰਨੀ ਚਾਹੀਦੀ ਹੈ, (ਜੋ ਹਉਮੈ ਨੂੰ ਮਾਰ ਲੈਂਦਾ ਹੈ, ਉਹ) ਸੱਚੇ (ਪ੍ਰਭੂ) ਵਰਗਾ ਹੀ ਹੋ ਜਾਂਦਾ ਹੈ।੮।੨।੧੦।

ਮਾਰੂ ਮਹਲਾ ੧ ॥
ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥
ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ ॥੧॥
ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥
ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ ॥੧॥ ਰਹਾਉ ॥
ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥
ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥੨॥
ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ ॥
ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ ॥੩॥
ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ ਜੁਆਰੀ ॥
ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ ॥੪॥

ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ ॥
ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ ॥੫॥
ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ ਝਰੈ ॥
ਏਹੁ ਸੰਸਾਰੁ ਤਿਸੈ ਕੀ ਕੋਠੀ ਜੋ ਪੈਸੈ ਸੋ ਗਰਬਿ ਜਰੈ ॥੬॥
ਰਯਤਿ ਰਾਜੇ ਕਹਾ ਸਬਾਏ ਦੁਹੁ ਅੰਤਰਿ ਸੋ ਜਾਸੀ ॥
ਕਹਤ ਨਾਨਕੁ ਗੁਰ ਸਚੇ ਕੀ ਪਉੜੀ ਰਹਸੀ ਅਲਖੁ ਨਿਵਾਸੀ ॥੭॥੩॥੧੧॥

ਮਾਰੂ ਮਹਲਾ ੩ ਘਰੁ ੫ ਅਸਟਪਦੀ ੴ ਸਤਿਗੁਰ ਪ੍ਰਸਾਦਿ ॥
ਜਿਸ ਨੋ ਪ੍ਰੇਮੁ ਮੰਨਿ ਵਸਾਏ ॥ ਸਾਚੈ ਸਬਦਿ ਸਹਜਿ ਸੁਭਾਏ ॥
ਏਹਾ ਵੇਦਨ ਸੋਈ ਜਾਣੈ ਅਵਰੁ ਕਿ ਜਾਣੈ ਕਾਰੀ ਜੀਉ ॥੧॥
ਆਪੇ ਮੇਲੇ ਆਪਿ ਮਿਲਾਏ ॥ ਆਪਣਾ ਪਿਆਰੁ ਆਪੇ ਲਾਏ ॥
ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ ॥੧॥ ਰਹਾਉ ॥
ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ ॥ ਗੁਰ ਪਰਸਾਦਿ ਪਰਮ ਪਦੁ ਪਾਏ ॥
ਸੋ ਜੋਗੀ ਇਹ ਜੁਗਤਿ ਪਛਾਣੈ ਗੁਰ ਕੈ ਸਬਦਿ ਬੀਚਾਰੀ ਜੀਉ ॥੨॥
ਸੰਜੋਗੀ ਧਨ ਪਿਰ ਮੇਲਾ ਹੋਵੈ ॥ ਗੁਰਮਤਿ ਵਿਚਹੁ ਦੁਰਮਤਿ ਖੋਵੈ ॥
ਰੰਗ ਸਿਉ ਨਿਤ ਰਲੀਆ ਮਾਣੈ ਅਪਣੇ ਕੰਤ ਪਿਆਰੀ ਜੀਉ ॥੩॥
ਸਤਿਗੁਰ ਬਾਝਹੁ ਵੈਦੁ ਨ ਕੋਈ ॥ ਆਪੇ ਆਪਿ ਨਿਰੰਜਨੁ ਸੋਈ ॥
ਸਤਿਗੁਰ ਮਿਲਿਐ ਮਰੈ ਮੰਦਾ ਹੋਵੈ ਗਿਆਨ ਬੀਚਾਰੀ ਜੀਉ ॥੪॥

ਏਹੁ ਸਬਦੁ ਸਾਰੁ ਜਿਸ ਨੋ ਲਾਏ ॥ ਗੁਰਮੁਖਿ ਤ੍ਰਿਸਨਾ ਭੁਖ ਗਵਾਏ ॥

**ਮਾਰੂ ਮਹਲਾ ੧**

(ਮੈਂ) ਨਹੀਂ ਜਾਣਦਾ ਕਿ ਕੋਈ ਮੂਰਖ ਹੈ ਅਤੇ ਨ ਹੀ ਜਾਣਦਾ ਹਾਂ (ਕਿ ਕੋਈ) ਸਿਆਣਾ ਹੈ। (ਮੈਂ) ਸਦਾ ਪ੍ਰਭੂ ਦੇ ਰੰਗ ਵਿਚ ਰੰਗਿਆ ਹੋਇਆ ਹਰ ਰੋਜ਼ ਨਾਮ ਜਪਦਾ ਰਹਿੰਦਾ ਹਾਂ।੧। ਹੇ ਬਾਬਾ! (ਮੈਂ) ਮੂਰਖ ਹਾਂ, ਨਾਮ ਤੋਂ ਬਲਿਹਾਰ ਜਾਂਦਾ ਹਾਂ। (ਹੇ ਪ੍ਰਭੂ!) ਤੂੰ ਕਰਤਾ ਹੈਂ, ਤੂੰ ਜਾਣਨ ਵਾਲਾ ਅਤੇ ਵੇਖਣ ਵਾਲਾ ਹੈਂ, (ਮੈਂ) ਤੇਰੇ ਨਾਮ ਕਰਕੇ ਹੀ (ਭਵ-ਸਾਗਰ ਤੋਂ) ਤਰ ਸਕਦਾ ਹਾਂ।੧।ਰਹਾਉ। ਮੂਰਖ ਅਤੇ ਸਿਆਣਾ ਇਕੋ ਹਨ, (ਉਨ੍ਹਾਂ ਵਿਚ) ਇਕੋ ਜੋਤਿ ਹੈ, (ਪਰ) ਨਾਂ ਦੋ ਹਨ। ਉਹ ਮੂਰਖਾਂ ਤੋਂ ਵੀ ਵੱਡਾ ਮੂਰਖ ਹੈ ਜੋ ਨਾਮ ਨੂੰ ਨਹੀਂ ਮੰਨਦਾ।੨। ਨਾਮ ਗੁਰੂ ਦੇ ਦਰ ਤੋਂ ਪਾਈਦਾ ਹੈ, ਸਤਿਗੁਰੂ ਤੋਂ ਬਿਨਾ (ਨਾਮ) ਪਲੇ ਨਹੀਂ ਪੈਂਦਾ। ਸਤਿਗੁਰੂ ਦੇ ਭਾਣੇ ਨਾਲ (ਨਾਮ) ਮਨ ਵਿਚ ਵਸਦਾ ਹੈ ਤਦ (ਉਹ ਸਾਧਕ) ਦਿਨ ਰਾਤ (ਨਾਮ ਵਿਚ) ਲਿਵ ਲਗਾਈ ਰਖਦਾ ਹੈ।੩। (ਜੋ ਵਿਅਕਤੀ) ਰਾਜ, ਰੰਗ, ਰੂਪ, ਮਾਲ, ਜੋਬਨ (ਵਿਚ ਮਗਨ ਹਨ) ਉਹ ਜੁਆਰੀਏ ਹਨ। (ਉਹ) ਹੁਕਮ ਦੇ ਬੰਨ੍ਹੇ ਹੋਏ ਹੀ ਚੋਪੜ ਦੀ ਖੇਡ ਖੇਡਦੇ ਹਨ ਅਤੇ (ਮਾਇਆ ਹੀ ਉਨ੍ਹਾਂ ਦੀ) ਇਕੋ ਨਰਦ (*ਸਾਰੀ*) ਹੈ।੪।

(ਜੋ ਮਾਇਆ ਦੇ) ਭਰਮ ਵਿਚ ਭੁਲਿਆ ਹੋਇਆ ਹੈ, (ਉਹ) ਜਗਤ ਵਿਚ ਚਾਲਾਕ ਅਤੇ ਸਿਆਣਾ (ਸਮਝਿਆ ਜਾਂਦਾ) ਹੈ। (ਵੇਦ ਆਦਿ) ਪੜ੍ਹ ਕੇ (ਆਪਣਾ) ਨਾਮ ਪੰਡਿਤ ਧਰਦਾ ਹੈ, (ਉਹ ਅਸਲੋਂ) ਮੂਰਖ ਹੈ। (ਉਹ) ਨਾਮ ਨੂੰ ਭੁਲਾ ਕੇ ਵੇਦਾਂ ਨੂੰ ਸੰਭਾਲਦੇ ਹਨ, (ਮਾਇਆ ਰੂਪ) ਵਿਸ਼ ਦੇ ਭੁਲਾਏ ਹੋਏ ਲਿਖਾਰੀ ਹਨ।੫। (ਜਿਵੇਂ) ਕਲਰੀ ਧਰਤੀ ਵਿਚ ਖੇਤੀ (ਨਹੀਂ ਹੋ ਸਕਦੀ), (ਨਦੀ ਦੇ) ਕੰਢੇ ਉਤੇ ਬ੍ਰਿਛ (ਕਾਇਮ ਨਹੀਂ ਰਹਿ ਸਕਦਾ) ਅਤੇ ਸਫ਼ੈਦ ਬਸਤ੍ਰ ਪਾ ਕੇ ਸੁਰਮਾ ਝਾੜਨ ਨਾਲ (ਉਹ ਚਿੱਟੇ ਨਹੀਂ ਰਹਿ ਸਕਦੇ)। (ਤਿਵੇਂ) ਇਹ ਸੰਸਾਰ ਤ੍ਰਿਸ਼ਨਾ ਦੀ ਕੋਠੜੀ ਹੈ, ਜੋ (ਇਸ ਵਿਚ) ਦਾਖ਼ਲ ਹੁੰਦਾ ਹੈ, ਉਹ ਹੰਕਾਰ ਨਾਲ ਸੜਦਾ ਹੈ।੬। ਰਾਜੇ ਅਤੇ ਪ੍ਰਜਾ ਸਾਰੇ ਕਿਥੇ ਹਨ? (ਆਕਾਸ਼ ਅਤੇ ਧਰਤੀ—ਇਨ੍ਹਾਂ) ਦੋਹਾਂ ਦੇ ਵਿਚਾਲੇ (ਜੋ) ਹੈ, ਉਹ (ਅਵਸ਼) ਨਸ਼ਟ ਹੋਵੇਗਾ। ਨਾਨਕ ਸੱਚੇ ਗੁਰੂ ਦੀ ਪਉੜੀ (ਬਾਣੀ) ਕਹਿੰਦਾ ਹੈ ਕਿ ਅਲੱਖ (ਪ੍ਰਭੂ) ਹੀ (ਇਨ੍ਹਾਂ ਦੋਹਾਂ ਵਿਚ) ਨਿਵਾਸੀ ਬਣਿਆ ਰਹੇਗਾ (ਅਰਥਾਤ ਹਮੇਸ਼ਾ ਕਾਇਮ ਰਹੇਗਾ)।੭।੩।੧੧।

**ਮਾਰੂ ਮਹਲਾ ੩ ਘਰੁ ੫ ਅਸਟਪਦੀ**

ਜਿਸ (ਮਨੁੱਖ) ਦੇ ਮਨ ਵਿਚ (ਪ੍ਰਭੂ) ਪ੍ਰੇਮ ਵਸਾਉਂਦਾ ਹੈ, (ਉਹ) ਸੱਚੇ ਸ਼ਬਦ ਵਿਚ ਸਹਿਜ ਸੁਭਾ (ਜੁੜ ਜਾਂਦਾ ਹੈ)। ਇਹ (ਪ੍ਰੇਮ)-ਪੀੜ ਉਹ (ਪ੍ਰਭੂ ਹੀ) ਜਾਣਦਾ ਹੈ, ਹੋਰ (ਕੋਈ ਇਸ ਦਾ) ਕੀ ਇਲਾਜ (*ਕਾਰੀ*) ਜਾਣ ਸਕਦਾ ਹੈ ?।੧। (ਪ੍ਰਭੂ) ਆਪ ਹੀ (ਆਪਣੇ ਨਾਲ) ਮੇਲਦਾ ਹੈ ਅਤੇ ਆਪ ਹੀ ਮਿਲਾਈ ਰਖਦਾ ਹੈ। (ਉਹ) ਆਪਣਾ ਪ੍ਰੇਮ ਆਪ ਲਗਾਉਂਦਾ ਹੈ। ਪ੍ਰੇਮ ਦੀ ਕਦਰ ਉਹੀ ਜਾਣ ਸਕਦਾ ਹੈ ਜਿਸ ਉਤੇ ਤੇਰੀ ਮਿਹਰ ਦੀ ਨਜ਼ਰ ਹੁੰਦੀ ਹੈ।੧।ਰਹਾਉ। ਜਿਸ (ਵਿਅਕਤੀ) ਅੰਦਰ ਦੈਵੀ ਦ੍ਰਿਸ਼ਟੀ ਜਾਗ ਪੈਂਦੀ ਹੈ, (ਉਸ ਦੇ) ਭਰਮ ਖ਼ਤਮ ਹੋ ਜਾਂਦੇ ਹਨ। (ਉਹ) ਗੁਰੂ ਦੀ ਕ੍ਰਿਪਾ ਨਾਲ ਪਰਮ-ਪਦ ਪ੍ਰਾਪਤ ਕਰਦਾ ਹੈ। (ਸਹੀ) ਜੋਗੀ ਉਹ ਹੈ (ਜੋ) ਇਹ ਜੁਗਤ ਸਮਝ ਲੈਂਦਾ ਹੈ ਅਤੇ ਗੁਰੂ ਦੇ ਸ਼ਬਦ ਦਾ ਵਿਚਾਰ ਕਰਦਾ ਹੈ।੨। ਸੰਯੋਗ ਨਾਲ ਹੀ ਜੀਵ-ਇਸਤਰੀ ਅਤੇ ਪ੍ਰਭੂ-ਪਤੀ ਦਾ ਮੇਲ ਹੁੰਦਾ ਹੈ। ਗੁਰਮਤਿ ਰਾਹੀਂ (ਜੀਵ-ਇਸਤਰੀ ਆਪਣੇ) ਵਿਚੋਂ ਦੁਰਮਤਿ ਦੂਰ ਕਰ ਦਿੰਦੀ ਹੈ। (ਪ੍ਰਭੂ-ਪਤੀ ਸਹਿਤ) ਪ੍ਰੇਮ ਨਾਲ ਮੌਜਾਂ ਮਾਣਦੀ ਹੈ ਅਤੇ ਆਪਣੇ ਪਤੀ ਨੂੰ ਪਿਆਰੀ ਲਗਦੀ ਹੈ।੩। ਸਤਿਗੁਰੂ ਤੋਂ ਬਿਨਾ (ਪ੍ਰੇਮ ਦੀ ਪੀੜ ਦਾ ਇਲਾਜ ਕਰਨ ਵਾਲਾ) ਕੋਈ ਵੈਦ ਨਹੀਂ ਹੈ। ਉਹ ਪ੍ਰਭੂ (ਸਰਬਤ੍ਰ) ਆਪ ਹੀ ਆਪ ਹੈ। ਸਤਿਗੁਰੂ ਦੇ ਮਿਲਣ ਨਾਲ (ਮਨੁੱਖ ਦੇ ਅੰਦਰੋਂ) ਬੁਰਾਈ ਮਿਟ ਜਾਂਦੀ ਹੈ ਅਤੇ ਉਹ ਗਿਆਨ ਦਾ ਵਿਚਾਰਵਾਨ ਹੋ ਜਾਂਦਾ ਹੈ।੪।

ਗੁਰੂ ਜਿਸ ਦੇ ਹਿਰਦੇ ਵਿਚ ਇਹ ਸ੍ਰੇਸ਼ਠ ਸ਼ਬਦ (ਵਸਾ ਦਿੰਦਾ ਹੈ), ਉਸ ਦੀ (ਮਾਇਆਵੀ)

ਆਪਣ ਲੀਆ ਕਿਛੂ ਨ ਪਾਈਐ ਕਰਿ ਕਿਰਪਾ ਕਲ ਧਾਰੀ ਜੀਉ ॥੫॥
ਅਗਮ ਨਿਗਮੁ ਸਤਿਗੁਰੂ ਦਿਖਾਇਆ ॥ ਕਰਿ ਕਿਰਪਾ ਅਪਨੈ ਘਰਿ ਆਇਆ ॥
ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ ॥੬॥
ਗੁਰਮੁਖਿ ਹੋਵੈ ਸੋ ਤਤੁ ਪਾਏ ॥ ਆਪਣਾ ਆਪੁ ਵਿਚਹੁ ਗਵਾਏ ॥
ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ ਵੇਖਹੁ ਮਨਿ ਵੀਚਾਰੀ ਜੀਉ ॥੭॥
ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ ॥ ਇਕਨਾ ਗੁਰਮੁਖਿ ਹਉਮੈ ਮਾਰੀ ॥
ਸਚੈ ਸਬਦਿ ਰਤੇ ਬੈਰਾਗੀ ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥੮॥

ਗੁਰਮੁਖਿ ਜਿਨੀ ਨਾਮੁ ਨ ਪਾਇਆ ॥ ਮਨਮੁਖਿ ਬਿਰਥਾ ਜਨਮੁ ਗਵਾਇਆ ॥
ਅਗੈ ਵਿਣੁ ਨਾਵੈ ਕੋ ਬੇਲੀ ਨਾਹੀ ਬੂਝੈ ਗੁਰ ਬੀਚਾਰੀ ਜੀਉ ॥੯॥
ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥ ਗੁਰਿ ਪੂਰੈ ਜੁਗ ਚਾਰੇ ਜਾਤਾ ॥
ਜਿਸੁ ਤੂ ਦੇਵਹਿ ਸੋਈ ਪਾਏ ਨਾਨਕ ਤਤੁ ਬੀਚਾਰੀ ਜੀਉ ॥੧੦॥੧॥

ਮਾਰੂ ਮਹਲਾ ੫ ਘਰੁ ੩ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ ॥੧॥
ਰੇ ਮੂੜੇ ਤੂ ਹੋਛੈ ਰਸਿ ਲਪਟਾਇਓ ॥
ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ॥੧॥ ਰਹਾਉ ॥
ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ ॥੨॥
ਜਿਹ ਘਰ ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ ॥੩॥
ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ ਨਹੀ ਤੁਝੁ ਗਾਇਓ ॥੪॥
ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ ॥੫॥
ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥੬॥
ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ ॥੭॥
ਜਉ ਭਇਓ ਕ੍ਰਿਪਾਲੁ ਤਾ ਸਾਧਸੰਗੁ ਪਾਇਆ ਜਨ ਨਾਨਕ ਬ੍ਰਹਮੁ ਧਿਆਇਓ॥੮॥੧॥

ਮਾਰੂ ਮਹਲਾ ੫ ॥
ਕਰਿ ਅਨੁਗ੍ਰਹੁ ਰਾਖਿ ਲੀਨੋ ਭਇਓ ਸਾਧੂ ਸੰਗੁ ॥
ਹਰਿ ਨਾਮ ਰਸੁ ਰਸਨਾ ਉਚਾਰੈ ਮਿਸਟ ਗੂੜਾ ਰੰਗੁ ॥੧॥
ਮੇਰੇ ਮਾਨ ਕੋ ਅਸਥਾਨੁ ॥
ਮੀਤ ਸਾਜਨ ਸਖਾ ਬੰਧਪੁ ਅੰਤਰਜਾਮੀ ਜਾਨੁ ॥੧॥ ਰਹਾਉ ॥
ਸੰਸਾਰ ਸਾਗਰੁ ਜਿਨਿ ਉਪਾਇਓ ਸਰਣਿ ਪ੍ਰਭ ਕੀ ਗਹੀ ॥
ਗੁਰ ਪ੍ਰਸਾਦੀ ਪ੍ਰਭੁ ਅਰਾਧੇ ਜਮਕੰਕਰੁ ਕਿਛੁ ਨ ਕਹੀ ॥੨॥

ਤ੍ਰਿਸ਼ਨਾ ਅਤੇ ਭੁਖ ਖ਼ਤਮ ਕਰ ਦਿੰਦਾ ਹੈ। ਆਪਣੇ (ਬਲ ਨਾਲ) ਕੁਝ ਵੀ ਪ੍ਰਾਪਤ ਨਹੀਂ ਕੀਤਾ ਜਾ ਸਕਦਾ, (ਪ੍ਰਭੂ ਆਪ ਹੀ) ਕ੍ਰਿਪਾ ਪੂਰਵਕ (ਮਨੁੱਖ ਅੰਦਰ) (*ਕਲ*) ਸ਼ਕਤੀ ਧਾਰਣ ਕਰਾਉਂਦਾ ਹੈ।੫। ਸਤਿਗੁਰੂ ਨੇ ਸ਼ਾਸਤ੍ਰਾਂ ਅਤੇ ਵੇਦਾਂ (ਦਾ ਤੱਤ੍ਵ) ਵਿਖਾ ਦਿੱਤਾ ਹੈ। ਗੁਰੂ ਦੀ ਕ੍ਰਿਪਾ ਕਰਕੇ (ਉਹ ਮਨੁੱਖ) ਆਪਣੇ (ਵਾਸਤਵਿਕ) ਘਰ ਵਿਚ ਆ ਗਿਆ ਹੈ। (ਹੇ ਪ੍ਰਭੂ !) ਜਿਨ੍ਹਾਂ ਉਪਰ ਤੇਰੀ ਕ੍ਰਿਪਾ- ਦ੍ਰਿਸ਼ਟੀ ਹੁੰਦੀ ਹੈ, ਉਹ ਮਾਇਆ (*ਅੰਜਨ*) ਵਿਚ ਵੀ ਮਾਇਆ-ਮੁਕਤ ਪ੍ਰਭੂ (*ਨਿਰੰਜਨੁ*) ਨੂੰ ਪਛਾਣ ਲੈਂਦੇ ਹਨ।੬। (ਜੋ) ਗੁਰਮੁਖ ਹੁੰਦਾ ਹੈ, ਉਹ ਤੱਤ੍ਵ ਨੂੰ ਪਾ ਲੈਂਦਾ ਹੈ, (ਉਹ) ਆਪਣੇ ਵਿਚੋਂ ਆਪਾ-ਭਾਵ ਨਸ਼ਟ ਕਰ ਦਿੰਦਾ ਹੈ। ਸਤਿਗੁਰੂ ਤੋਂ ਬਿਨਾ ਸਾਰੀ (ਲੋਕਾਈ ਮਾਇਆ ਦਾ) ਧੰਧਾ ਹੀ ਕਰਦੀ ਹੈ, (ਇਹ ਤੱਥ) ਮਨ ਵਿਚ ਵਿਚਾਰ ਕੇ ਵੇਖ ਲਵੋ।੭। ਕਈ ਹੰਕਾਰੀ ਭਰਮਾਂ ਵਿਚ ਭੁਲੇ ਫਿਰਦੇ ਹਨ। ਕਈ ਗੁਰਮੁਖਾਂ ਨੇ ਹਉਮੈ ਮਾਰ ਲਈ ਹੈ। (ਜੋ ਵਿਅਕਤੀ) ਸੱਚੇ ਸ਼ਬਦ ਵਿਚ ਰੰਗੇ ਹੋਏ ਹਨ, (ਉਹੀ) ਬੈਰਾਗੀ ਹਨ, ਹੋਰ (ਸਾਰੇ) ਭਰਮ ਵਿਚ ਭੁਲੇ ਕੁਰਾਹੇ ਪਏ ਹੋਏ ਹਨ।੮।

ਜਿਨ੍ਹਾਂ ਨੇ ਗੁਰੂ ਦੁਆਰਾ ਨਾਮ ਪ੍ਰਾਪਤ ਨਹੀਂ ਕੀਤਾ, (ਉਨ੍ਹਾਂ) ਮਨਮੁਖਾਂ ਨੇ ਵਿਅਰਥ ਵਿਚ ਜਨਮ ਗਵਾ ਦਿੱਤਾ ਹੈ। ਅਗੇ (ਈਸ਼ਵਰੀ ਦਰਗਾਹ ਵਿਚ) ਨਾਮ ਤੋਂ ਬਿਨਾ ਕੋਈ ਮਦਦਗਾਰ ਨਹੀਂ ਹੈ, ਗੁਰੂ ਦੇ ਵਿਚਾਰ ਰਾਹੀਂ ਹੀ ਕੋਈ (ਇਸ ਗੱਲ ਨੂੰ) ਸਮਝਦਾ ਹੈ।੯। (ਪ੍ਰਭੂ ਦਾ) ਅੰਮ੍ਰਿਤ ਰੂਪ ਨਾਮ ਹਮੇਸ਼ਾ ਸੁਖ ਦੇਣ ਵਾਲਾ ਹੈ। (ਇਹ ਤੱਥ) ਪੂਰੇ ਗੁਰੂ ਦੁਆਰਾ ਚੌਹਾਂ ਜੁਗਾਂ ਵਿਚ ਜਾਣਿਆ ਜਾਂਦਾ ਹੈ। ਜਿਸ ਨੂੰ ਤੂੰ (ਨਾਮ ਦੀ ਦਾਤ) ਦਿੰਦਾ ਹੈਂ, ਉਹੀ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਤੱਤ੍ਵ ਨੂੰ ਵਿਚਾਰਨ ਵਾਲਾ ਹੋ ਜਾਂਦਾ ਹੈ।੧੦।੧।

**ਮਾਰੂ ਮਹਲਾ ੫ ਘਰੁ ੩ ਅਸਟਪਦੀਆ**

(ਹੇ ਮੂਰਖ !) ਚੌਰਾਸੀ ਲੱਖ (ਜੂਨਾਂ) ਫਿਰਦੇ ਫਿਰਦੇ (ਤੂੰ) ਹੁਣ ਦੁਰਲਭ ਜਨਮ ਪ੍ਰਾਪਤ ਕੀਤਾ ਹੈ।੧। ਹੇ ਨਾਸਮਝ ! ਤੂੰ (ਮਾਇਆ ਦੇ) ਘਟੀਆ ਰਸ ਵਿਚ ਫਸਿਆ ਹੋਇਆ ਹੈਂ। ਅੰਮ੍ਰਿਤ (ਰੂਪ ਨਾਮ) ਤੇਰੇ ਨਾਲ ਵਸਦਾ ਹੈ, (ਪਰ ਤੂੰ ਮਾਇਆਵੀ) ਵਿਸ਼ ਨਾਲ ਜੁੜਿਆ ਹੋਇਆ ਹੈਂ।੧ ਰਹਾਉ। (ਤੂੰ) ਰਤਨ ਅਤੇ ਜਵਾਹਰ (ਰੂਪ ਨਾਮ ਦਾ) ਵਣਜ ਕਰਨ ਲਈ ਆਇਆ ਸੀ, (ਪਰ ਇਥੋਂ) ਕਲਰ ਲਦ ਦੀ ਚਲ ਪਿਆ ਹੈਂ।੨। ਜਿਸ ਘਰ ਵਿਚ ਤੂੰ ਰਹਿਣਾ ਵਸਣਾ ਹੈ, ਉਹ ਘਰ (ਤੇਰੇ) ਧਿਆਨ ਵਿਚ ਨਹੀਂ ਆਉਂਦਾ ਹੈ।੩। (ਉਸ) ਅਟਲ, ਅਖੰਡ, ਪ੍ਰਾਣਾਂ ਨੂੰ ਸੁਖ ਦੇਣ ਵਾਲੇ (ਪ੍ਰਭੂ ਨੂੰ) ਤੂੰ ਇਕ ਛਿਣ ਲਈ ਵੀ ਗਾਇਆ ਨਹੀਂ ਹੈ।੪। ਜਿਸ ਥਾਂ (ਤੂੰ) ਜਾਣਾ ਹੈ, ਉਸ ਥਾਂ ਨੂੰ ਭੁਲਾ ਦਿੱਤਾ ਹੈ, ਇਕ ਛਿਣ ਲਈ ਵੀ ਮਨ ਨੂੰ (ਉਧਰ) ਨਹੀਂ ਲਗਾਇਆ ਹੈ।੫। ਪੁੱਤਰ, ਇਸਤਰੀ ਅਤੇ ਘਰ ਦੀ ਸਾਮਗ੍ਰੀ ਨੂੰ ਵੇਖ ਕੇ ਇਸ ਵਿਚ ਹੀ ਉਲਝਿਆ ਪਿਆ ਹੈਂ।੬। ਜਿਸ (ਕੰਮ) ਵਿਚ ਕਿਸੇ ਨੂੰ (ਪ੍ਰਭੂ ਨੇ) ਲਗਾਇਆ ਹੈ, (ਉਹ) ਉਸੇ ਵਿਚ ਹੀ ਲਗਦਾ ਹੈ ਅਤੇ ਉਹੀ ਕਰਮ ਕਮਾਉਂਦਾ ਹੈ।੭। ਦਾਸ ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜਦੋਂ ਕ੍ਰਿਪਾਲ ਹੁੰਦਾ ਹੈ, ਤਾਂ (ਮਨੁੱਖ) ਸਾਧ-ਸੰਗ ਪ੍ਰਾਪਤ ਕਰਦਾ ਹੈ ਅਤੇ ਪਰਮਾਤਮਾ ਦੀ ਆਰਾਧਨਾ ਕਰਦਾ ਹੈ।੮।੧।

**ਮਾਰੂ ਮਹਲਾ ੫**

(ਜਿਸ ਨੂੰ ਪ੍ਰਭੂ ਨੇ) ਕ੍ਰਿਪਾ ਪੂਰਵਕ (ਮਾਇਆ ਤੋਂ) ਬਚਾ ਲਿਆ ਹੈ, (ਉਸ ਨੂੰ ਮਾਨੋ) ਸਾਧ- ਸੰਗ ਪ੍ਰਾਪਤ (ਹੋ ਗਿਆ ਹੈ)। (ਉਹ) ਜੀਭ ਨਾਲ ਹਰਿ-ਨਾਮ ਰਸ ਦਾ ਉਚਾਰਣ ਕਰਦਾ ਹੈ ਅਤੇ (ਉਸ ਨੂੰ ਨਾਮ ਦਾ) ਮਿਠਾ ਗੂੜ੍ਹਾ ਰੰਗ ਚੜ੍ਹਿਆ ਰਹਿੰਦਾ ਹੈ।੧। (ਪ੍ਰਭੂ) ਮੇਰੇ ਮਨ ਦਾ ਠਿਕਾਣਾ ਹੈ, (ਉਹ ਹੀ ਮੇਰਾ) ਮਿਤਰ, ਸੱਜਣ, ਸਖਾ, ਸੰਬੰਧੀ, ਅੰਤਰਯਾਮੀ ਅਤੇ ਜਾਣਨਹਾਰ ਹੈ।੧ ਰਹਾਉ। ਜਿਸ (ਪ੍ਰਭੂ) ਨੇ ਸੰਸਾਰ-ਸਾਗਰ ਦੀ ਰਚਨਾ ਕੀਤੀ ਹੈ, (ਉਸ) ਪ੍ਰਭੂ ਦੀ ਸ਼ਰਣ (ਜਿਸ ਨੇ) ਗ੍ਰਹਿਣ ਕੀਤੀ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ (ਉਸ) ਪ੍ਰਭੂ ਨੂੰ (ਜੋ) ਆਰਾਧਦਾ ਹੈ, (ਉਸ ਨੂੰ) ਜਮ ਦਾ ਦੂਤ

ਮੋਖ ਮੁਕਤਿ ਦੁਆਰਿ ਜਾ ਕੈ ਸੰਤ ਰਿਦਾ ਭੰਡਾਰੁ ॥
ਜੀਅ ਜੁਗਤਿ ਸੁਜਾਣੁ ਸੁਆਮੀ ਸਦਾ ਰਾਖਣਹਾਰੁ ॥੩॥
ਦੂਖ ਦਰਦ ਕਲੇਸ ਬਿਨਸਹਿ ਜਿਸੁ ਬਸੈ ਮਨ ਮਾਹਿ ॥
ਮਿਰਤੁ ਨਰਕੁ ਅਸਥਾਨ ਬਿਖੜੇ ਬਿਖੁ ਨ ਪੋਹੈ ਤਾਹਿ ॥੪॥

ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ ॥
ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ ॥੫॥
ਸਿਧ ਸਾਧਿਕ ਦੇਵ ਮੁਨਿ ਜਨ ਬੇਦ ਕਰਹਿ ਉਚਾਰੁ ॥
ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ ਨਹੀ ਅੰਤੁ ਪਾਰਾਵਾਰੁ ॥੬॥
ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥
ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ ॥੭॥
ਬਲ ਬੁਧਿ ਸੁਧਿ ਪਰਾਣ ਸਰਬਸੁ ਸੰਤਨਾ ਕੀ ਰਾਸਿ ॥
ਬਿਸਰੁ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ ॥੮॥੨॥

ਮਾਰੂ ਮਹਲਾ ੫ ॥
ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥
ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥
ਮਨ ਮੇਰੇ ਰਾਮ ਰਉ ਨਿਤ ਨੀਤਿ ॥
ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥੧॥ ਰਹਾਉ ॥
ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥
ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ ॥੨॥
ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥
ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥੩॥
ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥
ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥੪॥

ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥
ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥
ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥
ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥
ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥
ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥੭॥
ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥
ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥੩॥

ਕੁਝ ਨਹੀਂ ਕਹਿੰਦਾ।੨। ਜਿਸ (ਪ੍ਰਭੂ) ਦੇ ਦੁਆਰ ਉਪਰ ਮੋਖ ਅਥਵਾ ਮੁਕਤੀ ਰਹਿੰਦੀ ਹੈ, (ਉਸ ਦਾ) ਭੰਡਾਰ ਸੰਤਾਂ ਦੇ ਹਿਰਦੇ ਵਿਚ ਹੈ। (ਉਹ) ਸੁਜਾਨ ਸੁਆਮੀ (ਪ੍ਰਭੂ) ਜੀਵਨ-ਜੁਗਤ ਦਸਦਾ ਹੈ ਅਤੇ ਹਮੇਸ਼ਾ ਰਖਿਆ ਕਰਨ ਵਾਲਾ ਹੈ।੩। ਜਿਸ ਦੇ ਮਨ ਵਿਚ (ਪ੍ਰਭੂ) ਵਸਦਾ ਹੈ, (ਉਸ ਦੇ) ਦੁਖ, ਦਰਦ ਅਤੇ ਕਲੇਸ਼ ਨਸ਼ਟ ਹੋ ਜਾਂਦੇ ਹਨ। ਮੌਤ, ਨਰਕ, ਬਿਖੜੇ ਸਥਾਨ ਅਤੇ (ਮਾਇਆਵੀ) ਵਿਸ਼ ਉਸ ਨੂੰ ਪੋਹ ਨਹੀਂ ਸਕਦੀ।੪।

ਜਿਸ (ਪ੍ਰਭੂ) ਦੇ ਘਰ ਵਿਚ ਰਿਧੀਆਂ, ਸਿੱਧੀਆਂ, ਨੌਂ ਨਿਧੀਆਂ ਅਤੇ ਅੰਮ੍ਰਿਤ ਦਾ ਪ੍ਰਵਾਹ ਹੈ, (ਉਹ ਜਗਤ ਦੇ) ਆਦਿ, ਮੱਧ ਅਤੇ ਅੰਤ ਵਿਚ ਵਿਆਪਕ ਹੈ, (ਉਹ) ਉੱਚਾ, ਅਗਮ ਅਤੇ ਅਗਾਹ ਹੈ।੫। ਸਿਧ, ਸਾਧਕ, ਦੇਵਤੇ, ਮੁਨੀ-ਜਨ ਵੇਦਾਂ ਦਾ ਉਚਾਰਨ ਕਰਦੇ ਹਨ ਅਤੇ (ਉਸ) ਪ੍ਰਭੂ ਦਾ (ਨਾਮ) ਸਿਮਰ ਕੇ ਸਹਿਜ ਅਵਸਥਾ ਵਿਚ ਸੁਖ ਮਾਣਦੇ ਹਨ, (ਜਿਸ ਪ੍ਰਭੂ ਦਾ) ਅੰਤ ਅਤੇ ਉਰਾਰ-ਪਾਰ ਨਹੀਂ ਹੈ। ੬। ਹਿਰਦੇ ਵਿਚ ਭਗਵਾਨ (ਦਾ ਨਾਮ) ਜਪਣ ਨਾਲ ਛਿਣ ਭਰ ਵਿਚ ਅਨੇਕਾਂ ਪਾਪ ਮਿਟ ਜਾਂਦੇ ਹਨ, (ਉਹ) ਪਵਿਤਰ ਤੋਂ ਵੀ ਮਹਾ ਪਵਿਤਰ ਹੋ ਜਾਂਦੇ ਹਨ (ਮਾਨੋ) ਕਰੋੜਾਂ ਦਾਨ ਅਤੇ ਇਸ਼ਨਾਨ ਕਰ ਲਏ ਹੋਣ।੭। (ਪ੍ਰਭੂ ਦਾ ਨਾਮ) ਸੰਤਾਂ ਦੀ ਰਾਸ-ਮੂੜ੍ਹੀ ਹੈ; (ਉਹ) ਬਲ, ਬੁੱਧੀ, ਸੂਝ-ਬੂਝ, ਪ੍ਰਾਣ ਅਤੇ ਸਭ ਕੁਝ ਹੈ। ਨਾਨਕ ਦੀ ਅਰਦਾਸ ਹੈ (ਕਿ ਹੇ ਪ੍ਰਭੂ !) ਨਿਮਖ ਭਰ ਲਈ ਵੀ ਮੇਰੇ ਮਨ ਤੋਂ ਨ ਵਿਸਰ।੮।੨।

**ਮਾਰੂ ਮਹਲਾ ੫**

(ਬ੍ਰਿਛ ਨੂੰ) ਤੇਜ਼ ਸ਼ਸਤ੍ਰ/ਸੰਦ ਨਾਲ ਕਟ ਦਿਓ, (ਉਹ) ਮਨ ਵਿਚ ਗੁੱਸਾ ਨਹੀਂ ਕਰਦਾ, ਸਗੋਂ ਉਸ (ਕਟਣ ਵਾਲੇ) ਦਾ ਕੰਮ ਸਵਾਰਦਾ ਹੈ, (ਉਸ ਨੂੰ) ਜ਼ਰਾ ਜਿੰਨਾ ਵੀ ਦੋਸ਼ ਨਹੀਂ ਦਿੰਦਾ।੧। ਹੇ ਮੇਰੇ ਮਨ! (ਤੂੰ) ਸਦਾ ਪ੍ਰਭੂ ਨੂੰ ਸਿਮਰਦਾ ਰਹਿ। (ਉਸ) ਦਇਆਲੂ, ਦੈਵੀ ਸਰੂਪ ਵਾਲੇ ਕ੍ਰਿਪਾਲੂ ਗੋਬਿੰਦ ਦੇ ਸੰਤਾਂ ਦੇ ਜੀਵਨ ਦੀ ਜਾਚ ਸੁਣ।੧ ਰਹਾਉ। (ਜੋ ਯਾਤ੍ਰੀ ਬੇੜੀ ਨੂੰ) ਪੈਰਾਂ ਹੇਠਾਂ ਦਬ ਕੇ (*ਉਗਾਹਿ*) ਬੈਠ ਜਾਂਦਾ ਹੈ, (ਉਸ ਦੇ) ਸ਼ਰੀਰ ਵਿਚ ਥਕਾਵਟ ਨਹੀਂ ਰਹਿੰਦੀ। (ਉਸ ਉਪਰ) ਵੱਡਾ ਸਮੁੰਦਰ ਵੀ ਪ੍ਰਭਾਵ ਨਹੀਂ ਪਾ ਸਕਦਾ, ਛਿਣ ਭਰ ਵਿਚ (ਉਹ) ਕੰਢੇ ਉਤਰ ਜਾਂਦਾ ਹੈ।੨। (ਜੇ ਕੋਈ ਧਰਤੀ ਉਪਰ) ਚੰਦਨ, ਊਦ ਦੀ ਲਕੜ (*ਅਗਰ*), ਕਪੂਰ ਨਾਲ ਲੇਪਣ ਕਰਦਾ ਹੈ, ਉਸ ਨਾਲ (ਧਰਤੀ ਦੀ) ਪ੍ਰੀਤ ਨਹੀਂ ਹੁੰਦੀ। (ਜੇ ਕੋਈ) ਵਿਸ਼ਟਾ, ਮੂਤ੍ਰ (ਕਰਦਾ ਹੈ), ਖੋਦ ਕੇ ਜ਼ੱਰਾ ਜ਼ੱਰਾ (ਕਰਦਾ ਹੈ, ਪਰ ਧਰਤੀ) ਮਨ ਵਿਚ ਮਾੜਾ ਨਹੀਂ ਮੰਨਦੀ।੩। (ਕੋਈ) ਉੱਚਾ ਹੋਵੇ ਜਾਂ ਨੀਵਾਂ, ਮਾੜਾ ਕਰੇ ਜਾਂ ਚੰਗਾ, (ਆਕਾਸ਼) ਸਭ ਨਾਲ ਸੰਬੰਧਿਤ ਹੋ ਕੇ ਸੁਖ ਦਾ ਛੱਤਰ (ਬਣਿਆ ਰਹਿੰਦਾ ਹੈ)। (ਉਹ) ਕਿਸੇ ਨੂੰ ਮਿਤਰ ਜਾਂ ਵੈਰੀ ਨਹੀਂ ਜਾਣਦਾ, ਸਭ ਜੀਵਾਂ ਲਈ ਇਕ-ਸਮਾਨ ਹੈ।੪।

ਤੇਜ਼ ਪ੍ਰਕਾਸ਼ ਕਰਕੇ (ਸੂਰਜ) ਪ੍ਰਗਟ ਹੁੰਦਾ ਹੈ ਅਤੇ ਅੰਧਕਾਰ ਨੂੰ ਨਸ਼ਟ ਕਰਦਾ ਹੈ। (ਉਸ ਦੀਆਂ ਕਿਰਣਾਂ) ਪਵਿਤਰ ਅਤੇ ਅਪਵਿਤਰ (ਦੋਹਾਂ ਨੂੰ) ਲਗਦੀਆਂ ਹਨ, (ਪਰ ਸੂਰਜ ਦੇ) ਮਨ ਵਿਚ ਦੁਖ ਨਹੀਂ ਹੁੰਦਾ।੫। ਸੁਗੰਧ ਵਾਲੀ ਠੰਢੀ ਪੌਣ ਹੌਲੀ ਹੌਲੀ ਸਭ ਥਾਵਾਂ 'ਤੇ ਸਮਾਨ ਭਾਵ ਨਾਲ ਚਲਦੀ ਹੈ। ਜਿਥੇ ਵੀ ਕੁਝ ਹੈ, ਉਥੇ (ਸਭ ਨੂੰ) ਲਗਦੀ ਹੈ, ਤਿਲ ਮਾਤ੍ਰ ਸੰਕੋਚ ਨਹੀਂ ਕਰਦੀ।੬। ਮਾੜੇ ਜਾਂ ਚੰਗੇ ਭਾਵ ਨਾਲ ਜੋ (ਕੋਈ ਅਗਨੀ) ਦੇ ਨੇੜੇ ਜਾਂਦਾ ਹੈ, ਉਸ ਦੀ ਸਰਦੀ ਦੂਰ ਹੋ ਜਾਂਦੀ ਹੈ। (ਅਗਨੀ) ਆਪਾ ਪਰਕਾ (ਭੇਦ) ਕੋਈ ਨਹੀਂ ਜਾਣਦੀ ਅਤੇ ਹਮੇਸ਼ਾ ਸਹਿਜ ਸੁਭਾ ਰਹਿੰਦੀ ਹੈ।੭। ਇਹ (ਸੰਤ ਸਾਧਕ ਪ੍ਰਭੂ ਦੇ) ਚਰਣਾਂ ਦੀ ਸ਼ਰਣ (ਵਿਚ ਜਾਣ ਨਾਲ) ਸੁਆਮੀ ਵਾਲੇ (*ਸਨਾਥ*) ਹੋ ਜਾਂਦੇ ਹਨ ਅਤੇ ਮਨ ਨਾਲ ਪ੍ਰਭੂ ਦੇ ਰੰਗ ਵਿਚ ਰੰਗੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਸਦਾ ਗੋਪਾਲ ਦੇ ਗੁਣ ਗਾਉਂਦੇ ਰਹਿੰਦੇ ਹਨ ਅਤੇ ਪ੍ਰਭੂ (ਉਨ੍ਹਾਂ ਉਪਰ) ਕ੍ਰਿਪਾਲ ਹੋ ਜਾਂਦਾ ਹੈ।੮।੩।

ਮਾਰੂ ਮਹਲਾ ੫ ਘਰੁ ੪ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥
ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥੧॥
ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥
ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥
ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥
ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥
ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥੬॥
ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭॥
ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥

ਮਾਰੂ ਮਹਲਾ ੫ ॥
ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥੧॥ ਰਹਾਉ ॥
ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ ॥੧॥
ਸੰਤ ਕ੍ਰਿਪਾ ਤੇ ਹਿਰਦੈ ਵਾਸੈ ਦੂਜਾ ਭਾਉ ਮਿਟਾਵਨਾ ॥੨॥
ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ ॥੩॥
ਦਰਸਨੁ ਭੇਟਤ ਹੋਤ ਪੁਨੀਤਾ ਪੁਨਰਪਿ ਗਰਭਿ ਨ ਪਾਵਨਾ ॥੪॥
ਨਉ ਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ ॥੫॥
ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ ॥੬॥
ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ ॥੭॥
ਕਹੁ ਨਾਨਕ ਗੁਰਿ ਚਲਤੁ ਦਿਖਾਇਆ ਮਨ ਮਧੇ ਹਰਿ ਹਰਿ ਰਾਵਨਾ ॥੮॥੨॥੫॥

ਮਾਰੂ ਮਹਲਾ ੫ ॥
ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥੧॥ ਰਹਾਉ ॥
ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥
ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ ॥੨॥
ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥੩॥
ਭੋਗਨਾ ਮਨ ਮਧੇ ਹਰਿ ਰਸੁ ਸੰਤਸੰਗਤਿ ਮਹਿ ਲੀਵਨਾ ॥੪॥
ਬਿਨੁ ਤਾਗੇ ਬਿਨੁ ਸੁਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥੫॥
ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥੬॥
ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥੭॥
ਸੁਖੁ ਨਾਨਕ ਸੰਤਨ ਕੀ ਸੇਵਾ ਚਰਣ ਸੰਤ ਧੋਇ ਪੀਵਨਾ ॥੮॥੩॥੬॥

**ਮਾਰੂ ਮਹਲਾ ੫ ਘਰੁ ੪ ਅਸਟਪਦੀਆ**

ਚਾਨਣ ਵਿਚੋਂ (ਉਹ ਵਾਸਤਵਿਕ) ਚਾਨਣ ਹੈ, ਜਿਸ ਨਾਲ ਹਿਰਦੇ (ਰੂਪ) ਵੇਹੜੇ ਵ੍ਹਿਚ ਪ੍ਰਭੂ ਦਾ ਪ੍ਰਕਾਸ਼ ਹੋ ਜਾਂਦਾ ਹੈ।੧। ਸਿਮਰਨ ਵਿਚੋਂ (ਉਹ) ਸਿਮਰਨ ਚੰਗਾ ਹੈ, (ਜੋ) ਹਰਿ ਹਰਿ ਨਾਮ ਦਾ ਸਿਮਰਨ ਹੈ।੨। ਤਿਆਗਾਂ ਵਿਚੋਂ (ਉਹ) ਸ੍ਰੇਸ਼ਠ ਤਿਆਗ ਹੈ, (ਜੋ) ਕਾਮ, ਕ੍ਰੋਧ, ਲੋਭ, (ਆਦਿ ਵਿਕਾਰਾਂ ਨੂੰ) ਤਿਆਗਣਾ ਹੈ।੩। ਮੰਗਣ ਵਿਚੋਂ (ਉਹ) ਮੰਗਣਾ ਸ੍ਰੇਸ਼ਠ ਹੈ, (ਜੋ) ਗੁਰੂ ਤੋਂ ਹਰਿ-ਜਸ ਦਾ ਮੰਗਣਾ ਹੈ।੪। ਜਾਗਣ ਵਿਚੋਂ (ਉਹ) ਜਾਗਣਾ ਉਤਮ ਹੈ, (ਜੋ) ਹਰਿ ਦੇ ਕੀਰਤਨ ਵਿਚ ਜਾਗਣਾ ਹੈ।੫। (ਕਿਸੇ ਨਾਲ) ਜੁੜਨ ਵਿਚੋਂ (ਉਹ) ਜੁੜਨਾ ਚੰਗਾ ਹੈ, (ਜੋ) ਗੁਰੂ ਦੇ ਚਰਣਾਂ ਵਿਚ ਮਨ ਨੂੰ ਜੋੜਨਾ ਹੈ।੬। ਇਹ ਜੁਗਤ ਉਸ ਨੂੰ ਪ੍ਰਾਪਤ ਹੁੰਦੀ ਹੈ, ਜਿਸ ਦੇ ਮੱਥੇ ਉਤੇ (ਚੰਗੇ) ਭਾਗ ਹੁੰਦੇ ਹਨ।੭। ਨਾਨਕ ਦਾ ਕਥਨ ਹੈ ਕਿ ਉਸ ਦਾ ਸਭ ਕੁਝ ਚੰਗਾ ਹੈ, ਜੋ ਪ੍ਰਭੂ ਦੀ ਸ਼ਰਣ ਵਿਚ ਆ ਜਾਂਦਾ ਹੈ।੮।੧।੪।

**ਮਾਰੂ ਮਹਲਾ ੫**

(ਹੇ ਸਤਿਗੁਰੂ ਜੀ !) ਆਓ ਜੀ, ਤੁਸੀਂ (ਮੇਰੇ ਹਿਰਦੇ ਵਿਚ) ਆਓ ਅਤੇ ਹਰਿ ਦਾ ਜਸ (ਮੇਰੇ) ਨਾਂ ਵਿਚ ਸੁਣਾਓ।੧।ਰਹਾਉ। ਤੁਹਾਡੇ ਆਉਣ ਨਾਲ ਮੇਰਾ ਮਨ ਤਨ ਪ੍ਰਸੰਨ ਹੁੰਦਾ ਹੈ, ਤੁਹਾਡੇ ਨਾਲ ਮਿਲ ਕੇ ਹਰਿ-ਜਸ ਗਾਉਣਾ (ਚੰਗਾ ਲਗਦਾ ਹੈ)।੧। ਸੰਤ/ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ) ਹਿਰਦੇ ਵਿਚ ਵਸਦਾ ਹੈ ਅਤੇ (ਇਸ ਤਰ੍ਹਾਂ) ਦ੍ਵੈਤ ਭਾਵ ਮਿਟਾਇਆ ਜਾ ਸਕਦਾ ਹੈ।੨। ਭਗਤਾਂ ਦੀ ਮਿਹਰ ਨਾਲ ਬੁੱਧੀ ਵਿਚ (ਬ੍ਰਹਮੀ) ਪ੍ਰਕਾਸ਼ ਹੁੰਦਾ ਹੈ, (ਜਿਸ ਨਾਲ) ਮਾੜੀ ਬੁੱਧੀ ਅਤੇ ਦੁਖਾਂ ਦਾ ਤਿਆਗ ਹੋ ਜਾਂਦਾ ਹੈ।੩। (ਗੁਰੂ ਦੇ) ਦਰਸ਼ਨ ਕਰਨ ਨਾਲ ਪਵਿਤਰ ਹੋ ਜਾਈਦਾ ਹੈ, ਫਿਰ ਗਰਭ ਵਿਚ ਨਹੀਂ ਪੈਣਾ ਪੈਂਦਾ।੪। ਨੌਂ ਨਿਧੀਆਂ, ਰਿਧੀਆਂ ਅਤੇ ਸਿੱਧੀਆਂ (ਉਹ) ਪਾ ਲੈਂਦਾ ਹੈ ਜੋ ਤੇਰੇ ਮਨ ਨੂੰ ਚੰਗਾ ਲਗ ਜਾਂਦਾ ਹੈ।੫। ਮੇਰੀ ਸੰਤ ਜਨਾਂ ਤੋਂ ਬਿਨਾ ਹੋਰ ਕੋਈ ਥਾਂ/ਠਿਕਾਣਾ ਨਹੀਂ ਹੈ, ਹੋਰ (ਕਿਤੇ) ਜਾਣਾ ਸੁਝਦਾ ਹੀ ਨਹੀਂ।੬। ਮੈਂ ਗੁਣ-ਹੀਨ ਨੂੰ ਕੋਈ ਨਹੀਂ ਰਖਦਾ, (ਮੈਂ) ਸੰਤਾਂ ਦੀ ਸੰਗਤ (ਵਿਚ ਰਹਿ ਕੇ ਪ੍ਰਭੂ ਦੇ ਚਰਣਾਂ ਵਿਚ) ਸਮਾਉਣਾ ਹੈ।੭। ਨਾਨਕ ਦਾ ਕਥਨ ਹੈ ਕਿ ਗੁਰੂ ਨੇ (ਇਕ) ਚਰਿਤ/ਕੌਤਕ ਵਿਖਾਇਆ ਹੈ (ਜਿਸ ਕਰਕੇ ਮੈਂ) ਆਪਣੇ ਮਨ ਵਿਚ ਪ੍ਰਭੂ (ਦੇ ਸੰਯੋਗ) ਦਾ ਆਨੰਦ ਮਾਣ ਰਿਹਾ ਹਾਂ।੮।੨।੫।

**ਮਾਰੂ ਮਹਲਾ ੫**

ਜੀਵਨ ਵਿਚੋਂ (ਉਹ) ਜੀਵਨ ਸਫਲ ਹੈ, (ਜੋ) ਹਰਿ-ਨਾਮ ਨੂੰ ਸੁਣ ਕੇ ਅਤੇ ਜਪ ਕੇ ਹਮੇਸ਼ਾ ਜੀਵਿਆ ਜਾਂਦਾ ਹੈ।੧।ਰਹਾਉ। ਪੀਉਣਾ (ਉਹੀ ਉਚਿਤ ਹੈ) ਜਿਸ ਨਾਲ ਮਨ ਰਜ ਜਾਵੇ, (ਇਸ ਲਈ) ਨਾਮ ਰੂਪ ਅੰਮ੍ਰਿਤ-ਰਸ ਪੀਣਾ ਚਾਹੀਦਾ ਹੈ।੧। ਖਾਉਣਾ (ਉਹੀ ਚੰਗਾ ਹੈ) ਜਿਸ ਕਰਕੇ (ਫਿਰ) ਭੁਖ ਨ ਲਗੇ, (ਇਸ ਲਈ) ਸੰਤੋਖ ਨਾਲ ਸਦਾ ਤ੍ਰਿਪਤ ਰਹਿਣਾ ਚਾਹੀਦਾ ਹੈ।੨। ਪਹਿਨਣਾ (ਉਹ ਸਹੀ ਹੈ ਜਿਸ ਨਾਲ) ਪ੍ਰਭੂ ਪ੍ਰਤਿਸ਼ਠਾ ਬਣਾਈ ਰਖਦਾ ਹੈ, (ਅਜਿਹੇ ਪਹਿਰਾਵੇ ਕਰਕੇ) ਫਿਰ ਨੰਗੇ ਨਹੀਂ ਹੋਈਦਾ।੩। ਭੋਗਣਾ (ਉਹੀ ਉਤਮ ਹੈ ਕਿ) ਮਨ ਵਿਚ ਹਰਿ-ਰਸ (ਨੂੰ ਭੋਗਿਆ ਜਾਏ), ਸੰਤਾਂ ਦੀ ਸੰਗਤ ਵਿਚ (ਇਹ ਰਸ) ਪੀਇਦਾ (*ਲੀਵਨਾ*) ਹੈ।੪। ਬਿਨਾ ਧਾਗੇ ਅਤੇ ਬਿਨਾ ਸੂਈ ਲਿਆਏ, ਮਨ ਨੂੰ ਹਰਿ-ਭਗਤੀ ਨਾਲ ਸੀਉਣਾ (ਹੀ ਸਫਲ ਸੀਉਣਾ) ਹੈ।੫। (ਜੋ ਮਨੁੱਖ) ਹਰਿ (ਦੇ ਨਾਮ-)ਰਸ ਵਿਚ ਰੰਗੇ ਹੋਏ ਮਸਤ ਹੋ ਗਏ ਹਨ, ਉਸ (ਮਸਤੀ ਨੇ) ਫਿਰ ਕਦੇ ਵੀ ਘਟਣਾ (*ਅਉਖੀਵਣਾ*) ਨਹੀਂ ਹੈ (ਅਰਥਾਤ ਉਤਰਨਾ ਨਹੀਂ ਹੈ)।੬। ਉਸ (ਵਿਅਕਤੀ) ਨੂੰ ਸਾਰੇ ਖ਼ਜ਼ਾਨੇ ਮਿਲ ਗਏ ਸਮਝੋ ਜਿਸ ਨੂੰ ਕ੍ਰਿਪਾਲੂ ਪ੍ਰਭੂ ਨੇ ਦੇ ਦਿੱਤੇ ਹਨ।੭। ਨਾਨਕ (ਦਾ ਕਥਨ ਹੈ ਕਿ ਸੱਚਾ) ਸੁਖ ਸੰਤਾਂ ਦੀ ਸੇਵਾ ਵਿਚ ਹੈ, (ਇਸ ਲਈ) ਸੰਤਾਂ ਦੇ ਚਰਣਾਂ ਨੂੰ ਧੋ ਕੇ ਪੀਣਾ ਚਾਹੀਦਾ ਹੈ।੮।੩।੬।

ਮਾਰੂ ਮਹਲਾ ੫ ਘਰੁ ੮ ਅੰਜੁਲੀਆ ੧ਓ ਸਤਿਗੁਰ ਪ੍ਰਸਾਦਿ ॥
ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥੧॥
ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥
ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥੨॥
ਜਾਗਤ ਸੁਤਾ ਭਰਮਿ ਵਿਗੂਤਾ ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ ॥
ਸਾਧਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ ॥੩॥
ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ ॥ ਮੋਹ ਮਗਨ ਮਨੁ ਵਿਆਪਿਆ ਚਿੰਦਾ ॥
ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ ॥੪॥

ਸੰਸਾਰੈ ਮਹਿ ਸਹਸਾ ਬਿਆਪੈ ॥ ਅਕਥ ਕਥਾ ਅਗੋਚਰ ਨਹੀ ਜਾਪੈ ॥
ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ ॥੫॥
ਛੋਡਿ ਬਹੈ ਤਉ ਛੂਟੈ ਨਾਹੀ ॥ ਜਉ ਸੰਚੈ ਤਉ ਭਉ ਮਨ ਮਾਹੀ ॥
ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ ॥੬॥
ਜੋ ਸੂਰਾ ਤਿਸ ਹੀ ਹੋਇ ਮਰਣਾ ॥ ਜੋ ਭਾਗੈ ਤਿਸੁ ਜੋਨੀ ਫਿਰਣਾ ॥
ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ ॥੭॥
ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥ ਕਰਿ ਕਰਿ ਵੇਖੈ ਅਪਣੇ ਜਚਨਾ ॥
ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮੁ ਸਮਾਲੀਐ ॥੮॥੧॥੭॥

ਮਾਰੂ ਮਹਲਾ ੫ ॥
ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥
ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥੨॥
ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ ਛੋਡਿ ਵਞੇਸਾ ॥
ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥੩॥

**ਮਾਰੂ ਮਹਲਾ ੫ ਘਰੁ ੮ ਅੰਜੁਲੀਆ**

ਜਿਸ ਦੇ ਘਰ ਵਿਚ ਬਹੁਤ (ਮਾਇਆ ਹੁੰਦੀ ਹੈ), ਉਸੇ ਦੇ (ਹਿਰਦੇ ਰੂਪ) ਘਰ ਵਿਚ ਚਿੰਤਾ (ਹੁੰਦੀ ਹੈ)। ਜਿਸ ਦੇ ਘਰ ਵਿਚ ਥੋੜ੍ਹੀ ਹੁੰਦੀ ਹੈ, ਉਹ (ਹੋਰ ਮਾਇਆ ਕਾਰਣ) ਭਟਕਦਾ ਰਹਿੰਦਾ ਹੈ। (ਇਨ੍ਹਾਂ) ਦੋਹਾਂ ਵਿਵਸਥਾਵਾਂ ਤੋਂ ਜੋ (ਵਿਅਕਤੀ) ਆਜ਼ਾਦ ਹੈ, ਉਸੇ ਨੂੰ ਹੀ ਸੁਖੀ ਸਮਝਣਾ ਚਾਹੀਦਾ ਹੈ।੧। (ਜੋ ਵਿਅਕਤੀ) ਘਰ ਦੀ ਵਿਵਸਥਾ (*ਰਾਜ*) ਵਿਚ (ਫਸਿਆ ਹੋਇਆ ਹੈ, ਉਹ ਅਸਲੋਂ) ਨਰਕ (ਭੋਗ ਰਿਹਾ ਹੈ ਅਤੇ ਜੋ ਇਸ ਪ੍ਰਤਿ) ਉਦਾਸੀਨ ਹੈ, (ਉਹ) ਕ੍ਰੋਧ (ਵਿਚ ਗ੍ਰਸਿਆ ਰਹਿੰਦਾ ਹੈ, ਭਾਵੇਂ ਉਸ ਨੇ) ਬਹੁਤ ਢੰਗਾਂ ਨਾਲ ਸਭ ਵੇਦ-ਪਾਠ ਸੋਧ ਲਏ ਹੋਣ। ਜੋ (ਵਿਅਕਤੀ) ਸ਼ਰੀਰ ਵਿਚ ਨਿਰਲਿਪਤ ਰਹਿੰਦਾ ਹੈ, ਉਸ ਵਿਅਕਤੀ ਦੀ ਘਾਲਣਾ ਪ੍ਰਵਾਨ ਚੜ੍ਹਦੀ ਹੈ।੨। (ਜੋ ਵਿਅਕਤੀ) ਜਾਗਦਾ ਹੋਇਆ ਵੀ (ਮਾਇਆ ਦੇ ਮੋਹ ਕਰਕੇ) ਸੁਤਾ ਹੋਇਆ ਹੈ, (ਉਹ) ਭਰਮ (ਵਿਚ ਪੈ ਕੇ) ਖੁਆਰ ਹੁੰਦਾ ਹੈ। ਹੇ ਮਿਤਰ! ਗੁਰੂ ਤੋਂ ਬਿਨਾ (ਸੰਸਾਰਿਕ ਪ੍ਰਪੰਚ ਤੋਂ) ਮੁਕਤ ਨਹੀਂ ਹੋ ਸਕੀਦਾ। ਸਾਧ/ਗੁਰੂ ਦੀ ਸੰਗਤ ਨਾਲ ਹਉਮੈ ਦੇ ਬੰਧਨ ਟੁਟਦੇ ਹਨ (ਅਤੇ ਸਰਬਤ੍ਰ) ਕੇਵਲ ਇਕ (ਪ੍ਰਭੂ) ਨੂੰ ਵੇਖੀਦਾ ਹੈ।੩। (ਜੇ ਕੋਈ) ਕਰਮ ਕਰਦਾ ਹੈ, (ਤਾਂ ਕਰਮਾਂ ਵਿਚ) ਬੰਨ੍ਹਿਆ ਹੁੰਦਾ ਹੈ ਅਤੇ (ਜੇ) ਨਹੀਂ ਕਰਦਾ, ਤਾਂ ਨਿੰਦਿਆ (ਜਾਂਦਾ ਹੈ)। ਮੋਹ ਵਿਚ ਮਗਨ ਹੋਏ ਮਨ ਵਿਚ ਚਿੰਤਾ ਵਿਆਪੀ ਰਹਿੰਦੀ ਹੈ। (ਜੋ ਸਾਧਕ) ਗੁਰੂ ਦੀ ਕ੍ਰਿਪਾ ਨਾਲ ਸੁਖ-ਦੁਖ ਨੂੰ ਸਮਾਨ ਸਮਝਦਾ ਹੈ, (ਉਹ) ਹਰ ਇਕ ਸ਼ਰੀਰ ਦੇ ਹਿਰਦੇ (ਰੂਪ ਮੰਦਿਰ) ਵਿਚ ਪ੍ਰਭੂ ਨੂੰ ਵੇਖਦਾ ਹੈ।੪।

ਸੰਸਾਰ ਵਿਚ ਸੰਸ਼ਾ ਵਿਆਪਿਆ ਹੋਇਆ ਹੈ, (ਇਸ ਲਈ ਮਨੁੱਖ ਨੂੰ) ਅਗੋਚਰ (ਪ੍ਰਭੂ ਦੀ) ਅਕਥ ਕਥਾ ਕਰਨੀ ਸੁਝਦੀ ਹੀ ਨਹੀਂ ਹੈ। ਜਿਸ ਨੂੰ (ਪ੍ਰਭੂ) ਸਮਝਾਉਂਦਾ ਹੈ, ਉਹੀ ਸਮਝਦਾ ਹੈ, ਉਸ (ਵਿਅਕਤੀ) ਨੂੰ ਬਾਲਕ ਵਾਂਗ ਪਾਲਿਆ ਜਾਂਦਾ ਹੈ।੫। ਜੇ (ਕੋਈ ਮਾਇਆ ਨੂੰ) ਛਡ ਬੈਠੇ, ਤਾਂ ਛੁਟਦੀ ਨਹੀਂ ਹੈ। ਜੇ ਇਕੱਠੀ ਕਰਦਾ ਹੈ, ਤਾਂ ਮਨ ਵਿਚ ਡਰ ਬਣਿਆ ਰਹਿੰਦਾ ਹੈ। ਇਸ (ਸਥਿਤੀ) ਵਿਚ ਹੀ ਜਿਸ ਦੀ ਪ੍ਰਤਿਸ਼ਠਾ (ਪ੍ਰਭੂ) ਰਖਦਾ ਹੈ, ਉਸ ਸਾਧੂ/ਗੁਰੂ (ਦੇ ਸਿਰ ਉਪਰ) ਚੌਰ ਝੁਲਾਇਆ ਜਾਂਦਾ ਹੈ।੬। ਜੋ ਸੂਰਮਾ ਹੈ, ਉਸ ਨੇ (ਮਾਇਆਵੀ ਵਿਕਾਰਾਂ ਨਾਲ ਲੜਦੇ) ਹੋਇਆਂ ਮਰਨਾ ਹੈ। ਜੋ (ਲੜਨ ਤੋਂ) ਭਜਦਾ ਹੈ, ਉਸ ਨੂੰ ਜੂਨਾਂ ਵਿਚ ਭਟਕਣਾ ਪੈਂਦਾ ਹੈ। ਜੋ (ਪ੍ਰਭੂ) ਵਰਤਾਉਂਦਾ ਹੈ, ਉਸ ਨੂੰ (ਸੂਰਮਾ ਵਿਅਕਤੀ) ਭਲਾ ਕਰਕੇ ਮੰਨਦਾ ਹੈ, (ਉਹ) ਹੁਕਮ ਨੂੰ ਬੁਝ ਕੇ ਦੁਰਮਤਿ ਨੂੰ ਸਾੜ ਦਿੰਦਾ ਹੈ।੭। (ਪ੍ਰਭੂ ਜੀਵ ਨੂੰ) ਜਿਸ ਜਿਸ (ਕੰਮ) ਵਿਚ ਲਗਾਉਂਦਾ ਹੈ, (ਉਹ) ਉਸ ਉਸ ਵਿਚ ਹੀ ਲਗਦਾ ਹੈ। (ਪ੍ਰਭੂ ਆਪਣੀ) ਮਰਜ਼ੀ ਅਨੁਸਾਰ ਕੌਤਕ ਕਰ ਕਰ ਕੇ ਆਪ ਹੀ (ਉਨ੍ਹਾਂ ਨੂੰ) ਵੇਖਦਾ ਹੈ। ਨਾਨਕ ਨੂੰ ਪੂਰਣ ਸੁਖ ਦੇਣ ਵਾਲੇ (ਹੇ ਪ੍ਰਭੂ!) ਜੇ ਤੂੰ (ਨਾਮ ਦੀ ਦਾਤ) ਦੇਵੇਂ, ਤਾਂ ਹੀ ਨਾਮ ਨੂੰ ਯਾਦ ਕੀਤਾ ਜਾ ਸਕਦਾ ਹੈ।੮।੧।੭।

**ਮਾਰੂ ਮਹਲਾ ੫**

(ਆਕਾਸ਼ ਰੂਪ) ਬ੍ਰਿਛ ਹੇਠਾਂ ਸਭ ਜੀਵ-ਜੰਤੂ ਇਕੱਠੇ ਹੋਏ ਹਨ। (ਉਨ੍ਹਾਂ ਵਿਚੋਂ) ਕਈ ਗ਼ੁਸੈਲ ਅਤੇ ਕਈ ਮਿਠੇ ਬੋਲ ਬੋਲਦੇ ਹਨ। ਡੁਬਿਆ ਹੋਇਆ (*ਅਸਤੁ*) (ਸੂਰਜ ਜਦ ਫਿਰ ਆਕਾਸ਼ ਵਿਚ) ਚੜ੍ਹਦਾ (*ਉਦੋਤੁ*) ਹੈ, (ਤਦ ਉਹ) ਉਠ ਕੇ ਚਲ ਪੈਂਦੇ ਹਨ, ਜਿਵੇਂ ਜਿਵੇਂ (ਉਨ੍ਹਾਂ ਦੀ) ਅਵਧੀ ਪੂਰੀ ਹੁੰਦੀ ਹੈ।੧। ਪਾਪ ਕਰਨ ਵਾਲੇ ਜ਼ਰੂਰ ਲੁਟੇ ਹੋਏ ਜਾਂਦੇ ਹਨ। ਮੌਤ ਦਾ ਫ਼ਰਿਸ਼ਤਾ (*ਅਜਰਾਈਲਿ*) (ਉਨ੍ਹਾਂ ਨੂੰ) ਪਕੜ ਪਕੜ ਕੇ ਕੋਹੀ ਜਾਂਦਾ ਹੈ। ਸਿਰਜਨਹਾਰ ਪ੍ਰਭੂ ਨੇ (ਉਨ੍ਹਾਂ ਨੂੰ) ਨਰਕ (*ਦੋਜਕਿ*) ਵਿਚ ਪਾ ਦਿੱਤਾ ਹੈ, (ਉਨ੍ਹਾਂ ਤੋਂ) ਧਰਮ ਰਾਜ (*ਬਾਣੀਆ*) ਹਿਸਾਬ ਮੰਗਦਾ ਹੈ।੨। (ਅੰਤ ਕਾਲ ਨੂੰ) ਕੋਈ ਭੈਣ ਭਰਾ ਨਾਲ ਨਹੀਂ ਹੁੰਦਾ। ਮਾਲ, ਧਨ ਅਤੇ ਜੋਬਨ (ਇਥੇ) ਛਡ ਕੇ ਚਲਾ ਜਾਂਦਾ ਹੈ। (ਜਿਸ ਵਿਅਕਤੀ ਨੇ ਸੰਸਾਰ ਨੂੰ) ਕਰਨ ਵਾਲੇ ਮਿਹਰਬਾਨ ਕਰਤਾਰ ਨੂੰ ਨਹੀਂ ਜਾਣਿਆ, (ਉਹ) ਤਿਲਾਂ

ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥
ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥੪॥

ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥
ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥੫॥
ਖਾਲਕ ਥਾਵਹੁ ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥
ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥੬॥
ਮਉਲਾ ਖੇਲ ਕਰੇ ਸਭਿ ਆਪੇ ॥ ਇਕਿ ਕਢੇ ਇਕਿ ਲਹਰਿ ਵਿਆਪੇ ॥
ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥੭॥
ਮਿਹਰ ਕਰੇ ਤਾ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥
ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥

ਮਾਰੂ ਸੋਲਹੇ ਮਹਲਾ ੧ ੴ ਸਤਿਗੁਰ ਪ੍ਰਸਾਦਿ ॥
ਸਾਚਾ ਸਚੁ ਸੋਈ ਅਵਰੁ ਨ ਕੋਈ ॥ ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ॥
ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ ॥੧॥
ਆਪਿ ਉਪਾਏ ਆਪਿ ਖਪਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥
ਆਪੇ ਵੀਚਾਰੀ ਗੁਣਕਾਰੀ ਆਪੇ ਮਾਰਗਿ ਲਾਈ ਹੇ ॥੨॥
ਆਪੇ ਦਾਨਾ ਆਪੇ ਬੀਨਾ ॥ ਆਪੇ ਆਪੁ ਉਪਾਇ ਪਤੀਨਾ ॥
ਆਪੇ ਪਉਣੁ ਪਾਣੀ ਬੈਸੰਤਰੁ ਆਪੇ ਮੇਲਿ ਮਿਲਾਈ ਹੇ ॥੩॥
ਆਪੇ ਸਸਿ ਸੂਰਾ ਪੂਰੋ ਪੂਰਾ ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ ॥੪॥

ਆਪੇ ਪੁਰਖੁ ਆਪੇ ਹੀ ਨਾਰੀ ॥ ਆਪੇ ਪਾਸਾ ਆਪੇ ਸਾਰੀ ॥
ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ ॥੫॥
ਆਪੇ ਭਵਰੁ ਫੁਲੁ ਫਲੁ ਤਰਵਰੁ ॥ ਆਪੇ ਜਲੁ ਥਲੁ ਸਾਗਰੁ ਸਰਵਰੁ ॥
ਆਪੇ ਮਛੁ ਕਛੁ ਕਰਣੀਕਰੁ ਤੇਰਾ ਰੂਪੁ ਨ ਲਖਣਾ ਜਾਈ ਹੇ ॥੬॥
ਆਪੇ ਦਿਨਸੁ ਆਪੇ ਹੀ ਰੈਣੀ ॥ ਆਪਿ ਪਤੀਜੈ ਗੁਰ ਕੀ ਬੈਣੀ ॥
ਆਦਿ ਜੁਗਾਦਿ ਅਨਾਹਦਿ ਅਨਦਿਨੁ ਘਟਿ ਘਟਿ ਸਬਦੁ ਰਜਾਈ ਹੇ ॥੭॥
ਆਪੇ ਰਤਨੁ ਅਨੂਪੁ ਅਮੋਲੋ ॥ ਆਪੇ ਪਰਖੇ ਪੂਰਾ ਤੋਲੋ ॥
ਆਪੇ ਕਿਸ ਹੀ ਕਸਿ ਬਖਸੇ ਆਪੇ ਦੇ ਲੈ ਭਾਈ ਹੇ ॥੮॥

ਵਾਂਗ ਘਾਣੀ ਵਿਚ ਪੀੜਿਆ ਜਾਂਦਾ ਹੈ।੩। (ਤੂੰ) ਪਰਾਈ ਵਸਤੂ ਖੋਹ ਖੋਹ ਕੇ ਲੈਂਦਾ ਹੈ। ਤੇਰੇ ਨਾਲ (ਹਰ ਵੇਲੇ ਰਹਿੰਦਾ) ਪ੍ਰਭੂ (ਸਭ ਕੁਝ) ਵੇਖ ਸੁਣ ਰਿਹਾ ਹੈ। ਦੁਨਿਆਵੀ ਲੋਭ ਕਾਰਣ ਟੋਏ ਵਿਚ ਡਿਗਿਆ ਪਿਆ ਹੈਂ, (ਤੂੰ) ਪਰਲੋਕ ਵਾਲੀ ਗੱਲ ਜਾਣੀ ਨਹੀਂ ਹੈ।੪।

(ਜੀਵ) ਜੰਮ ਜੰਮ ਕੇ ਮਰਦਾ ਹੈ, ਮਰ ਕੇ ਫਿਰ ਜੰਮਦਾ ਹੈ, (ਉਸ ਨੂੰ) ਬਹੁਤ ਸਜ਼ਾ (ਮਿਲਦੀ ਹੈ) ਅਤੇ (ਜਨਮ-ਮਰਨ) ਦੇ ਲੰਮੇ ਸਫ਼ਰ ਵਿਚ ਪੈ ਜਾਂਦਾ ਹੈ। ਜਿਸ ਨੇ (ਇਸ ਨੂੰ) ਪੈਦਾ ਕੀਤਾ ਹੈ, ਉਸ ਨੂੰ ਇਹ ਅਗਿਆਨੀ ਨਹੀਂ ਜਾਣਦਾ, ਤਾਂ ਹੀ ਪ੍ਰਾਣੀ ਦੁਖ ਸਹਿੰਦਾ ਹੈ।੫। ਮਾਲਕ (*ਖਾਲਕ*) ਵਲੋਂ ਭੁਲ ਕੇ (ਜੀਵ) ਲੁਟਿਆ ਗਿਆ ਹੈ। ਦੁਨਿਆ ਦੀ ਖੇਡ ਮਾੜੀ ਹੈ, (ਇਸ ਵਿਚ ਉਹ) ਰੁਸਦਾ ਅਤੇ ਮੰਨੀਂਦਾ ਹੈ। ਸਿਦਕ ਅਤੇ ਸਬਰ ਦੇਣ ਵਾਲਾ ਸੰਤ/ਗੁਰੂ (ਉਸ ਨੂੰ) ਨਹੀਂ ਮਿਲਿਆ ਅਤੇ ਆਪਣੀ ਮਰਜ਼ੀ ਨਾਲ ਫਿਰਦਾ ਰਹਿੰਦਾ ਹੈ।੬। ਪ੍ਰਭੂ (*ਮਉਲਾ*) ਆਪ ਹੀ ਸਭ ਖੇਡਾਂ ਕਰਨ ਵਾਲਾ ਹੈ। (ਉਹ) ਕਈਆਂ ਨੂੰ (ਭਵ-ਸਾਗਰ ਵਿਚੋਂ) ਕਢ ਲੈਂਦਾ ਹੈ ਅਤੇ ਕਈ ਲਹਿਰਾਂ ਵਿਚ ਫਸੇ ਰਹਿੰਦੇ ਹਨ। ਜਿਵੇਂ ਜਿਵੇਂ (ਪ੍ਰਭੂ ਜੀਵਾਂ ਨੂੰ) ਨਚਾਉਂਦਾ ਹੈ, ਤਿਵੇਂ ਤਿਵੇਂ ਨਚਦੇ ਰਹਿੰਦੇ ਹਨ, ਹਰ ਇਕ ਦੇ ਸਿਰ ਉਪਰ ਕੀਤੇ ਹੋਏ ਕਰਮਾਂ ਦੇ ਸੰਸਕਾਰ ਪ੍ਰਭਾਵ ਪਾ ਰਹੇ ਹਨ।੭। (ਜੇ) ਪਰਮਾਤਮਾ ਮਿਹਰ ਕਰਦਾ ਹੈ, ਤਾਂ (ਹੀ ਮੈਂ) ਪ੍ਰਭੂ ਨੂੰ ਧਿਆ ਸਕਦਾ ਹਾਂ, ਸੰਤਾਂ ਦੀ ਸੰਗਤ ਕਰਕੇ ਨਰਕ ਵਿਚ ਨਹੀਂ ਪੈਂਦਾ। (ਹੇ ਪ੍ਰਭੂ !) ਨਾਨਕ ਨੂੰ ਅੰਮ੍ਰਿਤ ਰੂਪ ਨਾਮ ਦਾਨ ਦੇ, (ਤਾਂ ਜੋ ਮੈਂ) ਨਿਤ ਤੇਰਾ ਗੁਣ-ਗਾਨ ਕਰਦਾ ਰਹਾਂ।੮।੨।੮।੧੨।੨੦।

**ਮਾਰੂ ਸੋਲਹੇ ਮਹਲਾ ੧**

ਉਹ ਸਤਿਸਰੂਪ (ਪ੍ਰਭੂ) ਹੀ ਸਦਾ ਸਦੀਵੀ ਹੈ, ਹੋਰ ਕੋਈ (ਸਦੀਵੀ) ਨਹੀਂ ਹੈ। ਜਿਸ (ਪਰਮਾਤਮਾ ਨੇ ਸ੍ਰਿਸ਼ਟੀ ਦੀ) ਰਚਨਾ ਕੀਤੀ ਹੈ, ਉਸ ਨੇ ਹੀ ਫਿਰ ਨਸ਼ਟ ਕੀਤੀ ਹੈ। (ਹੇ ਪ੍ਰਭੂ !) ਜਿਵੇਂ (ਤੈਨੂੰ) ਭਾਉਂਦਾ ਹੈ, ਤਿਵੇਂ ਹੀ (ਤੂੰ) ਰਖਦਾ ਹੈਂ, (ਉਵੇਂ ਹੀ ਹਰ ਇਕ ਨੇ) ਰਹਿਣਾ ਹੈ। ਤੇਰੇ (ਹੁਕਮ) ਪ੍ਰਤਿ ਕੀ ਉਜ਼ਰ ਹੋ ਸਕਦਾ ਹੈ।੧। (ਪ੍ਰਭੂ) ਆਪ ਪੈਦਾ ਕਰਦਾ ਹੈ ਅਤੇ ਆਪ ਹੀ ਨਸ਼ਟ ਕਰਦਾ ਹੈ। ਆਪ ਹੀ ਹਰ ਇਕ ਨੂੰ ਧੰਧੇ ਵਿਚ ਲਗਾਉਂਦਾ ਹੈ। ਆਪ ਹੀ ਵਿਚਾਰ ਕਰਨ ਵਾਲਾ ਹੈ, ਆਪ ਹੀ (ਜੀਵਾਂ ਵਿਚ) ਗੁਣ ਪੈਦਾ ਕਰਨ ਵਾਲਾ ਹੈ ਅਤੇ ਆਪ ਹੀ (ਸਭ ਨੂੰ ਸਹੀ) ਮਾਰਗ ਉਪਰ ਚਲਾਉਣ ਵਾਲਾ ਹੈ।੨। ਆਪ ਹੀ ਅੰਦਰ ਦੀਆਂ ਜਾਣਨ ਵਾਲਾ (*ਦਾਨਾ*) ਅਤੇ ਆਪ ਹੀ (ਸਭ ਨੂੰ) ਵੇਖਣ ਵਾਲਾ (*ਬੀਨਾ*) ਹੈ। ਆਪ ਹੀ ਆਪਣੇ ਆਪ ਨੂੰ ਪੈਦਾ ਕਰਕੇ ਪਤੀਜ ਰਿਹਾ ਹੈ। ਆਪ ਹੀ ਪੌਣ, ਜਲ ਅਤੇ ਅਗਨੀ ਹੈ ਅਤੇ ਆਪ ਹੀ (ਇਨ੍ਹਾਂ ਤੱਤ੍ਵਾਂ ਦਾ) ਮੇਲ ਮਿਲਾਉਣ ਵਾਲਾ ਹੈ।੩। ਆਪ ਹੀ ਚੰਦ੍ਰਮਾ (*ਸਸਿ*), ਸੂਰਜ (*ਸੂਰਾ*) ਹੈ ਅਤੇ (ਆਪ ਹੀ ਸਰਬਤ੍ਰ) ਪੂਰੀ ਤਰ੍ਹਾਂ ਵਿਆਪਕ ਹੈ। ਆਪ ਹੀ ਗਿਆਨ ਧਿਆਨ ਵਾਲਾ ਗੁਰੂ ਰੂਪ ਸੂਰਮਾ ਹੈ। (ਜਿਸ ਨੇ) ਸੱਚੇ (ਪ੍ਰਭੂ) ਨਾਲ ਲਿਵ ਲਗਾ ਲਈ ਹੈ, (ਉਸ ਵਲ) ਕਾਲ ਦਾ ਜਾਲ ਅਤੇ ਜਮ ਵੇਖ ਨਹੀਂ ਸਕਦੇ।੪।

(ਪ੍ਰਭੂ) ਆਪ ਹੀ ਪੁਰਖ ਹੈ ਅਤੇ ਆਪ ਹੀ ਨਾਰੀ ਹੈ। ਆਪ ਹੀ ਚੋਪੜ ਦੀ ਖੇਡ (*ਪਾਸਾ*) ਅਤੇ ਆਪ ਹੀ (ਉਸ ਦੀਆਂ) ਨਰਦਾਂ (*ਸਾਰੀ*) ਹੈ। ਆਪ ਹੀ ਜਗਤ ਦਾ ਪਿੜ ਬਣਾ ਕੇ ਖੇਡਦਾ ਹੈ ਅਤੇ ਆਪ ਹੀ (ਉਸ ਦੀ) ਪਰਖ ਕਰਦਾ ਹੈ।੫। ਆਪ ਹੀ ਭੌਰਾ ਹੈ, ਆਪ ਹੀ ਫੁਲ, ਫਲ ਅਤੇ ਬ੍ਰਿਛ ਹੈ। ਆਪ ਹੀ ਜਲ ਥਲ ਹੈ, ਆਪ ਹੀ ਸਮੁੰਦਰ ਅਤੇ ਸਰੋਵਰ ਹੈ। ਆਪ ਹੀ ਮੱਛ, ਕਛੂ ਅਤੇ ਕਰਣ-ਕਾਰਣ ਹੈ, (ਹੇ ਪ੍ਰਭੂ !) ਤੇਰਾ ਰੂਪ ਜਾਣਿਆ ਨਹੀਂ ਜਾ ਸਕਦਾ।੬। (ਪ੍ਰਭੂ) ਆਪ ਹੀ ਦਿਨ ਹੈ ਅਤੇ ਆਪ ਹੀ ਰਾਤ ਹੈ। ਆਪ ਹੀ ਗੁਰੂ ਦੇ ਬੋਲਾਂ ਰਾਹੀਂ ਪਤੀਜਦਾ ਹੈ। (ਆਪ ਹੀ) ਆਦਿ ਜੁਗਾਦਿ (ਤੋਂ ਨਿਰੰਤਰ ਵਿਦਮਾਨ ਹੈ), ਕਦੇ ਨਸ਼ਟ ਨਹੀਂ ਹੁੰਦਾ (*ਅਨਾਹਦਿ*)। ਹਰ ਇਕ ਸ਼ਰੀਰ ਵਿਚ ਨਿਤ (ਉਸ) ਰਜ਼ਾ ਵਾਲੇ ਦਾ ਸ਼ਬਦ ਵਰਤ ਰਿਹਾ ਹੈ।੭। ਆਪ ਹੀ ਅਨੂਪਮ ਅਤੇ ਅਮੋਲਕ ਰਤਨ ਹੈ। ਆਪ ਹੀ ਪਰਖਦਾ ਹੈ ਅਤੇ ਪੂਰਾ ਤੋਲਦਾ ਹੈ। ਆਪ ਹੀ ਕਿਸੇ ਨੂੰ (ਕਸਵਟੀ ਉਤੇ) ਲਗਾ ਕੇ ਬਖ਼ਸ਼ਦਾ ਹੈ ਅਤੇ ਆਪ ਹੀ ਚੰਗਾ ਲਗਣ 'ਤੇ ਦਿੰਦਾ ਅਤੇ ਲੈਂਦਾ ਹੈ।੮।

ਆਪੇ ਧਨਖੁ ਆਪੇ ਸਰਬਾਣਾ ॥ ਆਪੇ ਸੁਘੜੁ ਸਰੂਪੁ ਸਿਆਣਾ ॥
ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ ॥੯॥
ਪਉਣੁ ਗੁਰੂ ਪਾਣੀ ਪਿਤ ਜਾਤਾ ॥ ਉਦਰ ਸੰਜੋਗੀ ਧਰਤੀ ਮਾਤਾ ॥
ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ॥੧੦॥
ਆਪੇ ਮਛੁਲੀ ਆਪੇ ਜਾਲਾ ॥ ਆਪੇ ਗਊ ਆਪੇ ਰਖਵਾਲਾ ॥
ਸਰਬ ਜੀਆ ਜਗਿ ਜੋਤਿ ਤੁਮਾਰੀ ਜੈਸੀ ਪ੍ਰਭਿ ਫੁਰਮਾਈ ਹੇ ॥੧੧॥
ਆਪੇ ਜੋਗੀ ਆਪੇ ਭੋਗੀ ॥ ਆਪੇ ਰਸੀਆ ਪਰਮ ਸੰਜੋਗੀ ॥
ਆਪੇ ਵੇਬਾਣੀ ਨਿਰੰਕਾਰੀ ਨਿਰਭਉ ਤਾੜੀ ਲਾਈ ਹੇ ॥੧੨॥

ਖਾਣੀ ਬਾਣੀ ਤੁਝਹਿ ਸਮਾਣੀ ॥ ਜੋ ਦੀਸੈ ਸਭ ਆਵਣ ਜਾਣੀ ॥
ਸੇਈ ਸਾਹ ਸਚੇ ਵਾਪਾਰੀ ਸਤਿਗੁਰਿ ਬੂਝ ਬੁਝਾਈ ਹੇ ॥੧੩॥
ਸਬਦੁ ਬੁਝਾਏ ਸਤਿਗੁਰੁ ਪੂਰਾ ॥ ਸਰਬ ਕਲਾ ਸਾਚੇ ਭਰਪੂਰਾ ॥
ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ ॥੧੪॥
ਕਾਲੁ ਬਿਕਾਲੁ ਭਏ ਦੇਵਾਨੇ ॥ ਸਬਦੁ ਸਹਜ ਰਸੁ ਅੰਤਰਿ ਮਾਨੇ ॥
ਆਪੇ ਮੁਕਤਿ ਤ੍ਰਿਪਤਿ ਵਰਦਾਤਾ ਭਗਤਿ ਭਾਇ ਮਨਿ ਭਾਈ ਹੇ ॥੧੫॥
ਆਪਿ ਨਿਰਾਲਮੁ ਗੁਰ ਗਮ ਗਿਆਨਾ ॥ ਜੋ ਦੀਸੈ ਤੁਝ ਮਾਹਿ ਸਮਾਨਾ ॥
ਨਾਨਕੁ ਨੀਚੁ ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ ॥੧੬॥੧॥

ਮਾਰੂ ਮਹਲਾ ੧ ॥
ਆਪੇ ਧਰਤੀ ਧਉਲੁ ਅਕਾਸੰ ॥ ਆਪੇ ਸਾਚੇ ਗੁਣ ਪਰਗਾਸੰ ॥
ਜਤੀ ਸਤੀ ਸੰਤੋਖੀ ਆਪੇ ਆਪੇ ਕਾਰ ਕਮਾਈ ਹੇ ॥੧॥
ਜਿਸੁ ਕਰਣਾ ਸੋ ਕਰਿ ਕਰਿ ਵੇਖੈ ॥ ਕੋਇ ਨ ਮੇਟੈ ਸਾਚੇ ਲੇਖੈ ॥
ਆਪੇ ਕਰੇ ਕਰਾਏ ਆਪੇ ਆਪੇ ਦੇ ਵਡਿਆਈ ਹੇ ॥੨॥
ਪੰਚ ਚੋਰ ਚੰਚਲ ਚਿਤੁ ਚਾਲਹਿ ॥ ਪਰ ਘਰ ਜੋਹਹਿ ਘਰੁ ਨਹੀ ਭਾਲਹਿ ॥
ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ ॥੩॥
ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ॥ ਮਨਸਾ ਮਾਰਿ ਮਨੈ ਸਿਉ ਲੂਝੈ ॥
ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ਨਿਰਭਉ ਬਾਲ ਸਖਾਈ ਹੇ ॥੪॥

ਆਪੇ ਸੁਰਗੁ ਮਛੁ ਪਇਆਲਾ ॥ ਆਪੇ ਜੋਤਿ ਸਰੂਪੀ ਬਾਲਾ ॥
ਜਟਾ ਬਿਕਟ ਬਿਕਰਾਲ ਸਰੂਪੀ ਰੂਪੁ ਨ ਰੇਖਿਆ ਕਾਈ ਹੇ ॥੫॥

ਆਪ ਹੀ ਧਨੁਸ਼ ਹੈ ਅਤੇ ਆਪ ਹੀ ਤੀਰ ਚਲਾਉਣ ਵਾਲਾ ਹੈ। ਆਪ ਹੀ ਸੁੰਦਰ ਸਰੂਪ ਵਾਲਾ ਸਿਆਣਾ ਹੈ। ਉਹ (ਆਪ ਹੀ) ਕਹਿਣ ਕਥਣ ਵਾਲਾ ਅਤੇ ਸੁਣਨ ਵਾਲਾ ਹੈ, (ਉਸ ਨੇ) ਆਪ ਹੀ (ਸ੍ਰਿਸ਼ਟੀ ਦਾ) ਵਿਧਾਨ ਕੀਤਾ ਹੈ।੯। (ਉਹ) ਆਪ ਹੀ ਪੌਣ ਰੂਪ ਗੁਰੂ ਹੈ, ਆਪ ਹੀ ਪਾਣੀ ਰੂਪ ਪਿਤਾ ਜਾਣਿਆ ਜਾਂਦਾ ਹੈ। ਪੇਟ ਦੇ ਸੰਬੰਧ ਕਰਕੇ ਧਰਤੀ ਮਾਤਾ ਰੂਪ ਹੈ। ਰਾਤ ਅਤੇ ਦਿਨ ਦੋਵੇਂ ਦਾਈ ਅਤੇ ਦਾਇਆ ਹਨ, ਆਪ ਹੀ ਜਗਤ ਦੇ ਰੂਪ ਵਿਚ ਖੇਡਦਾ ਅਤੇ ਆਪ ਹੀ ਖਿਡਾਉਂਦਾ ਹੈ।੧੦। ਆਪ ਹੀ ਮੱਛੀ ਹੈ. ਅਤੇ ਆਪ ਹੀ ਜਾਲ ਹੈ। ਆਪ ਹੀ ਗਊ ਹੈ ਅਤੇ ਆਪ ਹੀ ਰਖਵਾਲਾ ਹੈ। ਜਗਤ ਦੇ ਸਾਰੇ ਜੀਵਾਂ ਵਿਚ (ਹੇ ਪ੍ਰਭੂ !) ਤੇਰੀ ਜੋਤਿ (ਵਰਤ ਰਹੀ) ਹੈ। ਜਿਵੇਂ ਪ੍ਰਭੂ ਨੇ ਹੁਕਮ ਕੀਤਾ ਹੈ (ਤਿਵੇਂ ਹੁੰਦਾ ਹੈ)।੧੧। (ਪ੍ਰਭੂ) ਆਪ ਹੀ ਜੋਗੀ ਹੈ ਅਤੇ ਆਪ ਹੀ ਭੋਗੀ ਹੈ। ਆਪ ਹੀ ਰਸਿਕ ਹੈ ਅਤੇ ਆਪ ਹੀ ਪਰਮ-ਸੰਯੋਗ ਕਰਾਉਣ ਵਾਲਾ ਹੈ। ਆਪ ਹੀ ਬਿਨਾ ਬਾਣੀ ਦੇ ਅਤੇ ਬਿਨਾ ਆਕਾਰ ਦੇ ਹੈ ਅਤੇ ਆਪ ਹੀ ਭੈ-ਅਤੀਤ ਅਵਸਥਾ ਵਿਚ ਸਮਾਧੀ ਲਗਾਈ ਹੋਈ ਹੈ।੧੨।

(ਹੇ ਪ੍ਰਭੂ ! ਜੀਵਾਂ ਦੀਆਂ) ਖਾਣੀਆਂ (ਅਤੇ ਉਨ੍ਹਾਂ ਦੀਆਂ) ਬਾਣੀਆਂ ਤੇਰੇ ਵਿਚ ਹੀ ਸਮਾ ਜਾਂਦੀਆਂ ਹਨ। ਜੋ (ਕੁਝ ਵੀ) ਦਿਸਦਾ ਹੈ, ਸਭ ਆਉਣ ਜਾਣ ਵਾਲਾ (ਅਰਥਾਤ ਅਸਥਾਈ) ਹੈ। ਉਹੀ ਸੱਚੇ ਸ਼ਾਹ ਅਤੇ ਸੱਚੇ ਵਪਾਰੀ ਹਨ, (ਜਿਨ੍ਹਾਂ ਨੂੰ) ਸਤਿਗੁਰੂ ਨੇ ਸੋਝੀ ਕਰਾ ਦਿੱਤੀ ਹੈ।੧੩। ਪੂਰਾ ਸਤਿਗੁਰੂ ਹੀ ਸ਼ਬਦ ਦੀ (ਸਹੀ) ਸੋਝੀ ਕਰਾਉਂਦਾ ਹੈ। ਸਰਬ ਕਲਾ ਸਮਰਥ ਸਤਿਸਰੂਪ (ਪ੍ਰਭੂ) ਹਰ ਥਾਂ ਮੌਜੂਦ ਹੈ। (ਹੇ ਪ੍ਰਭੂ !) ਤੂੰ ਪਕੜ ਤੋਂ ਪਰੇ ਹੈਂ, ਕਿਸੇ ਦੀ ਹਮੇਸ਼ਾ ਪਰਵਾਹ ਕਰਨ ਵਾਲਾ ਨਹੀਂ ਹੈਂ, ਤੈਨੂੰ ਤਿਲ ਮਾਤ੍ਰ ਵੀ ਲਾਲਚ (*ਤਮਾਈ*) ਨਹੀਂ ਹੈ।੧੪। (ਜੋ ਸਾਧਕ) ਸ਼ਬਦ ਦੇ ਸਹਿਜ ਰਸ ਨੂੰ (ਆਪਣੇ) ਅੰਦਰ ਮਾਣਦਾ ਹੈ, ਮੌਤ ਅਤੇ ਜੀਵਨ (ਉਸ ਲਈ) ਦੀਵਾਨੇ ਹੋ ਗਏ ਹਨ (ਅਰਥਾਤ ਪ੍ਰਭਾਵਹੀਨ ਹੋ ਗਏ ਹਨ)। (ਉਸ ਨੂੰ ਪ੍ਰਭੂ) ਆਪ ਹੀ ਮੁਕਤੀ ਅਤੇ ਤ੍ਰਿਪਤੀ ਦੇਣ ਵਾਲਾ ਹੈ, (ਜਿਸ ਦੇ) ਮਨ ਵਿਚ ਪ੍ਰੇਮ-ਭਗਤੀ ਚੰਗੀ ਲਗਣ ਲਗ ਜਾਂਦੀ ਹੈ।੧੫। (ਪ੍ਰਭੂ) ਆਪ ਨਿਰਾਲਾ ਹੈ, ਗੁਰੂ ਤਕ ਪਹੁੰਚ ਕੇ (ਉਸ ਦਾ) ਗਿਆਨ (ਪ੍ਰਾਪਤ ਹੁੰਦਾ ਹੈ)। ਜੋ ਦਿਸਦਾ ਹੈ (ਉਹ ਸਭ ਹੇ ਪ੍ਰਭੂ !) ਤੇਰੇ ਵਿਚ ਸਮਾ ਜਾਂਦਾ ਹੈ। ਨਿਮਾਣਾ ਨਾਨਕ ਤੇਰੇ ਦਰ ਤੋਂ ਇਹ ਭਿਖਿਆ ਮੰਗਦਾ ਹੈ ਕਿ ਮੈਨੂੰ ਆਪਣੇ ਨਾਮ ਦੀ ਵਡਿਆਈ ਬਖ਼ਸ਼ ਦਿਓ।੧੬।੧।

**ਮਾਰੂ ਮਹਲਾ ੧**

(ਪ੍ਰਭੂ) ਆਪ ਹੀ ਧਰਤੀ ਹੈ, (ਆਪ ਹੀ ਉਸ ਹੇਠਲਾ) ਬਲਦ ਹੈ ਅਤੇ ਆਕਾਸ਼ ਵੀ (ਆਪ ਹੀ) ਹੈ। ਆਪ ਹੀ ਸੱਚੇ ਗੁਣ ਦਾ ਪ੍ਰਕਾਸ਼ ਕਰਨ ਵਾਲਾ ਹੈ। ਆਪ ਹੀ ਜਤੀ, ਸਤੀ, ਸੰਤੋਖੀ ਹੈ ਅਤੇ ਆਪ ਹੀ (ਜੀਵਾਂ ਤੋਂ) ਕਾਰ ਕਰਵਾ ਰਿਹਾ ਹੈ।੧। ਜਿਸ (ਪ੍ਰਭੂ ਦਾ ਸਾਰਾ ਸੰਸਾਰ) ਸਿਰਜਿਆ ਹੋਇਆ ਹੈ, ਉਹ (ਇਸ ਨੂੰ) ਕਰ ਕਰ ਕੇ ਵੇਖਦਾ ਹੈ। ਸੱਚੇ ਪ੍ਰਭੂ ਦੇ ਲਿਖੇ ਹੋਏ ਨੂੰ ਕੋਈ ਵੀ ਮਿਟਾ ਨਹੀਂ ਸਕਦਾ। (ਪ੍ਰਭੂ) ਆਪ ਹੀ ਕਰਦਾ ਹੈ, ਆਪ ਹੀ ਕਰਾਉਂਦਾ ਹੈ ਅਤੇ ਆਪ ਹੀ ਵਡਿਆਈ ਬਖ਼ਸ਼ਦਾ ਹੈ।੨। ਪੰਜ (ਵਿਕਾਰ ਰੂਪ) ਚੋਰ (ਜਿਗਿਆਸੂ ਦੇ) ਚੰਚਲ ਚਿਤ ਨੂੰ ਡੁਲਾਉਂਦੇ ਹਨ, (ਉਹ) ਪਰਾਏ ਘਰ ਵਲ ਵੇਖਦਾ ਹੈ, (ਪਰ ਆਪਣੇ ਵਾਸਤਵਿਕ) ਘਰ ਨੂੰ ਨਹੀਂ ਲਭਦਾ। ਸ਼ਰੀਰ ਰੂਪ ਨਗਰ ਢਹਿ ਢੇਰੀ ਹੋ ਜਾਂਦਾ ਹੈ, ਸ਼ਬਦ (ਨੂੰ ਸਮਝੇ) ਬਿਨਾ ਪ੍ਰਤਿਸ਼ਠਾ ਨਸ਼ਟ ਹੋ ਜਾਂਦੀ ਹੈ।੩। (ਜੋ ਵਿਅਕਤੀ) ਗੁਰੂ ਤੋਂ ਸਮਝਦਾ ਹੈ (ਉਸ ਨੂੰ) ਤਿੰਨ ਲੋਕਾਂ ਦੀ ਸੋਝੀ ਹੋ ਜਾਂਦੀ ਹੈ। (ਉਹ) ਮਨ ਦੀਆਂ ਇੱਛਾਵਾਂ ਮਾਰਨ ਲਈ ਮਨ ਨਾਲ ਯੁੱਧ ਕਰਦਾ ਹੈ। (ਹੇ ਪ੍ਰਭੂ !) ਜੋ ਤੈਨੂੰ ਸੇਵਦੇ ਹਨ, ਉਹ ਤੇਰੇ ਵਰਗੇ ਹੀ ਹੋ ਜਾਂਦੇ ਹਨ, ਨਿਰਭਉ (ਪ੍ਰਭੂ ਉਨ੍ਹਾਂ ਦਾ) ਬਚਪਨ ਦਾ ਮਿਤਰ ਬਣ ਜਾਂਦਾ ਹੈ।੪।

(ਪ੍ਰਭੂ) ਆਪ ਹੀ ਸਵਰਗ, ਮਾਤ ਲੋਕ ਅਤੇ ਪਾਤਾਲ ਹੈ। ਆਪ ਹੀ ਜੋਤਿ ਸਰੂਪ ਅਤੇ ਉੱਚਾ/ਸ੍ਰੇਸ਼ਠ (*ਬਾਲਾ*) ਹੈ। (ਆਪ ਹੀ) ਜਟਾ-ਧਾਰੀ ਅਤੇ ਬਹੁਤ ਭਿਆਨਕ (*ਬਿਕਰਾਲ*) ਸਰੂਪ

ਬੇਦ ਕਤੇਬੀ ਭੇਦੁ ਨ ਜਾਤਾ ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥
ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ ॥੬॥
ਕਰਿ ਕਰਿ ਥਾਕੀ ਮੀਤ ਘਨੇਰੇ ॥ ਕੋਇ ਨ ਕਾਟੈ ਅਵਗੁਣ ਮੇਰੇ ॥
ਸੁਰਿ ਨਰ ਨਾਥੁ ਸਾਹਿਬੁ ਸਭਨਾ ਸਿਰਿ ਭਾਇ ਮਿਲੈ ਭਉ ਜਾਈ ਹੇ ॥੭॥
ਭੂਲੇ ਚੂਕੇ ਮਾਰਗਿ ਪਾਵਹਿ ॥ ਆਪਿ ਭੁਲਾਇ ਤੂਹੈ ਸਮਝਾਵਹਿ ॥
ਬਿਨੁ ਨਾਵੈ ਮੈ ਅਵਰੁ ਨ ਦੀਸੈ ਨਾਵਹੁ ਗਤਿ ਮਿਤਿ ਪਾਈ ਹੇ ॥੮॥

ਗੰਗਾ ਜਮੁਨਾ ਕੇਲ ਕੇਦਾਰਾ ॥ ਕਾਸੀ ਕਾਂਤੀ ਪੁਰੀ ਦੁਆਰਾ ॥
ਗੰਗਾ ਸਾਗਰੁ ਬੇਣੀ ਸੰਗਮੁ ਅਠਸਠਿ ਅੰਕਿ ਸਮਾਈ ਹੇ ॥੯॥
ਆਪੇ ਸਿਧ ਸਾਧਿਕੁ ਵੀਚਾਰੀ ॥ ਆਪੇ ਰਾਜਨੁ ਪੰਚਾਕਾਰੀ ॥
ਤਖਤਿ ਬਹੈ ਅਦਲੀ ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ ॥੧੦॥
ਆਪੇ ਕਾਜੀ ਆਪੇ ਮੁਲਾ ॥ ਆਪਿ ਅਭੁਲੁ ਨ ਕਬਹੂ ਭੁਲਾ ॥
ਆਪੇ ਮਿਹਰ ਦਇਆਪਤਿ ਦਾਤਾ ਨਾ ਕਿਸੈ ਕੋ ਬੈਰਾਈ ਹੇ ॥੧੧॥
ਜਿਸੁ ਬਖਸੇ ਤਿਸੁ ਦੇ ਵਡਿਆਈ ॥ ਸਭਸੈ ਦਾਤਾ ਤਿਲੁ ਨ ਤਮਾਈ ॥
ਭਰਪੁਰਿ ਧਾਰਿ ਰਹਿਆ ਨਿਹਕੇਵਲੁ ਗੁਪਤੁ ਪ੍ਰਗਟੁ ਸਭ ਠਾਈ ਹੇ ॥੧੨॥

ਕਿਆ ਸਾਲਾਹੀ ਅਗਮ ਅਪਾਰੈ ॥ ਸਾਚੇ ਸਿਰਜਣਹਾਰ ਮੁਰਾਰੈ ॥
ਜਿਸ ਨੋ ਨਦਰਿ ਕਰੇ ਤਿਸੁ ਮੇਲੇ ਮੇਲਿ ਮਿਲੈ ਮੇਲਾਈ ਹੇ ॥੧੩॥
ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥ ਊਭੇ ਸੇਵਹਿ ਅਲਖ ਅਪਾਰੈ ॥
ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ ॥੧੪॥
ਸਾਚੀ ਕੀਰਤਿ ਸਾਚੀ ਬਾਣੀ ॥ ਹੋਰ ਨ ਦੀਸੈ ਬੇਦ ਪੁਰਾਣੀ ॥
ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ ॥੧੫॥
ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥ ਕਉਣੁ ਨ ਮੁਆ ਕਉਣੁ ਨ ਮਰਸੀ ॥
ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ ॥੧੬॥੨॥

ਮਾਰੂ ਮਹਲਾ ੧ ॥
ਦੂਜੀ ਦੁਰਮਤਿ ਅੰਨੀ ਬੋਲੀ ॥ ਕਾਮ ਕ੍ਰੋਧ ਕੀ ਕਚੀ ਚੋਲੀ ॥
ਘਰਿ ਵਰੁ ਸਹਜੁ ਨ ਜਾਣੈ ਛੋਹਰਿ ਬਿਨੁ ਪਿਰ ਨੀਦ ਨ ਪਾਈ ਹੇ ॥੧॥
ਅੰਤਰਿ ਅਗਨਿ ਜਲੈ ਭੜਕਾਰੇ ॥ ਮਨਮੁਖੁ ਤਕੇ ਕੁੰਡਾ ਚਾਰੇ ॥

ਵਾਲਾ ਹੈ, (ਪਰ ਉਸ ਦੀ) ਕੋਈ ਰੂਪ-ਰੇਖਾ ਵੀ ਨਹੀਂ ਹੈ।੫। ਵੇਦਾਂ ਅਤੇ ਕਤੇਬਾਂ (ਸਾਮੀ ਧਰਮ ਪੁਸਤਕਾਂ) ਨੇ ਉਸ ਦਾ ਭੇਦ ਨਹੀਂ ਜਾਣਿਆ। ਉਸ (ਪ੍ਰਭੂ) ਦੀ ਨ ਮਾਤਾ ਹੈ, ਨ ਪਿਤਾ ਹੈ, ਨ ਪੁੱਤਰ ਅਤੇ ਨ ਹੀ ਭਰਾ ਹੈ। ਸਾਰੇ ਪਹਾੜ ਸਿਰਜ ਕੇ (ਫਿਰ ਆਪਣੇ ਵਿਚ) ਸਮਾ ਲੈਂਦਾ ਹੈ, (ਉਹ) ਅਲੱਖ ਹੈ, (ਉਸ ਨੂੰ) ਲਖਿਆ ਨਹੀਂ ਜਾ ਸਕਦਾ।੬। (ਮੈਂ) ਅਨੇਕ ਮਿਤਰ ਬਣਾ ਬਣਾ ਕੇ ਥਕ ਗਈ ਹਾਂ, ਪਰ ਕੋਈ ਵੀ ਮੇਰੇ ਔਗੁਣ ਨਹੀਂ ਕਟ ਸਕਿਆ। (ਉਹ) ਦੇਵਤਿਆਂ ਅਤੇ ਮਨੁੱਖਾਂ ਦਾ ਸੁਆਮੀ ਹੈ, ਸਭ ਦੇ ਸਿਰ ਉਪਰ ਮਾਲਕ ਹੈ, (ਜਿਸ ਨੂੰ) ਪ੍ਰੇਮ ਨਾਲ ਮਿਲਦਾ ਹੈ, (ਉਸ ਦਾ ਦੁਨਿਆਵੀ) ਭੈ ਦੂਰ ਹੋ ਜਾਂਦਾ ਹੈ।੭। (ਹੇ ਪ੍ਰਭੂ ! ਤੂੰ) ਭੁਲਿਆਂ ਭਟਕਿਆਂ ਨੂੰ ਮਾਰਗ ਉਪਰ ਪਾਉਂਦਾ ਹੈਂ। ਤੂੰ ਆਪ ਭੁਲਾਉਂਦਾ ਹੈਂ (ਅਤੇ ਆਪ ਹੀ) ਸਮਝਾਉਂਦਾ ਹੈਂ। ਨਾਮ ਤੋਂ ਬਿਨਾ ਮੈਨੂੰ ਹੋਰ ਕੋਈ (ਆਧਾਰ) ਨਹੀਂ ਦਿਸਦਾ, ਨਾਮ ਦੁਆਰਾ ਹੀ (ਤੇਰੀ) ਸਥਿਤੀ ਅਤੇ ਸੀਮਾ ਦਾ ਬੋਧ ਹੁੰਦਾ ਹੈ।੮।

ਗੰਗਾ, ਯਮਨਾ, ਬਿੰਦ੍ਰਾਬਨ (*ਕੇਲ*—ਸ੍ਰੀ ਕ੍ਰਿਸ਼ਨ ਦਾ ਕ੍ਰੀੜਾ-ਸਥਲ), ਕੇਦਾਰਨਾਥ, ਕਾਸ਼ੀ, ਕਾਂਚੀ (ਕਾਂਚੀਵਰੰ), ਦੁਆਰਿਕਾਪੁਰੀ, ਗੰਗਾ ਦੇ ਸਮੁੰਦਰ ਨਾਲ ਮਿਲਣ ਵਾਲੀ ਥਾਂ (*ਗੰਗਾ ਸਾਗਰ*), ਤ੍ਰਿਵੇਣੀ ਸੰਗਮ, ਅਠਾਹਠ (ਤੀਰਥ ਆਦਿ ਸਭ ਤੇਰੇ) ਅੰਗ/ਸ਼ਰੀਰ ਵਿਚ ਸਮਾਏ ਹੋਏ ਹਨ।੯। (ਪ੍ਰਭੂ) ਆਪ ਹੀ ਸਿਧ, ਸਾਧਕ ਅਤੇ ਵਿਚਾਰਵਾਨ ਹੈ। ਆਪ ਹੀ ਰਾਜਾ ਹੈ (ਅਤੇ ਆਪ ਹੀ) ਮੰਤ੍ਰੀ-ਸਭਾ (*ਪੰਚਾਕਾਰੀ*) ਹੈ। ਪ੍ਰਭੂ ਆਪ ਹੀ ਨਿਆਂਕਾਰੀ ਬਣ ਕੇ ਤਖ਼ਤ ਉਪਰ ਬਹਿੰਦਾ ਹੈ, (ਜਿਸ ਕਰਕੇ) ਭਰਮ, ਭੇਦ ਅਤੇ ਭੈ ਦੂਰ ਹੋ ਜਾਂਦੇ ਹਨ।੧੦। (ਪ੍ਰਭੂ) ਆਪ ਹੀ ਕਾਜ਼ੀ ਹੈ ਅਤੇ ਆਪ ਹੀ ਮੁੱਲਾ ਹੈ। ਆਪ ਅਭੁਲ ਹੈ, ਕਦੀ ਵੀ ਭੁਲਦਾ ਨਹੀਂ ਹੈ। ਆਪ ਹੀ ਮਿਹਰਬਾਨ, ਦਇਆਲੂ ਅਤੇ ਪ੍ਰਤਿਸ਼ਠਾ ਪ੍ਰਦਾਨ ਕਰਨ ਵਾਲਾ ਹੈ ਅਤੇ ਕਿਸੇ ਦਾ ਵੈਰੀ ਵੀ ਨਹੀਂ ਹੈ।੧੧। (ਪ੍ਰਭੂ) ਜਿਸ ਨੂੰ ਬਖ਼ਸ਼ਦਾ ਹੈ, ਉਸ ਨੂੰ ਵਡਿਆਈ ਦਿੰਦਾ ਹੈ। ਸਭ ਨੂੰ ਦੇਣ ਵਾਲਾ ਹੈ, (ਉਸ ਵਿਚ) ਤਿਲ ਮਾਤ੍ਰ ਵੀ ਲਾਲਚ (*ਤਮਾਈ*) ਨਹੀਂ ਹੈ। ਸਭ (ਜੀਵਾਂ) ਵਿਚ ਵਰਤ ਕੇ (ਉਨ੍ਹਾਂ ਨੂੰ) ਸਹਾਰਾ ਦੇ ਰਿਹਾ ਹੈ। (ਉਹ) ਸ਼ੁੱਧ ਸਰੂਪ (*ਨਿਹਕੇਵਲ*) ਹੈ, ਗੁਪਤ ਅਤੇ ਪ੍ਰਗਟ ਸਭ ਥਾਵਾਂ ਵਿਚ (ਵਿਆਪਕ) ਹੈ।੧੨।

(ਉਸ) ਅਗਮ ਅਪਾਰ (ਪ੍ਰਭੂ) ਦੀ ਕਿਵੇਂ ਸਰਾਹਨਾ ਕਰਾਂ। (ਉਹ) ਸਤਿਸਰੂਪ ਪ੍ਰਭੂ (*ਮੁਰਾਰੈ*) ਸਭ ਦਾ ਸਿਰਜਨਹਾਰ ਹੈ। ਜਿਸ ਉਪਰ ਮਿਹਰ ਕਰਦਾ ਹੈ ਉਸ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈਂ, (ਜੋ) ਮਿਲ ਜਾਂਦਾ ਹੈ, (ਉਸ ਨੂੰ ਸਦਾ ਲਈ ਨਾਲ) ਮਿਲਾਈ ਰਖਦਾ ਹੈ।੧੩। ਬ੍ਰਹਮਾ, ਵਿਸ਼ਣੂ ਅਤੇ ਸ਼ਿਵ (ਆਦਿ ਸਾਰੇ ਦੇਵਤੇ) ਅਲੱਖ, ਅਪਾਰ ਪ੍ਰਭੂ ਦੇ ਦੁਆਰ ਉਪਰ ਖੜੋਤੇ ਸੇਵਾ ਕਰਦੇ ਹਨ। ਹੋਰ ਵੀ ਕਿਤਨੀ (ਲੋਕਾਈ) ਦਰ ਉਪਰ ਵਿਲਕਦੀ ਦਿਸਦੀ ਹੈ, ਮੈਂ ਤੋਂ ਕੋਈ ਗਿਣਤੀ ਨਹੀਂ ਹੋ ਸਕਦੀ।੧੪। (ਪ੍ਰਭੂ ਦਾ) ਜਸ-ਗਾਨ ਸੱਚਾ ਹੈ, (ਉਸ ਦੀ) ਬਾਣੀ ਸੱਚੀ ਹੈ। (ਉਸ ਦੀ ਸਿਫ਼ਤ ਤੋਂ ਬਿਨਾ) ਵੇਦਾਂ ਪੁਰਾਣਾਂ ਵਿਚ ਵੀ ਹੋਰ ਕੁਝ ਨਹੀਂ ਦਿਸਦਾ। (ਪ੍ਰਭੂ ਦਾ) ਸੱਚਾ (ਨਾਮ ਹੀ ਮੇਰੀ) ਪੂੰਜੀ ਹੈ, (ਮੈਂ) ਸੱਚੇ ਪ੍ਰਭੂ ਦੇ ਗੁਣ ਗਾਉਂਦਾ ਹਾਂ, ਮੈਨੂੰ ਹੋਰ ਕੋਈ ਆਸਰਾ ਨਹੀਂ ਹੈ।੧੫। ਜੁਗਾਂ ਜੁਗਾਂਤਰਾਂ ਤੋਂ ਸੱਚਾ (ਪ੍ਰਭੂ) ਹੁਣ ਹੈ, ਪਿਛੇ ਸੀ ਅਤੇ ਅਗੋਂ ਵੀ ਹੋਵੇਗਾ। (ਉਸ ਤੋਂ ਬਿਨਾ) ਕੌਣ ਨਹੀਂ ਮੋਇਆ ਅਤੇ ਕੌਣ ਨਹੀਂ ਮਰੇਗਾ? ਨਿਮਾਣਾ ਨਾਨਕ ਬੇਨਤੀ ਕਰਦਾ ਹੈ— (ਹੇ ਪ੍ਰਭੂ ! ਤੂੰ ਆਪਣੇ) ਦਰਬਾਰ (ਵਿਚ ਬੈਠਾ ਸਭ ਨੂੰ) ਧਿਆਨ ਨਾਲ ਵੇਖ ਰਿਹਾ ਹੈਂ।੧੬।੨।

**ਮਾਰੂ ਮਹਲਾ ੧**

ਦ੍ਵੈਤ-ਭਾਵ ਅਤੇ ਮਾੜੀ ਬੁੱਧੀ (ਕਾਰਣ ਜੀਵ-ਇਸਤਰੀ) ਅੰਨ੍ਹੀ ਅਤੇ ਬੋਲੀ ਹੈ। (ਉਸ ਨੇ) ਕਾਮ, ਕ੍ਰੋਧ ਦੀ ਕੱਚੀ ਚੋਲੀ (ਪਾਈ ਹੋਈ ਹੈ) (ਅਰਥਾਤ ਉਸ ਦਾ ਸ਼ਰੀਰ ਵਿਕਾਰ-ਗ੍ਰਸਤ ਨਾਸ਼ਮਾਨ ਹੈ)। ਪਤੀ (ਹਿਰਦੇ ਰੂਪ) ਘਰ ਵਿਚ ਹੀ ਹੈ, (ਪਰ ਉਹ) ਅਨਜਾਣ (*ਛੋਹਰਿ*) ਸਹਿਜ ਢੰਗ ਨਾਲ (ਉਸ ਨੂੰ) ਨਹੀਂ ਜਾਣ ਸਕਦੀ ਅਤੇ ਬਿਨਾ ਪ੍ਰੀਤਮ ਦੇ ਸੌਂ ਨਹੀਂ ਸਕਦੀ।੧। (ਮਨਮੁਖ ਵਿਅਕਤੀ ਦੇ) ਅੰਦਰ (ਤ੍ਰਿਸ਼ਨਾ ਦੀ) ਅੱਗ ਭੜ ਭੜ ਕਰਕੇ ਬਲ ਰਹੀ ਹੈ। (ਤ੍ਰਿਸ਼ਨਾ ਦੀ ਪੂਰਤੀ ਲਈ) ਮਨਮੁਖ ਚੌਹਾਂ

ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ ਸਾਚੇ ਹਾਥਿ ਵਡਾਈ ਹੇ ॥੨॥
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ ॥੩॥
ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥
ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ ॥੪॥

ਤੁਝ ਹੀ ਕੀਆ ਜੰਮਣ ਮਰਣਾ ॥ ਗੁਰ ਤੇ ਸਮਝ ਪੜੀ ਕਿਆ ਡਰਣਾ ॥
ਤੂ ਦਇਆਲੁ ਦਇਆ ਕਰਿ ਦੇਖਹਿ ਦੁਖੁ ਦਰਦੁ ਸਰੀਰਹੁ ਜਾਈ ਹੇ ॥੫॥
ਨਿਜ ਘਰਿ ਬੈਸਿ ਰਹੇ ਭਉ ਖਾਇਆ ॥ ਧਾਵਤ ਰਾਖੇ ਠਾਕਿ ਰਹਾਇਆ ॥
ਕਮਲ ਬਿਗਾਸ ਹਰੇ ਸਰ ਸੁਭਰ ਆਤਮ ਰਾਮੁ ਸਖਾਈ ਹੇ ॥੬॥
ਮਰਣੁ ਲਿਖਾਇ ਮੰਡਲ ਮਹਿ ਆਏ ॥ ਕਿਉ ਰਹੀਐ ਚਲਣਾ ਪਰਥਾਏ ॥
ਸਚਾ ਅਮਰੁ ਸਚੇ ਅਮਰਾ ਪੁਰਿ ਸੋ ਸਚੁ ਮਿਲੈ ਵਡਾਈ ਹੇ ॥੭॥
ਆਪਿ ਉਪਾਇਆ ਜਗਤੁ ਸਬਾਇਆ ॥ ਜਿਨਿ ਸਿਰਿਆ ਤਿਨਿ ਧੰਧੈ ਲਾਇਆ ॥
ਸਚੈ ਊਪਰਿ ਅਵਰ ਨ ਦੀਸੈ ਸਾਚੇ ਕੀਮਤਿ ਪਾਈ ਹੇ ॥੮॥

ਐਥੈ ਗੋਇਲੜਾ ਦਿਨ ਚਾਰੇ ॥ ਖੇਲੁ ਤਮਾਸਾ ਧੁੰਧੂਕਾਰੇ ॥
ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ ॥੯॥
ਤਿਨ ਕਉ ਤਖਤਿ ਮਿਲੀ ਵਡਿਆਈ ॥ ਨਿਰਭਉ ਮਨਿ ਵਸਿਆ ਲਿਵ ਲਾਈ ॥
ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ ਤ੍ਰਿਭਵਣ ਤਾੜੀ ਲਾਈ ਹੇ ॥੧੦॥
ਸਾਚੀ ਨਗਰੀ ਤਖਤੁ ਸਚਾਵਾ ॥ ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ ॥
ਸਾਚੇ ਸਾਚੈ ਤਖਤਿ ਵਡਾਈ ਹਉਮੈ ਗਣਤ ਗਵਾਈ ਹੇ ॥੧੧॥
ਗਣਤ ਗਣੀਐ ਸਹਸਾ ਜੀਐ ॥ ਕਿਉ ਸੁਖੁ ਪਾਵੈ ਦੂਐ ਤੀਐ ॥
ਨਿਰਮਲੁ ਏਕੁ ਨਿਰੰਜਨੁ ਦਾਤਾ ਗੁਰ ਪੂਰੇ ਤੇ ਪਤਿ ਪਾਈ ਹੇ ॥੧੨॥

ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ ॥ ਸਾਚਾ ਰਵਿ ਰਹਿਆ ਮਨੁ ਰਾਤਾ ॥
ਤਿਸ ਕੀ ਓਟ ਗਹੀ ਸੁਖੁ ਪਾਇਆ ਮਨਿ ਤਨਿ ਮੈਲੁ ਨ ਕਾਈ ਹੇ ॥੧੩॥
ਜੀਭ ਰਸਾਇਣਿ ਸਾਚੈ ਰਾਤੀ ॥ ਹਰਿ ਪ੍ਰਭੁ ਸੰਗੀ ਭਉ ਨ ਭਰਾਤੀ ॥
ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ ॥੧੪॥

ਪਾਸੇ ਵੇਖਦਾ ਹੈ। ਸਤਿਗੁਰੂ ਦੀ ਸੇਵਾ ਤੋਂ ਬਿਨਾ ਕਿਵੇਂ ਸੁਖ ਹਾਸਲ ਹੋ ਸਕਦਾ ਹੈ? (ਹਰ ਪ੍ਰਕਾਰ ਦੀ) ਵਡਿਆਈ ਸੱਚੇ (ਪ੍ਰਭੂ) ਦੇ ਹੱਥ ਵਿਚ ਹੈ।੨। (ਜੀਵ ਨੂੰ ਚਾਹੀਦਾ ਹੈ ਕਿ ਉਹ) ਕਾਮ, ਕ੍ਰੋਧ, ਹੰਕਾਰ (ਆਦਿ ਵਿਕਾਰਾਂ ਨੂੰ) ਦੂਰ ਕਰ ਦੇਵੇ। ਸ਼ਬਦ ਦੁਆਰਾ ਪੰਜ ਚੋਰਾਂ ਨੂੰ ਮਾਰੇ। ਗਿਆਨ ਦੀ ਤਲਵਾਰ ਨਾਲ ਮਨ ਨਾਲ ਲੜਦਾ ਰਹੇ, (ਤਾਂ) ਮਨ ਦੀਆਂ ਇੱਛਾਵਾਂ ਮਨ ਵਿਚ ਹੀ ਸਮਾ ਜਾਂਦੀਆਂ ਹਨ।੩। ਮਾਤਾ ਦੇ ਲਹੂ ਅਤੇ ਪਿਤਾ ਦੇ ਵੀਰਜ ਨੂੰ ਧਾਰ ਕੇ ਬਹੁਤ ਸੁੰਦਰ ਸੂਰਤ ਬਣਾ ਦਿੱਤੀ ਹੈ। (ਉਨ੍ਹਾਂ ਵਿਚ) ਜਿਤਨੀ ਜੋਤਿ ਅਤੇ ਦਾਤ ਹੈ, (ਉਹ) ਸਭ ਤੇਰੀ ਹੀ ਹੈ, ਤੂੰ ਕਰਤਾ ਹੈਂ ਅਤੇ ਸਭ ਥਾਵਾਂ (ਵਿਚ ਵਿਦਮਾਨ ਹੈਂ)।੪।

(ਹੇ ਪ੍ਰਭੂ !) ਤੂੰ ਹੀ ਜਨਮ ਅਤੇ ਮਰਨ (ਦੀ ਵਿਵਸਥਾ) ਕੀਤੀ ਹੈ। ਗੁਰੂ ਦੁਆਰਾ ਇਹ (ਭੇਦ) ਸਮਝ ਲੈਣ ਨਾਲ (ਹੁਣ ਮੌਤ ਤੋਂ) ਕੀ ਡਰਨਾ ਹੋਇਆ। ਤੂੰ ਦਇਆਲੂ ਦਇਆ (ਦ੍ਰਿਸ਼ਟੀ) ਕਰਕੇ (ਜਿਸ ਵਲ) ਵੇਖਦਾ ਹੈਂ, (ਉਸ ਦਾ) ਦੁਖ ਅਤੇ ਦਰਦ ਸ਼ਰੀਰ ਵਿਚੋਂ ਚਲੇ ਜਾਂਦੇ ਹਨ।੫। (ਜੋ ਸਾਧਕ) ਆਪਣੇ (ਮੂਲ) ਘਰ ਵਿਚ ਬੈਠ ਗਏ ਹਨ, (ਉਨ੍ਹਾਂ ਨੇ ਮੌਤ ਦਾ) ਡਰ ਖ਼ਤਮ ਕਰ ਦਿੱਤਾ ਹੈ। (ਉਹ ਇਧਰ ਉਧਰ) ਦੌੜਦੇ ਮਨ ਨੂੰ ਰੋਕ ਕੇ ਸਥਿਰ ਕਰ ਦਿੰਦੇ ਹਨ। (ਉਨ੍ਹਾਂ ਦੇ ਹਿਰਦੇ ਰੂਪ) ਕਮਲ ਖਿੜ ਜਾਂਦੇ ਹਨ, (ਗਿਆਨ ਇੰਦ੍ਰੀਆਂ ਰੂਪ) ਸਰੋਵਰ ਹਰੇ ਹੋ ਕੇ ਪੂਰੀ ਤਰ੍ਹਾਂ ਭਰ ਜਾਂਦੇ ਹਨ। (ਸਰਬਤ੍ਰ) ਵਿਆਪਕ ਪ੍ਰਭੂ (ਉਨ੍ਹਾਂ ਦਾ) ਮਿਤਰ ਬਣ ਜਾਂਦਾ ਹੈ।੬। (ਜੀਵ) ਮੌਤ (ਭਾਗਾਂ ਵਿਚ) ਲਿਖਵਾ ਕੇ (ਸੰਸਾਰ ਰੂਪ) ਮੰਡਲ ਵਿਚ ਆਏ ਹਨ। (ਫਿਰ ਇਸ ਜਗਤ ਵਿਚ) ਕਿਵੇਂ ਰਿਹਾ ਜਾ ਸਕਦਾ ਹੈ? ਪਰਲੋਕ ਨੂੰ (ਅਵਸ਼) ਜਾਣਾ ਹੈ। ਸੱਚਾ (ਪ੍ਰਭੂ) ਅਮਰ ਹੈ, (ਉਸ ਦੀ) ਸੱਚੀ ਅਮਰ-ਪੁਰੀ (ਵਿਚ ਜੋ ਵਿਅਕਤੀ ਵਸਦਾ ਹੈ), ਉਹ ਸੱਚੇ ਪ੍ਰਭੂ ਨੂੰ ਮਿਲਦਾ ਹੈ, (ਇਹੀ ਉਸ ਨੂੰ) ਵਡਿਆਈ ਵਜੋਂ ਪ੍ਰਾਪਤ ਹੁੰਦਾ ਹੈ।੭। ਪ੍ਰਭੂ ਨੇ ਆਪ ਹੀ ਸਾਰਾ ਜਗਤ ਪੈਦਾ ਕੀਤਾ ਹੈ। ਜਿਸ (ਪ੍ਰਭੂ ਨੇ ਸਭ ਨੂੰ) ਸਿਰਜਿਆ ਹੈ, ਉਸ ਨੇ ਹੀ (ਆਪਣੇ ਆਪਣੇ) ਕੰਮ (ਵਿਚ ਸਭ ਨੂੰ) ਲਗਾਇਆ ਹੈ। ਸੱਚੇ ਪ੍ਰਭੂ ਤੋਂ ਉਪਰ ਹੋਰ ਕੋਈ ਨਹੀਂ ਦਿਸਦਾ, (ਜੋ) ਸੱਚੇ (ਪ੍ਰਭੂ) ਦੀ ਕੀਮਤ ਪਾ ਸਕੇ।੮।

ਇਸ (ਸੰਸਾਰ ਰੂਪ) ਚਰਾਂਦ ਵਿਚ ਚਾਰ ਦਿਨਾਂ (ਦਾ ਵਾਸਾ ਹੈ)। (ਸੰਸਾਰ ਇਕ) ਖੇਡ-ਤਮਾਸ਼ਾ ਹੈ, (ਪਰ ਜੀਵ ਅਗਿਆਨਤਾ ਦੇ) ਘੁਪ ਹਨੇਰੇ ਵਿਚ (ਫਸਿਆ ਹੋਇਆ ਹੈ)। ਜੀਵ ਬਾਜ਼ੀਗਰਾਂ ਵਾਂਗ ਖੇਡ ਨੂੰ ਖੇਡ ਕੇ ਚਲੇ ਜਾਂਦੇ ਹਨ, ਜਿਵੇਂ ਰਾਤ ਨੂੰ ਸੁਪਨੇ ਵਿਚ ਮਨੁੱਖ ਬਰੜਾਉਂਦਾ ਹੈ।੯। ਉਨ੍ਹਾਂ (ਵਿਅਕਤੀਆਂ) ਨੂੰ ਤਖ਼ਤ ਉਪਰ ਬੈਠਣ ਦੀ ਵਡਿਆਈ ਮਿਲਦੀ ਹੈ, (ਜਿਨ੍ਹਾਂ ਦੇ) ਮਨ ਵਿਚ ਨਿਰਭੈ (ਪ੍ਰਭੂ) ਵਸ ਜਾਂਦਾ ਹੈ ਅਤੇ (ਉਸ ਵਿਚ) ਲਿਵ ਲਗ ਜਾਂਦੀ ਹੈ। (ਪ੍ਰਭੂ ਨੇ) ਖੰਡਾਂ, ਬ੍ਰਹਮੰਡਾਂ, ਪਾਤਾਲਾਂ, ਪੁਰੀਆਂ, ਤਿੰਨਾਂ ਲੋਕਾਂ ਵਿਚ ਸਮਾਧੀ ਲਗਾਈ ਹੋਈ ਹੈ।੧੦। (ਉਸ ਵਿਅਕਤੀ ਦੀ) ਸ਼ਰੀਰ ਰੂਪ ਨਗਰੀ ਸੱਚੀ ਹੈ, (ਹਿਰਦਾ ਰੂਪ) ਤਖ਼ਤ ਵੀ ਸੱਚਾ ਹੈ, ਜਿਸ ਨੂੰ ਗੁਰੂ ਮਿਲ ਪੈਂਦਾ ਹੈ ਅਤੇ ਸੱਚਾ ਸੁਖ ਪ੍ਰਾਪਤ ਕਰ ਲੈਂਦਾ ਹੈ। (ਉਸ ਨੂੰ) ਸੱਚੇ (ਪ੍ਰਭੂ) ਦੇ ਸੱਚੇ ਤਖ਼ਤ ਦੀ ਵਡਿਆਈ ਮਿਲਦੀ ਹੈ ਅਤੇ ਉਹ ਹਉਮੈ ਦੀ ਸੋਚ ਖ਼ਤਮ ਕਰ ਲੈਂਦਾ ਹੈ।੧੧। ਗਿਣਤੀਆਂ ਗਿਣਨ ਨਾਲ ਜੀਵਾਤਮਾ ਵਿਚ ਸੰਸ਼ਾ ਬਣਿਆ ਰਹਿੰਦਾ ਹੈ। ਦ੍ਵੈਤ-ਭਾਵ ਅਤੇ ਤ੍ਰਿਗੁਣਾਤਮਕ ਮਾਇਆ (ਦੇ ਗ਼ਲਬੇ ਵਿਚ ਉਹ) ਕਿਵੇਂ ਸੁਖ ਪ੍ਰਾਪਤ ਕਰ ਸਕਦਾ ਹੈ? ਦਾਤਾਂ ਦੇਣ ਵਾਲਾ ਇਕ ਨਿਰਮਲ ਪ੍ਰਭੂ ਹੀ ਹੈ, ਪੂਰੇ ਗੁਰੂ ਦੁਆਰਾ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੧੨।

ਜੁਗਾਂ ਜੁਗਾਂਤਰਾਂ ਵਿਚ ਕਿਸੇ ਵਿਰਲੇ (ਵਿਅਕਤੀ) ਨੇ ਗੁਰੂ ਦੁਆਰਾ (ਪ੍ਰਭੂ ਨੂੰ) ਜਾਣਿਆ ਹੈ। (ਸਰਬਤ੍ਰ) ਵਿਆਪਕ ਸੱਚੇ (ਪ੍ਰਭੂ) ਵਿਚ (ਉਸ ਦਾ) ਮਨ ਰੰਗਿਆ ਗਿਆ ਹੈ। ਉਸ ਦੀ ਓਟ ਗ੍ਰਹਿਣ ਕਰਨ ਨਾਲ ਹੀ ਸੁਖ ਪਾ ਲਿਆ ਹੈ ਅਤੇ ਮਨ ਤਨ ਵਿਚ ਕੋਈ ਮੈਲ ਨਹੀਂ ਰਹੀ ਹੈ।੧੩। (ਜਿਸ ਦੀ) ਜੀਭ ਰਸਾਂ ਦੇ ਘਰ ਸੱਚੇ (ਪ੍ਰਭੂ) ਵਿਚ ਰੰਗੀ ਜਾਂਦੀ ਹੈ, ਹਰਿ ਪ੍ਰਭੂ (ਉਸ ਦਾ) ਸਾਥੀ ਬਣ ਜਾਂਦਾ ਹੈ, (ਫਿਰ ਉਸ ਨੂੰ ਕੋਈ) ਭੈ ਜਾਂ ਭਰਮ ਨਹੀਂ ਰਹਿੰਦਾ ਹੈ। (ਉਸ ਦੇ) ਕੰਨ ਗੁਰਬਾਣੀ ਸੁਣ ਕੇ

ਰਖਿ ਰਖਿ ਪੈਰ ਧਰੇ ਪਉ ਧਰਣਾ ॥ ਜਤ ਕਤ ਦੇਖਉ ਤੇਰੀ ਸਰਣਾ ॥
ਦੁਖੁ ਸੁਖੁ ਦੇਹਿ ਤੂਹੈ ਮਨਿ ਭਾਵਹਿ ਤੁਝ ਹੀ ਸਿਉ ਬਣਿ ਆਈ ਹੇ ॥੧੫॥
ਅੰਤ ਕਾਲਿ ਕੋ ਬੇਲੀ ਨਾਹੀ ॥ ਗੁਰਮੁਖਿ ਜਾਤਾ ਤੁਧੁ ਸਾਲਾਹੀ ॥
ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥੧੬॥੩॥

ਮਾਰੂ ਮਹਲਾ ੧ ॥
ਆਦਿ ਜੁਗਾਦੀ ਅਪਰ ਅਪਾਰੇ ॥ ਆਦਿ ਨਿਰੰਜਨ ਖਸਮ ਹਮਾਰੇ ॥
ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ ॥੧॥
ਕੇਤੜਿਆ ਜੁਗ ਧੁੰਧੂਕਾਰੈ ॥ ਤਾੜੀ ਲਾਈ ਸਿਰਜਣਹਾਰੈ ॥
ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ ॥੨॥
ਸਤਜੁਗਿ ਸਤੁ ਸੰਤੋਖੁ ਸਰੀਰਾ ॥ ਸਤਿ ਸਤਿ ਵਰਤੈ ਗਹਿਰ ਗੰਭੀਰਾ ॥
ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ ॥੩॥
ਸਤ ਸੰਤੋਖੀ ਸਤਿਗੁਰੁ ਪੂਰਾ ॥ ਗੁਰ ਕਾ ਸਬਦੁ ਮਨੇ ਸੋ ਸੂਰਾ ॥
ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ ॥੪॥

ਸਤਜੁਗਿ ਸਾਚੁ ਕਹੈ ਸਭੁ ਕੋਈ ॥ ਸਚਿ ਵਰਤੈ ਸਾਚਾ ਸੋਈ ॥
ਮਨਿ ਮੁਖਿ ਸਾਚੁ ਭਰਮ ਭਉ ਭੰਜਨੁ ਗੁਰਮੁਖਿ ਸਾਚੁ ਸਖਾਈ ਹੇ ॥੫॥
ਤ੍ਰੇਤੈ ਧਰਮ ਕਲਾ ਇਕ ਚੂਕੀ ॥ ਤੀਨਿ ਚਰਣ ਇਕ ਦੁਬਿਧਾ ਸੂਕੀ ॥
ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ ਅਵਾਈ ਹੇ ॥੬॥
ਮਨਮੁਖਿ ਕਦੇ ਨ ਦਰਗਹ ਸੀਝੈ ॥ ਬਿਨੁ ਸਬਦੈ ਕਿਉ ਅੰਤਰੁ ਰੀਝੈ ॥
ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ॥੭॥
ਦਇਆ ਦੁਆਪੁਰਿ ਅਧੀ ਹੋਈ ॥ ਗੁਰਮੁਖਿ ਵਿਰਲਾ ਚੀਨੈ ਕੋਈ ॥
ਦੁਇ ਪਗ ਧਰਮੁ ਧਰੇ ਧਰਣੀਧਰ ਗੁਰਮੁਖਿ ਸਾਚੁ ਤਿਥਾਈ ਹੇ ॥੮॥

ਰਾਜੇ ਧਰਮੁ ਕਰਹਿ ਪਰਥਾਏ ॥ ਆਸਾ ਬੰਧੇ ਦਾਨੁ ਕਰਾਏ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥੯॥
ਕਰਮ ਧਰਮ ਕਰਿ ਮੁਕਤਿ ਮੰਗਾਹੀ ॥ ਮੁਕਤਿ ਪਦਾਰਥੁ ਸਬਦਿ ਸਲਾਹੀ ॥
ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ ॥੧੦॥
ਮਾਇਆ ਮਮਤਾ ਛੋਡੀ ਨ ਜਾਈ ॥ ਸੇ ਛੂਟੇ ਸਚੁ ਕਾਰ ਕਮਾਈ ॥
ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ ॥੧੧॥

ਰਜ ਜਾਂਦੇ ਹਨ ਅਤੇ (ਉਸ ਦੀ) ਜੀਵ-ਜੋਤਿ ਬ੍ਰਹਮ-ਜੋਤਿ ਵਿਚ ਮਿਲ ਜਾਂਦੀ ਹੈ।੧੪। ਧਰਤੀ ਉਤੇ ਸੋਚ ਸੋਚ ਕੇ ਪੈਰ ਧਰਦਾ ਹਾਂ, ਜਿਥੇ ਕਿਥੇ ਵੇਖਦਾ ਹੈਂ (ਬਸ) ਤੇਰੀ ਹੀ ਸ਼ਰਣ ਦਿਸਦੀ ਹੈ। (ਭਾਵੇਂ ਤੂੰ) ਦੁਖ ਦੇਵੇਂ, ਜਾਂ ਸੁਖ ਦੇਵੇਂ, ਤੂੰ ਹੀ ਮੇਰੇ ਮਨ ਨੂੰ ਚੰਗਾ ਲਗਦਾ ਹੈਂ ਅਤੇ (ਕੇਵਲ) ਤੇਰੇ ਨਾਲ ਹੀ (ਮੇਰੀ) ਪ੍ਰੀਤ ਲਗੀ ਹੈ।੧੫। ਅੰਤ ਕਾਲ ਵਿਚ (ਜੀਵ ਦਾ) ਕੋਈ ਸਾਥੀ ਨਹੀਂ ਹੈ। (ਜਿਨ੍ਹਾਂ ਨੇ) ਗੁਰੂ ਦੁਆਰਾ ਤੈਨੂੰ ਜਾਣਿਆ ਹੈ, (ਉਹ) ਤੇਰੀ ਸਰਾਹਨਾ ਕਰਦੇ ਹਨ। ਨਾਨਕ ਦਾ ਕਥਨ ਹੈ ਕਿ (ਜੋ) ਨਾਮ ਵਿਚ ਰੰਗੇ ਹੋਏ ਹਨ, (ਉਹ ਸਹੀ) ਬੈਰਾਗੀ ਹਨ, ਉਨ੍ਹਾਂ ਨੇ (ਆਪਣੇ) ਵਾਸਤਵਿਕ ਘਰ ਵਿਚ ਸਮਾਧੀ ਲਗਾਈ ਹੋਈ ਹੈ।੧੬।੩।

**ਮਾਰੂ ਮਹਲਾ ੧**

(ਜੋ ਪ੍ਰਭੂ) ਮੁਢ ਤੋਂ, ਜੁਗਾਂ ਦੇ ਆਦਿ ਤੋਂ ਅਪਰ ਅਪਾਰ ਹੈ, (ਉਹ) ਆਦਿ ਤੋਂ ਮਾਇਆ-ਮੁਕਤ (ਪ੍ਰਭੂ) ਸਾਡਾ ਸੁਆਮੀ ਹੈ। (ਜਿਨ੍ਹਾਂ ਨੇ) ਸੱਚੇ (ਪ੍ਰਭੂ) ਨੂੰ ਮਿਲਣ (*ਜੋਗ*) ਦੀ ਜੁਗਤ ਨੂੰ ਵਿਚਾਰਿਆ ਹੈ, (ਉਨ੍ਹਾਂ ਨੇ) ਸੱਚੇ (ਪ੍ਰਭੂ) ਵਿਚ ਹੀ ਸਮਾਧੀ ਲਗਾਈ ਹੈ।੧। ਕਿਤਨੇ ਹੀ ਜੁਗ ਘੁਪ ਹਨੇਰਾ (ਛਾਇਆ ਰਿਹਾ ਹੈ)। (ਉਦੋਂ) ਸਿਰਜਨਹਾਰ (ਪ੍ਰਭੂ) ਨੇ ਸਮਾਧੀ ਲਗਾਈ ਹੋਈ ਸੀ। (ਤਦ-ਉਪਰੰਤ) ਸੱਚੇ ਨਾਮ ਅਤੇ ਸੱਚੀ ਵਡਿਆਈ ਦਾ ਪ੍ਰਗਟਾਵਾ ਹੋਇਆ ਅਤੇ ਸੱਚੇ ਤਖ਼ਤ (ਉਪਰ ਬੈਠਣ ਕਰਕੇ ਪ੍ਰਭੂ ਦੀ ਸੱਚੀ) ਵਡਿਆਈ (ਖਿਲਰ ਗਈ)।੨। ਸਤਿਯੁਗ ਵਿਚ (ਮਨੁੱਖ ਦੇ) ਸ਼ਰੀਰ ਵਿਚ ਸਤ ਅਤੇ ਸੰਤੋਖ (ਗੁਣ ਮੌਜੂਦ ਸਨ)। ਗਹਿਰ ਗੰਭੀਰ ਸਤਿਸਰੂਪ (ਪ੍ਰਭੂ ਸਰਬਤ੍ਰ) ਵਰਤ ਰਿਹਾ ਸੀ। (ਉਹ) ਸੱਚਾ ਸਾਹਿਬ ਸੱਚ ਨੂੰ ਪਰਖਦਾ ਹੈ ਅਤੇ ਸੱਚੇ ਹੁਕਮ ਵਿਚ (ਸ੍ਰਿਸ਼ਟੀ ਨੂੰ) ਚਲਾਉਂਦਾ ਹੈ।੩। ਪੂਰਾ ਸਤਿਗੁਰੂ ਵੀ ਸਤ ਅਤੇ ਸੰਤੋਖ ਵਾਲਾ ਹੈ। (ਜੋ ਵਿਅਕਤੀ) ਗੁਰੂ ਦਾ ਸ਼ਬਦ ਮੰਨਦਾ ਹੈ, ਉਹ ਸੂਰਮਾ ਹੈ। (ਉਸ ਨੂੰ) ਸੱਚੀ ਦਰਗਾਹ ਵਿਚ ਸੱਚ ਵਿਚ ਨਿਵਾਸ ਪ੍ਰਾਪਤ ਹੁੰਦਾ ਹੈ ਅਤੇ (ਉਹ) ਰਜ਼ਾ ਵਾਲੇ (ਪ੍ਰਭੂ) ਦਾ ਹੁਕਮ ਮੰਨਦਾ ਹੈ।੪।

ਸਤਿਯੁਗ ਵਿਚ ਹਰ ਕੋਈ ਸੱਚ ਕਹਿੰਦਾ ਸੀ। (ਸਭ) ਸੱਚ ਵਿਚ ਵਰਤਦੇ ਸਨ ਅਤੇ ਉਸ ਸੱਚ (ਨੂੰ ਸਰਬਤ੍ਰ ਵਿਆਪਕ ਵੇਖਦੇ ਸਨ)। (ਸਭ ਦੇ) ਮਨ ਅਤੇ ਮੁਖ ਵਿਚ ਸੱਚ ਹੁੰਦਾ ਸੀ (ਜੋ) ਭਰਮ ਅਤੇ ਭੈ ਨੂੰ ਨਸ਼ਟ ਕਰਦਾ ਸੀ, ਗੁਰੂ ਦੁਆਰਾ ਸੱਚਾ ਪ੍ਰਭੂ ਮਿਤਰ ਹੁੰਦਾ ਸੀ।੫। ਤ੍ਰੇਤਾ (ਯੁਗ) ਵਿਚ ਧਰਮ ਦੀ ਇਕ ਸ਼ਕਤੀ (*ਕਲਾ*) ਖ਼ਤਮ ਹੋ ਗਈ। ਤਿੰਨ ਪੈਰ ਰਹਿ ਗਏ ਅਤੇ ਦੁਬਿਧਾ ਜ਼ੋਰ (*ਸੁਕੀ*) ਪਕੜ ਗਈ। (ਜੋ) ਗੁਰਮੁਖ ਹੁੰਦਾ ਹੈ ਉਹ ਸੱਚ ਦਾ ਬਖਾਨ ਕਰਦਾ ਹੈ ਅਤੇ ਮਨਮੁਖ ਵਿਅਰਥ ਗੱਲਾਂ ਵਿਚ ਹੀ ਖੁਆਰ ਹੁੰਦਾ ਰਹਿੰਦਾ ਹੈ।੬। ਮਨਮੁਖ ਕਦੇ ਵੀ (ਈਸ਼ਵਰੀ) ਦਰਗਾਹ ਵਿਚ ਸਫਲ (*ਸੀਝੈ*) ਨਹੀਂ ਹੁੰਦਾ। ਬਿਨਾ ਸ਼ਬਦ ਦੇ ਉਸ ਦਾ ਹਿਰਦਾ ਕਿਵੇਂ ਪ੍ਰਸੰਨ ਹੋ ਸਕਦਾ ਹੈ। (ਉਹ ਕਰਮਾਂ ਦਾ) ਬੰਨ੍ਹਿਆ ਹੋਇਆ (ਸੰਸਾਰ ਵਿਚ) ਆਉਂਦਾ ਹੈ ਅਤੇ ਬੰਨ੍ਹਿਆ ਹੋਇਆ ਹੀ ਚਲਾ ਜਾਂਦਾ ਹੈ, (ਉਸ ਨੂੰ ਨਾਮ-ਸਾਧਨਾ ਦੀ) ਕੋਈ ਸੂਝ ਬੂਝ ਨਹੀਂ ਹੁੰਦੀ।੭। ਦੁਆਪਰ (ਯੁਗ) ਵਿਚ ਦਇਆ ਅੱਧੀ ਰਹਿ ਗਈ। (ਇਸ ਤੱਥ ਨੂੰ) ਕੋਈ ਵਿਰਲਾ ਗੁਰਮੁਖ ਹੀ ਸਮਝਦਾ ਹੈ। ਧਰਤੀ ਨੂੰ ਧਾਰਣ ਕਰਨ ਵਾਲੇ ਧਰਮ (ਰੂਪ ਧੌਲ) ਨੇ ਦੋ ਪੈਰ ਟਿਕਾਏ ਹੋਏ ਸਨ, ਉਥੇ ਗੁਰੂ ਦੁਆਰਾ ਹੀ ਸਤਿਸਰੂਪ ਪ੍ਰਾਪਤ ਹੁੰਦਾ ਸੀ।੮।

ਰਾਜੇ ਕਿਸੇ ਪ੍ਰਯੋਜਨ ਨਿਮਿਤ ਹੀ ਧਰਮ ਕਰਦੇ ਸਨ, (ਸੰਸਾਰਿਕ) ਆਸਾਂ ਵਿਚ ਬੰਨ੍ਹੇ ਹੋਏ ਹੀ ਪੁੰਨ-ਦਾਨ ਕਰਦੇ ਕਰਾਉਂਦੇ ਸਨ। (ਉਹ) ਕਰਮ ਕਮਾ ਕਮਾ ਕੇ ਥਕ ਗਏ, (ਪਰ) ਰਾਮ ਨਾਮ ਤੋਂ ਬਿਨਾ ਮੁਕਤੀ ਨਹੀਂ ਮਿਲੀ।੯। (ਉਹ) ਕਰਮ ਧਰਮ ਕਰਕੇ ਮੁਕਤੀ ਦੀ ਯਾਚਨਾ ਕਰਦੇ ਸਨ। (ਪਰ) ਮੁਕਤੀ ਰੂਪ ਪਦਾਰਥ (ਦੀ ਪ੍ਰਾਪਤੀ) ਸ਼ਬਦ ਦੀ ਸਰਾਹਨਾ ਨਾਲ ਹੁੰਦੀ ਹੈ। ਬਿਨਾ ਗੁਰੂ ਦੇ ਸ਼ਬਦ ਦੇ ਮੁਕਤੀ ਨਹੀਂ ਹੁੰਦੀ, (ਪ੍ਰਭੂ ਨੇ ਸ੍ਰਿਸ਼ਟੀ ਦਾ) ਪ੍ਰਪੰਚ ਰਚ ਕੇ (ਸਾਰੀ ਲੋਕਾਈ ਨੂੰ) ਭਰਮਾਇਆ ਹੋਇਆ ਹੈ।੧੦। ਮਾਇਆ ਦੀ ਮਮਤਾ ਛਡੀ ਨਹੀਂ ਜਾ ਸਕਦੀ। (ਇਸ ਮਮਤਾ ਤੋਂ) ਉਹ ਖ਼ਲਾਸ ਹੁੰਦੇ ਹਨ, (ਜੋ) ਸੱਚੀ ਕਾਰ ਕਮਾਉਂਦੇ ਹਨ। (ਜੋ) ਵਿਚਾਰਵਾਨ ਦਿਨ ਰਾਤ ਭਗਤੀ ਵਿਚ ਰੰਗੇ ਰਹਿੰਦੇ ਹਨ,

ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ ॥
ਹਠਿ ਨਿਗ੍ਰਹਿ ਅਪਤੀਜੁ ਨ ਭੀਜੈ ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ॥੧੨॥

ਕਲੀ ਕਾਲ ਮਹਿ ਇਕ ਕਲ ਰਾਖੀ ॥ ਬਿਨੁ ਗੁਰ ਪੂਰੇ ਕਿਨੈ ਨ ਭਾਖੀ ॥
ਮਨਮੁਖਿ ਕੂੜੁ ਵਰਤੈ ਵਰਤਾਰਾ ਬਿਨੁ ਸਤਿਗੁਰ ਭਰਮੁ ਨ ਜਾਈ ਹੇ ॥੧੩॥
ਸਤਿਗੁਰੁ ਵੇਪਰਵਾਹੁ ਸਿਰੰਦਾ ॥ ਨਾ ਜਮ ਕਾਣਿ ਨ ਛੰਦਾ ਬੰਦਾ ॥
ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ ॥੧੪॥
ਗੁਰ ਮਹਿ ਆਪੁ ਰਖਿਆ ਕਰਤਾਰੇ ॥ ਗੁਰਮੁਖਿ ਕੋਟਿ ਅਸੰਖ ਉਧਾਰੇ ॥
ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ ॥੧੫॥
ਸਗਲੇ ਜਾਚਹਿ ਗੁਰ ਭੰਡਾਰੀ ॥ ਆਪਿ ਨਿਰੰਜਨੁ ਅਲਖ ਅਪਾਰੀ ॥
ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ॥੧੬॥੪॥

ਮਾਰੂ ਮਹਲਾ ੧ ॥
ਸਾਚੈ ਮੇਲੇ ਸਬਦਿ ਮਿਲਾਏ ॥ ਜਾ ਤਿਸੁ ਭਾਣਾ ਸਹਜਿ ਸਮਾਏ ॥
ਤ੍ਰਿਭਵਣ ਜੋਤਿ ਧਰੀ ਪਰਮੇਸਰਿ ਅਵਰੁ ਨ ਦੂਜਾ ਭਾਈ ਹੇ ॥੧॥
ਜਿਸ ਕੇ ਚਾਕਰ ਤਿਸ ਕੀ ਸੇਵਾ ॥ ਸਬਦਿ ਪਤੀਜੈ ਅਲਖ ਅਭੇਵਾ ॥
ਭਗਤਾ ਕਾ ਗੁਣਕਾਰੀ ਕਰਤਾ ਬਖਸਿ ਲਏ ਵਡਿਆਈ ਹੇ ॥੨॥
ਦੇਦੇ ਤੋਟਿ ਨ ਆਵੈ ਸਾਚੇ ॥ ਲੈ ਲੈ ਮੁਕਰਿ ਪਉਦੇ ਕਾਚੇ ॥
ਮੂਲੁ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ ॥੩॥
ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥ ਸਾਚੇ ਕੀ ਲਿਵ ਗੁਰਮਤਿ ਜਾਤੀ ॥
ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ ॥੪॥

ਕੂੜੇ ਆਵੈ ਕੂੜੇ ਜਾਵੈ ॥ ਕੂੜੇ ਰਾਤੀ ਕੂੜੁ ਕਮਾਵੈ ॥
ਸਬਦਿ ਮਿਲੇ ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ ॥੫॥
ਕੂੜਿ ਮੁਠੀ ਠਗੀ ਠਗਵਾੜੀ ॥ ਜਿਉ ਵਾੜੀ ਓਜਾੜਿ ਉਜਾੜੀ ॥
ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ ॥੬॥
ਭੋਜਨੁ ਸਾਚੁ ਮਿਲੈ ਆਘਾਈ ॥ ਨਾਮ ਰਤਨੁ ਸਾਚੀ ਵਡਿਆਈ ॥
ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ ॥੭॥

(ਉਨ੍ਹਾਂ ਦੀ) ਪ੍ਰਭੂ ਨਾਲ ਬਣ ਆਉਂਦੀ ਹੈ।੧੧। ਕਈ ਜਪ ਤਪ ਕਰ ਕਰ ਕੇ ਤੀਰਥਾਂ ਉਪਰ ਇਸ਼ਨਾਨ ਕਰਦੇ ਹਨ, ਜਿਵੇਂ ਤੈਨੂੰ ਚੰਗਾ ਲਗਦਾ ਹੈ, ਤਿਵੇਂ (ਉਨ੍ਹਾਂ ਨੂੰ) ਚਲਾਉਂਦਾ ਹੈਂ। ਹਠ ਅਤੇ ਇੰਦ੍ਰੀਆਂ ਨੂੰ ਰੋਕਣ ਦੀ ਕ੍ਰਿਆ ਨਾਲ ਨ ਪਤੀਜਣ ਵਾਲਾ (ਮਨ ਕਦੇ ਵੀ) ਭਿਜਦਾ ਨਹੀਂ ਹੈ। ਹਰਿ ਗੁਰੂ ਤੋਂ ਬਿਨਾ ਕਿਸੇ ਨੇ ਵੀ (ਈਸ਼ਵਰੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਨਹੀਂ ਕੀਤੀ।੧੨।

ਕਲਿਯੁਗ ਵਿਚ (ਧਰਮ ਦੀ) ਇਕ ਸ਼ਕਤੀ (*ਕਲ*) ਰਹਿ ਗਈ। ਪੂਰੇ ਗੁਰੂ ਤੋਂ ਬਿਨਾ (ਇਹ ਗੱਲ) ਕਿਸੇ ਨੇ ਨਹੀਂ ਦਸੀ। ਮਨਮੁਖ (ਵਿਅਕਤੀ) ਕੂੜ ਨੂੰ ਵਰਤਦਾ ਹੈ (ਅਤੇ ਕੂੜ ਦਾ ਹੀ ਸਰਬਤ੍ਰ) ਵਰਤਾਰਾ ਹੈ, ਸਤਿਗੁਰੂ ਤੋਂ ਬਿਨਾ ਭਰਮ ਦੂਰ ਨਹੀਂ ਹੁੰਦਾ।੧੩। ਸਤਿਗੁਰੂ ਬੇਪਰਵਾਹ ਹੈ, (ਉਹ) ਸਿਰਜਨਹਾਰ (ਰੂਪ) ਹੈ, (ਉਸ ਨੂੰ) ਨ ਜਮ ਦੀ ਮੁਥਾਜੀ (*ਕਾਣਿ*) ਹੈ ਅਤੇ ਨ ਹੀ ਮਨੁੱਖ ਦੀ ਅਧੀਨਗੀ (*ਛੰਦਾ*) ਹੈ। ਜੋ (ਵਿਅਕਤੀ) ਉਸ (ਪ੍ਰਭੂ) ਨੂੰ ਸੇਵਦਾ ਹੈ, ਉਹ ਨਾਸ਼ ਤੋਂ ਰਹਿਤ ਹੋ ਜਾਂਦਾ ਹੈ, ਉਸ ਨੂੰ ਕਾਲ ਦੁਖੀ ਨਹੀਂ ਕਰਦਾ ਹੈ।੧੪। ਗੁਰੂ ਵਿਚ ਪਰਮਾਤਮਾ ਨੇ ਆਪਣੇ ਆਪ ਨੂੰ ਸਥਿਤ ਕੀਤਾ ਹੋਇਆ ਹੈ। ਗੁਰੂ ਨੇ (ਭਵ-ਸਾਗਰ ਤੋਂ) ਕਰੋੜਾਂ ਅਸੰਖਾਂ ਨੂੰ ਤਾਰਿਆ ਹੈ। ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਸਾਰਿਆਂ ਜੀਵਾਂ ਦਾ ਦਾਤਾ ਹੈ, (ਉਸ) ਨਿਰਭਉ ਨੂੰ (ਕਿਸੇ ਕਿਸਮ ਦੀ) ਕੋਈ ਮੈਲ ਨਹੀਂ ਹੈ।੧੫। ਸਾਰੇ (ਲੋਕ) ਭੰਡਾਰੀ ਗੁਰੂ ਤੋਂ (ਨਾਮ ਦੀ) ਯਾਚਨਾ ਕਰਦੇ ਹਨ। (ਪ੍ਰਭੂ) ਆਪ ਨਿਰੰਜਨ, ਅਲੱਖ ਅਤੇ ਅਪਾਰ ਹੈ। ਹੇ ਪ੍ਰਭੂ! ਨਾਨਕ ਸੱਚ ਕਹਿੰਦਾ ਹੈ (ਅਤੇ ਸੱਚ ਹੀ) ਮੰਗਦਾ ਹੈ। ਹੇ ਰਜ਼ਾ ਵਾਲੇ (ਪ੍ਰਭੂ!) ਮੈਨੂੰ ਸੱਚੇ (ਨਾਮ ਦੀ) ਦਾਤ ਦਿਓ।੧੬।੪।

**ਮਾਰੂ ਮਹਲਾ ੧**

ਸੱਚੇ (ਪ੍ਰਭੂ ਨੇ ਕਈ ਜੀਵ ਆਪਣੇ ਨਾਲ) ਮੇਲੇ ਹਨ, (ਪਰ ਉਹ ਗੁਰੂ ਦੇ) ਸ਼ਬਦ ਦੁਆਰਾ ਮਿਲਾਏ ਹਨ। ਜਦੋਂ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, (ਉਹ) ਸਹਿਜ ਅਵਸਥਾ ਵਿਚ ਸਮਾ ਜਾਂਦੇ ਹਨ। ਹੇ ਭਾਈ! ਪਰਮਾਤਮਾ ਨੇ ਤਿੰਨਾਂ ਲੋਕਾਂ ਵਿਚ (ਆਪਣੀ) ਜੋਤਿ ਸਥਿਤ ਕੀਤੀ ਹੋਈ ਹੈ, (ਉਸ ਤੋਂ ਬਿਨਾ) ਹੋਰ ਕੋਈ ਦੂਜਾ ਨਹੀਂ ਹੈ।੧। ਜਿਸ (ਪ੍ਰਭੂ ਦੇ ਜੋ) ਸੇਵਕ ਹੁੰਦੇ ਹਨ, ਉਹ ਉਸ ਦੀ ਸੇਵਾ ਕਰਦੇ ਹਨ। ਅਲੱਖ, ਅਭੇਵ (ਪਰਮਾਤਮਾ) ਸ਼ਬਦ ਦੁਆਰਾ ਪਤੀਜਦਾ ਹੈ। ਭਗਤਾਂ ਨੂੰ ਕਰਤਾਰ ਗੁਣ ਦੇਣ ਵਾਲਾ ਹੈ, (ਉਸੇ ਨੇ ਉਨ੍ਹਾਂ ਦੇ ਔਗੁਣ) ਬਖ਼ਸ਼ ਦਿੱਤੇ ਹਨ, (ਇਹ ਉਸ ਦੀ) ਵਡਿਆਈ ਹੈ।੨। ਸੱਚੇ (ਪ੍ਰਭੂ ਨੂੰ ਦਾਤਾਂ ਦਿੰਦਿਆਂ) ਥੁੜ ਨਹੀਂ ਹੁੰਦੀ। (ਪਰ) ਕੱਚੇ (ਲੋਕ ਦਾਤਾਂ) ਲੈ ਲੈ ਕੇ ਮੁਕਰ ਜਾਂਦੇ ਹਨ। (ਉਹ) ਵਾਸਤਵਿਕਤਾ ਨੂੰ ਨਹੀਂ ਸਮਝਦੇ, ਨ ਸੱਚ ਵਿਚ ਰੀਝਦੇ ਹਨ, (ਸਗੋਂ) ਦ੍ਵੈਤ-ਭਾਵ ਅਤੇ ਭਰਮ ਵਿਚ ਭੁਲੇ ਰਹਿੰਦੇ ਹਨ।੩। ਗੁਰਮੁਖ (ਸਾਧਕ) ਦਿਨ ਰਾਤ ਜਾਗਦੇ ਰਹਿੰਦੇ ਹਨ (ਅਰਥਾਤ ਮਾਇਆ ਤੋਂ ਸਚੇਤ ਰਹਿੰਦੇ ਹਨ)। ਗੁਰੂ ਦੀ ਮਤਿ ਦੁਆਰਾ (ਉਨ੍ਹਾਂ ਨੇ) ਸੱਚੇ (ਪ੍ਰਭੂ) ਵਿਚ ਲਿਵ ਲਗਾਉਣੀ ਜਾਣ ਲਈ ਹੈ। ਮਨਮੁਖ (ਵਿਅਕਤੀ ਮਾਇਆ ਦੇ ਮੋਹ ਵਿਚ) ਸੁੱਤੇ ਰਹਿੰਦੇ ਹਨ, (ਇਸ ਲਈ ਮਾਨਸਿਕ ਵਿਕਾਰਾਂ ਤੋਂ) ਉਹ ਲੁੱਟੇ ਜਾਂਦੇ ਹਨ। ਹੇ ਭਾਈ! ਗੁਰਮੁਖ (ਸਾਧਕ ਆਪਣੀ ਮੂੜ੍ਹੀ) ਸਹੀ ਸਲਾਮਤ ਰਖਦੇ ਹਨ।੪।

(ਮਨਮੁਖ ਰੂਪ ਜੀਵ-ਇਸਤਰੀ) ਕੂੜ ਵਿਚ ਹੀ ਜੰਮਦੀ ਅਤੇ ਕੂੜ ਵਿਚ ਹੀ ਮਰਦੀ ਹੈ। (ਉਹ) ਕੂੜ ਵਿਚ ਰੰਗੀ ਰਹਿੰਦੀ ਹੈ ਅਤੇ ਕੂੜ ਦੀ ਹੀ ਕਮਾਈ ਕਰਦੀ ਹੈ। (ਜੋ ਵਿਅਕਤੀ) ਸ਼ਬਦ ਦੁਆਰਾ (ਪ੍ਰਭੂ ਨੂੰ) ਮਿਲ ਪੈਂਦੇ ਹਨ, ਉਹ (ਪਰਮਾਤਮਾ ਦੀ) ਦਰਗਾਹ ਵਿਚ ਪ੍ਰਵਾਨ ਚੜ੍ਹਦੇ ਹਨ। (ਉਨ੍ਹਾਂ ਦੀ) ਸੁਰਤਿ ਗੁਰੂ ਦੁਆਰਾ (ਪ੍ਰਭੂ ਵਿਚ) ਸਮਾਈ ਰਹਿੰਦੀ ਹੈ।੫। ਕੂੜ ਦੁਆਰਾ ਠੱਗੀ ਹੋਈ (ਜੀਵ ਰੂਪ ਇਸਤਰੀ ਦੀ) ਬਾਗ਼ੀਚੀ (ਕਾਮ ਆਦਿਕ) ਠੱਗਾਂ ਨੇ ਲੁਟੀ ਹੋਈ ਹੈ, ਜਿਵੇਂ ਉਜਾੜ ਵਿਚ (ਨਿਖਸਮੀ) ਵਾਟਿਕਾ ਉਜੜ ਜਾਂਦੀ ਹੈ। ਨਾਮ ਤੋਂ ਬਿਨਾ ਕੁਝ ਵੀ ਚੰਗਾ ਨਹੀਂ ਲਗਦਾ, ਹਰਿ (ਦੇ ਨਾਮ ਦੇ) ਵਿਸਰਨ ਨਾਲ (ਉਹ) ਦੁਖ ਪਾਉਂਦੀ ਹੈ।੬। (ਨਾਮ ਰੂਪ) ਸੱਚਾ ਭੋਜਨ ਮਿਲਣ ਨਾਲ ਹੀ (ਜੀਵ) ਰਜਦਾ ਹੈ। ਨਾਮ ਰੂਪ ਰਤਨ ਨਾਲ ਸੱਚੀ ਵਡਿਆਈ (ਮਿਲਦੀ ਹੈ)। ਜੋ (ਵਿਅਕਤੀ) ਆਪਣੇ

ਨਾਵਹੁ ਭੁਲੀ ਚੋਟਾ ਖਾਏ ॥ ਬਹੁਤੁ ਸਿਆਣਪ ਭਰਮੁ ਨ ਜਾਏ ॥
ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ ਹੇ ॥੮॥

ਬਿਨੁ ਬਾਦ ਬਿਰੋਧਹਿ ਕੋਈ ਨਾਹੀ ॥ ਮੈ ਦੇਖਾਲਿਹੁ ਤਿਸੁ ਸਾਲਾਹੀ ॥
ਮਨੁ ਤਨੁ ਅਰਪਿ ਮਿਲੈ ਜਗਜੀਵਨੁ ਹਰਿ ਸਿਉ ਬਣਤ ਬਣਾਈ ਹੇ ॥੯॥
ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ ॥ ਜੇ ਕੋ ਵਡਾ ਕਹਾਇ ਵਡਾਈ ਖਾਵੈ ॥
ਸਾਚੇ ਸਾਹਿਬ ਤੋਟਿ ਨ ਦਾਤੀ ਸਗਲੀ ਤਿਨਹਿ ਉਪਾਈ ਹੇ ॥੧੦॥
ਵਡੀ ਵਡਿਆਈ ਵੇਪਰਵਾਹੇ ॥ ਆਪਿ ਉਪਾਏ ਦਾਨੁ ਸਮਾਹੇ ॥
ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ ॥੧੧॥
ਇਕਿ ਸੋਗੀ ਇਕਿ ਰੋਗਿ ਵਿਆਪੇ ॥ ਜੋ ਕਿਛੁ ਕਰੇ ਸੁ ਆਪੇ ਆਪੇ ॥
ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ ॥੧੨॥

ਇਕਿ ਨਾਗੇ ਭੂਖੇ ਭਵਹਿ ਭਵਾਏ ॥ ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ ॥
ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ ॥੧੩॥
ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥ ਇਕਿ ਅਗਨਿ ਜਲਾਵਹਿ ਦੇਹ ਖਪਾਵਹਿ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ ॥੧੪॥
ਗੁਰਮਤਿ ਛੋਡਹਿ ਉਝੜਿ ਜਾਈ ॥ ਮਨਮੁਖਿ ਰਾਮੁ ਨ ਜਪੈ ਅਵਾਈ ॥
ਪਚਿ ਪਚਿ ਬੂਡਹਿ ਕੂੜੁ ਕਮਾਵਹਿ ਕੂੜਿ ਕਾਲੁ ਬੈਰਾਈ ਹੇ ॥੧੫॥
ਹੁਕਮੇ ਆਵੈ ਹੁਕਮੇ ਜਾਵੈ ॥ ਬੂਝੈ ਹੁਕਮੁ ਸੋ ਸਾਚਿ ਸਮਾਵੈ ॥
ਨਾਨਕ ਸਾਚੁ ਮਿਲੈ ਮਨਿ ਭਾਵੈ ਗੁਰਮੁਖਿ ਕਾਰ ਕਮਾਈ ਹੇ ॥੧੬॥੫॥

ਮਾਰੂ ਮਹਲਾ ੧ ॥
ਆਪੇ ਕਰਤਾ ਪੁਰਖੁ ਬਿਧਾਤਾ ॥ ਜਿਨਿ ਆਪੇ ਆਪਿ ਉਪਾਇ ਪਛਾਤਾ ॥
ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ ॥੧॥
ਆਪੇ ਨੇੜੈ ਨਾਹੀ ਦੂਰੇ ॥ ਬੂਝਹਿ ਗੁਰਮੁਖਿ ਸੇ ਜਨ ਪੂਰੇ ॥
ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ ॥੨॥
ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ॥ ਹਰਿ ਗੁਣ ਗਾਵਹਿ ਰਸਨ ਰਸੇਰੇ ॥
ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ ॥੩॥
ਓਇ ਜਾਗਤ ਰਹਹਿ ਨ ਸੂਤੇ ਦੀਸਹਿ ॥ ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ॥

ਆਪ ਨੂੰ ਪਛਾਣ ਲੈਂਦਾ ਹੈ, (ਉਹ) ਉਸ (ਪ੍ਰਭੂ) ਨੂੰ ਸਮਝ ਲੈਂਦਾ ਹੈ, (ਉਸ ਦੀ) ਜੋਤਿ (ਪ੍ਰਭੂ ਦੀ) ਜੋਤਿ ਵਿਚ ਮਿਲੀ ਰਹਿੰਦੀ ਹੈ।੭। ਨਾਮ ਨੂੰ ਭੁਲੀ ਬੈਠੀ (ਜੀਵ-ਇਸਤਰੀ) ਚੋਟਾਂ ਖਾਂਦੀ ਹੈ। ਬਹੁਤ ਸਿਆਣਪਾਂ ਨਾਲ ਭਰਮ ਦੂਰ ਨਹੀਂ ਹੁੰਦਾ। (ਜੋ) ਅਚੇਤ (ਮਨੁੱਖ ਪ੍ਰਭੂ ਨੂੰ) ਯਾਦ ਨਹੀਂ ਕਰਦੇ (ਉਹ) ਸੜ ਸੜ ਕੇ ਮਰਦੇ ਹਨ। ਬਹੁਤ ਵੱਡੇ (*ਅਜਗਰਿ*) ਭਾਰ ਨਾਲ ਲਦੇ ਰਹਿੰਦੇ ਹਨ।੮।

ਕੋਈ (ਜੀਵ) ਵੀ ਝਗੜੇ ਅਤੇ ਵਿਰੋਧ ਤੋਂ ਖ਼ਾਲੀ ਨਹੀਂ ਹੈ। (ਜੇ ਕੋਈ ਹੈ ਤਾਂ) ਮੈਨੂੰ ਵਿਖਾਓ, (ਮੈਂ) ਉਸ ਦੀ ਸਰਾਹਨਾ ਕਰਾਂ। ਮਨ ਤਨ ਅਰਪਿਤ ਕਰਨ ਨਾਲ ਹੀ ਜਗ-ਜੀਵਨ (ਰੂਪ ਪ੍ਰਭੂ) ਮਿਲਦਾ ਹੈ, (ਇਸ ਤਰ੍ਹਾਂ) ਹਰਿ ਨਾਲ ਸੰਬੰਧ ਕਾਇਮ ਹੁੰਦਾ ਹੈ।੯। ਪ੍ਰਭੂ ਦੀ ਸਥਿਤੀ ਅਤੇ ਸੀਮਾ ਕੋਈ ਨਹੀਂ ਜਾਣਦਾ। ਜੇ ਕੋਈ (ਵਿਅਕਤੀ ਆਪਣੇ ਆਪ ਨੂੰ) ਵੱਡਾ ਅਖਵਾਉਂਦਾ ਹੈ, (ਤਾਂ ਉਸ ਨੂੰ) ਵਡਿਆਈ (ਦਾ ਹੰਕਾਰ ਹੀ) ਖਾ ਜਾਂਦਾ ਹੈ। ਸੱਚੇ ਸਾਹਿਬ ਪਾਸ ਦਾਤਾਂ ਦੀ ਕਮੀ ਨਹੀਂ ਹੈ, ਸਾਰੀ (ਸ੍ਰਿਸ਼ਟੀ) ਉਸ ਨੇ ਹੀ ਉਤਪੰਨ ਕੀਤੀ ਹੈ।੧੦। ਬੇਪਰਵਾਹ (ਪ੍ਰਭੂ) ਦੀ ਵਡਿਆਈ ਵਡੀ ਹੈ। (ਉਹ) ਆਪ (ਸਾਰੀ ਸ੍ਰਿਸ਼ਟੀ) ਉਤਪੰਨ ਕਰਦਾ ਹੈ (ਅਤੇ ਆਪ ਹੀ ਸਭ ਨੂੰ) ਦਾਤਾਂ ਅਪੜਾਉਂਦਾ ਹੈ। (ਉਹ) ਦਇਆ ਕਰਨ ਵਾਲਾ ਦਾਤਾ (ਜੀਵਾਂ ਤੋਂ) ਦੂਰ ਨਹੀਂ ਹੈ। (ਉਹ) ਪ੍ਰਾਣਾਂ ਦਾ ਸੁਆਮੀ ਸਹਿਜ ਸੁਭਾ ਹੀ ਮਿਲ ਪੈਂਦਾ ਹੈ।੧੧। ਕਈ ਗ਼ਮਾਂ ਵਿਚ ਫਸੇ ਹਨ ਅਤੇ ਕਈਆਂ ਨੂੰ ਰੋਗ ਲਗੇ ਹੋਏ ਹਨ। ਜੋ ਕੁਝ (ਪ੍ਰਭੂ) ਕਰਦਾ ਹੈ, (ਸਭ) ਆਪ ਹੀ ਆਪ (ਕਰਦਾ ਹੈ)। ਗੁਰੂ ਦੀ ਪੂਰੀ ਮਤਿ ਦੁਆਰਾ (ਜੋ ਵਿਅਕਤੀ) ਪ੍ਰੇਮ-ਭਗਤੀ ਕਰਦਾ ਹੈ, (ਉਸ ਨੂੰ ਗੁਰੂ) ਅਨਹਦ ਸ਼ਬਦ ਦੀ ਸੋਝੀ ਕਰਾ ਦਿੰਦਾ ਹੈ।੧੨।

ਕਈ (ਵਿਅਕਤੀ ਸੰਸਾਰ ਵਿਚ) ਨੰਗੇ ਅਤੇ ਭੁਖੇ ਭਵਾਏ ਹੋਏ ਭਟਕਦੇ ਫਿਰਦੇ ਹਨ। ਕਈ ਹਠ ਕਰਕੇ ਮਰ ਜਾਂਦੇ ਹਨ, (ਪਰ ਪ੍ਰਭੂ ਦੀ) ਕੀਮਤ ਨਹੀਂ ਪਾ ਸਕਦੇ। (ਉਹ) ਚੰਗੇ ਮੰਦੇ ਦੀ ਵਾਸਤਵਿਕਤਾ ਨੂੰ ਨਹੀਂ ਸਮਝਦੇ, ਸ਼ਬਦ ਦੀ ਕਮਾਈ ਦੁਆਰਾ ਹੀ ਸੂਝ ਪੈਂਦੀ ਹੈ।੧੩। ਕਈ ਤੀਰਥਾਂ ਉਪਰ ਇਸ਼ਨਾਨ ਕਰਦੇ ਹਨ ਅਤੇ ਅੰਨ ਨਹੀਂ ਖਾਂਦੇ ਹਨ। ਕਈ ਅੱਗ ਬਾਲਦੇ ਹਨ (ਅਰਥਾਤ ਧੂੜੀਆਂ ਧੁਖਾਉਂਦੇ ਹਨ) ਅਤੇ ਸ਼ਰੀਰ ਨੂੰ ਦੁਖ ਦਿੰਦੇ ਹਨ। (ਪਰ) ਰਾਮ ਦੇ ਨਾਮ (ਨੂੰ ਜਪਣ ਤੋਂ) ਬਿਨਾ ਮੁਕਤੀ ਨਹੀਂ ਹੁੰਦੀ, ਕਿਸੇ ਹੋਰ ਢੰਗ ਨਾਲ (ਭਵ-ਸਾਗਰ ਤੋਂ) ਪਾਰ ਲੰਘ ਨਹੀਂ ਸਕੀਦਾ।੧੪। (ਕਈ) ਗੁਰਮਤਿ ਨੂੰ ਛਡ ਕੇ ਕੁਰਾਹੇ ਪੈ ਜਾਂਦੇ ਹਨ। ਮਨਮੁਖ ਅਭਾਗਾ (ਮਾਇਆ ਵਿਚ ਉਲਝ ਕੇ) ਨਾਮ ਨਹੀਂ ਜਪਦਾ। (ਉਹ) ਸੜ ਸੜ ਕੇ (ਭਵ-ਸਾਗਰ ਵਿਚ) ਡੁਬਦਾ ਹੈ, ਕੂੜ ਦੀ ਕਮਾਈ ਕਰਦਾ ਹੈ, ਕੂੜ ਕਰਕੇ ਹੀ ਕਾਲ (ਉਸ ਦਾ) ਵੈਰੀ ਬਣ ਜਾਂਦਾ ਹੈ।੧੫। (ਜੀਵ ਪ੍ਰਭੂ ਦੇ) ਹੁਕਮ ਨਾਲ ਹੀ (ਸੰਸਾਰ ਵਿਚ) ਆਉਂਦਾ ਹੈ ਅਤੇ ਹੁਕਮ ਨਾਲ ਹੀ ਜਾਂਦਾ ਹੈ। ਹੁਕਮ ਨੂੰ ਪਛਾਣਨ ਨਾਲ ਉਹ ਸੱਚ ਵਿਚ ਸਮਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਨੂੰ) ਸੱਚ ਮਿਲਦਾ ਹੈ ਜਿਸ ਦੇ ਮਨ ਨੂੰ ਚੰਗਾ ਲਗਦਾ ਹੈ। ਗੁਰੂ ਦੁਆਰਾ ਹੀ (ਨਾਮ ਦੀ) ਕਮਾਈ ਕੀਤੀ ਜਾਂਦੀ ਹੈ।੧੬।੫।

**ਮਾਰੂ ਮਹਲਾ ੧**

(ਪ੍ਰਭੂ) ਆਪ ਹੀ ਕਰਤਾ ਪੁਰਖ ਅਤੇ ਸਿਰਜਨਹਾਰ ਹੈ, ਜਿਸ ਨੇ ਆਪ ਹੀ (ਜੀਵ) ਪੈਦਾ ਕਰਕੇ (ਉਨ੍ਹਾਂ ਦੇ ਫਰਜ਼ਾਂ ਨੂੰ) ਪਛਾਨਿਆ ਹੈ। (ਉਹ ਪ੍ਰਭੂ) ਆਪ ਹੀ ਸਤਿਗੁਰੂ ਹੈ, ਆਪ ਹੀ ਸੇਵਕ ਹੈ ਅਤੇ ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ।੧। (ਉਹ) ਆਪ ਨੇੜੇ ਹੈ, ਦੂਰ ਨਹੀਂ ਹੈ। (ਜੋ) ਗੁਰਮੁਖ (ਇਸ ਭੇਦ ਨੂੰ) ਸਮਝਦੇ ਹਨ, ਉਹੀ ਪੂਰੇ ਮਨੁੱਖ ਹਨ। ਉਨ੍ਹਾਂ ਦੀ ਸੰਗਤ ਨਾਲ ਦਿਨ ਰਾਤ ਲਾਭ ਹੁੰਦਾ ਹੈ, ਗੁਰੂ ਦੀ ਸੰਗਤ ਦੀ ਇਹ ਵਡਿਆਈ ਹੈ।੨। ਹੇ ਪ੍ਰਭੂ! ਹਰ ਇਕ ਯੁਗ ਵਿਚ ਤੇਰੇ ਚੰਗੇ ਭਗਤ ਹੁੰਦੇ ਹਨ। (ਉਹ) ਜੀਭ ਨਾਲ ਆਨੰਦ ਪੂਰਵਕ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਹਨ। (ਉਹ ਤੇਰੀ) ਉਸਤਤ ਕਰਦੇ ਹਨ ਅਤੇ ਦੁਖ ਤੇ ਗ਼ਰੀਬੀ ਨੂੰ ਦੂਰ ਕਰ ਲੈਂਦੇ ਹਨ, ਉਨ੍ਹਾਂ ਨੂੰ (ਕਿਸੇ) ਪਰਾਏ ਦੀ ਚਿੰਤਾ ਨਹੀਂ ਹੈ।੩। ਉਹ (ਹਮੇਸ਼ਾ) ਜਾਗਦੇ ਰਹਿੰਦੇ ਹਨ (ਅਰਥਾਤ ਵਿਕਾਰਾਂ ਤੋਂ ਸਚੇਤ ਰਹਿੰਦੇ ਹਨ) ਅਤੇ ਅਵੇਸਲੇ ਨਹੀਂ ਦਿਖਦੇ। (ਉਨ੍ਹਾਂ ਦੀ) ਸੰਗਤ ਕੁਲਾਂ ਨੂੰ ਤਾਰ ਦਿੰਦੀ ਹੈ, (ਉਹ ਸਭ ਅਗੇ)

ਕਲਿਮਲ ਮੈਲੁ ਨਾਹੀ ਤੇ ਨਿਰਮਲ ਓਇ ਰਹਹਿ ਭਗਤਿ ਲਿਵ ਲਾਈ ਹੇ ॥੪॥

ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫॥
ਛੋਡਹੁ ਪ੍ਰਾਣੀ ਕੂੜ ਕਬਾੜਾ ॥ ਕੂੜੁ ਮਾਰੇ ਕਾਲੁ ਉਛਾਹਾੜਾ ॥
ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ ॥੬॥
ਛੋਡਿਹੁ ਨਿੰਦਾ ਤਾਤਿ ਪਰਾਈ ॥ ਪੜਿ ਪੜਿ ਦਝਹਿ ਸਾਤਿ ਨ ਆਈ ॥
ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ ॥੭॥
ਛੋਡਹੁ ਕਾਮ ਕ੍ਰੋਧੁ ਬੁਰਿਆਈ ॥ ਹਉਮੈ ਧੰਧੁ ਛੋਡਹੁ ਲੰਪਟਾਈ ॥
ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ ॥੮॥

ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ॥ ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥
ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥੯॥
ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ॥ ਜਿਨਿ ਪਾਇਆ ਸੋਈ ਬਿਧਿ ਜਾਣੈ ॥
ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ ॥੧੦॥
ਗੁਰ ਬਿਨੁ ਉਰਝਿ ਮਰਹਿ ਬੇਕਾਰਾ ॥ ਜਮੁ ਸਿਰਿ ਮਾਰੇ ਕਰੇ ਖੁਆਰਾ ॥
ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ ॥੧੧॥
ਬੋਲਹੁ ਸਾਚੁ ਪਛਾਣਹੁ ਅੰਦਰਿ ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ ॥
ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ ॥੧੨॥

ਦੇਹੀ ਅੰਦਰਿ ਨਾਮੁ ਨਿਵਾਸੀ ॥ ਆਪੇ ਕਰਤਾ ਹੈ ਅਬਿਨਾਸੀ ॥
ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ ॥੧੩॥
ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥ ਓਹੁ ਆਪੇ ਤਖਤਿ ਬਹੈ ਸਚਿਆਰਾ ॥
ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ ॥੧੪॥
ਗੁਰ ਕੇ ਸੇਵਕ ਸਤਿਗੁਰ ਪਿਆਰੇ ॥ ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥
ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ ॥੧੫॥
ਆਪਿ ਤਰੈ ਜਨੁ ਪਿਤਰਾ ਤਾਰੇ ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥
ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥੧੬॥੬॥

ਸੱਚੇ (ਨਾਮ ਨੂੰ) ਪਰੋਸਦੇ ਹਨ। (ਉਨ੍ਹਾਂ ਉਤੇ) ਪਾਪਾਂ ਦੀ ਮੈਲ ਨਹੀਂ ਲਗਦੀ, (ਸਦਾ) ਨਿਰਮਲ ਰਹਿੰਦੇ ਹਨ, ਭਗਤੀ ਵਿਚ ਲਿਵ ਲਗਾਈ ਰਖਦੇ ਹਨ।੪।

ਹਰਿ-ਜਨਾਂ ਦੁਆਰਾ ਸਤਿਗੁਰੂ ਦੀ ਬਾਣੀ ਨੂੰ ਬੁਝੋ। ਇਹ ਜੋਬਨ, ਸੁਆਸ ਅਤੇ ਸ਼ਰੀਰ (ਸਭ) ਪੁਰਾਣੇ ਹੋ ਜਾਣ ਵਾਲੇ ਹਨ। ਹੇ ਪ੍ਰਾਣੀ! (ਤੂੰ) ਅਜ ਜਾਂ ਕਲ ਮਰ ਜਾਣਾ ਹੈ, (ਇਸ ਵਾਸਤੇ) ਹਿਰਦੇ ਵਿਚ ਹਰਿ (ਦਾ ਨਾਮ) ਜਪ, (ਉਸ ਦੀ) ਆਰਾਧਨਾ ਕਰ।੫। ਹੇ ਪ੍ਰਾਣੀ! ਮਾਇਆ ਦੇ ਮੋਹ ਦੀਆਂ ਗੱਲਾਂ (*ਕੂੜ ਕਬਾੜਾ*) ਛਡ ਦਿਓ। ਕੂੜ ਨੂੰ ਕਾਲ ਉਛਲ ਕੇ ਮਾਰਦਾ ਹੈ। ਸਾਕਤ (ਮਨਮੁਖ) ਕੂੜ ਵਿਚ ਸੜਦੇ ਹਨ, (ਉਨ੍ਹਾਂ ਦੇ) ਮਨ ਵਿਚ ਹਉਮੈ ਰਹਿੰਦੀ ਹੈ, ਦ੍ਵੈਤ ਦੇ ਮਾਰਗ ਉਪਰ ਚਲਦੇ ਅਤੇ ਖੁਆਰ ਹੁੰਦੇ ਹਨ।੬। (ਹੇ ਭਾਈ!) ਪਰਾਈ ਨਿੰਦਿਆ ਅਤੇ ਈਰਖਾ ਛਡ ਦਿਓ। (ਜੋ ਨਿੰਦਿਆ ਦੀ ਅੱਗ ਵਿਚ) ਪੈ ਪੈ ਕੇ ਸੜਦੇ ਹਨ, (ਉਨ੍ਹਾਂ ਨੂੰ) ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। (ਇਸ ਵਾਸਤੇ) ਸਤਿਸੰਗਤ ਨਾਲ ਮਿਲ ਕੇ ਨਾਮ ਦੀ ਸਰਾਹਨਾ ਕਰੋ, (ਫਿਰ) ਪ੍ਰਭੂ ਤੁਹਾਡਾ ਸਹਾਇਕ ਹੁੰਦਾ ਹੈ।੭। ਹੇ ਭਾਈ! ਕਾਮ, ਕ੍ਰੋਧ ਅਤੇ ਬੁਰਿਆਈ ਨੂੰ ਛਡ ਦਿਓ। ਹਉਮੈ ਦੇ ਧੰਧਿਆਂ ਵਿਚ ਖਚਿਤ ਹੋਣਾ ਛਡ ਦਿਓ। ਸਤਿਗੁਰੂ ਦੀ ਸ਼ਰਣ ਵਿਚ ਪੈ ਜਾਉ ਤਾਂ ਬਚ ਜਾਓਗੇ। ਇਸ ਤਰ੍ਹਾਂ ਭਵ-ਸਾਗਰ ਤਰ ਜਾਈਦਾ ਹੈ।੮।

ਅਗੇ (ਪਰਲੋਕ ਵਿਚ) ਨਿਰੋਲ ਅਗਨੀ ਦੀ ਨਦੀ ਹੈ, (ਜਿਸ ਵਿਚੋਂ) ਵਿਸ਼ੈਲੀ ਅਲੰਬੇ (*ਝੇਲਾ*) (ਨਿਕਲਦੇ ਹਨ)। ਉਥੇ ਹੋਰ ਕੋਈ ਨਹੀਂ ਹੁੰਦਾ, ਜੀਵ ਇਕਲਾ ਹੀ ਹੁੰਦਾ ਹੈ। ਅਗਨੀ ਦੇ ਸਾਗਰ ਦੀਆਂ ਲਹਿਰਾਂ ਭੜ ਭੜ ਕਰਦੀਆਂ ਹਨ, ਉਸ ਵਿਚ ਪੈ ਕੇ ਮਨਮੁਖ ਸੜਦੇ ਹਨ।੯। ਗੁਰੂ ਦੇ ਪਾਸ ਮੁਕਤੀ (ਰੂਪ ਪਦਾਰਥ) ਹੈ, (ਪਰ) ਆਪਣੀ ਇੱਛਾ ਅਨੁਸਾਰ ਦਾਨ ਦਿੰਦਾ ਹੈ। ਜਿਨ੍ਹਾਂ ਨੇ (ਇਹ ਪਦਾਰਥ) ਪ੍ਰਾਪਤ ਕੀਤਾ ਹੈ, ਉਹੀ ਇਸ ਦੀ ਵਿਧੀ ਨੂੰ ਜਾਣਦੇ ਹਨ। ਹੇ ਭਾਈ! ਜਿਨ੍ਹਾਂ ਨੇ (ਇਸ ਨੂੰ) ਹਾਸਲ ਕੀਤਾ ਹੈ, ਉਨ੍ਹਾਂ ਨੂੰ ਜਾ ਕੇ ਪੁਛੋ, (ਉਸ ਦਸਣਗੇ ਕਿ) ਸਤਿਗੁਰੂ ਦੀ ਸੇਵਾ ਕਮਾਉਣ ਨਾਲ ਸੁਖ (ਮਿਲਦਾ ਹੈ)।੧੦। ਗੁਰੂ ਤੋਂ ਬਿਨਾ (ਜੀਵ) ਵਿਅਰਥ ਦੇ ਵਿਕਾਰਾਂ ਵਿਚ ਉਲਝ ਕੇ ਮਰਦੇ ਹਨ। ਜਮ ਸਿਰ ਵਿਚ ਡੰਡੇ ਮਾਰ ਕੇ ਖੁਆਰ ਕਰਦਾ ਹੈ। ਬੰਨ੍ਹੇ ਹੋਏ ਨਿੰਦਕ ਮਨੁੱਖ ਨੂੰ ਮੁਕਤੀ ਨਹੀਂ ਮਿਲਦੀ, (ਉਹ) ਪਰਾਈ ਨਿੰਦਿਆ ਵਿਚ ਹੀ ਡੁਬ ਜਾਂਦਾ ਹੈ।੧੧। (ਹੇ ਜਿਗਿਆਸੂ!) ਸੱਚ ਬੋਲੋ, (ਸੱਚ ਨੂੰ) ਹਿਰਦੇ ਵਿਚ ਪਛਾਣੋ। ਨਜ਼ਰ ਮਾਰ ਕੇ ਵੇਖ ਲਵੋ, (ਪ੍ਰਭੂ) ਦੂਰ ਨਹੀਂ ਹੈ। ਗੁਰੂ ਦੁਆਰਾ ਤਾਰੀ ਤਰਨ ਨਾਲ (ਜੀਵਨ ਦੇ ਸਫ਼ਰ ਵਿਚ ਕੋਈ) ਵਿਘਨ ਨਹੀਂ ਪੈਂਦਾ। ਇਸ ਤਰ੍ਹਾਂ (ਗੁਰੂ) ਭਵ-ਸਾਗਰ ਵਿਚੋਂ ਪਾਰ ਲੰਘਾ ਦਿੰਦਾ ਹੈ।੧੨।

ਸ਼ਰੀਰ ਵਿਚ ਨਾਮ ਦਾ ਵਾਸਾ ਹੈ ਅਤੇ ਅਵਿਨਾਸ਼ੀ ਕਰਤਾ ਪੁਰਖ ਆਪ ਵੀ (ਜੀਵ ਦੇ ਅੰਦਰ ਹੀ ਹੈ)। ਨ ਜੀਵਾਤਮਾ ਮਰਦਾ ਹੈ ਅਤੇ ਨ ਹੀ ਮਾਰਿਆ ਜਾ ਸਕਦਾ ਹੈ। ਉਹ ਪ੍ਰਭੂ (*ਰਜਾਈ*) (ਜੀਵ ਨੂੰ) ਪੈਦਾ ਕਰਕੇ ਸ਼ਬਦ ਦੁਆਰਾ ਸੰਭਾਲ ਕਰਦਾ ਹੈ।੧੩। ਉਹ (ਪ੍ਰਭੂ) ਨਿਰਮਲ ਹੈ, (ਉਸ ਵਿਚ ਮਾਇਆ ਦਾ ਕੋਈ) ਹਨੇਰਾ/ਕਾਲਖ ਨਹੀਂ ਹੈ। ਉਹ ਸਚਿਆਰ ਆਪ ਹੀ ਤਖ਼ਤ ਉਪਰ ਬਹਿੰਦਾ ਹੈ। ਸਾਕਤ (ਮਨਮੁਖ) ਕੂੜੇ ਹਨ, (ਉਨ੍ਹਾਂ ਨੂੰ) ਬੰਨ੍ਹ ਕੇ (ਜੂਨਾਂ ਦੇ ਚੱਕਰ ਵਿਚ) ਫਿਰਾਇਆ ਜਾਂਦਾ ਹੈ, ਉਹ ਮਰਦੇ ਜੰਮਦੇ ਅਤੇ ਆਉਂਦੇ ਜਾਂਦੇ ਰਹਿੰਦੇ ਹਨ।੧੪। ਗੁਰੂ ਦੇ ਸੇਵਕ ਸਤਿਗੁਰੂ ਨੂੰ ਪਿਆਰੇ ਹਨ। ਉਹ ਸ਼ਬਦ ਨੂੰ ਵਿਚਾਰ ਕੇ (ਹਿਰਦੇ ਰੂਪ) ਤਖ਼ਤ ਉਪਰ ਬੈਠੇ ਰਹਿੰਦੇ ਹਨ। (ਉਹ) ਆਪਣੇ ਅੰਦਰ ਹੀ ਤੱਤ੍ਵ ਰੂਪ (ਪ੍ਰਭੂ) ਨੂੰ ਪਛਾਣ ਲੈਂਦੇ ਹਨ। ਸਤਿਸੰਗਤ ਵਿਚ ਸੱਚੀ ਵਡਿਆਈ ਮਿਲਦੀ ਹੈ।੧੫। (ਪਰਮਾਤਮਾ ਦਾ) ਸੇਵਕ ਆਪ ਤਰ ਜਾਂਦਾ ਹੈ, (ਉਹ) ਸੇਵਕ ਪਿਤਰਾਂ ਨੂੰ ਵੀ ਤਾਰ ਲੈਂਦਾ ਹੈ। (ਉਸ ਦੀ) ਸੰਗਤ ਨਾਲ ਮੁਕਤੀ ਮਿਲਦੀ ਹੈ, (ਸੰਪਰਕ ਵਿਚ ਆਇਆਂ ਨੂੰ) ਉਹ ਪਾਰ ਉਤਾਰ ਦਿੰਦਾ ਹੈ। ਨਾਨਕ ਉਸ ਦਾ ਸੇਵਕ ਅਤੇ ਗ਼ੁਲਾਮ ਹੈ ਜਿਸ ਨੇ ਗੁਰੂ ਦੁਆਰਾ ਹਰਿ ਨਾਲ ਲਿਵ ਲਗਾ ਲਈ ਹੈ।੧੬।੬।

ਮਾਰੂ ਮਹਲਾ ੧ ॥
ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥
ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥੧॥
ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ ॥
ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥੨॥
ਗੁਪਤੇ ਬੂਝਹੁ ਜੁਗ ਚਤੁਆਰੇ ॥ ਘਟਿ ਘਟਿ ਵਰਤੈ ਉਦਰ ਮਝਾਰੇ ॥
ਜੁਗੁ ਜੁਗੁ ਏਕਾ ਏਕੀ ਵਰਤੈ ਕੋਈ ਬੂਝੈ ਗੁਰ ਵੀਚਾਰਾ ਹੇ ॥੩॥
ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ ॥
ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ ॥੪॥

ਗਰਭ ਕੁੰਡਲ ਮਹਿ ਉਰਧ ਧਿਆਨੀ ॥ ਆਪੇ ਜਾਣੈ ਅੰਤਰਜਾਮੀ ॥
ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ ॥੫॥
ਚਾਰਿ ਪਦਾਰਥ ਲੈ ਜਗਿ ਆਇਆ ॥ ਸਿਵ ਸਕਤੀ ਘਰਿ ਵਾਸਾ ਪਾਇਆ ॥
ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਸਾਰਾ ਹੇ ॥੬॥
ਬਾਲਕੁ ਮਰੈ ਬਾਲਕ ਕੀ ਲੀਲਾ ॥ ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥
ਜਿਸ ਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ ॥੭॥
ਭਰਿ ਜੋਬਨਿ ਮਰਿ ਜਾਹਿ ਕਿ ਕੀਜੈ ॥ ਮੇਰਾ ਮੇਰਾ ਕਰਿ ਰੋਵੀਜੈ ॥
ਮਾਇਆ ਕਾਰਣਿ ਰੋਇ ਵਿਗੂਚਹਿ ਧ੍ਰਿਗੁ ਜੀਵਣੁ ਸੰਸਾਰਾ ਹੇ ॥੮॥

ਕਾਲੀ ਹੂ ਫੁਨਿ ਧਉਲੇ ਆਏ ॥ ਵਿਣੁ ਨਾਵੈ ਗਥੁ ਗਇਆ ਗਵਾਏ ॥
ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ ॥੯॥
ਆਪੁ ਵੀਚਾਰਿ ਨ ਰੋਵੈ ਕੋਈ ॥ ਸਤਿਗੁਰੁ ਮਿਲੈ ਤ ਸੋਝੀ ਹੋਈ ॥
ਬਿਨੁ ਗੁਰ ਬਜਰ ਕਪਾਟ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ ॥੧੦॥
ਬਿਰਧਿ ਭਇਆ ਤਨੁ ਛੀਜੈ ਦੇਹੀ ॥ ਰਾਮੁ ਨ ਜਪਈ ਅੰਤਿ ਸਨੇਹੀ ॥
ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ ॥੧੧॥
ਨਾਮੁ ਵਿਸਾਰਿ ਚਲੈ ਕੂੜਿਆਰੋ ॥ ਆਵਤ ਜਾਤ ਪੜੈ ਸਿਰਿ ਛਾਰੋ ॥
ਸਾਹੁਰੜੈ ਘਰਿ ਵਾਸੁ ਨ ਪਾਏ ਪੇਈਅੜੈ ਸਿਰਿ ਮਾਰਾ ਹੇ ॥੧੨॥

ਖਾਜੈ ਪੈਝੈ ਰਲੀ ਕਰੀਜੈ ॥ ਬਿਨੁ ਅਭ ਭਗਤੀ ਬਾਦਿ ਮਰੀਜੈ ॥
ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ ॥੧੩॥
ਪਰਵਿਰਤੀ ਨਰਵਿਰਤਿ ਪਛਾਣੈ ॥ ਗੁਰ ਕੈ ਸੰਗਿ ਸਬਦਿ ਘਰੁ ਜਾਣੈ ॥

ਮਾਰੂ ਮਹਲਾ ੧

ਕਿਤਨੇ ਹੀ ਯੁਗ ਅੰਧਕਾਰ ਵਰਤਿਆ ਰਿਹਾ। ਅਪਰ ਅਪਾਰ ਪ੍ਰਭੂ ਨੇ (ਆਪਣੇ ਆਪ ਵਿਚ) ਸਮਾਧੀ ਲਗਾਈ ਹੋਈ ਸੀ। ਨਿਰਲੇਪ (ਪਰਮਾਤਮਾ) ਘੁਪ ਹਨੇਰੇ ਵਿਚ ਬੈਠਾ ਸੀ, ਉਦੋਂ (ਸੰਸਾਰਿਕ) ਧੰਧਿਆਂ ਦਾ ਪਸਾਰਾ ਨਹੀਂ ਸੀ।੧। ਉਸ (ਪ੍ਰਭੂ) ਨੇ ਛੱਤੀ ਯੁਗ (ਅੰਧਕਾਰ ਹੀ) ਵਰਤਾਈ ਰਖਿਆ। ਜਿਵੇਂ ਉਸ ਨੂੰ ਚੰਗਾ ਲਗਿਆ, ਤਿਵੇਂ ਚਲਾਉਂਦਾ ਰਿਹਾ। ਉਸ ਦੇ ਬਰਾਬਰ ਦਾ ਕੋਈ ਨਹੀਂ ਦਿਸਦਾ, (ਉਹ) ਆਪ ਹੀ ਅਪਰ ਅਪਾਰ ਹੈ।੨। ਚਾਰ ਯੁਗਾਂ ਵਿਚ (ਉਸ ਨੂੰ) ਗੁਪਤ ਰੂਪ ਵਿਚ ਵਰਤਦਾ ਰਿਹਾ ਸਮਝੋ। (ਉਹ) ਹਰ ਇਕ ਸ਼ਰੀਰ ਅਤੇ ਹਿਰਦੇ ਵਿਚ ਵਰਤਦਾ ਰਿਹਾ। ਹਰ ਇਕ ਯੁਗ ਵਿਚ ਉਹ ਇਕੋ ਇਕ ਵਰਤਦਾ ਰਿਹਾ, (ਇਹ ਤੱਥ) ਕੋਈ ਗੁਰੂ ਦੇ ਵਿਚਾਰ ਨਾਲ ਹੀ ਸਮਝਦਾ ਹੈ।੩। (ਪਿਤਾ ਦੇ) ਵੀਰਜ ਅਤੇ (ਮਾਤਾ ਦੇ) ਲਹੂ ਨੇ ਮਿਲ ਕੇ ਸ਼ਰੀਰ ਸਿਰਜ ਦਿੱਤਾ। ਪੌਣ, ਪਾਣੀ ਅਤੇ ਅਗਨੀ ਨੇ ਮਿਲ ਕੇ ਜੀਵ (ਬਣਾ ਦਿੱਤਾ)। (ਪ੍ਰਭੂ) ਆਪ ਹੀ (ਹਿਰਦੇ ਰੂਪ) ਮਹਲ ਵਿਚ (ਬੈਠਾ) ਕੌਤਕ ਅਤੇ ਰੰਗ-ਤਮਾਸ਼ੇ ਕਰ ਰਿਹਾ ਹੈ। (ਉਸ ਨੇ ਆਪ ਹੀ) ਮਾਇਆ ਦੇ ਮੋਹ ਦਾ ਪਸਾਰਾ ਕੀਤਾ ਹੋਇਆ ਹੈ।੪।

(ਮਨੁੱਖ) ਮਾਤਾ ਦੇ ਪੇਟ ਵਿਚ ਉਲਟਾ (ਲਟਕਿਆ ਹੋਇਆ ਪ੍ਰਭੂ ਦੇ) ਧਿਆਨ ਵਿਚ ਰਹਿੰਦਾ ਹੈ। (ਉਹ) ਅੰਤਰਯਾਮੀ ਆਪ ਹੀ (ਸਭ ਕੁਝ) ਜਾਣਦਾ ਹੈ। ਮਾਤਾ ਦੇ ਪੇਟ ਵਿਚ (ਉਹ) ਸੁਆਸ ਸੁਆਸ ਸਤਿਸਰੂਪ (ਪ੍ਰਭੂ) ਦਾ ਨਾਮ ਸਿਮਰਦਾ ਹੈ।੫। (ਮਨੁੱਖ) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਲੈ ਕੇ ਜਗਤ ਵਿਚ ਆਇਆ ਹੈ। ਜੀਵਾਤਮਾ (*ਸਿਵ*) ਨੇ ਮਾਇਆ (*ਸਕਤੀ*) ਦੇ ਘਰ ਵਿਚ ਨਿਵਾਸ ਕਰ ਲਿਆ ਹੈ। ਇਕ (ਪ੍ਰਭੂ) ਨੂੰ ਭੁਲਾਉਣ ਨਾਲ (ਜੀਵ ਸੰਸਾਰ ਰੂਪ) ਪਿੜ ਵਿਚ ਬਾਜ਼ੀ ਹਾਰ ਜਾਂਦਾ ਹੈ, ਅਗਿਆਨੀ ਨੇ ਨਾਮ ਨੂੰ ਵਿਸਾਰ ਦਿੱਤਾ ਹੈ।੬। (ਜਦੋਂ ਕੋਈ) ਬਾਲਕ ਮਰਦਾ ਹੈ, (ਤਾਂ ਸਾਰੇ ਸੰਬੰਧੀ) ਬਾਲਕ ਦੀਆਂ ਖੇਡਾਂ (ਨੂੰ ਯਾਦ ਕਰਕੇ ਇਹ) ਕਹਿ ਕਹਿ ਕੇ ਰੋਂਦੇ ਹਨ ਕਿ ਬਾਲਕ ਬਹੁਤ ਮੌਜੀ ਸੀ। ਜਿਸ ਦਾ ਉਹ ਬਾਲਕ ਸੀ, ਉਸ (ਪ੍ਰਭੂ) ਨੇ ਹੀ ਉਹ ਲੈ ਲਿਆ, ਰੋਣ ਵਾਲਾ ਵਿਅਰਥ ਵਿਚ ਭੁਲਿਆ ਹੋਇਆ ਹੈ।੭। (ਜੇ ਕੋਈ) ਭਰ-ਜਵਾਨੀ ਵਿਚ ਮਰ ਜਾਏ (ਤਾਂ) ਕੀ ਕੀਤਾ ਜਾ ਸਕਦਾ ਹੈ? (ਬਸ) ਮੇਰਾ ਮੇਰਾ ਕਰਕੇ ਰੋਇਆ ਜਾਂਦਾ ਹੈ। ਮਾਇਆ ਦੇ ਵਿਗੋਚੇ ਕਰਕੇ (ਸਾਰੇ) ਰੋਂਦੇ ਹਨ, ਸੰਸਾਰ ਵਿਚ (ਅਜਿਹੇ) ਜੀਵਨ ਨੂੰ ਧਿੱਕਾਰ ਹੈ।੮।

ਕਾਲੇ ਵਾਲਾਂ (ਤੋਂ ਬਾਦ) ਫਿਰ ਸਫ਼ੈਦ ਹੋ ਗਏ। ਨਾਮ ਤੋਂ ਬਿਨਾ (ਮਨੁੱਖ ਨੇ ਆਪਣੇ ਸਰਮਾਏ ਦੀ) ਗਠ ਗਵਾ ਲਈ ਅਤੇ ਚਲਾ ਗਿਆ। ਮਾੜੀ ਬੁੱਧੀ ਕਾਰਣ ਅਗਿਆਨੀ (ਵਿਅਕਤੀ) ਨਸ਼ਟ ਹੁੰਦਾ ਰਹਿੰਦਾ ਹੈ, ਲੁਟੇ ਜਾਣ 'ਤੇ ਰੋਂਦਾ ਹੋਇਆ ਕੁਰਲਾਉਂਦਾ ਹੈ।੯। (ਜੋ) ਆਪਣੇ ਮੂਲ ਨੂੰ ਪਛਾਣਦਾ ਹੈ, (ਉਹ ਮਨੁੱਖ) ਰੋਂਦਾ ਨਹੀਂ ਹੈ। ਸਤਿਗੁਰੂ ਦੇ ਮਿਲ ਪੈਣ ਨਾਲ ਹੀ ਸੋਝੀ ਹੁੰਦੀ ਹੈ। ਗੁਰੂ ਤੋਂ ਬਿਨਾ (ਅਗਿਆਨਤਾ ਦੇ) ਕਠੋਰ ਤਖ਼ਤੇ ਨਹੀਂ ਖੁਲ੍ਹਦੇ, ਸ਼ਬਦ ਦੁਆਰਾ ਹੀ ਖ਼ਲਾਸੀ ਮਿਲਦੀ ਹੈ।੧੦। (ਮਨੁੱਖ ਦੇ) ਬਿਰਧ ਹੋਣ 'ਤੇ ਸ਼ਰੀਰ ਨਿਰਬਲ ਹੋ ਜਾਂਦਾ ਹੈ। (ਫਿਰ ਵੀ) ਰਾਮ (ਦਾ ਨਾਮ) ਨਹੀਂ ਜਪਦਾ, (ਜੋ) ਅੰਤ-ਕਾਲ ਵਿਚ ਸਹਾਈ ਹੁੰਦਾ ਹੈ। ਨਾਮ ਨੂੰ ਭੁਲਾ ਕੇ (ਮਨੁੱਖ) ਕਾਲੇ ਮੂੰਹ ਨਾਲ (ਪਰਲੋਕ) ਜਾਂਦਾ ਹੈ ਅਤੇ (ਪਰਮਾਤਮਾ ਦੀ) ਦਰਗਾਹ ਵਿਚ ਝੂਠ ਕਾਰਣ ਖੁਆਰ ਹੁੰਦਾ ਹੈ।੧੧। ਨਾਮ ਨੂੰ ਭੁਲਾ ਕੇ ਝੂਠਾ ਮਨੁੱਖ (ਸੰਸਾਰ ਤੋਂ) ਜਾਂਦਾ ਹੈ। ਜੰਮਦਿਆਂ ਮਰਦਿਆਂ ਸਿਰ ਵਿਚ ਸੁਆਹ ਪੈਂਦੀ ਹੈ। ਪਰਲੋਕ (*ਸਾਹੁਰੜੈ ਘਰਿ*) ਵਿਚ ਠਿਕਾਣਾ ਨਹੀਂ ਮਿਲਦਾ ਅਤੇ ਇਸ ਸੰਸਾਰ (*ਪੇਈਅੜੈ*) ਵਿਚ ਸਿਰ 'ਤੇ ਮਾਰ ਖਾਂਦਾ ਹੈ।੧੨।

(ਮਨੁੱਖ ਸੰਸਾਰ ਵਿਚ ਚੰਗਾ) ਖਾਂਦਾ ਪਹਿਨਦਾ ਹੈ, ਮੌਜਾਂ ਮਾਣਦਾ ਹੈ। (ਪਰ) ਬਿਨਾ ਅੰਤਹਕਰਣ ਦੀ (ਸੱਚੀ) ਭਗਤੀ ਦੇ ਵਿਅਰਥ ਵਿਚ ਮਰਦਾ ਹੈ। (ਜੋ) ਮਾੜੇ ਚੰਗੇ ਦੀ ਸੋਝੀ ਨਹੀਂ ਰਖਦਾ, (ਉਸ ਨੂੰ) ਜਮ ਮਾਰਦਾ ਹੈ, ਕੋਈ ਚਾਰਾ ਨਹੀਂ ਚਲਦਾ।੧੩। (ਜੋ ਵਿਅਕਤੀ) ਭੋਗ ਅਤੇ

ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ ॥੧੪॥
ਸਾਚ ਬਿਨਾ ਦਰਿ ਸਿਝੈ ਨ ਕੋਈ ॥ ਸਾਚ ਸਬਦਿ ਪੈਝੈ ਪਤਿ ਹੋਈ ॥
ਆਪੇ ਬਖਸਿ ਲਏ ਤਿਸੁ ਭਾਵੈ ਹਉਮੈ ਗਰਬੁ ਨਿਵਾਰਾ ਹੇ ॥੧੫॥
ਗੁਰ ਕਿਰਪਾ ਤੇ ਹੁਕਮੁ ਪਛਾਣੈ ॥ ਜੁਗਹ ਜੁਗੰਤਰ ਕੀ ਬਿਧਿ ਜਾਣੈ ॥
ਨਾਨਕ ਨਾਮੁ ਜਪਹੁ ਤਰੁ ਤਾਰੀ ਸਚੁ ਤਾਰੇ ਤਾਰਣਹਾਰਾ ਹੇ ॥੧੬॥੧॥੭॥

ਮਾਰੂ ਮਹਲਾ ੧ ॥
ਹਰਿ ਸਾ ਮੀਤੁ ਨਾਹੀ ਮੈ ਕੋਈ ॥ ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥
ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ ॥੧॥
ਗੁਰੁ ਸਰਵਰੁ ਹਮ ਹੰਸ ਪਿਆਰੇ ॥ ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥
ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ ॥੨॥
ਹਰਿ ਅਗਮ ਅਗਾਹੁ ਅਗਾਧਿ ਨਿਰਾਲਾ ॥ ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥
ਸਤਿਗੁਰ ਮਤਿ ਤਾਰੇ ਤਾਰਣਹਾਰਾ ਮੇਲਿ ਲਏ ਰੰਗਿ ਲੀਨਾ ਹੇ ॥੩॥
ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥ ਓਹੁ ਆਦਿ ਜੁਗਾਦੀ ਰਾਮ ਸਨੇਹੀ ॥
ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ ॥੪॥

ਸਤਿਗੁਰੁ ਦਾਤਾ ਮੁਕਤਿ ਕਰਾਏ ॥ ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ ॥
ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ ॥੫॥
ਕਾਇਆ ਹੰਸ ਪ੍ਰੀਤਿ ਬਹੁ ਧਾਰੀ ॥ ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ ॥
ਅਹਿਨਿਸਿ ਭੋਗੈ ਚੋਜ ਬਿਨੋਦੀ ਉਠਿ ਚਲਤੈ ਮਤਾ ਨ ਕੀਨਾ ਹੇ ॥੬॥
ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ ॥ ਪਉਣ ਪਾਣੀ ਬੈਸੰਤਰੁ ਗਾਜੈ ॥
ਮਨੂਆ ਡੋਲੈ ਦੂਤ ਸੰਗਤਿ ਮਿਲਿ ਸੋ ਪਾਏ ਜੋ ਕਿਛੁ ਕੀਨਾ ਹੇ ॥੭॥
ਨਾਮੁ ਵਿਸਾਰਿ ਦੋਖ ਦੁਖ ਸਹੀਐ ॥ ਹੁਕਮੁ ਭਇਆ ਚਲਣਾ ਕਿਉ ਰਹੀਐ ॥
ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ ॥੮॥

ਚਉਰਾਸੀਹ ਨਰਕ ਸਾਕਤੁ ਭੋਗਾਈਐ ॥ ਜੈਸਾ ਕੀਚੈ ਤੈਸੋ ਪਾਈਐ ॥
ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥
ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥

ਤਿਆਗ ਨੂੰ ਪਛਾਣਦਾ ਹੈ, (ਉਹ) ਗੁਰੂ ਦੀ ਸੰਗਤ ਵਿਚ ਰਹਿ ਕੇ ਸ਼ਬਦ ਦੁਆਰਾ (ਆਪਣੇ ਵਾਸਤਵਿਕ) ਘਰ ਨੂੰ ਜਾਣਦਾ ਹੈ। (ਉਹ) ਕਿਸੇ ਨੂੰ ਮਾੜਾ ਕਹਿ ਕੇ (ਸੰਸਾਰ ਵਿਚ) ਨਹੀਂ ਵਿਚਰਦਾ। (ਉਹ) ਸੱਚੇ (ਪ੍ਰਭੂ ਦੀ ਦਰਗਾਹ ਵਿਚ) ਚੰਗਾ ਸਚਿਆਰ (ਸਿਧ ਹੁੰਦਾ ਹੈ)।੧੪। ਸੱਚ ਤੋਂ ਬਿਨਾ (ਪ੍ਰਭੂ ਦੇ) ਦਰ 'ਤੇ ਕੋਈ ਪ੍ਰਵਾਨ ਨਹੀਂ ਚੜ੍ਹਦਾ। ਸੱਚੇ ਸ਼ਬਦ ਰਾਹੀਂ ਆਦਰ ਅਤੇ ਪ੍ਰਤਿਸ਼ਠਾ ਮਿਲਦੀ ਹੈ। (ਜਿਸ ਨੂੰ ਪ੍ਰਭੂ) ਆਪ ਬਖ਼ਸ਼ਿਸ਼ ਕਰਦਾ ਹੈ, (ਉਹ) ਉਸ ਨੂੰ ਚੰਗਾ ਲਗਣ ਲਗ ਜਾਂਦਾ ਹੈ ਅਤੇ (ਉਹ ਆਪਣੇ ਅੰਦਰ) ਹਉਮੈ ਨੂੰ ਦੂਰ ਕਰ ਦਿੰਦਾ ਹੈ।੧੫। (ਉਹ ਮਨੁੱਖ) ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਦੇ) ਹੁਕਮ ਨੂੰ ਪਛਾਣਦਾ ਹੈ। ਯੁਗਾਂ ਯੁਗਾਂਤਰਾਂ ਦੀ (ਜੀਵਨ-)ਜਾਚ ਨੂੰ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਜਪੋ, (ਅਤੇ ਸੰਸਾਰ ਰੂਪ) ਨਦੀ (*ਤਾਰੀ*) ਤਰ ਜਾਓ। ਸੱਚਾ (ਪ੍ਰਭੂ) ਤਾਰਨ ਵਾਲਾ ਹੈ, (ਉਹ) ਤਾਰ ਦੇਵੇਗਾ।੧੬।੧।੭।

**ਮਾਰੂ ਮਹਲਾ ੧**

ਮੇਰਾ ਹਰਿ ਵਰਗਾ ਕੋਈ ਮਿਤਰ ਨਹੀਂ ਹੈ, ਜਿਸ ਨੇ (ਮੈਨੂੰ) ਤਨ ਮਨ ਦਿੱਤਾ ਹੈ (ਅਤੇ ਮੇਰੇ ਅੰਦਰ) ਸੁਰਤਿ ਸਮੋਈ ਹੈ। ਉਹ ਸਭ ਜੀਵਾਂ ਦੀ ਪਾਲਨਾ ਅਤੇ ਸੰਭਾਲ ਕਰਦਾ ਹੈ, ਸਭ ਦੇ ਅੰਦਰ ਦੀਆਂ ਜਾਣਦਾ ਹੈ (ਅਤੇ ਸਭ ਦੇ ਕਰਮਾਂ ਨੂੰ) ਵੇਖਦਾ ਹੈ।੧। ਗੁਰੂ (ਸਾਡੇ ਲਈ) ਸਰੋਵਰ (ਦੇ ਸਮਾਨ) ਹੈ ਅਤੇ ਅਸੀਂ ਉਸ ਪਿਆਰੇ (ਸਰੋਵਰ) ਦੇ ਹੰਸ ਹਾਂ। (ਗੁਰੂ ਰੂਪ) ਸਮੁੰਦਰ ਵਿਚ ਬਹੁਤ ਸਾਰੇ ਲਾਲ ਅਤੇ ਰਤਨ ਹਨ। ਹਰਿ-ਜਸ ਗਾਉਣ ਨਾਲ ਮੋਤੀ, ਮਾਣਕ ਅਤੇ ਹੀਰੇ (ਪ੍ਰਾਪਤ ਹੁੰਦੇ ਹਨ), ਮਨ ਤਨ ਭਿਜ ਜਾਂਦਾ ਹੈ।੨। ਹਰਿ ਅਗਮ, ਅਥਾਹ, ਅਗਾਧ ਅਤੇ ਨਿਰਾਲਾ ਹੈ। ਹਰਿ ਦਾ ਅੰਤ ਨਹੀਂ ਪਾਇਆ ਜਾ ਸਕਦਾ, (ਉਹ) ਵੱਡਾ ਅਤੇ ਧਰਤੀ ਦਾ ਰਾਖਾ ਹੈ। ਸਤਿਗੁਰੂ ਦੀ ਮਤਿ ਦੁਆਰਾ (ਉਹ) ਤਾਰਨ ਵਾਲਾ (ਪ੍ਰਭੂ) ਤਾਰ ਦਿੰਦਾ ਹੈ ਅਤੇ ਪ੍ਰੇਮ (*ਰੰਗਿ*) ਪੂਰਵਕ (ਆਪਣੇ ਨਾਲ) ਮੇਲ ਲੈਂਦਾ ਹੈ।੩। ਸਤਿਗੁਰੂ ਤੋਂ ਬਿਨਾ ਮੁਕਤਿ ਕਾਹਦੀ ਹੋਈ? (ਉਹ) ਆਦਿ ਜੁਗਾਦਿ ਤੋਂ ਪ੍ਰਭੂ ਦਾ ਪਿਆਰਾ ਹੈ। (ਉਹ ਪ੍ਰਭੂ) ਕ੍ਰਿਪਾ ਕਰਕੇ ਮੁਕਤ ਕਰਦਾ ਹੈ, ਕੀਤੇ ਹੋਏ ਔਗੁਣਾਂ ਨੂੰ ਬਖ਼ਸ਼ਦਾ ਹੈ (ਅਤੇ ਆਪਣੀ) ਦਰਗਾਹ ਵਿਚ (ਸਥਾਨ ਦਿੰਦਾ ਹੈ)।੪।

ਸਤਿਗੁਰੂ (ਨਾਮ ਦਾ) ਦਾਤਾ ਅਤੇ ਮੁਕਤ ਕਰਨ ਵਾਲਾ ਹੈ। (ਸਾਡੇ ਹਿਰਦੇ ਵਿਚ ਨਾਮ ਰੂਪ) ਅੰਮ੍ਰਿਤ ਰਸ ਪਾ ਕੇ ਸਾਰੇ ਰੋਗ ਦੂਰ ਕਰ ਦਿੰਦਾ ਹੈ। (ਉਸ ਵਿਅਕਤੀ ਉਤੇ) ਜਮ ਰੂਪ ਮਸੂਲੀਆ ਕਰ ਨਹੀਂ ਲਗਾਉਂਦਾ, ਜਿਸ ਦੀ ਤ੍ਰਿਸ਼ਨਾ ਰੂਪ ਅਗਨੀ ਬੁਝ ਜਾਂਦੀ ਹੈ, ਛਾਤੀ ਠੰਢੀ ਹੋ ਜਾਂਦੀ ਹੈ।੫। ਕਾਇਆ ਨੇ ਜੀਵਾਤਮਾ ਨਾਲ ਬਹੁਤ ਪ੍ਰੀਤ ਲਗਾ ਰਖੀ ਹੈ। ਉਹ (ਜੀਵਾਤਮਾ) ਯੋਗੀ ਪੁਰਖ (ਵਾਂਗ ਫੇਰੀ ਪਾਉਣ ਵਾਲਾ) ਅਤੇ ਉਹ (ਕਾਇਆ) ਸੁੰਦਰ ਇਸਤਰੀ (ਵਾਂਗ ਹੈ)। (ਜੀਵਾਤਮਾ) ਰੰਗ-ਰਲੀਆਂ ਮਾਣਦਾ ਹੋਇਆ ਦਿਨ ਰਾਤ (ਕਾਇਆ ਨੂੰ) ਭੋਗਦਾ ਹੈ, (ਪਰ) ਉਠ ਕੇ ਚਲਣ ਵੇਲੇ (ਅਰਥਾਤ ਮਰਨ ਵੇਲੇ) ਸਲਾਹ ਤਕ ਨਹੀਂ ਕਰਦਾ।੬। ਪ੍ਰਭੂ ਸ੍ਰਿਸ਼ਟੀ ਪੈਦਾ ਕਰਕੇ (ਉਸ ਵਿਚ) ਛਾਇਆ ਹੋਇਆ ਹੈ। ਪੌਣ, ਪਾਣੀ ਅਤੇ ਅਗਨੀ (ਆਦਿ ਤੱਤ੍ਵਾਂ ਨਾਲ ਬਣਿਆ ਸ਼ਰੀਰ) ਗਜਦਾ ਹੈ। (ਵਿਕਾਰਾਂ ਰੂਪ) ਦੂਤਾਂ ਦੀ ਸੰਗਤ ਵਿਚ ਮਿਲ ਕੇ ਮਨ ਡੋਲਦਾ ਹੈ ਅਤੇ ਉਹ ਕੁਝ ਪ੍ਰਾਪਤ ਕਰਦਾ ਹੈ (ਜੋ ਪਿਛਲਿਆਂ ਜਨਮਾਂ ਵਿਚ) ਕੀਤਾ ਹੁੰਦਾ ਹੈ।੭। ਨਾਮ ਵਿਸਾਰਨ ਨਾਲ ਦੋਸ਼ਾਂ ਦੇ ਦੁਖ ਸਹਿਣੇ ਪੈਂਦੇ ਹਨ। (ਪ੍ਰਭੂ ਦਾ) ਹੁਕਮ ਹੋਣ 'ਤੇ (ਭਲਾ) ਕਿਵੇਂ ਰਹਿ ਸਕੀਦਾ ਹੈ? (ਜੀਵ) ਨਰਕ ਰੂਪ ਖੂਹ ਵਿਚ (ਇਸ ਤਰ੍ਹਾਂ) ਗੋਤੇ ਖਾਂਦਾ ਹੈ, ਜਿਸ ਤਰ੍ਹਾਂ ਜਲ ਤੋਂ ਬਾਹਰ (ਨਿਕਲਣ 'ਤੇ) ਮੱਛੀ (ਦੀ ਸਥਿਤੀ ਹੁੰਦੀ ਹੈ)।੮।

ਸਾਕਤਾਂ/ਮਨਮੁਖਾਂ ਨੂੰ ਚੌਰਾਸੀ ਲਖ ਜੂਨਾਂ ਰੂਪ ਨਰਕ ਭੋਗਾਏ ਜਾਂਦੇ ਹਨ। ਜਿਹੋ ਜਿਹਾ (ਕੋਈ ਕਰਮ) ਕਰਦਾ ਹੈ, ਉਹੋ ਜਿਹਾ (ਫਲ) ਪਾਉਂਦਾ ਹੈ। ਸਤਿਗੁਰੂ ਤੋਂ ਬਿਨਾ ਮੁਕਤੀ ਪ੍ਰਾਪਤ ਨਹੀਂ ਹੁੰਦੀ, (ਮਨੁੱਖ) ਪਿਛਲੇ ਜਨਮਾਂ ਦੇ ਸੰਸਕਾਰਾਂ ਦਾ ਬੰਨ੍ਹਿਆ ਹੋਇਆ ਗ੍ਰਸ ਦਿੱਤਾ ਜਾਂਦਾ ਹੈ।੯। (ਮ੍ਰਿਤੂ ਉਪਰੰਤ ਜਿਸ ਗਲੀ ਵਿਚੋਂ ਲੰਘਣ ਦੀ ਮਾਨਤਾ ਹੈ ਉਹ) ਬਹੁਤ ਤੰਗ ਅਤੇ ਖੰਡੇ ਦੀ ਧਾਰ ਵਾਂਗ

ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥੧੦॥
ਮੀਤ ਸਖੇ ਕੇਤੇ ਜਗ ਮਾਹੀ ॥ ਬਿਨੁ ਗੁਰ ਪਰਮੇਸਰ ਕੋਈ ਨਾਹੀ ॥
ਗੁਰ ਕੀ ਸੇਵਾ ਮੁਕਤਿ ਪਰਾਇਣਿ ਅਨਦਿਨੁ ਕੀਰਤਨੁ ਕੀਨਾ ਹੇ ॥੧੧॥
ਕੂੜੁ ਛੋਡਿ ਸਾਚੇ ਕਉ ਧਾਵਹੁ ॥ ਜੋ ਇਛਹੁ ਸੋਈ ਫਲੁ ਪਾਵਹੁ ॥
ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ ॥੧੨॥

ਹਰਿ ਹਰਿ ਨਾਮੁ ਵਖਰੁ ਲੈ ਚਲਹੁ ॥ ਦਰਸਨੁ ਪਾਵਹੁ ਸਹਜਿ ਮਹਲਹੁ ॥
ਗੁਰਮੁਖਿ ਖੋਜਿ ਲਹਹਿ ਜਨ ਪੂਰੇ ਇਉ ਸਮਦਰਸੀ ਚੀਨਾ ਹੇ ॥੧੩॥
ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ ॥੧੪॥
ਨਾਰਦ ਸਾਰਦ ਸੇਵਕ ਤੇਰੇ ॥ ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥
ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ ਸਭੁ ਤੇਰੋ ਕਾਰਣੁ ਕੀਨਾ ਹੇ ॥੧੫॥
ਇਕਿ ਦਰਿ ਸੇਵਹਿ ਦਰਦੁ ਵਞਾਏ ॥ ਓਇ ਦਰਗਹ ਪੈਧੇ ਸਤਿਗੁਰੂ ਛਡਾਏ ॥
ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ ਚਲਣਿ ਨ ਦੀਨਾ ਹੇ ॥੧੬॥
ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ ॥ ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ॥
ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ ॥੧੭॥੨॥੮॥

ਮਾਰੂ ਮਹਲਾ ੧ ॥
ਅਸੁਰ ਸਘਾਰਣ ਰਾਮੁ ਹਮਾਰਾ ॥ ਘਟਿ ਘਟਿ ਰਮਈਆ ਰਾਮੁ ਪਿਆਰਾ ॥
ਨਾਲੇ ਅਲਖੁ ਨ ਲਖੀਐ ਮੂਲੇ ਗੁਰਮੁਖਿ ਲਿਖੁ ਵੀਚਾਰਾ ਹੇ ॥੧॥
ਗੁਰਮੁਖਿ ਸਾਧੂ ਸਰਣਿ ਤੁਮਾਰੀ ॥ ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ ॥
ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥੨॥
ਮਨਮੁਖ ਅੰਧੁਲੇ ਸੋਝੀ ਨਾਹੀ ॥ ਆਵਹਿ ਜਾਹਿ ਮਰਹਿ ਮਰਿ ਜਾਹੀ ॥
ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ ॥੩॥
ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ॥
ਕਿਰਤ ਕੇ ਬਾਧੇ ਪਾਪ ਕਮਾਵਹਿ ॥
ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ ॥੪॥

ਤਿਖੀ ਹੈ। (ਕਰਮਾਂ ਦਾ) ਲੇਖਾ (ਜੀਵ ਤੋਂ ਇਸ ਤਰ੍ਹਾਂ) ਲਿਆ ਜਾਂਦਾ ਹੈ ਜਿਵੇਂ (ਘਾਣੀ ਵਿਚ) ਤਿਲ ਪੀੜੇ ਜਾਂਦੇ ਹਨ। ਮਾਤਾ, ਪਿਤਾ, ਇਸਤਰੀ, ਪੁੱਤਰ (ਵਿਚੋਂ ਕੋਈ ਵੀ) ਸਾਥੀ ਨਹੀਂ ਬਣਦਾ। ਹਰਿ (ਦੇ ਨਾਮ ਰੂਪ) ਰਸ ਤੋਂ ਬਿਨਾ (ਕਿਸੇ ਨੂੰ) ਮੁਕਤ ਨਹੀਂ ਕੀਤਾ ਜਾਂਦਾ।੧੦। ਜਗਤ ਵਿਚ ਮਿਤਰ ਅਤੇ ਸਾਥੀ ਕਿਤਨੇ ਹੀ ਹੁੰਦੇ ਹਨ, (ਪਰ) ਗੁਰੂ ਤੋਂ ਬਿਨਾ (ਔਖੀ ਘੜੀ ਵਿਚ) ਕੋਈ ਵੀ (ਸਹਾਇਕ) ਨਹੀਂ ਹੁੰਦਾ। ਗੁਰੂ ਦੀ ਸੇਵਾ ਮੁਕਤੀ (ਦੀ ਪ੍ਰਾਪਤੀ ਦਾ) ਸਾਧਨ ਅਥਵਾ ਆਧਾਰ ਹੈ; ਹਰ ਰੋਜ਼ ਹਰਿ-ਜਸ ਕਰਨਾ (ਚਾਹੀਦਾ ਹੈ)।੧੧। (ਜੋ ਵਿਅਕਤੀ) ਕੂੜ ਨੂੰ ਤਿਆਗ ਕੇ ਸੱਚੇ (ਨਾਮ ਲਈ) ਯਤਨ ਕਰਦਾ ਹੈ, (ਉਹ) ਜੋ ਇੱਛਾ ਕਰਦਾ ਹੈ, ਉਹੀ ਫਲ ਪ੍ਰਾਪਤ ਕਰ ਲੈਂਦਾ ਹੈ। ਸੱਚੇ ਸੌਦੇ ਦੇ ਵਪਾਰੀ ਵਿਰਲੇ ਹੀ ਹੁੰਦੇ ਹਨ, (ਜਿਨ੍ਹਾਂ ਨੇ) ਲਾਭ ਲੈ ਕੇ ਸੌਦਾ ਕੀਤਾ ਹੁੰਦਾ ਹੈ।੧੨।

(ਜੋ ਵਿਅਕਤੀ ਪਰਲੋਕ ਲਈ) ਹਰਿ ਹਰਿ ਨਾਮ ਦਾ ਸੌਦਾ ਲੈ ਕੇ ਚਲਦੇ ਹਨ, (ਉਹ) ਸਹਿਜ ਸੁਭਾ (ਪ੍ਰਭੂ ਦੀ) ਦਰਗਾਹ ਵਿਚ ਦਰਸ਼ਨ ਪਾ ਲੈਂਦੇ ਹਨ। ਪੂਰੇ ਧਰਮ ਸਾਧਕ ਗੁਰੂ ਦੁਆਰਾ (ਪ੍ਰਭੂ ਨੂੰ) ਖੋਜ ਲੈਂਦੇ ਹਨ, ਇਸ ਤਰ੍ਹਾਂ (ਉਹ) ਸਭ ਨੂੰ ਸਮਾਨ ਭਾਵ ਨਾਲ ਵੇਖਣ ਵਾਲੇ (ਪਰਮਾਤਮਾ ਨੂੰ) ਸਮਝ ਲੈਂਦੇ ਹਨ।੧੩। ਪ੍ਰਭੂ ਬੇਅੰਤ ਹੈ, ਗੁਰੂ ਦੀ ਮਤਿ ਦੁਆਰਾ ਕੋਈ (ਵਿਰਲਾ ਹੀ ਉਸ ਨੂੰ) ਪ੍ਰਾਪਤ ਕਰਦਾ ਹੈ, ਗੁਰੂ ਦੇ ਸ਼ਬਦ ਰਾਹੀਂ ਮਨ ਨੂੰ ਸਮਝਾਉਂਦਾ ਹੈ। ਸਤਿਗੁਰੂ ਦੀ ਬਾਣੀ ਨੂੰ ਸੱਚ ਕਰਕੇ ਮਨੋ, ਇਸ ਤਰ੍ਹਾਂ ਪ੍ਰਭੂ ਵਿਚ ਲੀਨ ਹੋਈਦਾ ਹੈ।੧੪। ਨਾਰਦ (ਮੁਨੀ) ਅਤੇ ਸ਼ਾਰਦਾ (ਦੇਵੀ, ਸਭ) ਤੇਰੇ ਸੇਵਕ ਹਨ। ਤਿੰਨਾਂ ਲੋਕਾਂ ਦੇ ਵੱਡਿਆਂ ਤੋਂ ਵੱਡੇ (ਤੇਰੇ) ਖ਼ਾਦਮ ਹਨ। ਸਭ ਤੇਰੀ ਹੀ ਕੁਦਰਤ (ਦਾ ਪਸਾਰਾ) ਹੈ, ਤੂੰ ਹਰ ਇਕ ਦੇ ਸਿਰ 'ਤੇ ਰਿਜ਼ਕ ਦੇਣ ਵਾਲਾ ਹੈਂ, ਸਭ (ਜਗਤ) ਤੇਰਾ ਹੀ ਸਿਰਜਿਆ ਹੋਇਆ ਹੈ।੧੫। ਕਈ (ਤੇਰੇ) ਦੁਆਰ ਉਪਰ ਸੇਵਾ ਕਰਦੇ ਹਨ ਅਤੇ ਆਪਣੇ ਦੁਖਾਂ ਦਰਦਾਂ ਨੂੰ ਖ਼ਤਮ ਕਰ ਲੈਂਦੇ ਹਨ। ਉਹ ਸਤਿਗੁਰੂ ਦੇ ਛੁੜਾਏ ਹੋਏ (ਈਸ਼ਵਰੀ) ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ। ਸਤਿਗੁਰੂ ਨੇ (ਉਨ੍ਹਾਂ ਦੇ) ਹਉਮੈ ਵਾਲੇ ਬੰਧਨ ਤੋੜ ਦਿੱਤੇ ਹਨ, ਚੰਚਲ ਚਿਤ ਨੂੰ (ਉਹ) ਚਲਾਇਮਾਨ ਨਹੀਂ ਹੋਣ ਦਿੰਦੇ।੧੬। ਸਤਿਗੁਰੂ ਨੂੰ ਮਿਲੋ ਅਤੇ ਉਹ (ਜੀਵਨ-)ਵਿਧੀ ਸਮਝੋ, ਜਿਸ ਨਾਲ ਪ੍ਰਭੂ ਨੂੰ ਪ੍ਰਾਪਤ ਕਰ ਲਵੋ (ਤਾਂ ਜੋ ਫਿਰ) ਕੋਈ (ਕਰਮਾਂ ਦਾ ਲੇਖਾ) ਗਿਣਿਆ ਨ ਜਾਏ। ਹਉਮੈ ਨੂੰ ਮਾਰ ਕੇ ਗੁਰੂ ਦੀ ਸੇਵਾ ਕਰੋ, ਦਾਸ ਨਾਨਕ (ਦਾ ਕਥਨ ਹੈ ਕਿ ਇਸ ਤਰ੍ਹਾਂ ਮਨ) ਹਰਿ ਦੇ ਪ੍ਰੇਮ (*ਰੰਗਿ*) ਵਿਚ ਰੰਗਿਆ ਜਾਂਦਾ ਹੈ।੧੭।੨।੮।

**ਮਾਰੂ ਮਹਲਾ ੧**

ਮੇਰਾ ਪ੍ਰਭੂ (ਵਿਕਾਰ ਰੂਪ) ਦੈਂਤ ਨੂੰ ਮਾਰਨ ਵਾਲਾ ਹੈ। ਹਰ ਇਕ ਸ਼ਰੀਰ/ਹਿਰਦੇ ਵਿਚ ਪਿਆਰਾ ਰਾਮ ਰਮਿਆ ਹੋਇਆ ਹੈ। ਅਲੱਖ (ਪ੍ਰਭੂ ਸਾਡੇ) ਨਾਲ ਹੈ, (ਪਰ) ਲਖਿਆ ਬਿਲਕੁਲ ਨਹੀਂ ਜਾਂਦਾ। ਗੁਰੂ ਦੁਆਰਾ (ਉਸ ਪ੍ਰਭੂ ਦਾ) ਵਿਚਾਰ ਲਿਖ ਲਵੋ।੧। ਗੁਰੂ ਦੁਆਰਾ (ਜੋ) ਸਾਧੂ (ਵਿਅਕਤੀ) ਤੇਰੀ ਸ਼ਰਣ ਵਿਚ ਆਉਂਦੇ ਹਨ, ਪ੍ਰਭੂ ਕ੍ਰਿਪਾ ਕਰਕੇ (ਉਨ੍ਹਾਂ ਨੂੰ ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ। (ਸੰਸਾਰ ਰੂਪ) ਸਮੁੰਦਰ ਬਹੁਤ ਡੂੰਘਾ ਹੈ (ਜੋ ਤ੍ਰਿਸ਼ਨਾ ਦੀ) ਅਗਨੀ (ਅਤੇ ਵਿਸ਼ਿਆਂ ਦੇ) ਜਲ ਨਾਲ (ਭਰਿਆ ਹੋਇਆ ਹੈ), ਗੁਰੂ ਸਤਿਗੁਰੂ ਹੀ ਪਾਰ ਉਤਾਰਨ ਵਾਲਾ ਹੈ।੨। ਅਗਿਆਨੀ (*ਅੰਧੁਲੇ*) ਮਨਮੁਖ ਨੂੰ ਸੋਝੀ ਨਹੀਂ ਹੈ। (ਉਹ ਸੰਸਾਰ ਵਿਚ) ਆਉਂਦਾ ਹੈ, ਜਾਂਦਾ ਹੈ ਅਤੇ ਬਾਰ ਬਾਰ ਮਰਦਾ ਹੀ ਰਹਿੰਦਾ ਹਨ। ਪੂਰਬਲੇ ਕਰਮਾਂ ਦਾ ਲਿਖਿਆ ਲੇਖ ਮਿਟਦਾ ਨਹੀਂ ਹੈ, ਜਮ ਦੇ ਦਰ ਉਤੇ ਮੂਰਖ (ਮਨਮੁਖ) ਖੁਆਰ ਹੁੰਦਾ ਹੈ।੩। (ਸੰਸਾਰ ਵਿਚ) ਕਈ ਆਉਂਦੇ ਹਨ, ਜਾਂਦੇ ਹਨ (ਅਰਥਾਤ ਜੰਮਦੇ ਮਰਦੇ ਰਹਿੰਦੇ ਹਨ, ਪਰ ਆਪਣੇ) ਘਰ ਵਿਚ ਨਿਵਾਸ ਪ੍ਰਾਪਤ ਨਹੀਂ ਕਰ ਸਕਦੇ। ਪੂਰਬਲੇ ਜਨਮਾਂ ਦੇ ਸੰਸਕਾਰਾਂ ਦੇ ਬੰਨ੍ਹੇ ਹੋਏ ਪਾਪ ਕਮਾਉਂਦੇ ਹਨ। ਅਗਿਆਨੀ (ਮਨਮੁਖ) ਨੂੰ ਕੋਈ ਸੋਝੀ ਅਤੇ ਸਮਝ ਨਹੀਂ ਹੁੰਦੀ ਕਿ ਲੋਭ ਅਤੇ ਹੰਕਾਰ ਬਹੁਤ ਬੁਰੇ ਹਨ।੪।

ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥ ਪਰ ਪਿਰ ਰਾਤੀ ਖਸਮੁ ਵਿਸਾਰਾ ॥
ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥੫॥
ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥ ਨਰਕਿ ਪਚਹਿ ਅਗਿਆਨ ਅੰਧੇਰੇ ॥
ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥੬॥
ਸੂਰਜੁ ਤਪੈ ਅਗਨਿ ਬਿਖੁ ਝਾਲਾ ॥ ਅਪਤੁ ਪਸੂ ਮਨਮੁਖੁ ਬੇਤਾਲਾ ॥
ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ ॥੭॥
ਮਸਤਕਿ ਭਾਰੁ ਕਲਰ ਸਿਰਿ ਭਾਰਾ ॥ ਕਿਉ ਕਰਿ ਭਵਜਲੁ ਲੰਘਸਿ ਪਾਰਾ ॥
ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ ॥੮॥

ਪੁਤ੍ਰ ਕਲਤ੍ਰ ਜਗਿ ਹੇਤੁ ਪਿਆਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥
ਜਮ ਕੇ ਫਾਹੇ ਸਤਿਗੁਰਿ ਤੋੜੇ ਗੁਰਮੁਖਿ ਤਤੁ ਬੀਚਾਰਾ ਹੇ ॥੯॥
ਕੂੜਿ ਮੁਠੀ ਚਾਲੈ ਬਹੁ ਰਾਹੀ ॥ ਮਨਮੁਖੁ ਦਾਝੈ ਪੜਿ ਪੜਿ ਭਾਹੀ ॥
ਅੰਮ੍ਰਿਤ ਨਾਮੁ ਗੁਰੂ ਵਡ ਦਾਣਾ ਨਾਮੁ ਜਪਹੁ ਸੁਖ ਸਾਰਾ ਹੇ ॥੧੦॥
ਸਤਿਗੁਰੁ ਤੁਠਾ ਸਚੁ ਦ੍ਰਿੜਾਏ ॥ ਸਭਿ ਦੁਖ ਮੇਟੇ ਮਾਰਗਿ ਪਾਏ ॥
ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ ॥੧੧॥
ਖੇਹੂ ਖੇਹ ਰਲੈ ਤਨੁ ਛੀਜੈ ॥ ਮਨਮੁਖੁ ਪਾਥਰੁ ਸੈਲੁ ਨ ਭੀਜੈ ॥
ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ ॥੧੨॥

ਮਾਇਆ ਬਿਖੁ ਭੁਇਅੰਗਮ ਨਾਲੇ ॥ ਇਨਿ ਦੁਬਿਧਾ ਘਰ ਬਹੁਤੇ ਗਾਲੇ ॥
ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ ਭਗਤਿ ਰਤੇ ਪਤੀਆਰਾ ਹੇ ॥੧੩॥
ਸਾਕਤ ਮਾਇਆ ਕਉ ਬਹੁ ਧਾਵਹਿ ॥ ਨਾਮੁ ਵਿਸਾਰਿ ਕਹਾ ਸੁਖੁ ਪਾਵਹਿ ॥
ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ ॥੧੪॥
ਕੂਕਰ ਸੂਕਰ ਕਹੀਅਹਿ ਕੂੜਿਆਰਾ ॥ ਭਉਕਿ ਮਰਹਿ ਭਉ ਭਉ ਭਉ ਹਾਰਾ ॥
ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ ॥੧੫॥
ਸਤਿਗੁਰੁ ਮਿਲੈ ਤ ਮਨੂਆ ਟੇਕੈ ॥ ਰਾਮ ਨਾਮੁ ਦੇ ਸਰਣਿ ਪਰੇਕੈ ॥
ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ ॥੧੬॥
ਰਾਮ ਨਾਮੁ ਸਾਧੂ ਸਰਣਾਈ ॥ ਸਤਿਗੁਰ ਬਚਨੀ ਗਤਿ ਮਿਤਿ ਪਾਈ ॥
ਨਾਨਕ ਹਰਿ ਜਪਿ ਹਰਿ ਮਨ ਮੇਰੇ ਹਰਿ ਮੇਲੇ ਮੇਲਣਹਾਰਾ ਹੇ ॥੧੭॥੩॥੯॥

ਪਤੀ ਤੋਂ ਬਿਨਾ ਉਸ ਇਸਤਰੀ ਦਾ ਸ਼ਿੰਗਾਰ ਕਿਸ ਕੰਮ ਦਾ ਹੈ? (ਜੋ ਆਪਣੇ) ਪਤੀ ਨੂੰ ਵਿਸਾਰ ਕੇ ਪਰਾਏ ਪਤੀ ਨਾਲ ਸੰਯੋਗ ਮਾਣਦੀ ਹੈ। ਜਿਵੇਂ ਵੇਸਵਾ ਦੇ ਪੁੱਤਰ ਦਾ ਪਿਤਾ ਕਿਸ ਨੂੰ ਕਹੀਏ? ਤਿਵੇਂ (ਉਸ ਇਸਤਰੀ ਦੇ) ਕੰਮ-ਕਾਰ ਵਿਅਰਥ ਹਨ।੫। (ਨਾਮ ਤੋਂ ਵਿਹੂਣੇ ਵਿਅਕਤੀ) ਪ੍ਰੇਤ ਰੂਪ ਸ਼ਰੀਰ (*ਪਿੰਜਰ*) ਵਿਚ ਬਹੁਤ ਦੁਖ ਪਾਂਦੇ ਹਨ, ਅਗਿਆਨ ਦੇ ਹਨੇਰੇ ਵਿਚ ਨਰਕ ਵਿਚ ਸੜਦੇ ਰਹਿੰਦੇ ਹਨ। ਜਿਨ੍ਹਾਂ (ਵਿਅਕਤੀਆਂ) ਨੇ ਹਰਿ ਦਾ ਨਾਮ ਭੁਲਾ ਦਿੱਤਾ ਹੈ, (ਉਨ੍ਹਾਂ ਤੋਂ) ਧਰਮ-ਰਾਜ ਦੀ ਬਾਕੀ ਵਸੂਲ ਕੀਤੀ ਜਾਂਦੀ ਹੈ।੬। (ਮਨਮੁਖ ਵਿਅਕਤੀ ਦੇ ਹਿਰਦੇ ਵਿਚ ਵਿਸ਼ਿਆਂ ਦਾ) ਸੂਰਜ ਤਪਦਾ ਰਹਿੰਦਾ ਹੈ ਅਤੇ (ਤ੍ਰਿਸ਼ਨਾ ਰੂਪ) ਅਗਨੀ ਦੇ ਅਲੰਬੇ ਨਿਕਲਦੇ ਰਹਿੰਦੇ ਹਨ। ਮਨਮੁਖ ਪਤਹੀਨ ਪਸ਼ੂ ਅਤੇ ਭੂਤਨਾ ਹੈ। (ਉਹ) ਆਸ਼ਾ ਅਤੇ ਮਾਨਸਿਕ ਇੱਛਾ ਕਰਕੇ ਕੂੜ ਕਮਾਉਂਦਾ ਹੈ, (ਕੂੜ) ਬੜਾ ਭੈੜਾ ਰੋਗ ਹੈ।੭। (ਜਿਸ ਵਿਅਕਤੀ ਨੇ) ਸਿਰ ਉਪਰ ਕਲਰ ਦਾ ਬਹੁਤ ਭਾਰ (ਚੁਕਿਆ ਹੋਇਆ ਹੈ), ਭਵ-ਸਾਗਰ ਨੂੰ (ਉਹ) ਕਿਵੇਂ ਪਾਰ ਲੰਘ ਸਕਦਾ ਹੈ? ਸਤਿਗੁਰੂ ਆਦਿ ਜੁਗਾਦਿ ਤੋਂ ਜਹਾਜ਼ ਰੂਪ ਹੈ, (ਜੋ) ਰਾਮ ਦੇ ਨਾਮ ਦੁਆਰਾ ਪਾਰ ਲੰਘਾ ਦਿੰਦਾ ਹੈ।੮।

ਜਗਤ ਵਿਚ ਪੁੱਤਰ ਅਤੇ ਇਸਤਰੀ ਦਾ ਪਿਆਰਾ ਹਿਤ ਰਹਿੰਦਾ ਹੈ। ਮਾਇਆ ਦੇ ਮੋਹ ਦਾ ਪਸਾਰਾ ਪਸਰਿਆ ਰਹਿੰਦਾ ਹੈ। ਜੋ ਗੁਰੂ ਦੁਆਰਾ ਤੱਤ੍ਵ ਨੂੰ ਵਿਚਾਰਦਾ ਹੈ, (ਉਸ ਦੇ) ਜਮ ਦੇ ਬੰਧਨ ਗੁਰੂ ਤੋੜ ਦਿੰਦਾ ਹੈ।੯। ਕੂੜ ਦੀ ਲੁਟੀ ਹੋਈ (ਲੋਕਾਈ) ਬਹੁਤ ਸਾਰੇ ਹੋਰਾਂ ਰਸਤਿਆਂ ਉਪਰ ਚਲਦੀ ਹੈ। ਮਨਮੁਖ (ਵਿਅਕਤੀ ਈਰਖਾ ਦੀ) ਅੱਗ ਵਿਚ ਪੈ ਪੈ ਕੇ ਸੜਦਾ ਹੈ। ਨਾਮ ਰੂਪ ਅੰਮ੍ਰਿਤ (ਪ੍ਰਦਾਨ ਕਰਨ ਵਾਲਾ) ਗੁਰੂ ਬਹੁਤ ਸਿਆਣਾ ਹੈ, (ਇਸ ਲਈ) ਨਾਮ ਜਪੋ (ਜੋ) ਉਤਮ ਸੁਖ (ਦੇਣ ਵਾਲਾ ਹੈ)।੧੦। ਸਤਿਗੁਰੂ ਪ੍ਰਸੰਨ ਹੋਣ 'ਤੇ ਸੱਚ ਨੂੰ ਦ੍ਰਿੜ੍ਹ ਕਰਾਉਂਦਾ ਹੈ। ਸਾਰੇ ਦੁਖ ਮਿਟਾ ਕੇ ਮਾਰਗ ਉਪਰ ਪਾਉਂਦਾ ਹੈ। ਜਿਸ ਦਾ ਸਤਿਗੁਰੂ ਆਪ ਰਾਖਾ ਹੈ, (ਉਸ ਨੂੰ ਜੀਵਨ ਦੇ ਰਾਹ 'ਤੇ) ਪੈਰ ਵਿਚ ਬਿਲਕੁਲ ਕੋਈ ਕੰਡਾ ਨਹੀਂ ਚੁਭਦਾ (ਅਰਥਾਤ ਰੁਕਾਵਟ ਨਹੀਂ ਪੈਂਦੀ)।੧੧। ਤਨ ਦੇ ਛਿਜਣ ਤੇ ਮਿੱਟੀ ਮਿੱਟੀ ਨਾਲ ਮਿਲ ਜਾਂਦੀ ਹੈ। (ਪਰ) ਮਨਮੁਖ ਪੱਥਰ ਦੀ ਸਿਲ ਦੇ (ਸਮਾਨ ਹੈ, ਉਹ) ਭਿਜਦਾ ਨਹੀਂ ਹੈ। (ਉਹ ਕਦੇ) ਨਰਕ ਵਿਚ (ਅਤੇ ਕਦੇ) ਸਵਰਗ ਵਿਚ ਆਉਂਦਾ ਰਹਿੰਦਾ ਹੈ ਅਤੇ ਬਹੁਤ ਤਰ੍ਹਾਂ ਦੇ ਵਿਰਲਾਪ ਕਰਦਾ ਹੈ।੧੨।

ਮਾਇਆਵੀ ਸੱਪ (*ਭੁਇਅੰਗਮ*) ਦਾ ਵਿਸ਼ (ਜੀਵਾਂ ਦੇ) ਨਾਲ ਹੀ ਰਹਿੰਦਾ ਹੈ। ਇਸ (ਮਾਇਆ ਰੂਪ) ਦੁਬਿਧਾ ਨੇ ਕਈ ਘਰ ਬਰਬਾਦ ਕੀਤੇ ਹਨ। ਸਤਿਗੁਰੂ ਤੋਂ ਬਿਨਾ (ਪ੍ਰਭੂ ਪ੍ਰਤਿ) ਪ੍ਰੇਮ ਪੈਦਾ ਨਹੀਂ ਹੁੰਦਾ, (ਪ੍ਰਭੂ-) ਭਗਤੀ ਵਿਚ ਰੰਗੇ ਜਾਣ ਨਾਲ ਹੀ (ਜੀਵ) ਪਤੀਜਦਾ ਹੈ।੧੩। ਸਾਕਤ/ਮਨਮੁਖ ਮਾਇਆ ਲਈ ਬਹੁਤ ਦੌੜ ਭਜ ਕਰਦਾ ਹੈ। (ਪਰ) ਨਾਮ ਨੂੰ ਭੁਲਾ ਕੇ ਕਿਵੇਂ ਸੁਖ ਪਾ ਸਕਦਾ ਹੈ। (ਉਹ) ਤਿੰਨ ਗੁਣਾਂ (ਰਜੋ, ਸਤੋ, ਤਮੋ) ਵਿਚ ਦੁਖੀ ਹੁੰਦਾ ਰਹਿੰਦਾ ਹੈ, (ਉਸ ਦਾ) ਪਾਰ-ਉਤਾਰਾ ਨਹੀਂ ਹੁੰਦਾ।੧੪। (ਉਹ) ਝੂਠੇ (ਮਨਮੁਖ) ਕੁੱਤੇ ਅਤੇ ਸੂਰ ਕਹੇ ਜਾਂਦੇ ਹਨ। (ਉਹ ਵਿਸ਼ਿਆਂ ਲਈ) ਭੌਂਕ ਭੌਂਕ ਕੇ ਮਾਰਦੇ ਹਨ ਅਤੇ ਭੌਂ ਭੌਂ ਕਰਦੇ ਥਕ ਜਾਂਦੇ ਹਨ। (ਉਨ੍ਹਾਂ ਦੇ) ਤਨ ਮਨ ਝੂਠੇ ਹੁੰਦੇ ਹਨ ਅਤੇ ਕੂੜ ਦੀ ਕਮਾਈ ਕਰਦੇ ਹਨ, ਮਾੜੀ ਬੁੱਧੀ ਕਰਕੇ ਦਰਗਾਹ ਵਿਚ ਹਾਰ ਜਾਂਦੇ ਹਨ।੧੫। ਸਤਿਗੁਰੂ ਮਿਲਦਾ ਹੈ ਤਾਂ ਮਨ ਨੂੰ ਟਿਕਾਉਂਦਾ ਹੈ। ਸ਼ਰਣ ਵਿਚ ਪਏ ਹੋਏ ਨੂੰ ਰਾਮ-ਨਾਮ ਦਿੰਦਾ ਹੈ। (ਉਹ) ਹਰਿ ਨਾਮ ਰੂਪ ਅਮੋਲਕ ਧਨ ਦਿੰਦਾ ਹੈ ਅਤੇ ਹਰਿ-ਜਸ ਬਖ਼ਸ਼ਦਾ ਹੈ (ਜਿਸ ਕਰਕੇ ਈਸ਼ਵਰੀ) ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ।੧੬। ਰਾਮ ਨਾਮ (ਦੀ ਪ੍ਰਾਪਤੀ) ਸਾਧੂ/ਗੁਰੂ ਦੀ ਸ਼ਰਣ ਵਿਚ ਪੈਣ ਨਾਲ ਹੁੰਦੀ ਹੈ। ਸਤਿਗੁਰੂ ਦੇ ਬਚਨ ਦੁਆਰਾ (ਪ੍ਰਭੂ ਦੀ) ਸਥਿਤੀ ਅਤੇ ਸੀਮਾ (ਦੀ ਸਮਝ) ਪ੍ਰਾਪਤ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਮਨ! ਹਰਿ ਦਾ ਨਾਮ ਜਪ, (ਫਿਰ) ਮੇਲਣ ਵਾਲਾ ਪ੍ਰਭੂ (ਆਪਣੇ) ਨਾਲ ਮਿਲਾ ਲੈਂਦਾ ਹੈ।੧੭।੩।੯।

ਮਾਰੂ ਮਹਲਾ ੧ ॥
ਘਰਿ ਰਹੁ ਰੇ ਮਨ ਮੁਗਧ ਇਆਨੇ ॥ ਰਾਮੁ ਜਪਹੁ ਅੰਤਰਗਤਿ ਧਿਆਨੇ ॥
ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ ॥੧॥
ਜਿਸੁ ਬਿਸਰਿਐ ਜਮੁ ਜੋਹਣਿ ਲਾਗੈ ॥ ਸਭਿ ਸੁਖ ਜਾਹਿ ਦੁਖਾ ਫੁਨਿ ਆਗੈ ॥
ਰਾਮ ਨਾਮੁ ਜਪਿ ਗੁਰਮੁਖਿ ਜੀਅੜੇ ਏਹੁ ਪਰਮ ਤਤੁ ਵੀਚਾਰਾ ਹੇ ॥੨॥
ਹਰਿ ਹਰਿ ਨਾਮੁ ਜਪਹੁ ਰਸੁ ਮੀਠਾ ॥ ਗੁਰਮੁਖਿ ਹਰਿ ਰਸੁ ਅੰਤਰਿ ਡੀਠਾ ॥
ਅਹਿਨਿਸਿ ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ ਸਾਰਾ ਹੇ ॥੩॥
ਰਾਮ ਨਾਮੁ ਗੁਰ ਬਚਨੀ ਬੋਲਹੁ ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥
ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ ॥੪॥

ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥ ਤਤੁ ਵੀਚਾਰਹੁ ਹਰਿ ਲਿਵ ਲਾਵਹੁ ॥
ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ ॥੫॥
ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥ ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥
ਜਿਸ ਕਉ ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ॥੬॥
ਪੰਚ ਤਤੁ ਮਿਲਿ ਕਾਇਆ ਕੀਨੀ ॥ ਤਿਸ ਮਹਿ ਰਾਮ ਰਤਨੁ ਲੈ ਚੀਨੀ ॥
ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥੭॥
ਸਤ ਸੰਤੋਖਿ ਰਹਹੁ ਜਨ ਭਾਈ ॥ ਖਿਮਾ ਗਹਹੁ ਸਤਿਗੁਰ ਸਰਣਾਈ ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥੮॥

ਸਾਕਤ ਕੂੜ ਕਪਟ ਮਹਿ ਟੇਕਾ ॥ ਅਹਿਨਿਸਿ ਨਿੰਦਾ ਕਰਹਿ ਅਨੇਕਾ ॥
ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ ॥੯॥
ਸਾਕਤ ਜਮ ਕੀ ਕਾਣਿ ਨ ਚੂਕੈ ॥ ਜਮ ਕਾ ਡੰਡੁ ਨ ਕਬਹੂ ਮੁਕੈ ॥
ਬਾਕੀ ਧਰਮ ਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ ॥੧੦॥
ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ ॥ ਹਉਮੈ ਕਰਤਾ ਭਵਜਲਿ ਪਰਿਆ ॥
ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ ॥੧੧॥
ਗੁਰ ਕੀ ਦਾਤਿ ਨ ਮੇਟੈ ਕੋਈ ॥ ਜਿਸੁ ਬਖਸੇ ਤਿਸੁ ਤਾਰੇ ਸੋਈ ॥
ਜਨਮ ਮਰਣ ਦੁਖੁ ਨੇੜਿ ਨ ਆਵੈ ਮਨਿ ਸੋ ਪ੍ਰਭੁ ਅਪਰ ਅਪਾਰਾ ਹੇ ॥੧੨॥

ਗੁਰ ਤੇ ਭੂਲੇ ਆਵਹੁ ਜਾਵਹੁ ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ ॥
ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥੧੩॥
ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥

ਮਾਰੂ ਮਹਲਾ ੧

ਹੇ ਮੂਰਖ ਅਤੇ ਨਾਸਮਝ ਮਨ! (ਆਪਣੇ) ਘਰ ਵਿਚ ਟਿਕਿਆ ਰਹਿ। ਅੰਦਰ ਵਲ ਧਿਆਨ ਟਿਕਾ ਕੇ ਰਾਮ (-ਨਾਮ) ਨੂੰ ਜਪ। (ਮਾਇਆਵੀ) ਲੋਭ ਤਿਆਗ ਕੇ ਪ੍ਰਭੂ (*ਅਪਰੰਪਰਿ*) ਵਿਚ ਲੀਨ ਹੋ ਜਾ। ਇਸ ਤਰ੍ਹਾਂ ਮੁਕਤੀ ਦਾ ਦੁਆਰ ਪ੍ਰਾਪਤ ਕਰ ਲਏਂਗਾ।੧। ਜਿਸ (ਪ੍ਰਭੂ) ਨੂੰ ਭੁਲਾਉਣ ਨਾਲ ਜਮ ਨਜ਼ਰ ਵਿਚ ਰਖਣ ਲਗ ਜਾਂਦਾ ਹੈ। ਸਾਰੇ ਸੁਖ ਚਲੇ ਜਾਂਦੇ ਹਨ ਅਤੇ ਫਿਰ ਅਗੋ ਦੁਖ ਹੀ (ਵਿਆਪਦੇ ਹਨ)। ਹੇ ਜਿੰਦੇ! ਗੁਰੂ ਦੁਆਰਾ ਰਾਮ ਦਾ ਨਾਮ ਜਪ, ਇਹ (ਮੂਲ) ਤੱਤ੍ਵ ਸੰਬੰਧੀ ਉਤਮ ਵਿਚਾਰ ਹੈ।੨। ਹਰਿ ਹਰਿ ਦਾ ਨਾਮ ਜਪੋ, (ਇਸ ਦਾ) ਰਸ ਮਿਠਾ ਹੈ। ਗੁਰਮੁਖ (ਸਾਧਕਾਂ) ਨੇ ਹਰਿ (ਦਾ ਨਾਮ)-ਰਸ ਹਿਰਦੇ ਵਿਚ (ਵਸਿਆ) ਵੇਖਿਆ ਹੈ। (ਉਹ) ਦਿਨ ਰਾਤ ਰਾਮ (ਨਾਮ ਦੇ ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ, ਇਹੀ ਉਤਮ ਜਪ ਤਪ ਅਤੇ ਸੰਜਮ ਹੈ।੩। ਗੁਰੂ ਦੇ ਬਚਨਾਂ ਦੁਆਰਾ ਰਾਮ ਦਾ ਨਾਮ ਸਿਮਰੋ। ਸੰਤਾਂ ਦੀ ਸਭਾ ਵਿਚ ਇਹ (ਅੰਮ੍ਰਿਤ ਰੂਪ) ਰਸ ਲਭੋ। ਗੁਰੂ ਦੀ ਮਤਿ ਦੁਆਰਾ ਆਪਣੇ (ਹਿਰਦੇ ਰੂਪ) ਘਰ ਨੂੰ ਖੋਜ ਲਵੋ, ਫਿਰ ਗਰਭ ਜੂਨ ਵਿਚ ਨਹੀਂ ਪਵੋਗੇ।੪।

(ਹੇ ਜਿਗਿਆਸੂ!) ਹਰਿ ਦੇ ਗੁਣ ਗਾਓ ਅਤੇ ਸੱਚੇ ਤੀਰਥ ਵਿਚ ਇਸ਼ਨਾਨ ਕਰੋ। (ਇਸ) ਤੱਤ੍ਵ ਨੂੰ ਵਿਚਾਰੋ ਅਤੇ ਹਰਿ ਨਾਲ ਲਿਵ ਲਗਾਓ। ਅੰਤ ਸਮੇਂ ਜਗ (ਤੁਹਾਡੇ ਵਲ) ਵੇਖ ਨਹੀਂ ਸਕੇਗਾ, (ਇਸ ਲਈ) ਹਰਿ ਦਾ ਪਿਆਰਾ ਨਾਮ ਬੋਲੋ।੫। ਸਤਿਗੁਰੂ ਪੁਰਖ ਵੱਡਾ ਦਾਤਾ ਅਤੇ ਸਿਆਣਾ ਹੈ। ਜਿਸ (ਸਾਧਕ) ਦੇ ਅੰਦਰ ਸੱਚ ਹੁੰਦਾ ਹੈ, ਉਹ ਸ਼ਬਦ ਵਿਚ ਸਮਾ ਜਾਂਦਾ ਹੈ। ਜਿਸ ਨੂੰ ਸਤਿਗੁਰੂ (ਆਪਣੇ ਨਾਲ) ਮੇਲ ਕੇ (ਫਿਰ ਪ੍ਰਭੂ ਨਾਲ) ਮਿਲਾ ਦਿੰਦਾ ਹੈ, ਉਸ ਦੇ (ਮਨ ਵਿਚੋਂ) ਜਮ ਦੇ ਭੈ ਦਾ ਭਾਰ ਦੂਰ ਹੋ ਜਾਂਦਾ ਹੈ।੬। (ਪ੍ਰਭੂ ਨੇ) ਪੰਜ ਤੱਤ੍ਵਾਂ ਨੂੰ ਮਿਲਾ ਕੇ ਸ਼ਰੀਰ ਸਿਰਜਿਆ ਹੈ, ਉਸ ਵਿਚੋਂ ਰਾਮ(-ਨਾਮ) ਰੂਪ ਰਤਨ ਪਛਾਣ ਲੈ। ਆਤਮਾ ਪਰਮਾਤਮਾ ਵਿਚ ਅਤੇ ਪਰਮਾਤਮਾ ਆਤਮਾ ਵਿਚ (ਟਿਕਿਆ ਹੋਇਆ) ਹੈ। ਸ਼ਬਦ ਦੇ ਵਿਚਾਰ ਦੁਆਰਾ ਹੀ ਹਰਿ ਪਾਈਦਾ ਹੈ।੭। ਹੇ ਭਾਈ ਜਨ! ਸਤ ਅਤੇ ਸੰਤੋਖ ਵਿਚ (ਟਿਕੇ) ਰਹੋ। ਸਤਿਗੁਰੂ ਦੀ ਸ਼ਰਣ ਵਿਚ ਜਾ ਕੇ ਖਿਮਾਸ਼ੀਲਤਾ ਗ੍ਰਹਿਣ ਕਰੋ। ਆਪਣੇ ਆਪ ਨੂੰ ਪਛਾਣਨ ਨਾਲ ਪਰਮਾਤਮਾ ਦੀ ਪਛਾਣ ਹੁੰਦੀ ਹੈ। ਗੁਰੂ ਦੀ ਸੰਗਤ ਨਾਲ (ਭਵ-ਬੰਧਨ ਤੋਂ) ਛੁਟਕਾਰਾ ਹੁੰਦਾ ਹੈ।੮।

ਸਾਕਤ/ਮਨਮੁਖ ਦੇ ਜੀਵਨ ਦੀ ਟੇਕ ਕੂੜ ਅਤੇ ਕਪਟ ਵਿਚ ਹੁੰਦੀ ਹੈ। ਉਹ ਦਿਨ-ਰਾਤ ਵਿਚ ਅਨੇਕ (ਵਿਅਕਤੀਆਂ) ਦੀ ਨਿੰਦਿਆ ਕਰਦਾ ਰਹਿੰਦਾ ਹੈ। (ਨਾਮ ਦੇ) ਸਿਮਰਨ ਤੋਂ ਬਿਨਾ (ਜੀਵ) ਆਉਂਦਾ ਅਤੇ ਫਿਰ ਜਾਂਦਾ ਹੈ ਅਤੇ ਗਰਭ ਜੂਨ ਰੂਪ ਨਰਕ ਵਿਚ ਪੈਂਦਾ ਹੈ।੯। ਸਾਕਤ ਤੋਂ ਜਮ ਦੀ ਮੁਥਾਜੀ ਦੂਰ ਨਹੀਂ ਕੀਤੀ ਜਾ ਸਕਦੀ। (ਉਸ ਦੇ ਸਿਰ ਤੋਂ) ਜਮ ਦਾ ਡੰਡਾ ਕਦੇ ਹਟਦਾ ਨਹੀਂ ਹੈ। (ਉਨ੍ਹਾਂ ਪਾਸੋਂ) ਧਰਮ ਰਾਜ ਦਾ ਬਕਾਇਆ ਲਿਆ ਜਾਂਦਾ ਹੈ, (ਉਨ੍ਹਾਂ) ਹੰਕਾਰੀਆਂ ਦੇ ਸਿਰ ਉਪਰ ਹੰਕਾਰ ਦਾ ਭਾਰ ਪਿਆ ਰਹਿੰਦਾ ਹੈ।੧੦। ਦਸੋ, ਗੁਰੂ ਤੋਂ ਬਿਨਾ ਕੋਈ ਸਾਕਤ/ਮਨਮੁਖ (ਭਵ- ਸਾਗਰ ਵਿਚੋਂ) ਤਰਿਆ ਹੈ। (ਉਹ) ਹਉਮੈ ਕਰਦਾ ਹੋਇਆ ਭਵਜਲ ਵਿਚ ਡਿਗਦਾ ਹੈ। ਗੁਰੂ ਤੋਂ ਬਿਨਾ ਕੋਈ ਪਾਰ ਨਹੀਂ ਪਾ ਸਕਦਾ। ਹਰਿ (ਦੇ ਨਾਮ) ਨੂੰ ਜਪਣ ਨਾਲ ਹੀ ਪਾਰ ਉਤਾਰਾ ਹੁੰਦਾ ਹੈ।੧੧। ਗੁਰੂ ਦੀ (ਦਿੱਤੀ ਹੋਈ) ਦਾਤ ਨੂੰ ਕੋਈ ਮਿਟਾ ਨਹੀਂ ਸਕਦਾ, ਜਿਸ ਨੂੰ (ਗੁਰੂ ਦਾਤ) ਬਖ਼ਸ਼ਦਾ, ਉਸ ਨੂੰ ਉਹ (ਪ੍ਰਭੂ ਆਪ ਹੀ ਭਵ-ਸਾਗਰ ਵਿਚੋਂ) ਤਾਰ ਦਿੰਦਾ ਹੈ। ਜਨਮ ਮਰਨ ਦਾ ਦੁਖ (ਉਸ ਵਿਅਕਤੀ ਦੇ) ਨੇੜੇ ਨਹੀਂ ਆਉਂਦਾ (ਕਿਉਂਕਿ) ਉਹ ਅਪਰ ਅਪਾਰ ਪ੍ਰਭੂ (ਉਸ ਦੇ) ਮਨ ਵਿਚ (ਵਸ ਗਿਆ ਹੁੰਦਾ ਹੈ)।੧੨।

ਗੁਰੂ ਤੋਂ ਭੁਲੇ ਹੋਣ ਕਰਕੇ (ਹੇ ਜਿਗਿਆਸੂਓ! ਸੰਸਾਰ ਵਿਚ) ਆਉਂਦੇ ਜਾਂਦੇ ਰਹੋਗੇ। ਜੰਮ ਕੇ ਮਰੋਗੇ ਅਤੇ ਫਿਰ ਪਾਪ ਕਮਾਓਗੇ। ਸਾਕਤ (ਵਿਅਕਤੀ) ਮੂਰਖ ਅਤੇ ਬੇਸਮਝ ਹੈ, (ਉਹ ਪ੍ਰਭੂ ਨੂੰ) ਚੇਤੇ ਨਹੀਂ ਕਰਦਾ; ਦੁਖ ਲਗਣ 'ਤੇ ਹੀ ਰਾਮ ਨੂੰ ਪੁਕਾਰਦਾ ਹੈ।੧੩। ਸੁਖ ਅਤੇ ਦੁਖ ਪੂਰਬਲੇ ਜਨਮਾਂ ਵਿਚ ਕੀਤੇ ਹੋਏ ਕਰਮਾਂ ਅਨੁਸਾਰ ਪ੍ਰਾਪਤ ਹੁੰਦੇ ਹਨ। (ਇਸ ਭੇਦ ਨੂੰ) ਉਹ ਹੀ ਜਾਣਦਾ ਹੈ ਜਿਸ ਦਾਤੇ

ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ ॥੧੪॥
ਹਉਮੈ ਮਮਤਾ ਕਰਦਾ ਆਇਆ ॥ ਆਸਾ ਮਨਸਾ ਬੰਧਿ ਚਲਾਇਆ ॥
ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ ॥੧੫॥
ਹਰਿ ਕੀ ਭਗਤਿ ਕਰਹੁ ਜਨ ਭਾਈ ॥ ਅਕਥੁ ਕਥਹੁ ਮਨੁ ਮਨਹਿ ਸਮਾਈ ॥
ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ ॥੧੬॥
ਹਰਿ ਗੁਰ ਪੂਰੇ ਕੀ ਓਟ ਪਰਾਤੀ ॥ ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ ॥
ਨਾਨਕ ਰਾਮ ਨਾਮਿ ਮਤਿ ਊਤਮ ਹਰਿ ਬਖਸੇ ਪਾਰਿ ਉਤਾਰਾ ਹੇ ॥੧੭॥੪॥੧੦॥

ਮਾਰੂ ਮਹਲਾ ੧ ॥
ਸਰਣਿ ਪਰੇ ਗੁਰਦੇਵ ਤੁਮਾਰੀ ॥ ਤੂ ਸਮਰਥੁ ਦਇਆਲੁ ਮੁਰਾਰੀ ॥
ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੇ ॥੧॥
ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ ॥ ਘਟਿ ਘਟਿ ਰੂਪੁ ਅਨੂਪੁ ਦਇਆਲਾ ॥
ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ ਕਮਾਤਾ ਹੇ ॥੨॥
ਅੰਤਰਿ ਜੋਤਿ ਭਲੀ ਜਗਜੀਵਨ ॥ ਸਭਿ ਘਟ ਭੋਗੈ ਹਰਿ ਰਸੁ ਪੀਵਨ ॥
ਆਪੇ ਲੇਵੈ ਆਪੇ ਦੇਵੈ ਤਿਹੁ ਲੋਈ ਜਗਤ ਪਿਤ ਦਾਤਾ ਹੇ ॥੩॥
ਜਗਤੁ ਉਪਾਇ ਖੇਲੁ ਰਚਾਇਆ ॥ ਪਵਣੈ ਪਾਣੀ ਅਗਨੀ ਜੀਉ ਪਾਇਆ ॥
ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ ॥੪॥

ਚਾਰਿ ਨਦੀ ਅਗਨੀ ਅਸਰਾਲਾ ॥ ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ ॥
ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ ॥੫॥
ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ॥ ਤਿਨ ਮਹਿ ਪੰਚ ਤਤੁ ਘਰਿ ਵਾਸਾ ॥
ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉਮੈ ਭ੍ਰਾਤਾ ਹੇ ॥੬॥
ਇਹੁ ਮਨੁ ਭੀਜੈ ਸਬਦਿ ਪਤੀਜੈ ॥ ਬਿਨੁ ਨਾਵੈ ਕਿਆ ਟੇਕ ਟਿਕੀਜੈ ॥
ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ ॥੭॥
ਦੁੰਦਰ ਦੂਤ ਭੂਤ ਭੀਹਾਲੇ ॥ ਖਿੰਚੋਤਾਣਿ ਕਰਹਿ ਬੇਤਾਲੇ ॥
ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ ॥੮॥

ਨੇ ਦਿੱਤੇ ਹਨ। ਹੇ ਪ੍ਰਾਣੀ! ਤੂੰ ਕਿਸ ਨੂੰ ਦੋਸ਼ ਦਿੰਦਾ ਹੈਂ, (ਤੂੰ) ਆਪਣੇ ਕੀਤੇ ਹੋਏ (ਕਰਮਾਂ ਦਾ) ਫਲ ਆਪ ਹੀ ਸਹਿਨ ਕਰ।੧੪। (ਮਨੁੱਖ ਸੰਸਾਰ ਵਿਚ) ਹਉਮੈ ਅਤੇ ਮਮਤਾ (ਦੀਆਂ ਗੱਲਾਂ) ਕਰਦਾ ਆਇਆ ਹੈ। ਆਸਾ ਅਤੇ ਮਾਨਸਿਕ ਇੱਛਾ ਨੇ ਬੰਨ੍ਹ ਕੇ (ਇਸ ਨੂੰ) ਚਲਾਇਆ ਹੋਇਆ ਹੈ। 'ਮੇਰੀ ਮੇਰੀ' ਕਰਦਾ ਹੋਇਆ (ਇਥੋਂ) ਕੀ ਲੈ ਕੇ ਚਲੇਗਾ, ਵਿਕਾਰਾਂ ਦੀ ਸੁਆਹ ਅਤੇ ਵਿਸ਼ ਲਦ ਕੇ (ਲੈ ਜਾਏਗਾ)।੧੫। ਹੇ ਭਾਈ ਜਨੋ! ਹਰਿ ਦੀ ਭਗਤੀ ਕਰੋ। ਅਕਥ (ਪ੍ਰਭੂ) ਦਾ ਗੁਣ-ਗਾਨ ਕਰੋ, (ਇਸ ਨਾਲ ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਵਿਚ ਸਮਾ ਜਾਏਗਾ। ਉਠ ਕੇ ਚਲਣ ਵਾਲੇ (ਚੰਚਲ ਮਨ ਨੂੰ) ਰੋਕ ਕੇ ਆਪਣੇ (ਮੂਲ) ਘਰ ਵਿਚ ਟਿਕਾਓ, (ਫਿਰ) ਦੁਖ ਕਟਣ ਵਾਲਾ (ਪ੍ਰਭੂ ਤੇਰੇ) ਦੁਖ ਕਟ ਦੇਵੇਗਾ।੧੬। (ਜਿਸ ਵਿਅਕਤੀ ਨੇ) ਹਰਿ ਅਤੇ ਪੂਰੇ ਗੁਰੂ ਦੀ ਓਟ ਪਛਾਣ ਲਈ ਹੈ। (ਉਸ) ਗੁਰਮੁਖ ਨੇ ਗੁਰੂ ਦੁਆਰਾ ਹਰਿ ਵਿਚ ਲਿਵ ਲਗਾਉਣੀ ਜਾਣ ਲਈ ਹੈ। ਨਾਨਕ (ਦਾ ਕਥਨ ਹੈ ਕਿ) ਰਾਮ ਦੇ ਨਾਮ ਨਾਲ ਮਤਿ ਉਤਮ ਹੋ ਜਾਂਦੀ ਹੈ ਅਤੇ ਹਰਿ ਕ੍ਰਿਪਾ ਕਰਕੇ (ਉਸ ਨੂੰ) ਭਵ-ਸਾਗਰ ਤੋਂ ਪਾਰ ਲੰਘਾ ਦਿੰਦਾ ਹੈ।੧੭।੪।੧੦।

ਮਾਰੂ ਮਹਲਾ ੧

ਹੇ ਪ੍ਰਭੂ (*ਗੁਰਦੇਵ*)! ਤੇਰੀ ਸ਼ਰਣ ਵਿਚ ਪਏ ਹਾਂ। ਤੂੰ ਸਰਬ ਸਮਰਥ ਅਤੇ ਦਇਆ ਕਰਨ ਵਾਲਾ ਪ੍ਰਭੂ (*ਮੁਰਾਰੀ*) ਹੈਂ। ਤੇਰੇ ਚੋਜ/ਕੌਤਕ ਕੋਈ ਵੀ ਜਾਣ ਨਹੀਂ ਸਕਦਾ, ਤੂੰ ਪੂਰਣ ਪੁਰਖ ਅਤੇ (ਸ੍ਰਿਸ਼ਟੀ ਦਾ) ਰਚਨਹਾਰ ਹੈਂ।੧। (ਹੇ ਪ੍ਰਭੂ!) ਤੂੰ ਆਦਿ ਜੁਗਾਦਿ ਤੋਂ (ਜੀਵਾਂ ਦੀ) ਪਾਲਨਾ ਕਰਦਾ ਹੈਂ। ਹੇ ਦਇਆਲੂ! ਹਰ ਇਕ ਸ਼ਰੀਰ ਵਿਚ (ਤੇਰਾ) ਅਨੂਪਮ ਰੂਪ (ਮੌਜੂਦ) ਹੈ। ਜਿਵੇਂ ਤੈਨੂੰ ਚੰਗਾ ਲਗਦਾ ਹੈ, ਤਿਵੇਂ ਚਲਾਉਂਦਾ ਹੈਂ, ਸਭ (ਕੋਈ) ਤੇਰਾ ਹੀ ਕਰਾਇਆ ਹੋਇਆ ਕਰਦਾ ਹੈ।੨। ਹੇ ਜਗਤ ਦੇ ਜੀਵਨ ਸਰੂਪ (ਪ੍ਰਭੂ! ਤੇਰੀ ਹੀ) ਜੋਤਿ ਸਭ ਵਿਚ ਚੰਗੀ ਤਰ੍ਹਾਂ ਟਿਕੀ ਹੋਈ ਹੈ। (ਉਹ ਜੋਤਿ) ਸਭ ਸ਼ਰੀਰਾਂ ਦਾ ਸੰਯੋਗ ਪ੍ਰਾਪਤ ਕਰਦੀ ਹੋਈ ਹਰਿ-ਰਸ ਪੀ ਰਹੀ ਹੈ। ਪ੍ਰਭੂ ਆਪ ਹੀ (ਜੀਵਾਂ ਤੋਂ ਨਾਮ-ਰਸ) ਲੈਂਦਾ ਹੈ ਅਤੇ ਆਪ ਹੀ ਦਿੰਦਾ ਹੈ, ਉਹ ਜਗਤ ਦੇ ਤਿੰਨਾਂ ਲੋਕਾਂ ਦਾ ਪਿਤਾ ਅਤੇ ਦਾਤਾ ਹੈ।੩। (ਪ੍ਰਭੂ ਨੇ) ਜਗਤ ਪੈਦਾ ਕਰਕੇ (ਇਕ) ਖੇਡ ਰਚ ਦਿੱਤੀ ਹੈ। ਪੌਣ, ਪਾਣੀ, ਅਗਨੀ (ਆਦਿ ਤੱਤ੍ਹਾਂ ਦੇ ਮੇਲ ਨਾਲ ਸ਼ਰੀਰ ਬਣਾ ਕੇ ਵਿਚ) ਜਿੰਦ ਰਖ ਦਿੱਤੀ ਹੈ। ਸ਼ਰੀਰ ਰੂਪ ਨਗਰ ਦੇ ਨੌਂ ਦਰਵਾਜ਼ੇ (ਗੋਲਕਾਂ) ਹਨ, (ਪਰ) ਉਹ ਦਸਵਾਂ ਗੁਪਤ ਰਖਿਆ ਹੈ।੪।

ਚਾਰ ਪ੍ਰਕਾਰ ਦੀਆਂ ਅਗਨੀਆਂ (ਹਿੰਸਾ, ਲੋਭ, ਮੋਹ ਅਤੇ ਕ੍ਰੋਧ) ਦੀਆਂ ਭਿਆਨਕ (*ਅਸਰਾਲਾ*) ਨਦੀਆਂ ਹਨ। ਕੋਈ (ਵਿਰਲਾ) ਗੁਰਮੁਖ (ਵਾਸਤਵਿਕਤਾ ਨੂੰ) ਬੁਝਦਾ ਹੈ, (ਜੋ ਗੁਰੂ ਦੇ) ਸ਼ਬਦ ਰਾਹੀਂ ਨਿਰਲੇਪ ਰਹਿੰਦਾ ਹੈ। ਸਾਕਤ/ਮਨਮੁਖ ਭੈੜੀ ਮਤਿ ਕਰਕੇ (ਇਨ੍ਹਾਂ ਨਦੀਆਂ ਵਿਚ) ਡੁਬਦੇ ਅਤੇ ਸੜਦੇ ਹਨ। (ਜੋ) ਗੁਰੂ ਦੇ ਬਚਾਏ ਹੋਏ ਹਨ, (ਉਹ) ਹਰਿ ਵਿਚ ਲਿਵ ਲਗਾਈ ਰਖਦੇ ਹਨ।੫। ਜਲ (*ਅਪੁ*), ਅਗਨੀ, ਪੌਣ, ਧਰਤੀ, ਆਕਾਸ਼—ਇਨ੍ਹਾਂ ਪੰਜ ਤੱਤ੍ਹਾਂ ਦੇ ਸਿਰਜੇ ਸ਼ਰੀਰ (*ਘਰਿ*) ਵਿਚ (ਜੀਵਾਤਮਾ) ਦਾ ਵਾਸਾ ਹੈ। ਜੋ (ਸਾਧਕ) ਮਾਇਆ ਦੀ ਹਉਮੈ ਅਤੇ ਭ੍ਰਾਂਤੀ ਛਡ ਦਿੰਦੇ ਹਨ, (ਉਹ) ਸਤਿਗੁਰੂ ਦੇ ਸ਼ਬਦ ਦੇ (ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ।੬। ਇਹ ਮਨ ਸ਼ਬਦ ਵਿਚ ਭਿਜਦਾ ਅਤੇ ਪਤੀਜਦਾ ਹੈ। ਨਾਮ ਤੋਂ ਬਿਨਾ (ਉਹ) ਹੋਰ ਕਿਹੜੀ ਟੇਕ ਨੂੰ ਅਪਣਾਏ? ਸ਼ਰੀਰ ਰੂਪ ਮੰਦਿਰ ਅੰਦਰ (ਵਿਕਾਰ ਰੂਪ) ਚੋਰ ਲੁਟ ਮਚਾ ਰਹੇ ਹਨ, (ਪਰ) ਸਾਕਤ (ਵਿਅਕਤੀ) ਨੇ ਇਨ੍ਹਾਂ ਵੈਰੀਆਂ ਨੂੰ ਪਛਾਣਿਆ ਨਹੀਂ ਹੈ।੭। (ਮਨੁੱਖ ਦੇ ਸ਼ਰੀਰ ਅੰਦਰ) ਭਿਆਨਕ ਭੂਤਾਂ ਵਰਗੇ (ਕਾਮ ਆਦਿਕ) ਵੈਰੀ(*ਦੂਤ*) ਰੌਲਾ (*ਦੁੰਦਰ*) ਪਾ ਰਹੇ ਹਨ। (ਉਹ) ਭੂਤਨੇ (ਆਪਸ ਵਿਚ) ਖਿਚੋ-ਤਾਣ ਕਰਦੇ ਰਹਿੰਦੇ ਹਨ। ਸ਼ਬਦ ਵਿਚ ਸੁਰਤਿ ਜੁੜਨ ਤੋਂ ਬਿਨਾ (ਜੀਵ) ਆਉਂਦਾ ਜਾਂਦਾ (ਪੈਦਾ ਹੁੰਦਾ ਅਤੇ ਮਰਦਾ) ਰਹਿੰਦਾ ਹੈ ਅਤੇ ਜੰਮਣ ਮਰਨ ਵਿਚ ਹੀ ਆਪਣੀ ਪ੍ਰਤਿਸ਼ਠਾ ਖ਼ਤਮ ਕਰ ਲੈਂਦਾ ਹੈ।੮।

ਕੂੜੁ ਕਲਰੁ ਤਨੁ ਭਸਮੈ ਢੇਰੀ ॥ ਬਿਨੁ ਨਾਵੈ ਕੈਸੀ ਪਤਿ ਤੇਰੀ ॥
ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮਕੰਕਰਿ ਕਾਲਿ ਪਰਾਤਾ ਹੇ ॥੯॥
ਜਮ ਦਰਿ ਬਾਧੇ ਮਿਲਹਿ ਸਜਾਈ ॥ ਤਿਸੁ ਅਪਰਾਧੀ ਗਤਿ ਨਹੀ ਕਾਈ ॥
ਕਰਣ ਪਲਾਵ ਕਰੇ ਬਿਲਲਾਵੈ ਜਿਉ ਕੁੰਡੀ ਮੀਨੁ ਪਰਾਤਾ ਹੇ ॥੧੦॥
ਸਾਕਤੁ ਫਾਸੀ ਪੜੈ ਇਕੇਲਾ ॥ ਜਮ ਵਸਿ ਕੀਆ ਅੰਧੁ ਦੁਹੇਲਾ ॥
ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ ਪਚਿ ਜਾਤਾ ਹੇ ॥੧੧॥
ਸਤਿਗੁਰ ਬਾਝੁ ਨ ਬੇਲੀ ਕੋਈ ॥ ਐਥੈ ਓਥੈ ਰਾਖਾ ਪ੍ਰਭੁ ਸੋਈ ॥
ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ ॥੧੨॥

ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥
ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥
ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥
ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ ॥੧੪॥
ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥
ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥
ਭੋਜਨ ਗਿਆਨੁ ਮਹਾ ਰਸੁ ਮੀਠਾ ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥
ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥੧੬॥
ਸਤਿਗੁਰੁ ਸੇਵਹਿ ਸੇ ਪਰਧਾਨਾ ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥
ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ॥ ੧੭॥੫॥੧੧॥

ਮਾਰੂ ਮਹਲਾ ੧ ॥
ਸਾਚੇ ਸਾਹਿਬ ਸਿਰਜਣਹਾਰੇ ॥ ਜਿਨਿ ਧਰ ਚਕ੍ਰ ਧਰੇ ਵੀਚਾਰੇ ॥
ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ ॥੧॥
ਵੇਕੀ ਵੇਕੀ ਜੰਤ ਉਪਾਏ ॥ ਦੁਇ ਪੰਦੀ ਦੁਇ ਰਾਹ ਚਲਾਏ ॥
ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ॥੨॥
ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥ ਨਾਮੁ ਨ ਬੂਝਹਿ ਭਰਮਿ ਭੁਲਾਨਾ ॥
ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥੩॥

(ਹੇ ਜਿਗਿਆਸੂ ! ਤੂੰ ਜੀਵਨ ਭਰ) ਕੂੜ ਰੂਪ ਕਲਰ (ਵਿਚ ਰੁਝਿਆ ਰਹਿੰਦਾ ਹੈਂ, ਪਰ) ਸ਼ਰੀਰ ਨੇ ਅੰਤ ਵਿਚ ਸੁਆਹ ਦੀ ਢੇਰੀ (ਹੀ ਹੋਣਾ ਹੈ)। ਨਾਮ (ਜਪਣ) ਤੋਂ ਬਿਨਾ ਤੇਰੀ ਕੀ ਪ੍ਰਤਿਸ਼ਠਾ ਹੈ? (ਮਾਇਆਵੀ ਬੰਧਨਾਂ ਵਿਚ) ਬੰਨ੍ਹੇ ਹੋਇਆਂ (ਤੇਰੀ) ਚੌਹਾਂ ਯੁਗਾਂ ਵਿਚ ਮੁਕਤੀ (ਸੰਭਵ) ਨਹੀਂ ਹੈ, ਕਾਲ ਰੂਪ ਜਮ-ਦੂਤਾਂ ਨੇ (ਤੈਨੂੰ) ਪਛਾਣਿਆ ਹੋਇਆ ਹੈ।੯। ਜਮ ਦੇ ਦੁਆਰ ਉਪਰ ਬੰਨ੍ਹੇ ਹੋਏ (ਜੀਵਾਂ ਨੂੰ) ਸਜ਼ਾ ਮਿਲਦੀ ਹੈ। (ਜੋ ਵਿਅਕਤੀ) ਅਪਰਾਧੀ ਹੈ, ਉਸ ਦੀ ਕੋਈ (ਚੰਗੀ) ਸਥਿਤੀ ਨਹੀਂ ਹੁੰਦੀ। (ਉਹ ਇਉਂ) ਕੀਰਨੇ ਪਾਉਂਦਾ ਅਤੇ ਵਿਰਲਾਪ ਕਰਦਾ ਹੈ, ਜਿਵੇਂ ਮੱਛੀ ਕੁੰਡੀ ਵਿਚ ਫਸ ਜਾਣ ’ਤੇ (ਕਰਦੀ) ਹੈ।੧੦। ਸਾਕਤ/ਮਨਮੁਖ ਇਕਲਾ ਹੀ (ਜਮ ਦੀ) ਫਾਹੀ ਵਿਚ ਪੈਂਦਾ ਹੈ। (ਉਹ) ਅਗਿਆਨੀ (*ਅੰਧੁ*) ਜਮ ਦੇ ਵਸ ਵਿਚ ਕੀਤੇ ਜਾਣ ’ਤੇ ਦੁਖੀ ਹੁੰਦਾ ਹੈ। (ਉਸ ਨੂੰ) ਰਾਮ ਦੇ ਨਾਮ ਤੋਂ ਬਿਨਾ ਮੁਕਤੀ (ਦਾ ਕੋਈ ਉਪਾ) ਨਹੀਂ ਸੁਝਦਾ, ਅਜ-ਕਲ ਹੀ (ਤ੍ਰਿਸ਼ਨਾ ਦੀ ਅੱਗ ਵਿਚ) ਸੜ ਮਰਦਾ ਹੈ।੧੧। ਸਤਿਗੁਰੂ ਤੋਂ ਬਿਨਾ (ਇਸ ਸੰਸਾਰ ਵਿਚ) ਕੋਈ ਮਦਦਗਾਰ ਨਹੀਂ ਹੈ। ਇਥੇ ਅਤੇ ਉਥੇ (ਅਰਥਾਤ ਲੋਕ-ਪਰਲੋਕ ਵਿਚ) ਉਹ ਪ੍ਰਭੂ ਹੀ ਰਖਿਆ ਕਰਨ ਵਾਲਾ ਹੈ। (ਸਤਿਗੁਰੂ) ਕ੍ਰਿਪਾ-ਪੂਰਵਕ ਰਾਮ ਦਾ ਨਾਮ ਪ੍ਰਦਾਨ ਕਰਦਾ ਹੈ, (ਜੀਵ ਪ੍ਰਭੂ ਨਾਲ) ਇਉਂ (ਮਿਲ ਜਾਂਦਾ ਹੈ ਜਿਉਂ) ਪਾਣੀ ਨਾਲ ਪਾਣੀ ਮਿਲ ਜਾਂਦਾ ਹੈ।੧੨।

ਭੁਲੇ ਹੋਏ ਸਿੱਖ ਨੂੰ ਗੁਰੂ ਸਮਝਾਉਂਦਾ ਹੈ, ਕੁਰਾਹੇ ਪਏ ਹੋਏ ਨੂੰ (ਸਹੀ) ਰਸਤੇ ਉਪਰ ਪਾਉਂਦਾ ਹੈ। (ਹੇ ਜਿਗਿਆਸੂ !) ਉਸ ਗੁਰੂ ਨੂੰ ਹਮੇਸ਼ਾ ਦਿਨ ਰਾਤ ਸਿਮਰਦਾ ਰਹਿ (ਕਿਉਂਕਿ ਉਹ) ਦੁਖਾਂ ਨੂੰ ਨਸ਼ਟ ਕਰਨ ਵਾਲਾ (ਅਤੇ ਸਦਾ) ਸੰਗੀ ਸਾਥੀ ਹੈ।੧੩। (ਆਮ) ਜੀਵ ਗੁਰੂ ਦੀ ਭਗਤੀ (ਦੀ ਕਦਰ) ਕੀ ਕਰ ਸਕਦੇ ਹਨ? ਬ੍ਰਹਮਾ, ਇੰਦ੍ਰ ਅਤੇ ਸ਼ਿਵ ਨੇ ਵੀ (ਭਗਤੀ ਦੀ ਸਾਰ) ਨਹੀਂ ਸਮਝੀ। ਸਤਿਗੁਰੂ ਅਲੱਖ ਰੂਪ ਹੈ, ਦਸੋ (ਉਸ ਨੂੰ) ਕਿਵੇਂ ਪਛਾਣਿਆ ਜਾ ਸਕਦਾ ਹੈ? ਜਿਸ ਉਪਰ ਬਖ਼ਸ਼ਿਸ਼ ਕਰਦਾ ਹੈ, ਉਹੀ ਪਛਾਣ ਸਕਦਾ ਹੈ।੧੪। (ਜਿਸ ਵਿਅਕਤੀ ਦੇ) ਅੰਦਰ ਪ੍ਰੇਮ ਹੁੰਦਾ ਹੈ, (ਉਹੀ ਪ੍ਰਭੂ ਦੇ) ਦਰਸ਼ਨ ਪ੍ਰਾਪਤ ਕਰਦਾ ਹੈ। (ਜਿਸ ਦੀ) ਗੁਰਬਾਣੀ ਨਾਲ ਪ੍ਰੀਤ ਹੁੰਦੀ ਹੈ, (ਉਹੀ ਚਰਣ-) ਛੋਹ (ਪ੍ਰਾਪਤ ਕਰਦਾ ਹੈ)। (ਉਨ੍ਹਾਂ ਨੂੰ) ਦਿਨ ਰਾਤ ਸਰਬਤ੍ਰ (ਪ੍ਰਭੂ ਦੀ) ਨਿਰਮਲ ਜੋਤਿ (ਦੀ ਵਿਆਪਤੀ ਦਾ ਅਹਿਸਾਸ ਹੋ ਜਾਂਦਾ ਹੈ, ਜਿਨ੍ਹਾਂ ਨੇ) ਗੁਰੂ ਦੁਆਰਾ ਹਿਰਦੇ (ਘਟਿ) ਵਿਚ (ਗਿਆਨ ਦਾ) ਦੀਪਕ (ਜਗਦਾ ਹੋਇਆ) ਜਾਣ ਲਿਆ ਹੈ।੧੫। ਗਿਆਨ ਦਾ ਭੋਜਨ ਬਹੁਤ ਮਿਠਾ ਅਤੇ ਰਸੀਲਾ ਹੁੰਦਾ ਹੈ। ਜਿਨ੍ਹਾਂ ਨੇ (ਇਸ ਭੋਜਨ ਨੂੰ) ਚਖਿਆ ਹੈ, ਉਨ੍ਹਾਂ ਨੇ (ਮਾਨੋ ਪ੍ਰਭੂ ਦਾ) ਦਰਸ਼ਨ ਵੇਖਿਆ ਹੈ। (ਪ੍ਰਭੂ ਦਾ) ਦਰਸ਼ਨ ਵੇਖ ਕੇ (ਉਹ) ਵੈਰਾਗਵਾਨ (ਉਸ ਨੂੰ) ਮਿਲ ਪਏ ਹਨ। (ਉਨ੍ਹਾਂ ਦਾ) ਮਨ ਇੱਛਾਵਾਂ ਨੂੰ ਮਾਰ ਕੇ (ਪਰਮਾਤਮਾ ਵਿਚ) ਸਮਾ ਗਿਆ ਹੈ।੧੬। (ਜੋ ਸਾਧਕ) ਸਤਿਗੁਰੂ ਨੂੰ ਸੇਵਦੇ ਹਨ, ਉਹ ਸ਼ਿਰੋਮਣੀ ਹਨ। ਉਨ੍ਹਾਂ ਨੇ ਹਰ ਇਕ ਹਿਰਦੇ ਵਿਚ ਬ੍ਰਹਮ ਨੂੰ ਪਛਾਣ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ !) ਜਿਨ੍ਹਾਂ ਨੇ ਸਤਿਗੁਰੂ ਨੂੰ ਹਰਿ ਦਾ ਰੂਪ ਸਮਝਿਆ ਹੈ, (ਉਨ੍ਹਾਂ) ਹਰਿ-ਜਨਾਂ ਦੀ (ਮੈਨੂੰ) ਸੰਗਤ ਬਖ਼ਸ਼ੋ, (ਤਾਂ ਜੋ ਮੈਂ) ਹਰਿ ਦੇ ਜਸ (ਵਿਚ ਲੀਨ ਹੋ ਸਕਾਂ)।੧੭।੫।੧੧।

ਮਾਰੂ ਮਹਲਾ ੧

ਪ੍ਰਭੂ ਸਤਿਸਰੂਪ ਸਿਰਜਨਹਾਰ ਹੈ, ਜਿਸ ਨੇ ਵਿਚਾਰ ਪੂਰਵਕ ਧਰਤ-ਚੱਕਰ ਨੂੰ ਧਾਰਣ ਕੀਤਾ ਹੋਇਆ ਹੈ। (ਪ੍ਰਭੂ) ਆਪ ਹੀ (ਸ੍ਰਿਸ਼ਟੀ ਦੀ ਰਚਨਾ) ਕਰ ਕਰ ਕੇ (ਉਸ ਨੂੰ) ਵੇਖਦਾ ਹੈ, (ਉਹ) ਸੱਚਾ (ਪ੍ਰਭੂ) ਬੇਪਰਵਾਹ ਹੈ।੧। ਪ੍ਰਭੂ ਨੇ ਤਰ੍ਹਾਂ ਤਰ੍ਹਾਂ ਦੇ ਜੀਵ-ਜੰਤੂ ਪੈਦਾ ਕੀਤੇ ਹਨ। ਦੋ (ਪ੍ਰਕਾਰ ਦੀ) ਸਿਖਿਆ ਵਾਲੇ (ਗੁਰਮੁਖ ਅਤੇ ਮਨਮੁਖ ਪੈਦਾ ਕਰਕੇ ਉਨ੍ਹਾਂ ਨੂੰ ਚੰਗੇ ਅਤੇ ਮਾੜੇ) ਦੋ ਮਾਰਗਾਂ ਉਪਰ ਚਲਾਇਆ ਹੈ। ਪੂਰੇ ਗੁਰੂ ਤੋਂ ਬਿਨਾ ਮੁਕਤੀ (ਪ੍ਰਾਪਤ) ਨਹੀਂ ਹੋ ਸਕਦੀ ਹੈ। ਸੱਚੇ ਨਾਮ ਨੂੰ ਜਪਣਾ ਹੀ (ਜੀਵਨ ਦਾ) ਲਾਭ ਹੈ।੨। ਮਨਮੁਖ (ਧਰਮ ਪੁਸਤਕਾਂ) ਪੜ੍ਹਦੇ ਹਨ, ਪਰ ਜੀਵਨ-ਜੁਗਤ ਨੂੰ ਨਹੀਂ ਜਾਣਦੇ। (ਉਹ) ਨਾਮ ਨੂੰ ਨਹੀਂ ਸਮਝਦੇ ਅਤੇ ਭਰਮਾਂ ਵਿਚ ਭੁਲੇ ਰਹਿੰਦੇ ਹਨ। ਉਹ ਰਿਸ਼ਵਤ ਲੈ ਕੇ

ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ ਵਾਦੁ ਵਖਾਣਹਿ ਤਤੁ ਨ ਜਾਣਾ ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥

ਸਭ ਸਾਲਾਹੇ ਸੁਣਿ ਸੁਣਿ ਆਖੈ ॥ ਆਪੇ ਦਾਨਾ ਸਚੁ ਪਰਾਖੈ ॥
ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ ॥੫॥
ਸੁਣਿ ਸੁਣਿ ਆਖੈ ਕੇਤੀ ਬਾਣੀ ॥ ਸੁਣਿ ਕਹੀਐ ਕੋ ਅੰਤੁ ਨ ਜਾਣੀ ॥
ਜਾ ਕਉ ਅਲਖੁ ਲਖਾਏ ਆਪੇ ਅਕਥ ਕਥਾ ਬੁਧਿ ਤਾਹਾ ਹੇ ॥੬॥
ਜਨਮੇ ਕਉ ਵਾਜਹਿ ਵਾਧਾਏ ॥ ਸੋਹਿਲੜੇ ਅਗਿਆਨੀ ਗਾਏ ॥
ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ ॥੭॥
ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥
ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ ॥੮॥

ਨੀਕੇ ਸਾਚੇ ਕੇ ਵਾਪਾਰੀ ॥ ਸਚੁ ਸਉਦਾ ਲੈ ਗੁਰ ਵੀਚਾਰੀ ॥
ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ ॥੯॥
ਕਾਚੀ ਸਉਦੀ ਤੋਟਾ ਆਵੈ ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥
ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ ॥੧੦॥
ਸਭੁ ਕੋ ਬੋਲੈ ਆਪਣ ਭਾਣੈ ॥ ਮਨਮੁਖੁ ਦੂਜੈ ਬੋਲਿ ਨ ਜਾਣੈ ॥
ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ ॥੧੧॥
ਦੁਖ ਮਹਿ ਜਨਮੈ ਦੁਖ ਮਹਿ ਮਰਣਾ ॥ ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ॥
ਦੂਖੀ ਉਪਜੈ ਦੂਖੀ ਬਿਨਸੈ ਕਿਆ ਲੈ ਆਇਆ ਕਿਆ ਲੈ ਜਾਹਾ ਹੇ ॥੧੨॥

ਸਚੀ ਕਰਣੀ ਗੁਰ ਕੀ ਸਿਰਕਾਰਾ ॥ ਆਵਣੁ ਜਾਣੁ ਨਹੀ ਜਮ ਧਾਰਾ ॥
ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ ॥੧੩॥
ਹਰਿ ਕੇ ਲੋਗ ਨਹੀ ਜਮੁ ਮਾਰੈ ॥ ਨਾ ਦੁਖੁ ਦੇਖਹਿ ਪੰਥਿ ਕਰਾਰੈ ॥
ਰਾਮ ਨਾਮੁ ਘਟ ਅੰਤਰਿ ਪੂਜਾ ਅਵਰੁ ਨ ਦੂਜਾ ਕਾਹਾ ਹੇ ॥੧੪॥
ਓੜੁ ਨ ਕਥਨੈ ਸਿਫਤਿ ਸਜਾਈ ॥ ਜਿਉ ਤੁਧੁ ਭਾਵਹਿ ਰਹਹਿ ਰਜਾਈ ॥
ਦਰਗਹ ਪੈਧੇ ਜਾਨਿ ਸੁਹੇਲੇ ਹੁਕਮਿ ਸਚੇ ਪਾਤਿਸਾਹਾ ਹੇ ॥੧੫॥
ਕਿਆ ਕਹੀਐ ਗੁਣ ਕਥਹਿ ਘਨੇਰੇ ॥ ਅੰਤੁ ਨ ਪਾਵਹਿ ਵਡੇ ਵਡੇਰੇ ॥

ਗਵਾਹੀ ਦਿੰਦੇ ਹਨ, (ਉਨ੍ਹਾਂ ਦੇ) ਗੱਲ ਵਿਚ ਮਾੜੀ ਬੁੱਧੀ ਦਾ ਫਾਹਾ ਪਿਆ ਰਹਿੰਦਾ ਹੈ।੩। (ਪੰਡਿਤ ਲੋਕ) ਸਮ੍ਰਿਤੀਆਂ, ਸ਼ਾਸਤ੍ਰ ਅਤੇ ਪੁਰਾਨ ਪੜ੍ਹਦੇ ਹਨ। (ਉਹ) ਵਾਦ-ਵਿਵਾਦ ਜਾਂ ਬਹਿਸ ਕਰਦੇ ਹਨ, (ਪਰ ਵਾਸਤਵਿਕ) ਤੱਤ੍ਵ ਨੂੰ ਨਹੀਂ ਸਮਝਦੇ। ਪੂਰੇ ਗੁਰੂ ਤੋਂ ਬਿਨਾ ਤੱਤ੍ਵ (ਦਾ ਭੇਦ) ਨਹੀਂ ਪਾਇਆ ਜਾ ਸਕਦਾ। ਸੱਚੇ ਸੁੱਚੇ (ਸਾਧਕਾਂ ਨੇ) ਸੱਚ ਨੂੰ ਹੀ (ਆਪਣਾ) ਰਸਤਾ (ਅਰਥਾਤ ਜੀਵਨ-ਜਾਚ) ਬਣਾਇਆ ਹੈ।੪।

ਸਭ (ਲੋਕ ਪ੍ਰਭੂ ਨੂੰ) ਸਰਾਹੁੰਦੇ ਹਨ, (ਪਰ ਹੋਰਨਾਂ ਪਾਸੋਂ) ਸੁਣ ਸੁਣ ਕੇ ਕਹਿੰਦੇ ਹਨ। (ਪ੍ਰਭੂ) ਆਪ ਸਿਆਣਾ ਹੈ ਅਤੇ ਸੱਚ ਨੂੰ ਪਰਖਦਾ ਹੈ। ਜਿਨ੍ਹਾਂ ਉਪਰ ਪ੍ਰਭੂ ਆਪਣੀ ਮਿਹਰ ਦੀ ਨਿਗਾਹ ਕਰਦਾ ਹੈ, (ਉਹ) ਗੁਰੂ ਦੇ ਸ਼ਬਦ ਦੁਆਰਾ ਉਸਤਤ ਕਰਦੇ ਹਨ।੫। ਕਿਤਨੀ (ਲੋਕਾਈ ਹੋਰਨਾਂ ਤੋਂ) ਸੁਣ ਸੁਣ ਕੇ (ਜਸ ਦੇ) ਬੋਲ ਬੋਲਦੀ ਹੈ। (ਪਰ ਸਭ) ਸੁਣ ਕੇ ਹੀ (ਗੁਣਾਂ ਦਾ) ਕਥਨ ਕਰਦੇ ਹਨ, (ਉਂਜ ਉਸ ਪ੍ਰਭੂ ਦਾ) ਕੋਈ ਅੰਤ ਨਹੀਂ ਜਾਣਦਾ। ਜਿਸ ਨੂੰ ਅਲੱਖ (ਪ੍ਰਭੂ) ਆਪ ਹੀ ਆਪਣੇਂ ਆਪ ਨੂੰ ਜਣਾਉਂਦਾ ਹੈ, ਉਸ ਨੂੰ ਅਕਥ ਦੇ ਕਥਨ ਦੀ ਬੁੱਧੀ ਪ੍ਰਾਪਤ ਹੁੰਦੀ ਹੈ।੬। (ਕਿਸੇ ਦੇ) ਜੰਮਣ 'ਤੇ ਵਾਜੇ ਵਜਦੇ ਹਨ। ਨਾ-ਸਮਝ (ਲੋਕ) ਖ਼ੁਸ਼ੀ ਦੇ ਗੀਤ ਗਾਉਂਦੇ ਹਨ। (ਪਰੰਤੂ) ਜੋ ਜੰਮਦਾ ਹੈ, ਉਸ ਨੇ ਅਵੱਸ਼ ਹੀ ਮਰਨਾ ਹੈ। (ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੇ) ਸੰਸਕਾਰਾਂ ਅਨੁਸਾਰ (ਉਨ੍ਹਾਂ ਦੇ) ਮੱਥੇ ਉਤੇ (ਮੌਤ ਦਾ) ਸਾਹਾ/ਮੁਹੂਰਤ (ਲਿਖਿਆ ਜਾਂਦਾ ਹੈ)।੭। (ਸੰਸਾਰਿਕ) ਸੰਯੋਗ ਅਤੇ ਵਿਯੋਗ (ਦੀ ਵਿਵਸਥਾ) ਮੇਰੇ ਪ੍ਰਭੂ ਨੇ ਕੀਤੀ ਹੈ। ਸ੍ਰਿਸ਼ਟੀ ਨੂੰ ਪੈਦਾ ਕਰਕੇ (ਆਪ ਹੀ) ਸੁਖ ਦੁਖ ਦਿੱਤੇ ਹਨ। (ਜੋ ਸਾਧਕ) ਗੁਰੂ ਦੁਆਰਾ ਸ੍ਰੇਸ਼ਠ ਆਚਰਣ (*ਸੀਲੁ*) ਦਾ ਕਵਚ (*ਸਨਾਹਾ*) ਪਾਉਂਦੇ ਹਨ, (ਉਹ) ਦੁਖ ਸੁਖ ਤੋਂ ਨਿਰਲੇਪ ਹੋ ਜਾਂਦੇ ਹਨ।੮।

(ਜੋ) ਸੱਚੇ (ਨਾਮ) ਦੇ ਵਪਾਰੀ ਹਨ, (ਉਹ) ਚੰਗੇ ਹਨ। (ਉਹ) ਗੁਰੂ ਦੇ ਵਿਚਾਰ ਅਨੁਸਾਰ ਸੱਚ ਦਾ ਸੌਦਾ ਲੈਂਦੇ ਹਨ। ਜਿਸ (ਵਿਅਕਤੀ) ਕੋਲ (ਨਾਮ ਰੂਪ) ਸੱਚਾ ਸੌਦਾ ਅਤੇ ਧਨ ਹੈ, (ਉਸ ਨੂੰ) ਸੱਚੇ ਸ਼ਬਦ ਦੁਆਰਾ ਉਤਸਾਹ ਮਿਲਦਾ ਹੈ।੯। ਕੱਚੇ ਸੌਦੇ ਵਿਚ ਘਾਟਾ ਪੈਂਦਾ ਹੈ। ਗੁਰਮੁਖ (ਸਾਧਕ ਉਹ) ਵਪਾਰ ਕਰਦਾ ਹੈ, (ਜੋ) ਪ੍ਰਭੂ ਨੂੰ ਚੰਗਾ ਲਗਦਾ ਹੈ। (ਉਸ ਦੀ) ਪੂੰਜੀ ਅਤੇ ਰਾਸ ਸਾਬਤ ਅਤੇ ਸੁਰਖਿਅਤ ਰਹਿੰਦੀ ਹੈ, (ਉਸ ਦੀ) ਜਮ ਦੀ ਫਾਹੀ ਕਟੀ ਜਾਂਦੀ ਹੈ।੧੦। ਮਨਮੁਖ (ਵਿਅਕਤੀ) ਸਭ ਕੁਝ ਆਪਣੇ ਹਠ ਅਨੁਸਾਰ ਬੋਲਦਾ ਹੈ, (ਉਹ) ਦ੍ਵੈਤ-ਭਾਵ ਕਾਰਣ (ਹੋਰ ਕੁਝ ਵੀ) ਬੋਲ ਨਹੀਂ ਸਕਦਾ। (ਉਸ) ਅਗਿਆਨੀ ਦੀ ਮਤਿ ਅੰਨ੍ਹੀ ਅਤੇ ਬੋਲੀ ਹੁੰਦੀ ਹੈ, (ਉਸ ਨੂੰ ਸੰਸਾਰ ਵਿਚ) ਆਉਣ ਜਾਣ ਦਾ ਦੁਖ ਬਣਿਆ ਰਹਿੰਦਾ ਹੈ।੧੧। (ਉਹ) ਦੁਖ ਵਿਚ ਜੰਮਦਾ ਅਤੇ ਦੁਖ ਵਿਚ ਮਰਦਾ ਹੈ। ਗੁਰੂ ਦੀ ਸ਼ਰਣ ਵਿਚ ਪਏ ਬਿਨਾ ਦੁਖ ਮਿਟ ਨਹੀਂ ਸਕਦਾ। (ਉਹ) ਦੁਖ ਵਿਚ ਪੈਦਾ ਹੁੰਦਾ ਹੈ ਅਤੇ ਦੁਖ ਵਿਚ ਹੀ ਮਰਦਾ ਹੁੰਦਾ ਹੈ, (ਉਹ ਸੰਸਾਰ ਵਿਚ) ਕੀ ਲੈ ਕੇ ਆਉਂਦਾ ਹੈ ਅਤੇ ਕੀ ਲੈ ਕੇ ਜਾਂਦਾ ਹੈ?।੧੨।

ਗੁਰੂ ਦੀ ਸਰਪ੍ਰਸਤੀ ਅਧੀਨ (ਰਹਿਣ ਵਾਲਿਆਂ ਦੀ) ਕਰਨੀ ਸੱਚੀ ਹੁੰਦੀ ਹੈ। (ਉਨ੍ਹਾਂ ਦਾ) ਆਉਣਾ ਜਾਣਾ ਨਹੀਂ ਹੁੰਦਾ ਅਤੇ ਜਮ ਦਾ ਅਨੁਸ਼ਾਸਨ (*ਜਮ ਧਾਰਾ*) ਵੀ (ਲਾਗੂ) ਨਹੀਂ ਹੁੰਦਾ। (ਜਿਨ੍ਹਾਂ ਨੇ ਮਾਇਆ ਰੂਪ) ਡਾਲੀ ਨੂੰ ਛਡ ਕੇ ਮੂਲ (ਪਰਮਾਤਮਾ) ਨੂੰ ਪਛਾਣਿਆ ਹੈ, (ਉਨ੍ਹਾਂ ਦੇ) ਮਨ ਵਿਚ ਸੱਚੀ ਉਮੰਗ ਬਣੀ ਰਹਿੰਦੀ ਹੈ।੧੩। ਹਰਿ ਦੇ ਭਗਤਾਂ ਨੂੰ ਜਮ ਮਾਰਦਾ ਨਹੀਂ ਹੈ। (ਉਹ) ਨ ਦੁਖ ਵੇਖਦੇ ਹਨ ਅਤੇ ਨ ਹੀ ਬਿਖੜੇ ਮਾਰਗ ਉਪਰ ਪੈਂਦੇ ਹਨ। (ਉਨ੍ਹਾਂ ਦੇ) ਹਿਰਦੇ ਅੰਦਰ ਰਾਮ-ਨਾਮ ਦੀ ਪੂਜਾ ਹੁੰਦੀ ਹੈ, ਹੋਰ ਕੋਈ ਬਖੇੜਾ ਨਹੀਂ ਰਹਿੰਦਾ।੧੪। (ਤੇਰੀ) ਸੁਸਜਿਤ (*ਸਜਾਈ*) ਸਿਫ਼ਤ/ਜਸ ਦੇ ਕਥਨ ਦਾ ਕੋਈ ਅੰਤ ਨਹੀਂ ਹੈ। ਜਿਵੇਂ ਤੈਨੂੰ ਚੰਗਾ ਲਗਦਾ ਹੈ, (ਤਿਵੇਂ ਤੇਰੇ ਭਗਤ) ਰਜ਼ਾ ਵਿਚ ਰਹਿੰਦੇ ਹਨ। (ਉਹ ਈਸ਼ਵਰੀ) ਦਰਗਾਹ ਵਿਚ ਪ੍ਰਤਿਸ਼ਠਾ ਸਹਿਤ ਖ਼ੁਸ਼ੀ ਖ਼ੁਸ਼ੀ ਜਾਂਦੇ ਹਨ ਅਤੇ ਸੱਚੇ ਪਾਤਿਸ਼ਾਹ ਦੇ ਹੁਕਮ ਵਿਚ (ਰਹਿੰਦੇ ਹਨ)।੧੫। (ਹੇ ਪਰਮਾਤਮਾ! ਤੇਰੇ) ਗੁਣਾਂ ਬਾਰੇ ਕੀ ਕਹੀਏ?

ਨਾਨਕ ਸਾਚੁ ਮਿਲੈ ਪਤਿ ਰਾਖਹੁ ਤੂ ਸਿਰਿ ਸਾਹਾ ਪਾਤਿਸਾਹਾ ਹੇ ॥੧੬॥੬॥੧੨॥

ਮਾਰੂ ਮਹਲਾ ੧ ਦਖਣੀ ॥
ਕਾਇਆ ਨਗਰੁ ਨਗਰ ਗੜ ਅੰਦਰਿ ॥ ਸਾਚਾ ਵਾਸਾ ਪੁਰਿ ਗਗਨੰਦਰਿ ॥
ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ ॥੧॥
ਅੰਦਰਿ ਕੋਟ ਛਜੇ ਹਟਨਾਲੇ ॥ ਆਪੇ ਲੇਵੈ ਵਸਤੁ ਸਮਾਲੇ ॥
ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ ॥੨॥
ਭੀਤਰਿ ਕੋਟ ਗੁਫਾ ਘਰ ਜਾਈ ॥ ਨਉ ਘਰ ਥਾਪੇ ਹੁਕਮਿ ਰਜਾਈ ॥
ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ ॥੩॥
ਪਉਣ ਪਾਣੀ ਅਗਨੀ ਇਕ ਵਾਸਾ ॥ ਆਪੇ ਕੀਤੋ ਖੇਲੁ ਤਮਾਸਾ ॥
ਬਲਦੀ ਜਲਿ ਨਿਵਰੈ ਕਿਰਪਾ ਤੇ ਆਪੇ ਜਲ ਨਿਧਿ ਪਾਇਦਾ ॥੪॥

ਧਰਤਿ ਉਪਾਇ ਧਰੀ ਧਰਮ ਸਾਲਾ ॥ ਉਤਪਤਿ ਪਰਲਉ ਆਪਿ ਨਿਰਾਲਾ ॥
ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ ॥੫॥
ਭਾਰ ਅਠਾਰਹ ਮਾਲਣਿ ਤੇਰੀ ॥ ਚਉਰੁ ਢੁਲੈ ਪਵਣੈ ਲੈ ਫੇਰੀ ॥
ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ ॥੬॥
ਪੰਖੀ ਪੰਚ ਉਡਰਿ ਨਹੀ ਧਾਵਹਿ ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥
ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ ॥੭॥
ਝਿਲਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥
ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥੮॥

ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ ॥
ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥੯॥
ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥
ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ॥੧੦॥
ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥

ਬੇਸ਼ੁਮਾਰ (ਜੀਵ ਉਨ੍ਹਾਂ ਦਾ) ਕਥਨ ਕਰਦੇ ਹਨ। ਵੱਡੇ ਤੋਂ ਵੱਡੇ (ਰਿਸ਼ੀ/ਮੁਨੀ ਵੀ) ਅੰਤ ਨਹੀਂ ਪਾ ਸਕਦੇ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ!) ਤੂੰ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈਂ, (ਮੈਨੂੰ ਤੇਰਾ) ਸੱਚਾ (ਨਾਮ) ਮਿਲ ਜਾਏ ਅਤੇ ਮੇਰੀ ਪਤਿ ਰਖ ਲਵੇ।੧੬।੬।੧੨।

ਮਾਰੂ ਮਹਲਾ ੧ ਦਖਣੀ

(ਮਨੁੱਖ) ਸ਼ਰੀਰ ਇਕ ਨਗਰ ਹੈ, (ਇਸ) ਨਗਰ ਵਿਚ (ਇਕ) ਕਿਲ੍ਹਾ ਹੈ। (ਉਸ ਵਿਚਲੀ) ਦਸਮ ਦੁਆਰ (*ਗਗਨੰਦਰਿ*) (ਨਾਂ ਦੀ) ਪੁਰੀ ਵਿਚ ਸਤਿਸਰੂਪ (ਪ੍ਰਭੂ) ਦਾ ਨਿਵਾਸ ਹੈ। (ਉਹ) ਸਥਾਨ ਸਦਾ ਸਥਿਰ ਅਤੇ ਨਿਰਮਲ ਹੈ, (ਪ੍ਰਭੂ) ਖ਼ੁਦ ਹੀ ਆਪਣੇ ਆਪ ਨੂੰ (ਸ਼ਰੀਰਾਂ ਵਿਚ) ਪ੍ਰਗਟ ਕਰਦਾ ਹੈ।੧। (ਉਸ) ਕਿਲ੍ਹੇ ਅੰਦਰ (ਅਨੇਕ) ਬਾਜ਼ਾਰ ਸ਼ੋਭਾਇਮਾਨ (*ਛਜੇ*) ਹਨ। (ਪ੍ਰਭੂ) ਆਪ ਹੀ ਸੌਦਾ ਲੈਂਦਾ ਹੈ (ਅਤੇ ਆਪ ਹੀ) ਸੰਭਾਲਦਾ ਹੈ। (ਉਸ ਕਿਲ੍ਹੇ ਨੂੰ) ਬੜੇ ਮਜ਼ਬੂਤ ਦਰਵਾਜ਼ੇ ਜੜ੍ਹੇ ਹੋਏ ਹਨ। (ਉਨ੍ਹਾਂ ਨੂੰ ਪ੍ਰਭੂ ਆਪ ਹੀ) ਜੜ੍ਹਨਾ ਜਾਣਦਾ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਖੁਲਵਾਉਂਦਾ ਹੈ।੨। (ਉਸ) ਕਿਲ੍ਹੇ ਅੰਦਰ (ਦਸਮ ਦੁਆਰ ਰੂਪ) ਗੁਫਾ ਵਿਚ (ਪ੍ਰਭੂ ਨੇ ਆਪਣੇ ਰਹਿਣ ਲਈ) ਘਰ ਦੀ ਜਗ੍ਹਾ ਬਣਾਈ ਹੋਈ ਹੈ। ਪ੍ਰਭੂ ਨੇ (ਆਪਣੇ) ਹੁਕਮ ਨਾਲ ਨੌਂ ਘਰ (ਅਥਵਾ ਗੋਲਕਾਂ) ਬਣਾਏ ਹੋਏ ਹਨ। ਦਸਵੇਂ (ਘਰ) ਵਿਚ ਅਲੇਖ, ਅਪਾਰ ਪ੍ਰਭੂ (ਆਪ) ਵਸਦਾ ਹੈ, ਅਲੱਖ (ਪ੍ਰਭੂ) ਆਪ ਹੀ (ਪ੍ਰਾਣੀਆਂ ਨੂੰ) ਸਮਝਾ ਦਿੰਦਾ ਹੈ।੩। (ਉਸ ਨੇ) ਪੌਣ, ਪਾਣੀ, ਅਗਨੀ ਨੂੰ (ਇਕ ਥਾਂ) ਵਸਾ ਦਿੱਤਾ ਹੈ। (ਉਸ ਨੇ) ਆਪ ਹੀ (ਸੰਸਾਰ ਰੂਪ) ਖੇਡ ਤਮਾਸ਼ੇ ਦੀ ਸਿਰਜਨਾ ਕੀਤੀ ਹੈ। (ਮਨੁੱਖਾਂ ਦੀ ਤ੍ਰਿਸ਼ਨਾ ਰੂਪ) ਬਲਦੀ ਅੱਗ ਬਦਲ (*ਜਲ ਨਿਧਿ*) ਰੂਪ (ਪ੍ਰਭੂ) ਦੀ ਕ੍ਰਿਪਾ ਦੇ ਜਲ ਨਾਲ ਬੁਝ ਜਾਂਦੀ ਹੈ।੪।

(ਪ੍ਰਭੂ ਨੇ ) ਧਰਤੀ ਦੀ ਸਿਰਜਨਾ ਕਰਕੇ ਧਰਮ ਕਮਾਉਣ ਦਾ ਸਥਾਨ ਬਣਾ ਦਿੱਤਾ ਹੈ। (ਪ੍ਰਭੂ ਸ੍ਰਿਸ਼ਟੀ ਨੂੰ) ਪੈਦਾ ਕਰਦਾ ਅਤੇ ਨਸ਼ਟ ਕਰਦਾ ਹੈ, (ਪਰ) ਆਪ ਨਿਰਲੇਪ (ਰਹਿੰਦਾ ਹੈ)। ਸਭ ਥਾਵਾਂ ਵਿਚ ਪੌਣ (ਸੁਆਸਾਂ) ਦਾ ਵਿਧਾਨ ਕੀਤਾ ਹੈ, (ਪਰ ਆਪਣੀ) ਕਲਾ ਨੂੰ ਖਿਚ ਲੈਣ ਨਾਲ (ਸਭ) ਢਹਿ ਢੇਰੀ ਕਰ ਦਿੰਦਾ ਹੈ।੫। ਅਠਾਰ੍ਹਾਂ ਭਾਰ (ਜਿੰਨੀ ਬਨਸਪਤੀ ਮਾਨੋ) ਤੇਰੀ ਮਾਲਣ ਹੈ। ਪੌਣ ਫੇਰੀ ਲੈਂਦੀ ਹੋਈ (ਜਾਣੋ) ਚੌਰ ਝੁਲਾ ਰਹੀ ਹੈ। ਚੰਦ੍ਰਮਾ ਅਤੇ ਸੂਰਜ ਦੋਹਾਂ ਨੂੰ (ਤੂੰ) ਦੀਪਕ ਬਣਾ ਕੇ ਰਖਿਆ ਹੈ ਅਤੇ ਸੂਰਜ (ਦੀਆਂ ਕਿਰਣਾਂ ਨੂੰ) ਚੰਦ੍ਰਮਾ ਵਿਚ ਸਮਾਇਆ ਹੋਇਆ ਹੈ (ਅਰਥਾਤ ਚੰਦ੍ਰਮਾ ਸੂਰਜ ਤੋਂ ਰੌਸ਼ਨੀ ਗ੍ਰਹਿਣ ਕਰਦਾ ਹੈ)।੬। (ਸੱਚੇ ਧਰਮ-ਸਾਧਕਾਂ ਦੇ) ਪੰਜ (ਗਿਆਨ ਇੰਦ੍ਰੀਆਂ) ਰੂਪ ਪੰਛੀ ਉਡ ਕੇ ਬਾਹਰ ਨੂੰ ਨਹੀਂ ਦੌੜਦੇ। (ਉਹ ਗੁਰੂ ਰੂਪ) ਫਲਦਾਰ ਬ੍ਰਿਛ ਤੋਂ ਅੰਮ੍ਰਿਤ ਰੂਪ ਫਲ ਪ੍ਰਾਪਤ ਕਰਦੇ ਹਨ। ਗੁਰਮੁਖ (ਸਾਧਕ) ਸਹਿਜ ਸੁਭਾ ਸਿਮਰਨ ਕਰਦਾ ਹੈ, (ਪ੍ਰਭੂ ਦੇ) ਗੁਣ ਗਾਉਂਦਾ ਹੈ, ਹਰਿ (ਆਪ ਹੀ ਉਸ ਨੂੰ ਨਾਮ) ਰਸ ਦੀ ਚੋਗ ਚੁਗਾਉਂਦਾ ਹੈ।੭। (ਸਾਧਕ ਦੇ ਹਿਰਦੇ ਵਿਚ ਆਤਮ-ਪ੍ਰਕਾਸ਼) ਝਿਲਮਿਲ ਕਰਕੇ ਚਮਕਦਾ ਹੈ। (ਇਹ ਪ੍ਰਕਾਸ਼) ਨ ਚੰਦ੍ਰਮਾ ਦਾ ਹੁੰਦਾ ਹੈ, ਨ ਤਾਰਿਆਂ ਦਾ, ਨ ਸੂਰਜੀ ਕਿਰਣਾਂ ਦਾ ਅਤੇ ਨ ਹੀ ਆਕਾਸ਼ ਦੀ ਬਿਜਲੀ ਦਾ। (ਮੈਂ) ਅਕੱਥ (ਪ੍ਰਭੂ) ਦਾ ਕਥਨ ਕਰ ਰਿਹਾ ਹਾਂ, (ਜਿਸ ਦਾ) ਕੋਈ ਚਿੰਨ੍ਹ ਨਹੀਂ ਹੈ। (ਉਹ ਸਰਬਤ੍ਰ) ਵਰਤ ਰਿਹਾ ਹੈ (ਅਤੇ ਗੁਰਮੁਖਾਂ ਦੇ) ਮਨ ਨੂੰ ਚੰਗਾ ਲਗਦਾ ਹੈ।੮।

(ਗੁਰਮੁਖ ਦੇ ਹਿਰਦੇ ਵਿਚ ਈਸ਼ਵਰੀ ਜੋਤਿ ਦੀ) ਕਿਰਣ ਪਸਰ ਜਾਂਦੀ ਹੈ ਅਤੇ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ। ਦਇਆਲੂ (ਪ੍ਰਭੂ) ਆਪ ਹੀ (ਸ੍ਰਿਸ਼ਟੀ ਦੀ ਰਚਨਾ) ਕਰ ਕਰਕੇ ਵੇਖਦਾ ਹੈ। (ਗੁਰਮੁਖ ਦੇ ਹਿਰਦੇ ਵਿਚ) ਅਨਹਦ ਸ਼ਬਦ ਦੀ ਸਦਾ ਮਿਠੀ ਧੁਨੀ (ਹੋਣ ਲਗ ਜਾਂਦੀ ਹੈ ਅਤੇ ਉਹ) ਪ੍ਰਭੂ ਦੇ ਘਰ (ਵਿਚ ਪਰਮ ਆਨੰਦ ਦਾ ਵਾਜਾ) ਵਜਾਉਂਦਾ ਹੈ।੯। ਅਨਹਦ (ਸ਼ਬਦ) ਦੇ ਵਜਣ ਨਾਲ ਭਰਮ ਅਤੇ ਭੈ ਭਜ ਜਾਂਦੇ ਹਨ। ਪ੍ਰਭੂ ਸਰਬਤ੍ਰ ਵਿਆਪਿਆ ਅਤੇ ਛਾਇਆ ਹੋਇਆ ਹੈ। (ਹੇ ਪ੍ਰਭੂ!) ਸਭ ਤੇਰੀ (ਰਚਨਾ) ਹੈ, ਤੂੰ ਗੁਰੂ ਦੁਆਰਾ ਜਾਣਿਆ ਜਾਂਦਾ ਹੈਂ, (ਤੇਰੇ) ਗੁਣ ਗਾਣ ਵਾਲਾ (ਸਾਧਕ ਈਸ਼ਵਰੀ) ਦੁਆਰ ਉਪਰ ਸ਼ੋਭਦਾ ਹੈ।੧੦। ਉਹ (ਪ੍ਰਭੂ) ਆਦਿ ਤੋਂ ਮਾਇਆ ਰਹਿਤ ਅਤੇ ਨਿਰਮਲ ਸਰੂਪ ਹੈ। (ਮੈਂ

ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥੧੧॥
ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥ ਅਵਰੁ ਨ ਜਾਣਾ ਦੂਆ ਤੀਆ ॥
ਏਕੋ ਏਕੁ ਸੁ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ ॥੧੨॥

ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥ ਕੋਇ ਨ ਜਾਣੈ ਤੇਰਾ ਚੀਰਾ ॥
ਜੇਤੀ ਹੈ ਤੇਤੀ ਤੁਧੁ ਜਾਚੈ ਕਰਮਿ ਮਿਲੈ ਸੋ ਪਾਇਦਾ ॥੧੩॥
ਕਰਮੁ ਧਰਮੁ ਸਚੁ ਹਾਥਿ ਤੁਮਾਰੈ ॥ ਵੇਪਰਵਾਹ ਅਖੁਟ ਭੰਡਾਰੈ ॥
ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ ॥੧੪॥
ਆਪੇ ਦੇਖਿ ਦਿਖਾਵੈ ਆਪੇ ॥ ਆਪੇ ਥਾਪਿ ਉਥਾਪੇ ਆਪੇ ॥
ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ ॥੧੫॥
ਜੇਤੀ ਹੈ ਤੇਤੀ ਤੁਧੁ ਅੰਦਰਿ ॥ ਦੇਖਹਿ ਆਪਿ ਬੈਸਿ ਬਿਜ ਮੰਦਰਿ ॥
ਨਾਨਕੁ ਸਾਚੁ ਕਹੈ ਬੇਨੰਤੀ ਹਰਿ ਦਰਸਨਿ ਸੁਖੁ ਪਾਇਦਾ ॥੧੬॥੧॥੧੩॥

ਮਾਰੂ ਮਹਲਾ ੧ ॥
ਦਰਸਨੁ ਪਾਵਾ ਜੇ ਤੁਧੁ ਭਾਵਾ ॥ ਭਾਇ ਭਗਤਿ ਸਾਚੇ ਗੁਣ ਗਾਵਾ ॥
ਤੁਧੁ ਭਾਣੇ ਤੂ ਭਾਵਹਿ ਕਰਤੇ ਆਪੇ ਰਸਨ ਰਸਾਇਦਾ ॥੧॥
ਸੋਹਨਿ ਭਗਤ ਪ੍ਰਭੂ ਦਰਬਾਰੇ ॥ ਮੁਕਤੁ ਭਏ ਹਰਿ ਦਾਸ ਤੁਮਾਰੇ ॥
ਆਪੁ ਗਵਾਇ ਤੇਰੈ ਰੰਗਿ ਰਾਤੇ ਅਨਦਿਨੁ ਨਾਮੁ ਧਿਆਇਦਾ ॥੨॥
ਈਸਰੁ ਬ੍ਰਹਮਾ ਦੇਵੀ ਦੇਵਾ ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ ॥
ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ ॥੩॥
ਵਿਣੁ ਜਾਣਾਏ ਕੋਇ ਨ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥
ਲਖ ਚਉਰਾਸੀਹ ਜੀਅ ਉਪਾਏ ਭਾਣੈ ਸਾਹ ਲਵਾਇਦਾ ॥੪॥

ਜੋ ਤਿਸੁ ਭਾਵੈ ਸੋ ਨਿਹਚਉ ਹੋਵੈ ॥ ਮਨਮੁਖੁ ਆਪੁ ਗਣਾਏ ਰੋਵੈ ॥
ਨਾਵਹੁ ਭੁਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ ॥੫॥
ਨਿਰਮਲ ਕਾਇਆ ਊਜਲ ਹੰਸਾ ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥
ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ ॥੬॥
ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ ਸੁ ਅੰਤਿ ਵਿਗੋਵੈ ॥
ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ ॥੭॥

ਉਸ ਤੋਂ ਬਿਨਾ) ਹੋਰ ਕਿਸੇ ਦੂਜੇ ਨੂੰ ਨਹੀਂ ਜਾਣਦਾ। (ਗੁਰਮੁਖ ਦੇ) ਮਨ ਵਿਚ ਇਕ ਪ੍ਰਭੂ ਵਸਦਾ ਹੈ (ਅਤੇ ਉਹ) ਹਉਮੈ ਅਤੇ ਹੰਕਾਰ ਨਸ਼ਟ ਕਰ ਦਿੰਦਾ ਹੈ।੧੧। (ਗੁਰਮੁਖ ਨੂੰ) ਸਤਿਗੁਰੂ ਅੰਮ੍ਰਿਤ ਦਿੰਦਾ ਹੈ (ਅਤੇ ਉਹ) ਪੀਂਦਾ ਹੈ। (ਉਹ ਪ੍ਰਭੂ ਤੋਂ ਬਿਨਾ) ਹੋਰ ਕੋਈ ਦੂਜਾ ਤੀਜਾ ਨਹੀਂ ਜਾਣਦਾ। (ਉਹ ਸਮਝਦਾ ਹੈ ਕਿ) ਇਕੋ ਇਕ ਉਹ (ਪ੍ਰਭੂ) ਹੀ ਅਪਰ ਅਪਾਰ ਹੈ, (ਉਹ ਜੀਵਾਂ ਨੂੰ ਚੰਗੀ ਤਰ੍ਹਾਂ) ਪਰਖ ਕੇ (ਆਪਣੇ) ਖ਼ਜ਼ਾਨੇ ਵਿਚ ਪਾਉਂਦਾ ਹੈ (ਅਰਥਾਤ ਸ਼ਰਣ ਵਿਚ ਰਖਦਾ ਹੈ)।੧੨।

(ਹੇ ਪਰਮਾਤਮਾ! ਤੂੰ) ਗਿਆਨ, ਧਿਆਨ ਅਤੇ ਸੱਚ ਰੂਪ ਵਾਲਾ ਬਹੁਤ ਡੂੰਘਾ ਅਤੇ ਗੰਭੀਰ ਹੈਂ। ਤੇਰੇ ਪਸਾਰੇ ਨੂੰ ਕੋਈ ਨਹੀਂ ਜਾਣ ਸਕਦਾ। ਜਿਤਨੀ (ਲੋਕਾਈ) ਹੈ, ਉਤਨੀ ਹੀ ਤੇਰੇ ਪਾਸੋਂ ਯਾਚਨਾ ਕਰਦੀ ਹੈ, (ਜੋ ਤੇਰੀ) ਮਿਹਰ ਨਾਲ ਮਿਲਦਾ ਹੈ, ਉਹੀ ਪ੍ਰਾਪਤ ਕਰ ਸਕੀਦਾ ਹੈ।੧੩। (ਹੇ ਪ੍ਰਭੂ!) ਕਰਮ, ਧਰਮ ਅਤੇ ਸੱਚ (ਸਭ ਕੁਝ) ਤੇਰੇ ਹੱਥ ਵਿਚ ਹੈ। ਹੇ ਬੇਪਰਵਾਹ ਪ੍ਰਭੂ! (ਤੇਰੇ) ਭੰਡਾਰੇ ਅਖੁਟ ਹਨ। ਤੂੰ ਸਦਾ ਦਇਆਲੂ ਅਤੇ ਕ੍ਰਿਪਾਲੂ ਹੈਂ, (ਤੂੰ) ਆਪ ਹੀ (ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈਂ।੧੪। (ਪਰਮਾਤਮਾ) ਆਪ ਹੀ ਵੇਖਦਾ ਹੈ, ਆਪ ਹੀ (ਆਪਣੇ ਆਪ ਨੂੰ) ਵਿਖਾਉਂਦਾ ਹੈ। ਆਪ ਹੀ ਸਥਾਪਨਾ ਕਰਦਾ ਹੈ ਅਤੇ ਆਪ ਹੀ ਵਿਸਥਾਪਨਾ ਕਰਦਾ। ਆਪ ਹੀ (ਆਪਣੇ ਨਾਲ) ਜੋੜਦਾ ਹੈ, ਆਪ ਹੀ ਵਿਛੋੜਦਾ ਹੈ ਅਤੇ ਆਪ ਹੀ ਮਾਰ ਕੇ ਫਿਰ ਜੀਵਾਲਦਾ ਹੈ।੧੫। ਜਿਤਨੀ (ਸ੍ਰਿਸ਼ਟੀ) ਹੈ, ਸਭ ਤੇਰੇ (ਹੁਕਮ) ਵਿਚ ਹੈ। (ਤੂੰ) ਆਪ ਹੀ ਪੱਕੇ/ਸਥਾਈ ਮੰਦਿਰ/ਸਥਾਨ ਉਤੇ ਬੈਠਾ (ਸਭ ਨੂੰ) ਵੇਖ ਰਿਹਾ ਹੈਂ। ਨਾਨਕ ਸੱਚੇ (ਦਿਲੋਂ) ਬੇਨਤੀ ਕਰਦਾ ਹੈ ਕਿ ਹਰਿ ਦੇ ਦਰਸ਼ਨ ਨਾਲ ਹੀ (ਆਤਮਿਕ) ਸੁਖ ਪਾਈਦਾ ਹੈ।੧੬।੧।੧੩।

ਮਾਰੂ ਮਹਲਾ ੧

(ਹੇ ਪਰਮਾਤਮਾ! ਮੈਂ ਤਦ ਹੀ ਤੇਰਾ) ਦਰਸ਼ਨ ਪ੍ਰਾਪਤ ਕਰ ਸਕਦਾ ਹਾਂ ਜੇ ਤੈਨੂੰ ਚੰਗਾ ਲਗਾਂ ਅਤੇ ਪ੍ਰੇਮ-ਭਗਤੀ ਨਾਲ ਸੱਚੇ (ਪ੍ਰਭੂ) ਦੇ ਗੁਣ ਗਾਵਾਂ। ਹੇ ਕਰਤਾ ਪੁਰਖ! (ਜੋ) ਤੈਨੂੰ ਚੰਗੇ ਲਗਦੇ ਹਨ, (ਉਨ੍ਹਾਂ ਨੂੰ) ਤੂੰ ਵੀ ਚੰਗਾ ਲਗਦਾ ਹੈਂ, (ਤੂੰ) ਆਪ ਹੀ (ਉਨ੍ਹਾਂ ਦੀ) ਜੀਭ ਵਿਚ (ਨਾਮ-)ਰਸ ਘੋਲਦਾ ਹੈ।੧। ਭਗਤ (ਲੋਕ) ਪ੍ਰਭੂ ਦੇ ਦਰਬਾਰ ਉਪਰ ਸ਼ੋਭਦੇ ਹਨ। ਹੇ ਹਰਿ! ਤੇਰੇ ਦਾਸ (ਸੰਸਾਰਿਕ ਬੰਧਨਾਂ ਤੋਂ) ਮੁਕਤ ਹੋ ਜਾਂਦੇ ਹਨ। (ਉਹ) ਆਪਾ-ਭਾਵ ਖ਼ਤਮ ਕਰਕੇ ਤੇਰੇ (ਪ੍ਰੇਮ-)ਰੰਗ ਵਿਚ ਰੰਗੇ ਜਾਂਦੇ ਹਨ ਅਤੇ ਹਰ ਰੋਜ਼ (ਤੇਰਾ) ਨਾਮ ਧਿਆਉਂਦੇ ਹਨ।੨। ਸ਼ਿਵ (*ਈਸਰੁ*), ਬ੍ਰਹਮਾ, ਦੇਵੀ-ਦੇਵਤੇ, ਇੰਦ੍ਰ, ਤਪਸਵੀ, ਮੁਨੀ (ਸਭ) ਤੇਰੀ ਸੇਵਾ ਵਿਚ (ਲੀਨ ਹਨ)। ਕਿਤਨੇ ਹੀ ਜਤੀ, ਸਤੀ ਅਤੇ ਬਨਵਾਸੀ (ਤੇਰਾ ਗੁਣ-ਗਾਨ ਕਰਦੇ ਹਨ, ਪਰ) ਕੋਈ ਵੀ (ਤੇਰਾ) ਅੰਤ ਨਹੀਂ ਪਾ ਸਕਦਾ।੩। ਬਿਨਾ (ਪ੍ਰਭੂ ਦੇ) ਜਣਾਏ (ਉਸ ਨੂੰ) ਕੋਈ ਵੀ ਜਾਣ ਨਹੀਂ ਸਕਦਾ। (ਉਹ) ਜੋ ਕੁਝ ਕਰਦਾ ਹੈ, ਉਹ ਆਪਣੀ ਮਰਜ਼ੀ ਅਨੁਸਾਰ ਕਰਦਾ ਹੈਂ। (ਉਸ ਨੇ) ਚੌਰਾਸੀ ਲੱਖ ਜੀਵ ਪੈਦਾ ਕੀਤੇ ਹਨ, (ਸਭ ਨੂੰ ਉਹ ਆਪਣੇ) ਭਾਣੇ ਅਨੁਸਾਰ ਸਾਹ ਲੈਣ ਦਿੰਦਾ ਹੈ।੪।

ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹ ਨਿਸਚੇ ਹੀ ਹੁੰਦਾ ਹੈ। ਮਨਮੁਖ (ਵਿਅਕਤੀ) ਆਪਣੇ ਆਪ ਨੂੰ ਜਤਾਉਂਦਾ ਹੈ, (ਪਰ ਫਿਰ) ਰੋਂਦਾ ਹੈ। ਨਾਮ ਤੋਂ ਭੁਲਿਆ ਹੋਇਆ (ਉਹ) ਕਿਤੇ ਠਿਕਾਣਾ ਨਹੀਂ ਪਾਉਂਦਾ, (ਸੰਸਾਰ ਵਿਚ ਉਹ) ਆਉਂਦਾ ਜਾਂਦਾ ਅਤੇ ਦੁਖ ਪ੍ਰਾਪਤ ਕਰਦਾ ਹੈ।੫। ਸ਼ਰੀਰ ਪਵਿਤਰ ਹੈ (ਕਿਉਂਕਿ ਉਸ ਵਿਚ) ਸ੍ਰੇਸ਼ਠ ਜੀਵਾਤਮਾ (*ਹੰਸਾ*) (ਵਸਦਾ ਹੈ)। ਉਸ ਵਿਚ ਮਾਇਆ ਰਹਿਤ ਹਰਿ ਦੇ ਨਾਮ ਦਾ ਅੰਸ਼ ਮੌਜੂਦ ਹੈ। (ਉਹ ਵਿਅਕਤੀ) ਸਾਰੇ ਦੁਖ ਅੰਮ੍ਰਿਤ ਸਮਝ ਕੇ ਪੀ ਜਾਂਦਾ ਹੈ, (ਉਹ) ਫਿਰ ਦੁਖ ਨਹੀਂ ਪਾਉਂਦਾ।੬। ਬਹੁਤੇ ਸੁਆਦਾਂ ਨਾਲ ਦੁਖ ਹੀ ਮਿਲਦਾ ਹੈ। ਭੋਗਾਂ ਨਾਲ ਰੋਗ (ਪੈਦਾ ਹੁੰਦੇ ਹਨ) ਅਤੇ ਉਹ (ਮਨੁੱਖ) ਅੰਤ ਵਿਚ ਖ਼ੁਆਰ ਹੁੰਦਾ ਹੈ। ਖ਼ੁਸ਼ੀ ਤੋਂ ਗ਼ਮ ਪੈਦਾ ਹੁੰਦਾ ਹੈ, (ਜੋ) ਕਦੇ ਵੀ ਮਿਟਦਾ ਨਹੀਂ ਹੈ, (ਉਹ ਪ੍ਰਭੂ ਦੇ) ਭਾਣੇ ਤੋਂ ਬਿਨਾ ਭਰਮਦਾ ਰਹਿੰਦਾ ਹੈ।੭।

ਗਿਆਨ ਵਿਹੂਣੀ ਭਵੈ ਸਬਾਈ ॥ ਸਾਚਾ ਰਵਿ ਰਹਿਆ ਲਿਵ ਲਾਈ ॥
ਨਿਰਭਉ ਸਬਦੁ ਗੁਰੂ ਸਚੁ ਜਾਤਾ ਜੋਤੀ ਜੋਤਿ ਮਿਲਾਇਦਾ ॥੮॥

ਅਟਲੁ ਅਡੋਲੁ ਅਤੋਲੁ ਮੁਰਾਰੇ ॥ ਖਿਨ ਮਹਿ ਢਾਹਿ ਫੇਰਿ ਉਸਾਰੇ ॥
ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ ਸਬਦਿ ਭੇਦਿ ਪਤੀਆਇਦਾ ॥੯॥
ਹਮ ਦਾਸਨ ਕੇ ਦਾਸ ਪਿਆਰੇ ॥ ਸਾਧਿਕ ਸਾਚ ਭਲੇ ਵੀਚਾਰੇ ॥
ਮੰਨੇ ਨਾਉ ਸੋਈ ਜਿਣਿ ਜਾਸੀ ਆਪੇ ਸਾਚੁ ਦ੍ਰਿੜਾਇਦਾ ॥੧੦॥
ਪਲੈ ਸਾਚੁ ਸਚੇ ਸਚਿਆਰਾ ॥ ਸਾਚੇ ਭਾਵੈ ਸਬਦੁ ਪਿਆਰਾ ॥
ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ ਸਾਚੇ ਹੀ ਪਤੀਆਇਦਾ ॥੧੧॥
ਵਡਾ ਵਡਾ ਆਖੈ ਸਭੁ ਕੋਈ ॥ ਗੁਰ ਬਿਨੁ ਸੋਝੀ ਕਿਨੈ ਨ ਹੋਈ ॥
ਸਾਚਿ ਮਿਲੈ ਸੋ ਸਾਚੇ ਭਾਏ ਨਾ ਵੀਛੁੜਿ ਦੁਖੁ ਪਾਇਦਾ ॥੧੨॥

ਧੁਰਹੁ ਵਿਛੁੰਨੇ ਧਾਹੀ ਰੁੰਨੇ ॥ ਮਰਿ ਮਰਿ ਜਨਮਹਿ ਮੁਹਲਤਿ ਪੁੰਨੇ ॥
ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ ॥੧੩॥
ਆਪੇ ਕਰਤਾ ਆਪੇ ਭੁਗਤਾ ॥ ਆਪੇ ਤ੍ਰਿਪਤਾ ਆਪੇ ਮੁਕਤਾ ॥
ਆਪੇ ਮੁਕਤਿ ਦਾਨੁ ਮੁਕਤੀਸਰੁ ਮਮਤਾ ਮੋਹੁ ਚੁਕਾਇਦਾ ॥੧੪॥
ਦਾਨਾ ਕੈ ਸਿਰਿ ਦਾਨੁ ਵੀਚਾਰਾ ॥ ਕਰਣ ਕਾਰਣ ਸਮਰਥੁ ਅਪਾਰਾ ॥
ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ ॥੧੫॥
ਸੇ ਗੁਣ ਗਾਵਹਿ ਸਾਚੇ ਭਾਵਹਿ ॥ ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ॥
ਨਾਨਕੁ ਸਾਚੁ ਕਹੈ ਬੇਨੰਤੀ ਮਿਲਿ ਸਾਚੇ ਸੁਖੁ ਪਾਇਦਾ ॥੧੬॥੨॥੧੪॥

ਮਾਰੂ ਮਹਲਾ ੧ ॥
ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥
ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥
ਨਾ ਤਦਿ ਸੁਰਗੁ ਮਛੁ ਪਇਆਲਾ ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥੩॥

(ਆਤਮਿਕ) ਗਿਆਨ ਤੋਂ ਬਿਨਾ ਸਾਰੀ (ਲੋਕਾਈ) ਭਟਕਦੀ ਫਿਰਦੀ ਹੈ। ਸੱਚਾ ਪ੍ਰਭੂ (ਸਭ ਵਿਚ) ਰਮਣ ਕਰ ਰਿਹਾ ਹੈ, (ਸਾਰੀ ਲੋਕਾਈ ਉਸ ਦਾ) ਧਿਆਨ ਲਗਾਈ ਰਖਦੀ ਹੈ। (ਜਿਸ ਦੇ ਹਿਰਦੇ ਅੰਦਰ) ਨਿਰਭੈ ਕਰਨ ਵਾਲਾ ਗੁਰੂ-ਸ਼ਬਦ ਹੈ, (ਉਸ ਨੇ) ਸਤਿਸਰੂਪ (ਪ੍ਰਭੂ) ਨੂੰ ਜਾਣ ਲਿਆ ਹੈ (ਅਤੇ ਉਹ ਆਪਣੀ) ਜੀਵ-ਜੋਤਿ ਬ੍ਰਹਮ-ਜੋਤਿ ਵਿਚ ਮਿਲਾ ਦਿੰਦਾ ਹੈ।੮।

ਪ੍ਰਭੂ (*ਮੁਰਾਰੇ*) ਅਟਲ, ਅਡੋਲ ਅਤੇ ਅਤੋਲ ਹੈ। (ਉਹ) ਛਿਣ ਭਰ ਵਿਚ ਢਾਹ ਕੇ ਫਿਰ ਉਸਾਰ ਦਿੰਦਾ ਹੈ। (ਉਸ ਦਾ) ਨ ਕੋਈ ਰੂਪ ਹੈ, ਨ ਹੀ ਰੇਖਾ ਹੈ, (ਉਸ ਦੀ) ਕੀਮਤ ਦਾ ਵੀ ਅੰਦਾਜ਼ਾ (*ਮਿਤਿ*) ਨਹੀਂ ਹੈ। (ਮਨੁੱਖ) ਸ਼ਬਦ ਦੁਆਰਾ ਵਿੰਨ੍ਹੇ ਜਾਣ 'ਤੇ ਹੀ ਪਤੀਜਦਾ ਹੈ।੯। ਅਸੀਂ ਪਿਆਰੇ (ਪ੍ਰਭੂ) ਦੇ ਦਾਸਾਂ ਦੇ ਦਾਸ ਹਾਂ। (ਉਹ) ਸਾਧਕ ਸੱਚਾ, ਭਲਾ ਅਤੇ ਵਿਚਾਰਵਾਨ ਹੈ (ਜੋ) ਨਾਮ ਨੂੰ ਮੰਨਦਾ ਹੈ, ਉਹੀ ਜਿਤ ਜਾਂਦਾ ਹੈ, (ਪ੍ਰਭੂ) ਆਪ ਹੀ (ਉਸ ਨੂੰ) ਸੱਚ ਦ੍ਰਿੜ੍ਹ ਕਰਾ ਦਿੰਦਾ ਹੈ।੧੦। (ਜਿਸ ਵਿਅਕਤੀ) ਪਾਸ ਸੱਚ ਹੈ, (ਉਹ) ਸੱਚੇ (ਪ੍ਰਭੂ) ਦਾ ਸੱਚੇ ਆਚਾਰ ਵਾਲਾ (ਸੇਵਕ) ਹੈ। (ਜਿਸ ਨੂੰ) ਸ਼ਬਦ ਪਿਆਰਾ ਲਗਦਾ ਹੈ, (ਉਹ) ਸਤਿਸਰੂਪ (ਪ੍ਰਭੂ) ਨੂੰ ਚੰਗਾ ਲਗਦਾ ਹੈ। (ਜਿਸ ਪ੍ਰਭੂ ਨੇ) ਤਿੰਨਾਂ ਲੋਕਾਂ ਵਿਚ ਸੱਚ ਰੂਪ ਕਲਾ/ਸ਼ਕਤੀ ਸਥਾਪਿਤ ਕੀਤੀ ਹੋਈ ਹੈ, (ਮਨੁੱਖ ਦੇ) ਸੱਚੇ ਹੋਣ 'ਤੇ ਹੀ (ਉਹ) ਪਤੀਜਦਾ ਹੈ।੧੧। ਹਰ ਕੋਈ ਪ੍ਰਭੂ ਨੂੰ ਵੱਡਾ ਵੱਡਾ ਆਖਦਾ ਹੈ (ਪਰ) ਬਿਨਾ ਗੁਰੂ ਦੇ (ਪ੍ਰਭੂ ਦੀ) ਸੋਝੀ ਕਿਸੇ ਨੂੰ ਨਹੀਂ ਹੁੰਦੀ। (ਜੋ ਵਿਅਕਤੀ) ਸੱਚੇ (ਪ੍ਰਭੂ) ਨੂੰ ਮਿਲਦਾ ਹੈ, ਉਹੀ ਸੱਚੇ (ਪਰਮਾਤਮਾ) ਨੂੰ ਚੰਗਾ ਲਗਦਾ ਹੈ, (ਫਿਰ ਉਹ) ਵਿਛੜ ਕੇ ਦੁਖ ਨਹੀਂ ਪਾਉਂਦਾ।੧੨।

(ਜੋ ਵਿਅਕਤੀ) ਧੁਰ ਦਰਗਾਹੋਂ ਵਿਛੜੇ ਹੋਏ ਹੁੰਦੇ ਹਨ, (ਉਹ) ਧਾਹਾਂ ਮਾਰ ਕੇ ਰੋਂਦੇ ਹਨ। (ਉਹ ਜੀਵਨ ਦੀ) ਮਿਆਦ ਪੂਰੀ ਹੋਣ 'ਤੇ ਮਰ ਮਰ ਕੇ (ਫਿਰ) ਜੰਮਦੇ ਹਨ। ਜਿਸ ਉਤੇ (ਪ੍ਰਭੂ) ਬਖ਼ਸ਼ਿਸ਼ ਕਰਦਾ ਹੈ, ਉਸ ਨੂੰ ਵਡਿਆਈ ਦਿੰਦਾ ਹੈ, (ਉਸ ਨੂੰ ਆਪਣੇ ਨਾਲ) ਮੇਲ ਲੈਂਦਾ ਹੈ, (ਉਹ ਸੇਵਕ ਫਿਰ ਕਦੇ) ਪਛਤਾਉਂਦਾ ਨਹੀਂ ਹੈ।੧੩। (ਪ੍ਰਭੂ) ਆਪ ਹੀ ਕਰਤਾ ਹੈ ਅਤੇ ਆਪ ਹੀ ਭੋਗਣ ਵਾਲਾ ਹੈ। ਆਪ ਹੀ ਤ੍ਰਿਪਤ ਹੁੰਦਾ ਹੈ ਅਤੇ ਆਪ ਹੀ (ਸੰਸਾਰਿਕ ਪਦਾਰਥਾਂ ਤੋਂ) ਮੁਕਤ/ਨਿਰਲਿਪਤ ਰਹਿੰਦਾ ਹੈ। ਆਪ ਹੀ ਮੁਕਤੀ ਦਾ ਸੁਆਮੀ ਹੈ ਅਤੇ ਆਪ ਹੀ ਮੁਕਤੀ ਬਖ਼ਸ਼ਦਾ ਹੈ। (ਮਨੁੱਖ ਦੇ ਅੰਦਰੋਂ ਆਪ ਹੀ) ਮਮਤਾ ਅਤੇ ਮੋਹ ਨੂੰ ਖ਼ਤਮ ਕਰ ਦਿੰਦਾ ਹੈ।੧੪। (ਤੇਰੇ ਦੁਆਰਾ ਦਿੱਤਾ ਨਾਮ ਦਾ) ਦਾਨ ਸਾਰਿਆਂ ਦਾਨਾਂ ਵਿਚੋਂ ਸ੍ਰੇਸ਼ਠ ਵਿਚਾਰਿਆ ਜਾਂਦਾ ਹੈ। (ਪ੍ਰਭੂ) ਕਰਣ ਕਾਰਨ ਸਮਰਥ ਅਤੇ ਅਪਾਰ ਹੈ। (ਉਹ) ਆਪਣੇ ਕੀਤੇ ਹੋਏ ਨੂੰ ਕਰ ਕਰ ਕੇ ਵੇਖਦਾ ਹੈ ਅਤੇ ਕਰਨ ਯੋਗ ਕਾਰ ਕਰਾਉਂਦਾ ਹੈ।੧੫। ਉਹ (ਮਨੁੱਖ ਪ੍ਰਭੂ ਦੇ) ਗੁਣ ਗਾਉਂਦਾ ਹੈ, ਜੋ ਸੱਚੇ (ਪ੍ਰਭੂ) ਨੂੰ ਚੰਗੇ ਲਗਦੇ ਹਨ। ਸਾਰੀ (ਸ੍ਰਿਸ਼ਟੀ) ਤੇਰੇ ਤੋਂ ਪੈਦਾ ਹੋ ਕੇ ਤੇਰੇ ਵਿਚ ਸਮਾ ਜਾਂਦੀ ਹੈ। ਨਾਨਕ ਸੱਚੇ ਹਿਰਦੇ ਤੋਂ ਬੇਨਤੀ ਕਰਦਾ ਹੈ ਕਿ ਸੱਚੇ (ਪ੍ਰਭੂ) ਨਾਲ ਮਿਲਣ 'ਤੇ ਸੁਖ ਪਾਈਦਾ ਹੈ।੧੬।੨।੧੪।

**ਮਾਰੂ ਮਹਲਾ ੧**

ਅਰਬਾਂ, ਖਰਬਾਂ ਤੋਂ ਪਰੇ (ਸਮੇਂ ਲਈ) ਘੁਪ ਹਨੇਰਾ (ਪਸਰਿਆ ਹੋਇਆ ਸੀ)। (ਉਦੋਂ) ਨ ਧਰਤੀ ਸੀ, ਨ ਆਕਾਸ਼, (ਬਸ ਪਰਮਾਤਮਾ ਦਾ) ਅਪਾਰ ਹੁਕਮ (ਹੀ ਵਰਤ ਰਿਹਾ ਸੀ)। ਨ ਦਿਨ ਸੀ ਨ ਰਾਤ, ਨ ਚੰਦ ਸੀ ਨ ਸੂਰਜ, (ਪਰਮਾਤਮਾ ਨੇ ਆਪ ਹੀ) ਅਫੁਰ ਸਮਾਧੀ ਲਗਾਈ ਹੋਈ ਸੀ।੧। (ਉਦੋਂ) ਨ ਖਾਣੀਆਂ ਸਨ ਨ ਬਾਣੀਆਂ, ਨ ਪੌਣ ਸੀ ਨ ਪਾਣੀ। ਉਤਪਤੀ ਅਤੇ ਨਾਸ਼ ਵੀ ਨਹੀਂ ਸੀ, ਨ (ਸੰਸਾਰ ਵਿਚ ਜੀਵਾਂ ਦਾ) ਆਉਣਾ ਜਾਣਾ ਸੀ। ਨ ਖੰਡ ਸਨ, ਨ ਪਾਤਾਲ ਅਤੇ ਨ ਹੀ ਸੱਤ ਸਮੁੰਦਰ ਸਨ, ਨ (ਕੋਈ) ਨਦੀਆਂ ਵਿਚ ਪਾਣੀ ਵਹਾਉਂਦਾ ਸੀ।੨। ਉਦੋਂ ਨ ਸਵਰਗ (ਲੋਕ) ਸੀ, ਨ ਮਾਤ ਲੋਕ (*ਮਛੁ*) ਅਤੇ ਨ ਪਾਤਾਲ ਸੀ। ਨ ਦੋਜ਼ਕ ਸੀ, ਨ ਬਹਿਸ਼ਤ ਸੀ ਅਤੇ ਨ ਨਸ਼ਟ ਕਰਨ ਵਾਲੀ ਮੌਤ ਸੀ। ਨ ਨਰਕ ਸਵਰਗ ਸੀ, ਨ ਜੰਮਣਾ ਮਰਨਾ ਸੀ ਅਤੇ ਨ ਕੋਈ ਆਉਂਦਾ ਜਾਂਦਾ ਸੀ।੩।

ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥

ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖਵਾਸੀ ॥
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥੫॥
ਜਪ ਤਪ ਸੰਜਮ ਨਾ ਬ੍ਰਤ ਪੂਜਾ ॥ ਨਾ ਕੋ ਆਖਿ ਵਖਾਣੈ ਦੂਜਾ ॥
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥੬॥
ਨਾ ਸੁਚਿ ਸੰਜਮੁ ਤੁਲਸੀ ਮਾਲਾ ॥ ਗੋਪੀ ਕਾਨੁ ਨ ਗਊ ਗੋੁਆਲਾ ॥
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥੭॥
ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥੮॥

ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥ ਨਾ ਤਦਿ ਗੋਰਖੁ ਨਾ ਮਾਛਿੰਦੋ ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥੯॥
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥ ਦੇਉ ਨ ਦੇਹੁਰਾ ਗਊ ਗਾਇਤ੍ਰੀ ॥
ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥੧੦॥
ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ ਹਾਜੀ ॥
ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥੧੧॥
ਭਾਉ ਨ ਭਗਤੀ ਨਾ ਸਿਵ ਸਕਤੀ ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥
ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥੧੨॥

ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ ਉਦੈ ਨਹੀ ਆਸਤ ॥
ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ॥੧੩॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥੧੪॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥ ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥੧੫॥
ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥੧੬॥੩॥੧੫॥

(ਉਦੋਂ) ਕੋਈ ਬ੍ਰਹਮਾ, ਵਿਸ਼ਣੂ ਅਤੇ ਸ਼ਿਵ (*ਮਹੇਸੁ*) ਵੀ ਨਹੀਂ ਸੀ। ਇਕ (ਬ੍ਰਹਮ) ਹੀ ਸੀ, ਹੋਰ (ਕੋਈ) ਦਿਸਦਾ ਨਹੀਂ ਸੀ। ਨ ਨਾਰੀ ਪੁਰਖ ਸਨ, ਨ (ਕੋਈ) ਜਾਤਿ ਸੀ ਅਤੇ ਨ (ਉਸ ਵਿਚ ਕੋਈ) ਜਨਮ (ਲੈਂਦਾ ਸੀ), ਨ ਹੀ ਕੋਈ ਦੁਖ ਸੁਖ ਪਾਉਂਦਾ ਸੀ।੪।

ਉਦੋਂ ਨ (ਕੋਈ) ਜਤੀ ਸਤੀ ਸੀ ਅਤੇ ਨ ਹੀ ਬਨਵਾਸੀ ਸੀ। ਉਦੋਂ ਨ ਸਿਧ, ਸਾਧਕ ਸਨ ਅਤੇ ਨ ਹੀ ਸੁਖ ਪੂਰਵਕ ਰਹਿਣ ਵਾਲੇ (ਗ੍ਰਿਹਸਥੀ) ਸਨ। ਨ ਕੋਈ ਜੋਗੀ, ਜੰਗਮ ਅਤੇ ਭੇਖ ਸੀ ਅਤੇ ਨ ਹੀ ਕੋਈ (ਜੋਗੀਆਂ ਦਾ) ਨਾਥ ਅਖਵਾਉਂਦਾ ਸੀ।੫। ਨ ਜਪ, ਤਪ, ਸੰਜਮ, ਬ੍ਰਤ ਅਤੇ ਪੂਜਾ ਸੀ। ਨ ਹੀ ਕੋਈ ਦੂਜੀ (ਸੱਤਾ) ਬਾਰੇ ਕਹਿ ਕੇ ਬਖਾਨ ਕਰਨ ਵਾਲਾ ਸੀ। (ਪ੍ਰਭੂ) ਆਪਣੇ ਆਪ ਨੂੰ ਪੈਦਾ ਕਰਦਾ ਅਤੇ ਪ੍ਰਸੰਨ ਹੁੰਦਾ ਸੀ ਅਤੇ ਆਪ ਹੀ (ਆਪਣੀ) ਕੀਮਤ ਪਾਉਂਦਾ ਸੀ।੬। (ਉਦੋਂ) ਨ ਸੁਚ, ਸੰਜਮ ਅਤੇ ਤੁਲਸੀ ਦੀ ਮਾਲਾ ਸੀ। ਗੋਪੀ, ਕਾਨ੍ਹ, ਗਊਆਂ ਅਤੇ ਗਵਾਲੇ ਵੀ ਨਹੀਂ ਸਨ। ਕੋਈ ਤੰਤ੍ਰ ਮੰਤ੍ਰ ਪਾਖੰਡ ਵੀ ਨਹੀਂ ਸੀ ਅਤੇ ਨ ਹੀ ਕੋਈ ਬੰਸਰੀ ਵਜਾਉਂਦਾ ਸੀ।੭। (ਉਦੋਂ) ਨ ਕਰਮ-ਕਾਂਡ ਅਤੇ ਧਾਰਮਿਕ ਅਨੁਸ਼ਠਾਨ ਸਨ, ਨ ਹੀ ਮਾਇਆ ਰੂਪ ਮੱਖੀ ਸੀ। ਨ ਜਾਤਿ ਸੀ, ਨ ਕੋਈ (ਜਾਤਿ) ਵਿਚ ਜਨਮ (ਲੈਣ ਵਾਲਾ) ਅੱਖਾਂ ਨਾਲ ਦਿਸਦਾ ਸੀ। ਨ ਮਮਤਾ ਦਾ ਜਾਲ ਸੀ, ਨ (ਕਿਸੇ ਦੇ) ਮੱਥੇ ਉਤੇ ਮੌਤ/ਕਾਲ (ਲਿਖਿਆ ਹੋਇਆ ਸੀ) ਅਤੇ ਨ ਹੀ ਕੋਈ ਕਿਸੇ ਨੂੰ ਧਿਆਉਂਦਾ ਸੀ।੮।

(ਉਦੋਂ) ਨ ਰਕਤ ਅਤੇ ਵੀਰਜ (*ਨਿੰਦੁ ਬਿੰਦੁ*) ਸੀ ਅਤੇ ਨ ਹੀ ਜੀਵ ਅਤੇ ਜਿੰਦ ਸੀ। ਉਦੋਂ ਨ ਗੋਰਖ ਨਾਥ ਸੀ ਅਤੇ ਨ ਹੀ ਮਛਿੰਦ੍ਰਨਾਥ। ਉਦੋਂ ਨ ਗਿਆਨ, ਧਿਆਨ ਸੀ ਅਤੇ ਨ ਕੁਲਾਂ ਦੀ ਉਤਪਤੀ ਸੀ, ਨ ਹੀ ਕੋਈ (ਕਰਮਾਂ ਦੀ) ਗਿਣਤੀ ਗਿਣਾਉਂਦਾ ਸੀ।੯। (ਉਦੋਂ) ਨ (ਕੋਈ) ਵਰਣ ਭੇਖ ਸੀ ਅਤੇ ਨ ਹੀ (ਕੋਈ) ਬ੍ਰਾਹਮਣ ਖਤਰੀ ਸੀ। ਨ (ਕੋਈ) ਦੇਵਤਾ ਸੀ ਨ ਹੀ ਦੇਹੁਰਾ, ਨ (ਕੋਈ) ਗਊ ਸੀ ਅਤੇ ਨ ਗਾਇਤ੍ਰੀ (ਮੰਤ੍ਰ)। ਨ ਹੋਮ, ਯੱਗ ਅਤੇ ਤੀਰਥ-ਇਸ਼ਨਾਨ ਸਨ, ਨ ਕੋਈ ਪੂਜਾ ਵਿਚ ਲਗਦਾ ਸੀ।੧੦। (ਉਦੋਂ) ਨ ਕੋਈ ਮੁੱਲਾ ਸੀ ਅਤੇ ਨ ਹੀ ਕੋਈ ਕਾਜ਼ੀ ਸੀ। ਨ ਕੋਈ ਸ਼ੇਖ, ਮਸ਼ਾਇਕ (ਸ਼ੇਖ ਦਾ ਬਹੁ-ਵਚਨ) ਅਤੇ ਹਾਜ਼ੀ ਸੀ। ਨ ਕੋਈ ਪ੍ਰਜਾ ਸੀ ਨ ਰਾਜਾ, ਨ ਦੁਨਿਆਵੀ ਹਉਮੈ ਸੀ ਅਤੇ ਨ ਕੋਈ ਕਹਿਣ ਕਹਾਉਣ ਵਾਲਾ ਸੀ।੧੧। (ਉਦੋਂ) ਨ ਪ੍ਰੇਮ ਸੀ ਨ ਹੀ ਭਗਤੀ, ਨ ਜੀਵਾਤਮਾ (*ਸਿਵ*) ਸੀ, ਨ ਹੀ ਮਾਇਆ (*ਸਕਤੀ*)। ਨ (ਕੋਈ) ਸੱਜਣ ਸੀ ਨ ਹੀ ਮਿਤਰ, ਨ (ਪਿਤਾ ਦਾ) ਵੀਰਜ ਸੀ ਨ (ਮਾਤਾ ਦਾ) ਰਕਤ। (ਪ੍ਰਭੂ) ਆਪ ਹੀ ਸ਼ਾਹ ਅਤੇ ਆਪ ਹੀ ਵਪਾਰੀ ਸੀ। ਸੱਚੇ (ਪ੍ਰਭੂ) ਨੂੰ ਇਹੀ ਚੰਗਾ ਲਗਦਾ ਸੀ।੧੨।

(ਉਦੋਂ) ਵੇਦ, ਕਤੇਬ, ਸਮ੍ਰਿਤੀਆਂ ਅਤੇ ਸ਼ਾਸਤ੍ਰ ਨਹੀਂ ਸਨ। ਨ ਪੁਰਾਣਾਂ ਦਾ ਪਾਠ (ਹੁੰਦਾ) ਸੀ ਅਤੇ ਨ ਹੀ (ਸੂਰਜ) ਚੜ੍ਹਦਾ ਅਤੇ ਡੁਬਦਾ ਸੀ। ਅਗੋਚਰ (ਪ੍ਰਭੂ) ਆਪ ਹੀ ਕਹਿਣ ਅਤੇ ਬੋਲਣ ਵਾਲਾ ਸੀ ਅਤੇ ਆਪ ਹੀ ਅਲੱਖ (ਪਰਮਾਤਮਾ ਆਪਣੇ ਆਪ ਨੂੰ) ਪ੍ਰਗਟਾਉਣ ਵਾਲਾ ਸੀ।੧੩। ਜਦ ਉਸ (ਪ੍ਰਭੂ) ਨੂੰ ਚੰਗਾ ਲਗਿਆ, ਤਾਂ ਜਗਤ ਨੂੰ ਪੈਦਾ ਕੀਤਾ। ਬਿਨਾ ਕਿਸੇ ਸ਼ਕਤੀ ਅਥਵਾ ਸਹਾਰੇ ਦੇ ਆਕਾਸ-ਮੰਡਲ ਨੂੰ ਠਹਿਰਾਇਆ। ਬਿਨਾ ਕਿਸੇ ਸ਼ਕਤੀ ਅਥਵਾ ਸਹਾਰੇ ਦੇ ਆਕਾਸ-ਮੰਡਲ ਨੂੰ ਠਹਿਰਾਇਆ। ਬ੍ਰਹਮਾ, ਵਿਸ਼ਣੂ ਅਤੇ ਸ਼ਿਵ (*ਮਹੇਸੁ*) ਨੂੰ ਪੈਦਾ ਕੀਤਾ ਅਤੇ ਮਾਇਆ ਦਾ ਮੋਹ ਵਧਾ ਦਿੱਤਾ।੧੪। (ਕਿਸੇ) ਵਿਰਲੇ ਨੂੰ ਗੁਰੂ ਦਾ ਸ਼ਬਦ ਸੁਣਾਇਆ। (ਉਹ ਪ੍ਰਭੂ ਆਪ ਹੀ ਸੰਸਾਰ ਦੀ) ਰਚਨਾ ਕਰ ਕਰ ਕੇ ਵੇਖਦਾ ਹੈ ਅਤੇ ਸਭ ਪਾਸੇ (ਉਸ ਦਾ ਹੀ) ਹੁਕਮ (ਚਲ ਰਿਹਾ ਹੈ)। (ਉਸ ਨੇ) ਖੰਡ, ਬ੍ਰਹਮੰਡ ਅਤੇ ਪਾਤਾਲ ਦਾ ਆਰੰਭ ਕੀਤਾ ਅਤੇ (ਆਪ) ਗੁਪਤ ਤੋਂ ਪ੍ਰਗਟ ਹੋਇਆ (ਅਰਥਾਤ ਨਿਰਗੁਣ ਤੋਂ ਸਗੁਣ ਹੋ ਗਿਆ)।੧੫। ਕੋਈ ਵੀ ਉਸ (ਪ੍ਰਭੂ) ਦਾ ਅੰਤ ਨਹੀਂ ਜਾਣਦਾ। ਪੂਰੇ ਗੁਰੂ ਦੁਆਰਾ ਹੀ (ਉਸ ਦੀ) ਸੋਝੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸੱਚੇ (ਪ੍ਰਭੂ ਦੇ ਰੰਗ ਵਿਚ) ਰੰਗੇ ਜਾਂਦੇ ਹਨ, (ਉਹ) ਅਸਚਰਜ-ਮਈ (ਅਵਸਥਾ ਵਿਚ ਹੋ ਜਾਂਦੇ ਹਨ) ਅਤੇ ਹੈਰਾਨ ਹੋਏ ਗੁਣ-ਗਾਨ ਕਰਦੇ ਹਨ।੧੬।੩।੧੫।

ਮਾਰੂ ਮਹਲਾ ੧ ॥
ਆਪੇ ਆਪੁ ਉਪਾਇ ਨਿਰਾਲਾ ॥ ਸਾਚਾ ਥਾਨੁ ਕੀਓ ਦਇਆਲਾ ॥
ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ ॥੧॥
ਨਉ ਘਰ ਥਾਪੇ ਥਾਪਣਹਾਰੈ ॥ ਦਸਵੈ ਵਾਸਾ ਅਲਖ ਅਪਾਰੈ ॥
ਸਾਇਰ ਸਪਤ ਭਰੇ ਜਲਿ ਨਿਰਮਲਿ ਗੁਰਮੁਖਿ ਮੈਲੁ ਨ ਲਾਇਦਾ ॥੨॥
ਰਵਿ ਸਸਿ ਦੀਪਕ ਜੋਤਿ ਸਬਾਈ ॥ ਆਪੇ ਕਰਿ ਵੇਖੈ ਵਡਿਆਈ ॥
ਜੋਤਿ ਸਰੂਪ ਸਦਾ ਸੁਖਦਾਤਾ ਸਚੇ ਸੋਭਾ ਪਾਇਦਾ ॥੩॥
ਗੜ ਮਹਿ ਹਾਟ ਪਟਣ ਵਾਪਾਰਾ ॥ ਪੂਰੈ ਤੋਲਿ ਤੋਲੈ ਵਣਜਾਰਾ ॥
ਆਪੇ ਰਤਨੁ ਵਿਸਾਹੇ ਲੇਵੈ ਆਪੇ ਕੀਮਤਿ ਪਾਇਦਾ ॥੪॥

ਕੀਮਤਿ ਪਾਈ ਪਾਵਣਹਾਰੈ ॥ ਵੇਪਰਵਾਹ ਪੂਰੇ ਭੰਡਾਰੈ ॥
ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ ॥੫॥
ਨਦਰਿ ਕਰੇ ਪੂਰਾ ਗੁਰੁ ਭੇਟੈ ॥ ਜਮ ਜੰਦਾਰੁ ਨ ਮਾਰੈ ਫੇਟੈ ॥
ਜਿਉ ਜਲ ਅੰਤਰਿ ਕਮਲੁ ਬਿਗਾਸੀ ਆਪੇ ਬਿਗਸਿ ਧਿਆਇਦਾ ॥੬॥
ਆਪੇ ਵਰਖੈ ਅੰਮ੍ਰਿਤ ਧਾਰਾ ॥ ਰਤਨ ਜਵੇਹਰ ਲਾਲ ਅਪਾਰਾ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ ॥੭॥
ਪ੍ਰੇਮ ਪਦਾਰਥੁ ਲਹੈ ਅਮੋਲੋ ॥ ਕਬ ਹੀ ਨ ਘਾਟਸਿ ਪੂਰਾ ਤੋਲੋ ॥
ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ ॥੮॥

ਸਚਾ ਸਉਦਾ ਵਿਰਲਾ ਕੋ ਪਾਏ ॥ ਪੂਰਾ ਸਤਿਗੁਰੁ ਮਿਲੈ ਮਿਲਾਏ ॥
ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ ॥੯॥
ਹੁਕਮੇ ਆਇਆ ਹੁਕਮਿ ਸਮਾਇਆ ॥ ਹੁਕਮੇ ਦੀਸੈ ਜਗਤੁ ਉਪਾਇਆ ॥
ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ॥੧੦॥
ਹੁਕਮੇ ਧਰਤੀ ਧਉਲ ਸਿਰਿ ਭਾਰੰ ॥ ਹੁਕਮੇ ਪਉਣ ਪਾਣੀ ਗੈਣਾਰੰ ॥
ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ॥੧੧॥
ਹੁਕਮੇ ਆਡਾਣੇ ਆਗਾਸੀ ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥
ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥੧੨॥

ਹੁਕਮਿ ਉਪਾਏ ਦਸ ਅਉਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥

ਮਾਰੂ ਮਹਲਾ ੧

(ਪ੍ਰਭੂ) ਆਪਣੇ ਆਪ ਨੂੰ ਪੈਦਾ ਕਰਕੇ (ਉਸ ਤੋਂ) ਨਿਰਲੇਪ ਰਹਿੰਦਾ ਹੈ। ਦਇਆਲੂ (ਪ੍ਰਭੂ ਨੇ ਆਪਣੇ ਲਈ) ਸੱਚਾ ਸਥਾਨ/ਠਿਕਾਣਾ ਬਣਾਇਆ ਹੈ। ਪੌਣ, ਪਾਣੀ ਅਤੇ ਅਗਨੀ (ਆਦਿ ਤੱਤ੍ਵਾਂ) ਦਾ ਸੰਬੰਧ ਜੋੜ ਕੇ ਸ਼ਰੀਰ ਰੂਪ ਕਿਲ੍ਹਾ ਸਿਰਜਿਆ ਹੈ।੧। ਰਚਨਾ ਕਰਨ ਵਾਲੇ (ਪ੍ਰਭੂ) ਨੇ ਨੌਂ ਘਰ/ਗੋਲਕ ਬਣਾਏ ਹਨ ਅਤੇ (ਦਸ਼ਮ ਦੁਆਰ ਨਾਂ ਦੇ) ਦਸਵੇਂ (ਘਰ ਵਿਚ) ਅਲੱਖ ਅਪਾਰ (ਪਰਮਾਤਮਾ) ਨੇ ਵਾਸਾ ਕੀਤਾ ਹੈ। ਗੁਰਮੁਖ (ਸਾਧਕ) ਦੇ ਸੱਤ ਸਮੁੰਦਰਾਂ (ਅਰਥਾਤ ਪੰਜ ਗਿਆਨ ਇੰਦ੍ਰੀਆਂ, ਮਨ ਅਤੇ ਬੁੱਧੀ) ਨੂੰ ਨਿਰਮਲ ਜਲ ਨਾਲ ਭਰ ਦਿੱਤਾ ਹੈ, (ਉਸ ਨੂੰ ਮਾਇਆ ਦੀ) ਮੈਲ ਨਹੀਂ ਲਗਦੀ।੨। (ਪ੍ਰਭੂ ਨੇ) ਸੂਰਜ, ਚੰਦ੍ਰਮਾ ਰੂਪ ਦੀਪਕਾਂ ਵਿਚ ਸਾਰੀ ਜੋਤਿ (ਵਿਆਪਤ ਕੀਤੀ ਹੋਈ ਹੈ)। ਆਪ ਹੀ (ਸਭ ਕੁਝ) ਕਰਦਾ ਹੈ ਅਤੇ (ਆਪ ਹੀ ਆਪਣੀ) ਵਡਿਆਈ ਵੇਖਦਾ ਹੈ। (ਪ੍ਰਭੂ) ਜੋਤਿ ਸਰੂਪ ਹੈ, ਸਦਾ ਸੁਖ ਦੇਣ ਵਾਲਾ ਹੈ ਅਤੇ (ਉਸ) ਸੱਚੇ ਤੋਂ ਹੀ ਸ਼ੋਭਾ ਪਾਈਦੀ ਹੈ।੩। (ਸ਼ਰੀਰ ਰੂਪ) ਕਿਲ੍ਹੇ ਵਿਚ ਨਗਰ (*ਪਟਣ*) ਅਤੇ ਹਟ ਹਨ ਅਤੇ (ਨਾਮ ਰੂਪ ਪਦਾਰਥ ਦਾ) ਵਪਾਰ ਹੁੰਦਾ ਹੈ। (ਪ੍ਰਭੂ ਰੂਪ) ਵਣਜਾਰਾ ਪੂਰੇ ਤੋਲ ਨਾਲ ਤੋਲਦਾ ਹੈ। ਆਪ ਹੀ (ਨਾਮ ਰੂਪ) ਰਤਨ ਖ਼ਰੀਦਾ ਅਤੇ ਲੈਂਦਾ ਹੈ ਅਤੇ ਆਪ ਹੀ (ਠੀਕ) ਮੁੱਲ ਪਾਉਂਦਾ ਹੈ।੪।

ਕੀਮਤ ਪਾਉਣ ਵਾਲੇ ਨੇ ਠੀਕ ਕੀਮਤ ਪਾਈ ਹੈ। (ਉਸ) ਬੇਪਰਵਾਹ (ਪ੍ਰਭੂ) ਦੇ ਖ਼ਜ਼ਾਨੇ ਭਰੇ ਹੋਏ ਹਨ। ਕਿਸੇ (ਵਿਰਲੇ ਨੂੰ) ਗੁਰੂ ਦੁਆਰਾ ਸਮਝਾਉਂਦਾ ਹੈ ਕਿ (ਪ੍ਰਭੂ) ਆਪਣੀ ਸ਼ਕਤੀ ਰਾਹੀਂ ਸਭ ਵਿਚ ਵਰਤ ਰਿਹਾ ਹੈ।੫। (ਜੇ ਪ੍ਰਭੂ) ਮਿਹਰ ਕਰੇ, ਤਾਂ ਹੀ ਪੂਰਾ ਗੁਰੂ ਮਿਲਦਾ ਹੈ। (ਫਿਰ) ਜਮ (ਉਸ ਨੂੰ) ਫੇਟਾਂ ਨਹੀਂ ਮਾਰਦਾ। ਜਿਵੇਂ ਜਲ ਵਿਚ ਕਮਲ ਖਿੜਦਾ ਹੈ, (ਤਿਵੇਂ) ਆਪ ਹੀ (ਉਸ ਵਿਅਕਤੀ ਦੇ ਹਿਰਦੇ ਵਿਚ) ਖਿੜ ਕੇ (ਆਪ ਹੀ) ਆਰਾਧਨਾ ਕਰਾਉਂਦਾ ਹੈ।੬। ਆਪ ਹੀ ਅੰਮ੍ਰਿਤ ਦੀ ਧਾਰਾ (ਬਣ ਕੇ) ਵਰ੍ਹਦਾ ਹੈ (ਜਿਸ ਵਿਚ) ਅਪਾਰ ਰਤਨ, ਜਵਾਹਰ ਅਤੇ ਲਾਲ ਹੁੰਦੇ ਹਨ। ਸਤਿਗੁਰੂ ਦੇ ਮਿਲ ਪੈਣ ਨਾਲ ਹੀ ਪੂਰਾ (ਪ੍ਰਭੂ) ਪਾਈਦਾ ਹੈ ਅਤੇ ਪ੍ਰੇਮ ਰੂਪ ਪਦਾਰਥ ਹਾਸਲ ਹੋ ਜਾਂਦਾ ਹੈ।੭। (ਜੋ ਸਾਧਕ) ਪ੍ਰੇਮ ਰੂਪ ਅਮੋਲ ਪਦਾਰਥ ਪ੍ਰਾਪਤ ਕਰ ਲੈਂਦਾ ਹੈ। (ਉਹ) ਕਦੇ ਵੀ ਘਟਦਾ ਨਹੀਂ, ਤੋਲ ਵਿਚ ਪੂਰਾ ਹੀ (ਰਹਿੰਦਾ ਹੈ)। (ਜੋ ਸੇਵਕ) ਸੱਚੇ (ਨਾਮ) ਦਾ ਵਪਾਰੀ ਹੁੰਦਾ ਹੈ, (ਉਹ ਨਾਮ ਰੂਪ) ਸੱਚਾ ਸੌਦਾ ਪ੍ਰਾਪਤ ਕਰਦਾ ਹੈ।੮।

ਸੱਚਾ ਸੌਦਾ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ। (ਜਿਸ ਨੂੰ) ਪੂਰਾ ਸਤਿਗੁਰੂ ਮਿਲਦਾ ਹੈ, (ਉਸੇ ਨੂੰ ਪ੍ਰਭੂ ਨਾਲ) ਮਿਲਾਉਂਦਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ ਹੁਕਮ ਨੂੰ ਪਛਾਣਦਾ ਹੈ, ਹੁਕਮ ਨੂੰ ਮੰਨਦਾ ਹੋਇਆ (ਉਸ ਵਿਚ ਹੀ) ਸਮਾ ਜਾਂਦਾ ਹੈ।੯। (ਜੀਵ) ਹੁਕਮ ਅਨੁਸਾਰ (ਸੰਸਾਰ ਵਿਚ) ਆਉਂਦਾ ਹੈ ਅਤੇ ਹੁਕਮ ਵਿਚ ਹੀ ਸਮਾ ਜਾਂਦਾ ਹੈ। (ਉਸ ਨੂੰ) ਹੁਕਮ ਅਨੁਸਾਰ ਸਾਰਾ ਜਗਤ ਪੈਦਾ ਹੋਇਆ ਦਿਸਦਾ ਹੈ। ਹੁਕਮ ਦੁਆਰਾ ਸਵਰਗ; ਮਾਤ ਲੋਕ ਅਤੇ ਪਾਤਾਲ (ਹੋਂਦ ਵਿਚ ਆਏ ਹਨ) ਅਤੇ ਹੁਕਮ ਨਾਲ ਹੀ ਕਲਾ (ਸ਼ਕਤੀ) ਨੂੰ ਟਿਕਾਇਆ ਹੋਇਆ ਹੈ।੧੦। ਹੁਕਮ ਨਾਲ ਹੀ ਧਰਤੀ (ਹੋਂਦ ਵਿਚ ਆਈ ਹੈ ਅਤੇ ਉਸ ਦਾ) ਧੌਲ/ਬਲਦ ਦੇ ਸਿਰ ਉਪਰ ਭਾਰ ਹੈ। ਹੁਕਮ ਨਾਲ ਹੀ ਪੌਣ, ਪਾਣੀ ਅਤੇ ਆਕਾਸ਼ (ਬਣੇ ਹਨ)। ਹੁਕਮ ਅਨੁਸਾਰ ਹੀ ਜੀਵਾਤਮਾ (*ਸਿਵ*) ਅਤੇ ਮਾਇਆ (*ਸਕਤੀ*) ਦਾ (ਸ਼ਰੀਰ ਰੂਪ) ਘਰ ਵਿਚ ਵਾਸਾ ਹੋਇਆ ਹੈ, ਹੁਕਮ ਨਾਲ ਹੀ (ਸੰਸਾਰ ਦੀ ਸਾਰੀ) ਖੇਡ ਖਿਡਾ ਰਿਹਾ ਹੈ।੧੧। ਹੁਕਮ ਨਾਲ ਹੀ ਆਕਾਸ਼-ਮੰਡਲ (ਤਣਿਆ ਹੋਇਆ ਹੈ)। ਹੁਕਮ ਨਾਲ ਜਲ, ਥਲ ਅਤੇ ਤਿੰਨ ਲੋਕਾਂ ਵਿਚ ਨਿਵਾਸ ਕਰਨ ਵਾਲੇ (ਹੋਂਦ ਵਿਚ ਆਏ ਹਨ)। ਹੁਕਮ ਨਾਲ ਹੀ (ਜੀਵਾਂ ਨੂੰ) ਸਦਾ ਸੁਆਸ ਅਤੇ ਗਿਰਾਸ ਦਿੰਦਾ ਹੈ ਅਤੇ ਫਿਰ ਹੁਕਮ ਨਾਲ ਹੀ ਸਾਂਭ-ਸੰਭਾਲ ਕਰਦਾ ਹੈ।੧੨।

ਹੁਕਮ ਨਾਲ ਹੀ ਦਸ ਅਵਤਾਰ ਪੈਦਾ ਕੀਤੇ ਹਨ। (ਹੁਕਮ ਅਨੁਸਾਰ ਹੀ) ਅਣਗਿਣਤ ਅਤੇ ਬੇਅੰਤ ਦੇਵਤੇ ਅਤੇ ਦੈਂਤ ਬਣਾਏ ਹਨ। (ਜੋ ਪ੍ਰਭੂ ਦੇ) ਹੁਕਮ ਨੂੰ ਮੰਨਦਾ ਹੈ, (ਉਹ) ਦਰਗਾਹ

ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ ॥੧੩॥
ਹੁਕਮੇ ਜੁਗ ਛਤੀਹ ਗੁਦਾਰੇ ॥ ਹੁਕਮੇ ਸਿਧ ਸਾਧਿਕ ਵੀਚਾਰੇ ॥
ਆਪਿ ਨਾਥੁ ਨਥੀਂ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ ॥੧੪॥
ਕਾਇਆ ਕੋਟੁ ਗੜੈ ਮਹਿ ਰਾਜਾ ॥ ਨੇਬ ਖਵਾਸ ਭਲਾ ਦਰਵਾਜਾ ॥
ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ ॥੧੫॥
ਸਤੁ ਸੰਤੋਖੁ ਨਗਰ ਮਹਿ ਕਾਰੀ ॥ ਜਤੁ ਸਤੁ ਸੰਜਮੁ ਸਰਣਿ ਮੁਰਾਰੀ ॥
ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ ॥੧੬॥੪॥੧੬॥

ਮਾਰੂ ਮਹਲਾ ੧ ॥
ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾਲਮੁ ਅਪਰ ਅਪਾਰੀ ॥
ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ ॥੧॥
ਪਉਣੁ ਪਾਣੀ ਸੁੰਨੈ ਤੇ ਸਾਜੇ ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥
ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ ॥੨॥
ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥
ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ ॥੩॥
ਸੁੰਨਹੁ ਸਪਤ ਸਰੋਵਰ ਥਾਪੇ ॥ ਜਿਨਿ ਸਾਜੇ ਵੀਚਾਰੇ ਆਪੇ ॥
ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥

ਸੁੰਨਹੁ ਚੰਦੁ ਸੂਰਜੁ ਗੈਣਾਰੇ ॥ ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥
ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ ॥੫॥
ਸੁੰਨਹੁ ਧਰਤਿ ਅਕਾਸੁ ਉਪਾਏ ॥ ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥
ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ ॥੬॥
ਸੁੰਨਹੁ ਖਾਣੀ ਸੁੰਨਹੁ ਬਾਣੀ ॥ ਸੁੰਨਹੁ ਉਪਜੀ ਸੁੰਨਿ ਸਮਾਣੀ ॥
ਉਤਭੁਜੁ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ ॥੭॥
ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥ ਓਪਤਿ ਖਪਤਿ ਸੁਖਾ ਦੁਖ ਦੀਏ ॥
ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ ॥੮॥

ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ, (ਉਸ ਨੂੰ ਪ੍ਰਭੂ) ਸੱਚੇ (ਨਾਮ) ਨਾਲ ਮਿਲਾ ਕੇ (ਆਪਣੇ ਵਿਚ) ਸਮਾ ਲੈਂਦਾ ਹੈ।੧੩। ਹੁਕਮ ਵਿਚ ਹੀ ਛੱਤੀ ਯੁਗ ਬਿਤਾ ਦਿੱਤੇ ਹਨ। ਹੁਕਮ ਵਿਚ ਹੀ ਸਿਧ, ਸਾਧਕ ਅਤੇ ਵਿਚਾਰਵਾਨ (ਸਿਰਜੇ ਹਨ)। (ਪ੍ਰਭੂ) ਆਪ ਨਾਥ ਹੈ, ਉਸ ਦੀ ਹੀ ਸਾਰੀ (ਸ੍ਰਿਸ਼ਟੀ) ਨਥੀ ਹੋਈ ਹੈ, ਆਪਣੀ ਬਖ਼ਸ਼ਿਸ਼ ਦੁਆਰਾ (ਸੰਸਾਰਿਕ ਬੰਧਨਾਂ ਤੋਂ) ਮੁਕਤ ਕਰਾ ਦਿੰਦਾ ਹੈ।੧੪। ਸ਼ਰੀਰ ਰੂਪ ਕਿਲ੍ਹਾ ਹੈ, (ਜਿਸ) ਕਿਲ੍ਹੇ ਵਿਚ (ਹਰਿ-ਰੂਪ) ਰਾਜਾ ਹੈ। (ਕਰਮ ਇੰਦ੍ਰੀਆਂ ਇਸ ਦੀਆਂ) ਨਾਇਬ (*ਨੇਬ*) ਹਨ, (ਗਿਆਨ ਇੰਦ੍ਰੀਆਂ) ਵਿਸ਼ੇਸ਼ ਦਰਬਾਰੀ (*ਖਵਾਸ*) ਹਨ ਅਤੇ (ਮੂੰਹ) ਚੰਗਾ ਦੁਆਰ ਹੈ। ਝੂਠੇ ਲੋਭ ਕਰਕੇ (ਜੀਵ ਨੂੰ ਪ੍ਰਭੂ ਦੀ) ਹਜ਼ੂਰੀ (*ਘਰਿ*) ਵਿਚ ਨਿਵਾਸ ਨਹੀਂ ਮਿਲਦਾ, ਲੋਭ ਅਤੇ ਪਾਪ ਕਾਰਣ ਪਛਤਾਉਂਦਾ ਹੈ।੧੫। (ਸ਼ਰੀਰ ਰੂਪ) ਨਗਰ ਵਿਚ ਸਤ ਅਤੇ ਸੰਤੋਖ ਕਰਿੰਦੇ ਹਨ, (ਜੋ) ਜਤ, ਸਤ ਅਤੇ ਸੰਜਮ ਦੁਆਰਾ (ਜੀਵ ਨੂੰ) ਪ੍ਰਭੂ ਦੀ ਸ਼ਰਣ ਵਿਚ (ਲਿਆਉਂਦੇ ਹਨ)। ਨਾਨਕ (ਦਾ ਕਥਨ ਹੈ ਕਿ ਜੀਵ ਨੂੰ) ਸਹਿਜ ਸੁਭਾ ਜਗ ਜੀਵਨ (ਪ੍ਰਭੂ) ਮਿਲਦਾ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ (ਈਸ਼ਵਰੀ ਦਰਗਾਹ ਵਿਚ) ਸਨਮਾਨ ਪ੍ਰਾਪਤ ਕਰਦਾ ਹੈ।੧੬।੪।੧੬।

**ਮਾਰੂ ਮਹਲਾ ੧**

ਅਪਰ-ਅਪਾਰ (ਪ੍ਰਭੂ) ਨੇ ਅਫੁਰੰ (ਸੁੰਨ) ਸ਼ਕਤੀ ਅਥਵਾ ਸਮਾਧੀ ਧਾਰਣ ਕੀਤੀ ਹੋਈ ਸੀ। (ਉਹ) ਅਪਰ ਅਪਾਰ ਆਪ ਨਿਰਲੇਪ ਸੀ। (ਉਹ ਅਫੁਰ) ਸੁੰਨ ਤੋਂ ਹੀ (ਜੜ੍ਹ) ਸੁੰਨ (ਕੁਦਰਤ) ਪੈਦਾ ਕਰਦਾ ਹੈ ਅਤੇ ਆਪ ਹੀ ਕੁਦਰਤ/ਪ੍ਰਕ੍ਰਿਤੀ ਦੀ ਰਚਨਾ ਕਰ ਕਰ ਕੇ (ਉਸ ਨੂੰ) ਵੇਖਦਾ ਹੈ (ਅਰਥਾਤ ਸਾਂਭ ਸੰਭਾਲ ਕਰਦਾ ਹੈ)।੧। (ਪ੍ਰਭੂ ਨੇ) ਸੁੰਨ ਤੋਂ ਹੀ ਪੌਣ ਅਤੇ ਪਾਣੀ ਦੀ ਸਿਰਜਨਾ ਕੀਤੀ ਹੈ, ਸ੍ਰਿਸ਼ਟੀ ਪੈਦਾ ਕਰਕੇ (ਆਪ ਹੀ) ਸ਼ਰੀਰ ਰੂਪ ਕਿਲ੍ਹੇ (ਅਤੇ ਉਨ੍ਹਾਂ ਵਿਚ ਸਥਿਤ ਜੀਵ ਰੂਪ) ਰਾਜੇ ਉਤਪੰਨ ਕੀਤੇ ਹਨ। ਅਗਨੀ, ਪਾਣੀ ਅਤੇ ਜੀਵਾਂ ਵਿਚ ਤੇਰੀ ਹੀ ਜੋਤਿ ਹੈ, (ਤੂੰ) ਸੁੰਨ ਵਿਚ ਹੀ (ਆਪਣੀ) ਕਲਾ/ਸ਼ਕਤੀ ਨੂੰ ਟਿਕਾਈ ਰਖਦਾ ਹੈਂ।੨। ਸੁੰਨ ਤੋਂ ਬ੍ਰਹਮ, ਵਿਸ਼ਣੂ ਅਤੇ ਸ਼ਿਵ (*ਮਹੇਸੁ*) ਪੈਦਾ ਕੀਤੇ। ਸੁੰਨ ਵਿਚ ਹੀ ਸਾਰੇ ਜੁਗ ਵਰਤਦੇ ਰਹੇ। ਇਸ (ਸੁੰਨ ਵਾਲੇ) ਸਰੂਪ ਨੂੰ ਜੋ (ਵਿਅਕਤੀ) ਵਿਚਾਰ ਲਵੇ, ਉਹ ਪੂਰਾ ਸੇਵਕ ਹੈ, ਉਸ ਨੂੰ ਮਿਲਣ ਨਾਲ ਭਰਮ ਦੂਰ ਹੋ ਜਾਂਦੇ ਹਨ।੩। ਸੁੰਨ ਤੋਂ ਹੀ ਸਤ ਸਰੋਵਰਾਂ (ਪੰਜ ਗਿਆਨ ਇੰਦ੍ਰੀਆਂ, ਮਨ ਅਤੇ ਬੁੱਧੀ) ਦੀ ਸਥਾਪਨਾ ਕੀਤੀ। ਜਿਸ ਨੇ (ਇਨ੍ਹਾਂ ਦੀ) ਸਾਜਨਾ ਕੀਤੀ ਹੈ, (ਉਹ) ਆਪ ਹੀ (ਇਨ੍ਹਾਂ ਬਾਰੇ) ਵਿਚਾਰਦਾ/ਸੋਚਦਾ ਹੈ। ਗੁਰੂ ਦੁਆਰਾ (ਜਿਸ ਵਿਅਕਤੀ ਦਾ) ਮਨ ਉਸ (ਸਤਿਸੰਗ ਰੂਪ) ਸੱਚੇ ਸਰੋਵਰ ਵਿਚ ਇਸ਼ਨਾਨ ਕਰਦਾ ਹੈ, (ਉਹ) ਫਿਰ ਜੂਨਾਂ ਵਿਚ ਨਹੀਂ ਪੈਂਦਾ।੪।

ਸੁੰਨ ਤੋਂ ਚੰਦ੍ਰਮਾ, ਸੂਰਜ ਅਤੇ ਆਕਾਸ਼ (ਉਤਪੰਨ ਕੀਤੇ)। ਉਸ (ਪ੍ਰਭੂ) ਦੀ ਜੋਤਿ ਤਿੰਨਾਂ ਭਵਨਾਂ ਵਿਚ ਸਭ (ਪਾਸੇ ਪਸਰੀ ਹੋਈ ਹੈ)। ਸੁੰਨ ਵਿਚ ਅਲੱਖ ਅਪਾਰ (ਪ੍ਰਭੂ) ਨਿਰਲੇਪ ਰਹਿੰਦਾ ਹੈ ਅਤੇ ਸੁੰਨ ਵਿਚ ਹੀ ਸਮਾਧੀ ਲਗਾਈ ਰਖਦਾ ਹੈ।੫। ਸੁੰਨ ਤੋਂ ਹੀ ਧਰਤੀ ਅਤੇ ਆਕਾਸ਼ ਪੈਦਾ ਕੀਤੇ ਹਨ (ਇਨ੍ਹਾਂ ਵਿਚ ਆਪਣੀ) ਸ਼ਕਤੀ ਪਾ ਕੇ ਪ੍ਰਭੂ ਨੇ ਬਿਨਾ ਥੰਮਾਂ ਅਥਵਾ ਸਹਾਰੇ ਦੇ ਟਿਕਾਇਆ ਹੋਇਆ ਹੈ। ਤਿੰਨ ਭਵਨਾਂ ਦੀ ਰਚਨਾ ਕਰਕੇ ਮਾਇਆ ਦੀ ਰੱਸੀ (*ਮੇਖੁਲੀ*) ਨਾਲ ਬੰਨ੍ਹਿਆ ਹੋਇਆ ਹੈ, ਆਪ ਹੀ ਪੈਦਾ ਕਰਦਾ ਹੈ ਅਤੇ (ਆਪ ਹੀ) ਨਸ਼ਟ ਕਰਦਾ ਹੈ।੬। ਸੁੰਨ ਤੋਂ ਹੀ (ਚਾਰ) ਖਾਣੀਆਂ ਅਤੇ ਬਾਣੀਆਂ (ਸਿਰਜੀਆਂ ਹਨ)। ਸੁੰਨ ਤੋਂ (ਸ੍ਰਿਸ਼ਟੀ) ਪੈਦਾ ਹੁੰਦੀ ਹੈ ਅਤੇ ਸੁੰਨ ਵਿਚ ਹੀ ਸਮਾ ਜਾਂਦੀ ਹੈ। (ਸਭ ਤੋਂ ਪਹਿਲਾਂ) ਕਰਤਾ ਪੁਰਖ ਨੇ ਉਤਪਤੀ ਦਾ ਚਰਿਤ੍ਰ ਕੀਤਾ ਹੈ (ਅਤੇ ਫਿਰ) ਸ਼ਬਦ ਦੁਆਰਾ ਵਿਸਮਾਦੀ ਖੇਡ ਵਿਖਾ ਦਿੱਤੀ ਹੈ।੭। ਸੁੰਨ ਤੋਂ ਹੀ ਦੋਵੇਂ ਰਾਤ ਅਤੇ ਦਿਨ ਕੀਤੇ ਹਨ। ਉਤਪੱਤੀ, ਨਾਸ਼ ਅਤੇ ਸੁਖ-ਦੁਖ ਦਿੱਤੇ ਹਨ। (ਜੋ ਵਿਅਕਤੀ) ਦੁਖ ਸੁਖ ਤੋਂ ਅਤੀਤ ਅਤੇ ਅਮਰ ਹੈ, (ਉਹ) ਗੁਰੂ ਦੁਆਰਾ (ਆਪਣੇ) ਵਾਸਤਵਿਕ ਘਰ ਨੂੰ ਪ੍ਰਾਪਤ ਕਰ ਲੈਂਦਾ ਹੈ।੮।

ਸਾਮ ਵੇਦੁ ਰਿਗੁ ਜੁਜਰੁ ਅਥਰਬਣੁ ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ ॥
ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ ॥੯॥
ਸੁੰਨਹੁ ਸਪਤ ਪਾਤਾਲ ਉਪਾਏ ॥ ਸੁੰਨਹੁ ਭਵਣ ਰਖੇ ਲਿਵ ਲਾਏ ॥
ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ ਕਮਾਇਦਾ ॥੧੦॥
ਰਜ ਤਮ ਸਤ ਕਲ ਤੇਰੀ ਛਾਇਆ ॥ ਜਨਮ ਮਰਣ ਹਉਮੈ ਦੁਖੁ ਪਾਇਆ ॥
ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ ॥੧੧॥
ਸੁੰਨਹੁ ਉਪਜੇ ਦਸ ਅਵਤਾਰਾ ॥ ਸ੍ਰਿਸਟਿ ਉਪਾਇ ਕੀਆ ਪਾਸਾਰਾ ॥
ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥੧੨॥

ਗੁਰਮੁਖਿ ਸਮਝੈ ਰੋਗੁ ਨ ਹੋਈ ॥ ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ॥
ਜੁਗਹ ਜੁਗੰਤਰਿ ਮੁਕਤਿ ਪਰਾਇਣ ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥
ਪੰਚ ਤਤੁ ਸੁੰਨਹੁ ਪਰਗਾਸਾ ॥ ਦੇਹ ਸੰਜੋਗੀ ਕਰਮ ਅਭਿਆਸਾ ॥
ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ ॥੧੪॥
ਉਤਮ ਸਤਿਗੁਰ ਪੁਰਖ ਨਿਰਾਲੇ ॥ ਸਬਦਿ ਰਤੇ ਹਰਿ ਰਸਿ ਮਤਵਾਲੇ ॥
ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ ॥੧੫॥
ਇਸੁ ਮਨ ਮਾਇਆ ਕਉ ਨੇਹੁ ਘਨੇਰਾ ॥ ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ ॥
ਆਸਾ ਮਨਸਾ ਹਉਮੈ ਸਹਸਾ ਨਰੁ ਲੋਭੀ ਕੂੜੁ ਕਮਾਇਦਾ ॥੧੬॥
ਸਤਿਗੁਰ ਤੇ ਪਾਏ ਵੀਚਾਰਾ ॥ ਸੁੰਨ ਸਮਾਧਿ ਸਚੇ ਘਰ ਬਾਰਾ ॥
ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ ॥੧੭॥੫॥੧੭॥

ਮਾਰੂ ਮਹਲਾ ੧ ॥
ਜਹ ਦੇਖਾ ਤਹ ਦੀਨ ਦਇਆਲਾ ॥ ਆਇ ਨ ਜਾਈ ਪ੍ਰਭੁ ਕਿਰਪਾਲਾ ॥
ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ ॥੧॥
ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥ ਨਾ ਤਿਸੁ ਭੈਣ ਨ ਭਰਾਉ ਕਮਾਇਆ॥
ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ ॥੨॥
ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥
ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥੩॥

ਸਾਮ, ਰਿਗ, ਯਜੁਰ ਅਤੇ ਅਥਰਵਣ (ਚਾਰ) ਵੇਦ ਹਨ। (ਇਹ) ਬ੍ਰਹਮਾ ਦੇ ਮੁਖ ਤੋਂ ਨਿਕਲੇ ਹਨ ਅਤੇ ਮਾਇਆ ਤੋਂ ਤਿੰਨ ਗੁਣ (ਰਜੋ, ਸਤੋ, ਤਮੋ) ਹੋਂਦ ਵਿਚ ਆਏ ਹਨ। ਉਸ (ਪ੍ਰਭੂ) ਦੀ ਕੀਮਤ ਕੋਈ ਵਰਣਨ ਨਹੀਂ ਕਰ ਸਕਦਾ, (ਜੀਵ) ਤਿਵੇਂ ਬੋਲਦਾ ਹੈ ਜਿਵੇਂ (ਉਹ) ਬੁਲਾਉਂਦਾ ਹੈ।੯। ਸੁੰਨ ਤੋਂ ਸੱਤ ਪਾਤਾਲ ਪੈਦਾ ਕੀਤੇ ਹਨ। ਸੁੰਨ ਤੋਂ (ਤਿੰਨ) ਭਵਨ ਬਣਾ ਕੇ ਧਿਆਨ ਪੂਰਵਕ (ਉਨ੍ਹਾਂ ਦੀ) ਸੰਭਾਲ ਕੀਤੀ ਹੈ। ਅਪਰ-ਅਪਾਰ (ਪ੍ਰਭੂ ਨੇ) ਆਪ ਹੀ (ਜਗਤ ਦੀ ਰਚਨਾ ਦਾ) ਸਬਬ ਬਣਾਇਆ ਹੈ, (ਹੇ ਪ੍ਰਭੂ !) ਹਰ ਕੋਈ ਤੇਰਾ ਲਗਾਇਆ ਹੋਇਆ ਕਰਮ ਵਿਚ ਲਗਦਾ ਹੈ।੧੦। ਰਜੋ, ਤਮੋ ਅਤੇ ਸਤੋ (ਤਿੰਨੋ ਗੁਣ) ਤੇਰੀ ਹੀ ਸ਼ਕਤੀ ਦਾ ਪਰਛਾਵਾਂ ਹਨ। (ਇਨ੍ਹਾਂ ਕਰਕੇ ਹੀ ਜੀਵ) ਜਨਮ, ਮਰਨ ਅਤੇ ਹਉਮੈ ਦਾ ਦੁਖ ਭੋਗਦੇ ਹਨ। ਜਿਸ ਉਤੇ ਪ੍ਰਭੂ ਕ੍ਰਿਪਾ ਕਰਦਾ ਹੈ, (ਉਸ ਨੂੰ) ਗੁਰੂ ਦੁਆਰਾ ਚੌਥੇ ਗੁਣ (ਵਾਲੀ ਅਵਸਥਾ ਵਿਚ ਪਹੁੰਚਾ ਕੇ) ਮੁਕਤ ਕਰ ਦਿੰਦਾ ਹੈ।੧੧। ਸੁੰਨ ਤੋਂ ਹੀ ਦਸ ਅਵਤਾਰ ਪੈਦਾ ਹੋਏ। ਸ੍ਰਿਸ਼ਟੀ ਪੈਦਾ ਕਰਕੇ (ਉਸ ਦਾ) ਪਸਾਰਾ ਕੀਤਾ। ਦੇਵਤੇ, ਦੈਂਤ, ਗਣ, ਗੰਧਰਵ ਬਣਾਏ, ਸਭ (ਪ੍ਰਭੂ ਦੁਆਰਾ) ਲਿਖੇ ਅਨੁਸਾਰ ਕਰਮ ਕਰਦੇ ਹਨ।੧੨।

(ਜੋ ਸਾਧਕ) ਗੁਰੂ ਦੁਆਰਾ (ਪ੍ਰਭੂ ਨੂੰ) ਸਮਝਦਾ ਹੈ, ਉਸ ਨੂੰ ਕੋਈ ਰੋਗ ਨਹੀਂ ਵਿਆਪਦਾ। ਇਹ ਗੁਰੂ ਦੀ (ਸਿਖਿਆ ਰੂਪ) ਪੌੜੀ ਹੈ (ਜਿਸ ਨੂੰ) ਕੋਈ (ਵਿਰਲਾ) ਸੇਵਕ ਹੀ ਜਾਣਦਾ ਹੈ। ਜੁਗਾਂ ਜੁਗਾਂਤਰਾਂ ਤੋਂ (ਇਹੀ) ਮੁਕਤੀ ਦਾ ਆਸਰਾ (ਬਣੀ ਆ ਰਹੀ ਹੈ)। (ਜੋ ਇਸ ਨੂੰ ਧਾਰਣ ਕਰਦਾ ਹੈ) ਉਹ ਮੁਕਤ ਹੋ ਜਾਂਦਾ ਹੈ ਅਤੇ (ਈਸ਼ਵਰੀ ਦਰਗਾਹ ਵਿਚ) ਸਨਮਾਨਿਤ ਹੁੰਦਾ ਹੈ।੧੩। ਪੰਜ ਤੱਤ੍ਵਾਂ ਦਾ ਪ੍ਰਕਾਸ਼ ਸੁੰਨ ਤੋਂ ਹੋਇਆ ਹੈ। (ਇਨ੍ਹਾਂ ਦੇ) ਸੰਯੋਗ ਨਾਲ (ਜੀਵ) ਸ਼ਰੀਰ (ਪ੍ਰਾਪਤ ਕਰਦਾ ਹੈ) ਅਤੇ ਕਰਮਾਂ ਵਿਚ ਲੀਨ ਹੁੰਦਾ ਹੈ। (ਪ੍ਰਭੂ ਨੇ ਕਰਮਾਂ ਦੇ) ਮਾੜੇ ਚੰਗੇ ਦੋਹਾਂ (ਤਰ੍ਹਾਂ ਦੇ ਲੇਖ) ਮੱਥੇ ਉਤੇ ਲਿਖ ਦਿੱਤੇ ਹਨ, (ਜਿਨ੍ਹਾਂ ਰਾਹੀਂ) ਪਾਪ ਪੁੰਨ ਦੇ ਬੀਜ ਬੀਜਵਾਉਂਦਾ ਹੈ।੧੪। ਸਤਿਗੁਰੂ ਦੁਆਰਾ (ਜੋ) ਵਿਅਕਤੀ ਉਤਮ ਹੋਏ ਹਨ, (ਉਹ) ਨਿਰਲੇਪ ਹਨ। (ਉਹ) ਸ਼ਬਦ ਵਿਚ ਰੰਗੇ ਹੋਏ ਹਨ ਅਤੇ ਹਰਿ (ਦੇ ਨਾਮ-)ਰਸ ਵਿਚ ਮਸਤ ਹਨ। ਰਿਧੀ, ਬੁੱਧੀ, ਸਿੱਧੀ ਅਤੇ ਗਿਆਨ ਗੁਰੂ ਤੋਂ ਪਾਈਦੇ ਹਨ, ਪੂਰੇ ਭਾਗਾਂ ਨਾਲ (ਗੁਰੂ ਪ੍ਰਭੂ ਨਾਲ) ਮਿਲਾ ਦਿੰਦਾ ਹੈ।੧੫। ਇਸ ਮਨ ਨੂੰ ਮਾਇਆ ਨਾਲ ਬਹੁਤ ਸਨੇਹ ਹੈ। ਹੇ ਗਿਆਨਵਾਨੋ ! ਕੋਈ (ਇਸ ਨੂੰ) ਸਮਝੋ ਅਤੇ ਇਸ ਦਾ ਨਿਬੇੜਾ ਕਰੋ। (ਜੋ) ਮਨੁੱਖ ਲੋਭ ਦੇ ਵਸ ਪੈ ਕੇ ਕੂੜ ਕਮਾਉਂਦਾ ਹੈ, (ਉਸ ਨੂੰ) ਆਸਾ, ਮਾਨਸਿਕ ਇੱਛਾ, ਹਉਮੈ, ਭਰਮ ਆਦਿ (ਗ੍ਰਸੀ ਰਖਦੇ ਹਨ)।੧੬। (ਜੋ ਸਾਧਕ) ਸਤਿਗੁਰੂ ਤੋਂ (ਗੁਣਾਂ ਦਾ) ਵਿਚਾਰ ਪ੍ਰਾਪਤ ਕਰਦਾ ਹੈ, (ਉਹ) ਸੁੰਨ ਸਮਾਧੀ ਵਾਲੇ ਸਤਿਸਰੂਪ (ਪ੍ਰਭੂ) ਦੇ ਦੁਆਰ ਉਪਰ (ਸਥਿਤ ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ ਉਸ ਸਾਧਕ ਦੇ ਹਿਰਦੇ ਵਿਚ) ਸ਼ਬਦ ਦੀ ਨਿਰਮਲ ਧੁਨੀ (ਹੁੰਦੀ ਹੈ ਅਤੇ ਉਹ) ਸੱਚੇ ਰਾਮ-ਨਾਮ ਵਿਚ ਸਮਾ ਜਾਂਦਾ ਹੈ।੧੭।੫।੧੭।

ਮਾਰੂ ਮਹਲਾ ੧

(ਮੈਂ) ਜਿਥੇ ਵੀ ਵੇਖਦਾ ਹਾਂ, ਉਥੇ ਹੀ ਦੀਨਾਂ ਉਪਰ ਦਇਆ ਕਰਨ ਵਾਲਾ (ਪ੍ਰਭੂ ਦਿਸਦਾ ਹੈ)। ਕ੍ਰਿਪਾਲੂ ਪ੍ਰਭੂ ਨ ਆਉਂਦਾ ਹੈ ਨ ਜਾਂਦਾ ਹੈ (ਅਰਥਾਤ ਜੰਮਦਾ ਮਰਦਾ ਨਹੀਂ ਹੈ)। (ਸਾਰਿਆਂ) ਜੀਵਾਂ ਦੇ ਅੰਦਰ (ਉਸ ਦੀ ਬਖ਼ਸ਼ੀ ਹੋਈ ਜੀਵਨ-) ਜੁਗਤ ਸਮਾਈ ਹੋਈ ਹੈ, (ਪਰ ਉਹ) ਸੁਆਮੀ (ਸਭ ਤੋਂ) ਨਿਰਲੇਪ ਰਹਿੰਦਾ ਹੈ।੧। (ਸਾਰਾ) ਜਗਤ ਉਸ ਦੀ ਸਰਪ੍ਰਸਤੀ ਅਧੀਨ ਹੈ ਜਿਸ ਦਾ (ਕੋਈ) ਪਿਤਾ ਮਾਤਾ ਨਹੀਂ ਹੈ। ਉਸ ਨੇ (ਕੋਈ) ਭੈਣ ਭਰਾ ਵੀ ਕਮਾਇਆ ਹੋਇਆ ਨਹੀਂ ਹੈ (ਅਰਥਾਤ ਉਪਲਬਧ ਨਹੀਂ ਹੈ)। ਉਸ ਦੀ ਨ ਉਤਪਤੀ ਅਤੇ ਨ ਹੀ ਨਾਸ਼ ਹੈ, ਨ (ਕੋਈ) ਕੁਲ ਅਥਵਾ ਜਾਤਿ ਹੈ, ਬੁਢਾਪੇ ਤੋਂ ਮੁਕਤ ਉਹ (ਪ੍ਰਭੂ ਮੇਰੇ) ਮਨ ਨੂੰ ਚੰਗਾ ਲਗਦਾ ਹੈ।੨। (ਹੇ ਪ੍ਰਭੂ !) ਤੂੰ ਅਕਾਲ ਪੁਰਖ ਹੈਂ, (ਤੇਰੇ) ਸਿਰ ਉਪਰ ਮੌਤ ਨਹੀਂ ਹੈ। ਤੂੰ ਅਲੇਖ ਪੁਰਖ ਅਗੰਮ ਅਤੇ ਨਿਰਲੇਪ ਹੈਂ। (ਜਿਸ ਵਿਅਕਤੀ ਨੇ) ਸੱਤ ਅਤੇ ਸੰਤੋਖ ਦੁਆਰਾ ਸ਼ਬਦ ਵਿਚ ਸਹਿਜ ਭਾਵ ਨਾਲ ਲਿਵ ਲਗਾਈ ਹੈ, (ਉਸ ਦਾ ਹਿਰਦਾ)

ਤ੍ਰੈ ਵਰਤਾਇ ਚਉਥੈ ਘਰਿ ਵਾਸਾ ॥ ਕਾਲ ਬਿਕਾਲ ਕੀਏ ਇਕ ਗ੍ਰਾਸਾ ॥
ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ ॥੪॥

ਊਤਮ ਜਨ ਸੰਤ ਭਲੇ ਹਰਿ ਪਿਆਰੇ ॥ ਹਰਿ ਰਸ ਮਾਤੇ ਪਾਰਿ ਉਤਾਰੇ ॥
ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ ॥੫॥
ਤੂ ਅੰਤਰਜਾਮੀ ਜੀਅ ਸਭਿ ਤੇਰੇ ॥ ਤੂ ਦਾਤਾ ਹਮ ਸੇਵਕ ਤੇਰੇ ॥
ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ ਗੁਰਿ ਗਿਆਨ ਰਤਨੁ ਦੀਪਾਇਆ ॥੬॥
ਪੰਚ ਤਤੁ ਮਿਲਿ ਇਹੁ ਤਨੁ ਕੀਆ ॥ ਆਤਮ ਰਾਮ ਪਾਏ ਸੁਖੁ ਥੀਆ ॥
ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿ ਨਾਮ ਰਤਨੁ ਮਨਿ ਪਾਇਆ ॥੭॥
ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ॥ ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥੮॥

ਅਧਿਆਤਮ ਕਰਮ ਕਰੇ ਦਿਨੁ ਰਾਤੀ ॥ ਨਿਰਮਲ ਜੋਤਿ ਨਿਰੰਤਰਿ ਜਾਤੀ ॥
ਸਬਦੁ ਰਸਾਲੁ ਰਸਨ ਰਸਿ ਰਸਨਾ ਬੇਣੁ ਰਸਾਲੁ ਵਜਾਇਆ ॥੯॥
ਬੇਣੁ ਰਸਾਲ ਵਜਾਵੈ ਸੋਈ ॥ ਜਾ ਕੀ ਤ੍ਰਿਭਵਣ ਸੋਝੀ ਹੋਈ ॥
ਨਾਨਕ ਬੂਝਹੁ ਇਹ ਬਿਧਿ ਗੁਰਮਤਿ ਹਰਿ ਰਾਮ ਨਾਮਿ ਲਿਵ ਲਾਇਆ ॥੧੦॥
ਐਸੇ ਜਨ ਵਿਰਲੇ ਸੰਸਾਰੇ ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥
ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ ॥੧੧॥
ਘਰੁ ਦਰੁ ਮੰਦਰੁ ਜਾਣੈ ਸੋਈ ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥
ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ ਸਚੁ ਸਾਚਾ ਤਖਤੁ ਰਚਾਇਆ ॥੧੨॥

ਚਤੁਰ ਦਸ ਹਾਟ ਦੀਵੇ ਦੁਇ ਸਾਖੀ ॥ ਸੇਵਕ ਪੰਚ ਨਾਹੀ ਬਿਖੁ ਚਾਖੀ ॥
ਅੰਤਰਿ ਵਸਤੁ ਅਨੂਪ ਨਿਰਮੋਲਕ ਗੁਰਿ ਮਿਲਿਐ ਹਰਿ ਧਨੁ ਪਾਇਆ ॥੧੩॥
ਤਖਤਿ ਬਹੈ ਤਖਤੈ ਕੀ ਲਾਇਕ ॥ ਪੰਚ ਸਮਾਏ ਗੁਰਮਤਿ ਪਾਇਕ ॥
ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ ॥੧੪॥
ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥ ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥

ਬਹੁਤ ਸ਼ੀਤਲ ਹੋ ਗਿਆ ਹੈ।੩। (ਪ੍ਰਭੂ ਨੇ) ਤਿੰਨ ਗੁਣਾਂ ਦਾ ਵਿਸਤਾਰ ਕੀਤਾ ਹੈ, (ਪਰ ਆਪ) ਚੌਥੇ ਪਦ/ਅਵਸਥਾ ਵਿਚ ਰਹਿੰਦਾ ਹੈ। ਉਸ ਨੇ ਮੌਤ (*ਕਾਲ*) ਅਤੇ ਜਨਮ (*ਬਿਕਾਲ*) ਇਕੋ ਵਾਰ ਖ਼ਤਮ ਕਰ ਦਿੱਤੇ ਹਨ। (ਜਿਸ ਪ੍ਰਭੂ ਦੀ) ਜੋਤਿ ਨਿਰਮਲ ਹੈ, (ਜੋ) ਸਭ ਦਾ ਜੀਵਨ-ਦਾਤਾ ਹੈ, (ਉਸ ਪ੍ਰਭੂ ਨੂੰ) ਗੁਰੂ ਨੇ ਅਨਹਦ ਸ਼ਬਦ ਦੁਆਰਾ ਵਿਖਾ ਦਿੱਤਾ ਹੈ।੪।

ਹਰਿ ਦੇ ਪਿਆਰੇ ਸੰਤ ਉਤਮ ਅਤੇ ਭਲੇ ਵਿਅਕਤੀ ਹਨ। (ਉਹ) ਹਰਿ ਦੇ ਰਸ ਵਿਚ ਮਸਤ ਹਨ (ਅਤੇ ਉਨ੍ਹਾਂ ਨੂੰ ਪ੍ਰਭੂ ਨੇ ਭਵ-ਸਾਗਰ ਤੋਂ) ਪਾਰ ਉਤਾਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਸੰਤਾਂ ਦੀ (ਚਰਣ-)ਧੂੜ ਅਤੇ (ਭਗਤ-)ਜਨਾਂ ਦੀ ਸੰਗਤ ਕਰਕੇ ਪਰਮਾਤਮਾ ਨੂੰ ਪਾ ਲਈਦਾ ਹੈ।੫। (ਹੇ ਪ੍ਰਭੂ!) ਤੂੰ ਅੰਤਰਯਾਮੀ ਹੈਂ, ਸਾਰੇ ਜੀਵ ਤੇਰੇ ਹਨ। ਤੂੰ ਦਾਤਾ ਹੈ, ਅਸੀਂ ਤੇਰੇ ਸੇਵਕ ਹਾਂ। ਕ੍ਰਿਪਾ ਕਰਕੇ ਨਾਮ ਰੂਪ ਅੰਮ੍ਰਿਤ ਬਖ਼ਸ਼ੋ, (ਇਸ ਨਾਲ) ਗੁਰੂ ਦੇ ਗਿਆਨ ਦਾ ਦੀਪਕ (ਮਨ ਵਿਚ) ਜਗ ਪੈਂਦਾ ਹੈ।੬। (ਪ੍ਰਭੂ ਨੇ ਆਪਣੇ ਹੁਕਮ ਨਾਲ) ਪੰਜ ਤੱਤ੍ਵਾਂ ਨੂੰ ਮਿਲਾ ਕੇ ਇਹ ਸ਼ਰੀਰ ਸਿਰਜਿਆ ਹੈ। (ਜਿਸ ਨੇ) ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ, (ਉਸ ਨੇ ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ। (ਉਸ ਦੇ) ਕਰਮਾਂ ਅਤੇ ਕਰਣੀ ਨੂੰ (ਨਾਮ ਰੂਪ) ਅੰਮ੍ਰਿਤ ਫਲ ਲਗਿਆ ਹੈ, (ਜਿਸ ਨੇ) ਹਰਿ-ਨਾਮ ਰੂਪ ਰਤਨ ਮਨ ਵਿਚ ਪਾ ਲਿਆ ਹੈ।੭। (ਜਿਸ ਸਾਧਕ ਦਾ) ਮਨ (ਪਰਮਾਤਮਾ ਵਿਚ) ਪਤੀਜ ਜਾਂਦਾ ਹੈ, ਉਸ ਨੂੰ (ਮਾਇਆਵੀ ਪਦਾਰਥਾਂ ਦੀ ਕੋਈ) ਭੁਖ ਜਾਂ ਪਿਆਸ (ਨਹੀਂ ਰਹਿੰਦੀ)। (ਉਸ ਨੇ) ਹਰ ਇਕ ਹਿਰਦੇ ਵਿਚ ਪ੍ਰਭੂ ਨੂੰ ਜਾਣਿਆ ਹੈ। (ਉਹ) ਵੈਰਾਗਵਾਨ ਕੇਵਲ (ਨਾਮ ਰੂਪ) ਅੰਮ੍ਰਿਤ ਰਸ ਵਿਚ ਰੰਗਿਆ ਰਹਿੰਦਾ ਹੈ। (ਉਹ) ਗੁਰੂ ਦੀ ਮਤਿ ਅਤੇ ਪ੍ਰੇਮ ਦੁਆਰਾ ਸ਼ੋਭਾ ਪਾਉਂਦਾ ਹੈ।੮।

(ਉਹ ਵਿਅਕਤੀ) ਦਿਨ ਰਾਤ ਅਧਿਆਤਮਿਕ ਕਰਮ ਕਰਦਾ ਹੈ। (ਉਸ ਨੇ ਹਰਿ ਦੀ) ਨਿਰਮਲ ਜੋਤਿ ਨੂੰ ਨਿਰੰਤਰ (ਵਿਆਪਕ) ਜਾਣ ਲਿਆ ਹੈ। ਸ਼ਬਦ ਰੂਪ ਰਸਾਂ ਦੇ ਘਰ ਦੇ ਰਸ ਵਿਚ (ਉਸ ਦੀ) ਜੀਭ ਰਸੀ ਹੋਈ ਹੈ ਅਤੇ (ਉਸ ਨੇ) ਰਸ ਵਾਲੀ ਵੀਣਾ ਨੂੰ ਵਜਾਇਆ ਹੈ।੯। (ਹਰਿ) ਰਸ ਵਾਲੀ ਵੀਣਾ ਉਹੀ ਵਜਾਉਂਦਾ ਹੈ ਜਿਸ ਨੂੰ ਤਿੰਨਾਂ ਭਵਨਾਂ (ਵਿਚ ਵਿਆਪਕ ਪ੍ਰਭੂ) ਦੀ ਸੋਝੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਗੁਰੂ ਦੀ ਮਤਿ ਦੁਆਰਾ ਰਾਮ-ਨਾਮ ਵਿਚ ਲਿਵ ਲਗਾਈ ਹੈ, (ਉਹੀ ਵੀਣਾ ਦੇ ਵਜਾਉਣ ਦੀ) ਵਿਧੀ ਨੂੰ ਜਾਣਦਾ ਹੈ।੧੦। ਇਸ ਪ੍ਰਕਾਰ ਦੇ ਸੇਵਕ ਸੰਸਾਰ ਵਿਚ ਵਿਰਲੇ ਹਨ, (ਜੋ) ਗੁਰੂ ਦੇ ਸ਼ਬਦ ਨੂੰ ਵਿਚਾਰਦੇ ਹੋਣ ਅਤੇ ਨਿਰਲਿਪਤ ਰਹਿੰਦੇ ਹੋਣ। (ਉਹ) ਆਪ (ਭਵ-ਸਾਗਰ ਤੋਂ) ਤਰ ਜਾਂਦੇ ਹਨ ਅਤੇ ਸਾਰੀ ਸੰਗਤ ਨੂੰ ਵੀ ਪਾਰ ਲੰਘਾ ਦਿੰਦੇ ਹਨ। ਉਨ੍ਹਾਂ ਦਾ ਜਗਤ ਵਿਚ ਜਨਮ ਲੈਣਾ ਸਫਲ ਹੈ।੧੧। (ਉਹੀ ਪ੍ਰਭੂ ਦਾ) ਘਰ-ਦਰ ਅਤੇ ਨਿਵਾਸ ਜਾਣ ਸਕਦਾ ਹੈ, ਜਿਸ ਨੂੰ ਪੂਰੇ ਗੁਰੂ ਤੋਂ ਸੋਝੀ ਪ੍ਰਾਪਤ ਹੁੰਦੀ ਹੈ। ਸੱਚਾ ਪ੍ਰਭੂ ਸ਼ਰੀਰ ਰੂਪ ਕਿਲ੍ਹੇ ਅਤੇ ਮਹਲ ਦਾ ਸੁਆਮੀ ਹੈ। (ਉਹ) ਸੱਚਾ ਹੈ (ਅਤੇ ਉਸ ਨੇ ਆਪਣੇ ਬੈਠਣ ਲਈ) ਸੱਚਾ ਤਖ਼ਤ ਬਣਾਇਆ ਹੋਇਆ ਹੈ।੧੨।

ਚੌਦਾਂ ਲੋਕ/ਤਬਕ (*ਹਾਟ*) ਅਤੇ ਦੋ ਦੀਪਕ (ਅਰਥਾਤ ਸੂਰਜ ਅਤੇ ਚੰਦ੍ਰਮਾ) ਗਵਾਹੀ ਭਰਦੇ ਹਨ ਕਿ (ਪ੍ਰਭੂ ਦੇ) ਸੇਵਕ ਰੂਪ ਪੰਚਾਂ (ਅਰਥਾਤ ਗੁਰਮੁਖਾਂ) ਨੇ (ਮਾਇਆ ਰੂਪ) ਵਿਸ਼ ਨੂੰ (ਫਿਰ) ਨਹੀਂ ਚਖਿਆ (ਕਿਉਂਕਿ ਉਨ੍ਹਾਂ ਦੇ) ਅੰਦਰ ਅਨੂਪਮ ਅਤੇ ਅਮੋਲਕ (ਨਾਮ ਰੂਪ) ਵਸਤੂ ਹੁੰਦੀ ਹੈ। ਗੁਰੂ ਨੂੰ ਮਿਲਣ 'ਤੇ ਹੀ ਹਰਿ (ਨਾਮ ਰੂਪ) ਧਨ ਨੂੰ ਪਾਈਦਾ ਹੈ।੧੩। (ਈਸ਼ਵਰੀ) ਤਖ਼ਤ ਉਪਰ (ਉਹੀ) ਬਹਿੰਦਾ ਹੈ (ਜੋ) ਤਖ਼ਤ (ਉਪਰ ਬੈਠਣ ਦੇ) ਯੋਗ ਹੁੰਦਾ ਹੈ। (ਉਸ ਨੇ) ਪੰਜ (ਵਿਕਾਰਾਂ) ਨੂੰ ਸਾਧ ਲਿਆ ਹੁੰਦਾ ਹੈ ਅਤੇ ਗੁਰੂ ਦੀ ਮਤਿ ਦਾ ਅਨੁਸਾਰੀ ਹੋ ਕੇ ਸੇਵਕ (*ਪਾਇਕ*) ਬਣ ਜਾਂਦਾ ਹੈ। (ਉਹ ਪ੍ਰਭੂ ਜੋ) ਆਦਿ ਜੁਗਾਦਿ ਤੋਂ (ਚਲਿਆ ਆ ਰਿਹਾ ਹੈ), ਹੁਣ ਹੈ ਅਤੇ ਅਗੋਂ ਵੀ ਹੋਵੇਗਾ, (ਉਹ) ਸੰਸ਼ੇ ਅਤੇ ਭਰਮ ਨੂੰ ਖ਼ਤਮ ਕਰ ਦਿੰਦਾ ਹੈ।੧੪। ਤਖ਼ਤ (ਉਪਰ ਬੈਠੇ ਪ੍ਰਭੂ) ਦਾ ਦਿਨ ਰਾਤ ਆਦਰ ਹੁੰਦਾ ਹੈ। ਇਹ

ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ ॥੧੫॥੧॥੧੮॥

ਮਾਰੂ ਮਹਲਾ ੧ ॥
ਹਰਿ ਧਨੁ ਸੰਚਹੁ ਰੇ ਜਨ ਭਾਈ ॥ ਸਤਿਗੁਰ ਸੇਵਿ ਰਹਹੁ ਸਰਣਾਈ ॥
ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ ॥੧॥
ਤੂ ਏਕੰਕਾਰੁ ਨਿਰਾਲਮੁ ਰਾਜਾ ॥ ਤੂ ਆਪਿ ਸਵਾਰਹਿ ਜਨ ਕੇ ਕਾਜਾ ॥
ਅਮਰੁ ਅਡੋਲੁ ਅਪਾਰੁ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ ॥੨॥
ਦੇਹੀ ਨਗਰੀ ਊਤਮ ਥਾਨਾ ॥ ਪੰਚ ਲੋਕ ਵਸਹਿ ਪਰਧਾਨਾ ॥
ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ ॥੩॥
ਦੇਹੀ ਨਗਰੀ ਨਉ ਦਰਵਾਜੇ ॥ ਸਿਰਿ ਸਿਰਿ ਕਰਣੈਹਾਰੈ ਸਾਜੇ ॥
ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ ॥੪॥

ਪੁਰਖੁ ਅਲੇਖੁ ਸਚੇ ਦੀਵਾਨਾ ॥ ਹੁਕਮਿ ਚਲਾਏ ਸਚੁ ਨੀਸਾਨਾ ॥
ਨਾਨਕ ਖੋਜਿ ਲਹਹੁ ਘਰੁ ਅਪਨਾ ਹਰਿ ਆਤਮ ਰਾਮ ਨਾਮੁ ਪਾਇਆ ॥੫॥
ਸਰਬ ਨਿਰੰਜਨ ਪੁਰਖੁ ਸੁਜਾਨਾ ॥ ਅਦਲੁ ਕਰੇ ਗੁਰ ਗਿਆਨ ਸਮਾਨਾ ॥
ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ ॥੬॥
ਸਚੈ ਥਾਨਿ ਵਸੈ ਨਿਰੰਕਾਰਾ ॥ ਆਪਿ ਪਛਾਣੈ ਸਬਦੁ ਵੀਚਾਰਾ ॥
ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ ॥੭॥
ਨਾ ਮਨੁ ਚਲੈ ਨ ਪਉਣੁ ਉਡਾਵੈ ॥ ਜੋਗੀ ਸਬਦੁ ਅਨਾਹਦੁ ਵਾਵੈ ॥
ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ ॥੮॥

ਭਉ ਬੈਰਾਗਾ ਸਹਜਿ ਸਮਾਤਾ ॥ ਹਉਮੈ ਤਿਆਗੀ ਅਨਹਦਿ ਰਾਤਾ ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥੯॥
ਦੁਖ ਭੈ ਭੰਜਨੁ ਪ੍ਰਭੁ ਅਬਿਨਾਸੀ ॥ ਰੋਗ ਕਟੇ ਕਾਟੀ ਜਮ ਫਾਸੀ ॥
ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ ॥੧੦॥
ਕਾਲੈ ਕਵਲੁ ਨਿਰੰਜਨੁ ਜਾਣੈ ॥ ਬੂਝੈ ਕਰਮੁ ਸੁ ਸਬਦੁ ਪਛਾਣੈ ॥
ਆਪੇ ਜਾਣੈ ਆਪਿ ਪਛਾਣੈ ਸਭੁ ਤਿਸ ਕਾ ਚੋਜੁ ਸਬਾਇਆ ॥੧੧॥
ਆਪੇ ਸਾਹੁ ਆਪੇ ਵਣਜਾਰਾ ॥ ਆਪੇ ਪਰਖੇ ਪਰਖਣਹਾਰਾ ॥
ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ ॥੧੨॥

ਸੱਚੀ ਵਡਿਆਈ ਗੁਰਮਤਿ ਵਿਚ ਲਿਵ ਲਗਾਉਣ ਨਾਲ ਹੀ ਸਮਝੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਰਾਮ ਦਾ ਨਾਮ ਜਪੋ, (ਭਵ-ਸਾਗਰ ਤੋਂ) ਤਰ ਕੇ ਪਾਰ ਹੋ ਜਾਓ। (ਇਸ ਤਰ੍ਹਾਂ) ਅੰਤ ਸਮੇਂ ਹਰਿ ਰੂਪ ਮਿਤਰ ਪਾ ਲਈਦਾ ਹੈ।੧੫।੧।੧੮।

**ਮਾਰੂ ਮਹਲਾ ੧**

ਹੇ ਭਾਈ ਜਨੋ ! ਹਰਿ (ਨਾਮ ਰੂਪ) ਧਨ ਇਕੱਠਾ ਕਰੋ। ਸਤਿਗੁਰੂ ਦੀ ਸੇਵਾ ਕਰੋ, (ਸਦਾ ਉਸ ਦੀ) ਸ਼ਰਣ ਵਿਚ ਪਏ ਰਹੋ। ਉਸ (ਸਾਧਕ ਨੂੰ ਕਾਮ ਆਦਿਕ ਵਿਕਾਰ ਰੂਪ ਕੋਈ) ਚੋਰ ਚਕਾਰ ਨਹੀਂ ਲਗਦਾ। (ਉਸ ਦੇ ਅੰਦਰ ਨਾਮ ਦੀ) ਧੁਨੀ ਪੈਦਾ ਹੁੰਦੀ ਹੈ (ਕਿਉਂਕਿ ਉਹ) ਗੁਰੂ-ਸ਼ਬਦ ਦੁਆਰਾ ਸਚੇਤ ਕਰ ਦਿੱਤਾ ਗਿਆ ਹੈ।੧। (ਹੇ ਪ੍ਰਭੂ !) ਤੂੰ ਇਕ-ਓਅੰਕਾਰ ਅਤੇ ਨਿਰਲੇਪ ਰਾਜਾ ਹੈਂ। ਤੂੰ ਆਪ ਹੀ ਸੇਵਕਾਂ ਦੇ ਕੰਮ ਸਵਾਰਦਾ ਹੈਂ। ਹਰਿ ਅਮਰ, ਅਡੋਲ, ਅਪਾਰ, ਅਮੋਲਕ ਹੈ ਅਤੇ ਸਥਾਈ ਸਥਾਨ ਉਪਰ ਸ਼ੋਭਾਇਮਾਨ ਹੈ।੨। ਦੇਹ ਰੂਪ (ਉਹ) ਨਗਰ ਉਤਮ ਸਥਾਨ ਹੈ (ਜਿਸ ਵਿਚ) ਪ੍ਰਤਿਸ਼ਠਿਤ ਸੰਤ ਲੋਕ ਵਸਦੇ ਹਨ। ਉਨ੍ਹਾਂ ਉਪਰ (ਦਸਮ ਦੁਆਰ ਵਿਚ) ਨਿਰਲੇਪ ਪ੍ਰਭੂ ਨੇ ਸੁੰਨ ਅਵਸਥਾ ਵਿਚ ਸਮਾਧੀ ਲਗਾਈ ਹੋਈ ਹੈ।੩। ਦੇਹ ਰੂਪ ਨਗਰ ਵਿਚ ਨੌਂ ਦਰਵਾਜ਼ੇ (ਗੋਲਕਾਂ) ਹਨ। (ਇਹ ਸਭ) ਹਰ ਇਕ (ਸ਼ਰੀਰ) ਵਿਚ ਸਿਰਜਨਹਾਰ ਨੇ ਸਾਜੇ ਹਨ। ਦਸਮ ਦੁਆਰ ਵਿਚ (ਉਹ) ਅਤੀਤ, ਨਿਰਾਲਾ ਪੁਰਸ਼ (ਵਸਦਾ ਹੈ, ਉਹ) ਆਪ ਹੀ ਅਲੱਖ ਨੂੰ ਲਖਾ ਦਿੰਦਾ ਹੈ।੪।

(ਪ੍ਰਭੂ) ਅਲੇਖ ਪੁਰਸ਼ ਹੈ, (ਉਸ ਦਾ) ਦੀਵਾਨ ਸੱਚਾ ਹੈ। (ਉਹ) ਹੁਕਮ ਵਿਚ ਹੀ (ਸਭ ਨੂੰ) ਚਲਾਉਂਦਾ ਹੈ। ਉਸ ਦਾ ਨੀਸਾਣ (ਰਾਹਦਾਰੀ) ਸੱਚਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਆਪਣੇ ਵਾਸਤਵਿਕਤ ਘਰ ਨੂੰ ਖੋਜ ਲੈਂਦਾ ਹੈ, (ਉਹ) ਹਰਿ ਪ੍ਰਭੂ ਦੇ ਨਾਮ ਨੂੰ ਪ੍ਰਾਪਤ ਕਰ ਲੈਂਦਾ ਹੈ।੫। ਸਭ ਵਿਚ ਨਿਰੰਜਨ ਅਤੇ ਸੁਜਾਨ ਪੁਰਖ (ਪ੍ਰਭੂ ਵਰਤ ਰਿਹਾ ਹੈ)। (ਸਭ ਨਾਲ) ਨਿਆਂ ਕਰਦਾ ਹੈ ਅਤੇ ਗੁਰੂ ਦੇ ਗਿਆਨ ਵਿਚ ਸਮਾਇਆ ਹੋਇਆ ਹੈ (ਅਰਥਾਤ ਗੁਰੂ ਦੇ ਗਿਆਨ ਦੁਆਰਾ ਪ੍ਰਾਪਤ ਹੁੰਦਾ ਹੈ)। (ਉਹ ਮਨੁੱਖ ਦੇ ਅੰਦਰੋਂ) ਕਾਮ ਕ੍ਰੋਧ ਨੂੰ ਗਰਦਨ ਤੋਂ ਪਕੜ ਕੇ ਮਾਰ ਦਿੰਦਾ ਹੈ ਅਤੇ ਹਉਮੈ ਤੇ ਲੋਭ ਨੂੰ ਖ਼ਤਮ ਕਰ ਦਿੰਦਾ ਹੈ।੬। ਨਿਰਾਕਾਰ (ਪ੍ਰਭੂ) ਸੱਚੇ ਸਥਾਨ ਵਿਚ ਵਸਦਾ ਹੈ। ਸ਼ਬਦ ਨੂੰ ਵਿਚਾਰਨ ਵਾਲੇ (ਸਾਧਕ) ਨੂੰ ਆਪ ਪਛਾਣ ਲੈਂਦਾ ਹੈ। (ਉਹ) ਸੱਚੇ ਮਹਲ ਵਿਚ ਨਿਰੰਤਰ ਵਸ ਰਿਹਾ ਹੈ (ਅਤੇ ਸੱਚੇ ਸ਼ਬਦ-ਸਾਧਕ ਦਾ) ਆਉਣਾ ਜਾਣਾ (ਅਰਥਾਤ ਆਵਾਗਵਣ) ਸਮਾਪਤ ਕਰ ਦਿੰਦਾ ਹੈ।੭। (ਉਸ ਸਾਧਕ ਦਾ) ਨ ਮਨ ਵਿਚਲਿਤ ਹੁੰਦਾ ਹੈ, ਨ (ਵਾਸਨਾ ਰੂਪ) ਪੌਣ ਉਡਾਉਂਦੀ ਹੈ। (ਉਹ ਸਾਧਕ ਰੂਪ) ਜੋਗੀ ਅਨਹਦ ਸ਼ਬਦ ਦਾ ਵਾਜਾ ਵਜਾਉਂਦਾ ਹੈ। ਪੰਜ ਤਰ੍ਹਾਂ ਦੇ ਸ਼ਬਦਾਂ ਦੀ ਮਿਠੀ ਅਤੇ ਪਵਿਤਰ ਧੁਨੀ, ਪ੍ਰਭੂ ਆਪ ਹੀ ਵਾਜਾ ਵਜਾ ਕੇ ਸੁਣਾਉਂਦਾ ਹੈ।੮।

(ਉਸ ਸਾਧਕ ਦੇ ਮਨ ਵਿਚ ਪਰਮਾਤਮਾ ਦਾ) ਡਰ ਅਤੇ ਵੈਰਾਗ (ਪੈਦਾ ਹੁੰਦਾ ਹੈ ਅਤੇ) ਸਹਿਜ ਅਵਸਥਾ ਵਿਚ ਟਿਕਿਆ ਰਹਿੰਦਾ ਹੈ। (ਉਹ) ਹਉਮੈ ਨੂੰ ਤਿਆਗ ਕੇ ਅਨਹਦ (ਸ਼ਬਦ) ਵਿਚ ਰੰਗਿਆ ਰਹਿੰਦਾ ਹੈ। (ਉਹ ਗੁਰੂ-ਗਿਆਨ ਰੂਪ) ਸੁਰਮਾ ਪਾ ਕੇ (*ਸਾਰਿ*) ਪ੍ਰਭੂ ਨੂੰ ਪਛਾਣਦਾ ਹੈ ਜੋ ਸਭ ਦਾ ਸੁਆਮੀ ਹੈ।੯। ਪ੍ਰਭੂ ਅਵਿਨਾਸ਼ੀ (ਮਨੁੱਖ ਦੇ) ਦੁਖ ਅਤੇ ਭੈ ਨੂੰ ਨਸ਼ਟ ਕਰਨ ਵਾਲਾ ਹੈ। (ਉਹ ਜੀਵਾਂ ਦੇ) ਰੋਗ ਦੂਰ ਕਰਦਾ ਹੈ ਅਤੇ ਜਮ ਦੀ ਫਾਹੀ ਵੀ ਕਟ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਹਰਿ ਪ੍ਰਭੂ ਭੈ ਨੂੰ ਨਸ਼ਟ ਕਰਨ ਵਾਲਾ ਹੈ। ਗੁਰੂ ਨੂੰ ਮਿਲ ਪੈਣ ਨਾਲ ਹਰਿ ਪ੍ਰਭੂ ਪਾ ਲਈਦਾ ਹੈ।੧੦। (ਜੋ ਸਾਧਕ) ਨਿਰੰਜਨ ਨੂੰ ਜਾਣ ਲੈਂਦਾ ਹੈ (ਉਹ) ਕਾਲ ਨੂੰ ਗਰਾਹੀ (*ਕਵਲੁ*) ਵਜੋਂ (ਖਾ ਜਾਂਦਾ ਹੈ)। (ਜੋ ਪ੍ਰਭੂ ਦੀ) ਮਿਹਰ ਨੂੰ ਸਮਝਦਾ ਹੈ, ਉਹ ਸ਼ਬਦ ਨੂੰ ਪਛਾਣਦਾ ਹੈ। (ਪ੍ਰਭੂ) ਆਪ ਹੀ (ਜੀਵਾਂ ਦੀ ਅੰਦਰ ਦੀ ਗੱਲ) ਜਾਣਦਾ ਹੈ ਅਤੇ ਆਪ ਹੀ (ਉਨ੍ਹਾਂ ਨੂੰ) ਪਛਾਣਦਾ ਹੈ। ਸਭ ਵਿਚ ਉਸ ਦਾ ਹੀ ਸਾਰਾ ਕੌਤਕ (ਪਸਰਿਆ ਹੋਇਆ ਹੈ)।੧੧। (ਉਹ) ਆਪ ਸ਼ਾਹ ਅਤੇ ਆਪ ਹੀ ਵਣਜਾਰਾ ਹੈ। (ਉਹ) ਪਰਖਣਵਾਲਾ ਆਪ ਹੀ (ਵਥ) ਪਰਖਦਾ ਹੈ। (ਉਹ) ਆਪ ਹੀ ਕਸਵਟੀ ਉਤੇ ਲਗਾਉਂਦਾ ਹੈ ਅਤੇ ਆਪ ਹੀ ਕੀਮਤ ਪਾਉਂਦਾ ਹੈ।੧੨।

ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥ ਘਟਿ ਘਟਿ ਰਵਿ ਰਹਿਆ ਬਨਵਾਰੀ ॥
ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪੁਰਖੈ ਪੁਰਖੁ ਮਿਲਾਇਆ ॥੧੩॥
ਪ੍ਰਭੁ ਦਾਨਾ ਬੀਨਾ ਗਰਬੁ ਗਵਾਏ ॥ ਦੂਜਾ ਮੇਟੈ ਏਕੁ ਦਿਖਾਏ ॥
ਆਸਾ ਮਾਹਿ ਨਿਰਾਲਮੁ ਜੋਨੀ ਅਕੁਲ ਨਿਰੰਜਨੁ ਗਾਇਆ ॥੧੪॥
ਹਉਮੈ ਮੇਟਿ ਸਬਦਿ ਸੁਖੁ ਹੋਈ ॥ ਆਪੁ ਵੀਚਾਰੇ ਗਿਆਨੀ ਸੋਈ ॥
ਨਾਨਕ ਹਰਿ ਜਸੁ ਹਰਿ ਗੁਣ ਲਾਹਾ ਸਤਸੰਗਤਿ ਸਚੁ ਫਲੁ ਪਾਇਆ ॥੧੫॥੨॥੧੯॥

ਮਾਰੂ ਮਹਲਾ ੧ ॥
ਸਚੁ ਕਹਹੁ ਸਚੈ ਘਰਿ ਰਹਣਾ ॥ ਜੀਵਤ ਮਰਹੁ ਭਵਜਲੁ ਜਗੁ ਤਰਣਾ ॥
ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ ॥੧॥
ਹਉਮੈ ਮਮਤਾ ਲੋਭ ਬਿਨਾਸਨੁ ॥ ਨਉ ਦਰ ਮੁਕਤੇ ਦਸਵੈ ਆਸਨੁ ॥
ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ ॥੨॥
ਗੁਰਮਤਿ ਲੇਵਹੁ ਹਰਿ ਲਿਵ ਤਰੀਐ ॥ ਅਕਲੁ ਗਾਇ ਜਮ ਤੇ ਕਿਆ ਡਰੀਐ ॥
ਜਤ ਜਤ ਦੇਖਉ ਤਤ ਤਤ ਤੁਮ ਹੀ ਅਵਰੁ ਨ ਦੁਤੀਆ ਗਾਇਆ ॥੩॥
ਸਚੁ ਹਰਿ ਨਾਮੁ ਸਚੁ ਹੈ ਸਰਣਾ ॥ ਸਚੁ ਗੁਰ ਸਬਦੁ ਜਿਤੈ ਲਗਿ ਤਰਣਾ ॥
ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ ॥੪॥

ਸਚ ਬਿਨੁ ਸਤੁ ਸੰਤੋਖੁ ਨ ਪਾਵੈ ॥ ਬਿਨੁ ਗੁਰ ਮੁਕਤਿ ਨ ਆਵੈ ਜਾਵੈ ॥
ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥੫॥
ਸਚ ਬਿਨੁ ਭਵਜਲੁ ਜਾਇ ਨ ਤਰਿਆ ॥ ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ॥
ਰਹੈ ਅਤੀਤੁ ਗੁਰਮਤਿ ਲੇ ਊਪਰਿ ਹਰਿ ਨਿਰਭਉ ਕੈ ਘਰਿ ਪਾਇਆ ॥੬॥
ਝੂਠੀ ਜਗ ਹਿਤ ਕੀ ਚਤੁਰਾਈ ॥ ਬਿਲਮ ਨ ਲਾਗੈ ਆਵੈ ਜਾਈ ॥
ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ ॥੭॥
ਉਪਜਹਿ ਬਿਨਸਹਿ ਬੰਧਨ ਬੰਧੇ ॥ ਹਉਮੈ ਮਾਇਆ ਕੇ ਗਲਿ ਫੰਧੇ ॥
ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ ਸੋ ਜਮ ਪੁਰਿ ਬੰਧਿ ਚਲਾਇਆ ॥੮॥

ਆਪ ਹੀ ਦਇਆਲੂ ਪ੍ਰਭੂ ਦਇਆ ਕਰਦਾ ਹੈ। (ਉਹ) ਬਨਵਾਰੀ (ਪ੍ਰਭੂ) ਹਰ ਇਕ ਸ਼ਰੀਰ ਵਿਚ ਰਮਣ ਕਰ ਰਿਹਾ ਹੈ। (ਹਰ ਇਕ ਵਿਚ) ਵਸਦਾ ਹੋਇਆ ਵੀ (ਉਹ) ਨਿਰਲੇਪ ਅਤੇ ਸ਼ੁੱਧ-ਸਰੂਪੀ ਪੁਰਸ਼ ਹੈ। ਗੁਰੂ-ਪੁਰਖ ਹੀ ਪਰਮ-ਪੁਰਖ ਨਾਲ ਮਿਲਾ ਦਿੰਦਾ ਹੈ।੧੩। ਪ੍ਰਭੂ ਸਿਆਣਾ, (ਸਭ ਕੁਝ) ਵੇਖਣ ਵਾਲਾ ਹੈ ਅਤੇ (ਸੇਵਕਾਂ ਦੇ) ਹੰਕਾਰ ਨੂੰ ਖ਼ਤਮ ਕਰਦਾ ਹੈ। (ਸੇਵਕ ਦਾ) ਦ੍ਵੈਤ ਭਾਵ ਮਿਟਾ ਕੇ ਇਕ (ਅਰਥਾਤ ਆਪਣਾ ਆਪ) ਵਿਖਾ ਦਿੰਦਾ ਹੈ। (ਉਹ ਸੇਵਕ ਮਨੁੱਖ) ਜੂਨ ਦਾ ਹੁੰਦਾ ਹੋਇਆ ਵੀ ਆਸਾਂ ਵਿਚ ਨਿਰਲੇਪ ਰਹਿੰਦਾ ਹੈ ਅਤੇ ਕੁਲ-ਰਹਿਤ ਤੇ ਮਾਇਆ ਮੁਕਤ (ਪ੍ਰਭੂ ਦਾ) ਜਸ-ਗਾਨ ਕਰਦਾ ਹੈ।੧੪। ਸ਼ਬਦ ਦੁਆਰਾ ਹਉਮੈ ਨੂੰ ਮੇਟਣ ਨਾਲ (ਮਾਨਸਿਕ) ਸੁਖ ਪ੍ਰਾਪਤ ਹੁੰਦਾ ਹੈ। ਉਹ ਗਿਆਨੀ ਹੈ (ਜੋ) ਆਪਣੇ ਆਪ ਨੂੰ ਵਿਚਾਰਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ-ਜਸ ਅਤੇ ਹਰਿ-ਗੁਣ (ਗਾਉਣ ਨਾਲ ਹੀ ਸੱਚੇ ਅਰਥਾਂ ਵਾਲਾ) ਲਾਭ ਮਿਲਦਾ ਹੈ, ਸਤਿਸੰਗਤ ਦੁਆਰਾ ਹੀ ਸੱਚਾ ਫਲ ਪਾਈਦਾ ਹੈ।੧੫।੨।੧੯।

**ਮਾਰੂ ਮਹਲਾ ੧**

(ਹੇ ਜਿਗਿਆਸੂ! ਜੇ) ਸੱਚੇ ਘਰ ਵਿਚ ਰਹਿਣਾ ਹੈ (ਤਾਂ) ਸੱਚੇ (ਦਾ ਜਸ-ਗਾਨ) ਕਰੋ। (ਜੇ) ਸੰਸਾਰ ਰੂਪ ਭਵ-ਸਾਗਰ ਤੋਂ ਤਰਨਾ ਹੈ (ਤਾਂ) ਜੀਵਿਤ ਭਾਵ ਤੋਂ ਮਰ ਜਾਓ। ਗੁਰੂ (ਮਾਨੋ) ਜਹਾਜ਼ ਹੈ, ਗੁਰੂ ਹੀ ਬੇੜੀ ਅਤੇ ਤੁਲ੍ਹਾ ਹੈ। ਹੇ ਮਨ! ਹਰਿ (ਦੇ ਨਾਮ ਨੂੰ) ਜਪ, (ਇਸੇ ਨੇ ਸਭ ਨੂੰ ਭਵ-ਸਾਗਰ ਤੋਂ) ਪਾਰ ਲੰਘਾਇਆ ਹੈ।੧। (ਹਰਿ-ਨਾਮ) ਹਉਮੈ, ਮਮਤਾ ਅਤੇ ਲੋਭ ਨੂੰ ਨਸ਼ਟ ਕਰਨ ਵਾਲਾ ਹੈ। (ਇਸ ਨਾਲ) ਨੌਂ ਦੁਆਰਾਂ (ਗੋਲਕਾਂ) ਤੋਂ ਖ਼ਲਾਸੀ ਹੋ ਜਾਂਦੀ ਹੈ ਅਤੇ ਦਸਮ ਦੁਆਰ ਵਿਚ ਆਸਣ (ਲਗ ਜਾਂਦਾ ਹੈ)। (ਜਿਸ ਪ੍ਰਭੂ ਨੇ) ਆਪ ਹੀ ਆਪਣੇ ਆਪ ਨੂੰ ਪੈਦਾ ਕੀਤਾ ਹੈ, (ਉਹ) ਅਪਰ-ਅਪਾਰ ਅਤੇ ਪਰੇ ਤੋਂ ਪਰੇ ਹੈ, (ਉਹ ਆਪ ਹੀ ਦਸਮ ਦੁਆਰ) ਉਤੇ (ਮੌਜੂਦ ਰਹਿੰਦਾ ਹੈ)।੨। (ਹੇ ਜਿਗਿਆਸੂ!) ਗੁਰੂ ਦੀ ਮਤਿ ਲਵੋ, ਹਰਿ ਵਿਚ ਲਿਵ ਲਗਾਉਣ ਨਾਲ ਹੀ (ਭਵ-ਸਾਗਰ) ਤਰੀਦਾ ਹੈ। ਬਨਾਵਟ ਤੋਂ ਰਹਿਤ (ਪਰਮਾਤਮਾ ਨੂੰ) ਗਾਉਣ ਨਾਲ (ਫਿਰ) ਜਮ ਤੋਂ ਕਿਸ ਲਈ ਡਰਿਆ ਜਾਏ? (ਹੇ ਪ੍ਰਭੂ!) ਜਿਥੇ ਕਿਥੇ (ਮੈਂ) ਵੇਖਦਾ ਹਾਂ ਉਥੇ ਉਥੇ ਤੂੰ ਹੀ ਹੈਂ। (ਇਸ ਲਈ ਮੈਂ ਕਿਸੇ) ਹੋਰ ਦੂਜੇ ਦਾ (ਜਸ) ਗਾਇਆ ਨਹੀਂ ਹੈ।੩। ਹਰਿ-ਨਾਮ ਸੱਚਾ ਹੈ, (ਉਸ ਦੀ) ਸ਼ਰਣ ਵੀ ਸੱਚੀ ਹੈ। ਗੁਰੂ ਦਾ ਸ਼ਬਦ ਵੀ ਸੱਚਾ ਹੈ ਜਿਸ ਨਾਲ ਲਗ ਕੇ (ਭਵ-ਸਾਗਰ) ਤਰ ਸਕੀਦਾ ਹੈ। (ਜੋ ਸਾਧਕ) ਅਕਥ ਪ੍ਰਭੂ ਦਾ ਕਥਨ ਕਰਦਾ ਹੈ, ਅਪਰ-ਅਪਾਰ (ਪ੍ਰਭੂ) ਦਾ ਦਰਸ਼ਨ ਕਰਦਾ ਹੈ, (ਉਹ) ਫਿਰ ਗਰਭ ਜੂਨ ਵਿਚ ਜਨਮ ਨਹੀਂ ਲੈਂਦਾ।੪।

ਸੱਚੇ (ਨਾਮ ਦੀ ਆਰਾਧਨਾ ਤੋਂ) ਬਿਨਾ ਸੱਤ ਅਤੇ ਸੰਤੋਖ ਪ੍ਰਾਪਤ ਨਹੀਂ ਹੁੰਦੇ। ਬਿਨਾ ਗੁਰੂ ਤੋਂ ਮੁਕਤੀ ਨਹੀਂ ਹੁੰਦੀ, (ਮਨੁੱਖ) ਜਨਮ ਮਰਨ (ਦੇ ਗੇੜ ਵਿਚ) ਪਿਆ ਰਹਿੰਦਾ ਹੈ। ਨਾਨਕ ਦਾ ਕਥਨ ਹੈ ਕਿ ਹਰਿ-ਨਾਮ (ਸਾਰੇ) ਮੰਤ੍ਰਾਂ ਦਾ ਮੂਲ ਅਤੇ ਰਸ ਦਾ ਘਰ ਹੈ, (ਜਿਸ ਨੇ ਨਾਮ ਜਪਿਆ ਹੈ, ਉਸ ਨੇ ਹੀ) ਪੂਰੇ (ਪ੍ਰਭੂ) ਨੂੰ ਪ੍ਰਾਪਤ ਕੀਤਾ ਹੈ।੫। ਸੱਚੇ (ਨਾਮ ਤੋਂ) ਬਿਨਾ ਭਵ-ਸਾਗਰ ਤਰਿਆ ਨਹੀਂ ਜਾ ਸਕਦਾ। ਇਹ (ਸੰਸਾਰ) ਸਮੁੰਦਰ ਅਤਿ ਡੂੰਘਾ ਅਤੇ (ਵਿਸ਼ਿਆਂ ਦੀ) ਜ਼ਹਿਰ ਨਾਲ ਬਹੁਤ ਭਰਿਆ ਹੋਇਆ ਹੈ। ਗੁਰੂ ਦੀ ਮਤਿ ਲੈ ਕੇ (ਜੋ ਸੰਸਾਰਿਕ ਵਾਸਨਾਵਾਂ ਤੋਂ) ਦੂਰ ਅਤੇ ਉਪਰ ਹੋ ਜਾਂਦਾ ਹੈ, ਉਹ (ਹਿਰਦੇ ਰੂਪ) ਘਰ ਵਿਚ ਨਿਰਭਉ ਪ੍ਰਭੂ ਨੂੰ ਪਾ ਲੈਂਦਾ ਹੈ।੬। ਜਗਤ ਦੇ ਮੋਹ ਦੀ ਸਿਆਣਪ ਝੂਠੀ ਹੈ। (ਇਸ ਕਰਕੇ) ਜਨਮ-ਮਰਨ ਦੇ (ਗੇੜ ਵਿਚ ਪੈਣੋਂ) ਦੇਰ ਨਹੀਂ ਲਗਦੀ। (ਜੋ) ਹੰਕਾਰੀ (ਵਿਅਕਤੀ) ਨਾਮ ਨੂੰ ਭੁਲਾ ਕੇ (ਇਸ ਸੰਸਾਰ ਤੋਂ) ਜਾਂਦਾ ਹੈ, (ਉਹ) ਜੰਮਦਾ, ਮਰਦਾ ਅਤੇ ਨਸ਼ਟ ਹੁੰਦਾ ਰਹਿੰਦਾ ਹੈ।੭। (ਮਾਇਆ ਦੇ) ਬੰਧਨ ਵਿਚ ਬੰਨ੍ਹੇ ਹੋਏ ਜੀਵ ਪੈਦਾ ਹੁੰਦੇ ਅਤੇ ਮਰਦੇ ਰਹਿੰਦੇ ਹਨ। ਹਉਮੈ ਕਰਕੇ (ਉਨ੍ਹਾਂ ਦੇ) ਗਲ ਵਿਚ ਮਾਇਆ ਦੇ ਫੰਧੇ ਪਏ ਰਹਿੰਦੇ ਹਨ। ਜਿਸ ਨੂੰ ਗੁਰੂ ਦੀ ਸਿਖਿਆ ਦੁਆਰਾ ਰਾਮ-ਨਾਮ ਵਾਲੀ ਮਤਿ ਪ੍ਰਾਪਤ ਨਹੀਂ ਹੋਈ, ਉਹ ਬੰਨ੍ਹ ਕੇ ਜਮ-ਪੁਰੀ ਵਲ ਤੋਰਿਆ ਜਾਂਦਾ ਹੈ।੮।

ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ ॥ ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ॥
ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ ॥੯॥
ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ॥ ਗੁਰਮਤਿ ਸਾਇਰਿ ਪਾਹਣ ਤਾਰੇ ॥
ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ ॥੧੦॥
ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥ ਆਤਮ ਚੀਨਹੁ ਰਿਦੈ ਮੁਰਾਰੀ ॥
ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ ॥੧੧॥
ਗੁਰਮਤਿ ਪੰਚ ਸਖੇ ਗੁਰ ਭਾਈ ॥ ਗੁਰਮਤਿ ਅਗਨਿ ਨਿਵਾਰਿ ਸਮਾਈ ॥
ਮਨਿ ਮੁਖਿ ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ ॥੧੨॥

ਗੁਰਮੁਖਿ ਬੂਝੈ ਸਬਦਿ ਪਤੀਜੈ ॥ ਉਸਤਤਿ ਨਿੰਦਾ ਕਿਸ ਕੀ ਕੀਜੈ ॥
ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ ॥੧੩॥
ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥
ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ ॥੧੪॥
ਗੁਰਮਤਿ ਬੋਲਹੁ ਹਰਿ ਜਸੁ ਸੂਚਾ ॥ ਗੁਰਮਤਿ ਆਖੀ ਦੇਖਹੁ ਊਚਾ ॥
ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ ॥੧੫॥੩॥੨੦॥

ਮਾਰੂ ਮਹਲਾ ੧ ॥
ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥
ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ ॥੧॥
ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥ ਅਹਿਨਿਸਿ ਜੋਤਿ ਨਿਰੰਤਰਿ ਪੇਖੈ॥
ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ॥੨॥
ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ ॥ ਸਸਿ ਘਰਿ ਸੂਰੁ ਦੀਪਕੁ ਗੈਣਾਰੇ ॥
ਦੇਖਿ ਅਦਿਸਟੁ ਰਹਹੁ ਲਿਵ ਲਾਗੀ ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥੩॥
ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ ॥ ਅਨਭਉ ਪਦੁ ਪਾਵੈ ਆਪੁ ਗਵਾਏ ॥
ਊਚੀ ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ ॥੪॥

ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥ ਅਤਿ ਰਸੁ ਮੀਠਾ ਨਾਮੁ ਪਿਆਰਾ ॥

ਗੁਰੂ ਤੋਂ ਬਿਨਾ (ਸੰਸਾਰਿਕ ਬੰਧਨਾਂ ਤੋਂ) ਖ਼ਲਾਸੀ ਅਤੇ ਮੁਕਤੀ ਕਿਵੇਂ ਪਾਈ ਜਾ ਸਕਦੀ ਹੈ? ਬਿਨਾ ਗੁਰੂ ਦੇ ਰਾਮ-ਨਾਮ ਕਿਵੇਂ ਧਿਆਇਆ ਜਾ ਸਕਦਾ ਹੈ? ਗੁਰ ਦੀ ਮਤਿ ਨੂੰ ਲੈ ਕੇ ਔਖਿਆਂ ਤਰੇ ਜਾ ਸਕਣ ਵਾਲਾ ਭਵ-ਸਾਗਰ ਤਰੋ। (ਜਿਨ੍ਹਾਂ ਨੇ ਗੁਰੂ ਦੀ ਮਤਿ ਲਈ ਹੈ ਉਹ) ਮੁਕਤ ਹੋ ਗਏ ਹਨ (ਅਤੇ ਉਨ੍ਹਾਂ ਨੇ ਮਾਨਸਿਕ) ਸੁਖ ਪਾ ਲਿਆ ਹੈ।੯। ਗੁਰੂ ਦੀ ਮਤਿ ਲੈ ਕੇ ਕ੍ਰਿਸ਼ਨ ਨੇ ਗੋਵਰਧਨ (ਪਰਬਤ ਨੂੰ ਉਂਗਲ ਉਤੇ) ਟਿਕਾ ਲਿਆ ਸੀ। ਗੁਰੂ ਦੀ ਮਤਿ ਦੁਆਰਾ (ਰਾਮਚੰਦਰ ਨੇ) ਸਮੁੰਦਰ (*ਸਾਇਰਿ*) ਉਪਰ ਪੱਥਰ ਤਾਰੇ ਸਨ। ਗੁਰੂ ਦੀ ਮਤਿ ਲੈਣ ਨਾਲ ਪਰਮ-ਪਦਵੀ ਪਾਈਦੀ ਹੈ, ਨਾਨਕ (ਦਾ ਕਥਨ ਹੈ ਕਿ) ਗੁਰੂ ਭਰਮ ਦੂਰ ਕਰ ਦਿੰਦਾ ਹੈ।੧੦। ਗੁਰੂ ਦੀ ਮਤਿ ਲੈ ਕੇ ਸੱਚ ਰੂਪ ਤਾਰੀ ਤਰੋ। ਆਪਣੇ ਆਪ ਨੂੰ (ਚੰਗੀ ਤਰ੍ਹਾਂ) ਸਮਝੋ ਅਤੇ ਹਿਰਦੇ ਵਿਚ ਪ੍ਰਭੂ ਨੂੰ (ਵਸਾਓ)। ਹਰਿ (ਦੇ ਨਾਮ ਦਾ) ਸਿਮਰਨ ਜਮ ਦੀ ਫਾਹੀ ਕਟ ਦਿੰਦਾ ਹੈ ਅਤੇ ਕੁਲ-ਰਹਿਤ ਪ੍ਰਭੂ ਨੂੰ ਪਾ ਲਈਦਾ ਹੈ।੧੧। ਗੁਰੂ ਦੀ ਮਤਿ ਲੈਣ ਨਾਲ ਪੰਜੇ ਗੁਣ (ਸਤ, ਸੰਤੋਖ, ਦਇਆ, ਧੀਰਜ ਅਤੇ ਧਰਮ) ਮਿਤਰ ਅਤੇ ਗੁਰਭਾਈ (ਬਣ ਜਾਂਦੇ ਹਨ)। ਗੁਰਮਤਿ ਦੁਆਰਾ (ਤ੍ਰਿਸ਼ਨਾ ਦੀ) ਅਗਨੀ ਨੂੰ (ਜੋ) ਖ਼ਤਮ ਕਰ ਲੈਂਦਾ ਹੈ, (ਉਹ ਦੀ ਪ੍ਰਭੂ ਵਿਚ) ਸਮਾਈ ਹੋ ਜਾਂਦੀ ਹੈ। (ਹੇ ਜਿਗਿਆਸੂ!) ਮਨ ਅਤੇ ਮੁਖ ਰਾਹੀਂ ਪ੍ਰਭੂ ਦਾ ਨਾਮ ਜਪੋ, (ਇਸ ਨਾਲ ਸੇਵਕ) ਹਿਰਦੇ ਵਿਚ ਹੀ ਅਲੱਖ (ਪ੍ਰਭੂ) ਨੂੰ ਵੇਖ ਲੈਂਦਾ ਹੈ।੧੨।

ਜੋ ਗੁਰੂ ਦੁਆਰਾ ਵਾਸਤਵਿਕਤਾ ਨੂੰ ਸਮਝਦਾ ਹੈ, ਉਹ ਸ਼ਬਦ ਨਾਲ ਪਤੀਜ ਜਾਂਦਾ ਹੈ। (ਉਹ) ਕਿਸੇ ਦੀ ਵੀ ਉਸਤਤ ਅਤੇ ਨਿੰਦਿਆ ਨਹੀਂ ਕਰਦਾ। ਆਪਣੇ ਆਪ ਨੂੰ ਪਛਾਣੋ, ਪ੍ਰਭੂ ਨੂੰ ਜਪੋ, (ਅਜਿਹਾ ਕਰਨ ਨਾਲ) ਹਰਿ ਪ੍ਰਭੂ ਮਨ ਨੂੰ ਚੰਗਾ ਲਗਣ ਲਗ ਜਾਂਦਾ ਹੈ।੧੩। ਜੋ ਬ੍ਰਹਮੰਡ (ਵਿਚ ਵਿਆਪਕ ਪ੍ਰਭੂ) ਹੈ, (ਉਸ ਨੂੰ ਸ਼ਰੀਰ ਰੂਪ) ਖੰਡ ਵਿਚ ਵੀ (ਵਸਦਾ) ਸਮਝੋ। ਗੁਰੂ ਦੁਆਰਾ (ਉਸ ਨੂੰ) ਸਮਝੋ ਅਤੇ ਸ਼ਬਦ ਦੁਆਰਾ ਪਛਾਣੋ। (ਉਹ) ਭੋਗਣ ਵਾਲਾ (ਪ੍ਰਭੂ ਹਰ ਇਕ) ਸ਼ਰੀਰ ਨੂੰ ਮਾਣਦਾ ਹੈ, (ਪਰ) ਸਭ ਤੋਂ ਦੂਰ ਰਹਿੰਦਾ ਹੈ।੧੪। ਗੁਰੂ ਦੀ ਮਤਿ ਦੁਆਰਾ ਹਰਿ ਦਾ ਸੁੱਚਾ ਜਸ ਗਾਓ। ਗੁਰਮਤਿ ਦੀ ਅੱਖ ਰਾਹੀਂ (ਉਸ) ਉੱਚੇ ਪ੍ਰਭੂ ਨੂੰ ਵੇਖੋ। ਕੰਨਾਂ ਨਾਲ (ਜੋ) ਹਰਿ ਦਾ ਨਾਮ ਅਤੇ ਬਾਣੀ ਸੁਣਦਾ ਹੈ, ਨਾਨਕ (ਦਾ ਕਥਨ ਹੈ ਕਿ ਉਹ) ਹਰਿ ਦੇ (ਪ੍ਰੇਮ-)ਰੰਗ ਵਿਚ ਰੰਗਿਆ ਜਾਂਦਾ ਹੈ।੧੫।੩।੨੦।

**ਮਾਰੂ ਮਹਲਾ ੧**

(ਹੇ ਜਿਗਿਆਸੂ!) ਕਾਮ, ਕ੍ਰੋਧ ਅਤੇ ਪਰਾਈ ਨਿੰਦਿਆ ਤਿਆਗ ਦਿਓ। ਲਾਲਚ ਅਤੇ ਲੋਭ ਨੂੰ ਛਡ ਕੇ ਨਿਸਚਿੰਤ ਹੋ ਜਾਓ। (ਜੋ ਵਿਅਕਤੀ) ਭਰਮ ਦਾ ਸੰਗਲ ਤੋੜ ਕੇ ਨਿਰਲਿਪਤ ਹੋ ਜਾਂਦਾ ਹੈ, (ਉਹ) ਹਰਿ (ਨਾਮ) ਦਾ ਰਸ ਆਪਣੇ ਅੰਦਰ ਹੀ ਪ੍ਰਾਪਤ ਕਰ ਲੈਂਦਾ ਹੈ।੧। ਰਾਤ ਨੂੰ ਜਿਵੇਂ (ਕੋਈ) ਬਿਜਲੀ ਦੀ ਚਮਕ ਨਾਲ ਚਾਨਣ ਵੇਖ ਲੈਂਦਾ ਹੈ, (ਤਿਵੇਂ ਤਿਆਗੀ ਸਾਧਕ) ਦਿਨ ਰਾਤ ਨਿਰੰਤਰ (ਪ੍ਰਭੂ ਦੀ) ਜੋਤਿ ਵੇਖਦਾ ਹੈ। ਆਨੰਦ ਰੂਪ ਅਤੇ ਅਨੂਪ ਸਰੂਪ ਵਾਲਾ (ਪ੍ਰਭੂ) ਪੂਰੇ ਗੁਰੂ ਨੇ (ਉਸ ਨੂੰ) ਵਿਖਾਇਆ ਹੈ।੨। ਸਤਿਗੁਰੂ ਦੇ ਮਿਲ ਪੈਣ ਨਾਲ ਆਪ ਹੀ ਪ੍ਰਭੂ ਤਾਰ ਦਿੰਦਾ ਹੈ, (ਜਿਵੇਂ) ਚੰਦ੍ਰਮਾ ਦੇ ਘਰ ਸੂਰਜ (ਚਾਨਣ ਦਿੰਦਾ ਹੈ), (ਤਿਵੇਂ ਗੁਰੂ ਦੇ ਗਿਆਨ ਦਾ) ਦੀਪਕ (ਸਾਧਕ ਦੇ ਹਿਰਦੇ ਰੂਪ) ਆਕਾਸ਼ ਵਿਚ (ਜਗ ਪੈਂਦਾ ਹੈ)। (ਹਿਰਦੇ ਵਿਚ) ਅਦ੍ਰਿਸ਼ਟ (ਪ੍ਰਭੂ) ਨੂੰ ਵੇਖ ਕੇ (ਉਸ ਵਿਚ) ਲਿਵ ਲਗਾਈ ਰਖੋ, (ਫਿਰ ਤੁਹਾਨੂੰ) ਸਾਰੇ ਤਿੰਨਾਂ ਲੋਕਾਂ ਵਿਚ ਸਰਬਤ੍ਰ ਬ੍ਰਹਮ ਹੀ (ਦਿਸੇਗਾ)।੩। (ਜੋ ਸਾਧਕ ਨਾਮ ਰੂਪ) ਅੰਮ੍ਰਿਤ ਰਸ ਪ੍ਰਾਪਤ ਕਰ ਲੈਂਦਾ ਹੈ, (ਉਸ ਦੀ ਪਦਾਰਥਕ) ਤ੍ਰਿਸ਼ਨਾ ਅਤੇ (ਮੌਤ ਦਾ) ਡਰ ਖ਼ਤਮ ਹੋ ਜਾਂਦਾ ਹੈ। ਆਪਾ-ਭਾਵ ਗਵਾਉਣ ਨਾਲ (ਉਹ) ਗਿਆਨ ਅਥਵਾ ਪਰਮ-ਪਦ ਪਾ ਲੈਂਦਾ ਹੈ। (ਉਹ) ਨਿਰਮਲ ਸ਼ਬਦ ਦੀ ਸਾਧਨਾ ਕਰਦਾ ਹੈ ਅਤੇ ਉੱਚੀ ਪਦਵੀ ਪਾ ਕੇ ਉੱਚੇ ਤੋਂ ਉੱਚਾ ਹੋ ਜਾਂਦਾ ਹੈ।੪।

ਅਦ੍ਰਿਸ਼ਟ ਅਤੇ ਅਗੋਚਰ (ਪ੍ਰਭੂ) ਦਾ ਨਾਮ ਅਪਾਰ ਹੈ। (ਇਹ) ਨਾਮ ਪਿਆਰਾ ਅਤੇ ਬਹੁਤ

ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ॥੫॥
ਅੰਤਰਿ ਨਾਮੁ ਪਰਾਪਤਿ ਹੀਰਾ ॥ ਹਰਿ ਜਪਤੇ ਮਨੁ ਮਨ ਤੇ ਧੀਰਾ ॥
ਦੁਘਟ ਘਟ ਭਉ ਭੰਜਨੁ ਪਾਈਐ ਬਾਹੁੜਿ ਜਨਮਿ ਨ ਜਾਇਆ ॥੬॥
ਭਗਤਿ ਹੇਤਿ ਗੁਰ ਸਬਦਿ ਤਰੰਗਾ ॥ ਹਰਿ ਜਸੁ ਨਾਮੁ ਪਦਾਰਥੁ ਮੰਗਾ ॥
ਹਰਿ ਭਾਵੈ ਗੁਰ ਮੇਲਿ ਮਿਲਾਏ ਹਰਿ ਤਾਰੇ ਜਗਤੁ ਸਬਾਇਆ ॥੭॥
ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ ॥ ਜਮਕੰਕਰ ਕਾਲੁ ਸੇਵਕ ਪਗ ਤਾ ਕੇ ॥
ਊਤਮ ਸੰਗਤਿ ਗਤਿ ਮਿਤਿ ਊਤਮ ਜਗੁ ਭਉਜਲੁ ਪਾਰਿ ਤਰਾਇਆ ॥੮॥

ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥ ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥
ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ ॥੯॥
ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥ ਸਬਦੁ ਸੁਰਤਿ ਬਿਨੁ ਆਈਐ ਜਾਈਐ॥
ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ ॥੧੦॥
ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥
ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥੧੧॥
ਨਿਰਭਉ ਸੋ ਸਿਰਿ ਨਾਹੀ ਲੇਖਾ ॥ ਆਪਿ ਅਲੇਖੁ ਕੁਦਰਤਿ ਹੈ ਦੇਖਾ ॥
ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ ॥੧੨॥

ਅੰਤਰ ਕੀ ਗਤਿ ਸਤਿਗੁਰੁ ਜਾਣੈ ॥ ਸੋ ਨਿਰਭਉ ਗੁਰ ਸਬਦਿ ਪਛਾਣੈ ॥
ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ ॥੧੩॥
ਨਿਰਭਉ ਸੋ ਅਭ ਅੰਤਰਿ ਵਸਿਆ ॥ ਅਹਿਨਿਸਿ ਨਾਮਿ ਨਿਰੰਜਨ ਰਸਿਆ ॥
ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ ॥੧੪॥
ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ॥ ਰਹੈ ਅਲਿਪਤੁ ਚਲਤੇ ਘਰਿ ਆਣੈ ॥
ਊਪਰਿ ਆਦਿ ਸਰਬ ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥੧੫॥੪॥੨੧॥

ਮਾਰੂ ਮਹਲਾ ੧ ॥
ਕੁਦਰਤਿ ਕਰਨੈਹਾਰ ਅਪਾਰਾ ॥ ਕੀਤੇ ਕਾ ਨਾਹੀ ਕਿਹੁ ਚਾਰਾ ॥

ਮਿਠੇ ਰਸ ਵਾਲਾ ਹੈ। ਹੇ ਹਰਿ! ਨਾਨਕ ਨੂੰ ਜੁਗ ਜੁਗ ਵਿਚ ਹਰਿ-ਜਸ ਦਿਓ। (ਉਸ) ਹਰਿ ਨੂੰ (ਸਦਾ) ਜਪਦੇ ਰਹਿਣਾ ਚਾਹੀਦਾ ਹੈ (ਜਿਸ ਦਾ ਕਿਸੇ ਨੇ) ਅੰਤ ਨਹੀਂ ਪਾਇਆ ਹੈ।੫। (ਜਿਸ ਦੇ ਹਿਰਦੇ) ਅੰਦਰ (ਹਰਿ-)ਨਾਮ ਹੈ, (ਉਸ ਨੂੰ ਮਾਨੋ) ਹੀਰਾ ਪ੍ਰਾਪਤ ਹੋ ਗਿਆ ਹੈ। ਹਰਿ ਨੂੰ ਜਪਣ ਨਾਲ (ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਤੋਂ ਧੀਰਜ ਪ੍ਰਾਪਤ ਕਰ ਲੈਂਦਾ ਹੈ। (ਜੇ ਜੀਵਨ ਰੂਪ) ਔਖੇ ਰਸਤੇ (*ਘਟ*) ਵਿਚ ਭੈ ਨੂੰ ਖ਼ਤਮ ਕਰਨ ਵਾਲਾ (ਪ੍ਰਭੂ) ਪਾ ਲਈਏ, (ਤਾਂ) ਫਿਰ ਜਨਮ ਵਿਚ ਜਾਣਾ ਨਹੀਂ ਪੈਂਦਾ।੬। ਭਗਤੀ ਲਈ ਗੁਰੂ ਦੇ ਸ਼ਬਦ ਦੀਆਂ ਤਰੰਗਾਂ ਉਠਦੀਆਂ ਹਨ। (ਇਸ ਲਈ ਮੈਂ) ਹਰਿ-ਜਸ ਅਤੇ ਨਾਮ-ਪਦਾਰਥ ਮੰਗਦਾ ਹਾਂ। (ਜੇ) ਹਰਿ ਨੂੰ ਚੰਗਾ ਲਗੇ, ਤਾਂ ਉਹ ਗੁਰੂ ਨਾਲ ਮੇਲ ਮਿਲਾ ਦਿੰਦਾ ਹੈ ਅਤੇ ਹਰਿ ਸਾਰੇ ਜਗਤ ਨੂੰ ਤਾਰ ਦਿੰਦਾ ਹੈ।੭। ਜਿਸ ਨੇ ਨਾਮ ਦਾ ਸਿਮਰਨ ਕੀਤਾ ਹੈ, ਸਤਿਗੁਰੂ ਦੀ ਮਤਿ (ਮਾਨੋ) ਉਸ ਦੇ ਅੰਦਰ (ਟਿਕ ਗਈ ਹੈ)। ਜਮ-ਦੂਤ ਅਤੇ ਕਾਲ (ਉਸ ਦੇ) ਚਰਣ-ਸੇਵਕ (ਬਣ ਜਾਂਦੇ ਹਨ)। (ਉਸ ਦੀ) ਸੰਗਤ ਉਤਮ ਹੈ, ਸਥਿਤੀ ਅਤੇ ਸੀਮਾ ਵੀ ਸ੍ਰੇਸ਼ਠ ਹੈ, (ਉਹ) ਜਗਤ ਨੂੰ ਭਵ-ਸਾਗਰ ਤੋਂ ਪਾਰ ਲੰਘਾ ਦਿੰਦਾ ਹੈ।੮।

ਇਹ ਜਗਤ ਰੂਪ ਭਵ-ਸਾਗਰ ਗੁਰੂ ਦੇ ਸ਼ਬਦ ਦੁਆਰਾ ਤਰਿਆ ਜਾਂਦਾ ਹੈ। (ਮਨੁੱਖ ਦੀ) ਅੰਦਰ ਦੀ ਦੁਬਿਧਾ/ਅਸ਼ਾਂਤੀ ਅੰਦਰ ਹੀ ਸੜ ਜਾਂਦੀ ਹੈ। ਦਸਮ ਦੁਆਰ ਵਿਚ (ਗੁਰੂ ਦੇ ਸ਼ਬਦ ਦਾ) ਧਨੁਸ਼ ਚੜ੍ਹਾ ਕੇ (ਉਹ ਸਾਧਕ ਸਤ, ਸੰਤੋਖ, ਦਇਆ, ਧਰਮ ਅਤੇ ਧੀਰਜ ਨਾਂ ਦੇ) ਪੰਜ ਬਾਣਾਂ ਨਾਲ ਜਮ ਨੂੰ ਮਾਰ ਲੈਂਦਾ ਹੈ।੯। ਸਾਕਤ/ਮਨਮੁਖ ਵਿਅਕਤੀ ਸ਼ਬਦ ਦੀ ਸੋਝੀ ਕਿਵੇਂ ਪਾ ਸਕਦਾ ਹੈ? ਸ਼ਬਦ ਦੀ ਸੋਝੀ ਤੋਂ ਬਿਨਾ ਜੰਮਣਾ ਮਰਨਾ (ਬਣਿਆ ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ) ਗੁਰੂ ਮੁਕਤੀ ਦਾ ਸਾਧਨ ਹੈ, (ਉਸ ਨੇ ਮਨੁੱਖ ਨੂੰ) ਪੂਰੇ ਭਾਗਾਂ ਕਰਕੇ ਹਰਿ ਨਾਲ ਮਿਲਾ ਦਿੱਤਾ ਹੈ।੧੦। (ਜਿਸ ਦਾ) ਨਿਰਭਉ ਗੁਰੂ ਰਖਵਾਲਾ ਹੈ, (ਉਸ ਨੂੰ) ਗੁਰੂ ਦੁਆਰਾ ਪ੍ਰਭੂ ਦੀ ਭਗਤੀ ਪ੍ਰਾਪਤ ਹੋ ਜਾਂਦੀ ਹੈ। (ਉਸ ਸਾਧਕ ਦੇ ਹਿਰਦੇ ਵਿਚ) ਅਨਹਦ ਧੁਨੀ ਵਾਲਾ ਆਨੰਦ-ਦਾਇਕ ਵਾਜਾ ਵਜਦਾ ਹੈ ਅਤੇ (ਉਹ) ਗੁਰੂ ਸ਼ਬਦ ਦੁਆਰਾ ਨਿਰੰਜਨ (ਪ੍ਰਭੂ) ਨੂੰ ਪਾ ਲੈਂਦਾ ਹੈ।੧੧। ਉਹ (ਪ੍ਰਭੂ) ਨਿਰਭਉ ਹੈ (ਕਿਉਂਕਿ ਉਸ ਦੇ) ਸਿਰ ਉਪਰ (ਕਿਸੇ ਹੋਰ ਦਾ) ਲੇਖਾ ਅਥਵਾ ਹੁਕਮ ਨਹੀਂ ਹੈ। (ਉਹ ਪ੍ਰਭੂ) ਆਪ ਲੇਖੇ ਤੋਂ ਉਪਰ ਹੈ, ਕੁਦਰਤ ਰਾਹੀਂ ਦਿਸਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਆਪ ਨਿਰਲੇਪ (*ਅਤੀਤੁ*), ਅਜੂਨੀ, ਸੰਭਉ (ਆਪਣੇ ਆਪ ਹੋਂਦ ਵਿਚ ਆਉਣ ਵਾਲਾ) ਹੈ। ਉਸ ਨੂੰ ਗੁਰੂ ਦੀ ਮਤਿ ਦੁਆਰਾ ਪਾਈਦਾ ਹੈ।੧੨।

(ਸਾਧਕ ਦੇ ਮਨ) ਅੰਦਰ ਦੀ ਸਥਿਤੀ ਗੁਰੂ ਜਾਣਦਾ ਹੈ। (ਜੋ) ਗੁਰੂ ਦੇ ਸ਼ਬਦ ਨੂੰ ਪਛਾਣ ਲੈਂਦਾ ਹੈ, ਉਹ ਨਿਰਭਉ (ਹੋ ਜਾਂਦਾ ਹੈ)। (ਉਹ ਆਪਣੇ) ਅੰਦਰ ਝਾਤ ਕੇ (ਸਰਬਤ੍ਰ ਪ੍ਰਭੂ ਨੂੰ) ਨਿਰੰਤਰ ਵਿਆਪਕ ਸਮਝਦਾ ਹੈ, (ਇਸ ਲਈ) ਹੋਰ ਕਿਤੇ ਮਨ ਨੂੰ ਨਹੀਂ ਡੁਲਾਉਂਦਾ।੧੩। ਉਹ 'ਨਿਰਭਉ' ਹੈ ਜਿਸ ਦੇ ਹਿਰਦੇ ਵਿਚ (ਪ੍ਰਭੂ) ਵਸਦਾ ਹੈ। (ਉਹ) ਦਿਨ ਰਾਤ ਪ੍ਰਭੂ ਦੇ ਨਾਮ ਰੂਪ (ਰਸ) ਵਿਚ ਰਸਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ-ਜਸ ਸੰਗਤ ਵਿਚ ਪਾਈਦਾ ਹੈ, (ਅਤੇ ਹਰਿ-ਜਸ ਪ੍ਰਾਪਤ ਕਰਨ ਵਾਲੇ ਨੂੰ ਪਰਮਾਤਮਾ) ਸੁਤੇ-ਸਿਧ ਸਹਿਜ ਅਵਸਥਾ ਵਿਚ ਮਿਲਾ ਲੈਂਦਾ ਹੈ।੧੪। (ਜੋ) ਅੰਦਰ ਅਤੇ ਬਾਹਰ ਉਸ ਪ੍ਰਭੂ (ਨੂੰ ਵਿਆਪਕ) ਸਮਝਦਾ ਹੈ, (ਉਹ) ਮਾਇਆ ਤੋਂ ਨਿਰਲਿਪਤ ਰਹਿੰਦਾ ਹੈ ਅਤੇ ਵਿਚਲਿਤ (ਮਨ ਨੂੰ ਆਪਣੇ) ਠਿਕਾਣੇ ਉਪਰ ਲਿਆਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਸਰਬ-ਸ੍ਰੇਸ਼ਠ ਅਤੇ ਆਦਿ (ਕਾਲ) ਤੋਂ ਹੈ, ਤਿੰਨਾਂ ਲੋਕ ਵਿਚ (ਵਿਆਪਕ) ਹੈ, (ਉਸ ਤੋਂ ਨਾਮ ਰੂਪ) ਅੰਮ੍ਰਿਤ-ਰਸ ਪ੍ਰਾਪਤ ਕਰ ਲਈਦਾ ਹੈ।੧੫।੪।੨੧।

**ਮਾਰੂ ਮਹਲਾ ੧**

ਕੁਦਰਤ ਨੂੰ ਰਚਣ ਵਾਲਾ (ਪ੍ਰਭੂ) ਅਪਾਰ ਹੈ। (ਉਸ ਦੇ) ਸਿਰਜੇ ਹੋਏ (ਜੀਵ) ਦਾ (ਪ੍ਰਭੂ

ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ ਚਲਾਇਆ ॥੧॥
ਹੁਕਮੁ ਚਲਾਇ ਰਹਿਆ ਭਰਪੂਰੇ ॥ ਕਿਸੁ ਨੇੜੈ ਕਿਸੁ ਆਖਾਂ ਦੂਰੇ ॥
ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ ਸਬਾਇਆ ॥੨॥
ਜਿਸ ਕਉ ਮੇਲੇ ਸੁਰਤਿ ਸਮਾਏ ॥ ਗੁਰ ਸਬਦੀ ਹਰਿ ਨਾਮੁ ਧਿਆਏ ॥
ਆਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ ਜਾਇਆ ॥੩॥
ਮਨ ਤਨ ਧਨ ਤੇ ਨਾਮੁ ਪਿਆਰਾ ॥ ਅੰਤਿ ਸਖਾਈ ਚਲਣਵਾਰਾ ॥
ਮੋਹ ਪਸਾਰ ਨਹੀ ਸੰਗਿ ਬੇਲੀ ਬਿਨੁ ਹਰਿ ਗੁਰ ਕਿਨਿ ਸੁਖੁ ਪਾਇਆ ॥੪॥

ਜਿਸ ਕਉ ਨਦਰਿ ਕਰੇ ਗੁਰੁ ਪੂਰਾ ॥ ਸਬਦਿ ਮਿਲਾਏ ਗੁਰਮਤਿ ਸੂਰਾ ॥
ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ ॥੫॥
ਸੰਤ ਜਨਾਂ ਹਰਿ ਧਨੁ ਜਸੁ ਪਿਆਰਾ ॥ ਗੁਰਮਤਿ ਪਾਇਆ ਨਾਮੁ ਤੁਮਾਰਾ ॥
ਜਾਚਿਕੁ ਸੇਵ ਕਰੇ ਦਰਿ ਹਰਿ ਕੈ ਹਰਿ ਦਰਗਹ ਜਸੁ ਗਾਇਆ ॥੬॥
ਸਤਿਗੁਰੁ ਮਿਲੈ ਤ ਮਹਲਿ ਬੁਲਾਏ ॥ ਸਾਚੀ ਦਰਗਹ ਗਤਿ ਪਤਿ ਪਾਏ ॥
ਸਾਕਤ ਠਉਰ ਨਾਹੀ ਹਰਿ ਮੰਦਰ ਜਨਮ ਮਰੈ ਦੁਖੁ ਪਾਇਆ ॥੭॥
ਸੇਵਹੁ ਸਤਿਗੁਰ ਸਮੁੰਦੁ ਅਥਾਹਾ ॥ ਪਾਵਹੁ ਨਾਮੁ ਰਤਨੁ ਧਨੁ ਲਾਹਾ ॥
ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ ॥੮॥

ਸਤਿਗੁਰ ਸੇਵਹੁ ਸੰਕ ਨ ਕੀਜੈ ॥ ਆਸਾ ਮਾਹਿ ਨਿਰਾਸੁ ਰਹੀਜੈ ॥
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥੯॥
ਸਾਚੇ ਭਾਵੈ ਤਿਸੁ ਵਡੀਆਏ ॥ ਕਉਨੁ ਸੁ ਦੂਜਾ ਤਿਸੁ ਸਮਝਾਏ ॥
ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥
ਵਾਚਹਿ ਪੁਸਤਕ ਵੇਦ ਪੁਰਾਨਾਂ ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ ॥
ਅਜਗਰ ਕਪਟੁ ਕਹਹੁ ਕਿਉ ਖੁਲ੍ਹੈ ਬਿਨੁ ਸਤਿਗੁਰ ਤਤੁ ਨ ਪਾਇਆ ॥੧੧॥
ਕਰਹਿ ਬਿਭੂਤਿ ਲਗਾਵਹਿ ਭਸਮੈ ॥ ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ ॥
ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ ॥੧੨॥

ਤੀਰਥ ਵਰਤ ਨੇਮ ਕਰਹਿ ਉਦਿਆਨਾ ॥ ਜਤੁ ਸਤੁ ਸੰਜਮੁ ਕਥਹਿ ਗਿਆਨਾ ॥
ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ ॥੧੩॥

ਸਾਹਮਣੇ) ਕੁਝ ਚਾਰਾ ਨਹੀਂ (ਚਲਦਾ)। (ਉਹ) ਜੀਵਾਂ ਨੂੰ ਪੈਦਾ ਕਰਕੇ ਆਪ ਹੀ (ਹਰ ਇਕ ਨੂੰ) ਰੋਜ਼ੀ ਦਿੰਦਾ ਹੈ ਅਤੇ ਹਰ ਇਕ ਦੇ ਸਿਰ ਉਪਰ ਹੁਕਮ ਚਲਾ ਰਿਹਾ ਹੈ।੧। (ਪ੍ਰਭੂ) ਹੁਕਮ ਚਲਾਉਂਦਾ ਹੋਇਆ ਸਰਬਤ੍ਰ ਵਿਆਪਕ ਹੋ ਰਿਹਾ ਹੈ। (ਉਹ) ਕਿਸ ਦੇ ਨੇੜੇ ਆਖਾਂ ਅਤੇ ਕਿਸ ਦੇ ਦੂਰ? ਗੁਪਤ ਜਾਂ ਪ੍ਰਗਟ ਰੂਪ ਵਿਚ ਹਰਿ ਨੂੰ ਹਰ ਇਕ ਸ਼ਰੀਰ ਵਿਚ ਵੇਖੋ, ਸਭ ਵਿਚ ਅਦੁਤੀ (ਪ੍ਰਭੂ) ਵਰਤ ਰਿਹਾ ਹੈ।੨। ਜਿਸ (ਵਿਅਕਤੀ) ਨੂੰ (ਆਪਣੇ ਨਾਲ) ਮਿਲਾਉਂਦਾ ਹੈ, (ਉਸ ਦੀ)ਸੁਰਤਿ (ਪ੍ਰਭੂ ਵਿਚ) ਟਿਕ ਜਾਂਦੀ ਹੈ। (ਉਹ) ਗੁਰੂ ਦੇ ਸ਼ਬਦ ਦੁਆਰਾ ਹਰਿ-ਨਾਮ ਦੀ ਆਰਾਧਨਾ ਕਰਦਾ ਹੈ। (ਪ੍ਰਭੂ) ਅਨੰਦ ਰੂਪ, ਅਨੂਪਮ ਅਤੇ ਅਗੋਚਰ ਹੈ। ਗੁਰੂ ਦੇ ਮਿਲਣ ਨਾਲ (ਜਿਗਿਆਸੂ ਦਾ) ਭਰਮ ਦੂਰ ਹੋ ਜਾਂਦਾ ਹੈ।੩। (ਜਿਸ ਵਿਅਕਤੀ ਨੂੰ) ਮਨ, ਤਨ ਅਤੇ ਧਨ ਨਾਲੋਂ ਨਾਮ ਪਿਆਰਾ ਹੈ, (ਨਾਮ ਉਸ ਨਾਲ) ਅੰਤ ਕਾਲ ਸਾਥੀ ਵਜੋਂ ਚਲਣ ਵਾਲਾ ਹੈ। (ਦੁਨਿਆਵੀ) ਮੋਹ ਮਿਤਰ ਜਾਂ ਸੰਗੀ ਨਹੀਂ ਬਣਦੇ। ਹਰਿ ਗੁਰੂ (ਦੀ ਸ਼ਰਣ ਪਏ) ਬਿਨਾ, (ਦਸੋ) ਕਿਸ ਨੇ ਸੁਖ ਪਾਇਆ ਹੈ?।੪।

ਜਿਸ (ਵਿਅਕਤੀ) ਉਤੇ ਪੂਰਾ ਗੁਰੂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, (ਉਸ ਨੂੰ) ਸ਼ਬਦ ਵਿਚ ਜੋੜਦਾ ਹੈ (ਅਤੇ ਉਹ) ਗੁਰੂ ਦੀ ਮਤਿ ਲੈ ਕੇ ਸੂਰਮਾ ਬਣ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਚਰਣਾਂ ਦੀ ਸੇਵਾ ਕਰੋ ਜਿਸ ਨੇ ਭੁਲੇ ਭਟਕੇ (ਜੀਵ) ਨੂੰ (ਸਹੀ) ਰਸਤੇ ਉਪਰ ਪਾਇਆ ਹੈ।੫। ਸੰਤ-ਜਨਾਂ ਨੂੰ ਹਰਿ (ਦਾ ਨਾਮ ਰੂਪ) ਧਨ ਅਤੇ ਜਸ ਪਿਆਰਾ ਲਗਦਾ ਹੈ। (ਹੇ ਪ੍ਰਭੂ! ਇਨ੍ਹਾਂ ਨੇ) ਗੁਰੂ ਦੀ ਮਤਿ ਅਨੁਸਾਰ ਤੇਰਾ ਨਾਮ ਪ੍ਰਾਪਤ ਕੀਤਾ ਹੈ। (ਪ੍ਰਭੂ ਦੇ ਨਾਮ ਦਾ) ਯਾਚਕ ਪ੍ਰਭੂ ਦੇ ਦਰ ਉਤੇ ਸੇਵਾ ਕਰਦਾ ਹੈ ਅਤੇ ਹਰਿ ਦੀ ਦਰਗਾਹ ਵਿਚ (ਉਸ ਦਾ) ਜਸ ਗਾਇਨ ਕਰਦਾ ਹੈ।੬। (ਜਿਸ ਨੂੰ) ਸਤਿਗੁਰੂ ਮਿਲਦਾ ਹੈ, ਤਦ (ਪ੍ਰਭੂ ਉਸ ਨੂੰ ਆਪਣੇ) ਮਹਲ ਵਿਚ ਬੁਲਾਉਂਦਾ ਹੈ। (ਉਹ) ਸੱਚੀ ਦਰਗਾਹ ਵਿਚ ਗਤਿ ਅਤੇ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ। ਸਾਕਤ/ਮਨਮੁਖ (ਵਿਅਕਤੀ) ਨੂੰ ਹਰਿ ਦੇ ਮਹਲ ਵਿਚ ਠਿਕਾਣਾ ਨਹੀਂ ਮਿਲਦਾ, (ਉਹ) ਜੰਮਦਾ ਮਰਦਾ ਅਤੇ ਦੁਖ ਪਾਉਂਦਾ ਹੈ।੭। (ਹੇ ਭਾਈ!) ਸਤਿਗੁਰੂ ਦੀ ਸੇਵਾ ਕਰੋ ਜੋ ਅਥਾਹ ਸਮੁੰਦਰ ਹੈ। (ਉਸ ਗੁਰੂ ਤੋਂ) ਨਾਮ-ਰਤਨ ਰੂਪ ਧਨ ਅਤੇ ਲਾਭ ਪ੍ਰਾਪਤ ਕਰੋ। (ਨਾਮ ਰੂਪ) ਅੰਮ੍ਰਿਤ ਦੇ ਸਰੋਵਰ ਵਿਚ ਇਸ਼ਨਾਨ ਕਰੋ, (ਇਸ ਨਾਲ) ਵਿਸ਼ਿਆਂ ਦੀ ਮੈਲ ਉਤਰ ਜਾਏਗੀ ਅਤੇ ਗੁਰੂ ਰੂਪ ਸਰੋਵਰ ਤੋਂ ਸੰਤੋਖ (ਰੂਪ ਜਲ) ਪ੍ਰਾਪਤ ਹੋ ਜਾਏਗਾ।੮।

ਸਤਿਗੁਰੂ ਦੀ ਸੇਵਾ ਕਰੋ, (ਅਜਿਹਾ ਕਰਨੋ) ਝਿਝਕ ਨ ਕਰੋ। (ਦੁਨਿਆਈ) ਆਸਾ ਵਿਚ ਆਸ਼ਾ-ਮੁਕਤ ਹੋ ਕੇ ਰਹੋ। ਸੰਸ਼ਾ ਅਤੇ ਦੁਖਾਂ ਦਾ ਵਿਨਾਸ਼ ਕਰਨ ਵਾਲਾ (ਪ੍ਰਭੂ ਦਾ ਨਾਮ) ਸਿਮਰੋ, ਫਿਰ ਮੁੜ ਕੇ (ਉਸ ਨੂੰ ਕੋਈ) ਰੋਗ ਨਹੀਂ ਲਗਦਾ।੯। (ਜੋ) ਸਤਿਸਰੂਪ (ਪ੍ਰਭੂ ਨੂੰ) ਚੰਗਾ ਲਗਦਾ ਹੈ, ਉਸ ਨੂੰ (ਪਰਮਾਤਮਾ) ਵਡਿਆਉਂਦਾ ਹੈ। ਉਸ (ਪ੍ਰਭੂ ਨੂੰ) ਹੋਰ ਦੂਜਾ ਕੌਣ ਸਮਝਾ ਸਕਦਾ ਹੈ? ਨਾਨਕ (ਦਾ ਕਥਨ ਹੈ ਕਿ) ਹਰਿ ਅਤੇ ਗੁਰੂ ਇਕੋ ਹੀ ਸਰੂਪ ਵਜੋਂ ਵਰਤ ਰਹੇ ਹਨ, ਹਰਿ ਅਤੇ ਗੁਰੂ ਨੂੰ (ਇਕ ਸਮਾਨ ਹੀ ਕੋਈ) ਚੰਗਾ ਲਗਦਾ ਹੈ।੧੦। (ਕਈ) ਵੇਦ ਪੁਰਾਣ (ਆਦਿ ਧਰਮ) ਪੁਸਤਕਾਂ ਪੜ੍ਹਦੇ ਹਨ। ਕਈ ਬੈਠ ਕੇ ਸੁਣਾਉਂਦੇ ਹਨ (ਅਤੇ ਕਈ) ਕੰਨਾਂ ਨਾਲ ਸੁਣਦੇ ਹਨ। (ਪਰ ਮਾਇਆਵੀ ਮੋਹ ਦਾ) ਬਹੁਤ ਵੱਡਾ (*ਅਜਗਰ*) ਕਪਾਟ, ਦਸੋ ਕਿਵੇਂ ਖੁਲ੍ਹ ਸਕਦਾ ਹੈ? ਸਤਿਗੁਰੂ ਤੋਂ ਬਿਨਾ ਵਾਸਤਵਿਕਤਾ ਦਾ ਬੋਧ ਨਹੀਂ ਹੋ ਸਕਦਾ।੧੧। (ਕਈ ਲੋਕ) ਵਿਭੂਤੀ (ਇਕੱਠੀ) ਕਰਦੇ ਹਨ (ਅਤੇ ਸ਼ਰੀਰ ਉਪਰ) ਸੁਆਹ (*ਭਸਮ*) ਲਗਾਉਂਦੇ ਹਨ। (ਪਰ ਉਨ੍ਹਾਂ ਦੇ ਹਿਰਦੇ) ਅੰਦਰ ਚੰਡਾਲ ਕ੍ਰੋਧ ਹੁੰਦਾ ਹੈ ਅਤੇ ਹਉਮੈ ਵਸਦੀ ਹੈ। (ਨਿਰਾ) ਪਾਖੰਡ ਕਰਨ ਨਾਲ ਜੋਗ ਪਾਇਆ ਨਹੀਂ ਜਾ ਸਕਦਾ, ਸਤਿਗੁਰੂ ਤੋਂ ਬਿਨਾ (ਕਿਸੇ ਨੇ) ਅਲੱਖ (ਪ੍ਰਭੂ) ਨੂੰ ਪ੍ਰਾਪਤ ਨਹੀਂ ਕੀਤਾ।੧੨।

(ਕਈ) ਜੰਗਲਾਂ ਵਿਚ ਤੀਰਥ (-ਇਸ਼ਨਾਨ), ਵਰਤ ਅਤੇ ਨੇਮ ਕਰਦੇ ਹਨ। (ਕਈ) ਜਤ, ਸਤ, ਸੰਜਮ ਕਰਦੇ ਹਨ ਅਤੇ ਗਿਆਨ (ਦੀਆਂ ਗੱਲਾਂ) ਕਰਦੇ ਹਨ। ਰਾਮ ਨਾਮ ਤੋਂ ਬਿਨਾ ਕਿਵੇਂ ਸੁਖ ਪ੍ਰਾਪਤ ਹੋ ਸਕਦਾ ਹੈ? ਸਤਿਗੁਰੂ ਤੋਂ ਬਿਨਾ ਭਰਮ ਦੂਰ ਨਹੀਂ ਹੋ ਸਕਦਾ।੧੩। (ਕਈ)

ਨਿਉਲੀ ਕਰਮ ਭੁਇਅੰਗਮ ਭਾਠੀ ॥ ਰੇਚਕ ਕੁੰਭਕ ਪੂਰਕ ਮਨ ਹਾਠੀ ॥
ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ ॥੧੪॥
ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥ ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥
ਨਾਨਕ ਆਤਮ ਰਾਮੁ ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ ॥੧੫॥੫॥੨੨॥

ਮਾਰੂ ਸੋਲਹੇ ਮਹਲਾ ੩ ੴ ਸਤਿਗੁਰ ਪ੍ਰਸਾਦਿ ॥
ਹੁਕਮੀ ਸਹਜੇ ਸ੍ਰਿਸਟਿ ਉਪਾਈ ॥ ਕਰਿ ਕਰਿ ਵੇਖੈ ਅਪਣੀ ਵਡਿਆਈ ॥
ਆਪੇ ਕਰੇ ਕਰਾਏ ਆਪੇ ਹੁਕਮੇ ਰਹਿਆ ਸਮਾਈ ਹੇ ॥੧॥
ਮਾਇਆ ਮੋਹੁ ਜਗਤੁ ਗੁਬਾਰਾ ॥ ਗੁਰਮੁਖਿ ਬੂਝੈ ਕੋ ਵੀਚਾਰਾ ॥
ਆਪੇ ਨਦਰਿ ਕਰੇ ਸੋ ਪਾਏ ਆਪੇ ਮੇਲਿ ਮਿਲਾਈ ਹੇ ॥੨॥
ਆਪੇ ਮੇਲੇ ਦੇ ਵਡਿਆਈ ॥ ਗੁਰ ਪਰਸਾਦੀ ਕੀਮਤਿ ਪਾਈ ॥
ਮਨਮੁਖਿ ਬਹੁਤੁ ਫਿਰੈ ਬਿਲਲਾਦੀ ਦੂਜੈ ਭਾਇ ਖੁਆਈ ਹੇ ॥੩॥
ਹਉਮੈ ਮਾਇਆ ਵਿਚੇ ਪਾਈ ॥ ਮਨਮੁਖ ਭੂਲੇ ਪਤਿ ਗਵਾਈ ॥
ਗੁਰਮੁਖਿ ਹੋਵੈ ਸੋ ਨਾਇ ਰਾਚੈ ਸਾਚੈ ਰਹਿਆ ਸਮਾਈ ਹੇ ॥੪॥

ਗੁਰ ਤੇ ਗਿਆਨੁ ਨਾਮ ਰਤਨੁ ਪਾਇਆ ॥ ਮਨਸਾ ਮਾਰਿ ਮਨ ਮਾਹਿ ਸਮਾਇਆ ॥
ਆਪੇ ਖੇਲ ਕਰੇ ਸਭਿ ਕਰਤਾ ਆਪੇ ਦੇਇ ਬੁਝਾਈ ਹੇ ॥੫॥
ਸਤਿਗੁਰੁ ਸੇਵੇ ਆਪੁ ਗਵਾਏ ॥ ਮਿਲਿ ਪ੍ਰੀਤਮ ਸਬਦਿ ਸੁਖੁ ਪਾਏ ॥
ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿ ਆਈ ਹੇ ॥੬॥
ਦੂਖ ਨਿਵਾਰਣੁ ਗੁਰ ਤੇ ਜਾਤਾ ॥ ਆਪਿ ਮਿਲਿਆ ਜਗਜੀਵਨੁ ਦਾਤਾ ॥
ਜਿਸ ਨੋ ਲਾਏ ਸੋਈ ਬੂਝੈ ਭਉ ਭਰਮੁ ਸਰੀਰਹੁ ਜਾਈ ਹੇ ॥੭॥
ਆਪੇ ਗੁਰਮੁਖਿ ਆਪੇ ਦੇਵੈ ॥ ਸਚੈ ਸਬਦਿ ਸਤਿਗੁਰੁ ਸੇਵੈ ॥
ਜਰਾ ਜਮੁ ਤਿਸੁ ਜੋਹਿ ਨ ਸਾਕੈ ਸਾਚੇ ਸਿਉ ਬਣਿ ਆਈ ਹੇ ॥੮॥

ਤ੍ਰਿਸਨਾ ਅਗਨਿ ਜਲੈ ਸੰਸਾਰਾ ॥ ਜਲਿ ਜਲਿ ਖਪੈ ਬਹੁਤੁ ਵਿਕਾਰਾ ॥
ਮਨਮੁਖੁ ਠਉਰ ਨ ਪਾਏ ਕਬਹੂ ਸਤਿਗੁਰ ਬੂਝ ਬੁਝਾਈ ਹੇ ॥੯॥
ਸਤਿਗੁਰੁ ਸੇਵਨਿ ਸੇ ਵਡਭਾਗੀ ॥ ਸਾਚੈ ਨਾਮਿ ਸਦਾ ਲਿਵ ਲਾਗੀ ॥
ਅੰਤਰਿ ਨਾਮੁ ਰਵਿਆ ਨਿਹਕੇਵਲੁ ਤ੍ਰਿਸਨਾ ਸਬਦਿ ਬੁਝਾਈ ਹੇ ॥੧੦॥

ਨਿਉਲੀ ਕਰਮ ਕਰਦੇ ਹਨ ਅਤੇ ਕੁੰਡਲਨੀ (ਨਾੜੀ ਰਾਹੀਂ ਪ੍ਰਾਣ) ਦਸਮ-ਦੁਆਰ (*ਭਾਠੀ*) (ਵਿਚ ਚੜ੍ਹਾਉਂਦੇ ਹਨ)। (ਕਈ) ਮਨ ਦੇ ਹਠ ਨਾਲ ਰੇਚਕ (ਸੁਆਸਾਂ ਨੂੰ ਬਾਹਰ ਕਢਣ ਦੀ ਕ੍ਰਿਆ), ਕੁੰਭਕ (ਸੁਆਸਾਂ ਨੂੰ ਅੰਦਰ ਭਰਨ ਦੀ ਕ੍ਰਿਆ) ਅਤੇ ਪੂਰਕ (ਸੁਆਸਾਂ ਨੂੰ ਅੰਦਰ ਠਹਿਰਾਉਣ ਦੀ ਕ੍ਰਿਆ) (ਇਹ) ਪਾਖੰਡ ਪੂਰਣ ਧਰਮ ਹੈ, (ਇਸ ਦੁਆਰਾ) ਹਰਿ ਨਾਲ ਪ੍ਰੀਤ ਨਹੀਂ ਪੈਂਦੀ। ਗੁਰੂ ਦੇ ਸ਼ਬਦ ਰਾਹੀਂ ਹੀ (ਨਾਮ ਰੂਪ) ਮਹਾ ਰਸ ਪਾਈਦਾ ਹੈ ।੧੪। (ਕਈ) ਕੁਦਰਤ ਵਿਚ (ਪ੍ਰਭੂ ਨੂੰ) ਵੇਖਦੇ ਹਨ ਅਤੇ (ਉਨ੍ਹਾਂ ਦਾ) ਮਨ ਪਤੀਜਿਆ ਰਹਿੰਦਾ ਹੈ। (ਉਹ) ਗੁਰੂ ਦੇ ਸ਼ਬਦ ਦੁਆਰਾ ਸਰਬਤ੍ਰ ਬ੍ਰਹਮ (ਨੂੰ ਵਰਤਿਆ ਹੋਇਆ) ਪਛਾਣਦੇ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਸਰਬਤ੍ਰ ਪਰਮਾਤਮਾ ਹੀ (ਦਿਸਦਾ ਹੈ)। ਗੁਰੂ ਸਤਿਗੁਰੂ ਹੀ ਅਲੱਖ (ਪ੍ਰਭੂ) ਨੂੰ ਵਿਖਾਉਂਦਾ ਹੈ ।੧੫।੫।੨੨।

**ਮਾਰੂ ਸੋਲਹੇ ਮਹਲਾ ੩**

(ਪਰਮਾਤਮਾ ਨੇ) ਹੁਕਮ ਦੁਆਰਾ ਸਹਿਜੇ ਹੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। (ਸ੍ਰਿਸ਼ਟੀ ਦੀ ਰਚਨਾ) ਕਰ ਕਰਕੇ ਆਪਣੀ ਵਡਿਆਈ ਵੇਖ ਰਿਹਾ ਹੈ। ਆਪ ਹੀ (ਸਭ ਕੁਝ) ਕਰਦਾ ਹੈ ਅਤੇ ਆਪ ਹੀ ਕਰਾਉਂਦਾ ਹੈ। ਆਪਣੇ ਹੁਕਮ ਅਨੁਸਾਰ (ਸਰਬਤ੍ਰ) ਸਮਾ ਰਿਹਾ ਹੈ ।੧। ਮਾਇਆ ਦੇ ਮੋਹ ਦੁਆਰਾ ਜਗਤ ਵਿਚ ਘੁਪ ਹਨੇਰਾ (ਵਰਤਿਆ ਹੋਇਆ ਹੈ)। ਕੋਈ (ਵਿਰਲਾ) ਗੁਰਮੁਖ (ਇਸ) ਵਿਚਾਰ ਨੂੰ ਸਮਝਦਾ ਹੈ। (ਜਿਸ ਉਪਰ ਪ੍ਰਭੂ) ਆਪ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ, ਉਹੀ (ਇਸ ਵਿਚਾਰ ਨੂੰ) ਹਾਸਲ ਕਰਦਾ ਹੈ ਅਤੇ ਆਪ ਹੀ (ਉਸ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾਉਂਦਾ ਹੈ ।੨। ਆਪ ਹੀ (ਗੁਰਮੁਖ ਸਾਧਕ ਨੂੰ) ਮਿਲਾ ਕੇ ਵਡਿਆਈ ਬਖ਼ਸ਼ਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹੀ (ਉਹ ਪ੍ਰਭੂ ਦੇ) ਮਹੱਤਵ ਨੂੰ ਸਮਝਦਾ ਹੈ। ਮਨਮੁਖੀ (ਸੁਭਾ ਵਾਲੀ) ਬਹੁਤ (ਲੋਕਾਈ) ਵਿਲਕਦੀ ਫਿਰਦੀ ਹੈ, ਦ੍ਵੈਤ-ਭਾਵ ਕਰਕੇ ਖੁੰਝੀ ਹੋਈ ਹੈ ।੩। (ਪ੍ਰਭੂ ਨੇ ਸ੍ਰਿਸ਼ਟੀ ਰਚ ਕੇ ਆਪ ਹੀ) ਵਿਚ ਹਉਮੈ ਅਤੇ ਮਾਇਆ ਪਾ ਦਿੱਤੀਆਂ ਹਨ। ਮਨਮੁਖਾਂ ਨੇ (ਮਾਇਆ ਵਿਚ) ਭੁਲੇ ਹੋਣ ਕਰਕੇ ਪ੍ਰਤਿਸ਼ਠਾ ਗਵਾ ਲਈ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ ਨਾਮ ਵਿਚ ਮਗਨ ਹੁੰਦਾ ਹੈ ਅਤੇ ਸੱਚੇ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ ।੪।

(ਜਿਹੜਾ ਵਿਅਕਤੀ) ਗੁਰੂ ਤੋਂ ਗਿਆਨ ਅਤੇ ਨਾਮ ਰੂਪ ਰਤਨ ਪ੍ਰਾਪਤ ਕਰ ਲੈਂਦਾ ਹੈ, (ਉਹ) ਇੱਛਾਵਾਂ ਨੂੰ ਮਾਰ ਕੇ (ਆਪਣੇ) ਮਨ ਵਿਚ ਹੀ ਸਮਾਇਆ ਰਹਿੰਦਾ ਹੈ। ਕਰਤਾਰ ਆਪ ਹੀ ਸਾਰੇ ਖੇਲ ਕਰ ਰਿਹਾ ਹੈ, (ਉਹ ਇਹ ਗੱਲ) ਆਪ ਹੀ ਸਮਝਾ ਦਿੰਦਾ ਹੈ ।੫। (ਜੋ ਮਨੁੱਖ) ਆਪਾ-ਭਾਵ ਗਵਾ ਕੇ ਸਤਿਗੁਰੂ ਨੂੰ ਸੇਵਦਾ ਹੈ, (ਉਹ) ਪ੍ਰਭੂ ਨੂੰ ਮਿਲ ਕੇ ਸ਼ਬਦ ਦੁਆਰਾ ਸੁਖ ਪ੍ਰਾਪਤ ਕਰਦਾ ਹੈ। (ਉਸ ਦੇ ਹਿਰਦੇ) ਵਿਚ (ਪਰਮਾਤਮਾ ਦਾ) ਪ੍ਰੇਮ ਹੁੰਦਾ ਹੈ, ਭਗਤੀ ਵਿਚ ਰੰਗਿਆ ਹੁੰਦਾ ਹੈ, ਸਹਿਜ ਅਵਸਥਾ ਵਿਚ ਮਗਨ ਹੋਣ ਕਰਕੇ (ਉਸ ਦੀ ਪ੍ਰੀਤ ਪ੍ਰਭੂ ਨਾਲ) ਬਣੀ ਰਹਿੰਦੀ ਹੈ ।੬। (ਜਿਸ ਵਿਅਕਤੀ ਨੇ) ਗੁਰੂ ਦੁਆਰਾ ਦੁਖਾਂ ਨੂੰ ਦੂਰ ਕਰਨ ਵਾਲਾ (ਪ੍ਰਭੂ) ਜਾਣਿਆ ਹੈ, (ਉਸ ਨੂੰ) ਜਗਤ ਦਾ ਜੀਵਨ-ਦਾਤਾ (ਪ੍ਰਭੂ) ਆਪ ਆ ਮਿਲਦਾ ਹੈ। ਜਿਸ ਨੂੰ ਪ੍ਰਭੂ (ਇਹ) ਲਗਨ ਲਗਾਉਂਦਾ ਹੈ, ਉਹੀ ਸਮਝ ਸਕਦਾ ਹੈ (ਅਤੇ ਉਸ ਦੇ) ਸ਼ਰੀਰ ਤੋਂ ਭੈ ਅਤੇ ਭਰਮ ਚਲੇ ਜਾਂਦੇ ਹਨ ।੭। (ਪ੍ਰਭੂ ਜਿਸ ਨੂੰ) ਆਪ ਗੁਰੂ ਦਾ ਸੰਪਰਕ ਪ੍ਰਦਾਨ ਕਰਦਾ ਹੈ, (ਉਹੀ) ਸੱਚੇ ਸ਼ਬਦ ਦੁਆਰਾ ਸਤਿਗੁਰੂ ਨੂੰ ਸੇਵਦਾ ਹੈ। (ਉਸ ਸਾਧਕ ਨੂੰ) ਬੁਢਾਪਾ ਅਥਵਾ ਜਮ ਵੇਖ ਨਹੀਂ ਸਕਦਾ (ਕਿਉਂਕਿ ਉਸ ਦੀ) ਸੱਚੇ (ਪ੍ਰਭੂ) ਨਾਲ (ਪ੍ਰੀਤ) ਬਣੀ ਹੁੰਦੀ ਹੈ ।੮।

ਸਾਰਾ ਸੰਸਾਰ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ। ਵਿਕਾਰਾਂ ਵਿਚ ਸੜ ਸੜ ਕੇ ਬਹੁਤ ਖੁਆਰ ਹੁੰਦਾ ਹੈ। ਮਨਮੁਖ (ਵਿਅਕਤੀ) ਕਦੇ ਵੀ (ਸਥਾਈ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ, ਸਤਿਗੁਰੂ ਹੀ (ਸ੍ਰੇਸ਼ਠ ਜੀਵਨ-ਜਾਚ) ਸਮਝਾਉਂਦਾ ਹੈ ।੯। ਜੋ (ਸਾਧਕ) ਸਤਿਗੁਰੂ ਨੂੰ ਸੇਵਦੇ ਹਨ, ਉਹ ਵਡਿਆਂ ਭਾਗਾਂ ਵਾਲੇ ਹਨ। (ਉਨ੍ਹਾਂ ਦੀ) ਸੱਚੇ ਨਾਮ ਵਿਚ ਸਦਾ ਲਿਵ ਲਗੀ ਰਹਿੰਦੀ ਹੈ। (ਉਨ੍ਹਾਂ ਦੇ) ਹਿਰਦੇ ਵਿਚ ਪਵਿਤਰ ਨਾਮ ਰਮਿਆ ਹੋਇਆ ਹੈ ਅਤੇ ਤ੍ਰਿਸ਼ਨਾ (ਦੀ ਅੱਗ) ਨੂੰ ਸ਼ਬਦ (ਰੂਪ ਜਲ)

ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਵਿਰਲੈ ਕਿਨੈ ਪਛਾਣੀ ॥
ਸਚੇ ਸਬਦਿ ਰਤੇ ਬੈਰਾਗੀ ਆਵਣੁ ਜਾਣੁ ਰਹਾਈ ਹੇ ॥੧੧॥
ਸਬਦੁ ਬੁਝੈ ਸੋ ਮੈਲੁ ਚੁਕਾਏ ॥ ਨਿਰਮਲ ਨਾਮੁ ਵਸੈ ਮਨਿ ਆਏ ॥
ਸਤਿਗੁਰੁ ਅਪਣਾ ਸਦ ਹੀ ਸੇਵਹਿ ਹਉਮੈ ਵਿਚਹੁ ਜਾਈ ਹੇ ॥੧੨॥

ਗੁਰ ਤੇ ਬੁਝੈ ਤਾ ਦਰੁ ਸੁਝੈ ॥ ਨਾਮ ਵਿਹੂਣਾ ਕਥਿ ਕਥਿ ਲੁਝੈ ॥
ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ ॥੧੩॥
ਆਪੇ ਆਪਿ ਮਿਲੈ ਤਾ ਬੂਝੈ ॥ ਗਿਆਨ ਵਿਹੂਣਾ ਕਿਛੂ ਨ ਸੁਝੈ ॥
ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ ॥੧੪॥
ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ਕੋਇ ਨ ਮੇਟੈ ਧੁਰਿ ਫੁਰਮਾਇਆ ॥
ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ ॥੧੫॥
ਅਪਣੀ ਨਦਰਿ ਕਰੇ ਸੋ ਪਾਏ ॥ ਸਚੈ ਸਬਦਿ ਤਾੜੀ ਚਿਤੁ ਲਾਏ ॥
ਨਾਨਕ ਦਾਸੁ ਕਹੈ ਬੇਨੰਤੀ ਭੀਖਿਆ ਨਾਮੁ ਦਰਿ ਪਾਈ ਹੇ ॥੧੬॥੧॥

ਮਾਰੂ ਮਹਲਾ ੩ ॥
ਏਕੋ ਏਕੁ ਵਰਤੈ ਸਭੁ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ ॥੧॥
ਲਖ ਚਉਰਾਸੀਹ ਜੀਅ ਉਪਾਏ ॥ ਗਿਆਨੀ ਧਿਆਨੀ ਆਖਿ ਸੁਣਾਏ ॥
ਸਭਨਾ ਰਿਜਕੁ ਸਮਾਹੇ ਆਪੇ ਕੀਮਤਿ ਹੋਰ ਨ ਹੋਈ ਹੇ ॥੨॥
ਮਾਇਆ ਮੋਹੁ ਅੰਧੁ ਅੰਧਾਰਾ ॥ ਹਉਮੈ ਮੇਰਾ ਪਸਰਿਆ ਪਾਸਾਰਾ ॥
ਅਨਦਿਨੁ ਜਲਤ ਰਹੈ ਦਿਨੁ ਰਾਤੀ ਗੁਰ ਬਿਨੁ ਸਾਂਤਿ ਨ ਹੋਈ ਹੇ ॥੩॥
ਆਪੇ ਜੋੜਿ ਵਿਛੋੜੇ ਆਪੇ ॥ ਆਪੇ ਥਾਪਿ ਉਥਾਪੇ ਆਪੇ ॥
ਸਚਾ ਹੁਕਮੁ ਸਚਾ ਪਾਸਾਰਾ ਹੋਰਨਿ ਹੁਕਮੁ ਨ ਹੋਈ ਹੇ ॥੪॥

ਆਪੇ ਲਾਇ ਲਏ ਸੋ ਲਾਗੈ ॥ ਗੁਰ ਪਰਸਾਦੀ ਜਮ ਕਾ ਭਉ ਭਾਗੈ ॥
ਅੰਤਰਿ ਸਬਦੁ ਸਦਾ ਸੁਖਦਾਤਾ ਗੁਰਮੁਖਿ ਬੂਝੈ ਕੋਈ ਹੇ ॥੫॥
ਆਪੇ ਮੇਲੇ ਮੇਲਿ ਮਿਲਾਏ ॥ ਪੁਰਬਿ ਲਿਖਿਆ ਸੋ ਮੇਟਣਾ ਨ ਜਾਏ ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ ਸੇਵਾ ਹੋਈ ਹੇ ॥੬॥
ਸਤਿਗੁਰੁ ਸੇਵਿ ਸਦਾ ਸੁਖੁ ਜਾਤਾ ॥ ਆਪੇ ਆਇ ਮਿਲਿਆ ਸਭਨਾ ਕਾ ਦਾਤਾ ॥
ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ ਸਬਦੁ ਚੀਨਿ ਸੁਖੁ ਹੋਈ ਹੇ ॥੭॥

ਨਾਲ ਬੁਝਾ ਲਿਆ ਹੈ।੧੦।(ਗੁਰੂ ਦਾ) ਸ਼ਬਦ ਸੱਚਾ ਹੈ ਅਤੇ ਬਾਣੀ ਵੀ ਸੱਚੀ ਹੈ, (ਪਰ ਇਹ ਗੱਲ) ਕਿਸੇ ਵਿਰਲੇ ਗੁਰਮੁਖ ਨੇ ਪਛਾਣੀ ਹੈ। (ਜੋ ਸਾਧਕ) ਸੱਚੇ ਸ਼ਬਦ ਵਿਚ ਰੰਗੇ ਰਹਿੰਦੇ ਹਨ, (ਉਹੀ ਸਹੀ) ਵੈਰਾਗੀ ਹਨ (ਅਤੇ ਉਨ੍ਹਾਂ ਦਾ) ਜਨਮ ਮਰਨ (ਦਾ ਗੇੜ) ਮੁਕ ਜਾਂਦਾ ਹੈ।੧੧।(ਜੋ ਵਿਅਕਤੀ) ਸ਼ਬਦ ਨੂੰ ਸਮਝਦਾ ਹੈ, ਉਹ (ਪਾਪਾਂ ਦੀ) ਮੈਲ ਨੂੰ ਦੂਰ ਕਰ ਦਿੰਦਾ ਹੈ। (ਉਸ ਦੇ) ਮਨ ਵਿਚ ਨਿਰਮਲ ਨਾਮ ਆ ਕੇ ਵਸ ਜਾਂਦਾ ਹੈ। (ਉਹ) ਸਦਾ ਆਪਣੇ ਗੁਰੂ ਨੂੰ ਸੇਵਦਾ ਹੈ, ਉਸ ਦੇ ਅੰਦਰੋਂ ਹਉਮੈ ਚਲੀ ਜਾਂਦੀ ਹੈ।੧੨।

(ਜੋ ਵਿਅਕਤੀ) ਗੁਰੂ ਤੋਂ ਸਮਝਦਾ ਹੈ, ਤਾਂ (ਹੀ ਉਸ ਨੂੰ ਪ੍ਰਭੂ ਦੇ) ਦਰ ਦੀ ਸੋਝੀ ਹੁੰਦੀ ਹੈ। (ਪਰ) ਨਾਮ ਤੋਂ ਵਾਂਝਿਆ (ਵਿਅਕਤੀ ਕੇਵਲ) ਕਹਿ ਕਹਿ ਹੀ ਉਲਝਿਆ ਰਹਿੰਦਾ ਹੈ। ਸਤਿਗੁਰੂ ਦੇ ਸੇਵਨ ਦੀ (ਇਹ) ਵਡਿਆਈ ਹੈ ਕਿ ਤ੍ਰਿਸ਼ਨਾ ਅਤੇ ਭੁਖ ਖ਼ਤਮ ਹੋ ਜਾਂਦੀ ਹੈ।੧੩।(ਜਿਸ ਨੂੰ ਪ੍ਰਭੂ) ਆਪਣੇ ਆਪ ਮਿਲ ਪਵੇ ਤਾਂ (ਹੀ ਉਹ ਵਿਅਕਤੀ ਜੀਵਨ-ਜਾਚ ਨੂੰ ਸਹੀ ਢੰਗ ਨਾਲ) ਸਮਝਦਾ ਹੈ। ਗਿਆਨ ਤੋਂ ਵਾਂਝੇ (ਵਿਅਕਤੀ ਨੂੰ) ਕੁਝ ਨਹੀਂ ਸੁਝਦਾ। (ਜਿਸ ਦੇ) ਮਨ ਅੰਦਰ ਸਦਾ ਗੁਰੂ ਦੀ ਦਾਤ ਹੈ, (ਉਹ) ਸ਼ਬਦ ਵਿਚ ਮਗਨ ਹੋ ਕੇ ਬਾਣੀ ਨੂੰ ਉਚਾਰਦਾ ਹੈ।੧੪।(ਮਨੁੱਖ ਦੇ ਮੱਥੇ ਉਤੇ) ਜੋ ਧੁਰੋਂ ਲਿਖਿਆ ਹੋਇਆ ਹੈ, ਉਹੀ ਕਰਮ (ਉਹ) ਕਮਾਉਂਦਾ ਹੈ। ਕੋਈ ਵੀ ਧੁਰ ਦਾ ਹੁਕਮ ਮਿਟਾ ਨਹੀਂ ਸਕਦਾ। ਸਤਿਸੰਗਤ ਵਿਚ ਉਨ੍ਹਾਂ ਦਾ ਵਾਸਾ ਹੁੰਦਾ ਹੈ, ਜਿਨ੍ਹਾਂ (ਦੇ ਮੱਥੇ ਉਤੇ) ਧੁਰ ਦਰਗਾਹੋਂ ਲਿਖ ਕੇ ਪਾਇਆ ਜਾਂਦਾ ਹੈ।੧੫।(ਜਿਸ ਉਪਰ ਪ੍ਰਭੂ) ਆਪਣੀ ਮਿਹਰ ਦੀ ਨਜ਼ਰ ਕਰਦਾ ਹੈ, ਉਹੀ (ਸਤਿਸੰਗਤ) ਪ੍ਰਾਪਤ ਕਰਦਾ ਹੈ। ਸੱਚੇ ਸ਼ਬਦ ਵਿਚ ਚਿਤ ਜੋੜ ਕੇ ਸਮਾਧੀ ਲਗਾਉਂਦਾ ਹੈ। ਦਾਸ ਨਾਨਕ ਬੇਨਤੀ ਕਰਦਾ ਹੈ (ਕਿ ਅਜਿਹੇ ਸਾਧਕ ਨੇ ਈਸ਼ਵਰੀ) ਦੁਆਰ ਤੋਂ ਨਾਮ ਦੀ ਭਿਛਿਆ ਹਾਸਲ ਕੀਤੀ ਹੈ।੧੬।੧।

**ਮਾਰੂ ਮਹਲਾ ੩**

ਉਹ ਇਕੋ ਇਕ (ਪ੍ਰਭੂ) ਹੀ ਸਰਬਤ੍ਰ ਵਰਤ ਰਿਹਾ ਹੈ। ਕੋਈ ਵਿਰਲਾ ਗੁਰਮੁਖ ਹੀ (ਇਸ ਭੇਦ ਨੂੰ) ਸਮਝਦਾ ਹੈ। ਇਕੋ (ਪ੍ਰਭੂ ਹੀ) ਸਭ ਦੇ ਅੰਦਰ ਵਿਆਪਕ ਹੋ ਰਿਹਾ ਹੈ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ।੧।(ਪ੍ਰਭੂ ਨੇ) ਚੌਰਾਸੀ ਲਖ (ਜੂਨਾਂ ਦੇ) ਜੀਵ ਪੈਦਾ ਕੀਤੇ ਹਨ। ਗਿਆਨੀ ਅਤੇ ਧਿਆਨੀ (ਇਹ ਗੱਲ) ਕਹਿ ਕੇ ਸੁਣਾਉਂਦੇ ਹਨ। ਸਭ ਨੂੰ ਆਪ ਹੀ ਰੋਜ਼ੀ ਪਹੁੰਚਾਉਂਦਾ ਹੈ, (ਉਸ ਜਿੰਨੀ) ਕੀਮਤ ਵਾਲਾ (ਅਰਥਾਤ ਮਹੱਤਵ ਵਾਲਾ) ਹੋਰ ਕੋਈ ਨਹੀਂ ਹੈ।੨। ਮਾਇਆ ਦੇ ਮੋਹ ਕਰਕੇ (ਸੰਸਾਰ ਵਿਚ) ਘੁਪ ਹਨੇਰਾ ਵਰਤਿਆ ਹੋਇਆ ਹੈ। ਹਉਮੈ ਅਤੇ ਮਮਤਾ ਦਾ ਪਸਾਰਾ ਪਸਰਿਆ ਹੋਇਆ ਹੈ। ਹਰ ਰੋਜ਼ ਦਿਨ ਰਾਤ (ਸੰਸਾਰ ਹਉਮੈ ਵਿਚ) ਸੜ ਰਿਹਾ ਹੈ, ਗੁਰੂ ਤੋਂ ਬਿਨਾ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।੩।(ਪ੍ਰਭੂ) ਆਪ ਜੋੜਦਾ ਹੈ ਅਤੇ ਆਪ ਹੀ ਵਿਛੋੜਦਾ ਹੈ। ਆਪ ਸਥਾਪਿਤ ਕਰਦਾ ਹੈ ਅਤੇ ਆਪ ਹੀ ਵਿਸਥਾਪਿਤ ਕਰਦਾ ਹੈ। (ਪ੍ਰਭੂ ਦਾ) ਹੁਕਮ ਸੱਚਾ ਹੈ, ਉਸ ਦਾ (ਸ੍ਰਿਸ਼ਟੀ-) ਪਸਾਰਾ ਵੀ ਸੱਚਾ ਹੈ, ਕਿਸੇ ਹੋਰ ਤੋਂ ਹੁਕਮ ਨਹੀਂ ਹੋ ਸਕਦਾ।੪।

(ਜਿਸ ਨੂੰ ਪਰਮਾਤਮਾ ਆਪਣੇ ਚਰਣਾਂ ਨਾਲ) ਆਪ ਹੀ ਲਗਾ ਲੈਂਦਾ ਹੈ, ਉਹੀ ਲਗਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਸ ਸਾਧਕ ਦੇ ਮਨ ਵਿਚੋਂ) ਜਮ ਦਾ ਡਰ ਦੂਰ ਹੋ ਜਾਂਦਾ ਹੈ। (ਉਸ ਦੇ) ਹਿਰਦੇ ਵਿਚ ਸਦਾ ਸੁਖਦਾਇਕ ਸ਼ਬਦ (ਵਸਦਾ ਹੈ, ਪਰ ਇਹ ਭੇਦ) ਕੋਈ ਗੁਰਮੁਖ ਹੀ ਬੁਝ ਸਕਦਾ ਹੈ।੫।(ਪ੍ਰਭੂ) ਆਪ ਹੀ (ਗੁਰੂ ਨਾਲ) ਮੇਲਦਾ ਹੈ ਅਤੇ ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ। ਪੂਰਬਲੇ (ਕਰਮਾਂ ਦਾ) ਲਿਖਿਆ ਹੋਇਆ (ਜੋ ਲੇਖ) ਹੈ, ਉਹ ਮਿਟਾਇਆ ਨਹੀਂ ਜਾ ਸਕਦਾ। (ਉਹ ਸਾਧਕ) ਹਰ ਰੋਜ਼ ਦਿਨ ਰਾਤ ਭਗਤੀ ਕਰਦਾ ਹੈ। ਗੁਰੂ ਦੁਆਰਾ ਹੀ ਸੇਵਾ/ਭਗਤੀ ਹੁੰਦੀ ਹੈ।੬। ਸਤਿਗੁਰੂ ਦੀ ਸੇਵਾ ਦੁਆਰਾ (ਸਾਧਕ ਨੂੰ) ਸਦਾ ਸੁਖ ਦਾ ਅਨੁਭਵ ਹੁੰਦਾ ਹੈ। ਸਭ ਦਾ ਦਾਤਾ (ਪ੍ਰਭੂ) ਆਪੇ ਹੀ ਆ ਕੇ (ਉਸ ਨੂੰ) ਮਿਲ ਪੈਂਦਾ ਹੈ। (ਉਹ) ਹਉਮੈ ਨੂੰ ਮਾਰ ਕੇ ਤ੍ਰਿਸ਼ਨਾ ਦੀ ਅੱਗ ਨੂੰ ਬੁਝਾ

ਕਾਇਆ ਕੁਟੰਬੁ ਮੋਹੁ ਨ ਬੂਝੈ ॥ ਗੁਰਮੁਖਿ ਹੋਵੈ ਤ ਆਖੀ ਸੂਝੈ ॥
ਅਨਦਿਨੁ ਨਾਮੁ ਰਵੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਹੋਈ ਹੇ ॥੮॥

ਮਨਮੁਖ ਧਾਤੁ ਦੂਜੈ ਹੈ ਲਾਗਾ ॥ ਜਨਮਤ ਕੀ ਨ ਮੂਓ ਆਭਾਗਾ ॥
ਆਵਤ ਜਾਤ ਬਿਰਥਾ ਜਨਮੁ ਗਵਾਇਆ ਬਿਨੁ ਗੁਰ ਮੁਕਤਿ ਨ ਹੋਈ ਹੇ ॥੯॥
ਕਾਇਆ ਕੁਸੁਧ ਹਉਮੈ ਮਲੁ ਲਾਈ ॥ ਜੇ ਸਉ ਧੋਵਹਿ ਤਾ ਮੈਲੁ ਨ ਜਾਈ ॥
ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ ॥੧੦॥
ਪੰਚ ਦੂਤ ਕਾਇਆ ਸੰਘਾਰਹਿ ॥ ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ ॥
ਅੰਤਰਿ ਮਾਇਆ ਮੋਹ ਗੁਬਾਰਾ ਜਿਉ ਸੁਪਨੈ ਸੁਧਿ ਨ ਹੋਈ ਹੇ ॥੧੧॥
ਇਕਿ ਪੰਚਾ ਮਾਰਿ ਸਬਦਿ ਹੈ ਲਾਗੇ ॥ ਸਤਿਗੁਰੁ ਆਇ ਮਿਲਿਆ ਵਡਭਾਗੇ ॥
ਅੰਤਰਿ ਸਾਚੁ ਰਵਹਿ ਰੰਗਿ ਰਾਤੇ ਸਹਜਿ ਸਮਾਵੈ ਸੋਈ ਹੇ ॥੧੨॥

ਗੁਰ ਕੀ ਚਾਲ ਗੁਰੂ ਤੇ ਜਾਪੈ ॥ ਪੂਰਾ ਸੇਵਕੁ ਸਬਦਿ ਸਿਵਾਪੈ ॥
ਸਦਾ ਸਬਦੁ ਰਵੈ ਘਟ ਅੰਤਰਿ ਰਸਨਾ ਰਸੁ ਚਾਖੈ ਸਚੁ ਸੋਈ ਹੇ ॥੧੩॥
ਹਉਮੈ ਮਾਰੇ ਸਬਦਿ ਨਿਵਾਰੇ ॥ ਹਰਿ ਕਾ ਨਾਮੁ ਰਖੈ ਉਰਿ ਧਾਰੇ ॥
ਏਕਸੁ ਬਿਨੁ ਹਉ ਹੋਰੁ ਨ ਜਾਣਾ ਸਹਜੇ ਹੋਇ ਸੁ ਹੋਈ ਹੇ ॥੧੪॥
ਬਿਨੁ ਸਤਿਗੁਰ ਸਹਜੁ ਕਿਨੈ ਨਹੀ ਪਾਇਆ ॥ ਗੁਰਮੁਖਿ ਬੂਝੈ ਸਚਿ ਸਮਾਇਆ ॥
ਸਚਾ ਸੇਵਿ ਸਬਦਿ ਸਚ ਰਾਤੇ ਹਉਮੈ ਸਬਦੇ ਖੋਈ ਹੇ ॥੧੫॥
ਆਪੇ ਗੁਣਦਾਤਾ ਬੀਚਾਰੀ ॥ ਗੁਰਮੁਖਿ ਦੇਵਹਿ ਪਕੀ ਸਾਰੀ ॥
ਨਾਨਕ ਨਾਮਿ ਸਮਾਵਹਿ ਸਾਚੈ ਸਾਚੇ ਤੇ ਪਤਿ ਹੋਈ ਹੇ ॥੧੬॥੨॥

ਮਾਰੂ ਮਹਲਾ ੩ ॥
ਜਗਜੀਵਨੁ ਸਾਚਾ ਏਕੋ ਦਾਤਾ ॥ ਗੁਰ ਸੇਵਾ ਤੇ ਸਬਦਿ ਪਛਾਤਾ ॥
ਏਕੋ ਅਮਰੁ ਏਕਾ ਪਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥੧॥
ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥ ਆਪੇ ਆਇ ਮਿਲਿਆ ਸੁਖਦਾਤਾ ॥
ਰਸਨਾ ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ ॥੨॥
ਗੁਰਮੁਖਿ ਨਾਮਿ ਮਿਲੈ ਵਡਿਆਈ ॥ ਮਨਮੁਖਿ ਨਿੰਦਕਿ ਪਤਿ ਗਵਾਈ ॥
ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥੩॥

ਦਿੰਦਾ ਹੈ। ਸ਼ਬਦ ਨੂੰ ਪਛਾਣਨ ਨਾਲ ਹੀ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੭। ਸ਼ਰੀਰ ਅਤੇ ਪਰਿਵਾਰ ਦੇ ਮੋਹ ਨੂੰ (ਮਨਮੁਖ ਵਿਅਕਤੀ) ਸਮਝ ਨਹੀਂ ਸਕਦਾ। ਗੁਰੂ ਦੇ ਸਨਮੁਖ ਹੋਣ 'ਤੇ (ਸਭ ਕੁਝ) ਅਖਾਂ ਨਾਲ ਦਿਸਣ ਲਗ ਜਾਂਦਾ ਹੈ। (ਉਹ ਸਾਧਕ) ਹਰ ਰੋਜ਼ ਦਿਨ ਰਾਤ ਨਾਮ ਦਾ ਸਿਮਰਨ ਕਰਦਾ ਹੈ ਅਤੇ ਪ੍ਰੀਤਮ (ਪ੍ਰਭੂ) ਨੂੰ ਮਿਲ ਪੈਣ ਨਾਲ (ਸਦਾ) ਸੁਖ (ਦਾ ਮਾਹੌਲ) ਬਣਿਆ ਰਹਿੰਦਾ ਹੈ।੮।

ਮਨਮੁਖ (ਵਿਅਕਤੀ) ਮਾਇਆ (*ਧਾਤੁ*) ਜਾਂ ਦ੍ਵੈਤ-ਭਾਵ ਵਿਚ ਲਗਾ ਰਹਿੰਦਾ ਹੈ। (ਉਹ) ਭਾਗ ਹੀਨ ਜੰਮਦਿਆਂ ਹੀ ਕਿਉਂ ਨ ਮਰ ਗਿਆ? (ਉਹ) ਜੰਮਣ ਮਰਨ ਵਿਚ ਵਿਅਰਥ ਹੀ ਜਨਮ ਗਵਾ ਲੈਂਦਾ ਹੈ, ਬਿਨਾ ਗੁਰੂ (ਆਵਾਗਵਣ) ਤੋਂ ਖ਼ਲਾਸੀ ਨਹੀਂ ਹੁੰਦੀ।੯। (ਮਨਮੁਖ ਦਾ) ਸ਼ਰੀਰ ਅਪਵਿਤਰ ਹੁੰਦਾ ਹੈ (ਕਿਉਂਕਿ ਉਸ ਨੂੰ) ਹਉਮੈ ਦੀ ਮੈਲ ਲਗੀ ਹੁੰਦੀ ਹੈ। (ਉਸ ਨੂੰ) ਜੇ ਸੌ ਵਾਰ ਧੋਤਾ ਜਾਏ ਤਾਂ ਵੀ ਮੈਲ ਨਹੀਂ ਉਤਰਦੀ। (ਹਾਂ) ਸ਼ਬਦ ਨਾਲ ਧੋਏ ਜਾਣ 'ਤੇ ਸਾਫ਼ ਹੋ ਜਾਂਦਾ ਹੈ, ਫਿਰ ਬਿਲਕੁਲ ਮੈਲਾ ਨਹੀਂ ਹੁੰਦਾ।੧੦। (ਜੋ ਵਿਅਕਤੀ) ਸ਼ਬਦ ਨੂੰ ਨਹੀਂ ਵਿਚਾਰਦੇ, (ਉਨ੍ਹਾਂ ਦੇ) ਸ਼ਰੀਰ ਨੂੰ (ਵਿਕਾਰ ਰੂਪ) ਪੰਜ ਵੈਰੀ ਨਸ਼ਟ ਕਰਦੇ ਹਨ, ਮਰ ਮਰ ਕੇ ਫਿਰ ਜੰਮਦੇ ਹਨ (ਅਰਥਾਤ ਜਨਮ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ)। (ਉਨ੍ਹਾਂ ਦੇ) ਹਿਰਦੇ ਵਿਚ ਮਾਇਆ ਦੇ ਮੋਹ ਦਾ ਅੰਧਕਾਰ (ਪਸਰਿਆ ਰਹਿੰਦਾ ਹੈ), ਜਿਵੇਂ ਸੁਪਨੇ ਵਿਚ (ਮਨੁੱਖ ਨੂੰ ਆਪਣੀ) ਹੋਸ਼ ਨਹੀਂ ਹੁੰਦੀ।੧੧। ਕਈ ਪੰਜ (ਵਿਕਾਰਾਂ ਨੂੰ) ਮਾਰ ਕੇ ਸ਼ਬਦ ਵਿਚ ਲਗ ਜਾਂਦੇ ਹਨ। (ਉਨ੍ਹਾਂ) ਵਡੇ ਭਾਗਾਂ ਵਾਲਿਆਂ ਨੂੰ ਸਤਿਗੁਰੂ ਆ ਮਿਲਦਾ ਹੈ। (ਉਹ ਆਪਣੇ) ਹਿਰਦੇ ਵਿਚ ਸੱਚੇ ਨਾਮ ਨੂੰ ਸਿਮਰਦੇ ਹਨ, (ਪ੍ਰਭੂ-) ਪ੍ਰੇਮ ਵਿਚ ਰੰਗੇ ਰਹਿੰਦੇ ਹਨ ਅਤੇ ਉਹ ਸਹਿਜ ਅਵਸਥਾ ਵਿਚ ਸਮਾ ਜਾਂਦੇ ਹਨ।੧੨।

ਗੁਰੂ ਦੀ ਜੀਵਨ-ਜੁਗਤ ਗੁਰੂ ਤੋਂ ਹੀ ਪਤਾ ਲਗਦੀ ਹੈ। ਪੂਰਾ ਸੇਵਕ ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈ। (ਉਸ ਦੇ) ਹਿਰਦੇ ਵਿਚ ਸਦਾ (ਗੁਰੂ ਦਾ) ਸ਼ਬਦ ਰਮਿਆ ਰਹਿੰਦਾ ਹੈ। ਉਹ ਜੀਭ ਨਾਲ (ਸਦਾ) ਸੱਚੇ (ਨਾਮ) ਦਾ ਰਸ ਚਖਦਾ ਰਹਿੰਦਾ ਹੈ।੧੩। (ਉਹ) ਸ਼ਬਦ ਰਾਹੀਂ ਹਉਮੈ ਨੂੰ ਮਾਰ ਕੇ ਪਰੇ ਕਰ ਦਿੰਦਾ ਹੈ ਅਤੇ ਹਰਿ ਦਾ ਨਾਮ ਹਿਰਦੇ ਵਿਚ ਧਾਰੀ ਰਖਦਾ ਹੈ। (ਉਸ ਦੀ ਮਾਨਤਾ ਹੁੰਦੀ ਹੈ ਕਿ) ਮੈਂ ਇਕ (ਪ੍ਰਭੂ) ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ। (ਪ੍ਰਭੂ ਦੇ ਭਾਣੇ ਵਿਚ ਜੋ) ਸਹਿਜ ਸੁਭਾ ਹੁੰਦਾ ਹੈ, ਉਹ ਹੋਈ ਜਾਂਦਾ ਹੈ।੧੪। ਸਤਿਗੁਰੂ ਤੋਂ ਬਿਨਾ ਸਹਿਜ ਅਵਸਥਾ ਕਿਸੇ ਨੇ ਵੀ ਪ੍ਰਾਪਤ ਨਹੀਂ ਕੀਤੀ। ਗੁਰਮੁਖ (ਸਾਧਕ ਇਸ ਭੇਦ ਨੂੰ) ਸਮਝਦਾ ਹੈ ਅਤੇ ਸਤਿਸਰੂਪ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ। (ਜੋ) ਸੱਚੇ (ਪ੍ਰਭੂ) ਨੂੰ ਸੇਵ ਕੇ ਸੱਚੇ ਸ਼ਬਦ ਵਿਚ ਰੰਗੇ ਹੋਏ ਹਨ, (ਉਨ੍ਹਾਂ ਨੇ) ਸ਼ਬਦ ਦੁਆਰਾ ਹਉਮੈ ਨੂੰ ਨਸ਼ਟ ਕਰ ਦਿੱਤਾ ਹੈ।੧੫। (ਪ੍ਰਭੂ) ਆਪ ਹੀ ਵਿਚਾਰਪੂਰਵਕ (ਸਭ ਨੂੰ) ਗੁਣ ਪ੍ਰਦਾਨ ਕਰਦਾ ਹੈ। (ਉਹ ਪਰਮਾਤਮਾ ਜਿਨ੍ਹਾਂ) ਗੁਰਮੁਖਾਂ ਨੂੰ (ਗੁਣਾਂ ਦੀ ਦਾਤ) ਦਿੰਦਾ ਹੈ, (ਉਹ ਜੀਵਨ ਦੀ) ਬਾਜ਼ੀ ਜਿਤ ਜਾਂਦੇ (*ਪਕੀ ਸਾਰੀ*) ਹਨ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਸੱਚੇ ਨਾਮ ਵਿਚ ਸਮਾ ਜਾਂਦੇ ਹਨ ਅਤੇ ਸੱਚੇ (ਪ੍ਰਭੂ) ਦੁਅਰਾ ਪ੍ਰਤਿਸ਼ਠਿਤ ਹੁੰਦੇ ਹਨ।੧੬।੨।

**ਮਾਰੂ ਮਹਲਾ ੩**

ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਇਕੋ ਸੱਚਾ ਦਾਤਾ ਹੈ। (ਉਹ) ਗੁਰੂ ਦੀ ਸੇਵਾ ਅਤੇ ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈ। ਇਕੋ ਦਾ ਹੁਕਮ ਚਲ ਰਿਹਾ ਹੈ, ਇਕੋ ਦੀ ਹੀ ਬਾਦਸ਼ਾਹੀ ਹੈ, ਜੁਗਾਂ ਜੁਗਾਂ ਤੋਂ (ਹਰਿ ਨੇ ਹਰ ਇਕ ਦੇ) ਸਿਰ ਉਪਰ ਕਾਰ ਕਰਨ ਦੀ (ਵਿਵਸਥਾ) ਬਣਾਈ ਹੋਈ ਹੈ।੧। ਉਹ ਸੇਵਕ ਨਿਰਮਲ ਹੈ (ਜਿਸ ਨੇ) ਆਪਣੇ ਆਪ ਨੂੰ ਪਛਾਣਿਆ ਹੈ। (ਉਸ ਨੂੰ) ਸੁਖਦਾਤਾ (ਪ੍ਰਭੂ) ਆਪ ਹੀ ਆ ਮਿਲਦਾ ਹੈ। (ਉਸ ਦੀ) ਜੀਭ ਸ਼ਬਦ ਵਿਚ ਰੰਗੀ ਹੋਈ (ਪਰਮਾਤਮਾ ਦੇ) ਗੁਣ ਗਾਉਂਦੀ ਹੈ, (ਉਹ ਸਾਧਕ) ਸੱਚੇ (ਪਰਮਾਤਮਾ) ਦੇ ਦੁਆਰ ਉਪਰ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ।੨। ਗੁਰਮੁਖ (ਸਾਧਕ ਨੂੰ) ਨਾਮ ਕਰਕੇ ਵਡਿਆਈ ਮਿਲਦੀ ਹੈ। ਮਨਮੁਖ ਨਿੰਦਕ (ਆਪਣੀ) ਪਤਿ ਗਵਾ ਲੈਂਦਾ ਹੈ। (ਜੋ) ਨਾਮ ਵਿਚ ਰੰਗੇ ਹੋਏ ਹਨ, (ਉਹ) ਪਰਮ-ਹੰਸ ਅਤੇ ਵੈਰਾਗੀ ਹਨ, (ਉਨ੍ਹਾਂ ਨੇ ਆਪਣੇ) ਨਿਜ

ਸਬਦਿ ਮਰੈ ਸੋਈ ਜਨੁ ਪੂਰਾ ॥ ਸਤਿਗੁਰੁ ਆਖਿ ਸੁਣਾਏ ਸੂਰਾ ॥
ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥੪॥

ਪੜਿ ਪੰਡਿਤੁ ਅਵਰਾ ਸਮਝਾਏ ॥ ਘਰ ਜਲਤੇ ਕੀ ਖਬਰਿ ਨ ਪਾਏ ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ ॥੫॥
ਇਕਿ ਭਸਮ ਲਗਾਇ ਫਿਰਹਿ ਭੇਖਧਾਰੀ ॥ ਬਿਨੁ ਸਬਦੈ ਹਉਮੈ ਕਿਨਿ ਮਾਰੀ ॥
ਅਨਦਿਨੁ ਜਲਤ ਰਹਹਿ ਦਿਨੁ ਰਾਤੀ ਭਰਮਿ ਭੇਖਿ ਭਰਮਾਈ ਹੇ ॥੬॥
ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥ ਸਬਦਿ ਮੁਏ ਹਰਿ ਨਾਮਿ ਨਿਵਾਸੀ ॥
ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ ॥੭॥
ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ ॥ ਅੰਤਰਿ ਲੋਭੁ ਭਉਕੈ ਜਿਸੁ ਕੁਤਾ ॥
ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ ॥੮॥

ਸਚੈ ਸਬਦਿ ਸਚੀ ਪਤਿ ਹੋਈ ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥
ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥੯॥
ਇਕਿ ਸਿਧ ਸਾਧਿਕ ਬਹੁਤੁ ਵੀਚਾਰੀ ॥ ਇਕਿ ਅਹਿਨਿਸਿ ਨਾਮਿ ਰਤੇ ਨਿਰੰਕਾਰੀ॥
ਜਿਸ ਨੋ ਆਪਿ ਮਿਲਾਏ ਸੋ ਬੂਝੈ ਭਗਤਿ ਭਾਇ ਭਉ ਜਾਈ ਹੇ ॥੧੦॥
ਇਸਨਾਨੁ ਦਾਨੁ ਕਰਹਿ ਨਹੀ ਬੂਝਹਿ ॥ ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ ॥
ਸਾਚੈ ਸਬਦਿ ਰਤੇ ਇਕ ਰੰਗੀ ਸਾਚੈ ਸਬਦਿ ਮਿਲਾਈ ਹੇ ॥੧੧॥
ਆਪੇ ਸਿਰਜੇ ਦੇ ਵਡਿਆਈ ॥ ਆਪੇ ਭਾਣੈ ਦੇਇ ਮਿਲਾਈ ॥
ਆਪੇ ਨਦਰਿ ਕਰੇ ਮਨਿ ਵਸਿਆ ਮੇਰੈ ਪ੍ਰਭਿ ਇਉ ਫੁਰਮਾਈ ਹੇ ॥੧੨॥

ਸਤਿਗੁਰੁ ਸੇਵਹਿ ਸੇ ਜਨ ਸਾਚੇ ॥ ਮਨਮੁਖ ਸੇਵਿ ਨ ਜਾਣਨਿ ਕਾਚੇ ॥
ਆਪੇ ਕਰਤਾ ਕਰਿ ਕਰਿ ਵੇਖੈ ਜਿਉ ਭਾਵੈ ਤਿਉ ਲਾਈ ਹੇ ॥੧੩॥
ਜੁਗਿ ਜੁਗਿ ਸਾਚਾ ਏਕੋ ਦਾਤਾ ॥ ਪੂਰੈ ਭਾਗਿ ਗੁਰ ਸਬਦੁ ਪਛਾਤਾ ॥
ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ ॥੧੪॥
ਹਉਮੈ ਮਾਇਆ ਮੈਲੁ ਕਮਾਇਆ ॥ ਮਰਿ ਮਰਿ ਜੰਮਹਿ ਦੂਜਾ ਭਾਇਆ ॥
ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ਮਨਿ ਦੇਖਹੁ ਲਿਵ ਲਾਈ ਹੇ ॥੧੫॥

ਘਰ ਵਿਚ ਸਮਾਧੀ ਲਗਾਈ ਹੋਈ ਹੈ।੩। ਜੋ ਸ਼ਬਦ (ਦੀ ਸਾਧਨਾ ਦੁਆਰਾ ਜੀਵਿਤ ਭਾਵ ਨਾਲ) ਮਰਦਾ ਹੈ, ਉਹੀ ਪੂਰਾ ਸੇਵਕ ਹੈ। ਸੁਰਮੇ ਸਤਿਗੁਰੂ ਨੇ (ਸਭ ਨੂੰ) ਕਹਿ ਕੇ ਸੁਣਾ ਦਿੱਤਾ ਹੈ ਕਿ (ਉਸ ਸਾਧਕ ਦੇ) ਸ਼ਰੀਰ ਅੰਦਰ ਸੱਚੇ (ਨਾਮ) ਦਾ ਅੰਮ੍ਰਿਤ ਸਰੋਵਰ ਹੈ, (ਜਿਸ ਵਿਚੋਂ) ਮਨ ਪ੍ਰੇਮ-ਪੂਰਵਕ (ਨਾਮ ਰੂਪ ਜਲ) ਪੀਂਦਾ ਰਹਿੰਦਾ ਹੈ।੪।

ਪੰਡਿਤ (ਧਰਮ ਗ੍ਰੰਥ) ਪੜ੍ਹ ਕੇ ਹੋਰਨਾਂ ਨੂੰ ਸਮਝਾਉਂਦਾ ਹੈ, (ਪਰ ਉਸ ਨੂੰ ਤ੍ਰਿਸ਼ਨਾ ਨਾਲ) ਸੜਦੇ (ਆਪਣੇ) ਘਰ ਦੀ ਖ਼ਬਰ ਤਕ ਨਹੀਂ ਹੁੰਦੀ। ਸਤਿਗੁਰੂ ਦੀ ਸੇਵਾ ਤੋਂ ਬਿਨਾ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। (ਪੰਡਿਤ) ਪੜ੍ਹ ਕੇ ਥਕ ਜਾਂਦੇ ਹਨ, (ਪਰ ਉਨ੍ਹਾਂ ਦੇ ਮਨ ਵਿਚ) ਸ਼ਾਂਤੀ ਨਹੀਂ ਆਉਂਦੀ।੫। ਕਈ ਭੇਖਧਾਰੀ (ਸ਼ਰੀਰ ਉਪਰ) ਸੁਆਹ ਲਗਾਈ ਫਿਰਦੇ ਹਨ। (ਗੁਰੂ ਦੇ) ਸ਼ਬਦ ਦੇ ਬਿਨਾ ਹਉਮੈ ਕਿਸ ਨੇ ਮਾਰੀ ਹੈ? (ਉਹ) ਹਰ ਰੋਜ਼ ਦਿਨ ਰਾਤ (ਤ੍ਰਿਸ਼ਨਾ ਦੀ ਅਗਨੀ ਵਿਚ) ਸੜਦੇ ਰਹਿੰਦੇ ਹਨ। ਭੇਖ ਦੇ ਭਰਮ ਵਿਚ (ਉਨ੍ਹਾਂ ਨੇ ਲੋਕਾਈ ਨੂੰ) ਭਰਮਾਇਆ ਹੋਇਆ ਹੈ।੬। ਕਈ (ਸਾਧਕ) ਘਰ ਅਤੇ ਪਰਿਵਾਰ ਵਿਚ (ਰਹਿੰਦੇ ਹੋਏ ਵੀ) ਸਦਾ ਉਪਰਾਮ ਰਹਿੰਦੇ ਹਨ। (ਉਹ) ਸ਼ਬਦ ਦੁਆਰਾ (ਜੀਵਿਤ ਭਾਵ ਨਾਲ) ਮੋਏ ਹੋਏ ਹਰਿ-ਨਾਮ ਵਿਚ ਨਿਵਾਸ ਕਰਦੇ ਹਨ। (ਉਹ) ਹਰ ਰੋਜ਼ ਸਦਾ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ। (ਉਹ ਪ੍ਰਭੂ ਦੇ) ਭੈ ਅਤੇ ਪ੍ਰੇਮ-ਭਗਤੀ ਵਿਚ ਚਿਤ ਲਗਾਈ ਰਖਦੇ ਹਨ।੭। ਮਨਮੁਖ (ਵਿਅਕਤੀ) ਨਿੰਦਿਆ ਕਰ ਕਰ ਕੇ ਖ਼ਰਾਬ ਹੁੰਦਾ ਰਹਿੰਦਾ ਹੈ, ਜਿਸ ਦੇ ਅੰਦਰ ਲੋਭ ਰੂਪ ਕੁੱਤਾ ਭੌਂਕਦਾ ਰਹਿੰਦਾ ਹੈ। ਉਸ ਨੂੰ ਜਮ-ਕਾਲ ਕਦੇ ਨਹੀ ਛਡਦਾ, ਅੰਤ ਵੇਲੇ ਪਛਤਾਉਂਦਾ ਹੋਇਆ ਜਾਂਦਾ ਹੈ।੮।

ਸੱਚੇ ਸ਼ਬਦ ਰਾਹੀਂ ਹੀ ਸੱਚੀ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। ਨਾਮ ਤੋਂ ਬਿਨਾ ਕੋਈ ਵੀ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਸਤਿਗੁਰੂ ਤੋਂ ਬਿਨਾ ਕੋਈ ਨਾਮ ਪਾ ਨਹੀਂ ਸਕਦਾ, ਪ੍ਰਭੂ ਨੇ ਅਜਿਹੀ ਵਿਵਸਥਾ ਕੀਤੀ ਹੋਈ ਹੈ।੯। (ਇਸ ਸੰਸਾਰ ਵਿਚ) ਕਈ ਸਿਧ, ਸਾਧਕ ਅਤੇ ਬਹੁਤ ਵਿਚਾਰਵਾਨ ਹਨ। ਕਈ ਦਿਨ ਰਾਤ ਨਿਰੰਕਾਰ ਦੇ ਨਾਮ ਵਿਚ ਰੰਗੇ ਰਹਿੰਦੇ ਹਨ। ਜਿਸ ਨੂੰ ਪ੍ਰਭੂ ਆਪਣੇ ਨਾਲ ਜੋੜ ਲੈਂਦਾ ਹੈ, ਉਹੀ (ਵਾਸਤਵਿਕਤਾ ਨੂੰ) ਸਮਝ ਲੈਂਦਾ ਹੈ। ਪ੍ਰੇਮ-ਭਗਤੀ ਨਾਲ (ਉਸ ਦੇ ਅੰਦਰੋਂ) ਡਰ ਚਲਾ ਜਾਂਦਾ ਹੈ।੧੦। (ਕਈ ਲੋਕ ਤੀਰਥ-)ਇਸ਼ਨਾਨ ਅਤੇ ਦਾਨ ਕਰਦੇ ਹਨ, (ਪਰ ਉਹ ਵਾਸਤਵਿਕ ਜੀਵਨ-ਜੁਗਤ ਨੂੰ) ਸਮਝ ਨਹੀਂ ਸਕਦੇ। ਕਈ (ਪ੍ਰਕਾਸ਼-ਮਈ) ਮਨ ਦੁਆਰਾ (ਅੰਧਕਾਰਮਈ) ਮਨ ਨਾਲ ਜੂਝ ਕੇ (ਉਸ ਨੂੰ) ਮਾਰ ਦਿੰਦੇ ਹਨ। ਕਈ ਸੱਚੇ ਸ਼ਬਦ ਦੇ (ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ ਅਤੇ ਸੱਚੇ ਸ਼ਬਦ ਵਿਚ ਹੀ ਮਿਲੇ ਰਹਿੰਦੇ ਹਨ।੧੧। (ਪ੍ਰਭੂ) ਆਪ ਹੀ (ਜੀਵਾਂ ਨੂੰ) ਸਿਰਜਦਾ ਹੈ (ਅਤੇ ਆਪ ਹੀ) ਵਡਿਆਈ ਦਿੰਦਾ ਹੈ। ਆਪ ਹੀ ਆਪਣੇ ਭਾਣੇ ਅਨੁਸਾਰ (ਜੀਵਾਂ ਨੂੰ ਆਪਣੇ ਨਾਲ) ਮਿਲਾ ਦਿੰਦਾ ਹੈ। ਪ੍ਰਭੂ ਆਪ ਕ੍ਰਿਪਾ ਪੂਰਵਕ (ਜਿਗਿਆਸੂ ਦੇ) ਮਨ ਵਿਚ ਆ ਵਸਦਾ ਹੈ, ਮੇਰੇ ਪਰਮਾਤਮਾ ਨੇ ਇਉਂ ਦਸਿਆ ਹੈ।੧੨।

(ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ ਸੇਵਕ ਸੱਚੇ ਹਨ। ਮਨਮੁਖ ਕੱਚੇ ਹੋਣ ਕਰਕੇ (ਗੁਰੂ ਦੀ) ਸੇਵਾ ਕਰਨੀ ਨਹੀਂ ਜਾਣਦੇ। ਕਰਤਾਰ ਆਪ ਹੀ (ਸ੍ਰਿਸ਼ਟੀ ਦੀ ਰਚਨਾ) ਕਰ ਕਰ ਕੇ ਵੇਖਦਾ ਹੈ। ਜਿਵੇਂ (ਉਸ ਨੂੰ) ਚੰਗਾ ਲਗਦਾ ਹੈ, ਤਿਵੇਂ ਹੀ (ਲੋਕਾਈ ਨੂੰ ਕੰਮ ਵਿਚ) ਲਗਾਇਆ ਹੋਇਆ ਹੈ।੧੩। ਸਾਰੇ ਜੁਗਾਂ ਵਿਚ ਇਕ ਸੱਚਾ (ਪਰਮਾਤਮਾ) ਹੀ ਦਾਤਾ ਹੈ। ਪੂਰੇ ਭਾਗਾਂ ਕਰਕੇ ਹੀ (ਮਨੁੱਖ) ਗੁਰੂ ਦੇ ਸ਼ਬਦ ਨੂੰ ਪਛਾਣਦਾ ਹੈ। (ਜੋ) ਸ਼ਬਦ ਦੁਆਰਾ (ਪਰਮਾਤਮਾ ਨਾਲ) ਮਿਲ ਪੈਂਦੇ ਹਨ, ਉਹ (ਫਿਰ ਕਦੇ) ਵਿਛੜਦੇ ਨਹੀਂ ਹਨ, (ਉਨ੍ਹਾਂ ਨੂੰ ਪ੍ਰਭੂ) ਕ੍ਰਿਪਾ ਪੂਰਵਕ ਸਹਿਜ ਅਵਸਥਾ ਵਿਚ ਮਿਲਾਈ ਰਖਦਾ ਹੈ।੧੪। (ਜਿਨ੍ਹਾਂ ਨੇ) ਮਾਇਆ (ਦੇ ਪ੍ਰਭਾਵ ਕਰਕੇ) ਹਉਮੈ ਦੀ ਮੈਲ ਇਕੱਠੀ ਕੀਤੀ ਹੈ, (ਉਹ) ਦ੍ਵੈਤ-ਭਾਵ ਕਾਰਣ ਮਰ ਮਰ ਕੇ ਜੰਮਦੇ ਰਹਿੰਦੇ ਹਨ (ਅਰਥਾਤ ਆਵਾਗਵਣ ਵਿਚ ਪਏ ਰਹਿੰਦੇ ਹਨ)। ਸਤਿਗੁਰੂ ਦੀ ਸੇਵਾ ਤੋਂ ਬਿਨਾ ਮੁਕਤੀ ਪ੍ਰਾਪਤ ਨਹੀਂ ਹੁੰਦੀ, (ਨਿਰਸੰਦੇਹ) ਮਨ ਵਿਚ ਲਿਵ ਲਗਾ ਕੇ ਵੇਖ

ਜੋ ਤਿਸੁ ਭਾਵੈ ਸੋਈ ਕਰਸੀ ॥ ਆਪਹੁ ਹੋਆ ਨਾ ਕਿਛੁ ਹੋਸੀ ॥
ਨਾਨਕ ਨਾਮੁ ਮਿਲੈ ਵਡਿਆਈ ਦਰਿ ਸਾਚੈ ਪਤਿ ਪਾਈ ਹੇ ॥੧੬॥੩॥

ਮਾਰੂ ਮਹਲਾ ੩ ॥
ਜੋ ਆਇਆ ਸੋ ਸਭੁ ਕੋ ਜਾਸੀ ॥ ਦੂਜੈ ਭਾਇ ਬਾਧਾ ਜਮ ਫਾਸੀ ॥
ਸਤਿਗੁਰਿ ਰਾਖੇ ਸੇ ਜਨ ਉਬਰੇ ਸਾਚੇ ਸਾਚਿ ਸਮਾਈ ਹੇ ॥੧॥
ਆਪੇ ਕਰਤਾ ਕਰਿ ਕਰਿ ਵੇਖੈ ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥
ਗੁਰਮੁਖਿ ਗਿਆਨੁ ਤਿਸੁ ਸਭੁ ਕਿਛੁ ਸੁਝੈ ਅਗਿਆਨੀ ਅੰਧੁ ਕਮਾਈ ਹੇ ॥੨॥
ਮਨਮੁਖ ਸਹਸਾ ਬੂਝ ਨ ਪਾਈ ॥ ਮਰਿ ਮਰਿ ਜੰਮੈ ਜਨਮੁ ਗਵਾਈ ॥
ਗੁਰਮੁਖਿ ਨਾਮਿ ਰਤੇ ਸੁਖੁ ਪਾਇਆ ਸਹਜੇ ਸਾਚਿ ਸਮਾਈ ਹੇ ॥੩॥
ਧੰਧੈ ਧਾਵਤ ਮਨੁ ਭਇਆ ਮਨੂਰਾ ॥ ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ॥
ਆਪੇ ਬਖਸਿ ਲਏ ਸੁਖੁ ਪਾਏ ਪੂਰੈ ਸਬਦਿ ਮਿਲਾਈ ਹੇ ॥੪॥

ਦੁਰਮਤਿ ਝੂਠੀ ਬੁਰੀ ਬੁਰਿਆਰਿ ॥ ਅਉਗਣਿਆਰੀ ਅਉਗਣਿਆਰਿ ॥
ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ ॥੫॥
ਅਉਗਣਿਆਰੀ ਕੰਤ ਨ ਭਾਵੈ ॥ ਮਨ ਕੀ ਜੂਠੀ ਜੂਠੁ ਕਮਾਵੈ ॥
ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ ॥੬॥
ਦੁਰਮਤਿ ਖੋਟੀ ਖੋਟੁ ਕਮਾਵੈ ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥
ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ ॥੭॥
ਆਪੇ ਹੁਕਮੁ ਕਰੇ ਸਭੁ ਵੇਖੈ ॥ ਇਕਨਾ ਬਖਸਿ ਲਏ ਧੁਰਿ ਲੇਖੈ ॥
ਅਨਦਿਨੁ ਨਾਮਿ ਰਤੇ ਸਚੁ ਪਾਇਆ ਆਪੇ ਮੇਲਿ ਮਿਲਾਈ ਹੇ ॥੮॥

ਹਉਮੈ ਧਾਤੁ ਮੋਹ ਰਸਿ ਲਾਈ ॥ ਗੁਰਮੁਖਿ ਲਿਵ ਸਾਚੀ ਸਹਜਿ ਸਮਾਈ ॥
ਆਪੇ ਮੇਲੈ ਆਪੇ ਕਰਿ ਵੇਖੈ ਬਿਨੁ ਸਤਿਗੁਰ ਬੂਝ ਨ ਪਾਈ ਹੇ ॥੯॥
ਇਕਿ ਸਬਦੁ ਵੀਚਾਰਿ ਸਦਾ ਜਨ ਜਾਗੇ ॥ ਇਕਿ ਮਾਇਆ ਮੋਹਿ ਸੋਇ ਰਹੇ ਅਭਾਗੇ॥
ਆਪੇ ਕਰੇ ਕਰਾਏ ਆਪੇ ਹੋਰੁ ਕਰਣਾ ਕਿਛੂ ਨ ਜਾਈ ਹੇ ॥੧੦॥
ਕਾਲੁ ਮਾਰਿ ਗੁਰ ਸਬਦਿ ਨਿਵਾਰੇ ॥ ਹਰਿ ਕਾ ਨਾਮੁ ਰਖੈ ਉਰ ਧਾਰੇ ॥
ਸਤਿਗੁਰ ਸੇਵਾ ਤੇ ਸੁਖੁ ਪਾਇਆ ਹਰਿ ਕੈ ਨਾਮਿ ਸਮਾਈ ਹੇ ॥੧੧॥

ਲਵੋ।੧੫। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਕੁਝ ਕਰਦਾ ਹੈ। (ਜੀਵ ਤੋਂ) ਆਪਣੇ ਆਪ ਨ ਕੁਝ ਹੋਇਆ ਹੈ ਅਤੇ ਨ ਹੋਵੇਗਾ। ਨਾਨਕ (ਦਾ ਕਥਨ ਹੈ ਕਿ) ਨਾਮ ਦੁਆਰਾ ਵਡਿਆਈ ਮਿਲਦੀ ਹੈ ਅਤੇ ਸੱਚੇ (ਪ੍ਰਭੂ) ਦੇ ਦੁਆਰ ਉਪਰ ਸਨਮਾਨ ਮਿਲਦਾ ਹੈ।੧੬।੩।

**ਮਾਰੂ ਮਹਲਾ ੩**

(ਇਸ ਸੰਸਾਰ ਵਿਚ) ਜੋ (ਕੋਈ) ਵੀ ਆਇਆ ਹੈ, ਉਹ ਹਰ ਕੋਈ ਚਲਾ ਜਾਏਗਾ (ਅਰਥਾਤ ਮਰ ਜਾਏਗਾ)। ਦ੍ਵੈਤ-ਭਾਵ ਕਰਕੇ (ਜੀਵ) ਜਮ ਦੀ ਫਾਹੀ ਵਿਚ ਬੰਨ੍ਹਿਆ ਜਾਂਦਾ ਹੈ। (ਜਿਨ੍ਹਾਂ ਨੂੰ) ਸਤਿਗੁਰੂ ਨੇ ਬਚਾ ਲਿਆ ਹੈ, ਉਹੀ ਸੇਵਕ ਉਧਰੇ ਹਨ, (ਉਹ ਸਦਾ) ਸੱਚ ਵਿਚ ਸਮਾਏ ਰਹਿੰਦੇ ਹਨ।੧। ਕਰਤਾ ਪੁਰਖ ਆਪ ਹੀ (ਸ੍ਰਿਸ਼ਟੀ ਦੀ ਰਚਨਾ ਕਰਕੇ ਉਸ ਨੂੰ) ਵੇਖਦਾ ਹੈ। ਜਿਸ ਉਪਰ ਕ੍ਰਿਪਾ ਕਰਦਾ ਹੈ, ਉਹੀ ਜਨ ਪ੍ਰਵਾਨ ਚੜ੍ਹਦਾ ਹੈ। (ਜਿਸ ਨੂੰ) ਗੁਰੂ ਦਾ ਗਿਆਨ (ਪ੍ਰਾਪਤ ਹੁੰਦਾ ਹੈ), ਉਸ ਨੂੰ ਸਭ ਕੁਝ ਸੁਝਦਾ ਹੈ। ਅਗਿਆਨੀ ਵਿਅਕਤੀ ਅੰਨ੍ਹਿਆ ਵਾਲੇ ਕੰਮ ਹੀ ਕਰਦਾ ਹੈ।੨। ਮਨਮੁਖ (ਵਿਅਕਤੀ) ਸੰਸ਼ੇ (ਵਿਚ ਪਏ ਹੋਣ ਕਰਕੇ) ਸਮਝ ਨਹੀਂ ਸਕਦਾ। (ਉਹ) ਮਰ ਮਰ ਕੇ (ਫਿਰ) ਜੰਮਦਾ ਹੈ (ਅਰਥਾਤ ਆਵਾਗਵਣ ਵਿਚ ਪਿਆ ਰਹਿੰਦਾ ਹੈ) ਅਤੇ ਜਨਮ ਨਸ਼ਟ ਕਰ ਲੈਂਦਾ ਹੈ। ਗੁਰਮੁਖ (ਸਾਧਕ) ਨਾਮ ਵਿਚ ਰੰਗੇ ਹੋਣ ਕਰਕੇ (ਆਤਮਿਕ) ਸੁਖ ਪਾਉਂਦਾ ਹੈ (ਅਤੇ ਉਸ ਦੀ ਸੁਰਤਿ ਸਹਿਜੇ ਹੀ) ਸੱਚ ਵਿਚ ਸਮਾਈ ਰਹਿੰਦੀ ਹੈ।੩। (ਮਾਇਆਵੀ) ਧੰਧਿਆ ਵਿਚ ਦੌੜਨ ਵਾਲਾ ਮਨ ਸੜੇ ਹੋਏ ਲੋਹੇ ਵਰਗਾ ਹੋ ਜਾਂਦਾ ਹੈ। (ਜਦੋਂ) ਪੂਰੇ ਗੁਰੂ ਨੂੰ ਮਿਲ ਪੈਂਦਾ ਹੈ, (ਤਾਂ) ਫਿਰ ਸੋਨਾ (*ਕੰਚਨੁ*) ਹੋ ਜਾਂਦਾ ਹੈ। (ਪ੍ਰਭੂ) ਆਪ ਹੀ (ਉਸ ਦੇ ਪਾਪ) ਬਖ਼ਸ਼ ਦਿੰਦਾ ਹੈ ਅਤੇ (ਉਹ ਆਤਮਿਕ) ਸੁਖ ਪਾਉਂਦਾ ਹੈ। (ਉਹ) ਪੂਰੇ (ਗੁਰੂ ਦੇ) ਸ਼ਬਦ ਵਿਚ ਮਿਲਿਆ ਰਹਿੰਦਾ ਹੈ।੪।

ਮਾੜੀ ਮਤਿ ਵਾਲੀ ਜੀਵ-ਇਸਤਰੀ ਬਹੁਤ ਬੁਰੀ ਹੈ, (ਉਹ) ਔਗੁਣਾਂ ਕਰਕੇ ਔਗੁਣਹਾਰੀ ਹੀ ਬਣੀ ਰਹਿੰਦੀ ਹੈ। ਕੱਚੀ ਮਤਿ ਵਾਲੀ ਹੋਣ ਕਾਰਣ ਮੂੰਹ ਵਿਚੋਂ ਫਿਕਾ ਬੋਲਦੀ ਹੈ। ਮਾੜੀ ਮਤਿ ਵਾਲੀ (ਹੋਣ ਕਰਕੇ) ਨਾਮ ਪ੍ਰਾਪਤ ਨਹੀਂ ਕਰ ਸਕਦੀ।੫। (ਉਹ) ਔਗੁਣਾਂ ਵਾਲੀ (ਜੀਵ-ਇਸਤਰੀ) ਪ੍ਰਭੂ-ਪਤੀ ਨੂੰ ਚੰਗੀ ਨਹੀਂ ਲਗਦੀ। ਮਨ ਦੀ ਜੂਠੀ ਹੋਣ ਕਰਕੇ ਜੂਠ ਹੀ ਕਮਾਉਂਦੀ ਹੈ। (ਉਹ) ਮੂਰਖ ਪਰਮਾਤਮਾ-ਪਤੀ ਦੇ ਸੁਆਦ ਨੂੰ ਨਹੀਂ ਜਾਣਦੀ, ਬਿਨਾ ਗੁਰੂ ਦੇ (ਉਹ ਵਾਸਤਵਿਕਤਾ ਨੂੰ) ਸਮਝ ਨਹੀਂ ਸਕਦੀ।੬। ਮਾੜੀ ਅਤੇ ਖੋਟੀ ਬੁੱਧੀ ਵਾਲੀ ਖੋਟ ਹੀ ਕਮਾਉਂਦੀ ਹੈ। (ਉਹ) ਸ਼ਿੰਗਾਰ ਕਰਦੀ ਹੈ, (ਪਰ) ਮਾਲਕ-ਪਤੀ ਨੂੰ ਚੰਗੀ ਨਹੀਂ ਲਗਦੀ। ਗੁਣਵਾਨ (ਜੀਵ-ਇਸਤਰੀ) ਸਦਾ ਪਰਮਾਤਮਾ-ਪਤੀ ਨੂੰ ਮਾਣਦੀ ਹੈ (ਕਿਉਂਕਿ ਉਸ ਨੂੰ) ਸਤਿਗੁਰੂ (ਆਪਣੇ ਨਾਲ) ਮੇਲ ਕੇ (ਫਿਰ ਪ੍ਰਭੂ ਨਾਲ) ਮਿਲਾ ਦਿੰਦਾ ਹੈ।੭। (ਪ੍ਰਭੂ ਸਰਬਤ੍ਰ) ਆਪ ਹੁਕਮ ਕਰਕੇ ਸਭ ਨੂੰ ਵੇਖਦਾ ਹੈ। ਕਈਆਂ ਨੂੰ ਧੁਰੋਂ (ਕਰਮਾਂ ਦੇ) ਲੇਖੇ ਤੋਂ ਬਖ਼ਸ਼ ਦਿੰਦਾ ਹੈ। (ਉਹ ਸਾਧਕ) ਹਰ ਰੋਜ਼ ਨਾਮ ਵਿਚ ਰੰਗੇ ਰਹਿੰਦੇ ਹਨ। (ਉਨ੍ਹਾਂ ਨੇ) ਸੱਚੇ (ਪ੍ਰਭੂ) ਨੂੰ ਪਾ ਲਿਆ ਹੁੰਦਾ ਹੈ। (ਉਹ ਪ੍ਰਭੂ) ਆਪ ਹੀ (ਉਨ੍ਹਾਂ ਨੂੰ ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।੮।

ਮਾਇਆ (*ਧਾਤੁ*) ਆਪਣੇ ਮੋਹ ਨਾਲ (ਜੀਵ ਨੂੰ) ਹਉਮੈ ਦੇ ਰਸ ਵਿਚ ਲਗਾਈ ਰਖਦੀ ਹੈ। ਗੁਰਮੁਖ (ਵਿਅਕਤੀ) ਦੀ ਲਿਵ ਸੱਚੀ ਹੈ ਅਤੇ ਸਹਿਜ ਅਵਸਥਾ ਵਿਚ ਸਮਾਈ ਰਹਿੰਦੀ ਹੈ। (ਪ੍ਰਭੂ) ਆਪ ਹੀ ਆਪਣੇ ਨਾਲ ਮੇਲਦਾ ਹੈ, ਆਪ ਹੀ (ਸਿਰਜਨਾ) ਕਰ ਕੇ ਵੇਖਦਾ ਹੈ, (ਪਰ) ਸਤਿਗੁਰੂ ਤੋਂ ਬਿਨਾ (ਇਸ ਗੱਲ ਦੀ) ਸੋਝੀ ਨਹੀਂ ਹੁੰਦੀ।੯। ਕਈ ਸੇਵਕ ਸ਼ਬਦ ਨੂੰ ਵਿਚਾਰ ਕੇ ਸਦਾ (ਵਿਕਾਰਾਂ ਤੋਂ) ਸਚੇਤ ਰਹਿੰਦੇ ਹਨ। ਕਈ ਅਭਾਗੇ ਮਾਇਆ ਦੇ ਮੋਹ ਵਿਚ ਸੁਤੇ ਰਹਿੰਦੇ ਹਨ। (ਪ੍ਰਭੂ) ਆਪ ਹੀ ਕਰਦਾ ਕਰਾਉਂਦਾ ਹੈ, (ਕਿਸੇ) ਹੋਰ ਤੋਂ ਕੁਝ ਵੀ ਕੀਤਾ ਨਹੀਂ ਜਾ ਸਕਦਾ।੧੦। (ਜੋ) ਗੁਰੂ ਦੇ ਸ਼ਬਦ ਦੁਆਰਾ ਕਾਲ ਨੂੰ ਮਾਰ ਕੇ ਪਰੇ ਕਰ ਦਿੰਦਾ ਹੈ, (ਉਹ ਸਦਾ) ਹਰਿ ਦਾ ਨਾਮ ਹਿਰਦੇ ਵਿਚ ਧਾਰ ਕੇ ਰਖਦਾ ਹੈ। (ਉਸ ਨੇ) ਸਤਿਗੁਰੂ ਦੀ ਸੇਵਾ ਦੁਆਰਾ (ਆਤਮਿਕ) ਸੁਖ ਪਾਇਆ ਹੈ, (ਉਸ ਦੀ

ਦੂਜੈ ਭਾਇ ਫਿਰੈ ਦੇਵਾਨੀ ॥ ਮਾਇਆ ਮੋਹਿ ਦੁਖ ਮਾਹਿ ਸਮਾਨੀ ॥
ਬਹੁਤੇ ਭੇਖ ਕਰੈ ਨਹ ਪਾਏ ਬਿਨੁ ਸਤਿਗੁਰ ਸੁਖੁ ਨ ਪਾਈ ਹੇ ॥੧੨॥

ਕਿਸ ਨੋ ਕਹੀਐ ਜਾ ਆਪਿ ਕਰਾਏ ॥ ਜਿਤੁ ਭਾਵੈ ਤਿਤੁ ਰਾਹਿ ਚਲਾਏ ॥
ਆਪੇ ਮਿਹਰਵਾਨੁ ਸੁਖਦਾਤਾ ਜਿਉ ਭਾਵੈ ਤਿਵੈ ਚਲਾਈ ਹੇ ॥੧੩॥
ਆਪੇ ਕਰਤਾ ਆਪੇ ਭੁਗਤਾ ॥ ਆਪੇ ਸੰਜਮੁ ਆਪੇ ਜੁਗਤਾ ॥
ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ ਜਿਸ ਦਾ ਹੁਕਮੁ ਨ ਮੇਟਿਆ ਜਾਈ ਹੇ॥੧੪॥
ਸੇ ਵਡਭਾਗੀ ਜਿਨੀ ਏਕੋ ਜਾਤਾ ॥ ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ ॥
ਇਕ ਥੈ ਗੁਪਤੁ ਪਰਗਟੁ ਹੈ ਆਪੇ ਗੁਰਮੁਖਿ ਭ੍ਰਮੁ ਭਉ ਜਾਈ ਹੇ ॥੧੫॥
ਗੁਰਮੁਖਿ ਹਰਿ ਜੀਉ ਏਕੋ ਜਾਤਾ ॥ ਅੰਤਰਿ ਨਾਮੁ ਸਬਦਿ ਪਛਾਤਾ ॥
ਜਿਸੁ ਤੂ ਦੇਹਿ ਸੋਈ ਜਨੁ ਪਾਏ ਨਾਨਕ ਨਾਮਿ ਵਡਾਈ ਹੇ ॥੧੬॥੪॥

ਮਾਰੂ ਮਹਲਾ ੩ ॥
ਸਚੁ ਸਾਲਾਹੀ ਗਹਿਰ ਗੰਭੀਰੈ ॥ ਸਭੁ ਜਗੁ ਹੈ ਤਿਸ ਹੀ ਕੈ ਚੀਰੈ ॥
ਸਭਿ ਘਟ ਭੋਗਵੈ ਸਦਾ ਦਿਨੁ ਰਾਤੀ ਆਪੇ ਸੂਖ ਨਿਵਾਸੀ ਹੇ ॥੧॥
ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦੀ ਮੰਨਿ ਵਸਾਈ ॥
ਆਪੇ ਆਇ ਵਸਿਆ ਘਟ ਅੰਤਰਿ ਤੂਟੀ ਜਮ ਕੀ ਫਾਸੀ ਹੇ ॥੨॥
ਕਿਸੁ ਸੇਵੀ ਤੈ ਕਿਸੁ ਸਾਲਾਹੀ ॥ ਸਤਿਗੁਰੁ ਸੇਵੀ ਸਬਦਿ ਸਾਲਾਹੀ ॥
ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ ਪ੍ਰਗਾਸੀ ਹੇ ॥੩॥
ਦੇਹੀ ਕਾਚੀ ਕਾਗਦ ਮਿਕਦਾਰਾ ॥ ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ ॥
ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ ਨਿਵਾਸੀ ਹੇ ॥੪॥

ਸਚਾ ਚਉਕਾ ਸੁਰਤਿ ਕੀ ਕਾਰਾ ॥ ਹਰਿ ਨਾਮੁ ਭੋਜਨੁ ਸਚੁ ਆਧਾਰਾ ॥
ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ ॥੫॥
ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ ॥ ਹਰਿ ਗੁਣ ਗਾਵਹਿ ਅਨਦਿਨੁ ਜਾਗੇ ॥
ਸਾਚਾ ਸੂਖੁ ਸਦਾ ਤਿਨ ਅੰਤਰਿ ਰਸਨਾ ਹਰਿ ਰਸਿ ਰਾਸੀ ਹੇ ॥੬॥
ਹਰਿ ਨਾਮੁ ਚੇਤਾ ਅਵਰੁ ਨ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥
ਪੂਰੈ ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ ॥੭॥
ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ ॥ ਆਪਿ ਭੂਲਾ ਜਾ ਖਸਮਿ ਭੁਲਾਇਆ ॥
ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ ਚੀਨੈ ਸਬਦੁ ਅਬਿਨਾਸੀ ਹੇ ॥੮॥

ਬਿਰਤੀ) ਹਰਿ ਦੇ ਨਾਮ ਵਿਚ ਸਮਾਈ ਰਹਿੰਦੀ ਹੈ।੧੧। ਦ੍ਵੈਤ-ਭਾਵ ਕਾਰਣ (ਲੋਕਾਈ) ਦਿਵਾਨੀ ਹੋਈ ਫਿਰਦੀ ਹੈ। ਮਾਇਆ ਦੇ ਮੋਹ ਕਾਰਣ ਦੁਖ ਵਿਚ ਸਮਾਈ ਰਹਿੰਦੀ ਹੈ। ਬਹੁਤੇ ਭੇਖ ਕਰਨ ਨਾਲ (ਪ੍ਰਭੂ) ਪ੍ਰਾਪਤ ਨਹੀਂ ਹੋ ਸਕਦਾ, ਸਤਿਗੁਰੂ ਤੋਂ ਬਿਨਾ (ਲੋਕਾਈ) ਸੁਖ ਪ੍ਰਾਪਤ ਨਹੀਂ ਕਰ ਸਕਦੀ।੧੨।

ਕਿਸ ਨੂੰ (ਆਪਣੀ ਵਿਥਿਆ) ਦਸੀਏ, ਜਦ ਕਿ (ਪ੍ਰਭੂ) ਆਪ ਹੀ (ਸਭ ਕੁਝ) ਕਰ ਕਰਾ ਰਿਹਾ ਹੈ। ਜਿਸ ਤਰ੍ਹਾਂ ਉਸ ਨੂੰ ਚੰਗਾ ਲਗਦਾ ਹੈ, ਉਸ ਰਾਹ ਉਪਰ ਚਲਾਉਂਦਾ ਹੈ। ਪ੍ਰਭੂ ਆਪ ਹੀ ਮਿਹਰਬਾਨ ਅਤੇ ਸੁਖਾਂ ਦਾ ਦਾਤਾ ਹੈ, ਜਿਵੇਂ (ਉਹ) ਚਾਹੁੰਦਾ ਹੈ, ਤਿਵੇਂ ਚਲਾਈ ਜਾਂਦਾ ਹੈ।੧੩। (ਪ੍ਰਭੂ) ਆਪ ਹੀ ਕਰਤਾ ਹੈ ਅਤੇ ਆਪ ਹੀ ਭੋਗਤਾ ਹੈ। ਆਪ ਹੀ ਸੰਜਮ ਵਾਲਾ (ਨਿਰਲੇਪ) ਹੈ ਅਤੇ ਆਪ ਹੀ ਜੁੜਿਆ ਹੋਇਆ ਹੈ। ਪ੍ਰਭੂ (*ਮਧੁਸੂਦਨੁ*) ਆਪ ਨਿਰਮਲ ਅਤੇ ਮਿਹਰਬਾਨ ਹੈ, ਜਿਸ ਦਾ ਹੁਕਮ ਮੇਟਿਆ ਨਹੀਂ ਜਾ ਸਕਦਾ।੧੪। ਉਹ ਵਡੇ ਭਾਗਾਂ ਵਾਲਾ ਹੈ ਜਿਸ ਨੇ ਇਕ ਪ੍ਰਭੂ ਨੂੰ ਜਾਣਿਆ ਹੈ। ਹਰ ਇਕ ਹਿਰਦੇ ਵਿਚ ਜਗਤ ਨੂੰ ਜੀਵਨ ਦੇਣ ਵਾਲਾ ਵਸ ਰਿਹਾ ਹੈ। ਆਪ ਹੀ ਇਕ ਥਾਂ 'ਤੇ ਗੁਪਤ ਹੈ (ਅਤੇ ਦੂਜੀ ਥਾਂ 'ਤੇ) ਪ੍ਰਗਟ ਹੈ। ਗੁਰੂ ਦੁਆਰਾ ਭਰਮ ਅਤੇ ਭੈ ਦੂਰ ਹੋ ਜਾਂਦੇ ਹਨ।੧੫। ਗੁਰਮੁਖ ਨੇ ਇਕੋ ਹਰਿ ਜਾਣਿਆ ਹੈ। (ਉਸ ਦੇ) ਹਿਰਦੇ ਵਿਚ ਨਾਮ (ਵਸਦਾ ਹੈ, ਜੋ ਉਸ ਨੇ) ਸ਼ਬਦ ਦੁਆਰਾ ਪਛਾਣਿਆ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਜਿਸ ਨੂੰ ਤੂੰ ਦਿੰਦਾ ਹੈ, ਉਹੀ ਸੇਵਕ (ਨਾਮ ਨੂੰ) ਪ੍ਰਾਪਤ ਕਰਦਾ ਹੈ, ਨਾਮ (ਦੁਆਰਾ ਈਸ਼ਵਰੀ ਦਰਗਾਹ ਵਿਚ) ਵਡਿਆਈ ਮਿਲਦੀ ਹੈ।੧੬।੪।

ਮਾਰੂ ਮਹਲਾ ੩

(ਮੈਂ ਉਸ) ਗਹਿਰ ਗੰਭੀਰ ਸਤਿਸਰੂਪੀ (ਪ੍ਰਭੂ ਨੂੰ) ਆਰਾਧਦਾ ਹਾਂ। ਸਾਰਾ ਜਗਤ ਉਸ ਦੇ ਵਸ ਵਿਚ ਹੈ। (ਪ੍ਰਭੂ) ਸਦਾ ਦਿਨ ਰਾਤ ਸਾਰੇ ਸ਼ਰੀਰਾਂ/ਹਿਰਦਿਆਂ ਨੂੰ ਭੋਗਦਾ ਹੈ ਅਤੇ ਆਪ ਹੀ (ਸਭ) ਸੁਖਾਂ ਵਿਚ ਨਿਵਾਸ ਕਰਦਾ ਹੈ (ਅਰਥਾਤ ਸੁਖਾਂ ਦਾ ਸੋਮਾ ਹੈ)।੧। ਪ੍ਰਭੂ ਸੱਚਾ ਹੈ, (ਉਸ ਦਾ) ਨਾਮ ਵੀ ਸੱਚਾ ਹੈ। ਗੁਰੂ ਦੀ ਕ੍ਰਿਪਾ ਨਾਲ ਮਨ ਵਿਚ ਵਸਾਇਆ ਜਾ ਸਕਦਾ ਹੈ। (ਉਹ ਪ੍ਰਭੂ) ਆਪ ਹੀ ਹਿਰਦੇ ਵਿਚ ਆ ਵਸਦਾ ਹੈ ਅਤੇ ਜਮ ਦੀ ਫਾਹੀ ਟੁਟ ਜਾਂਦੀ ਹੈ।੨। (ਮੈਂ) ਕਿਸ ਦੀ ਸੇਵਾ ਕਰਾਂ ਅਤੇ ਕਿਸ ਦੀ ਸਰਾਹਨਾ ਕਰਾਂ? (ਉੱਤਰ—) ਸਤਿਗੁਰੂ ਨੂੰ ਸੇਵਾਂ ਅਤੇ ਸ਼ਬਦ ਨੂੰ ਸਲਾਹਵਾਂ। ਸੱਚੇ ਸ਼ਬਦ ਦੁਆਰਾ ਸਦਾ ਮਤਿ ਉਤਮ ਰਹਿੰਦੀ ਹੈ ਅਤੇ ਹਿਰਦੇ ਰੂਪ ਕਮਲ ਖਿੜ ਜਾਂਦਾ ਹੈ।੩। ਸ਼ਰੀਰ ਕਾਗ਼ਜ਼ ਵਾਂਗ (*ਮਿਕਦਾਰਾ*) ਨਾਸ਼ਮਾਨ ਹੈ। (ਕਾਗ਼ਜ਼ ਉਪਰ ਜਲ ਦੀ) ਬੂੰਦ ਪੈਣ ਨਾਲ ਨਸ਼ਟ ਹੋ ਜਾਂਦਾ ਹੈ, (ਉਸ ਨੂੰ) ਢਹਿੰਦਿਆਂ ਦੇਰ ਨਹੀਂ ਲਗਦੀ। ਜਿਸ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੋ ਜਾਂਦਾ ਹੈ, (ਉਸ ਦਾ) ਸ਼ਰੀਰ ਸੋਨੇ ਵਰਗਾ ਹੁੰਦਾ ਹੈ, ਗੁਰਮੁਖ (ਸਾਧਕ ਇਸ ਤੱਥ ਨੂੰ) ਸਮਝਦਾ ਹੈ।੪।

(ਗੁਰਮੁਖ ਸਾਧਕ ਦਾ ਹਿਰਦਾ ਰੂਪ) ਚੌਕਾ ਸੱਚ ਦਾ ਹੈ (ਅਤੇ ਉਸ ਉਤੇ) ਸੁਰਤਿ ਦੀਆਂ ਕਾਰਾਂ/ਲਕੀਰਾਂ ਹਨ। ਹਰਿ-ਨਾਮ (ਉਸ ਦਾ) ਭੋਜਨ ਹੈ ਅਤੇ ਸੱਚਾ (ਪ੍ਰਭੂ ਉਸ ਦਾ) ਆਸਰਾ ਹੈ। (ਉਹ ਹਿਰਦਾ) ਸਦਾ ਤ੍ਰਿਪਤ, ਪਵਿਤਰ ਅਤੇ ਸਵੱਛ ਹੈ, ਜਿਸ ਹਿਰਦੇ ਵਿਚ ਹਰਿ-ਨਾਮ ਦਾ ਨਿਵਾਸ ਹੈ।੫। ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ ਜੋ ਸੱਚੇ ਨਾਮ (ਦੀ ਆਰਾਧਨਾ ਵਿਚ) ਲਗੇ ਹੋਏ ਹਨ। (ਉਹ) ਹਰਿ ਦਾ ਗੁਣ-ਗਾਨ ਕਰਦੇ ਹੋਏ ਹਰ ਰੋਜ਼ ਸਚੇਤ ਰਹਿੰਦੇ ਹਨ। ਉਨ੍ਹਾਂ ਦੇ ਹਿਰਦੇ ਵਿਚ ਸਦਾ ਸੱਚਾ ਸੁਖ (ਟਿਕਿਆ ਰਹਿੰਦਾ ਹੈ), ਜੀਭ ਹਰਿ ਦੇ ਰਸ ਵਿਚ ਰਸੀ ਰਹਿੰਦੀ ਹੈ।੬। (ਉਸ ਨੇ ਕੇਵਲ ਇਕ) ਹਰਿ-ਨਾਮ ਨੂੰ ਸਿਮਰਿਆ ਹੈ, (ਕਿਸੇ) ਹੋਰ ਨੂੰ ਪੂਜਿਆ ਨਹੀਂ ਹੈ। (ਉਸ ਨੇ) ਇਕੋ ਨੂੰ ਸੇਵਿਆ ਹੈ, (ਕਿਸੇ) ਹੋਰ ਦੂਜੇ (ਦੀ ਸੇਵਾ ਨਹੀਂ ਕਰਦਾ)। (ਉਸ ਨੂੰ) ਪੂਰੇ ਗੁਰੂ ਨੇ ਸਰਬਤ੍ਰ ਸੱਚਾ (ਪ੍ਰਭੂ) ਵਿਖਾ ਦਿੱਤਾ ਹੈ, (ਉਹ) ਸੱਚੇ ਨਾਮ ਵਿਚ ਮਗਨ ਰਹਿੰਦਾ ਹੈ।੭। (ਜੀਵ ਅਨੇਕ) ਜੂਨਾਂ ਵਿਚ ਭਟਕ ਭਟਕ ਕੇ ਬਾਰ ਬਾਰ (ਜੂਨਾਂ ਵਿਚ) ਆਉਂਦਾ ਰਿਹਾ। (ਕੀ ਜੀਵ) ਆਪ ਭੁਲਿਆ ਹੈ ਜਾਂ ਪ੍ਰਭੂ ਨੇ (ਇਸ ਨੂੰ) ਭੁਲਾਇਆ ਹੈ? (ਜਦੋਂ ਕਿਸੇ ਨੂੰ) ਹਰਿ ਮਿਲਦਾ ਹੈ, ਤਾਂ ਗੁਰੂ ਦੁਆਰਾ (ਉਹ) ਬੁਝਦਾ ਹੈ ਅਤੇ ਅਵਿਨਾਸ਼ੀ (ਪ੍ਰਭੂ) ਦੇ ਸ਼ਬਦ ਨੂੰ ਸਮਝਦਾ ਹੈ।੮।

ਕਾਮਿ ਕ੍ਰੋਧਿ ਭਰੇ ਹਮ ਅਪਰਾਧੀ ॥ ਕਿਆ ਮੁਹੁ ਲੈ ਬੋਲਹ ਨਾ ਹਮ ਗੁਣ ਨ ਸੇਵਾ ਸਾਧੀ॥
ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ ਸਾਚੁ ਨਾਮੁ ਅਬਿਨਾਸੀ ਹੇ ॥੯॥
ਨਾ ਕੋਈ ਕਰੇ ਨ ਕਰਣੈ ਜੋਗਾ ॥ ਆਪੇ ਕਰਹਿ ਕਰਾਵਹਿ ਸੁ ਹੋਇਗਾ ॥
ਆਪੇ ਬਖਸਿ ਲੈਹਿ ਸੁਖੁ ਪਾਏ ਸਦ ਹੀ ਨਾਮਿ ਨਿਵਾਸੀ ਹੇ ॥੧੦॥
ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ ॥ ਹਰਿ ਸਾਚੇ ਸੇਤੀ ਵਣਜੁ ਵਾਪਾਰਾ ॥
ਸਚੁ ਧਨੁ ਜੰਮਿਆ ਤੋਟਿ ਨ ਆਵੈ ਅੰਤਰਿ ਨਾਮੁ ਨਿਵਾਸੀ ਹੇ ॥੧੧॥
ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ ॥ ਆਪੇ ਬਖਸਿ ਲੈਹਿ ਨਾਮੁ ਦੀਜੈ ॥
ਗੁਰਮੁਖਿ ਹੋਵੈ ਸੋ ਪਤਿ ਪਾਏ ਇਕਤੁ ਨਾਮਿ ਨਿਵਾਸੀ ਹੇ ॥੧੨॥

ਅੰਤਰਿ ਹਰਿ ਧਨੁ ਸਮਝ ਨ ਹੋਈ ॥ ਗੁਰ ਪਰਸਾਦੀ ਬੂਝੈ ਕੋਈ ॥
ਗੁਰਮੁਖਿ ਹੋਵੈ ਸੋ ਧਨੁ ਪਾਏ ਸਦ ਹੀ ਨਾਮਿ ਨਿਵਾਸੀ ਹੇ ॥੧੩॥
ਅਨਲ ਵਾਉ ਭਰਮਿ ਭੁਲਾਈ ॥ ਮਾਇਆ ਮੋਹਿ ਸੁਧਿ ਨ ਕਾਈ ॥
ਮਨਮੁਖ ਅੰਧੇ ਕਿਛੂ ਨ ਸੂਝੈ ਗੁਰਮਤਿ ਨਾਮੁ ਪ੍ਰਗਾਸੀ ਹੇ ॥੧੪॥
ਮਨਮੁਖ ਹਉਮੈ ਮਾਇਆ ਸੂਤੇ ॥ ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ ॥
ਪਰ ਨਿੰਦਾ ਕਰਹਿ ਬਹੁ ਚਿੰਤਾ ਜਾਲੈ ਦੁਖੇ ਦੁਖਿ ਨਿਵਾਸੀ ਹੇ ॥੧੫॥
ਆਪੇ ਕਰਤੈ ਕਾਰ ਕਰਾਈ ॥ ਆਪੇ ਗੁਰਮੁਖਿ ਦੇਇ ਬੁਝਾਈ ॥
ਨਾਨਕ ਨਾਮਿ ਰਤੇ ਮਨੁ ਨਿਰਮਲੁ ਨਾਮੇ ਨਾਮਿ ਨਿਵਾਸੀ ਹੇ ॥੧੬॥੫॥

ਮਾਰੂ ਮਹਲਾ ੩ ॥
ਏਕੋ ਸੇਵੀ ਸਦਾ ਥਿਰੁ ਸਾਚਾ ॥ ਦੂਜੈ ਲਾਗਾ ਸਭੁ ਜਗੁ ਕਾਚਾ ॥
ਗੁਰਮਤੀ ਸਦਾ ਸਚੁ ਸਾਲਾਹੀ ਸਾਚੇ ਹੀ ਸਾਚਿ ਪਤੀਜੈ ਹੇ ॥੧॥
ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ ॥ ਆਪੇ ਲਾਇ ਲਏ ਜਗਜੀਵਨੁ ਦਾਤਾ ॥
ਆਪੇ ਬਖਸੇ ਦੇ ਵਡਿਆਈ ਗੁਰਮਤਿ ਇਹੁ ਮਨੁ ਭੀਜੈ ਹੇ ॥੨॥
ਮਾਇਆ ਲਹਰਿ ਸਬਦਿ ਨਿਵਾਰੀ ॥ ਇਹੁ ਮਨੁ ਨਿਰਮਲੁ ਹਉਮੈ ਮਾਰੀ ॥
ਸਹਜੇ ਗੁਣ ਗਾਵੈ ਰੰਗਿ ਰਾਤਾ ਰਸਨਾ ਰਾਮੁ ਰਵੀਜੈ ਹੇ ॥੩॥
ਮੇਰੀ ਮੇਰੀ ਕਰਤ ਵਿਹਾਣੀ ॥ ਮਨਮੁਖਿ ਨ ਬੂਝੈ ਫਿਰੈ ਇਆਣੀ ॥
ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਹੇ ॥੪॥

(ਹੇ ਪ੍ਰਭੂ !) ਅਸੀਂ ਅਪਰਾਧੀ ਕਾਮ, ਕ੍ਰੋਧ ਨਾਲ ਭਰੇ ਹੋਏ ਹਾਂ। (ਅਸੀਂ) ਕਿਹੜਾ ਮੂੰਹ ਲੈ ਕੇ ਬੋਲੀਏ (ਕਿਉਂਕਿ) ਨ ਸਾਡੇ ਵਿਚ (ਕੋਈ) ਗੁਣ ਹੈ, ਨ ਕੋਈ ਸੇਵਾ ਕੀਤੀ ਹੈ। ਤੁਸੀਂ ਆਪ ਹੀ ਪੱਥਰਾਂ ਵਾਂਗ ਡੁਬ ਰਹੇ (ਅਸਾਂ ਪਾਪੀਆਂ ਨੂੰ ਆਪਣੇ ਨਾਲ) ਮਿਲਾ ਲਵੋ। ਤੇਰਾ ਨਾਮ ਸੱਚਾ ਅਤੇ ਨਾਸ਼-ਰਹਿਤ ਹੈ।੯। ਕੋਈ (ਜੀਵ ਤੇਰੇ ਭਾਣੇ ਤੋਂ ਬਿਨਾ ਕੁਝ) ਨਹੀਂ ਕਰ ਸਕਦਾ ਅਤੇ ਨ ਹੀ ਕਰਨ ਦੇ ਯੋਗ ਹੈ। (ਜੋ ਤੂੰ ਕਿਸੇ ਤੋਂ) ਕਰੇ ਕਰਾਵੇਂਗਾ, ਉਹੀ ਹੋਵੇਗਾ। (ਜਿਸ ਨੂੰ) ਆਪ ਬਖ਼ਸ਼ ਲੈਂਦਾ ਹੈ, (ਉਹੀ) ਸੁਖ ਪ੍ਰਾਪਤ ਕਰਦਾ ਹੈ ਅਤੇ ਸਦਾ ਨਾਮ ਵਿਚ ਲੀਨ ਰਹਿੰਦਾ ਹੈ।੧੦। ਇਸ ਸ਼ਰੀਰ ਰੂਪ ਧਰਤੀ ਵਿਚ ਅਪਾਰ (ਪ੍ਰਭੂ ਦਾ) ਸ਼ਬਦ ਰੂਪ ਬੀਜ (ਪਾਓ)। ਸੱਚੇ ਹਰਿ ਨਾਲ ਵਣਜ ਵਪਾਰ ਕਰੋ। (ਇਸ ਧਰਤੀ ਵਿਚ) ਸੱਚਾ (ਨਾਮ ਰੂਪ) ਧਨ ਪੈਦਾ ਹੁੰਦਾ ਹੈ, (ਕਿਸੇ ਤਰ੍ਹਾਂ ਦੀ) ਕਮੀ ਨਹੀਂ ਆਉਂਦੀ, ਅੰਦਰ ਨਾਮ ਵਸਿਆ ਰਹਿੰਦਾ ਹੈ।੧੧। ਹੇ ਪ੍ਰਭੂ ! ਔਗੁਣਹਾਰਿਆਂ ਨੂੰ (ਆਪਣੇ) ਗੁਣਾਂ ਦੀ ਬਖ਼ਸ਼ਿਸ਼ ਕਰੋ। (ਉਨ੍ਹਾਂ ਨੂੰ) ਬਖ਼ਸ਼ ਲਵੋ ਅਤੇ ਨਾਮ ਦਿਓ। (ਜੋ) ਗੁਰਮੁਖ ਹੁੰਦਾ ਹੈ, ਉਹ (ਤੇਰੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ ਅਤੇ ਇਕ ਨਾਮ ਵਿਚ ਹੀ ਲੀਨ ਹੋਇਆ ਰਹਿੰਦਾ ਹੈ।੧੨।

(ਹਰ ਇਕ ਵਿਅਕਤੀ ਦੇ ਹਿਰਦੇ ਵਿਚ) ਹਰਿ-ਨਾਮ ਰੂਪ ਧਨ ਹੁੰਦਾ ਹੈ, (ਪਰ ਉਸ ਨੂੰ) ਸੁਝ ਨਹੀਂ ਹੁੰਦੀ। ਗੁਰੂ ਦੀ ਕ੍ਰਿਪਾ ਨਾਲ ਕੋਈ ਵਿਰਲਾ ਹੀ ਬੁਝਦਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ (ਨਾਮ) ਧਨ ਪ੍ਰਾਪਤ ਕਰਦਾ ਹੈ, ਅਤੇ ਸਦਾ ਹੀ ਨਾਮ ਵਿਚ ਟਿਕਿਆ ਰਹਿੰਦਾ ਹੈ।੧੩। (ਤ੍ਰਿਸ਼ਨਾ ਦੀ) ਅੱਗ ਅਤੇ (ਵਾਸਨਾ ਦੀ) ਪੌਣ ਨੇ (ਸਾਰੀ ਲੋਕਾਈ) ਭਰਮ ਵਿਚ ਭੁਲਾਈ ਹੋਈ ਹੈ। ਮਾਇਆ ਦੇ ਮੋਹ ਕਾਰਣ (ਜੀਵ ਨੂੰ) ਕੋਈ ਸੁੱਧ-ਬੁੱਧ ਨਹੀਂ ਹੈ। ਮਨਮੁਖ ਨੂੰ ਅਗਿਆਨੀ ਹੋਣ ਕਾਰਣ ਕੁਝ ਨਹੀਂ ਸੁਝਦਾ। ਗੁਰੂ ਦੀ ਮਤਿ ਰਾਹੀਂ (ਹਿਰਦੇ ਵਿਚ) ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ।੧੪। ਮਨਮੁਖ ਹਉਮੈ ਕਰਕੇ ਮਾਇਆ (ਦੀ ਨੀਂਦ ਵਿਚ) ਸੁਤੇ ਪਏ ਹਨ। (ਉਹ) ਆਪਣਾ (ਹਿਰਦੇ ਰੂਪ) ਘਰ ਨਹੀਂ ਸੰਭਾਲਦੇ ਅਤੇ ਅੰਤ ਵਿਚ ਖੁਆਰ ਹੁੰਦੇ ਹਨ। ਉਹ ਪਰਾਈ ਨਿੰਦਿਆ ਕਰਦੇ ਹਨ ਅਤੇ ਬਹੁਤ ਚਿੰਤਾ ਵਿਚ ਸੜਦੇ ਹਨ। ਉਹ ਦੁਖਾਂ ਵਿਚ ਹੀ ਪਏ ਰਹਿੰਦੇ ਹਨ।੧੫। ਕਰਤਾ ਪੁਰਖ ਆਪ ਹੀ (ਜੀਵਾਂ ਤੋਂ) ਕਾਰ ਕਰਾਉਂਦਾ ਹੈ। ਆਪ ਹੀ ਗੁਰਮੁਖਾਂ ਨੂੰ ਸੋਝੀ ਬਖ਼ਸ਼ਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਜਾਂਦੇ ਹਨ, (ਉਨ੍ਹਾਂ ਦਾ) ਮਨ ਨਿਰਮਲ ਹੋ ਜਾਂਦਾ ਹੈ ਅਤੇ ਪੂਰੀ ਤਰ੍ਹਾਂ ਨਾਮ ਵਿਚ ਟਿਕ ਜਾਂਦੇ ਹਨ।੧੬।੫।

**ਮਾਰੂ ਮਹਲਾ ੩**

(ਮੈਂ) ਇਕ (ਪ੍ਰਭੂ) ਨੂੰ ਸੇਵਦਾ ਹਾਂ, (ਜੋ) ਸਦਾ ਸਦੀਵੀ ਹੈ। ਦ੍ਵੈਤ-ਭਾਵ ਵਿਚ ਲਗਿਆ ਸਾਰਾ ਜਗਤ ਕੱਚਾ ਹੈ। ਗੁਰੂ ਦੀ ਮਤਿ ਰਾਹੀਂ ਸਦਾ ਸੱਚ ਨੂੰ ਸਲਾਹੁੰਦਾ ਹਾਂ ਅਤੇ ਸੱਚੇ (ਪ੍ਰਭੂ) ਕਰਕੇ ਸੱਚ ਵਿਚ (ਮੇਰਾ ਮਨ) ਵਿਸ਼ਵਸਤ ਹੋ ਗਿਆ ਹੈ।੧। (ਹੇ ਪਰਮਾਤਮਾ !) ਤੇਰੇ ਵਿਚ ਗੁਣ ਬਹੁਤ ਹਨ, (ਪਰ) ਮੈਂ ਇਕ ਵੀ ਜਾਣਿਆ ਨਹੀਂ ਹੈ। ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਦਾਤਾ ਆਪ (ਜੀਵ ਨੂੰ ਆਪਣੇ ਨਾਲ) ਲਗਾ ਲੈਂਦਾ ਹੈ। ਆਪ ਹੀ ਬਖ਼ਸ਼ ਕੇ ਵਡਿਆਈ ਦਿੰਦਾ ਹੈ, ਗੁਰੂ ਦੀ ਮਤਿ ਰਾਹੀਂ ਇਹ ਮਨ ਪਤੀਜ ਜਾਂਦਾ ਹੈ।੨। (ਜਿਸ ਵਿਅਕਤੀ ਨੇ) ਮਾਇਆ ਦੀ ਲਹਿਰ ਨੂੰ ਸ਼ਬਦ ਰਾਹੀਂ ਦੂਰ ਕਰ ਲਿਆ ਹੈ, ਹਉਮੈ ਨੂੰ ਮਾਰ ਕੇ (ਉਸ ਦਾ) ਇਹ ਮਨ ਨਿਰਮਲ ਹੋ ਗਿਆ ਹੈ। (ਹੁਣ ਇਹ) ਸਹਿਜ ਅਵਸਥਾ ਦੇ ਰੰਗ ਵਿਚ ਰੰਗਿਆ ਹੋਇਆ (ਪ੍ਰਭੂ ਦੇ) ਗੁਣ ਗਾਉਂਦਾ ਹੈ ਅਤੇ ਜੀਭ ਨਾਲ ਰਾਮ (-ਨਾਮ) ਉਚਾਰਦਾ ਹੈ।੩। (ਮਨਮੁਖ ਦੀ) ਉਮਰ 'ਮੇਰੀ ਮੇਰੀ' ਕਰਦਿਆਂ ਬੀਤ ਜਾਂਦੀ ਹੈ। ਮਨਮੁਖ (ਰੂਪ ਜੀਵ-ਇਸਤਰੀ ਜੀਵਨ-ਜਾਚ) ਨਹੀਂ ਸਮਝਦੀ ਅਤੇ ਨਾਸਮਝ (ਐਂਵੇ ਭਟਕਦੀ) ਫਿਰਦੀ ਹੈ। (ਉਸ ਨੂੰ) ਜਮ ਕਾਲ (ਮਾਰਨ ਲਈ) ਘੜੀ ਅਤੇ ਮਹੂਰਤ ਵੇਖ ਰਿਹਾ ਹੈ, (ਉਸ ਦੀ) ਹਰ ਰੋਜ਼ ਉਮਰ ਘਟ ਰਹੀ ਹੈ।੪।

ਅੰਤਰਿ ਲੋਭੁ ਕਰੈ ਨਹੀ ਬੂਝੈ ॥ ਸਿਰ ਊਪਰਿ ਜਮਕਾਲੁ ਨ ਸੂਝੈ ॥
ਐਥੈ ਕਮਾਣਾ ਸੁ ਅਗੈ ਆਇਆ ਅੰਤਕਾਲਿ ਕਿਆ ਕੀਜੈ ਹੇ ॥੫॥
ਜੋ ਸਚਿ ਲਾਗੇ ਤਿਨ ਸਾਚੀ ਸੋਇ ॥ ਦੂਜੈ ਲਾਗੇ ਮਨਮੁਖਿ ਰੋਇ ॥
ਦੁਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ ਭੀਜੈ ਹੇ ॥੬॥
ਗੁਰ ਕੈ ਸਬਦਿ ਸਦਾ ਜਨੁ ਸੋਹੈ ॥ ਨਾਮ ਰਸਾਇਣਿ ਇਹੁ ਮਨੁ ਮੋਹੈ ॥
ਮਾਇਆ ਮੋਹ ਮੈਲੁ ਪਤੰਗੁ ਨ ਲਾਗੈ ਗੁਰਮਤੀ ਹਰਿ ਨਾਮਿ ਭੀਜੈ ਹੇ ॥੭॥
ਸਭਨਾ ਵਿਚਿ ਵਰਤੈ ਇਕੁ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥
ਹਉਮੈ ਮਾਰਿ ਸਦਾ ਸੁਖੁ ਪਾਇਆ ਨਾਇ ਸਾਚੈ ਅੰਮ੍ਰਿਤੁ ਪੀਜੈ ਹੇ ॥੮॥

ਕਿਲਬਿਖ ਦੂਖ ਨਿਵਾਰਣਹਾਰਾ ॥ ਗੁਰਮੁਖਿ ਸੇਵਿਆ ਸਬਦਿ ਵੀਚਾਰਾ ॥
ਸਭੁ ਕਿਛੁ ਆਪੇ ਆਪਿ ਵਰਤੈ ਗੁਰਮੁਖਿ ਤਨੁ ਮਨੁ ਭੀਜੈ ਹੇ ॥੯॥
ਮਾਇਆ ਅਗਨਿ ਜਲੈ ਸੰਸਾਰੇ ॥ ਗੁਰਮੁਖਿ ਨਿਵਾਰੈ ਸਬਦਿ ਵੀਚਾਰੇ ॥
ਅੰਤਰਿ ਸਾਂਤਿ ਸਦਾ ਸੁਖੁ ਪਾਇਆ ਗੁਰਮਤੀ ਨਾਮੁ ਲੀਜੈ ਹੇ ॥੧੦॥
ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ ॥ ਜਮੁ ਨ ਛੋਡੈ ਬਹੁ ਕਰਮ ਕਮਾਵਹਿ॥
ਸਤਿਗੁਰੁ ਭੇਟੈ ਤਾ ਮੁਕਤਿ ਪਾਈਐ ਹਰਿ ਹਰਿ ਰਸਨਾ ਪੀਜੈ ਹੇ ॥੧੧॥
ਮਨਮੁਖਿ ਅੰਤਰਿ ਭਗਤਿ ਨ ਹੋਈ ॥ ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥
ਪਵਿਤ੍ਰ ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ ਭੀਜੈ ਹੇ ॥੧੨॥

ਬ੍ਰਹਮਾ ਬਿਸਨੁ ਮਹੇਸੁ ਵੀਚਾਰੀ ॥ ਤ੍ਰੈ ਗੁਣ ਬਧਕ ਮੁਕਤਿ ਨਿਰਾਰੀ ॥
ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ ॥੧੩॥
ਬੇਦ ਪੜਹਿ ਹਰਿ ਨਾਮੁ ਨ ਬੂਝਹਿ ॥ ਮਾਇਆ ਕਾਰਣਿ ਪੜਿ ਪੜਿ ਲੂਝਹਿ ॥
ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ ॥੧੪॥
ਬੇਦ ਬਾਦ ਸਭਿ ਆਖਿ ਵਖਾਣਹਿ ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ ॥
ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥੧੫॥
ਆਪੇ ਸਾਚਾ ਏਕੋ ਸੋਈ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥
ਨਾਨਕ ਨਾਮਿ ਰਤੇ ਮਨੁ ਸਾਚਾ ਸਚੋ ਸਚੁ ਰਵੀਜੈ ਹੇ ॥੧੬॥੬॥

ਮਾਰੂ ਮਹਲਾ ੩ ॥
ਸਚੈ ਸਚਾ ਤਖਤੁ ਰਚਾਇਆ ॥ ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ ॥
ਸਦ ਹੀ ਸਾਚੁ ਵਸਿਆ ਘਟ ਅੰਤਰਿ ਗੁਰਮੁਖਿ ਕਰਣੀ ਸਾਰੀ ਹੇ ॥੧॥

(ਮਨਮੁਖ ਜੀਵ-ਇਸਤਰੀ) ਹਿਰਦੇ ਵਿਚ ਲੋਭ ਕਰਦੀ ਹੈ, (ਪਰ ਜੀਵਨ ਜਾਚ ਨੂੰ) ਸਮਝਦੀ ਨਹੀਂ ਹੈ। (ਉਸ ਨੂੰ) ਸਿਰ ਉਪਰ (ਖੜੋਤਾ) ਜਮਕਾਲ ਸੁਝਦਾ ਨਹੀਂ ਹੈ। (ਉਸ ਨੇ ਜੋ) ਇਥੇ ਕਮਾਇਆ ਹੈ, ਉਹ (ਪਰਲੋਕ ਵਿਚ) ਅਗੇ ਆਉਂਦਾ ਹੈ। (ਹੁਣ) ਅੰਤ-ਕਾਲ ਵਿਚ ਕੀ ਕੀਤਾ ਜਾ ਸਕਦਾ ਹੈ?।੫। (ਜੋ) ਸੱਚੇ (ਨਾਮ ਦੇ ਸਿਮਰਨ) ਵਿਚ ਲਗੇ ਹਨ, ਉਨ੍ਹਾਂ ਦੀ ਸ਼ੋਭਾ ਸੱਚੀ ਹੈ। ਦ੍ਵੈਤ-ਭਾਵ ਵਿਚ ਲਗਣ ਵਾਲੇ ਮਨਮੁਖ ਰੋਂਦੇ ਹਨ। ਦੋਹਾਂ ਸਿਰਿਆਂ (ਅਰਥਾਤ ਲੋਕ ਪਰਲੋਕ) ਦਾ ਆਪ ਹੀ ਸੁਆਮੀ ਹੈ, ਆਪ ਹੀ ਗੁਣਾਂ ਕਰਕੇ ਪਤੀਜਦਾ ਹੈ।੬। ਸੇਵਕ ਸਦਾ ਗੁਰੂ ਦੇ ਸ਼ਬਦ ਵਿਚ ਸ਼ੋਭਦਾ ਹੈ। ਨਾਮ ਰੂਪ ਰਸਾਇਣ ਵਿਚ ਇਹ ਮਨ ਮੋਹਿਆ ਰਹਿੰਦਾ ਹੈ। (ਉਸ ਨੂੰ) ਮਾਇਆ ਦੇ ਮੋਹ ਦੀ ਮੈਲ ਜ਼ੱਰਾ ਵੀ (*ਪਤੰਗੁ*) ਨਹੀਂ ਲਗਦੀ। ਗੁਰੂ ਦੀ ਮਤਿ ਦੁਆਰਾ (ਉਸ ਦਾ ਮਨ) ਹਰਿ-ਨਾਮ ਵਿਚ ਭਿਜਿਆ ਰਹਿੰਦਾ ਹੈ।੭। ਸਭ ਵਿਚ ਉਹੀ ਇਕ (ਪ੍ਰਭੂ) ਵਸਦਾ ਹੈ। (ਜਿਸ ਨੂੰ) ਗੁਰੂ ਦੀ ਕ੍ਰਿਪਾ ਨਾਲ (ਇਹ ਗੱਲ) ਪ੍ਰਗਟ ਹੋ ਜਾਂਦੀ ਹੈ, (ਉਹ) ਹਉਮੈ ਨੂੰ ਮਾਰ ਕੇ ਸਦਾ ਸੁਖ ਪਾਉਂਦਾ ਹੈ ਅਤੇ ਸੱਚੇ ਨਾਮ ਰੂਪ ਅੰਮ੍ਰਿਤ ਨੂੰ ਪਾਨ ਕਰਦਾ ਹੈ।੮।

(ਪਰਮਾਤਮਾ) ਦੁਖਾਂ ਅਤੇ ਪਾਪਾਂ ਨੂੰ ਨਸ਼ਟ ਕਰਨ ਵਾਲਾ ਹੈ। ਸ਼ਬਦ ਦੇ ਵਿਚਾਰ ਦੁਆਰਾ ਗੁਰਮੁਖ (ਉਸ ਪ੍ਰਭੂ ਨੂੰ) ਸੇਵਦਾ ਹੈ। (ਪ੍ਰਭੂ) ਸਭ ਕੁਝ ਆਪ ਹੀ (ਕਰਦਾ) ਅਤੇ ਵਰਤਦਾ ਹੈ, ਗੁਰਮੁਖ ਦਾ ਮਨ ਤਨ (ਨਾਮ ਰੂਪ ਅੰਮ੍ਰਿਤ ਨਾਲ) ਭਿਜਿਆ ਰਹਿੰਦਾ ਹੈ।੯। ਮਾਇਆ ਦੀ ਅੱਗ ਸੰਸਾਰ ਵਿਚ ਬਲ ਰਹੀ ਹੈ। ਗੁਰਮੁਖ ਸ਼ਬਦ ਨੂੰ ਵਿਚਾਰ ਕੇ (ਉਸ ਅਗਨੀ ਨੂੰ) ਬੁਝਾ ਦਿੰਦਾ ਹੈ। (ਉਸ ਦੇ) ਹਿਰਦੇ ਵਚ ਸ਼ਾਂਤੀ ਬਣੀ ਰਹਿੰਦੀ ਹੈ ਅਤੇ ਸਦਾ ਸੁਖ ਪ੍ਰਾਪਤ ਕਰਦਾ ਰਹਿੰਦਾ ਹੈ। (ਇਸ ਲਈ) ਗੁਰੂ ਦੀ ਮਤਿ ਅਨੁਸਾਰ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ।੧੦। ਇੰਦ੍ਰ ਆਪਣੇ ਤਖ਼ਤ ਉਤੇ ਬੈਠੇ ਹੋਇਆਂ ਵੀ ਜਮ ਦਾ ਡਰ ਮੰਨਦਾ ਹੈ। (ਭਾਵੇਂ ਉਹ) ਬਹੁਤ ਕਰਮ ਅਥਵਾ ਯਤਨ ਕਰਦਾ ਹੈ, (ਪਰ ਉਸ ਨੂੰ) ਜਮ ਛਡਦਾ ਨਹੀਂ ਹੈ। ਸਤਿਗੁਰੂ ਦੇ ਮਿਲਣ 'ਤੇ ਹੀ ਮੁਕਤੀ ਪਾਈਦੀ ਹੈ ਅਤੇ ਹਰਿ (ਨਾਮ ਰੂਪ ਅੰਮ੍ਰਿਤ) ਰਸ ਪੀਤਾ ਜਾਂਦਾ ਹੈ।੧੧। ਮਨਮੁਖ ਦੇ ਹਿਰਦੇ ਵਿਚ ਭਗਤੀ ਨਹੀਂ ਹੁੰਦੀ। ਗੁਰਮੁਖ (ਦੇ ਹਿਰਦੇ ਵਿਚ) ਭਗਤੀ ਹੁੰਦੀ ਹੈ, (ਜਿਸ ਕਰਕੇ ਉਸ ਦੇ ਅੰਦਰ) ਸ਼ਾਂਤੀ ਅਤੇ ਸੁਖ ਬਣਿਆ ਰਹਿੰਦਾ ਹੈ। (ਗੁਰੂ ਦੀ) ਬਾਣੀ ਸਦਾ ਪਵਿਤਰ ਅਤੇ ਪੁਨੀਤ (ਕਰਨ ਵਾਲੀ ਹੈ), ਗੁਰੂ ਦੀ ਮਤਿ ਨਾਲ ਹੀ (ਗੁਰਮੁਖ ਦਾ) ਹਿਰਦਾ ਭਿਜਿਆ ਰਹਿੰਦਾ ਹੈ।੧੨।

ਵਿਚਾਰ ਪੂਰਵਕ ਵੇਖ ਲਵੋ ਕਿ ਬ੍ਰਹਮਾ, ਵਿਸ਼ਨੂ ਅਤੇ ਸ਼ਿਵ (*ਮਹੇਸੁ*) ਤਿੰਨ ਗੁਣਾਂ ਵਿਚ ਬੰਨ੍ਹੇ ਹੋਏ ਹਨ, (ਉਨ੍ਹਾਂ ਤੋਂ) ਮੁਕਤੀ ਪਰੇ ਹੀ ਰਹਿੰਦੀ ਹੈ। ਗੁਰਮੁਖ (ਸਾਧਕ ਨੇ) ਇਕੋ ਗਿਆਨ ਜਾਣਿਆ ਹੈ ਕਿ ਹਰ ਰੋਜ਼ ਨਾਮ ਨੂੰ ਸਿਮਰਨਾ ਚਾਹੀਦਾ ਹੈ।੧੩। (ਪੰਡਿਤ) ਵੇਦ ਪੜ੍ਹਦਾ ਹੈ। (ਪਰ) ਹਰਿ ਨਾਮ ਨੂੰ ਸਮਝਦਾ ਨਹੀਂ ਹੈ। ਮਾਇਆ ਦੇ ਪ੍ਰਭਾਵ ਵਸ ਪੜ੍ਹ ਪੜ੍ਹ ਕੇ ਵਾਦ-ਵਿਵਾਦ ਕਰਦਾ ਹੈ। (ਪਰ ਉਸ ਦੇ) ਹਿਰਦੇ ਵਿਚ (ਪਾਪਾਂ ਦੀ) ਮੈਲ ਹੋਣ ਕਰਕੇ ਅਗਿਆਨੀ ਅਤੇ ਅੰਨ੍ਹਾ ਹੈ, (ਫਿਰ ਉਹ) ਕਿਵੇਂ ਔਖੇ ਤਰੇ ਜਾ ਸਕਣ ਵਾਲੇ (ਭਵ-ਸਾਗਰ) ਨੂੰ ਤਰ ਸਕਦਾ ਹੈ?।੧੪। ਸਾਰੇ (ਪੰਡਿਤ) ਵੇਦ ਦੇ ਵਾਦ/ਸਿੱਧਾਂਤ ਕਹਿ ਕੇ ਸੁਣਾਉਂਦੇ ਹਨ। (ਪਰ ਉਨ੍ਹਾਂ ਦਾ) ਨ ਹਿਰਦਾ ਭਿਜਦਾ ਹੈ ਅਤੇ ਨ ਹੀ (ਉਹ) ਸ਼ਬਦ ਨੂੰ ਪਛਾਣਦੇ ਹਨ। ਵੇਦਾਂ ਨੇ ਤਾਂ ਪਾਪ ਅਤੇ ਪੁੰਨ (ਦੇ ਕਰਮਾਚਾਰ) ਦ੍ਰਿੜ੍ਹ ਕਰਵਾਏ ਹਨ। (ਪਰ) ਗੁਰਮੁਖ (ਸਾਧਕ ਨਾਮ ਰੂਪ) ਅੰਮ੍ਰਿਤ ਪੀਂਦਾ ਹੈ।੧੫। ਉਹ ਇਕੋ (ਪ੍ਰਭੂ) ਹੀ ਸੱਚਾ ਹੈ। ਉਸ ਤੋਂ ਭਿੰਨ ਹੋਰ ਕੋਈ ਦੂਜਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ (ਦੇ ਰੰਗ) ਵਿਚ ਰੰਗੇ ਗਏ ਹਨ, (ਉਨ੍ਹਾਂ ਦਾ) ਮਨ ਸਥਿਰ ਹੋ ਜਾਂਦਾ ਹੈ। (ਉਹ) ਸੱਚੇ ਪ੍ਰਭੂ ਦੇ ਸਿਮਰਨ ਵਿਚ ਲਗੇ ਰਹਿੰਦੇ ਹਨ।੧੬।੬।

ਮਾਰੂ ਮਹਲਾ ੩

ਪ੍ਰਭੂ ਨੇ (ਆਪਣੇ ਬੈਠਣ ਲਈ) ਸੱਚਾ ਤਖ਼ਤ ਰਚਿਆ ਹੈ। (ਉਹ) ਆਪਣੇ (ਨਿਜ ਸਰੂਪ) ਘਰ ਵਿਚ ਬੈਠਾ ਹੈ। ਉਥੇ ਨ ਮੋਹ ਹੈ ਅਤੇ ਨ ਹੀ ਮਾਇਆ ਹੈ। (ਜਿਸ) ਗੁਰਮੁਖ ਦੀ ਕਰਨੀ ਉਤਮ ਹੈ,

ਸਚਾ ਸਉਦਾ ਸਚੁ ਵਾਪਾਰਾ ॥ ਨ ਤਿਥੈ ਭਰਮੁ ਨ ਦੂਜਾ ਪਸਾਰਾ ॥
ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ ॥੨॥
ਸਚੈ ਲਾਏ ਸੇ ਜਨ ਲਾਗੇ ॥ ਅੰਤਰਿ ਸਬਦੁ ਮਸਤਕਿ ਵਡਭਾਗੇ ॥
ਸਚੈ ਸਬਦਿ ਸਦਾ ਗੁਣ ਗਾਵਹਿ ਸਬਦਿ ਰਤੇ ਵੀਚਾਰੀ ਹੇ ॥੩॥
ਸਚੋ ਸਚਾ ਸਚੁ ਸਾਲਾਹੀ ॥ ਏਕੋ ਵੇਖਾ ਦੂਜਾ ਨਾਹੀ ॥
ਗੁਰਮਤਿ ਊਚੋ ਊਚੀ ਪਉੜੀ ਗਿਆਨਿ ਰਤਨਿ ਹਉਮੈ ਮਾਰੀ ਹੇ ॥੪॥

ਮਾਇਆ ਮੋਹੁ ਸਬਦਿ ਜਲਾਇਆ ॥ ਸਚੁ ਮਨਿ ਵਸਿਆ ਜਾ ਤੁਧੁ ਭਾਇਆ ॥
ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ ਹੇ ॥੫॥
ਮਾਇਆ ਮੋਹੁ ਸਭੁ ਆਪੇ ਕੀਨਾ ॥ ਗੁਰਮੁਖਿ ਵਿਰਲੈ ਕਿਨ ਹੀ ਚੀਨਾ ॥
ਗੁਰਮੁਖਿ ਹੋਵੈ ਸੁ ਸਚੁ ਕਮਾਵੈ ਸਾਚੀ ਕਰਣੀ ਸਾਰੀ ਹੇ ॥੬॥
ਕਾਰ ਕਮਾਈ ਜੋ ਮੇਰੇ ਪ੍ਰਭ ਭਾਈ ॥ ਹਉਮੈ ਤ੍ਰਿਸਨਾ ਸਬਦਿ ਬੁਝਾਈ ॥
ਗੁਰਮਤਿ ਸਦ ਹੀ ਅੰਤਰੁ ਸੀਤਲੁ ਹਉਮੈ ਮਾਰਿ ਨਿਵਾਰੀ ਹੇ ॥੭॥
ਸਚਿ ਲਗੇ ਤਿਨ ਸਭੁ ਕਿਛੁ ਭਾਵੈ ॥ ਸਚੈ ਸਬਦੇ ਸਚਿ ਸੁਹਾਵੈ ॥
ਐਥੈ ਸਾਚੇ ਸੇ ਦਰਿ ਸਾਚੇ ਨਦਰੀ ਨਦਰਿ ਸਵਾਰੀ ਹੇ ॥੮॥

ਬਿਨੁ ਸਾਚੇ ਜੋ ਦੂਜੈ ਲਾਇਆ ॥ ਮਾਇਆ ਮੋਹ ਦੁਖ ਸਬਾਇਆ ॥
ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ ਮਾਇਆ ਮੋਹ ਦੁਖੁ ਭਾਰੀ ਹੇ ॥੯॥
ਸਾਚਾ ਸਬਦੁ ਜਿਨਾ ਮਨਿ ਭਾਇਆ ॥ ਪੂਰਬਿ ਲਿਖਿਆ ਤਿਨੀ ਕਮਾਇਆ ॥
ਸਚੋ ਸੇਵਹਿ ਸਚੁ ਧਿਆਵਹਿ ਸਚਿ ਰਤੇ ਵੀਚਾਰੀ ਹੇ ॥੧੦॥
ਗੁਰ ਕੀ ਸੇਵਾ ਮੀਠੀ ਲਾਗੀ ॥ ਅਨਦਿਨੁ ਸੁਖ ਸਹਜ ਸਮਾਧੀ ॥
ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ ਗੁਰ ਕੀ ਸੇਵ ਪਿਆਰੀ ਹੇ ॥੧੧॥
ਸੇ ਜਨ ਸੁਖੀਏ ਸਤਿਗੁਰਿ ਸਚੇ ਲਾਏ ॥ ਆਪੇ ਭਾਣੇ ਆਪਿ ਮਿਲਾਏ ॥
ਸਤਿਗੁਰਿ ਰਾਖੇ ਸੇ ਜਨ ਉਬਰੇ ਹੋਰ ਮਾਇਆ ਮੋਹ ਖੁਆਰੀ ਹੇ ॥੧੨॥

ਗੁਰਮੁਖਿ ਸਾਚਾ ਸਬਦਿ ਪਛਾਤਾ ॥ ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ ॥
ਏਕੋ ਏਕੁ ਰਵਿਆ ਸਭ ਅੰਤਰਿ ਸਭਨਾ ਜੀਆ ਕਾ ਆਧਾਰੀ ਹੇ ॥੧੩॥
ਹਉਮੈ ਮੇਰਾ ਦੂਜਾ ਭਾਇਆ ॥ ਕਿਛੁ ਨ ਚਲੈ ਧੁਰਿ ਖਸਮਿ ਲਿਖਿ ਪਾਇਆ ॥

(ਉਸ ਦੇ) ਹਿਰਦੇ ਵਿਚ ਸਦਾ ਸਤਿਸਰੂਪ (ਪ੍ਰਭੂ) ਵਸਦਾ ਹੈ।੧। (ਨਾਮ ਦਾ) ਸੌਦਾ ਸੱਚਾ ਹੈ ਅਤੇ ਵਪਾਰ ਵੀ ਸੱਚਾ ਹੈ। ਉਥੇ ਨ ਭਰਮ ਹੈ ਅਤੇ ਨ ਹੀ ਦ੍ਵੈਤ-ਭਾਵ ਦਾ ਪਸਾਰਾ ਹੈ। (ਜਿਸ ਨੇ) ਸੱਚਾ ਧਨ ਖਟਿਆ ਹੈ, (ਉਸ ਨੂੰ) ਕਦੇ ਕਮੀ ਨਹੀਂ ਆਉਂਦੀ, (ਪਰ ਇਸ ਭੇਦ ਨੂੰ) ਕੋਈ ਵਿਚਾਰਵਾਨ ਹੀ ਸਮਝ ਸਕਦਾ ਹੈ।੨। (ਜਿਨ੍ਹਾਂ ਨੂੰ ਪ੍ਰਭੂ) ਸੱਚੇ (ਨਾਮ ਵਿਚ) ਲਗਾਉਂਦਾ ਹੈ, ਉਹੀ ਸਾਧਕ (ਨਾਮ ਦੀ ਸਾਧਨਾ ਵਿਚ) ਲਗਦੇ ਹਨ। (ਉਨ੍ਹਾਂ ਦੇ) ਹਿਰਦੇ ਵਿਚ ਸ਼ਬਦ (ਵਸਦਾ ਹੈ ਅਤੇ ਉਨ੍ਹਾਂ ਦੇ) ਮਸਤਕ ਉਪਰ ਵੱਡੇ ਭਾਗ ਹੁੰਦੇ ਹਨ। (ਉਹ) ਸੱਚੇ ਸ਼ਬਦ ਦੁਆਰਾ (ਪ੍ਰਭੂ ਦੇ) ਗੁਣ ਗਾਉਂਦੇ ਹਨ ਅਤੇ ਸ਼ਬਦ ਵਿਚ ਰੰਗੀਜ ਕੇ ਵਿਚਾਰਵਾਨ ਹੋ ਜਾਂਦੇ ਹਨ।੩। (ਮੈਂ ਸਦਾ) ਸਤਿਸਰੂਪ ਪ੍ਰਭੂ ਦੀ ਸਰਾਹਨਾ ਕਰਦਾ ਹਾਂ। ਇਕੋ ਨੂੰ ਵੇਖਦਾ ਹਾਂ, (ਕਿਉਂਕਿ ਉਸ ਤੋਂ ਭਿੰਨ) ਦੂਜਾ ਕੋਈ ਨਹੀਂ ਹੈ। ਗੁਰਮਤਿ ਦੀ ਸਭ ਤੋਂ ਉੱਚੀ ਪੌੜੀ ਹੈ। (ਇਹ) ਗਿਆਨ ਰੂਪ ਰਤਨ ਹਉਮੈ ਮਾਰ ਦਿੰਦਾ ਹੈ।੪।

(ਜਿਸ ਵਿਅਕਤੀ ਨੇ) ਮਾਇਆ ਦਾ ਮੋਹ ਸ਼ਬਦ ਦੁਆਰਾ ਸਾੜ ਦਿੱਤਾ ਹੈ, ਜਦੋਂ ਤੈਨੂੰ ਚੰਗਾ ਲਗਦਾ ਹੈ, (ਤਾਂ ਉਸ ਦੇ) ਮਨ ਵਿਚ ਸੱਚਾ (ਨਾਮ) ਆ ਵਸਦਾ ਹੈ। (ਜਿਸ ਵਿਅਕਤੀ ਨੇ) ਹਉਮੈ ਅਤੇ ਤ੍ਰਿਸ਼ਨਾ ਨੂੰ ਦੂਰ ਕਰ ਦਿੱਤਾ ਹੈ, (ਉਸ ਨੂੰ) ਸੱਚੇ (ਪ੍ਰਭੂ) ਦੀ ਸਾਰੀ ਕਰਨੀ ਸੱਚੀ (ਪ੍ਰਤੀਤ ਹੋਣ ਲਗਦੀ ਹੈ)।੫। ਮਾਇਆ ਦਾ ਸਾਰਾ ਮੋਹ (ਪ੍ਰਭੂ ਨੇ) ਆਪ ਹੀ ਕੀਤਾ ਹੋਇਆ ਹੈ। (ਪਰ ਇਹ ਤੱਥ) ਕਿਸੇ ਵਿਰਲੇ ਗੁਰਮੁਖ ਨੇ ਹੀ ਜਾਣਿਆ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ (ਹਮੇਸ਼ਾ) ਸੱਚ ਕਮਾਉਂਦਾ ਹੈ (ਅਤੇ ਉਸ ਦੀ) ਕਰਨੀ ਸੱਚੀ ਅਤੇ ਸ੍ਰੇਸ਼ਠ ਹੁੰਦੀ ਹੈ।੬। (ਉਹ) ਜੋ ਕਾਰ ਕਰਦਾ ਹੈ (ਉਹ) ਮੇਰੇ ਪ੍ਰਭੂ ਨੂੰ ਚੰਗੀ ਲਗਦੀ ਹੈ। (ਉਸ ਨੇ) ਹਉਮੈ ਅਤੇ ਤ੍ਰਿਸ਼ਨਾ ਨੂੰ ਸ਼ਬਦ ਦੁਆਰਾ ਖ਼ਤਮ ਕਰ ਦਿੱਤਾ ਹੈ। ਗੁਰਮਤਿ ਦੁਆਰਾ (ਉਸ ਦਾ) ਹਿਰਦਾ ਸਦਾ ਹੀ ਠੰਢਾ ਰਹਿੰਦਾ ਹੈ (ਕਿਉਂਕਿ ਉਸ ਨੇ) ਹਉਮੈ ਨੂੰ ਮਾਰ ਕੇ ਪਰੇ ਕਰ ਦਿੱਤਾ ਹੈ।੭। (ਜੋ) ਸੱਚੇ (ਪ੍ਰਭੂ) ਵਿਚ ਲਗੇ ਹੋਏ ਹਨ, ਉਨ੍ਹਾਂ ਨੂੰ (ਪ੍ਰਭੂ ਦਾ ਕੀਤਾ ਹੋਇਆ) ਸਭ ਕੁਝ ਚੰਗਾ ਲਗਦਾ ਹੈ। (ਉਹ) ਸੱਚੇ ਸ਼ਬਦ ਨਾਲ ਜੁੜ ਕੇ ਸੱਚੇ (ਪ੍ਰਭੂ ਦੇ ਦੁਆਰ ਉਪਰ) ਸ਼ੋਭਾ ਪਾਉਂਦੇ ਹਨ। (ਜੋ) ਇਥੇ ਸੱਚੇ ਹਨ, ਉਹ (ਪ੍ਰਭੂ ਦੇ) ਦਰ ਉਤੇ ਵੀ ਸੱਚੇ ਹਨ। ਮਿਹਰ ਕਰਨ ਵਾਲੇ (ਪ੍ਰਭੂ ਨੇ) ਕ੍ਰਿਪਾ-ਦ੍ਰਿਸ਼ਟੀ ਨਾਲ (ਉਨ੍ਹਾਂ ਦਾ ਜੀਵਨ) ਸਵਾਰ ਦਿੱਤਾ ਹੈ।੮।

ਜਿਸ ਨੇ ਸੱਚੇ (ਪ੍ਰਭੂ) ਤੋਂ ਬਿਨਾ ਦੂਜੀ (ਸੱਤਾ) ਵਿਚ ਮਨ ਲਗਾਇਆ ਹੈ, ਉਸ ਨੂੰ ਮਾਇਆ ਦਾ ਮੋਹ ਤੇ (ਹੋਰ) ਸਾਰੇ ਦੁਖ (ਲਗੇ ਰਹਿੰਦੇ ਹਨ)। ਬਿਨਾ ਗੁਰੂ ਦੇ ਦੁਖ ਸੁਖ ਦਾ ਭੇਦ ਨਹੀਂ ਪਾਇਆ ਜਾ ਸਕਦਾ, ਮਾਇਆ ਦੇ ਮੋਹ ਦਾ ਦੁਖ ਬਹੁਤ ਵੱਡਾ ਹੈ।੯। ਜਿਨ੍ਹਾਂ ਦੇ ਮਨ ਨੂੰ ਸੱਚਾ ਸ਼ਬਦ ਚੰਗਾ ਲਗਦਾ ਹੈ, ਪੂਰਬਲੇ ਕਰਮਾਂ ਦੇ ਲਿਖੇ (ਲੇਖ ਅਨੁਸਾਰ) ਉਨ੍ਹਾਂ ਨੇ ਹੀ (ਨਾਮ-ਸਿਮਰਨ ਦੀ) ਕਮਾਈ ਕਰਨੀ ਹੈ। (ਉਹ) ਸੱਚੇ ਪ੍ਰਭੂ ਨੂੰ ਸੇਵਦੇ ਹਨ, ਸੱਚੇ ਨੂੰ ਆਰਾਧਦੇ ਹਨ, ਸੱਚ ਵਿਚ ਰੰਗੇ ਜਾਣ ਨਾਲ ਵਿਚਾਰਵਾਨ ਬਣ ਜਾਂਦੇ ਹਨ।੧੦। ਗੁਰੂ ਦੀ ਸੇਵਾ ਮਿੱਠੀ ਲਗਦੀ ਹੈ, ਹਰ ਰੋਜ਼ ਸਹਿਜ ਸੁਖ ਵਿਚ ਸਮਾਧੀ ਲਗੀ ਰਹਿੰਦੀ ਹੈ। ਹਰਿ ਹਰਿ ਕਰਦਿਆਂ ਮਨ ਨਿਰਮਲ ਹੋ ਜਾਂਦਾ ਹੈ। ਗੁਰੂ ਦੀ ਸੇਵਾ ਪਿਆਰੀ ਹੈ।੧੧। ਉਹ ਸਾਧਕ ਸੁਖੀ ਹਨ, (ਜਿਨ੍ਹਾਂ ਨੂੰ) ਸਤਿਗੁਰੂ ਨੇ ਸੱਚ ਵਿਚ ਲਗਾਇਆ ਹੈ, ਆਪਣੀ ਇੱਛਾ ਅਨੁਸਾਰ (ਪ੍ਰਭੂ ਨੇ) ਆਪ ਹੀ ਨਾਲ ਮਿਲਾ ਲਿਆ ਹੈ। (ਜਿਨ੍ਹਾਂ ਨੂੰ) ਸਤਿਗੁਰੂ ਰਖਦਾ ਹੈ, ਉਹ (ਮਾਇਆ ਦੇ ਮੋਹ ਤੋਂ) ਬਚ ਜਾਂਦੇ ਹਨ। ਹੋਰ (ਲੋਕ) ਮਾਇਆ ਦੇ ਮੋਹ ਵਿਚ ਖ਼ੁਆਰ ਹੁੰਦੇ ਰਹਿੰਦੇ ਹਨ।੧੨।

ਗੁਰਮੁਖ (ਸਾਧਕ) ਨੇ ਸੱਚੇ (ਪ੍ਰਭੂ) ਨੂੰ ਸ਼ਬਦ ਦੁਆਰਾ ਪਛਾਣ ਲਿਆ ਹੈ। ਉਸ (ਪਰਮਾਤਮਾ) ਦਾ ਨ ਪਰਿਵਾਰ ਹੈ ਅਤੇ ਨ ਹੀ ਮਾਤਾ। ਇਕੋ ਇਕ (ਪ੍ਰਭੂ) ਹੀ ਸਭ ਦੇ ਹਿਰਦੇ ਵਿਚ ਰਮ ਰਿਹਾ ਹੈ ਅਤੇ ਸਾਰਿਆਂ ਜੀਵਾਂ ਦਾ ਆਧਾਰ ਹੈ।੧੩। (ਕਈਆਂ ਨੂੰ) ਹਉਮੈ, ਮਮਤਾ ਅਤੇ ਦ੍ਵੈਤ-ਭਾਵ ਪਸੰਦ ਹੈ। (ਇਸ ਸੰਬੰਧ ਵਿਚ ਕਿਸੇ ਦੀ) ਕੁਝ ਨਹੀਂ ਚਲਦੀ (ਕਿਉਂਕਿ) ਧੁਰ ਦਰਗਾਹੋਂ ਪ੍ਰਭੂ ਨੇ (ਭਾਗਾਂ ਵਿਚ)

ਗੁਰ ਸਾਚੇ ਤੇ ਸਾਚੁ ਕਮਾਵਹਿ ਸਾਚੈ ਦੂਖ ਨਿਵਾਰੀ ਹੇ ॥੧੪॥
ਜਾ ਤੂ ਦੇਹਿ ਸਦਾ ਸੁਖੁ ਪਾਏ ॥ ਸਾਚੈ ਸਬਦੇ ਸਾਚੁ ਕਮਾਏ ॥
ਅੰਦਰੁ ਸਾਚਾ ਮਨੁ ਤਨੁ ਸਾਚਾ ਭਗਤਿ ਭਰੇ ਭੰਡਾਰੀ ਹੇ ॥੧੫॥
ਆਪੇ ਵੇਖੈ ਹੁਕਮਿ ਚਲਾਏ ॥ ਅਪਣਾ ਭਾਣਾ ਆਪਿ ਕਰਾਏ ॥
ਨਾਨਕ ਨਾਮਿ ਰਤੇ ਬੈਰਾਗੀ ਮਨੁ ਤਨੁ ਰਸਨਾ ਨਾਮਿ ਸਵਾਰੀ ਹੇ ॥੧੬॥੭॥

ਮਾਰੂ ਮਹਲਾ ੩ ॥
ਆਪੇ ਆਪੁ ਉਪਾਇ ਉਪੰਨਾ ॥ ਸਭ ਮਹਿ ਵਰਤੈ ਏਕੁ ਪਰਛੰਨਾ ॥
ਸਭਨਾ ਸਾਰ ਕਰੇ ਜਗਜੀਵਨੁ ਜਿਨਿ ਅਪਣਾ ਆਪੁ ਪਛਾਤਾ ਹੇ ॥੧॥
ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸਿਰਿ ਸਿਰਿ ਧੰਧੈ ਆਪੇ ਲਾਏ ॥
ਜਿਸੁ ਭਾਵੈ ਤਿਸੁ ਆਪੇ ਮੇਲੇ ਜਿਨਿ ਗੁਰਮੁਖਿ ਏਕੋ ਜਾਤਾ ਹੇ ॥੨॥
ਆਵਾ ਗਉਣੁ ਹੈ ਸੰਸਾਰਾ ॥ ਮਾਇਆ ਮੋਹੁ ਬਹੁ ਚਿਤੈ ਬਿਕਾਰਾ ॥
ਥਿਰੁ ਸਾਚਾ ਸਾਲਾਹੀ ਸਦ ਹੀ ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥੩॥
ਇਕਿ ਮੂਲਿ ਲਗੇ ਓਨੀ ਸੁਖੁ ਪਾਇਆ ॥ ਡਾਲੀ ਲਾਗੇ ਤਿਨੀ ਜਨਮੁ ਗਵਾਇਆ ॥
ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥੪॥

ਹਮ ਗੁਣ ਨਾਹੀ ਕਿਆ ਬੋਲਹ ਬੋਲ ॥ ਤੂ ਸਭਨਾ ਦੇਖਹਿ ਤੋਲਹਿ ਤੋਲ ॥
ਜਿਉ ਭਾਵੈ ਤਿਉ ਰਾਖਹਿ ਰਹਣਾ ਗੁਰਮੁਖਿ ਏਕੋ ਜਾਤਾ ਹੇ ॥੫॥
ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ ॥ ਅਵਗਣ ਛੋਡਿ ਗੁਣ ਮਾਹਿ ਸਮਾਏ ॥
ਗੁਣ ਮਹਿ ਏਕੋ ਨਿਰਮਲੁ ਸਾਚਾ ਗੁਰ ਕੈ ਸਬਦਿ ਪਛਾਤਾ ਹੇ ॥੬॥
ਜਹ ਦੇਖਾ ਤਹ ਏਕੋ ਸੋਈ ॥ ਦੂਜੀ ਦੁਰਮਤਿ ਸਬਦੇ ਖੋਈ ॥
ਏਕਸੁ ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ ॥੭॥
ਕਾਇਆ ਕਮਲੁ ਹੈ ਕੁਮਲਾਣਾ ॥ ਮਨਮੁਖੁ ਸਬਦੁ ਨ ਬੁਝੈ ਇਆਣਾ ॥
ਗੁਰ ਪਰਸਾਦੀ ਕਾਇਆ ਖੋਜੇ ਪਾਏ ਜਗਜੀਵਨੁ ਦਾਤਾ ਹੇ ॥੮॥

ਕੋਟ ਗਹੀ ਕੇ ਪਾਪ ਨਿਵਾਰੇ ॥ ਸਦਾ ਹਰਿ ਜੀਉ ਰਾਖੈ ਉਰ ਧਾਰੇ ॥
ਜੋ ਇਛੇ ਸੋਈ ਫਲੁ ਪਾਏ ਜਿਉ ਰੰਗੁ ਮਜੀਠੈ ਰਾਤਾ ਹੇ ॥੯॥
ਮਨਮੁਖੁ ਗਿਆਨੁ ਕਥੇ ਨ ਹੋਈ ॥ ਫਿਰਿ ਫਿਰਿ ਆਵੈ ਠਉਰ ਨ ਕੋਈ ॥

ਲਿਖ ਕੇ ਪਾ ਦਿੱਤਾ ਹੈ। (ਜੋ) ਸੱਚੇ ਗੁਰੂ ਤੋਂ (ਮਤਿ ਲੈ ਕੇ) ਸੱਚ ਕਮਾਉਂਦੇ ਹਨ, ਸੱਚੇ (ਪ੍ਰਭੂ ਨੇ) ਆਪ ਹੀ (ਉਨ੍ਹਾਂ ਦਾ) ਦੁਖ ਦੂਰ ਕਰ ਦਿੱਤਾ ਹੈ।੧੪। ਜਦੋਂ ਤੂੰ (ਕਿਸੇ ਨੂੰ ਦਾਤ) ਦਿੰਦਾ ਹੈਂ (ਤਾਂ ਉਹ) ਸਦਾ ਸੁਖ ਪਾਉਂਦਾ ਹੈ। (ਉਹ) ਸੱਚੇ ਸ਼ਬਦ ਵਿਚ ਟਿਕ ਕੇ ਸੱਚ ਨੂੰ ਕਮਾਉਂਦਾ ਹੈ। (ਉਸ ਦਾ) ਹਿਰਦਾ ਸੱਚਾ ਹੈ, ਮਨ ਤਨ ਸੱਚਾ ਹੈ ਅਤੇ (ਉਸ ਦੇ ਅੰਦਰ) ਭਗਤੀ ਦੇ ਭੰਡਾਰੇ ਭਰ ਜਾਂਦੇ ਹਨ।੧੫। (ਪ੍ਰਭੂ) ਆਪ ਹੀ (ਸਭ ਨੂੰ) ਵੇਖਦਾ ਹੈ (ਅਰਥਾਤ ਦੇਖ-ਭਾਲ ਕਰਦਾ ਹੈ) ਅਤੇ ਆਪ ਹੀ ਹੁਕਮ ਚਲਾਉਂਦਾ ਹੈ। (ਉਹ) ਆਪਣੇ ਭਾਣੇ (ਅਨੁਸਾਰ ਜੀਵਾਂ ਤੋਂ) ਆਪ ਹੀ (ਕਾਰ) ਕਰਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਹੋਏ ਹਨ, (ਉਹ ਸੱਚੇ ਅਰਥਾਂ ਵਿਚ) ਵੈਰਾਗੀ ਹਨ। (ਉਨ੍ਹਾਂ ਦਾ) ਮਨ, ਤਨ ਅਤੇ ਜੀਭ ਨਾਮ ਨਾਲ ਸਵਰ ਜਾਂਦੀ ਹੈ।੧੬।੭।

**ਮਾਰੂ ਮਹਲਾ ੩**

(ਪ੍ਰਭੂ) ਆਪਣੇ ਆਪ ਤੋਂ ਪੈਦਾ ਹੋ ਕੇ ਪ੍ਰਗਟ ਹੋਇਆ ਹੈ। ਸਭ (ਜੀਵਾਂ) ਵਿਚ ਇਕ (ਪਰਮਾਤਮਾ ਆਪ ਹੀ) ਲੁਕਿਆ ਹੋਇਆ ਵਰਤ ਰਿਹਾ ਹੈ। ਜਿਨ੍ਹਾਂ ਨੇ ਆਪਣੇ ਆਪ ਨੂੰ ਪਛਾਣਿਆ ਹੈ, (ਉਨ੍ਹਾਂ ਨੂੰ ਸਮਝ ਆ ਗਈ ਹੈ ਕਿ) ਸਭ ਦੀ ਖ਼ਬਰ-ਸਾਰ ਜਗਤ ਨੂੰ ਜੀਵਨ ਦੇਣ ਵਾਲਾ (ਪਰਮਾਤਮਾ) ਹੀ ਕਰ ਰਿਹਾ ਹੈ।੧। ਜਿਸ (ਪ੍ਰਭੂ) ਨੇ ਬ੍ਰਹਮ, ਵਿਸ਼ਨੂ ਅਤੇ ਸ਼ਿਵ (*ਮਹੇਸੁ*) ਨੂੰ ਪੈਦਾ ਕੀਤਾ ਹੈ, (ਉਸ ਨੇ) ਆਪ ਹੀ ਸਭ ਨੂੰ ਧੰਧਿਆਂ ਵਿਚ ਲਗਾਇਆ ਹੋਇਆ ਹੈ। ਜਿਸ ਨੇ ਗੁਰੂ ਦੁਆਰਾ ਇਕ (ਪਰਮਾਤਮਾ) ਨੂੰ ਪਛਾਣ ਲਿਆ ਹੈ ਅਤੇ ਜਿਸ ਨੂੰ (ਉਹ) ਚਾਹੁੰਦਾ ਹੈ, ਉਸ ਨੂੰ (ਪ੍ਰਭੂ) ਆਪ ਹੀ ਨਾਲ ਮਿਲਾ ਲੈਂਦਾ ਹੈ।੨। (ਇਹ) ਸੰਸਾਰ ਜਨਮ-ਮਰਨ ਦਾ ਚੱਕਰ ਹੀ ਹੈ। (ਮਨਮੁਖੀ ਬਿਰਤੀ ਵਾਲਾ ਮਨੁੱਖ) ਮਾਇਆ ਦੇ ਮੋਹ ਵਸ ਬਹੁਤ ਵਿਕਾਰ (ਕਰਨੇ) ਸੋਚਦਾ ਹੈ। ਜਿਸ (ਵਿਅਕਤੀ) ਨੇ ਗੁਰੂ ਦਾ ਸ਼ਬਦ ਪਛਾਣਿਆ ਹੈ, ਉਹ ਹਮੇਸ਼ਾ ਸਦਾ ਸਦੀਵੀ (ਪ੍ਰਭੂ) ਦੀ ਸਰਾਹਨਾ ਕਰਦਾ ਰਹਿੰਦਾ ਹੈ।੩। ਕਈ ਮੂਲ (ਪ੍ਰਭੂ) ਨਾਲ ਜੁੜੇ ਹੋਏ ਹਨ, ਉਨ੍ਹਾਂ ਨੇ (ਆਤਮਿਕ) ਸੁਖ ਪਾਇਆ ਹੈ। (ਪਰ ਜੋ) ਦੇਵੀ-ਦੇਵਤਿਆਂ ਅਥਵਾ ਮਾਇਆ (*ਡਾਲੀ*) ਨਾਲ ਲਗੇ ਹਨ, ਉਨ੍ਹਾਂ ਨੇ (ਮਨੁੱਖ) ਜਨਮ ਨਸ਼ਟ ਕਰ ਲਿਆ ਹੈ। ਅੰਮ੍ਰਿਤ ਰੂਪ ਫਲ ਉਨ੍ਹਾਂ ਸਾਧਕਾਂ ਨੂੰ ਲਗਦੇ ਹਨ ਜੋ ਅੰਮ੍ਰਿਤ-ਮਈ ਬੋਲ ਬੋਲਦੇ ਹਨ।੪।

(ਹੇ ਪਰਮਾਤਮਾ!) ਸਾਡੇ ਵਿਚ ਕੋਈ ਗੁਣ ਨਹੀਂ ਹੈ, (ਅਸੀਂ ਤੇਰੀ ਸਿਫ਼ਤ ਦੇ) ਕਿਹੜੇ ਬੋਲ ਬੋਲੀਏ। ਤੂੰ ਸਭ (ਦੇ ਕਰਮਾਂ) ਨੂੰ ਵੇਖਦਾ ਹੈਂ ਅਤੇ ਪਰਖ ਕਰਦਾ ਹੈਂ। ਜਿਵੇਂ (ਤੈਨੂੰ) ਭਾਉਂਦਾ ਹੈ, ਤਿਵੇਂ ਰਖਦਾ ਹੈਂ ਅਤੇ (ਤਿਵੇਂ ਅਸੀਂ) ਰਹਿਣਾ ਹੈ। ਗੁਰਮੁਖ (ਸਾਧਕ) ਨੇ (ਕੇਵਲ) ਇਕ ਨੂੰ ਹੀ ਜਾਣਿਆ ਹੈ।੫। ਜਦੋਂ ਤੈਨੂੰ ਚੰਗਾ ਲਗਦਾ ਹੈ, ਤਾਂ (ਜੀਵਾਂ ਨੂੰ) ਸੱਚੀ ਕਾਰ ਵਿਚ ਲਗਾਉਂਦਾ ਹੈ। (ਉਹ ਵਿਅਕਤੀ) ਔਗੁਣਾਂ ਨੂੰ ਛਡ ਕੇ (ਤੇਰੇ) ਗੁਣਾਂ ਵਿਚ ਸਮਾ ਜਾਂਦੇ ਹਨ। ਗੁਣਾਂ ਨਾਲ ਜੁੜਨ ਕਰਕੇ ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਨੇ) (ਕੇਵਲ) ਇਕੋ ਨਿਰਮਲ ਸਤਿਸਰੂਪ (ਪ੍ਰਭੂ ਨੂੰ) ਪਛਾਣਿਆ ਹੈ।੬। (ਮੈਂ) ਜਿਥੇ ਵੇਖਦਾ ਹਾਂ, ਉਥੇ ਉਹ ਇਕੋ (ਪ੍ਰਭੂ) ਹੀ ਹੈ। ਦ੍ਵੈਤ-ਭਾਵਨਾ ਅਤੇ ਮਾੜੀ ਬੁੱਧੀ (ਗੁਰੂ ਦੇ) ਸ਼ਬਦ ਰਾਹੀਂ ਨਸ਼ਟ ਹੋ ਜਾਂਦੀ ਹੈ। ਇਕ ਪ੍ਰਭੂ (ਆਪਣੇ) ਇਕੋ ਰੂਪ ਵਿਚ ਸਮਾਇਆ ਹੋਇਆ ਹੈ ਅਤੇ ਸਦਾ ਆਪਣੇ ਹੀ ਰੰਗ ਵਿਚ ਰੰਗਿਆ ਰਹਿੰਦਾ ਹੈ।੭। ਨਾਸਮਝ ਮਨਮੁਖ (ਗੁਰੂ ਦੇ) ਸ਼ਬਦ ਨੂੰ ਸਮਝਦਾ ਨਹੀਂ ਹੈ। (ਇਸ ਕਰਕੇ ਉਸ ਦੇ) ਸ਼ਰੀਰ (ਵਿਚ ਸਥਿਤ ਹਿਰਦੇ ਰੂਪ) ਕਮਲ ਕੁਮਲਾਇਆ ਰਹਿੰਦਾ ਹੈ। (ਜੋ ਸਾਧਕ) ਗੁਰੂ ਦੀ ਮਿਹਰ ਨਾਲ (ਆਪਣੇ) ਸ਼ਰੀਰ ਨੂੰ ਹੀ ਖੋਜਦਾ ਹੈ, (ਉਹ) ਜਗਤ ਨੂੰ ਜੀਵਨ ਦੇਣ ਵਾਲਾ ਦਾਤਾ (ਪ੍ਰਭੂ) ਪ੍ਰਾਪਤ ਕਰ ਲੈਂਦਾ ਹੈ।੮।

(ਜੋ ਸਾਧਕ ਸਦਾ) ਹਰਿ ਨੂੰ ਹਿਰਦੇ ਵਿਚ ਧਾਰੀ ਰਖਦਾ ਹੈ, (ਉਹ) (ਪਾਪਾਂ ਨਾਲ) ਪਕੜੇ ਹੋਏ (ਸ਼ਰੀਰ ਰੂਪ) ਕਿਲ੍ਹੇ ਤੋਂ ਪਾਪਾਂ ਨੂੰ ਪਰੇ ਹਟਾ ਦਿੰਦਾ ਹੈ। (ਉਹ) ਜੋ ਇੱਛਾ ਕਰਦਾ ਹੈ, ਉਹੀ ਫਲ ਪ੍ਰਾਪਤ ਕਰ ਲੈਂਦਾ ਹੈ (ਅਤੇ ਇੰਜ ਪ੍ਰਤੀਤ ਹੁੰਦਾ ਹੈ) ਜਿਵੇਂ (ਉਹ ਪੱਕੇ) ਮਜੀਠੇ ਰੰਗ ਵਿਚ ਰੰਗਿਆ ਹੁੰਦਾ ਹੈ।੯। ਮਨਮੁਖ (ਵਿਅਕਤੀ) ਗਿਆਨ ਦਾ ਕਥਨ ਕਰਦਾ ਹੈ, (ਪਰ ਉਸ ਪਾਸ ਗਿਆਨ) ਨਹੀਂ

ਗੁਰਮੁਖਿ ਗਿਆਨੁ ਸਦਾ ਸਾਲਾਹੇ ਜੁਗਿ ਜੁਗਿ ਏਕੋ ਜਾਤਾ ਹੇ ॥੧੦॥
ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ ॥ ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ ॥
ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ ਸੇਵੇ ਸੁਖਦਾਤਾ ਹੇ ॥੧੧॥
ਜਹ ਦੇਖਾ ਤੂ ਸਭਨੀ ਥਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥
ਨਾਮੋ ਨਾਮੁ ਧਿਆਈਐ ਸਦਾ ਸਦ ਇਹੁ ਮਨੁ ਨਾਮੇ ਰਾਤਾ ਹੇ ॥੧੨॥

ਨਾਮੇ ਰਾਤਾ ਪਵਿਤੁ ਸਰੀਰਾ ॥ ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ ॥
ਆਵਹਿ ਜਾਵਹਿ ਨਾਮੁ ਨਹੀ ਬੂਝਹਿ ਇਕਨਾ ਗੁਰਮੁਖਿ ਸਬਦੁ ਪਛਾਤਾ ਹੇ ॥੧੩॥
ਪੂਰੈ ਸਤਿਗੁਰਿ ਬੂਝ ਬੁਝਾਈ ॥ ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥
ਨਾਮੇ ਨਾਮਿ ਮਿਲੈ ਵਡਿਆਈ ਸਹਜਿ ਰਹੈ ਰੰਗਿ ਰਾਤਾ ਹੇ ॥੧੪॥
ਕਾਇਆ ਨਗਰੁ ਢਹੈ ਢਹਿ ਢੇਰੀ ॥ ਬਿਨੁ ਸਬਦੈ ਚੂਕੈ ਨਹੀ ਫੇਰੀ ॥
ਸਾਚੁ ਸਲਾਹੇ ਸਾਚਿ ਸਮਾਵੈ ਜਿਨਿ ਗੁਰਮੁਖਿ ਏਕੋ ਜਾਤਾ ਹੇ ॥੧੫॥
ਜਿਸ ਨੋ ਨਦਰਿ ਕਰੇ ਸੋ ਪਾਏ ॥ ਸਾਚਾ ਸਬਦੁ ਵਸੈ ਮਨਿ ਆਏ ॥
ਨਾਨਕ ਨਾਮਿ ਰਤੇ ਨਿਰੰਕਾਰੀ ਦਰਿ ਸਾਚੈ ਸਾਚੁ ਪਛਾਤਾ ਹੇ ॥੧੬॥੮॥

ਮਾਰੂ ਸੋਲਹੇ ੩ ॥
ਆਪੇ ਕਰਤਾ ਸਭੁ ਜਿਸੁ ਕਰਣਾ ॥ ਜੀਅ ਜੰਤ ਸਭਿ ਤੇਰੀ ਸਰਣਾ ॥
ਆਪੇ ਗੁਪਤੁ ਵਰਤੈ ਸਭ ਅੰਤਰਿ ਗੁਰ ਕੈ ਸਬਦਿ ਪਛਾਤਾ ਹੇ ॥੧॥
ਹਰਿ ਕੇ ਭਗਤਿ ਭਰੇ ਭੰਡਾਰਾ ॥ ਆਪੇ ਬਖਸੇ ਸਬਦਿ ਵੀਚਾਰਾ ॥
ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ ॥੨॥
ਆਪੇ ਹੀਰਾ ਰਤਨੁ ਅਮੋਲੋ ॥ ਆਪੇ ਨਦਰੀ ਤੋਲੇ ਤੋਲੋ ॥
ਜੀਅ ਜੰਤ ਸਭਿ ਸਰਣਿ ਤੁਮਾਰੀ ਕਰਿ ਕਿਰਪਾ ਆਪਿ ਪਛਾਤਾ ਹੇ ॥੩॥
ਜਿਸ ਨੋ ਨਦਰਿ ਹੋਵੈ ਧੁਰਿ ਤੇਰੀ ॥ ਮਰੈ ਨ ਜੰਮੈ ਚੂਕੈ ਫੇਰੀ ॥
ਸਾਚੇ ਗੁਣ ਗਾਵੈ ਦਿਨੁ ਰਾਤੀ ਜੁਗਿ ਜੁਗਿ ਏਕੋ ਜਾਤਾ ਹੇ ॥੪॥

ਮਾਇਆ ਮੋਹਿ ਸਭੁ ਜਗਤੁ ਉਪਾਇਆ ॥ ਬ੍ਰਹਮਾ ਬਿਸਨੁ ਦੇਵ ਸਬਾਇਆ ॥
ਜੋ ਤੁਧੁ ਭਾਣੇ ਸੇ ਨਾਮਿ ਲਾਗੇ ਗਿਆਨ ਮਤੀ ਪਛਾਤਾ ਹੇ ॥੫॥
ਪਾਪ ਪੁੰਨ ਵਰਤੈ ਸੰਸਾਰਾ ॥ ਹਰਖੁ ਸੋਗੁ ਸਭੁ ਦੁਖੁ ਹੈ ਭਾਰਾ ॥
ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ ॥੬॥
ਕਿਰਤੁ ਨ ਕੋਈ ਮੇਟਣਹਾਰਾ ॥ ਗੁਰ ਕੈ ਸਬਦੇ ਮੋਖ ਦੁਆਰਾ ॥

ਹੁੰਦਾ। (ਉਹ ਜੂਨਾਂ ਵਿਚ) ਫਿਰ ਫਿਰ ਕੇ ਆਉਂਦਾ ਹੈ, (ਉਸ ਨੂੰ) ਕੋਈ ਠਿਕਾਣਾ ਨਹੀਂ ਮਿਲਦਾ। ਗੁਰਮੁਖ (ਵਿਅਕਤੀ) ਪਾਸ ਗਿਆਨ ਹੁੰਦਾ ਹੈ, (ਉਹ) ਸਦਾ (ਪ੍ਰਭੂ ਦੀ) ਸਰਾਹਨਾ ਕਰਦਾ ਹੈ, ਉਸ ਨੇ ਹਰ ਯੁਗ ਵਿਚ ਇਕੋ (ਪ੍ਰਭੂ) ਨੂੰ ਜਾਣਿਆ ਹੈ।੧੦। ਮਨਮੁਖ (ਜੋ ਵੀ) ਕਾਰ ਕਰਦਾ ਹੈ, (ਉਸ ਤੋਂ) ਸਭ ਦੁਖ ਹੀ ਅਰਜਿਤ ਕਰਦਾ ਹੈ। (ਉਸ ਦੇ) ਹਿਰਦੇ ਵਿਚ ਸ਼ਬਦ ਨਹੀਂ ਹੁੰਦਾ, (ਫਿਰ ਉਹ) ਕਿਵੇਂ (ਪ੍ਰਭੂ ਦੇ) ਦੁਆਰ ਉਪਰ ਪਹੁੰਚ ਸਕਦਾ ਹੈ? ਗੁਰਮੁਖ (ਸਾਧਕ) ਦੇ ਮਨ ਵਿਚ ਸਦਾ ਸੱਚਾ ਸ਼ਬਦ ਵਸਦਾ ਹੈ ਅਤੇ ਸਦਾ ਸੁਖਾਂ ਦੇ ਦਾਤੇ (ਪ੍ਰਭੂ) ਨੂੰ ਸੇਵਦਾ ਹੈ।੧੧। ਜਿਥੇ ਵੇਖਦਾ ਹਾਂ, ਤੂੰ ਸਭ ਥਾਵਾਂ (ਵਿਚ ਮੌਜੂਦ ਹੈਂ)। ਪੂਰੇ ਗੁਰੂ ਤੋਂ (ਮੈਨੂੰ ਇਹ) ਸਭ ਸੋਝੀ ਮਿਲੀ ਹੈ। ਹਮੇਸ਼ਾ ਨਾਮ ਹੀ ਨਾਮ ਨੂੰ ਧਿਆਉਣਾ ਚਾਹੀਦਾ ਹੈ। (ਫਿਰ) ਇਹ ਮਨ ਨਾਮ ਵਿਚ ਹੀ ਰੰਗਿਆ ਜਾਂਦਾ ਹੈ।੧੨।

(ਜੋ ਸਾਧਕ) ਨਾਮ ਵਿਚ ਰੰਗਿਆ ਹੋਇਆ ਹੈ, (ਉਸ ਦਾ) ਸ਼ਰੀਰ ਪਵਿਤਰ ਹੈ। ਨਾਮ ਤੋਂ ਬਿਨਾ (ਬਹੁਤ ਲੋਕ) ਪਾਣੀ ਤੋਂ ਬਗ਼ੈਰ ਡੁਬ ਮਰਦੇ ਹਨ। (ਉਹ ਸੰਸਾਰ ਵਿਚ) ਆਉਂਦੇ ਜਾਂਦੇ ਰਹਿੰਦੇ ਹਨ, (ਪਰ) ਨਾਮ ਨੂੰ ਨਹੀਂ ਸਮਝਦੇ। ਕਈਆਂ ਨੇ ਗੁਰੂ ਰਾਹੀਂ ਸ਼ਬਦ ਨੂੰ ਪਛਾਣ ਲਿਆ ਹੈ।੧੩। ਪੂਰੇ ਗੁਰੂ ਨੇ ਇਹ ਸੋਝੀ ਦਿੱਤੀ ਹੈ ਕਿ ਨਾਮ ਤੋਂ ਬਿਨਾ ਕਿਸੇ ਨੇ ਮੁਕਤੀ ਪ੍ਰਾਪਤ ਨਹੀਂ ਕੀਤੀ। ਨਾਮ ਵਿਚ (ਸਦਾ) ਮਗਨ ਰਹਿਣ ਵਾਲੇ ਨੂੰ (ਈਸ਼ਵਰੀ ਦੁਆਰ ਉਪਰ) ਵਡਿਆਈ ਮਿਲਦੀ ਹੈ, (ਉਹ) ਸਹਿਜ ਅਵਸਥਾ ਵਿਚ (ਸਦਾ) ਰੰਗਿਆ ਰਹਿੰਦਾ ਹੈ।੧੪। ਸ਼ਰੀਰ ਰੂਪ ਨਗਰ ਢਹਿ ਕੇ ਢੇਰੀ ਹੋ ਜਾਂਦਾ ਹੈ। ਸ਼ਬਦ (ਦੀ ਸਾਧਨਾ) ਤੋਂ ਬਿਨਾ (ਆਵਾਗਵਣ ਦਾ) ਚੱਕਰ ਖ਼ਤਮ ਨਹੀਂ ਹੁੰਦਾ। (ਜਿਸ) ਗੁਰਮੁਖ ਨੇ ਇਕ (ਪ੍ਰਭੂ) ਨੂੰ ਜਾਣਿਆ ਹੈ, (ਉਹ) ਸੱਚੇ (ਪ੍ਰਭੂ) ਨੂੰ ਸਲਾਹੁੰਦਾ ਹੈ ਅਤੇ ਸੱਚ ਵਿਚ ਸਮਾ ਜਾਂਦਾ ਹੈ।੧੫। ਜਿਸ ਉਤੇ (ਪ੍ਰਭੂ) ਮਿਹਰ ਕਰਦਾ ਹੈ, ਉਹੀ (ਨਾਮ ਨੂੰ) ਪ੍ਰਾਪਤ ਕਰਦਾ ਹੈ ਅਤੇ ਸੱਚਾ ਸ਼ਬਦ (ਉਸ ਦੇ) ਮਨ ਵਿਚ ਆ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਿਰਾਕਾਰ ਦੇ ਨਾਮ ਵਿਚ ਰੰਗੇ ਗਏ ਹਨ, (ਉਨ੍ਹਾਂ ਨੇ) ਸੱਚੇ (ਪ੍ਰਭੂ) ਦੇ ਦੁਆਰ ਉਤੇ ਸੱਚ ਨੂੰ ਪਛਾਣਿਆ ਹੈ।੧੬।੮।

**ਮਾਰੂ ਸੋਲਹੇ ੩**

(ਹੇ ਪਰਮਾਤਮਾ! ਤੂੰ) ਆਪ ਕਰਤਾ ਹੈਂ, ਜਿਸ ਦਾ ਸਭ ਕੁਝ ਕੀਤਾ ਹੋਇਆ ਹੈ। ਸਾਰੇ ਜੀਵ-ਜੰਤ ਤੇਰੀ ਸ਼ਰਣ ਵਿਚ ਹਨ। (ਤੂੰ) ਆਪ ਹੀ ਸਾਰਿਆਂ ਦੇ ਹਿਰਦੇ ਵਿਚ ਗੁਪਤ ਰੂਪ ਵਿਚ ਵਰਤ ਰਿਹਾ ਹੈਂ ਅਤੇ ਗੁਰੂ ਦੇ ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈਂ।੧। ਹਰਿ ਦੇ ਭੰਡਾਰ ਭਗਤੀ ਨਾਲ ਭਰੇ ਪਏ ਹਨ। ਸ਼ਬਦ ਦਾ ਵਿਚਾਰ ਕਰਨ 'ਤੇ (ਉਹ ਪ੍ਰਭੂ) ਆਪ ਹੀ ਬਖ਼ਸ਼ ਦਿੰਦਾ ਹੈ। (ਹੇ ਪਰਮਾਤਮਾ!) ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਕਰਦਾ ਹੈਂ, (ਭਗਤ ਦਾ) ਮਨ ਸੱਚੇ (ਪ੍ਰਭੂ ਦੇ ਪ੍ਰੇਮ-ਰੰਗ) ਵਿਚ ਰੰਗਿਆ ਰਹਿੰਦਾ ਹੈ।੨। ਪ੍ਰਭੂ ਆਪ ਹੀ ਹੀਰਾ ਅਤੇ ਅਮੋਲਕ ਰਤਨ ਹੈ। ਆਪ ਹੀ ਮਿਹਰ ਦੀ ਦ੍ਰਿਸ਼ਟੀ ਨਾਲ (ਇਸ ਨੂੰ) ਤੋਲਦਾ-ਪਰਖਦਾ ਹੈ। (ਹੇ ਪ੍ਰਭੂ!) ਸਾਰੇ ਜੀਵ-ਜੰਤ ਤੇਰੀ ਸ਼ਰਣ ਵਿਚ ਹਨ, (ਤੂੰ) ਕ੍ਰਿਪਾ-ਪੂਰਵਕ (ਉਨ੍ਹਾਂ ਨੂੰ) ਆਪ ਪਛਾਣਦਾ ਹੈਂ।੩। (ਹੇ ਪ੍ਰਭੂ!) ਜਿਸ ਉਪਰ ਧੁਰੋਂ ਤੇਰੀ ਕ੍ਰਿਪਾ-ਦ੍ਰਿਸ਼ਟੀ ਹੋਵੇ, (ਉਹ) ਮਰਦਾ ਜੰਮਦਾ ਨਹੀਂ ਹੈ, (ਉਸ ਦੇ ਆਵਾਗਵਣ ਦਾ) ਚੱਕਰ ਖ਼ਤਮ ਹੋ ਜਾਂਦਾ ਹੈ। (ਉਹ) ਦਿਨ ਰਾਤ ਸੱਚੇ (ਪ੍ਰਭੂ) ਦੇ ਗੁਣ ਗਾਉਂਦਾ ਹੈ, (ਉਹ) ਹਰ ਯੁਗ ਵਿਚ ਇਕੋ (ਪ੍ਰਭੂ ਨੂੰ ਵਰਤਦਾ) ਜਾਣਦਾ ਹੈ।੪।

ਬ੍ਰਹਮਾ, ਵਿਸ਼ਨੂ ਅਤੇ ਸਾਰੇ ਦੇਵਤੇ, ਹੋਰ ਸਾਰਾ ਜਗਤ, ਮਾਇਆ ਦਾ ਮੋਹ (ਪ੍ਰਭੂ ਨੇ ਹੀ) ਪੈਦਾ ਕੀਤੇ ਹਨ। ਜੋ ਤੈਨੂੰ ਚੰਗੇ ਲਗਦੇ ਹਨ, ਉਹ ਨਾਮ ਵਿਚ ਲਗਦੇ ਹਨ, (ਗੁਰੂ ਦੇ) ਗਿਆਨ ਅਤੇ ਮਤਿ ਦੁਆਰਾ (ਤੈਨੂੰ) ਪਛਾਣਦੇ ਹਨ।੫। ਸਾਰੇ ਸੰਸਾਰ ਵਿਚ ਪਾਪ-ਪੁੰਨ ਦਾ ਵਰਤਾਰਾ ਹੈ। (ਕਿਤੇ) ਖ਼ੁਸ਼ੀ ਹੈ (ਅਤੇ ਕਿਤੇ) ਗ਼ਮੀ, ਸਾਰੇ ਜਗਤ ਨੂੰ (ਮਾਇਆ ਦੇ ਮੋਹ ਦਾ) ਭਾਰਾ ਦੁਖ (ਵਿਆਪ ਰਿਹਾ ਹੈ)। (ਜੋ) ਗੁਰਮੁਖ ਹੁੰਦਾ ਹੈ, ਉਹ ਸੁਖ ਪਾਉਂਦਾ ਹੈ, ਜਿਸ ਨੇ ਗੁਰੂ ਦੁਆਰਾ ਨਾਮ ਨੂੰ ਪਛਾਣਿਆ ਹੁੰਦਾ ਹੈ।੬। ਕੀਤੇ ਹੋਏ ਕਰਮਾਂ ਦੇ ਸੰਸਕਾਰਾਂ (*ਕਿਰਤੁ*) ਨੂੰ ਮਿਟਾਉਣ ਵਾਲਾ ਕੋਈ ਨਹੀਂ ਹੈ। ਗੁਰੂ ਦੇ ਸ਼ਬਦ

ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ ॥੭॥
ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ ॥ ਦੂਜੈ ਭਾਇ ਘਣਾ ਦੁਖੁ ਆਗੈ ॥
ਮਨਮੁਖ ਭਰਮਿ ਭੁਲੇ ਭੇਖਧਾਰੀ ਅੰਤ ਕਾਲਿ ਪਛੁਤਾਤਾ ਹੇ ॥੮॥

ਹਰਿ ਕੈ ਭਾਣੈ ਹਰਿ ਗੁਣ ਗਾਏ ॥ ਸਭਿ ਕਿਲਬਿਖ ਕਾਟੇ ਦੂਖ ਸਬਾਏ ॥
ਹਰਿ ਨਿਰਮਲੁ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ ॥੯॥
ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ ॥ ਹਉਮੈ ਮੇਰਾ ਠਾਕਿ ਰਹਾਏ ॥
ਗੁਣ ਅਵਗਣ ਕਾ ਏਕੋ ਦਾਤਾ ਗੁਰਮੁਖਿ ਵਿਰਲੀ ਜਾਤਾ ਹੇ ॥੧੦॥
ਮੇਰਾ ਪ੍ਰਭੁ ਨਿਰਮਲੁ ਅਤਿ ਅਪਾਰਾ ॥ ਆਪੇ ਮੇਲੈ ਗੁਰ ਸਬਦਿ ਵੀਚਾਰਾ ॥
ਆਪੇ ਬਖਸੇ ਸਚੁ ਦ੍ਰਿੜਾਏ ਮਨੁ ਤਨੁ ਸਾਚੈ ਰਾਤਾ ਹੇ ॥੧੧॥
ਮਨੁ ਤਨੁ ਮੈਲਾ ਵਿਚਿ ਜੋਤਿ ਅਪਾਰਾ ॥ ਗੁਰਮਤਿ ਬੂਝੈ ਕਰਿ ਵੀਚਾਰਾ ॥
ਹਉਮੈ ਮਾਰਿ ਸਦਾ ਮਨੁ ਨਿਰਮਲੁ ਰਸਨਾ ਸੇਵਿ ਸੁਖਦਾਤਾ ਹੇ ॥੧੨॥

ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ ॥ ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ॥
ਗੁਰ ਕੈ ਸਬਦਿ ਸਦਾ ਦਰਿ ਸੋਹੈ ਹਉਮੈ ਮਾਰਿ ਪਛਾਤਾ ਹੇ ॥੧੩॥
ਰਤਨੁ ਅਮੋਲਕੁ ਅਗਮ ਅਪਾਰਾ ॥ ਕੀਮਤਿ ਕਵਣੁ ਕਰੇ ਵੇਚਾਰਾ ॥
ਗੁਰ ਕੈ ਸਬਦੇ ਤੋਲਿ ਤੋਲਾਏ ਅੰਤਰਿ ਸਬਦਿ ਪਛਾਤਾ ਹੇ ॥੧੪॥
ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥
ਮੂਰਖ ਪੜਹਿ ਸਬਦੁ ਨ ਬੂਝਹਿ ਗੁਰਮੁਖਿ ਵਿਰਲੈ ਜਾਤਾ ਹੇ ॥੧੫॥
ਆਪੇ ਕਰਤਾ ਕਰੇ ਕਰਾਏ ॥ ਸਚੀ ਬਾਣੀ ਸਚੁ ਦ੍ਰਿੜਾਏ ॥
ਨਾਨਕ ਨਾਮੁ ਮਿਲੈ ਵਡਿਆਈ ਜੁਗਿ ਜੁਗਿ ਏਕੋ ਜਾਤਾ ਹੇ ॥੧੬॥੯॥

ਮਾਰੂ ਮਹਲਾ ੩ ॥
ਸੋ ਸਚੁ ਸੇਵਿਹੁ ਸਿਰਜਣਹਾਰਾ ॥ ਸਬਦੇ ਦੂਖ ਨਿਵਾਰਣਹਾਰਾ ॥
ਅਗਮੁ ਅਗੋਚਰੁ ਕੀਮਤਿ ਨਹੀ ਪਾਈ ਆਪੇ ਅਗਮ ਅਥਾਹਾ ਹੇ ॥੧॥
ਆਪੇ ਸਚਾ ਸਚੁ ਵਰਤਾਏ ॥ ਇਕਿ ਜਨ ਸਾਚੈ ਆਪੇ ਲਾਏ ॥
ਸਾਚੋ ਸੇਵਹਿ ਸਾਚੁ ਕਮਾਵਹਿ ਨਾਮੇ ਸਚਿ ਸਮਾਹਾ ਹੇ ॥੨॥
ਧੁਰਿ ਭਗਤਾ ਮੇਲੇ ਆਪਿ ਮਿਲਾਏ ॥ ਸਚੀ ਭਗਤੀ ਆਪੇ ਲਾਏ ॥
ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ ॥੩॥
ਗੁਰਮੁਖਿ ਵਣਜੁ ਕਰਹਿ ਪਰੁ ਆਪੁ ਪਛਾਣਹਿ ॥ ਏਕਸ ਬਿਨੁ ਕੋ ਅਵਰੁ ਨ ਜਾਣਹਿ ॥

ਦੁਆਰਾ ਹੀ ਮੁਕਤੀ ਦਾ ਦੁਆਰ ਪ੍ਰਾਪਤ ਹੁੰਦਾ ਹੈ। ਜਿਸ ਨੇ ਆਪਾ-ਭਾਵ ਮਾਰ ਕੇ (ਪ੍ਰਭੂ ਨੂੰ) ਪਛਾਣਿਆ ਹੈ, ਉਹ ਪੂਰਬਲੇ (ਜਨਮ ਦੇ ਲਿਖੇ) ਲੇਖ ਦਾ ਫਲ ਪਾਉਂਦਾ ਹੈ।੭। ਮਾਇਆ ਦੇ ਮੋਹ ਕਾਰਣ ਹਰਿ ਵਿਚ ਚਿਤ ਲਗਦਾ ਨਹੀਂ ਹੈ। ਦ੍ਵੈਤ-ਭਾਵ ਕਾਰਨ ਪਰਲੋਕ ਵਿਚ ਬਹੁਤ ਦੁਖ (ਭੋਗਣਾ ਪੈਂਦਾ ਹੈ)। ਮਨਮੁਖ ਭੇਖ ਧਾਰ ਦੇ ਭਰਮਾਂ ਵਿਚ ਭੁਲੇ ਹੋਏ ਹਨ। (ਉਹ) ਅੰਤ-ਕਾਲ ਪਛਤਾਉਂਦੇ ਹਨ।੮।

ਜਿਸ (ਵਿਅਕਤੀ) ਨੇ ਹਰਿ ਦੇ ਭਾਣੇ ਵਿਚ ਹਰਿ ਦੇ ਗੁਣਾਂ ਦਾ ਗਾਇਨ ਕੀਤਾ ਹੈ, (ਉਸ ਨੇ) ਸਭ ਪਾਪ ਅਤੇ ਸਾਰੇ ਦੁਖ ਖ਼ਤਮ ਕਰ ਲਏ ਹਨ। ਪ੍ਰਭੂ ਪਵਿਤਰ ਹੈ, (ਉਸ ਦੀ) ਬਾਣੀ ਵੀ ਪਵਿਤਰ ਹੈ, (ਇਸ ਲਈ ਉਸ ਦਾ) ਮਨ ਹਰਿ ਨਾਲ (ਪ੍ਰੇਮ-ਰੰਗ ਵਿਚ) ਰੰਗਿਆ ਰਹਿੰਦਾ ਹੈ।੯। ਜਿਸ ਉਪਰ (ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ, ਉਹ ਗੁਣਾਂ ਦੇ ਖ਼ਜ਼ਾਨੇ (ਹਰਿ) ਨੂੰ ਪਾ ਲੈਂਦਾ ਹੈ। (ਉਹ) ਹਉਮੈ ਅਤੇ ਮਮਤਾ ਨੂੰ ਰੋਕ ਦਿੰਦਾ ਹੈ। ਗੁਣ ਅਤੇ ਔਗੁਣ ਦੇਣ ਵਾਲਾ ਇਕੋ (ਪਰਮਾਤਮਾ ਹੀ) ਹੈ, (ਪਰ ਕਿਸੇ) ਵਿਰਲੇ ਨੇ ਗੁਰੂ ਦੁਆਰਾ (ਉਸ ਨੂੰ) ਜਾਣਿਆ ਹੈ।੧੦। ਮੇਰਾ ਪ੍ਰਭੂ ਬਹੁਤ ਨਿਰਮਲ ਅਤੇ ਅਪਰ-ਅਪਾਰ ਹੈ। ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ। (ਉਹ) ਆਪ ਬਖ਼ਸ਼ਦਾ ਹੈ, ਸੱਚ ਨੂੰ ਦ੍ਰਿੜ੍ਹ ਕਰਾਉਂਦਾ ਹੈ ਅਤੇ ਮਨ ਤਨ ਸਤਿਸਰੂਪ (ਪ੍ਰਭੂ) ਵਿਚ ਰੰਗਿਆ ਰਹਿੰਦਾ ਹੈ।੧੧। (ਮਨੁੱਖ ਦਾ) ਮਨ ਤਨ ਮੈਲਾ ਹੈ, (ਪਰ ਉਸ) ਵਿਚ ਅਪਾਰ (ਪ੍ਰਭੂ ਦੀ) ਜੋਤਿ (ਮੌਜੂਦ) ਹੈ। (ਉਹ) ਗੁਰੂ ਦੀ ਮਤਿ ਦੁਆਰਾ ਵਿਚਾਰ-ਪੂਰਵਕ (ਵਾਸਤਵਿਕਤਾ ਨੂੰ) ਸਮਝ ਸਕਦਾ ਹੈ। (ਉਹ) ਹਉਮੈ ਨੂੰ ਮਾਰ ਕੇ ਸਦਾ ਮਨ ਨਿਰਮਲ ਰਖਦਾ ਹੈ ਅਤੇ ਜੀਭ ਨਾਲ ਸੁਖਦਾਇਕ (ਪ੍ਰਭੂ) ਨੂੰ ਸਿਮਰਦਾ ਹੈ।੧੨।

(ਸਾਧਕ ਦੇ) ਸ਼ਰੀਰ ਰੂਪ ਕਿਲ੍ਹੇ ਵਿਚ ਬਹੁਤ ਬਾਜ਼ਾਰ ਅਤੇ ਹਟ ਹਨ। ਉਸ ਵਿਚ ਅਤਿ ਅਪਾਰ ਨਾਮ ਵੀ (ਵਸ ਰਿਹਾ ਹੈ)। ਗੁਰੂ ਦੇ ਸ਼ਬਦ ਦੁਆਰਾ (ਉਹ ਸਾਧਕ) ਸਦਾ ਹਰਿ ਦੇ ਦੁਆਰ ਉਪਰ ਸ਼ੋਭਦਾ ਹੈ, (ਜਿਸ ਨੇ) ਹਉਮੈ ਨੂੰ ਮਾਰ ਕੇ (ਪ੍ਰਭੂ) ਨੂੰ ਪਛਾਣ ਲਿਆ ਹੈ।੧੩। (ਪ੍ਰਭੂ ਦਾ ਨਾਮ) ਅਮੋਲਕ ਰਤਨ ਅਤੇ ਅਪਰ ਅਪਾਰ ਹੈ। (ਉਸ ਦੀ) ਕੀਮਤ ਦਾ ਕੌਣ ਵਿਚਾਰ ਕਰ ਸਕਦਾ ਹੈ? (ਜੋ ਸਾਧਕ) ਗੁਰੂ ਦੇ ਸ਼ਬਦ ਦੁਆਰਾ (ਨਾਮ ਨੂੰ) ਤੋਲਦਾ ਅਤੇ ਪਰਖਦਾ ਹੈ, (ਉਸ ਨੇ ਆਪਣੇ) ਹਿਰਦੇ ਵਿਚ ਸ਼ਬਦ ਨੂੰ ਪਛਾਣਿਆ ਹੁੰਦਾ ਹੈ।੧੪। ਸਮ੍ਰਿਤੀਆਂ, ਸ਼ਾਸਤ੍ਰਾਂ ਨੇ (ਵਿਚਾਰਾਂ ਦਾ) ਖਿਲਾਰਾ ਪਾ ਰਖਿਆ ਹੈ। (ਇਹ) ਸਾਰਾ ਮਾਇਆ ਦੇ ਮੋਹ ਦਾ ਪਸਾਰਾ ਪਸਰਿਆ ਹੋਇਆ ਹੈ। ਮੂਰਖ (ਲੋਕ ਧਰਮ-ਪੁਸਤਕਾਂ) ਪੜ੍ਹਦੇ ਹਨ, ਪਰ ਸ਼ਬਦ ਨੂੰ ਸਮਝਦੇ ਨਹੀਂ ਹਨ। ਕਿਸੇ ਵਿਰਲੇ ਗੁਰਮੁਖ ਨੇ (ਇਸ ਭੇਦ ਨੂੰ) ਸਮਝਿਆ ਹੈ।੧੫। ਕਰਤਾਰ ਆਪ ਹੀ ਕਰਦਾ ਕਰਾਉਂਦਾ ਹੈ। ਸੱਚੀ ਬਾਣੀ ਰਾਹੀਂ ਸੱਚਾ (ਨਾਮ) ਦ੍ਰਿੜ੍ਹ ਕਰਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਨਾਮ ਦੁਆਰਾ ਵਡਿਆਈ ਮਿਲਦੀ ਹੈ, (ਉਹ) ਹਰ ਇਕ ਯੁਗ ਵਿਚ ਇਕੋ (ਪ੍ਰਭੂ ਨੂੰ ਵਿਆਪਕ) ਸਮਝਦਾ ਹੈ।੧੬।੯।

**ਮਾਰੂ ਮਹਲਾ ੩**

ਉਸ ਸੱਚੇ ਸਿਰਜਨਹਾਰ ਨੂੰ (ਹਮੇਸ਼ਾ) ਸਿਮਰਦੇ ਰਹੋ। (ਉਹ) ਸ਼ਬਦ ਦੁਆਰਾ ਦੁਖਾਂ ਨੂੰ ਦੂਰ ਕਰਨ ਵਾਲਾ ਹੈ। (ਉਸ) ਅਗਮ ਅਗੋਚਰ (ਪ੍ਰਭੂ) ਦੀ ਕੀਮਤ ਨਹੀਂ ਪਾਈ ਜਾ ਸਕਦੀ, (ਉਹ) ਆਪ ਅਗਮ ਅਤੇ ਅਥਾਹ ਹੈ।੧। (ਪ੍ਰਭੂ) ਆਪ ਸੱਚਾ ਹੈ ਅਤੇ ਸੱਚਾ (ਹੁਕਮ) ਵਰਤਾ ਰਿਹਾ ਹੈ। ਕਈ ਲੋਕਾਂ ਨੂੰ ਆਪ ਹੀ ਸੱਚ ਵਿਚ ਲਗਾਉਂਦਾ ਹੈ। (ਉਹ) ਸੱਚੇ (ਪ੍ਰਭੂ) ਨੂੰ ਸੇਵਦੇ ਹਨ, ਸੱਚ ਕਮਾਉਂਦੇ ਹਨ ਅਤੇ ਨਾਮ ਕਰਕੇ ਸੱਚੇ (ਪ੍ਰਭੂ) ਵਿਚ ਸਮਾਏ ਰਹਿੰਦੇ ਹਨ।੨। ਧੁਰ ਦਰਗਾਹੋਂ ਜੋ ਭਗਤ (ਪ੍ਰਭੂ ਨਾਲ) ਮਿਲੇ ਹਨ, (ਉਹ ਪ੍ਰਭੂ ਨੇ) ਆਪ ਹੀ ਮਿਲਾਏ ਹਨ। (ਉਨ੍ਹਾਂ ਨੂੰ) ਆਪ ਹੀ ਸੱਚੀ ਭਗਤੀ ਵਿਚ ਲਗਾਇਆ ਹੈ। (ਭਗਤ ਸਾਧਕ) ਸੱਚੀ ਬਾਣੀ ਦੁਆਰਾ ਹਮੇਸ਼ਾ ਹਰਿ ਦਾ ਗੁਣ-ਗ੍ਯਾਨ ਕਰਦੇ ਹਨ, ਇਹੀ ਇਸ (ਮਨੁੱਖ) ਜਨਮ ਦਾ ਲਾਭ ਹੈ।੩। ਗੁਰਮੁਖ (ਸਾਧਕ ਨਾਮ ਦਾ) ਵਪਾਰ ਕਰਦੇ ਹਨ, ਪਰ ਆਪਣੇ ਆਪ ਨੂੰ ਪਛਾਣਦੇ ਹਨ। ਇਕ (ਪ੍ਰਭੂ) ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦੇ। (ਨਾਮ

ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ ਹੇ ॥੪॥

ਆਪੇ ਸਾਜੇ ਸ੍ਰਿਸਟਿ ਉਪਾਏ ॥ ਵਿਰਲੇ ਕਉ ਗੁਰ ਸਬਦੁ ਬੁਝਾਏ ॥
ਸਤਿਗੁਰੁ ਸੇਵਹਿ ਸੇ ਜਨ ਸਾਚੇ ਕਾਟੇ ਜਮ ਕਾ ਫਾਹਾ ਹੇ ॥੫॥
ਭੰਨੈ ਘੜੇ ਸਵਾਰੇ ਸਾਜੇ ॥ ਮਾਇਆ ਮੋਹਿ ਦੂਜੈ ਜੰਤ ਪਾਜੇ ॥
ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ ਜਮ ਕਾ ਜੇਵੜਾ ਗਲਿ ਫਾਹਾ ਹੇ ॥੬॥
ਆਪੇ ਬਖਸੇ ਗੁਰ ਸੇਵਾ ਲਾਏ ॥ ਗੁਰਮਤੀ ਨਾਮੁ ਮੰਨਿ ਵਸਾਏ ॥
ਅਨਦਿਨੁ ਨਾਮੁ ਧਿਆਏ ਸਾਚਾ ਇਸੁ ਜਗ ਮਹਿ ਨਾਮੋ ਲਾਹਾ ਹੇ ॥੭॥
ਆਪੇ ਸਚਾ ਸਚੀ ਨਾਈ ॥ ਗੁਰਮੁਖਿ ਦੇਵੈ ਮੰਨਿ ਵਸਾਈ ॥
ਜਿਨ ਮਨਿ ਵਸਿਆ ਸੇ ਜਨ ਸੋਹਹਿ ਤਿਨ ਸਿਰਿ ਚੂਕਾ ਕਾਹਾ ਹੇ ॥੮॥

ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਗੁਰ ਪਰਸਾਦੀ ਮੰਨਿ ਵਸਾਈ ॥
ਸਦਾ ਸਬਦਿ ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ ਹੇ ॥੯॥
ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ ॥ ਅੰਤੁ ਨ ਪਾਵਹਿ ਅਲਖ ਅਭੇਵਾ ॥
ਜਿਨ ਕਉ ਨਦਰਿ ਕਰਹਿ ਤੂ ਅਪਣੀ ਗੁਰਮੁਖਿ ਅਲਖੁ ਲਖਾਹਾ ਹੇ ॥੧੦॥
ਪੂਰੈ ਸਤਿਗੁਰਿ ਸੋਝੀ ਪਾਈ ॥ ਏਕੋ ਨਾਮੁ ਮੰਨਿ ਵਸਾਈ ॥
ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ ਗਾਹਾ ਹੇ ॥੧੧॥
ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ ॥ ਮਨਮੁਖ ਹੁਕਮੁ ਨ ਜਾਣਹਿ ਸਾਰਾ ॥
ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ ॥੧੨॥

ਗੁਰ ਪਰਸਾਦੀ ਹੁਕਮੁ ਪਛਾਣੈ ॥ ਧਾਵਤੁ ਰਾਖੈ ਇਕਤੁ ਘਰਿ ਆਣੈ ॥
ਨਾਮੇ ਰਾਤਾ ਸਦਾ ਬੈਰਾਗੀ ਨਾਮੁ ਰਤਨੁ ਮਨਿ ਤਾਹਾ ਹੇ ॥੧੩॥
ਸਭ ਜਗ ਮਹਿ ਵਰਤੈ ਏਕੋ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥
ਸਬਦੁ ਸਲਾਹਹਿ ਸੇ ਜਨ ਨਿਰਮਲ ਨਿਜ ਘਰਿ ਵਾਸਾ ਤਾਹਾ ਹੇ ॥੧੪॥
ਸਦਾ ਭਗਤ ਤੇਰੀ ਸਰਣਾਈ ॥ ਅਗਮ ਅਗੋਚਰ ਕੀਮਤਿ ਨਹੀ ਪਾਈ ॥
ਜਿਉ ਤੁਧੁ ਭਾਵਹਿ ਤਿਉ ਤੂ ਰਾਖਹਿ ਗੁਰਮੁਖਿ ਨਾਮੁ ਧਿਆਹਾ ਹੇ ॥੧੫॥
ਸਦਾ ਸਦਾ ਤੇਰੇ ਗੁਣ ਗਾਵਾ ॥ ਸਚੇ ਸਾਹਿਬ ਤੇਰੈ ਮਨਿ ਭਾਵਾ ॥
ਨਾਨਕੁ ਸਾਚੁ ਕਹੈ ਬੇਨੰਤੀ ਸਚੁ ਦੇਵਹੁ ਸਚਿ ਸਮਾਹਾ ਹੇ ॥੧੬॥੧॥੧੦॥

ਸਾਧਨਾ ਦੇ ਵਪਾਰ ਵਿਚ) ਸ਼ਾਹ ਸੱਚਾ ਹੈ, ਵਪਾਰੀ ਸੱਚੇ ਹਨ ਅਤੇ (ਪ੍ਰਭੂ ਪਾਸੋਂ ਸੱਚੀ) ਪੂੰਜੀ ਲੈ ਕੇ ਨਾਮ ਦੀ ਖ਼ਰੀਦ ਕਰਦੇ ਹਨ।੪।

(ਪ੍ਰਭੂ) ਆਪ ਹੀ (ਜੀਵਾਂ ਨੂੰ) ਸਿਰਜਦਾ ਹੈ ਅਤੇ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। (ਕਿਸੇ) ਵਿਰਲੇ ਨੂੰ ਹੀ ਗੁਰੂ ਦੇ ਸ਼ਬਦ ਦੁਆਰਾ ਸੋਝੀ ਪ੍ਰਦਾਨ ਕਰਦਾ ਹੈ। (ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ ਸੇਵਕ ਸੱਚੇ ਹਨ, (ਪ੍ਰਭੂ ਉਨ੍ਹਾਂ ਦੀ) ਜਮ ਦੀ ਫਾਹੀ ਕਟ ਦਿੰਦਾ ਹੈ।੫। (ਪ੍ਰਭੂ ਮਨੁੱਖ ਦੇ ਸ਼ਰੀਰ ਰੂਪ) ਭਾਂਡੇ (ਆਪ ਹੀ) ਭੰਨਦਾ, ਘੜਦਾ, ਸਿਰਜਦਾ ਅਤੇ ਸਵਾਰਦਾ ਹੈ। ਮਾਇਆ ਦੇ ਮੋਹ ਅਤੇ ਦ੍ਵੈਤ-ਭਾਵ ਵਿਚ (ਆਪ ਹੀ) ਜੀਵ-ਜੰਤ ਨੂੰ ਪਾਇਆ ਹੋਇਆ ਹੈ। ਮਨਮੁਖ ਅਗਿਆਨੀਆਂ ਵਾਲੇ ਕੰਮ ਕਰਦੇ ਹੋਏ (ਆਵਾਗਵਣ ਦੇ ਚੱਕਰ ਵਿਚ) ਫਿਰਦੇ ਰਹਿੰਦੇ ਹਨ ਅਤੇ ਜਮ ਦਾ ਫਾਹ (ਉਨ੍ਹਾਂ ਦੇ) ਗਲ ਵਿਚ ਪਿਆ ਰਹਿੰਦਾ ਹੈ।੬। (ਪ੍ਰਭੂ) ਆਪ ਹੀ ਮਿਹਰ ਕਰਕੇ (ਕਈਆਂ ਨੂੰ) ਗੁਰੂ ਦੀ ਸੇਵਾ ਵਿਚ ਲਗਾਉਂਦਾ ਹੈ। ਗੁਰੂ ਦੀ ਮਤਿ ਰਾਹੀਂ (ਉਨ੍ਹਾਂ ਦੇ) ਮਨ ਵਿਚ ਨਾਮ ਵਸਾਉਂਦਾ ਹੈ। (ਜੋ ਸਾਧਕ) ਹਰ ਰੋਜ਼ ਸੱਚਾ ਨਾਮ ਆਰਾਧਦਾ ਹੈ, (ਉਹ ਹੀ) ਇਸ ਜਗਤ ਵਿਚ ਨਾਮ ਰੂਪ ਲਾਭ ਖਟਦਾ ਹੈ।੭। (ਪ੍ਰਭੂ) ਆਪ ਸੱਚਾ ਹੈ ਅਤੇ ਉਸ ਦਾ ਨਾਮ ਵੀ ਸੱਚਾ ਹੈ (ਜੋ) ਗੁਰੂ ਦੁਆਰਾ (ਜਿਗਿਆਸੂ ਦੇ) ਮਨ ਵਿਚ ਵਸਾ ਦਿੰਦਾ ਹੈ। ਜਿਨ੍ਹਾਂ ਦੇ ਮਨ ਵਿਚ (ਨਾਮ) ਆ ਵਸਦਾ ਹੈ, ਉਹ ਸਾਧਕ (ਸਰਬਤ੍ਰ) ਸ਼ੋਭਾ ਪਾਉਂਦੇ ਹਨ, ਉਨ੍ਹਾਂ ਦੇ ਸਿਰ ਤੋਂ ਕਲੇਸ਼ ਦੂਰ ਹੋ ਜਾਂਦਾ ਹੈ।੮।

(ਪ੍ਰਭੂ) ਅਗਮ ਅਤੇ ਅਗੋਚਰ ਹੈ, (ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ। ਗੁਰੂ ਦੀ ਕ੍ਰਿਪਾ ਨਾਲ (ਉਸ ਦੀ ਕੀਮਤ) ਮਨ ਵਿਚ ਵਸਾਈਦੀ ਹੈ। (ਗੁਰੂ ਦੇ ) ਸ਼ਬਦ ਦੁਆਰਾ ਗੁਣਾਂ ਦੇ ਦਾਤੇ (ਪ੍ਰਭੂ) ਨੂੰ ਸਦਾ ਸਲਾਹੁਣਾ ਚਾਹੀਦਾ ਹੈ, (ਫਿਰ) ਉਸ (ਸਾਧਕ) ਤੋਂ ਕੋਈ ਲੇਖਾ ਨਹੀਂ ਮੰਗਦਾ।੯। ਬ੍ਰਹਮਾ, ਵਿਸ਼ਨੂ ਅਤੇ ਸ਼ਿਵ (ਰੁਦ੍ਰ) ਉਸ ਦੀ ਸੇਵਾ ਵਿਚ (ਰਹਿੰਦੇ ਹਨ, ਪਰ ਉਸ) ਅਲੱਖ ਅਤੇ ਅਭੇਦ ਦਾ ਅੰਤ ਨਹੀਂ ਪਾ ਸਕਦੇ। (ਹੇ ਪ੍ਰਭੂ !) ਜਿਸ ਉਪਰ ਤੂੰ ਆਪਣੀ ਮਿਹਰ ਦੀ ਨਜ਼ਰ ਕਰਦਾ ਹੈਂ, (ਉਸ ਨੂੰ ਤੂੰ) ਗੁਰੂ ਦੁਆਰਾ (ਆਪਣਾ) ਅਲੱਖ ਰੂਪ ਵਿਖਾ ਦਿੱਤਾ ਹੈ।੧੦। (ਜਿਸ ਨੂੰ) ਪੂਰੇ ਸਤਿਗੁਰੂ ਨੇ ਸੋਝੀ ਪਾਈ ਹੈ, (ਉਹੀ) ਇਕੋ ਨਾਮ ਮਨ ਵਿਚ ਵਸਾਉਂਦਾ ਹੈ। (ਉਹ) ਨਾਮ ਜਪਦਾ ਹੈ ਅਤੇ ਨਾਮ ਦੀ ਆਰਾਧਨਾ ਕਰਦਾ ਹੈ। (ਉਹ ਈਸ਼ਵਰੀ) ਮਹਲ ਵਿਚ (ਠਿਕਾਣਾ) ਪ੍ਰਾਪਤ ਕਰਕੇ ਗੁਣ-ਗਾਨ ਕਰਦਾ ਹੈ।੧੧। (ਪ੍ਰਭੂ ਦੇ) ਸੇਵਕ ਅਪਾਰ (ਸੱਤਾ) ਦਾ ਹੁਕਮ ਮੰਨ ਕੇ ਸੇਵਾ ਭਗਤੀ ਕਰਦੇ ਹਨ। ਮਨਮੁਖ (ਵਿਅਕਤੀ) ਹੁਕਮ ਦੀ ਕਦਰ ਨਹੀਂ ਜਾਣਦਾ। (ਜੋ ਵਿਅਕਤੀ) ਹੁਕਮ ਨੂੰ ਮੰਨਦਾ ਹੈ, (ਉਹ) ਹੁਕਮ ਰਾਹੀਂ ਵਡਿਆਈ (ਪ੍ਰਾਪਤ ਕਰਦਾ ਹੈ), ਹੁਕਮ ਦੁਆਰਾ (ਉਸ) ਨੂੰ ਕਿਸੇ ਦੀ ਪਰਵਾਹ/ਮੁਥਾਜੀ ਨਹੀਂ ਰਹਿੰਦੀ।੧੨।

(ਜੋ ਸਾਧਕ) ਗੁਰੂ ਦੀ ਕ੍ਰਿਪਾ ਨਾਲ ਹੁਕਮ ਨੂੰ ਪਛਾਣਦਾ ਹੈ (ਉਹ) ਚੰਚਲ (ਮਨ) ਨੂੰ ਰੋਕਦਾ ਹੈ ਅਤੇ ਇਕ (ਪਰਮਾਤਮਾ) ਦੇ ਠਿਕਾਣੇ ਉਤੇ ਲਿਆਉਂਦਾ ਹੈ। ਨਾਮ ਵਿਚ ਰੰਗਿਆ ਹੋਇਆ (ਸਾਧਕ) ਹਮੇਸ਼ਾ ਵੈਰਾਗੀ ਹੈ, ਨਾਮ ਰੂਪ ਰਤਨ ਉਸ ਦੇ ਮਨ ਵਿਚ (ਸਦਾ ਟਿਕਿਆ ਰਹਿੰਦਾ ਹੈ)।੧੩। ਸਾਰੇ ਸੰਸਾਰ ਵਿਚ ਉਹ ਇਕੋ ਹੀ ਵਰਤ ਰਿਹਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਹ) ਪ੍ਰਗਟ ਹੁੰਦਾ ਹੈ। (ਜੋ) ਸ਼ਬਦ ਨੂੰ ਸਲਾਹੁੰਦੇ ਹਨ, ਉਹ ਸੇਵਕ ਨਿਰਮਲ ਹਨ, ਉਨ੍ਹਾਂ ਦਾ ਵਾਸਾ ਨਿਜ-ਘਰ (ਅਰਥਾਤ ਪ੍ਰਭੂ ਦੀ ਸ਼ਰਣ) ਵਿਚ ਹੋਇਆ ਰਹਿੰਦਾ ਹੈ।੧੪। (ਤੇਰੇ) ਭਗਤ ਹਮੇਸ਼ਾ ਤੇਰੀ ਸ਼ਰਣ ਵਿਚ (ਰਹਿੰਦੇ ਹਨ)। (ਹੇ ਪ੍ਰਭੂ ! ਤੂੰ) ਅਗਮ ਅਗੋਚਰ ਹੈਂ, (ਤੇਰੀ) ਕੀਮਤ ਨਹੀਂ ਪਾਈ ਜਾ ਸਕਦੀ। ਜਿਵੇਂ ਤੈਨੂੰ ਚੰਗਾ ਲਗਦਾ ਹੈ, ਤਿਵੇਂ ਤੂੰ ਰਖਦਾ ਹੈਂ, ਗੁਰੂ ਦੁਆਰਾ (ਤੇਰੇ ਭਗਤ) ਨਾਮ ਨੂੰ ਧਿਆਉਂਦੇ ਹਨ।੧੫। (ਹੇ ਪਰਮਾਤਮਾ ! ਮੈਂ) ਹਮੇਸ਼ਾ ਤੇਰੇ ਗੁਣ ਗਾਉਂਦਾ ਰਹਾਂ। ਹੇ ਸੱਚੇ ਸਾਹਿਬ ! ਤੇਰੇ ਮਨ ਨੂੰ ਚੰਗਾ ਲਗਦਾ ਰਹਾਂ। ਹੇ ਸੱਚੇ (ਪ੍ਰਭੂ !) ਨਾਨਕ ਬੇਨਤੀ ਕਰਦਾ ਹੈ (ਕਿ ਮੈਨੂੰ) ਸੱਚਾਂ (ਨਾਮ) ਬਖ਼ਸ਼ੋ, (ਤਾਂ ਜੋ ਮੈਂ) ਸੱਚ ਵਿਚ ਸਮਾਇਆ ਰਹਾਂ।੧੬।੧।੧੦।

ਮਾਰੂ ਮਹਲਾ ੩ ॥
ਸਤਿਗੁਰੁ ਸੇਵਨਿ ਸੇ ਵਡਭਾਗੀ ॥ ਅਨਦਿਨੁ ਸਾਚਿ ਨਾਮਿ ਲਿਵ ਲਾਗੀ ॥
ਸਦਾ ਸੁਖਦਾਤਾ ਰਵਿਆ ਘਟ ਅੰਤਰਿ ਸਬਦਿ ਸਚੈ ਓਮਾਹਾ ਹੇ ॥੧॥
ਨਦਰਿ ਕਰੇ ਤਾ ਗੁਰੂ ਮਿਲਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥
ਹਰਿ ਮਨਿ ਵਸਿਆ ਸਦਾ ਸੁਖਦਾਤਾ ਸਬਦੇ ਮਨਿ ਓਮਾਹਾ ਹੇ ॥੨॥
ਕ੍ਰਿਪਾ ਕਰੇ ਤਾ ਮੇਲਿ ਮਿਲਾਏ ॥ ਹਉਮੈ ਮਮਤਾ ਸਬਦਿ ਜਲਾਏ ॥
ਸਦਾ ਮੁਕਤੁ ਰਹੈ ਇਕ ਰੰਗੀ ਨਾਹੀ ਕਿਸੈ ਨਾਲਿ ਕਾਹਾ ਹੇ ॥੩॥
ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ ॥
ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ ॥੪॥

ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ ॥ ਦੂਜਾ ਭਾਉ ਆਪਿ ਵਰਤਾਇਆ ॥
ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ ਮਨਮੁਖ ਕਾ ਕਿਆ ਵੇਸਾਹਾ ਹੇ ॥੫॥
ਸੇ ਮਨਮੁਖ ਜੋ ਸਬਦੁ ਨ ਪਛਾਣਹਿ ॥ ਗੁਰ ਕੇ ਭੈ ਕੀ ਸਾਰ ਨ ਜਾਣਹਿ ॥
ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ ॥੬॥
ਅਫਰਿਓ ਜਮੁ ਮਾਰਿਆ ਨ ਜਾਈ ॥ ਗੁਰ ਕੈ ਸਬਦੇ ਨੇੜਿ ਨ ਆਈ ॥
ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥
ਹਰਿ ਜੀਉ ਕੀ ਹੈ ਸਭ ਸਿਰਕਾਰਾ ॥ ਏਹੁ ਜਮੁ ਕਿਆ ਕਰੇ ਵਿਚਾਰਾ ॥
ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ ॥੮॥

ਗੁਰਮੁਖਿ ਸਾਚੈ ਕੀਆ ਅਕਾਰਾ ॥ ਗੁਰਮੁਖਿ ਪਸਰਿਆ ਸਭੁ ਪਾਸਾਰਾ ॥
ਗੁਰਮੁਖਿ ਹੋਵੈ ਸੋ ਸਚੁ ਬੂਝੈ ਸਬਦਿ ਸਚੈ ਸੁਖੁ ਤਾਹਾ ਹੇ ॥੯॥
ਗੁਰਮੁਖਿ ਜਾਤਾ ਕਰਮਿ ਬਿਧਾਤਾ ॥ ਜੁਗ ਚਾਰੇ ਗੁਰ ਸਬਦਿ ਪਛਾਤਾ ॥
ਗੁਰਮੁਖਿ ਮਰੈ ਨ ਜਨਮੈ ਗੁਰਮੁਖਿ ਗੁਰਮੁਖਿ ਸਬਦਿ ਸਮਾਹਾ ਹੇ ॥੧੦॥
ਗੁਰਮੁਖਿ ਨਾਮਿ ਸਬਦਿ ਸਾਲਾਹੇ ॥ ਅਗਮ ਅਗੋਚਰ ਵੇਪਰਵਾਹੇ ॥
ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ ॥੧੧॥
ਗੁਰਮੁਖਿ ਸਾਂਤਿ ਸਦਾ ਸੁਖੁ ਪਾਏ ॥ ਗੁਰਮੁਖਿ ਹਿਰਦੈ ਨਾਮੁ ਵਸਾਏ ॥
ਗੁਰਮੁਖਿ ਹੋਵੈ ਸੋ ਨਾਮੁ ਬੂਝੈ ਕਾਟੇ ਦੁਰਮਤਿ ਫਾਹਾ ਹੇ ॥੧੨॥

ਗੁਰਮੁਖਿ ਉਪਜੈ ਸਾਚਿ ਸਮਾਵੈ ॥ ਨਾ ਮਰਿ ਜੰਮੈ ਨ ਜੂਨੀ ਪਾਵੈ ॥
ਗੁਰਮੁਖਿ ਸਦਾ ਰਹਹਿ ਰੰਗਿ ਰਾਤੇ ਅਨਦਿਨੁ ਲੈਦੇ ਲਾਹਾ ਹੇ ॥੧੩॥
ਗੁਰਮੁਖਿ ਭਗਤ ਸੋਹਹਿ ਦਰਬਾਰੇ ॥ ਸਚੀ ਬਾਣੀ ਸਬਦਿ ਸਵਾਰੇ ॥
ਅਨਦਿਨੁ ਗੁਣ ਗਾਵੈ ਦਿਨੁ ਰਾਤੀ ਸਹਜ ਸੇਤੀ ਘਰਿ ਜਾਹਾ ਹੇ ॥੧੪॥

ਮਾਰੂ ਮਹਲਾ ੩

(ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ ਵਡਿਭਾਗੀ ਹਨ। (ਉਨ੍ਹਾਂ ਦੀ) ਹਰ ਰੋਜ਼ ਸੱਚੇ ਨਾਮ ਵਿਚ ਲਿਵ ਲਗੀ ਰਹਿੰਦੀ ਹੈ। (ਉਨ੍ਹਾਂ ਦੇ) ਹਿਰਦੇ ਵਿਚ ਸਦਾ ਸੁਖਾਂ ਦਾ ਦਾਤਾ (ਪਰਮਾਤਮਾ) ਵਸਿਆ ਰਹਿੰਦਾ ਹੈ, ਸੱਚੇ ਸ਼ਬਦ ਦੁਆਰਾ ਉਤਸਾਹ ਬਣਿਆ ਰਹਿੰਦਾ ਹੈ।੧। (ਜੇ ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰੇ, ਤਾਂ ਗੁਰੂ ਨੂੰ ਮਿਲਾਉਂਦਾ ਹੈ। (ਫਿਰ ਸਾਧਕ) ਹਰਿ ਦਾ ਨਾਮ ਮਨ ਵਿਚ ਵਸਾਉਂਦਾ ਹੈ। ਜਦ ਸਦਾ ਸੁਖਦਾਤਾ ਹਰਿ ਮਨ ਵਿਚ ਵਸ ਜਾਂਦਾ ਹੈ, (ਤਾਂ) ਸ਼ਬਦ ਰਾਹੀਂ ਮਨ ਵਿਚ ਉਮੰਗ ਬਣੀ ਰਹਿੰਦੀ ਹੈ।੨। (ਜੇ ਪ੍ਰਭੂ) ਕ੍ਰਿਪਾ ਕਰੇ ਤਾਂ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ। (ਉਹ ਸਾਧਕ) ਹਉਮੈ ਅਤੇ ਮਮਤਾ ਨੂੰ ਸ਼ਬਦ ਰਾਹੀਂ ਸਾੜ ਦਿੰਦਾ ਹੈ। (ਉਹ ਸੰਸਾਰਿਕ ਬੰਧਨਾਂ ਤੋਂ) ਸਦਾ ਮੁਕਤ ਰਹਿੰਦਾ ਹੈ, ਇਕੋ (ਪ੍ਰਭੂ)ਦੇ ਰੰਗ ਵਿਚ) ਰੰਗਿਆ ਰਹਿੰਦਾ ਹੈ। (ਉਸ ਦਾ) ਕਿਸੇ ਨਾਲ ਕਲੇਸ਼ ਨਹੀਂ ਹੁੰਦਾ।੩। ਸਤਿਗੁਰੂ ਦੀ ਸੇਵਾ ਤੋਂ ਬਿਨਾ ਘੁਪ ਹਨੇਰਾ (ਪਸਰਿਆ ਰਹਿੰਦਾ ਹੈ)। (ਗੁਰੂ ਦੇ) ਸ਼ਬਦ ਤੋਂ ਬਿਨਾ ਕੋਈ ਵੀ ਪਾਰਲਾ ਪਾਸਾ ਨਹੀਂ ਪਾ ਸਕਦਾ। ਜੋ (ਸਾਧਕ) ਸ਼ਬਦ ਵਿਚ ਰੰਗੇ ਹੋਏ ਹਨ, (ਉਹ) ਮਹਾਨ ਵੈਰਾਗੀ ਹਨ, (ਉਨ੍ਹਾਂ ਨੂੰ) ਸ਼ਬਦ ਦੁਆਰਾ ਸੱਚੇ (ਨਾਮ) ਦਾ ਲਾਭ ਹੁੰਦਾ ਹੈ।੪।

ਦੁਖ ਅਤੇ ਸੁਖ ਕਰਤਾ ਪੁਰਖ ਨੇ ਧੁਰ ਦਰਗਾਹੋਂ ਹੀ ਲਿਖ ਕੇ ਪਾ ਦਿੱਤੇ ਹਨ। ਦ੍ਵੈਤ-ਭਾਵ ਵੀ ਆਪ ਹੀ ਵਰਤਾਇਆ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ ਨਿਰਲਿਪਤ ਵਰਤਦਾ ਹੈ। ਮਨਮੁਖ ਦਾ ਕੋਈ ਵਿਸ਼ਵਾਸ ਨਹੀਂ ਹੈ।੫। ਉਹ ਮਨਮੁਖ ਹਨ ਜੋ ਸ਼ਬਦ ਨੂੰ ਪਛਾਣਦੇ ਨਹੀਂ ਹਨ। (ਉਹ) ਗੁਰੂ ਦੇ ਭੈ ਦੀ ਸਾਰ ਤਕ ਨਹੀਂ ਜਾਣਦੇ। (ਗੁਰੂ ਦੇ) ਭੈ ਤੋਂ ਬਿਨਾ ਕਿਵੇਂ ਨਿਰਭਉ ਸੱਚ ਸਰੂਪ ਪਾਇਆ ਜਾ ਸਕਦਾ ਹੈ, ਜਮ (ਉਨ੍ਹਾਂ ਦੇ) ਸੁਆਸ ਕਢ ਲੈਂਦਾ ਹੈ।੬। (ਬਹੁਤ) ਆਫਰਿਆ ਹੋਇਆ ਜਮ ਮਾਰਿਆ ਨਹੀਂ ਜਾਂਦਾ। (ਪਰ) ਗੁਰੂ ਦੇ ਸ਼ਬਦ ਕਰਕੇ ਨੇੜੇ ਨਹੀਂ ਆਉਂਦਾ। (ਜਦ) ਗੁਰੂ ਦਾ ਸ਼ਬਦ ਸੁਣਦਾ ਹੈ, ਤਾਂ ਦੂਰੋਂ ਹੀ ਭਜ ਜਾਂਦਾ ਹੈ, ਮਤਾਂ ਬੇਪਰਵਾਹ ਪ੍ਰਭੂ ਮਾਰ ਨ ਦੇਵੇ।੭। ਪ੍ਰਭੂ ਦੀ ਹੀ (ਸਾਰੀ ਸ੍ਰਿਸ਼ਟੀ ਉਪਰ) ਹਕੂਮਤ ਹੈ। ਇਹ ਜਮਰਾਜ ਵਿਚਾਰਾ ਕੀ ਕਰ ਸਕਦਾ ਹੈ? (ਇਹ ਜਮ ਰਾਜ) ਹੁਕਮ ਦੀ ਅਧੀਨਗੀ ਵਾਲਾ ਬੰਦਾ ਹੈ, ਹੁਕਮ ਦੀ ਪਾਲਨਾ ਕਰਦਾ ਹੈ ਅਤੇ ਹੁਕਮ ਅਨੁਸਾਰ ਹੀ ਸੁਆਸ ਕਢਦਾ ਹੈ।੮।

ਗੁਰਮੁਖ (ਜਾਣਦਾ ਹੈ ਕਿ) ਸੱਚੇ (ਪਰਮਾਤਮਾ) ਨੇ ਹੀ (ਸਾਰੇ ਸੰਸਾਰ ਦਾ) ਪਸਾਰਾ ਕੀਤਾ ਹੈ। ਗੁਰਮੁਖ (ਨੂੰ ਪਤਾ ਹੈ ਕਿ) ਸਾਰਾ ਖਿਲਾਰਾ (ਪ੍ਰਭੂ ਦਾ) ਰਚਿਆ ਹੋਇਆ ਹੈ। ਜੋ ਗੁਰਮੁਖ ਹੁੰਦਾ ਹੈ, ਉਹ ਸੱਚ ਨੂੰ ਸਮਝਦਾ ਹੈ ਅਤੇ ਸੱਚੇ ਸ਼ਬਦ ਕਰਕੇ ਉਸ ਨੂੰ ਸੁਖ (ਪ੍ਰਾਪਤ ਹੁੰਦਾ ਹੈ)।੯। ਗੁਰਮੁਖ ਨੇ ਕਰਮਾਂ ਅਨੁਸਾਰ ਫਲ ਦੇਣ ਵਾਲੇ ਵਿਧਾਤਾ ਨੂੰ ਸਮਝਿਆ ਹੈ। ਚੌਹਾਂ ਯੁਗਾਂ ਵਿਚ ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਨੂੰ) ਪਛਾਣਿਆ ਹੈ। ਗੁਰਮੁਖ ਨ ਜੰਮਦਾ ਹੈ, ਨ ਹੀ ਮਰਦਾ ਹੈ, ਗੁਰਮੁਖ (ਸਦਾ) ਸ਼ਬਦ ਵਿਚ ਸਮਾਇਆ ਰਹਿੰਦਾ ਹੈ।੧੦। ਗੁਰਮੁਖ (ਸਾਧਕ) ਅਗਮ, ਅਗੋਚਰ, ਬੇਪਰਵਾਹ (ਪ੍ਰਭੂ) ਦੇ ਨਾਮ ਨੂੰ ਸ਼ਬਦ ਦੁਆਰਾ ਸਲਾਹੁੰਦਾ ਹੈ। (ਕਿਉਂਕਿ ਉਹ ਜਾਣਦਾ ਹੈ ਕਿ) ਇਕ ਨਾਮ ਨੇ ਹੀ ਚਾਰ ਯੁਗਾਂ (ਦੇ ਜੀਵਾਂ ਨੂੰ) ਤਾਰਿਆ ਹੈ। (ਗੁਰੂ ਦੇ) ਸ਼ਬਦ ਦੁਆਰਾ ਨਾਮ ਦਾ ਸੌਦਾ ਹੁੰਦਾ ਹੈ।੧੧। ਗੁਰਮੁਖ (ਦੇ ਹਿਰਦੇ ਵਿਚ) ਸ਼ਾਂਤੀ ਹੋਣ ਕਾਰਣ (ਉਹ) ਹਮੇਸ਼ਾ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ। ਗੁਰਮੁਖ ਸਦਾ ਹਿਰਦੇ ਵਿਚ ਨਾਮ ਵਸਾਈ ਰਖਦਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ ਨਾਮ ਨੂੰ ਸਮਝਦਾ ਹੈ ਅਤੇ ਮਾੜੀ ਬੁੱਧੀ ਦੀ ਫਾਹੀ ਕਟ ਲੈਂਦਾ ਹੈ।੧੨।

ਗੁਰਮੁਖ (ਜਿਸ ਪ੍ਰਭੂ ਦੁਆਰਾ) ਪੈਦਾ ਹੁੰਦਾ ਹੈ, (ਉਸ) ਸਤਿਸਰੂਪ ਵਿਚ ਸਮਾਇਆ ਰਹਿੰਦਾ ਹੈ। (ਉਹ) ਨ ਮਰ ਕੇ (ਫਿਰ) ਜੰਮਦਾ ਹੈ ਅਤੇ ਨ ਹੀ ਜੂਨਾਂ ਵਿਚ ਪੈਂਦਾ ਹੈ। ਗੁਰਮੁਖ ਸਦਾ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ ਅਤੇ ਹਰ ਰੋਜ਼ ਲਾਭ ਖਟਦੇ ਹਨ।੧੩। ਗੁਰਮੁਖ ਭਗਤ (ਪ੍ਰਭੂ ਦੇ) ਦਰਬਾਰ ਵਿਚ ਸ਼ੋਭਾ ਪਾਉਂਦੇ ਹਨ। (ਉਹ) ਸੱਚੀ ਬਾਣੀ ਅਤੇ ਸ਼ਬਦ ਦੁਆਰਾ ਸਵਾਰੇ ਹੋਏ ਹੁੰਦੇ ਹਨ। (ਉਹ) ਹਰ ਰੋਜ਼ ਦਿਨ ਰਾਤ (ਪ੍ਰਭੂ ਦਾ) ਗੁਣ-ਗਾਨ ਕਰਦੇ ਹਨ ਅਤੇ ਸਹਿਜ ਢੰਗ ਨਾਲ (ਪ੍ਰਭੂ ਦੇ)

ਸਤਿਗੁਰੁ ਪੂਰਾ ਸਬਦੁ ਸੁਣਾਏ ॥ ਅਨਦਿਨੁ ਭਗਤਿ ਕਰਹੁ ਲਿਵ ਲਾਏ ॥
ਹਰਿ ਗੁਣ ਗਾਵਹਿ ਸਦ ਹੀ ਨਿਰਮਲ ਨਿਰਮਲ ਗੁਣ ਪਾਤਿਸਾਹਾ ਹੇ ॥੧੫॥
ਗੁਣ ਕਾ ਦਾਤਾ ਸਚਾ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਨਾਨਕ ਜਨੁ ਨਾਮੁ ਸਲਾਹੇ ਬਿਗਸੈ ਸੋ ਨਾਮੁ ਬੇਪਰਵਾਹਾ ਹੇ ॥੧੬॥੨॥੧੧॥

ਮਾਰੂ ਮਹਲਾ ੩ ॥
ਹਰਿ ਜੀਉ ਸੇਵਿਹੁ ਅਗਮ ਅਪਾਰਾ ॥ ਤਿਸ ਦਾ ਅੰਤੁ ਨ ਪਾਈਐ ਪਾਰਾਵਾਰਾ ॥
ਗੁਰ ਪਰਸਾਦਿ ਰਵਿਆ ਘਟ ਅੰਤਰਿ ਤਿਤੁ ਘਟਿ ਮਤਿ ਅਗਾਹਾ ਹੇ ॥੧॥
ਸਭ ਮਹਿ ਵਰਤੈ ਏਕੋ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥
ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ ਹੇ ॥੨॥
ਪੂਰੈ ਸਤਿਗੁਰਿ ਬੂਝਿ ਬੁਝਾਇਆ ॥ ਹੁਕਮੇ ਹੀ ਸਭੁ ਜਗਤੁ ਉਪਾਇਆ ॥
ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ ॥੩॥
ਸਚਾ ਸਤਿਗੁਰੁ ਸਬਦੁ ਅਪਾਰਾ ॥ ਤਿਸ ਦੈ ਸਬਦਿ ਨਿਸਤਰੈ ਸੰਸਾਰਾ ॥
ਆਪੇ ਕਰਤਾ ਕਰਿ ਕਰਿ ਵੇਖੈ ਦੇਦਾ ਸਾਸ ਗਿਰਾਹਾ ਹੇ ॥੪॥

ਕੋਟਿ ਮਧੇ ਕਿਸਹਿ ਬੁਝਾਏ ॥ ਗੁਰ ਕੈ ਸਬਦਿ ਰਤੇ ਰੰਗੁ ਲਾਏ ॥
ਹਰਿ ਸਾਲਾਹਹਿ ਸਦਾ ਸੁਖਦਾਤਾ ਹਰਿ ਬਖਸੇ ਭਗਤਿ ਸਲਾਹਾ ਹੇ ॥੫॥
ਸਤਿਗੁਰੁ ਸੇਵਹਿ ਸੇ ਜਨ ਸਾਚੇ ॥ ਜੋ ਮਰਿ ਜੰਮਹਿ ਕਾਚਨਿ ਕਾਚੇ ॥
ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ ਅਥਾਹਾ ਹੇ ॥੬॥
ਸਤਿਗੁਰੁ ਪੂਰਾ ਸਾਚੁ ਦ੍ਰਿੜਾਏ ॥ ਸਚੈ ਸਬਦਿ ਸਦਾ ਗੁਣ ਗਾਏ ॥
ਗੁਣਦਾਤਾ ਵਰਤੈ ਸਭ ਅੰਤਰਿ ਸਿਰਿ ਸਿਰਿ ਲਿਖਦਾ ਸਾਹਾ ਹੇ ॥੭॥
ਸਦਾ ਹਦੂਰਿ ਗੁਰਮੁਖਿ ਜਾਪੈ ॥ ਸਬਦੇ ਸੇਵੈ ਸੋ ਜਨੁ ਧ੍ਰਾਪੈ ॥
ਅਨਦਿਨੁ ਸੇਵਹਿ ਸਚੀ ਬਾਣੀ ਸਬਦਿ ਸਚੈ ਓਮਾਹਾ ਹੇ ॥੮॥

ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ ॥ ਮਨਹਠਿ ਕਰਮ ਫਿਰਿ ਜੋਨੀ ਪਾਏ ॥
ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ ਹੇ ॥੯॥
ਪੂਰਾ ਸਤਿਗੁਰੁ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਹਰਿ ਨਾਮਿ ਚਿਤੁ ਲਾਏ ॥
ਮਨਿ ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ ॥੧੦॥
ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ ॥ ਗੁਰ ਕੈ ਸਬਦਿ ਭਗਤਿ ਨਿਸਤਾਰਣੁ ॥
ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ ॥੧੧॥

ਠਿਕਾਣੇ ਉਤੇ ਜਾਂਦੇ ਹਨ।੧੪। ਪੂਰਾ ਸਤਿਗੁਰੂ ਸ਼ਬਦ ਸੁਣਾਉਂਦਾ ਹੈ (ਕਿ ਹੇ ਜਿਗਿਆਸੂਓ!) ਹਰ ਰੋਜ਼ ਲਿਵ ਲਗਾ ਕੇ ਭਗਤੀ ਕਰੋ। (ਜੋ) ਹਰਿ ਦੇ ਗੁਣ ਗਾਉਂਦੇ ਹਨ, (ਉਹ) ਸਦਾ ਹੀ ਪਵਿਤਰ ਹਨ, (ਕਿਉਂਕਿ) ਪਵਿਤਰ ਗੁਣਾਂ ਵਾਲੇ ਪ੍ਰਭੂ (ਦੇ ਗੁਣਾਂ ਦਾ ਗਾਇਨ ਕਰਦੇ ਹਨ)।੧੫। ਗੁਣਾਂ ਦਾ ਦਾਤਾ ਉਹ ਸੱਚਾ (ਪ੍ਰਭੂ) ਹੈ। ਕੋਈ ਵਿਰਲਾ ਗੁਰਮੁਖ ਹੀ (ਇਸ ਤੱਥ ਨੂੰ) ਸਮਝਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸਾਧਕ ਨਾਮ ਨੂੰ ਸਲਾਹੁੰਦਾ ਹੈ, (ਉਹ) ਖਿੜਿਆ ਰਹਿੰਦਾ ਹੈ (ਕਿਉਂਕਿ) ਨਾਮ (ਉਸ) ਬੇਪਰਵਾਹ (ਪ੍ਰਭੂ) ਦਾ ਹੈ।੧੬।੨।੧੧।

**ਮਾਰੂ ਮਹਲਾ ੩**

(ਹੇ ਜਿਗਿਆਸੂ!) ਅਗਮ ਅਪਾਰ ਪ੍ਰਭੂ ਨੂੰ ਸਿਮਰਦੇ ਰਹੋ। ਉਸ ਦਾ ਨ ਅੰਤ ਅਤੇ ਨ ਹੀ ਆਰ-ਪਾਰ ਪਾਇਆ ਜਾ ਸਕਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜਿਸ ਦੇ) ਹਿਰਦੇ ਵਿਚ (ਉਹ) ਆ ਵਸਦਾ ਹੈ, ਉਸ ਹਿਰਦੇ ਵਿਚ ਅਥਾਹ ਮਤਿ (ਪ੍ਰਗਟ ਹੋ ਜਾਂਦੀ ਹੈ)।੧। ਸਭ (ਜੀਵਾਂ) ਵਿਚ ਉਹ ਇਕੋ (ਪ੍ਰਭੂ) ਵਸਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਹ) ਪ੍ਰਗਟ ਹੁੰਦਾ ਹੈ। (ਉਹ) ਜਗਤ ਨੂੰ ਜੀਵਨ ਦੇਣ ਵਾਲਾ (ਪ੍ਰਭੂ) ਸਭ ਦੀ ਪਾਲਨਾ ਕਰਦਾ ਹੈ ਅਤੇ ਸਾਰਿਆਂ ਨੂੰ ਰੋਜ਼ੀ ਦਿੰਦਾ ਹੈ।੨। ਪੂਰੇ ਸਤਿਗੁਰੂ ਨੇ (ਆਪ) ਸਮਝ ਕੇ, (ਫਿਰ ਸਭ ਨੂੰ) ਸਮਝਾਇਆ ਹੈ। (ਪ੍ਰਭੂ ਨੇ) ਹੁਕਮ ਦੁਆਰਾ ਹੀ ਸਾਰਾ ਜਗਤ ਉਤਪੰਨ ਕੀਤਾ ਹੈ। (ਜੋ ਵਿਅਕਤੀ) ਹੁਕਮ ਮੰਨਦਾ ਹੈ, ਉਹੀ ਸੁਖ ਪਾਉਂਦਾ ਹੈ। (ਇਹ) ਹੁਕਮ ਸ਼ਾਹ ਬਾਦਸ਼ਾਹਾਂ ਦੇ ਸਿਰ ਉਪਰ ਵੀ (ਚਲਦਾ ਹੈ)।੩। ਸਤਿਗੁਰੂ ਸੱਚਾ ਹੈ, (ਉਸ ਦਾ) ਸ਼ਬਦ ਵੀ ਅਪਾਰ ਹੈ। (ਉਸ ਦੇ) ਸ਼ਬਦ ਨਾਲ ਸੰਸਾਰ ਤਰਦਾ ਹੈ। (ਪ੍ਰਭੂ ਸ੍ਰਿਸ਼ਟੀ ਦਾ) ਆਪ ਕਰਤਾ ਹੈ, (ਸਭ ਨੂੰ) ਕਰ ਕਰ ਕੇ ਵੇਖਦਾ ਹੈ ਅਤੇ ਸੁਆਸ ਤੇ ਗਿਰਾਸ ਪ੍ਰਦਾਨ ਕਰਦਾ ਹੈ।੪।

(ਪ੍ਰਭੂ) ਕਰੋੜਾਂ ਵਿਚੋਂ ਕਿਸੇ ਨੂੰ ਹੀ (ਵਾਸਤਵਿਕਤਾ ਦਾ) ਬੋਧ ਕਰਾਉਂਦਾ ਹੈ। (ਵਿਰਲੇ ਹੀ) ਗੁਰੂ ਦੇ ਸ਼ਬਦ ਵਿਚ ਰੰਗੇ ਹੋਏ (ਪ੍ਰਭੂ ਨਾਲ) ਪ੍ਰੇਮ ਲਗਾਉਂਦੇ ਹਨ। ਸਦਾ ਸੁਖਾਂ ਦੇ ਦਾਤੇ ਹਰਿ ਨੂੰ ਸਲਾਹੁੰਦੇ ਹਨ, ਹਰਿ (ਉਨ੍ਹਾਂ ਨੂੰ) ਭਗਤੀ ਅਤੇ (ਗੁਣਾਂ ਦੀ) ਸਰਾਹਨਾ ਕਰਨੀ ਬਖ਼ਸ਼ਦਾ ਹੈ।੫। (ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ ਸੇਵਕ ਸੱਚੇ ਹਨ। ਜੋ (ਵਿਅਕਤੀ) ਮਰ ਕੇ (ਫਿਰ) ਜੰਮਦੇ ਹਨ, (ਉਹ) ਬਿਲਕੁਲ ਕੱਚੇ ਹਨ। (ਪ੍ਰਭੂ) ਅਗਮ, ਅਗੋਚਰ ਅਤੇ ਬੇਪਰਵਾਹ ਹੈ ਅਤੇ ਭਗਤ/ਭਗਤੀ ਨੂੰ ਅਤਿ ਅਧਿਕ ਪਿਆਰ ਕਰਨ ਵਾਲਾ ਹੈ।੬। ਪੂਰਾ ਸਤਿਗੁਰੂ ਸੱਚੇ (ਪਰਮਾਤਮਾ ਦੇ ਨਾਮ ਨੂੰ) ਦ੍ਰਿੜ੍ਹ ਕਰਾਉਂਦਾ ਹੈ। ਸ਼ਬਦ ਦੁਆਰਾ ਸਦਾ ਸਤਿਸਰੂਪ (ਪ੍ਰਭੂ) ਦੇ ਗੁਣ ਗਾਉਂਦਾ ਹੈ। ਗੁਣਾਂ ਦਾ ਦਾਤਾ ਸਭ (ਜੀਵਾਂ) ਦੇ ਅੰਦਰ ਵਸ ਰਿਹਾ ਹੈ ਅਤੇ ਹਰ ਇਕ ਦੇ ਸਿਰ ਉਪਰ ਸਮਾਂ/ਮਹੂਰਤ ਲਿਖਦਾ ਹੈ।੭। ਗੁਰਮੁਖ ਨੂੰ (ਪ੍ਰਭੂ) ਹਾਜ਼ਰ ਨਾਜ਼ਰ ਪ੍ਰਤੀਤ ਹੁੰਦਾ ਹੈ। (ਜੋ) ਸ਼ਬਦ ਦੁਆਰਾ (ਪ੍ਰਭੂ ਨੂੰ) ਸੇਵਦਾ ਹੈ, ਉਹ ਸਾਧਕ ਰਜ ਜਾਂਦਾ ਹੈ। (ਉਹ) ਹਰ ਰੋਜ਼ ਸੱਚੀ ਬਾਣੀ ਨੂੰ ਚਿਤਵਦਾ ਹੈ, ਸਚੈ ਸ਼ਬਦ ਦੁਆਰਾ (ਉਸ ਦੇ ਹਿਰਦੇ ਵਿਚ) ਉਤਸਾਹ ਬਣਿਆ ਰਹਿੰਦਾ ਹੈ।੮।

ਅਗਿਆਨੀ ਅਤੇ (ਮਾਇਆ ਮੋਹ ਵਿਚ) ਅੰਨ੍ਹਾ ਹੋਇਆ (ਵਿਅਕਤੀ) ਬਹੁਤ ਤਰ੍ਹਾਂ ਦੇ ਕਰਮ-(ਕਾਂਡ) ਦ੍ਰਿੜ੍ਹ ਕਰਦਾ ਹੈ। ਮਨ ਦੇ ਹਠ ਨਾਲ ਕੀਤੇ ਕਰਮਾਂ ਕਰਕੇ ਫਿਰ ਜੂਨਾਂ ਵਿਚ ਪੈਂਦਾ ਹੈ। ਮਾਇਆ ਕਰਕੇ ਲੋਭ-ਲਾਲਚ ਕਮਾਉਂਦਾ ਹੈ ਅਤੇ ਮਾੜੀ ਬੁੱਧੀ ਦੇ ਦੋਰਾਹੇ ਉਤੇ ਚਲਦਾ ਹੈ (ਅਰਥਾਤ ਦ੍ਵੈਤ-ਭਾਵ ਨੂੰ ਅਪਨਾਉਂਦਾ ਹੈ)।੯। ਪੂਰਾ ਸਤਿਗੁਰੂ (ਜਿਗਿਆਸੂਆਂ ਨੂੰ) ਭਗਤੀ ਦ੍ਰਿੜ੍ਹ ਕਰਾਉਂਦਾ ਹੈ। (ਫਿਰ ਸਾਧਕ) ਗੁਰੂ ਦੇ ਸ਼ਬਦ ਰਾਹੀਂ ਹਰਿ-ਨਾਮ ਵਿਚ ਚਿਤ ਲਗਾਉਂਦਾ ਹੈ। (ਉਸ ਦੇ) ਮਨ, ਤਨ ਅਤੇ ਹਿਰਦੇ (*ਘਟ*) ਵਿਚ ਹਰਿ ਵਸਿਆ ਰਹਿੰਦਾ ਹੈ ਅਤੇ ਭਗਤੀ ਅਤੇ ਗੁਣ-ਗਾਨ ਦੁਆਰਾ (ਉਸ ਦਾ) ਮਨ ਭਿਜਿਆ ਰਹਿੰਦਾ ਹੈ।੧੦। ਮੇਰਾ ਪ੍ਰਭੂ ਸੱਚਾ ਹੈ, ਦੁਸ਼ਟ (ਬਿਰਤੀ) ਨੂੰ ਨਸ਼ਟ ਕਰਨ ਵਾਲਾ ਹੈ। ਗੁਰੂ ਦੇ ਸ਼ਬਦ ਦੁਆਰਾ ਭਗਤੀ ਵਿਚ ਲਗਾ ਕੇ (ਭਵ-ਸਾਗਰ ਤੋਂ) ਤਾਰਨ ਵਾਲਾ ਹੈ। ਮੇਰਾ ਪ੍ਰਭੂ ਸੱਚਾ ਹੈ, ਹਮੇਸ਼ਾ ਹੀ ਸੱਚਾ ਹੈ ਅਤੇ ਸ਼ਾਹਾਂ ਬਾਦਸ਼ਾਹਾਂ ਦੇ ਸਿਰ ਉਪਰ (ਹੁਕਮ ਚਲਾਉਣ ਵਾਲਾ)

ਸੇ ਭਗਤ ਸਚੇ ਤੇਰੈ ਮਨਿ ਭਾਏ ॥ ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ ॥
ਸਾਚੀ ਬਾਣੀ ਅਨਦਿਨੁ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ ॥੧੨॥

ਜਿਨ ਆਪੇ ਮੇਲਿ ਵਿਛੋੜਹਿ ਨਾਹੀ ॥ ਗੁਰ ਕੈ ਸਬਦਿ ਸਦਾ ਸਾਲਾਹੀ ॥
ਸਭਨਾ ਸਿਰਿ ਤੂ ਏਕੋ ਸਾਹਿਬੁ ਸਬਦੇ ਨਾਮੁ ਸਲਾਹਾ ਹੇ ॥੧੩॥
ਬਿਨੁ ਸਬਦੈ ਤੁਧੁਨੋ ਕੋਈ ਨ ਜਾਣੀ ॥ ਤੁਧੁ ਆਪੇ ਕਥੀ ਅਕਥ ਕਹਾਣੀ ॥
ਆਪੇ ਸਬਦੁ ਸਦਾ ਗੁਰੁ ਦਾਤਾ ਹਰਿ ਨਾਮੁ ਜਪਿ ਸੰਬਾਹਾ ਹੇ ॥੧੪॥
ਤੂ ਆਪੇ ਕਰਤਾ ਸਿਰਜਣਹਾਰਾ ॥ ਤੇਰਾ ਲਿਖਿਆ ਕੋਇ ਨ ਮੇਟਣਹਾਰਾ ॥
ਗੁਰਮੁਖਿ ਨਾਮੁ ਦੇਵਹਿ ਤੂ ਆਪੇ ਸਹਸਾ ਗਣਤ ਨ ਤਾਹਾ ਹੇ ॥੧੫॥
ਭਗਤ ਸਚੇ ਤੇਰੈ ਦਰਵਾਰੇ ॥ ਸਬਦੇ ਸੇਵਨਿ ਭਾਇ ਪਿਆਰੇ ॥
ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ ਸੋਹਾ ਹੇ ॥੧੬॥੩॥੧੨॥

ਮਾਰੂ ਮਹਲਾ ੩ ॥
ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥ ਕੋਇ ਨ ਕਿਸ ਹੀ ਜੇਹਾ ਉਪਾਇਆ ॥
ਆਪੇ ਫਰਕੁ ਕਰੇ ਵੇਖਿ ਵਿਗਸੈ ਸਭਿ ਰਸ ਦੇਹੀ ਮਾਹਾ ਹੇ ॥੧॥
ਵਾਜੈ ਪਉਣੁ ਤੈ ਆਪਿ ਵਜਾਏ ॥ ਸਿਵ ਸਕਤੀ ਦੇਹੀ ਮਹਿ ਪਾਏ ॥
ਗੁਰ ਪਰਸਾਦੀ ਉਲਟੀ ਹੋਵੈ ਗਿਆਨ ਰਤਨੁ ਸਬਦੁ ਤਾਹਾ ਹੇ ॥੨॥
ਅੰਧੇਰਾ ਚਾਨਣੁ ਆਪੇ ਕੀਆ ॥ ਏਕੋ ਵਰਤੈ ਅਵਰੁ ਨ ਬੀਆ ॥
ਗੁਰ ਪਰਸਾਦੀ ਆਪੁ ਪਛਾਣੈ ਕਮਲੁ ਬਿਗਸੈ ਬੁਧਿ ਤਾਹਾ ਹੇ ॥੩॥
ਅਪਣੀ ਗਹਣ ਗਤਿ ਆਪੇ ਜਾਣੈ ॥ ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ ॥
ਗਿਆਨੀ ਹੋਵੈ ਸੁ ਗੁਰਮੁਖਿ ਬੂਝੈ ਸਾਚੀ ਸਿਫਤਿ ਸਲਾਹਾ ਹੇ ॥੪॥

ਦੇਹੀ ਅੰਦਰਿ ਵਸਤੁ ਅਪਾਰਾ ॥ ਆਪੇ ਕਪਟ ਖੁਲਾਵਣਹਾਰਾ ॥
ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ ਤ੍ਰਿਸਨਾ ਅਗਨਿ ਬੁਝਾਹਾ ਹੇ ॥੫॥
ਸਭਿ ਰਸ ਦੇਹੀ ਅੰਦਰਿ ਪਾਏ ॥ ਵਿਰਲੇ ਕਉ ਗੁਰੁ ਸਬਦੁ ਬੁਝਾਏ ॥
ਅੰਦਰੁ ਖੋਜੇ ਸਬਦੁ ਸਾਲਾਹੇ ਬਾਹਰਿ ਕਾਹੇ ਜਾਹਾ ਹੇ ॥੬॥
ਵਿਣੁ ਚਾਖੇ ਸਾਦੁ ਕਿਸੈ ਨ ਆਇਆ ॥ ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ ॥
ਅੰਮ੍ਰਿਤੁ ਪੀ ਅਮਰਾ ਪਦੁ ਹੋਏ ਗੁਰ ਕੈ ਸਬਦਿ ਰਸੁ ਤਾਹਾ ਹੇ ॥੭॥
ਆਪੁ ਪਛਾਣੈ ਸੋ ਸਭਿ ਗੁਣ ਜਾਣੈ ॥ ਗੁਰ ਕੈ ਸਬਦਿ ਹਰਿ ਨਾਮੁ ਵਖਾਣੈ ॥
ਅਨਦਿਨੁ ਨਾਮਿ ਰਤਾ ਦਿਨੁ ਰਾਤੀ ਮਾਇਆ ਮੋਹੁ ਚੁਕਾਹਾ ਹੇ ॥੮॥

ਹੈ ।੧੧। (ਹੇ ਪ੍ਰਭੂ !) ਉਹ ਭਗਤ ਸੱਚੇ ਹਨ (ਜੋ) ਤੇਰੇ ਮਨ ਨੂੰ ਚੰਗੇ ਲਗਦੇ ਹਨ। (ਉਹ ਤੇਰੇ) ਦੁਆਰ ਉਪਰ ਕੀਰਤਨ ਕਰਦੇ ਹਨ ਅਤੇ ਗੁਰੂ ਦੇ ਸ਼ਬਦ ਰਾਹੀਂ ਸ਼ੋਭਾ ਪਾਉਂਦੇ ਹਨ। (ਉਹ) ਹਰ ਰੋਜ਼ ਸੱਚੀ ਬਾਣੀ ਨੂੰ ਗਾਉਂਦੇ ਹਨ। (ਉਨ੍ਹਾਂ) ਨਿਰਧਨਾਂ ਲਈ ਨਾਮ ਹੀ ਚੰਗੀ ਸਾਖ (ਦਾ ਆਧਾਰ) ਹੈ ।੧੨।

(ਹੇ ਪਰਮਾਤਮਾ !) ਜਿਨ੍ਹਾਂ ਨੂੰ (ਤੂੰ) ਆਪਣੇ ਨਾਲ ਮੇਲ ਕੇ (ਫਿਰ) ਵਿਛੋੜਦਾ ਨਹੀਂ ਹੈਂ, ਉਹ ਗੁਰੂ ਦੇ ਸ਼ਬਦ ਰਾਹੀਂ (ਤੈਨੂੰ) ਸਦਾ ਸਲਾਹੁੰਦੇ ਹਨ। ਸਾਰੇ (ਜੀਵਾਂ ਨੂੰ) ਸਿਰ ਉਪਰ ਤੂੰ ਇਕੋ ਸੁਆਮੀ ਹੈਂ, (ਉਹ) ਸ਼ਬਦ ਦੁਆਰਾ (ਤੇਰੇ) ਨਾਮ ਨੂੰ ਸਲਾਹੁੰਦੇ ਹਨ ।੧੩। (ਹੇ ਹਰਿ !) ਸ਼ਬਦ ਤੋਂ ਬਿਨਾ ਤੈਨੂੰ ਕੋਈ ਨਹੀਂ ਜਾਣ ਸਕਦਾ। ਤੂੰ ਆਪ ਹੀ (ਆਪਣੀ) ਅਕਥ ਕਹਾਣੀ ਨੂੰ ਵਰਣਨ ਕਰਦਾ ਹੈਂ। ਤੂੰ ਆਪ ਹੀ ਗੁਰੂ (ਰੂਪ ਵਿਚ) ਸਦਾ ਸ਼ਬਦ ਦੀ ਦਾਤ ਦਿੰਦਾ ਹੈਂ (ਅਤੇ ਆਪ ਹੀ) ਹਰਿ-ਨਾਮ ਨੂੰ ਜਪ ਕੇ ਸਭ ਨੂੰ ਰੋਜ਼ੀ ਦਿੰਦਾ ਹੈਂ ।੧੪। ਤੂੰ ਆਪ ਹੀ ਕਰਤਾ ਅਤੇ ਸਿਰਜਨਹਾਰ ਹੈਂ। ਤੇਰਾ ਲਿਖਿਆ ਹੋਇਆ (ਹੁਕਮ) ਕੋਈ ਵੀ ਮਿਟਾਉਣ ਵਾਲਾ ਨਹੀਂ ਹੈ। ਤੂੰ ਆਪ ਹੀ ਗੁਰੂ ਦੁਆਰਾ (ਜੀਵਾਂ ਨੂੰ) ਨਾਮ ਦਿੰਦਾ ਹੈਂ। (ਜਿਸ ਨੂੰ ਨਾਮ ਦਿੰਦਾ ਹੈਂ) ਉਸ ਨੂੰ ਕੋਈ ਸੰਸ਼ਾ ਅਤੇ ਚਿੰਤਾ ਨਹੀਂ ਹੈ ।੧੫। ਤੇਰੇ ਦੁਆਰ ਉਤੇ (ਰਹਿਣ ਵਾਲੇ) ਭਗਤ ਸੱਚੇ ਹਨ। ਉਹ ਸ਼ਬਦ ਨੂੰ ਪ੍ਰੇਮ-ਪਿਆਰ ਸਹਿਤ ਸਿਮਰਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਲੀਨ ਰਹਿੰਦੇ ਹਨ, (ਉਹ ਸੱਚੇ) ਵੈਰਾਗੀ ਹਨ, ਨਾਮ ਨਾਲ ਹੀ (ਉਨ੍ਹਾਂ ਦਾ) ਕਾਰਜ ਸਵਰ ਜਾਂਦਾ ਹੈ ।੧੬।੩।੧੨।

**ਮਾਰੂ ਮਹਲਾ ੩**

ਮੇਰੇ ਸੱਚੇ ਪ੍ਰਭੂ ਨੇ (ਜਗਤ ਦੇ ਰੂਪ ਵਿਚ) ਇਕ ਖੇਡ ਰਚਾਈ ਹੈ। (ਇਸ ਸੰਸਾਰ ਵਿਚ) ਕੋਈ ਵੀ ਕਿਸੇ ਹੋਰ ਵਰਗਾ ਪੈਦਾ ਨਹੀਂ ਕੀਤਾ। ਆਪ ਹੀ (ਉਨ੍ਹਾਂ ਵਿਚ) ਫ਼ਰਕ ਕਰਕੇ ਵੇਖਦਾ ਅਤੇ ਪ੍ਰਸੰਨ ਹੁੰਦਾ ਹੈ। ਸ਼ਰੀਰ ਵਿਚ ਸਭ ਰਸ ਅਥਵਾ ਚਸਕੇ (ਪਾ ਦਿੱਤੇ ਹਨ) ।੧। (ਹੇ ਹਰਿ !) ਪੌਣ (ਅਰਥਾਤ ਸੁਆਸ) ਦੇ ਵਾਜੇ ਤੂੰ ਆਪ ਵਜਾਏ ਹਨ। ਜੀਵਾਤਮਾ (*ਸਿਵ*) ਅਤੇ ਮਾਇਆ (*ਸਕਤੀ*) ਨੂੰ ਸ਼ਰੀਰ ਵਿਚ ਟਿਕਾਇਆ ਹੈ। ਗੁਰੂ ਦੀ ਕ੍ਰਿਪਾ ਨਾਲ (ਜਿਸ ਦੀ ਬਿਰਤੀ ਮਾਇਆ ਵਲੋਂ) ਉਲਟ ਜਾਂਦੀ ਹੈ, ਉਸ ਨੂੰ ਗਿਆਨ-ਰਤਨ ਵਜੋਂ ਸ਼ਬਦ ਪ੍ਰਾਪਤ ਹੋ ਜਾਂਦਾ ਹੈ ।੨। (ਪ੍ਰਭੂ ਨੇ) ਆਪ ਹੀ ਅੰਧਕਾਰ ਅਤੇ ਪ੍ਰਕਾਸ਼ ਬਣਾਏ ਹਨ। (ਉਹ) ਇਕੋ ਪ੍ਰਭੂ ਵਰਤ ਰਿਹਾ ਹੈ, ਹੋਰ (ਕੋਈ) ਦੂਜਾ ਨਹੀਂ ਹੈ। ਗੁਰੂ ਦੀ ਕ੍ਰਿਪਾ ਦੁਆਰਾ (ਜੋ ਸਾਧਕ) ਆਪਣੇ ਆਪ ਨੂੰ ਪਛਾਣਦਾ ਹੈ, ਉਸ ਦਾ (ਹਿਰਦਾ ਰੂਪ) ਕਮਲ ਖਿੜਿਆ ਰਹਿੰਦਾ ਹੈ ਅਤੇ (ਸ੍ਰੇਸ਼ਠ) ਬੁੱਧੀ (ਬਣੀ ਰਹਿੰਦੀ ਹੈ) ।੩। (ਪ੍ਰਭੂ) ਆਪ ਹੀ ਆਪਣੀ ਗੰਭੀਰ ਸਥਿਤੀ ਨੂੰ ਜਾਣਦਾ ਹੈ। ਹੋਰ ਲੋਕ (ਕੇਵਲ) ਸੁਣ ਸੁਣ ਕੇ ਆਖਦੇ ਅਤੇ ਬਖਾਨ ਕਰਦੇ ਹਨ। (ਜੋ) ਗਿਆਨੀ ਹੁੰਦਾ ਹੈ, ਉਹ ਗੁਰੂ ਦੁਆਰਾ (ਵਾਸਤਵਿਕਤਾ ਨੂੰ) ਸਮਝਦਾ ਹੈ ਅਤੇ (ਪਰਮਾਤਮਾ ਦੀ) ਸੱਚੀ ਉਸਤਤ ਕਰਦਾ ਰਹਿੰਦਾ ਹੈ ।੪।

(ਇਸ) ਸ਼ਰੀਰ ਵਿਚ (ਨਾਮ ਰੂਪ) ਅਪਾਰ ਵਸਤੂ ਹੈ। ਪ੍ਰਭੂ ਆਪ ਹੀ (ਅਗਿਆਨਤਾ ਦੇ) ਕਪਾਟ ਖੁਲਾਵਣ ਵਾਲਾ ਹੈ। ਗੁਰਮੁਖ ਸਹਿਜ ਭਾਵ ਨਾਲ (ਨਾਮ ਰੂਪ) ਅੰਮ੍ਰਿਤ ਪੀਂਦਾ ਹੈ ਅਤੇ ਤ੍ਰਿਸ਼ਨਾ ਦੀ ਅੱਗ ਨੂੰ ਬੁਝਾ ਲੈਂਦਾ ਹੈ ।੫। (ਪ੍ਰਭੂ ਨੇ) ਸਾਰੇ ਰਸ ਸ਼ਰੀਰ ਵਿਚ ਪਾ ਦਿੱਤੇ ਹਨ। (ਕਿਸੇ) ਵਿਰਲੇ (ਸਾਧਕ) ਨੂੰ ਗੁਰੂ ਸ਼ਬਦ ਸਮਝਾਉਂਦਾ ਹੈ। (ਫਿਰ ਉਹ ਸਾਧਕ ਆਪਣੇ) ਅੰਦਰ ਖੋਜਦਾ ਹੈ, ਸ਼ਬਦ ਨੂੰ ਸਲਾਹੁੰਦਾ ਹੈ, (ਉਹ) ਬਾਹਰ ਕਿਸ ਲਈ ਜਾਏ? ।੬। (ਪ੍ਰਭੂ ਦੇ ਨਾਮ ਦਾ ਰਸ) ਚਖੇ ਬਿਨਾ ਕਿਸੇ ਨੂੰ ਸੁਆਦ ਨਹੀਂ ਆਉਂਦਾ ਹੈ। (ਪ੍ਰਭੂ) ਗੁਰੂ ਦੇ ਸ਼ਬਦ ਦੁਆਰਾ (ਨਾਮ ਰੂਪ) ਅੰਮ੍ਰਿਤ ਪਿਲਾਉਂਦਾ ਹੈ। (ਨਾਮ ਰੂਪ) ਅੰਮ੍ਰਿਤ ਪੀ ਕੇ (ਉਸ ਸਾਧਕ ਨੂੰ) ਅਮਰ ਪਦਵੀ ਪ੍ਰਾਪਤ ਹੋ ਜਾਂਦੀ ਹੈ ਅਤੇ ਉਸ ਨੂੰ ਗੁਰੂ ਦੇ ਸ਼ਬਦ ਦਾ ਰਸ ਪ੍ਰਾਪਤ ਹੋ ਜਾਂਦਾ ਹੈ ।੭। (ਜੋ ਸਾਧਕ) ਆਪਣੇ ਆਪ ਨੂੰ ਪਛਾਣਦਾ ਹੈ, ਉਹ ਸਾਰੇ (ਈਸ਼ਵਰੀ) ਗੁਣ ਜਾਣਦਾ ਹੈ। (ਉਹ) ਗੁਰੂ ਦੇ ਸ਼ਬਦ ਰਾਹੀਂ ਹਰਿ-ਨਾਮ ਦਾ ਬਖਾਨ ਕਰਦਾ ਹੈ। (ਉਹ) ਹਰ ਰੋਜ਼ ਦਿਨ ਰਾਤ ਨਾਮ ਵਿਚ ਰੰਗਿਆ ਰਹਿੰਦਾ ਹੈ ਅਤੇ ਮਾਇਆ ਦੇ ਮੋਹ ਨੂੰ ਦੂਰ ਕਰ ਦਿੰਦਾ ਹੈ ।੮।

ਗੁਰ ਸੇਵਾ ਤੇ ਸਭੁ ਕਿਛੁ ਪਾਏ ॥ ਹਉਮੈ ਮੇਰਾ ਆਪੁ ਗਵਾਏ ॥
ਆਪੇ ਕ੍ਰਿਪਾ ਕਰੇ ਸੁਖਦਾਤਾ ਗੁਰ ਕੈ ਸਬਦੇ ਸੋਹਾ ਹੇ ॥੯॥
ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ ॥ ਅਨਦਿਨੁ ਹਰਿ ਕਾ ਨਾਮੁ ਵਖਾਣੀ ॥
ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ ॥੧੦॥
ਸੇਵਕ ਸੇਵਹਿ ਸਬਦਿ ਸਲਾਹਹਿ ॥ ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ ॥
ਆਪੇ ਬਖਸੇ ਸਬਦਿ ਮਿਲਾਏ ਪਰਮਲ ਵਾਸੁ ਮਨਿ ਤਾਹਾ ਹੇ ॥੧੧॥
ਸਬਦੇ ਅਕਥੁ ਕਥੇ ਸਾਲਾਹੇ ॥ ਮੇਰੇ ਪ੍ਰਭ ਸਾਚੇ ਵੇਪਰਵਾਹੇ ॥
ਆਪੇ ਗੁਣਦਾਤਾ ਸਬਦਿ ਮਿਲਾਏ ਸਬਦੈ ਕਾ ਰਸੁ ਤਾਹਾ ਹੇ ॥੧੨॥

ਮਨਮੁਖੁ ਭੂਲਾ ਠਉਰ ਨ ਪਾਏ ॥ ਜੋ ਧੁਰਿ ਲਿਖਿਆ ਸੁ ਕਰਮ ਕਮਾਏ ॥
ਬਿਖਿਆ ਰਾਤੇ ਬਿਖਿਆ ਖੋਜੈ ਮਰਿ ਜਨਮੈ ਦੁਖੁ ਤਾਹਾ ਹੇ ॥੧੩॥
ਆਪੇ ਆਪਿ ਆਪਿ ਸਾਲਾਹੇ ॥ ਤੇਰੇ ਗੁਣ ਪ੍ਰਭ ਤੁਝ ਹੀ ਮਾਹੇ ॥
ਤੂ ਆਪਿ ਸਚਾ ਤੇਰੀ ਬਾਣੀ ਸਚੀ ਆਪੇ ਅਲਖੁ ਅਥਾਹਾ ਹੇ ॥੧੪॥
ਬਿਨੁ ਗੁਰ ਦਾਤੇ ਕੋਇ ਨ ਪਾਏ ॥ ਲਖ ਕੋਟੀ ਜੇ ਕਰਮ ਕਮਾਏ ॥
ਗੁਰ ਕਿਰਪਾ ਤੇ ਘਟ ਅੰਤਰਿ ਵਸਿਆ ਸਬਦੇ ਸਚੁ ਸਾਲਾਹਾ ਹੇ ॥੧੫॥
ਸੇ ਜਨ ਮਿਲੇ ਧੁਰਿ ਆਪਿ ਮਿਲਾਏ ॥ ਸਾਚੀ ਬਾਣੀ ਸਬਦਿ ਸੁਹਾਏ ॥
ਨਾਨਕ ਜਨੁ ਗੁਣ ਗਾਵੈ ਨਿਤ ਸਾਚੇ ਗੁਣ ਗਾਵਹ ਗੁਣੀ ਸਮਾਹਾ ਹੇ ॥੧੬॥੪॥੧੩॥

ਮਾਰੂ ਮਹਲਾ ੩ ॥
ਨਿਹਚਲੁ ਏਕੁ ਸਦਾ ਸਚੁ ਸੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ ॥੧॥
ਅੰਦਰਿ ਰੰਗੁ ਸਦਾ ਸਚਿਆਰਾ ॥ ਗੁਰ ਕੈ ਸਬਦਿ ਹਰਿ ਨਾਮਿ ਪਿਆਰਾ ॥
ਨਉ ਨਿਧਿ ਨਾਮੁ ਵਸਿਆ ਘਟ ਅੰਤਰਿ ਛੋਡਿਆ ਮਾਇਆ ਕਾ ਲਾਹਾ ਹੇ ॥੨॥
ਰਈਅਤਿ ਰਾਜੇ ਦੁਰਮਤਿ ਦੋਈ ॥ ਬਿਨੁ ਸਤਿਗੁਰ ਸੇਵੇ ਏਕੁ ਨ ਹੋਈ ॥
ਏਕੁ ਧਿਆਇਨਿ ਸਦਾ ਸੁਖੁ ਪਾਇਨਿ ਨਿਹਚਲੁ ਰਾਜੁ ਤਿਨਾਹਾ ਹੇ ॥੩॥
ਆਵਣੁ ਜਾਣਾ ਰਖੈ ਨ ਕੋਈ ॥ ਜੰਮਣੁ ਮਰਣੁ ਤਿਸੈ ਤੇ ਹੋਈ ॥
ਗੁਰਮੁਖਿ ਸਾਚਾ ਸਦਾ ਧਿਆਵਹੁ ਗਤਿ ਮੁਕਤਿ ਤਿਸੈ ਤੇ ਪਾਹਾ ਹੇ ॥੪॥

ਸਚੁ ਸੰਜਮੁ ਸਤਿਗੁਰੂ ਦੁਆਰੈ ॥ ਹਉਮੈ ਕ੍ਰੋਧੁ ਸਬਦਿ ਨਿਵਾਰੈ ॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ ॥੫॥

ਗੁਰੂ ਦੀ ਸੇਵਾ ਨਾਲ (ਮਨੁੱਖ) ਸਭ ਕੁਝ ਪ੍ਰਾਪਤ ਕਰ ਲੈਂਦਾ ਹੈ (ਉਹ) ਹਉਮੈ, ਮਮਤਾ ਅਤੇ ਆਪਾ-ਭਾਵ ਖ਼ਤਮ ਕਰ ਦਿੰਦਾ ਹੈ। (ਜਦ) ਸੁਖਾਂ ਦਾ ਦਾਤਾ (ਪ੍ਰਭੂ) ਆਪ ਕ੍ਰਿਪਾ ਕਰਦਾ ਹੈ, ਤਾਂ ਗੁਰੂ ਦੇ ਸ਼ਬਦ ਰਾਹੀਂ (ਉਹ ਸਾਧਕ ਆਪਣਾ ਆਪ) ਸ਼ੋਭਾਸ਼ਾਲੀ ਬਣਾ ਲੈਂਦਾ ਹੈ।੯। (ਹੇ ਸਾਧਕ !) ਗੁਰੂ ਦਾ ਸ਼ਬਦ ਅੰਮ੍ਰਿਤ ਰੂਪ ਬਾਣੀ ਹੈ। ਹਰ ਰੋਜ਼ ਹਰਿ ਦੇ ਨਾਮ ਦਾ ਬਖਾਨ ਕਰਨਾ ਚਾਹੀਦਾ ਹੈ। ਹਰਿ ਹਰਿ ਸੱਚਾ (ਜਿਸ ਦੇ) ਹਿਰਦੇ ਵਿਚ ਵਸਦਾ ਹੈ, ਉਸ ਦਾ ਉਹ ਹਿਰਦਾ ਨਿਰਮਲ ਹੈ।੧੦। ਸੇਵਕ (ਪ੍ਰਭੂ ਨੂੰ) ਸੇਵਦੇ ਹਨ ਅਤੇ ਸ਼ਬਦ ਦੀ ਸਰਾਹਨਾ ਕਰਦੇ ਹਨ। (ਪਰਮਾਤਮਾ ਦੇ) ਪ੍ਰੇਮ ਵਿਚ ਹਮੇਸ਼ਾ ਰੰਗੇ ਹੋਏ ਹਰਿ ਦਾ ਗੁਣ-ਗਾਨ ਕਰਦੇ ਹਨ। (ਜਿਨ੍ਹਾਂ ਸੇਵਕਾਂ ਨੂੰ) ਪ੍ਰਭੂ ਨੇ ਆਪ ਬਖ਼ਸ਼ਿਆ ਹੈ, (ਉਨ੍ਹਾਂ ਨੂੰ) ਸ਼ਬਦ ਵਿਚ ਮਿਲਾਇਆ ਹੈ। ਉਨ੍ਹਾਂ ਦੇ ਮਨ ਵਿਚ ਚੰਦਨ (*ਪਰਮਲ*) ਦੀ ਸੁਗੰਧੀ ਭਰ ਜਾਂਦੀ ਹੈ।੧੧। (ਜੋ ਸਾਧਕ) ਸ਼ਬਦ ਰਾਹੀਂ ਅਕਥ (ਪ੍ਰਭੂ) ਦਾ ਕਥਨ ਕਰਦਾ ਹੈ ਅਤੇ ਸਲਾਹੁੰਦਾ ਹੈ, (ਉਸ ਨੂੰ) ਮੇਰਾ ਸੱਚਾ, ਬੇਪਰਵਾਹ, ਗੁਣਾਂ ਦਾ ਦਾਤਾ ਪ੍ਰਭੂ ਆਪ ਹੀ ਸ਼ਬਦ ਨਾਲ ਮਿਲਾ ਲੈਂਦਾ ਹੈ ਅਤੇ ਉਸ ਨੂੰ ਸ਼ਬਦ ਦਾ ਰਸ ਆਉਂਦਾ ਰਹਿੰਦਾ ਹੈ।੧੨।

ਮਨਮੁਖ (ਨਾਮ ਤੋਂ) ਭੁਲਿਆ ਹੋਇਆ ਹੈ, (ਉਹ ਕਿਤੇ) ਠਿਕਾਣਾ ਪ੍ਰਾਪਤ ਨਹੀਂ ਕਰਦਾ। ਜੋ ਧੁਰੋਂ ਲਿਖਿਆ ਹੋਇਆ ਹੈ, ਉਸ (ਅਨੁਸਾਰ) ਕਰਮ ਕਰਦਾ ਹੈ। (ਜੋ) ਮਾਇਆ ਵਿਚ ਮਗਨ ਹੈ, (ਉਹ) ਮਾਇਆ ਨੂੰ ਹੀ ਖੋਜਦਾ ਹੈ। ਉਸ ਨੂੰ ਜੰਮਣ ਮਰਨ ਦਾ ਦੁਖ ਹੁੰਦਾ ਹੈ।੧੩। (ਪ੍ਰਭੂ) ਆਪਣੇ ਆਪ ਨੂੰ ਆਪ ਹੀ ਸਲਾਹੁੰਦਾ ਹੈ। (ਹੇ ਪ੍ਰਭੂ !) ਤੇਰੇ ਗੁਣ ਤੇਰੇ ਵਿਚ ਹੀ ਹਨ। ਤੂੰ ਆਪ ਸੱਚਾ ਹੈਂ, ਤੇਰੀ ਬਾਣੀ ਸੱਚੀ ਹੈ, (ਤੂੰ) ਆਪ ਹੀ ਅਲੱਖ ਅਤੇ ਅਥਾਹ ਹੈਂ।੧੪। ਬਿਨਾ ਦਾਤੇ ਗੁਰੂ ਦੇ ਕੋਈ (ਨਾਮ ਦੀ ਦਾਤ) ਨਹੀਂ ਪਾ ਸਕਦਾ, (ਚਾਹੇ ਉਹ) ਲੱਖਾਂ ਕਰੋੜਾਂ ਕਰਮ ਕਮਾ ਲਏ। ਗੁਰੂ ਦੀ ਕ੍ਰਿਪਾ ਨਾਲ (ਨਾਮ ਜਿਸ ਦੇ) ਹਿਰਦੇ ਅੰਦਰ ਵਸਦਾ ਹੈ (ਉਹ ਸਾਧਕ) ਸ਼ਬਦ ਦੁਆਰਾ ਸੱਚੇ (ਪ੍ਰਭੂ) ਨੂੰ ਸਲਾਹੁੰਦਾ ਹੈ।੧੫। (ਉਹੀ) ਸੇਵਕ ਪ੍ਰਭੂ ਨੂੰ ਮਿਲੇ ਹਨ, (ਜਿਨ੍ਹਾਂ ਨੂੰ ਪ੍ਰਭੂ ਨੇ) ਧੁਰੋਂ ਆਪ ਮਿਲਾਇਆ ਹੈ। (ਉਹ) ਸੱਚੀ ਬਾਣੀ ਅਤੇ ਸ਼ਬਦ ਰਾਹੀਂ ਸ਼ੋਭਾਸ਼ਾਲੀ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਸਾਧਕ ਨਿਤ ਸੱਚੇ ਪ੍ਰਭੂ ਦੇ ਗੁਣ ਗਾਉਂਦਾ ਹੈ, (ਉਹ) ਗੁਣ ਗਾਉਂਦਿਆਂ ਪ੍ਰਭੂ (*ਗੁਣੀ*) ਵਿਚ ਸਮਾ ਜਾਂਦਾ ਹੈ।੧੬।੪।੧੩।

**ਮਾਰੂ ਮਹਲਾ ੩**

ਉਹ ਇਕ ਸੱਚਾ (ਪ੍ਰਭੂ) ਹੀ ਸਦਾ ਸਥਿਰ ਹੈ। ਪੂਰੇ ਗੁਰੂ ਦੁਆਰਾ ਉਸ ਦੀ ਸੋਝੀ ਹੁੰਦੀ ਹੈ। (ਜੋ ਵਿਅਕਤੀ) ਹਰਿ-ਰਸ ਨਾਲ ਭਿਜੇ ਹੁੰਦੇ ਹਨ, (ਉਹ) ਸਦਾ (ਪ੍ਰਭੂ ਨੂੰ) ਧਿਆਉਂਦੇ ਹਨ, (ਉਨ੍ਹਾਂ ਨੇ) ਗੁਰੂ ਦੀ ਮਤਿ ਦੁਆਰਾ ਸ੍ਰੇਸ਼ਠ ਆਚਰਣ (*ਸੀਲੁ*) ਦਾ ਕਵਚ (*ਸੰਨਾਹਾ*) ਪਾਇਆ ਹੋਇਆ ਹੈ।੧। (ਜਿਸ ਦੇ) ਹਿਰਦੇ ਵਿਚ (ਪ੍ਰਭੂ ਦਾ) ਪ੍ਰੇਮ ਹੈ, (ਉਹ) ਸਦਾ ਸਚਿਆਰ ਹੈ। ਗੁਰੂ ਦੇ ਸ਼ਬਦ ਰਾਹੀਂ (ਉਸ ਨੂੰ) ਹਰਿ-ਨਾਮ ਪਿਆਰਾ ਲਗਦਾ ਹੈ। ਨੌਂ ਨਿਧੀਆਂ ਰੂਪ ਨਾਮ (ਉਸ ਦੇ) ਹਿਰਦੇ ਵਿਚ ਵਸਿਆ ਹੋਇਆ ਹੈ, (ਉਸ ਨੇ) ਮਾਇਆ ਦਾ ਲਾਭ ਛਡ ਦਿੱਤਾ ਹੁੰਦਾ ਹੈ।੨। ਪ੍ਰਜਾ ਅਤੇ ਰਾਜੇ ਦੁਰਮਤਿ ਅਤੇ ਦ੍ਵੈਤ-ਭਾਵ (ਵਿਚ ਲਗੇ ਹੋਏ ਹਨ)। ਬਿਨਾ ਸਤਿਗੁਰੂ ਨੂੰ ਸੇਵੇ, ਇਕ (ਪ੍ਰਭੂ ਦਾ ਹਿਰਦੇ ਵਿਚ ਵਾਸਾ ਨਹੀਂ) ਹੁੰਦਾ। (ਜੋ) ਇਕ (ਪ੍ਰਭੂ) ਨੂੰ ਧਿਆਉਂਦੇ ਹਨ (ਉਹ) ਹਮੇਸ਼ਾ (ਆਤਮਿਕ) ਸੁਖ ਪ੍ਰਾਪਤ ਕਰਦੇ ਹਨ। ਉਨ੍ਹਾਂ ਦਾ ਸਥਾਈ ਰਾਜ (ਬਣਿਆ ਰਹਿੰਦਾ ਹੈ)।੩। ਜਨਮ ਮਰਨ (ਦੇ ਗੇੜ) ਤੋਂ ਕੋਈ ਵੀ ਬਚਾ ਨਹੀਂ ਸਕਦਾ। ਜਨਮ-ਮਰਨ ਉਸ ਦੇ (ਹੁਕਮ ਨਾਲ ਹੀ) ਹੁੰਦੇ ਹਨ। ਗੁਰੂ ਰਾਹੀਂ ਸਦਾ ਸੱਚੇ (ਪ੍ਰਭੂ) ਦੀ ਆਰਾਧਨਾ ਕਰੋ, ਗਤਿ ਅਤੇ ਮੁਕਤੀ ਉਸੇ ਤੋਂ ਪਾਈਦੀ ਹੈ।੪।

ਸੱਚ ਅਤੇ ਸੰਜਮ ਸਤਿਗੁਰੂ ਦੇ ਦੁਆਰ ਤੋਂ ਪ੍ਰਾਪਤ ਹੁੰਦੇ ਹਨ। ਹਉਮੈ ਅਤੇ ਕ੍ਰੋਧ ਨੂੰ ਗੁਰੂ ਦਾ ਸ਼ਬਦ ਹੀ ਦੂਰ ਕਰ ਸਕਦਾ ਹੈ। ਸਤਿਗੁਰੂ ਦੀ ਸੇਵਾ ਦੁਆਰਾ ਸਦਾ (ਆਤਮਿਕ) ਸੁਖ ਪਾਈਦਾ ਹੈ, ਚੰਗਾ ਆਚਾਰ (*ਸੀਲੁ*) ਅਤੇ ਸੰਤੋਖ, ਸਭ ਕੁਝ ਉਸ (ਗੁਰੂ ਤੋਂ) ਹੀ (ਮਿਲਦਾ ਹੈ)।੫। ਸੰਸਾਰ ਵਿਚ

ਹਉਮੈ ਮੋਹੁ ਉਪਜੈ ਸੰਸਾਰਾ ॥ ਸਭੁ ਜਗੁ ਬਿਨਸੈ ਨਾਮੁ ਵਿਸਾਰਾ ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਨਾਮੁ ਸਚਾ ਜਗਿ ਲਾਹਾ ਹੇ ॥੬॥
ਸਚਾ ਅਮਰੁ ਸਬਦਿ ਸੁਹਾਇਆ ॥ ਪੰਚ ਸਬਦ ਮਿਲਿ ਵਾਜਾ ਵਾਇਆ ॥
ਸਦਾ ਕਾਰਜੁ ਸਚਿ ਨਾਮਿ ਸੁਹੇਲਾ ਬਿਨੁ ਸਬਦੈ ਕਾਰਜੁ ਕੇਹਾ ਹੇ ॥੭॥
ਖਿਨ ਮਹਿ ਹਸੈ ਖਿਨ ਮਹਿ ਰੋਵੈ ॥ ਦੂਜੀ ਦੁਰਮਤਿ ਕਾਰਜੁ ਨ ਹੋਵੈ ॥
ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ ਚਲਾਹਾ ਹੇ ॥੮॥

ਜੀਵਨ ਮੁਕਤਿ ਗੁਰ ਸਬਦੁ ਕਮਾਏ ॥ ਹਰਿ ਸਿਉ ਸਦ ਹੀ ਰਹੈ ਸਮਾਏ ॥
ਗੁਰ ਕਿਰਪਾ ਤੇ ਮਿਲੈ ਵਡਿਆਈ ਹਉਮੈ ਰੋਗੁ ਨ ਤਾਹਾ ਹੇ ॥੯॥
ਰਸ ਕਸ ਖਾਏ ਪਿੰਡੁ ਵਧਾਏ ॥ ਭੇਖ ਕਰੈ ਗੁਰ ਸਬਦੁ ਨ ਕਮਾਏ ॥
ਅੰਤਰਿ ਰੋਗੁ ਮਹਾ ਦੁਖੁ ਭਾਰੀ ਬਿਸਟਾ ਮਾਹਿ ਸਮਾਹਾ ਹੇ ॥੧੦॥
ਬੇਦ ਪੜਹਿ ਪੜਿ ਬਾਦੁ ਵਖਾਣਹਿ ॥ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ ॥
ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ ॥੧੧॥
ਘਰਿ ਵਥੁ ਛੋਡਹਿ ਬਾਹਰਿ ਧਾਵਹਿ ॥ ਮਨਮੁਖ ਅੰਧੇ ਸਾਦੁ ਨ ਪਾਵਹਿ ॥
ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ ਨ ਤਾਹਾ ਹੇ ॥੧੨॥

ਮਨਮੁਖ ਦੇਹੀ ਭਰਮੁ ਭਤਾਰੋ ॥ ਦੁਰਮਤਿ ਮਰੈ ਨਿਤ ਹੋਇ ਖੁਆਰੋ ॥
ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ ॥੧੩॥
ਕੰਚਨ ਦੇਹੀ ਸਬਦੁ ਭਤਾਰੋ ॥ ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥
ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥੧੪॥
ਆਪੇ ਦੇਵੈ ਦੇਵਣਹਾਰਾ ॥ ਤਿਸੁ ਆਗੈ ਨਹੀ ਕਿਸੈ ਕਾ ਚਾਰਾ ॥
ਆਪੇ ਬਖਸੇ ਸਬਦਿ ਮਿਲਾਏ ਤਿਸ ਦਾ ਸਬਦੁ ਅਥਾਹਾ ਹੇ ॥੧੫॥
ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ॥ ਸਚਾ ਸਾਹਿਬੁ ਠਾਕੁਰੁ ਮੇਰਾ ॥
ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ ॥੧੬॥੫॥੧੪॥

ਮਾਰੂ ਮਹਲਾ ੩ ॥
ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥
ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ ॥੧॥
ਗੁਰਮੁਖਿ ਮਨੂਆ ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥
ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥੨॥

ਰਹਿੰਦਿਆਂ (ਮਨੁੱਖ ਦੇ ਹਿਰਦੇ ਵਿਚ) ਹਉਮੈ ਅਤੇ ਮੋਹ ਪੈਦਾ ਹੋ ਜਾਂਦੇ ਹਨ। ਨਾਮ ਨੂੰ ਭੁਲਾਉਣ ਨਾਲ ਸਾਰਾ ਜਗਤ ਨਸ਼ਟ ਹੋ ਰਿਹਾ ਹੈ। ਸਤਿਗੁਰੂ ਦੀ ਸੇਵਾ ਤੋਂ ਬਿਨਾ ਨਾਮ ਨਹੀਂ ਪਾਇਆ ਜਾ ਸਕਦਾ, ਨਾਮ ਹੀ ਜਗਤ ਵਿਚ ਸੱਚਾ ਲਾਭ ਹੈ।੬। (ਜਿਸ ਸਾਧਕ ਦੇ ਹਿਰਦੇ ਵਿਚ) ਸ਼ਬਦ ਦੁਆਰਾ (ਪਰਮਾਤ੍ਮਾ ਦਾ) ਸੱਚਾ ਹੁਕਮ ਚੰਗਾ ਲਗਿਆ ਹੈ, (ਉਸ ਦੇ ਅੰਦਰ) ਪੰਜ (ਸਾਜ਼ਾਂ ਦੇ) ਸਵਰਾਂ ਨੇ ਮਿਲ ਕੇ ਵਾਜਾ ਵਜਾਇਆ ਹੈ। ਸੱਚੇ ਨਾਮ ਵਿਚ ਲਗਿਆਂ ਸਦਾ (ਜੀਵਨ ਰੂਪ) ਕਾਰਜ ਸਫਲ ਹੋ ਜਾਂਦਾ ਹੈ, ਸ਼ਬਦ ਤੋਂ ਬਿਨਾ ਕਾਹਦਾ ਕਾਰਜ (ਸਫਲ ਹੋਣਾ ਹੈ)।੭। (ਮਨਮੁਖ ਇਕ) ਛਿਣ ਵਿਚ ਹਸਦਾ ਹੈ (ਅਤੇ ਦੂਜੇ) ਛਿਣ ਵਿਚ ਰੋਂਦਾ ਹੈ। ਦ੍ਵੈਤ-ਭਾਵ ਅਤੇ ਦੁਰਮਤਿ ਕਰਕੇ (ਉਸ ਦਾ ਜੀਵਨ- ਮਨੋਰਥ ਸਫਲ) ਨਹੀਂ ਹੁੰਦਾ। ਸੰਯੋਗ ਅਤੇ ਵਿਯੋਗ (ਦੋਵੇਂ) ਪ੍ਰਭੂ ਨੇ ਲਿਖ ਕੇ ਪਾਏ ਹਨ, (ਇਸ ਲਈ) ਪੂਰਬਲੇ ਸੰਸਕਾਰ ਮਿਟਾਇਆਂ ਮਿਟਦੇ ਨਹੀਂ ਹਨ।੮।

(ਜੋ ਸਾਧਕ) ਗੁਰੂ ਦਾ ਸ਼ਬਦ ਕਮਾਉਂਦਾ ਹੈ, (ਉਹੀ) ਜੀਵਨ-ਮੁਕਤ ਹੈ। (ਉਹ) ਸਦਾ ਹਰਿ ਵਿਚ ਸਮਾਇਆ ਰਹਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਵਡਿਆਈ ਮਿਲਦੀ ਹੈ, ਉਸ ਨੂੰ ਹਉਮੈ ਦਾ ਰੋਗ ਨਹੀਂ ਲਗਦਾ।੯। (ਜੋ ਵਿਅਕਤੀ) ਮਿਠੇ ਖਟੇ ਰਸ ਖਾ ਖਾ ਕੇ ਸ਼ਰੀਰ ਨੂੰ ਵਧਾਉਂਦਾ ਹੈ, (ਉਹ) ਭੇਖ ਕਰਦਾ ਹੈ, ਗੁਰੂ ਦੇ ਸ਼ਬਦ ਨੂੰ ਨਹੀਂ ਕਮਾਉਂਦਾ। (ਉਸ ਦੇ) ਅੰਦਰ ਰੋਗ (ਲਗਾ ਰਹਿੰਦਾ ਹੈ ਅਤੇ ਉਹ) ਬਹੁਤ ਵੱਡਾ ਦੁਖ (ਪਾਉਂਦਾ) ਹੈ, (ਉਹ) ਗੰਦਗੀ ਵਿਚ ਹੀ ਸਮਾਇਆ ਰਹਿੰਦਾ ਹੈ।੧੦। (ਪੰਡਿਤ ਲੋਕ) ਵੇਦ ਪੜ੍ਹਦੇ ਹਨ ਅਤੇ ਸਿੱਧਾਂਤਾਂ ਦੀ ਵਿਆਖਿਆ ਕਰਦੇ ਹਨ। (ਜੋ) ਪ੍ਰਭੂ ਹਿਰਦੇ ਵਿਚ (ਵਸਦਾ ਹੈ) ਉਸ ਨੂੰ ਸ਼ਬਦ ਦੁਆਰਾ ਪਛਾਣਦੇ ਨਹੀਂ ਹਨ। (ਜੋ) ਗੁਰਮੁਖ ਹੁੰਦਾ ਹੈ, ਉਹ ਤੱਤ੍ਵ ਨੂੰ ਵਿਚਾਰਦਾ ਹੈ, ਉਸ ਦੀ ਜੀਭ ਨੂੰ ਹਰਿ ਦਾ ਰਸ (ਆਉਂਦਾ ਹੈ)।੧੧। ਮਨਮੁਖ ਹਿਰਦੇ (*ਘਰਿ*) ਵਿਚਲੀ ਵਸਤੂ ਨੂੰ ਛਡ ਕੇ ਬਾਹਰ ਵਲ ਭਜਦਾ ਹੈ, (ਉਹ) ਅਗਿਆਨੀ (ਹਰਿ-ਨਾਮ ਦਾ) ਸੁਆਦ ਨਹੀਂ ਪਾ ਸਕਦਾ। (ਉਸ ਦੀ) ਜੀਭ ਹੋਰਾਂ ਰਸਾਂ ਵਿਚ ਰਸੇ ਹੋਣ ਕਾਰਣ ਫਿਕਾ ਬੋਲਦੀ ਹੈ, ਉਸ ਨੂੰ ਹਰਿ-ਰਸ ਬਿਲਕੁਲ ਨਹੀਂ ਮਿਲਦਾ।੧੨।

ਮਨਮੁਖ (ਵਿਅਕਤੀ) ਦੀ ਦੇਹ ਦਾ ਭਰਮ (ਮਾਨੋ) ਪਤੀ ਹੈ। (ਉਹ) ਦੁਰਮਤਿ ਕਰਕੇ ਮਰਦਾ ਹੈ ਅਤੇ ਨਿਤ ਖੁਆਰ ਹੁੰਦਾ ਹੈ। ਕਾਮ, ਕ੍ਰੋਧ ਕਰਕੇ (ਉਸ ਨੇ ਆਪਣਾ) ਮਨ ਦ੍ਵੈਤ-ਭਾਵ ਵਿਚ ਲਗਾਇਆ ਹੋਇਆ ਹੈ, ਉਸ ਨੂੰ ਸੁਪਨੇ ਵਿਚ ਵੀ ਸੁਖ ਨਹੀਂ ਮਿਲਦਾ।੧੩। (ਗੁਰਮੁਖ ਦੀ) ਦੇਹ ਸੋਨੇ (*ਕੰਚਨ*) ਦੀ ਹੈ, ਸ਼ਬਦ (ਉਸ ਦਾ) ਪਤੀ ਹੈ। (ਉਹ) ਹਰ ਰੋਜ਼ ਹਰਿ ਨਾਲ ਪ੍ਰੇਮ ਕਰਦੀ ਹੋਈ ਸੰਯੋਗ ਸੁਖ ਮਾਣਦੀ ਹੈ। (ਗੁਰਮੁਖ) ਮਹਲ-ਰਹਿਤ (ਪ੍ਰਭੂ) ਨੂੰ (ਸਭ ਜੀਵਾਂ ਦੇ ਸ਼ਰੀਰ ਰੂਪ) ਮਹਲਾਂ ਵਿਚ ਵੇਖਦਾ ਹੈ ਅਤੇ ਭਾਣੇ ਨੂੰ ਸਮਝ ਕੇ (ਉਸ ਵਿਚ) ਸਮਾ ਜਾਂਦਾ ਹੈ।੧੪। (ਉਹ) ਦੇਵਣ ਵਾਲਾ (ਪ੍ਰਭੂ) ਆਪ ਹੀ (ਸਭ ਨੂੰ) ਦਿੰਦਾ ਹੈ। ਉਸ ਅਗੇ ਕਿਸੇ ਦਾ ਚਾਰਾ ਨਹੀਂ ਚਲਦਾ ਹੈ। ਉਹ ਆਪ ਹੀ ਬਖ਼ਸ਼ ਕੇ ਸ਼ਬਦ ਨਾਲ ਜੋੜਦਾ ਹੈ, ਉਸ ਦਾ ਸ਼ਬਦ (ਅਰਥਾਤ ਹੁਕਮ) ਅਥਾਹ ਹੈ।੧੫। ਜਿੰਦ ਅਤੇ ਸ਼ਰੀਰ ਸਭ ਉਸ (ਪ੍ਰਭੂ) ਦੇ ਹਨ। ਸੱਚਾ ਪ੍ਰਭੂ ਹੀ ਮੇਰਾ ਸੁਆਮੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰਬਾਣੀ ਰਾਹੀਂ ਹਰਿ ਪਾਈਦਾ ਹੈ, ਹਰਿ ਦੇ ਨਾਮ ਨੂੰ ਜਪ ਕੇ (ਉਸ ਵਿਚ) ਹੀ ਸਮਾਏ ਰਹੀਦਾ ਹੈ।੧੬।੫।੧੪।

**ਮਾਰੂ ਮਹਲਾ ੩**

ਗੁਰਮੁਖ (ਸਾਧਕ) ਲਈ (ਸ਼ਬਦ ਦਾ) ਵਿਚਾਰ ਹੀ (ਮਾਨੋ ਯੋਗੀ ਦਾ) ਨਾਦ ਅਤੇ (ਪੰਡਿਤ ਦਾ) ਵੇਦ-ਵਿਚਾਰ ਹੈ। ਗੁਰਮੁਖ ਲਈ ਅਪਾਰ (ਪ੍ਰਭੂ ਦੇ ਨਾਮ ਦਾ ਸਿਮਰਨ ਹੀ) ਗਿਆਨ ਅਤੇ ਧਿਆਨ ਹੈ। ਗੁਰਮੁਖ (ਜੋ) ਕਾਰ ਕਰਦਾ ਹੈ, (ਉਹ) ਪ੍ਰਭੂ ਨੂੰ ਚੰਗੀ ਲਗਦੀ ਹੈ, ਗੁਰਮੁਖ ਪੂਰਾ (ਪ੍ਰਭੂ) ਪਾ ਲੈਂਦਾ ਹੈ।੧। ਗੁਰਮੁਖ (ਆਪਣੇ) ਮਨ ਨੂੰ (ਮਾਇਆ ਵਲੋਂ) ਉਲਟਾ ਕੇ ਰੋਕਦਾ (*ਪਰਾਵੈ*) ਹੈ। ਗੁਰਮੁਖ (ਗੁਰੂ ਦੀ ਬਾਣੀ) ਦਾ ਹੀ ਨਾਦ ਵਜਾਉਂਦਾ ਹੈ। ਗੁਰਮੁਖ ਸਤਿਸਰੂਪ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗਿਆ ਵੈਰਾਗੀ ਹੈ, (ਉਹ) ਆਪਣੇ ਵਾਸਤਵਿਕ ਠਿਕਾਣੇ ਵਿਚ ਨਿਵਾਸ ਪਾਉਂਦਾ ਹੈ।੨।

ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥ ਸਚੈ ਸਬਦੇ ਸਚੁ ਸੁਭਾਖੀ ॥
ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ ॥੩॥
ਗੁਰਮੁਖਿ ਮਨੁ ਨਿਰਮਲੁ ਸਤ ਸਰਿ ਨਾਵੈ ॥ ਮੈਲੁ ਨ ਲਾਗੈ ਸਚਿ ਸਮਾਵੈ ॥
ਸਚੋ ਸਚੁ ਕਮਾਵੈ ਸਦ ਹੀ ਸਚੀ ਭਗਤਿ ਦ੍ਰਿੜਾਇਦਾ ॥੪॥

ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ ॥ ਗੁਰਮੁਖਿ ਸਚੁ ਕਮਾਵੈ ਕਰਣੀ ॥
ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ ॥੫॥
ਗੁਰਮੁਖਿ ਸਚੀ ਊਤਮ ਬਾਣੀ ॥ ਗੁਰਮੁਖਿ ਸਚੋ ਸਚੁ ਵਖਾਣੀ ॥
ਗੁਰਮੁਖਿ ਸਦ ਸੇਵਹਿ ਸਚੋ ਸਚਾ ਗੁਰਮੁਖਿ ਸਬਦੁ ਸੁਣਾਇਦਾ ॥੬॥
ਗੁਰਮੁਖਿ ਹੋਵੈ ਸੁ ਸੋਝੀ ਪਾਏ ॥ ਹਉਮੈ ਮਾਇਆ ਭਰਮੁ ਗਵਾਏ ॥
ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ ॥੭॥
ਗੁਰਮੁਖਿ ਸਚੁ ਸੰਜਮੁ ਕਰਣੀ ਸਾਰੁ ॥ ਗੁਰਮੁਖਿ ਪਾਏ ਮੋਖ ਦੁਆਰੁ ॥
ਭਾਇ ਭਗਤਿ ਸਦਾ ਰੰਗਿ ਰਾਤਾ ਆਪੁ ਗਵਾਇ ਸਮਾਇਦਾ ॥੮॥

ਗੁਰਮੁਖਿ ਹੋਵੈ ਮਨੁ ਖੋਜਿ ਸੁਣਾਏ ॥ ਸਚੈ ਨਾਮਿ ਸਦਾ ਲਿਵ ਲਾਏ ॥
ਜੋ ਤਿਸੁ ਭਾਵੈ ਸੋਈ ਕਰਸੀ ਜੋ ਸਚੇ ਮਨਿ ਭਾਇਦਾ ॥੯॥
ਜਾ ਤਿਸੁ ਭਾਵੈ ਸਤਿਗੁਰੂ ਮਿਲਾਏ ॥ ਜਾ ਤਿਸੁ ਭਾਵੈ ਤਾ ਮੰਨਿ ਵਸਾਏ ॥
ਆਪਣੈ ਭਾਣੈ ਸਦਾ ਰੰਗਿ ਰਾਤਾ ਭਾਣੈ ਮੰਨਿ ਵਸਾਇਦਾ ॥੧੦॥
ਮਨਹਠਿ ਕਰਮ ਕਰੇ ਸੋ ਛੀਜੈ ॥ ਬਹੁਤੇ ਭੇਖ ਕਰੇ ਨਹੀ ਭੀਜੈ ॥
ਬਿਖਿਆ ਰਾਤੇ ਦੁਖੁ ਕਮਾਵਹਿ ਦੁਖੇ ਦੁਖਿ ਸਮਾਇਦਾ ॥੧੧॥
ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥ ਮਰਣ ਜੀਵਣ ਕੀ ਸੋਝੀ ਪਾਏ ॥
ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥੧੨॥

ਗੁਰਮੁਖਿ ਮਰਹਿ ਸੁ ਹਹਿ ਪਰਵਾਣੁ ॥ ਆਵਣ ਜਾਣਾ ਸਬਦੁ ਪਛਾਣੁ ॥
ਮਰੈ ਨ ਜੰਮੈ ਨਾ ਦੁਖੁ ਪਾਏ ਮਨ ਹੀ ਮਨਹਿ ਸਮਾਇਦਾ ॥੧੩॥
ਸੇ ਵਡਭਾਗੀ ਜਿਨੀ ਸਤਿਗੁਰੁ ਪਾਇਆ ॥ ਹਉਮੈ ਵਿਚਹੁ ਮੋਹੁ ਚੁਕਾਇਆ ॥
ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਦਰਿ ਸਚੈ ਸੋਭਾ ਪਾਇਦਾ ॥੧੪॥
ਆਪੇ ਕਰੇ ਕਰਾਏ ਆਪੇ ॥ ਆਪੇ ਵੇਖੈ ਥਾਪਿ ਉਥਾਪੇ ॥
ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ ਸਚੁ ਸੁਣਿ ਲੇਖੈ ਪਾਇਦਾ ॥੧੫॥
ਗੁਰਮੁਖਿ ਸਚੋ ਸਚੁ ਕਮਾਵੈ ॥ ਗੁਰਮੁਖਿ ਨਿਰਮਲੁ ਮੈਲੁ ਨ ਲਾਵੈ ॥
ਨਾਨਕ ਨਾਮਿ ਰਤੇ ਵੀਚਾਰੀ ਨਾਮੇ ਨਾਮਿ ਸਮਾਇਦਾ ॥੧੬॥੧॥੧੫॥

ਗੁਰੂ ਦੀ ਸਿਖਿਆ (ਮੈਂ) ਅੰਮ੍ਰਿਤ ਕਰਕੇ ਕਥਨ ਕੀਤੀ ਹੈ। ਸੱਚੇ ਸ਼ਬਦ ਦੁਆਰਾ ਸੱਚ ਨੂੰ ਉਚਾਰਿਆ ਹੈ। ਸਦਾ ਸੱਚੇ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗਿਆ ਮੇਰਾ ਮਨ ਸਤਿਸਰੂਪ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ।੩। ਗੁਰਮੁਖ ਦਾ ਮਨ ਨਿਰਮਲ ਹੁੰਦਾ ਹੈ (ਕਿਉਂਕਿ ਉਹ) ਸਤਿਸੰਗ ਰੂਪ ਸਰੋਵਰ ਵਿਚ ਇਸ਼ਨਾਨ ਕਰਦਾ ਹੈ। (ਉਸ ਨੂੰ ਮਾਇਆ ਦੀ) ਮੈਲ ਨਹੀਂ ਲਗਦੀ (ਕਿਉਂਕਿ ਉਹ) ਸੱਚ ਵਿਚ ਸਮਾਇਆ ਰਹਿੰਦਾ ਹੈ। (ਉਹ) ਸਦਾ ਸੱਚ ਹੀ ਸੱਚ ਕਮਾਉਂਦਾ ਹੈ ਅਤੇ (ਸਭ ਨੂੰ) ਸੱਚੀ ਭਗਤੀ ਦ੍ਰਿੜ੍ਹ ਕਰਾਉਂਦਾ ਹੈ।੪।

ਗੁਰਮੁਖ ਦੇ ਬੋਲਾਂ ਵਿਚ ਸੱਚ ਹੈ, ਗੁਰਮੁਖ ਦੇ ਨੈਣਾਂ ਵਿਚ ਸੱਚ ਹੈ। ਗੁਰੂ ਸੱਚ ਦੀ ਕਾਰ ਕਰਦਾ ਹੈ। (ਉਹ) ਦਿਨ ਰਾਤ ਸਦਾ ਸੱਚ ਹੀ ਕਹਿੰਦਾ ਹੈ ਅਤੇ ਹੋਰਨਾਂ ਤੋਂ ਵੀ ਸੱਚ ਅਖਵਾਉਂਦਾ ਹੈ।੫। ਗੁਰਮੁਖ ਦੀ ਬਾਣੀ ਸੱਚੀ ਅਤੇ ਉਤਮ ਹੈ। ਗੁਰਮੁਖ ਸੱਚ ਦਾ ਹੀ ਬਖਾਨ ਕਰਦਾ ਹੈ। ਗੁਰਮੁਖ ਸਦਾ ਸੱਚ ਨੂੰ ਹੀ ਸੇਵਦਾ ਹੈ, ਗੁਰਮੁਖ (ਹੋਰਨਾਂ ਨੂੰ) ਸ਼ਬਦ ਸੁਣਾਉਂਦਾ ਹੈ।੬। (ਜੇ) ਗੁਰਮੁਖ ਹੁੰਦਾ ਹੈ, ਉਹ (ਜੀਵਨ-ਜਾਚ ਦੀ) ਸੋਝੀ ਪ੍ਰਾਪਤ ਕਰਦਾ ਹੈ। (ਉਹ) ਹਉਮੈ ਅਤੇ ਮਾਇਆ ਦਾ ਭਰਮ ਨਸ਼ਟ ਕਰ ਦਿੰਦਾ ਹੈ। ਗੁਰੂ ਦੀ ਸਿਖਿਆ (*ਪਉੜੀ*) ਉਤਮ ਅਤੇ ਸ੍ਰੇਸ਼ਠ ਹੈ, (ਗੁਰਮੁਖ) ਸੱਚੇ ਪ੍ਰਭੂ ਦੇ ਦਰ ਉਤੇ (ਉਸ ਦੇ) ਗੁਣ ਗਾਉਂਦਾ ਹੈ।੭। ਗੁਰਮੁਖ ਦੀ ਜੀਵਨ-ਜੁਗਤ (*ਸੰਜਮੁ*) ਅਤੇ ਕਰਨੀ ਸ੍ਰੇਸ਼ਠ ਹੈ। ਗੁਰਮੁਖ ਮੁਕਤੀ ਦਾ ਦੁਆਰ ਪ੍ਰਾਪਤ ਕਰ ਲੈਂਦਾ ਹੈ। (ਉਹ) ਸਦਾ ਪ੍ਰੇਮ-ਭਗਤੀ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। (ਉਹ) ਆਪਾ-ਭਾਵ ਦੂਰ ਕਰਕੇ (ਸੱਚੇ ਪ੍ਰਭੂ ਵਿਚ) ਸਮਾ ਜਾਂਦਾ ਹੈ।੮।

(ਜੋ) ਗੁਰਮੁਖ ਹੁੰਦਾ ਹੈ (ਉਹ) ਮਨ ਨੂੰ ਖੋਜ ਕੇ (ਹੋਰਨਾਂ ਨੂੰ) ਸੁਣਾਉਂਦਾ ਹੈ ਅਤੇ ਸੱਚੇ ਨਾਮ ਵਿਚ ਸਦਾ ਲਿਵ ਲਗਾਉਂਦਾ ਹੈ। ਉਸ (ਪ੍ਰਭੂ) ਨੂੰ ਜੋ ਚੰਗਾ ਲਗਦਾ ਹੈ, ਉਹੀ ਕਰਦਾ ਹੈ, ਜੋ (ਸੱਚੇ ਪ੍ਰਭੂ ਦੇ) ਮਨ ਨੂੰ ਭਾ ਜਾਂਦਾ ਹੈ।੯। ਜਦੋਂ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, (ਤਾਂ) ਸਤਿਗੁਰੂ ਮਿਲਾ ਦਿੰਦਾ ਹੈ। ਜਦੋਂ ਉਸ ਨੂੰ ਚੰਗਾ ਲਗਦਾ ਹੈ, ਤਾਂ ਮਨ ਵਿਚ (ਨਾਮ) ਵਸਾ ਦਿੰਦਾ ਹੈ। (ਉਹ) ਆਪਣੀ ਇੱਛਾ ਦੇ ਰੰਗ ਵਿਚ ਸਦਾ ਰੰਗਿਆ ਰਹਿੰਦਾ ਹੈ ਅਤੇ ਇੱਛਾ ਅਨੁਸਾਰ ਹੀ (ਸਾਧਕ ਦੇ) ਮਨ ਵਿਚ (ਨਾਮ) ਵਸਾ ਦਿੰਦਾ ਹੈ।੧੦। ਜੋ (ਵਿਅਕਤੀ) ਮਨ ਦੇ ਹਠ ਨਾਲ ਕਰਮ-ਕਾਂਡ ਕਰਦਾ ਹੈ ਉਹ (ਆਤਮਿਕ ਤੌਰ 'ਤੇ) ਨਿਰਬਲ ਹੋ ਜਾਂਦਾ ਹੈ। ਬਹੁਤੇ ਭੇਖ ਕਰਨ ਨਾਲ (ਪਰਮਾਤਮਾ) ਪ੍ਰਸੰਨ ਨਹੀਂ ਹੁੰਦਾ। ਜੋ ਮਾਇਆ ਦੇ ਵਸ ਵਿਚ ਹੈ, (ਉਹ) ਦੁਖ ਅਰਜਿਤ ਕਰਦਾ ਹੈ ਅਤੇ ਦੁਖ ਹੀ ਦੁਖ ਵਿਚ ਸਮਾਇਆ ਰਹਿੰਦਾ ਹੈ।੧੧। (ਜੋ) ਗੁਰਮੁਖ ਹੁੰਦਾ ਹੈ, ਉਹ (ਆਤਮਿਕ) ਸੁਖ ਕਮਾਉਂਦਾ ਹੈ। (ਉਹ) ਮਰਨ ਅਤੇ ਜੀਵਨ ਦੀ ਸੋਝੀ ਪ੍ਰਾਪਤ ਕਰ ਲੈਂਦਾ ਹੈ। ਜੋ ਮਰਨ ਅਤੇ ਜੀਵਨ ਨੂੰ ਇਕ-ਸਮਾਨ ਸਮਝਦਾ ਹੈ, ਉਹ ਮੇਰੇ ਪ੍ਰਭੂ ਨੂੰ ਚੰਗਾ ਲਗਦਾ ਹੈ।੧੨।

ਗੁਰਮੁਖ (ਜੀਵਿਤ ਭਾਵ ਨਾਲ) ਮਰੇ (ਤਾਂ) ਉਹ ਪ੍ਰਵਾਨ ਚੜ੍ਹਦਾ ਹੈ। (ਉਹ) ਜੰਮਣ ਮਰਨ ਨੂੰ (ਪ੍ਰਭੂ ਦੇ) ਸ਼ਬਦ/ਹੁਕਮ ਵਜੋਂ (ਸਮਝਦਾ ਹੈ)। (ਉਹ) ਜਨਮ ਮਰਨ (ਦੇ ਗੇੜ ਵਿਚ ਨਹੀਂ ਪੈਂਦਾ) ਅਤੇ ਨ ਹੀ ਦੁਖ ਪਾਉਂਦਾ ਹੈ। (ਉਹ) ਮਨ ਹੀ ਮਨ ਵਿਚ ਸਮਾਇਆ ਰਹਿੰਦਾ ਹੈ (ਅਰਥਾਤ ਜੀਵ-ਜੋਤਿ ਬ੍ਰਹਮ-ਜੋਤਿ ਵਿਚ ਸਮਾਈ ਰਹਿੰਦੀ ਹੈ)।੧੩। ਉਹ ਵਡਭਾਗੀ ਹੈ, ਜਿਸ ਨੇ ਸਤਿਗੁਰੂ ਪਾ ਲਿਆ ਹੈ, (ਆਪਣੇ) ਹਿਰਦੇ ਵਿਚੋਂ (ਮਾਇਆ ਦਾ) ਮੋਹ ਦੂਰ ਕਰ ਦਿੱਤਾ ਹੈ। (ਜਿਸ ਦਾ) ਮਨ ਪਵਿਤਰ ਹੁੰਦਾ ਹੈ, (ਉਸ ਨੂੰ) ਫਿਰ ਮੈਲ ਨਹੀਂ ਲਗਦੀ ਅਤੇ ਸੱਚੇ (ਪ੍ਰਭੂ) ਦੇ ਦੁਆਰ ਉਪਰ ਸ਼ੋਭਾ ਪਾਉਂਦਾ ਹੈ।੧੪। (ਪ੍ਰਭੂ) ਆਪ ਹੀ ਕਰਦਾ ਹੈ ਅਤੇ ਆਪ ਹੀ (ਜੀਵਾਂ ਤੋਂ) ਕਰਾਉਂਦਾ ਹੈ। ਆਪ ਹੀ (ਸਭ ਨੂੰ) ਵੇਖਦਾ ਹੈ (ਅਤੇ ਆਪ ਹੀ) ਸਥਾਪਿਤ ਅਤੇ ਵਿਸਥਾਪਿਤ ਕਰਦਾ ਹੈ। ਗੁਰੂ ਦੀ ਕੀਤੀ ਸੇਵਾ ਮੇਰੇ ਪ੍ਰਭੂ ਨੂੰ ਚੰਗੀ ਲਗਦੀ ਹੈ। ਸੱਚਾ (ਪ੍ਰਭੂ ਜੀਵ ਦੀ ਸਾਧਨਾ) ਸੁਣ ਕੇ (ਉਸ ਨੂੰ) ਪ੍ਰਵਾਨਗੀ ਦਿੰਦਾ ਹੈ।੧੫। ਗੁਰਮੁਖ (ਸਾਧਕ) ਸੱਚ ਹੀ ਸੱਚ ਕਮਾਉਂਦਾ ਹੈ। ਗੁਰਮੁਖ ਪਵਿਤਰ ਹੁੰਦਾ ਹੈ, (ਮਨ ਨੂੰ ਮਾਇਆਵੀ) ਮੈਲ ਨਹੀਂ ਲਗਾਉਂਦਾ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਹੋਏ ਹਨ, (ਉਹ ਸੱਚੇ) ਵਿਚਾਰਵਾਨ ਹਨ। ਹਰਿ-ਨਾਮ (ਨੂੰ ਜਪਣ ਵਾਲਾ ਸਾਧਕ) ਨਾਮ ਵਿਚ ਹੀ ਸਮਾਇਆ ਰਹਿੰਦਾ ਹੈ।੧੬।੧।੧੫।

ਮਾਰੂ ਮਹਲਾ ੩ ॥
ਆਪੇ ਸ੍ਰਿਸਟਿ ਹੁਕਮਿ ਸਭ ਸਾਜੀ ॥ ਆਪੇ ਥਾਪਿ ਉਥਾਪਿ ਨਿਵਾਜੀ ॥
ਆਪੇ ਨਿਆਉ ਕਰੇ ਸਭੁ ਸਾਚਾ ਸਾਚੇ ਸਾਚਿ ਮਿਲਾਇਦਾ ॥੧॥
ਕਾਇਆ ਕੋਟੁ ਹੈ ਆਕਾਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥
ਬਿਨੁ ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ ॥੨॥
ਕਾਇਆ ਕੰਚਨ ਕੋਟੁ ਅਪਾਰਾ ॥ ਜਿਸੁ ਵਿਚਿ ਰਵਿਆ ਸਬਦੁ ਅਪਾਰਾ ॥
ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ ॥੩॥
ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ ॥ ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥
ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ ॥੪॥

ਸੋ ਸੂਚਾ ਜਿ ਕਰੋਧੁ ਨਿਵਾਰੇ ॥ ਸਬਦੇ ਬੂਝੈ ਆਪੁ ਸਵਾਰੇ ॥
ਆਪੇ ਕਰੇ ਕਰਾਏ ਕਰਤਾ ਆਪੇ ਮੰਨਿ ਵਸਾਇਦਾ ॥੫॥
ਨਿਰਮਲ ਭਗਤਿ ਹੈ ਨਿਰਾਲੀ ॥ ਮਨੁ ਤਨੁ ਧੋਵਹਿ ਸਬਦਿ ਵੀਚਾਰੀ ॥
ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ ॥੬॥
ਇਸੁ ਮਨ ਮੰਦਰ ਮਹਿ ਮਨੂਆ ਧਾਵੈ ॥ ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ ॥
ਬਿਨੁ ਸਤਿਗੁਰ ਭੇਟੇ ਠਉਰ ਨ ਪਾਵੈ ਆਪੇ ਖੇਲੁ ਕਰਾਇਦਾ ॥੭॥
ਆਪਿ ਅਪਰੰਪਰੁ ਆਪਿ ਵੀਚਾਰੀ ॥ ਆਪੇ ਮੇਲੇ ਕਰਣੀ ਸਾਰੀ ॥
ਕਿਆ ਕੋ ਕਾਰ ਕਰੇ ਵੇਚਾਰਾ ਆਪੇ ਬਖਸਿ ਮਿਲਾਇਦਾ ॥੮॥

ਆਪੇ ਸਤਿਗੁਰੁ ਮੇਲੇ ਪੂਰਾ ॥ ਸਚੈ ਸਬਦਿ ਮਹਾਬਲ ਸੂਰਾ ॥
ਆਪੇ ਮੇਲੇ ਦੇ ਵਡਿਆਈ ਸਚੇ ਸਿਉ ਚਿਤੁ ਲਾਇਦਾ ॥੯॥
ਘਰ ਹੀ ਅੰਦਰਿ ਸਾਚਾ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਨਾਮੁ ਧਿਆਇਦਾ ॥੧੦॥
ਦਿਸੰਤਰੁ ਭਵੈ ਅੰਤਰੁ ਨਹੀ ਭਾਲੇ ॥ ਮਾਇਆ ਮੋਹਿ ਬਧਾ ਜਮਕਾਲੇ ॥
ਜਮ ਕੀ ਫਾਸੀ ਕਬਹੂ ਨ ਤੂਟੈ ਦੂਜੈ ਭਾਇ ਭਰਮਾਇਦਾ ॥੧੧॥
ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥ ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥
ਗੁਰ ਕੈ ਸਬਦਿ ਮਿਲਿਆ ਸਚੁ ਪਾਇਆ ਸਚੇ ਸਚਿ ਸਮਾਇਦਾ ॥੧੨॥

ਕਾਮ ਕਰੋਧੁ ਸਬਲ ਸੰਸਾਰਾ ॥ ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ ॥

**ਮਾਰੂ ਮਹਲਾ ੩**

ਪ੍ਰਭੂ ਨੇ ਆਪ ਹੀ ਸਾਰੀ ਸ੍ਰਿਸ਼ਟੀ (ਆਪਣੇ) ਹੁਕਮ ਨਾਲ ਸਿਰਜੀ ਹੈ। ਆਪ ਹੀ (ਸ੍ਰਿਸ਼ਟੀ) ਸਥਾਪਿਤ ਕਰਕੇ (ਫਿਰ) ਵਿਸਥਾਪਿਤ ਕੀਤੀ ਹੈ ਅਤੇ (ਆਪ ਹੀ) ਵਡਿਆਈ ਦਿੰਦਾ ਹੈ। ਸੱਚਾ (ਪ੍ਰਭੂ) ਆਪ ਹੀ ਸਾਰਾ ਨਿਆਂ ਕਰਦਾ ਹੈ ਅਤੇ (ਆਪ ਹੀ ਸਾਧਕ ਨੂੰ) ਸੱਚੇ ਨਾਮ ਦੁਆਰਾ ਸੱਚ ਵਿਚ ਮਿਲਾ ਦਿੰਦਾ ਹੈ।੧। ਸ਼ਰੀਰ ਦਾ ਆਕਾਰ (ਮਾਨੋ) ਕਿਲ੍ਹਾ ਹੈ। (ਇਸ ਵਿਚ) ਮਾਇਆ ਦੇ ਮੋਹ ਦਾ ਪਸਾਰਾ ਪਸਰਿਆ ਹੋਇਆ ਹੈ। ਬਿਨਾ (ਗੁਰੂ ਦੇ) ਸ਼ਬਦ ਦੇ ਇਹ (ਨਿਰੀ) ਸੁਆਹ ਦੀ ਢੇਰੀ ਹੈ। ਸੁਆਹ ਦੀ ਢੇਰੀ (*ਖੇਹੂ*) ਨੂੰ ਸੁਆਹ/ਮਿੱਟੀ ਵਿਚ ਹੀ ਰਲਾ ਦਿੰਦਾ ਹੈ।੨। ਜਿਸ ਸ਼ਰੀਰ ਵਿਚ ਅਪਾਰ ਸ਼ਬਦ ਵਰਤ ਰਿਹਾ ਹੈ, (ਉਹ) ਸ਼ਰੀਰ (ਮਾਨੋ) ਸੋਨੇ ਦਾ ਅਸੀਮ ਕਿਲ੍ਹਾ ਹੈ। ਗੁਰਮੁਖ (ਸਾਧਕ) ਸਦਾ ਸੱਚੇ (ਪ੍ਰਭੂ) ਦੇ ਗੁਣ ਗਾਉਂਦਾ ਹੈ ਅਤੇ ਪ੍ਰੀਤਮ (ਪ੍ਰਭੂ) ਨੂੰ ਮਿਲ ਕੇ ਸੁਖ ਪ੍ਰਾਪਤ ਕਰਦਾ ਹੈ।੩। ਸ਼ਰੀਰ (ਮਾਨੋ) ਹਰਿਮੰਦਿਰ ਹੈ, (ਇਸ ਨੂੰ) ਪ੍ਰਭੂ ਆਪ ਸਵਾਰਦਾ ਹੈ, ਇਸ ਵਿਚ ਪ੍ਰਭੂ ਮੁਰਾਰੀ (ਆਪ) ਵਸਦਾ ਹੈ। (ਇਸ ਵਿਚ ਜੀਵ ਰੂਪ) ਵਪਾਰੀ ਗੁਰੂ ਦੇ ਸ਼ਬਦ ਦਾ ਵਣਜ ਕਰਦੇ ਹਨ। (ਪ੍ਰਭੂ) ਕ੍ਰਿਪਾ- ਦ੍ਰਿਸ਼ਟੀ ਦੁਆਰਾ (ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ।੪।

ਉਹ (ਵਿਅਕਤੀ) ਸੁੱਚਾ ਹੈ ਜੋ ਕ੍ਰੋਧ ਨੂੰ ਦੂਰ ਕਰ ਦਿੰਦਾ ਹੈ, ਸ਼ਬਦ ਨੂੰ ਸਮਝਦਾ ਹੈ (ਅਤੇ ਆਪਣੇ ਅਧਿਅਤਾਮਿਕ ਜੀਵਨ ਨੂੰ) ਸਵਾਰਦਾ ਹੈ। ਕਰਤਾ ਪੁਰਖ ਆਪ ਹੀ (ਸਭ ਕੁਝ) ਕਰਦਾ ਹੈ (ਅਤੇ ਹੋਰਾਂ ਤੋਂ) ਕਰਾਉਂਦਾ ਹੈ। ਆਪ ਹੀ (ਉਸ ਦੇ) ਮਨ ਵਿਚ (ਨਾਮ) ਵਸਾਉਂਦਾ ਹੈ।੫। (ਪ੍ਰਭੂ ਦੀ) ਭਗਤੀ ਪਵਿਤਰ ਅਤੇ ਅਦੁੱਤੀ ਹੈ। (ਭਗਤੀ ਮਨੁੱਖ ਦਾ) ਮਨ ਤਨ ਧੋ ਦਿੰਦੀ ਹੈ ਅਤੇ ਸ਼ਬਦ ਨੂੰ ਵਿਚਾਰਨ ਲਈ (ਪ੍ਰੇਰਦੀ ਹੈ)। (ਜੋ ਸਾਧਕ) ਹਰ ਰੋਜ਼ ਸਦਾ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗਿਆ ਰਹਿੰਦਾ ਹੈ, (ਉਸ ਉਤੇ ਪ੍ਰਭੂ) ਕ੍ਰਿਪਾ ਕਰਕੇ ਭਗਤੀ ਕਰਾਉਂਦਾ ਹੈ।੬। ਮਨ ਦੇ ਇਸ ਮੰਦਿਰ (ਅਰਥਾਤ ਸ਼ਰੀਰ) ਵਿਚ ਸਥਿਤ ਮਨ ਇਧਰ ਉਧਰ ਦੌੜਦਾ ਹੈ। (ਵਿਕਾਰਾਂ ਰੂਪ) ਪਰਾਲੀ ਲਈ (ਆਤਮਿਕ) ਸੁਖ ਨੂੰ ਤਿਆਗ ਕੇ ਬਹੁਤ ਦੁਖ ਪਾਉਂਦਾ ਹੈ। ਸਤਿਗੁਰੂ ਨੂੰ ਮਿਲੇ ਬਿਨਾ (ਮਨੁੱਖ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ, (ਪ੍ਰਭੂ) ਆਪ ਹੀ (ਮਨੁੱਖ ਪਾਸੋਂ ਇਹ) ਖੇਡ ਕਰਾਉਂਦਾ ਹੈ।੭। (ਪ੍ਰਭੂ) ਆਪ ਅਪਰ-ਅਪਾਰ ਹੈ ਅਤੇ ਆਪ ਹੀ (ਵੱਡਾ) ਵਿਚਾਰਵਾਨ ਹੈ। ਆਪ ਹੀ ਸ੍ਰੇਸ਼ਠ ਕਰਨੀ ਦੁਆਰਾ (ਜੀਵ ਨੂੰ ਆਪਣੇ ਨਾਲ) ਮੇਲਦਾ ਹੈ। (ਜੀਵ) ਵਿਚਾਰਾ ਆਪ ਕੀ ਕਾਰ ਕਰ ਸਕਦਾ ਹੈ? ਆਪ ਹੀ ਮਿਹਰ ਕਰਕੇ (ਉਸ ਨੂੰ ਨਾਲ) ਮਿਲਾ ਲੈਂਦਾ ਹੈ।੮।

(ਜੀਵ ਨੂੰ ਪ੍ਰਭੂ) ਆਪ ਹੀ ਪੂਰਾ ਸਤਿਗੁਰੂ ਮਿਲਾ ਦਿੰਦਾ ਹੈ। ਸੱਚੇ ਸ਼ਬਦ ਦੁਆਰਾ (ਜੀਵ ਨੂੰ ਵਿਕਾਰਾਂ ਦਾ ਸਾਹਮਣਾ ਕਰਨ ਲਈ) ਬਲਵਾਨ ਸੂਰਮਾ ਬਣਾ ਦਿੰਦਾ ਹੈ। (ਪ੍ਰਭੂ) ਆਪ ਹੀ (ਆਪਣੇ ਨਾਲ) ਮੇਲ ਕੇ ਵਡਿਆਈ ਬਖ਼ਸ਼ਦਾ ਹੈ ਅਤੇ (ਉਹ ਜੀਵ) ਸੱਚੇ (ਨਾਮ) ਵਿਚ ਚਿਤ ਲਗਾਈ ਰਖਦਾ ਹੈ।੯। ਉਹ ਸੱਚਾ (ਪ੍ਰਭੂ ਹਿਰਦੇ ਰੂਪ) ਘਰ ਵਿਚ (ਵਸਦਾ ਹੈ)। ਕੋਈ ਵਿਰਲਾ ਗੁਰਮੁਖ ਹੀ (ਇਸ ਭੇਦ ਨੂੰ) ਸਮਝਦਾ ਹੈ। ਨਾਮ ਰੂਪ ਖ਼ਜ਼ਾਨਾ (ਉਸ ਦੇ) ਹਿਰਦੇ ਵਿਚ ਵਸ ਜਾਂਦਾ ਹੈ ਅਤੇ ਜੀਭ ਨਾਲ ਨਾਮ ਦੀ ਆਰਾਧਨਾ ਕਰਦਾ ਰਹਿੰਦਾ ਹੈ।੧੦। (ਭੇਖਧਾਰੀ ਵਿਅਕਤੀ ਪ੍ਰਭੂ ਦੀ ਭਾਲ ਲਈ) ਦੇਸ਼-ਦੇਸ਼ਾਂਤਰਾਂ ਵਿਚ ਫਿਰਦਾ ਰਹਿੰਦਾ ਹੈ, (ਪਰ ਆਪਣੇ) ਹਿਰਦੇ ਨੂੰ ਨਹੀਂ ਖੋਜਦਾ। ਮਾਇਆ ਦੇ ਮੋਹ ਕਾਰਣ ਜਮਕਾਲ ਦੁਆਰਾ ਬੰਨ੍ਹਿਆ ਰਹਿੰਦਾ ਹੈ। (ਉਸ ਦੇ ਗਲੇ ਤੋਂ) ਜਮ-ਕਾਲ ਦੀ ਫਾਹੀ ਕਦੇ ਵੀ ਨਹੀਂ ਟੁਟਦੀ ਅਤੇ ਦ੍ਵੈਤ-ਭਾਵ ਵਿਚ ਭਟਕਦਾ ਰਹਿੰਦਾ ਹੈ।੧੧। ਜਦ ਤਕ (ਮਨੁੱਖ) ਗੁਰੂ ਦਾ ਸ਼ਬਦ ਨਹੀਂ ਕਮਾਉਂਦਾ, (ਤਦ ਤਕ) ਜਪ, ਤਪ, ਸੰਜਮ ਅਤੇ ਹੋਰ ਕੋਈ (ਉਦਮ ਕੁਝ ਵੀ ਮਹੱਤਵ ਨਹੀਂ ਰਖਦੇ)। ਗੁਰੂ ਦੇ ਸ਼ਬਦ ਵਿਚ ਜੁੜਨ ਨਾਲ (ਮਨੁੱਖ) ਸਤਿਸਰੂਪ (ਪ੍ਰਭੂ) ਨੂੰ ਪਾ ਲੈਂਦਾ ਹੈ ਅਤੇ ਸੱਚੇ ਵਿਚ ਹੀ ਲੀਨ ਰਹਿੰਦਾ ਹੈ।੧੨।

ਕਾਮ, ਕ੍ਰੋਧ (ਆਦਿ ਵਿਕਾਰ) ਸੰਸਾਰ ਵਿਚ ਬਹੁਤ ਬਲਵਾਨ ਹਨ। (ਜੀਵ ਜੋ) ਬਹੁਤ

ਸਤਿਗੁਰ ਸੇਵਹਿ ਸੇ ਸੁਖੁ ਪਾਵਹਿ ਸਚੈ ਸਬਦਿ ਮਿਲਾਇਦਾ ॥੧੩॥
ਪਉਣੁ ਪਾਣੀ ਹੈ ਬੈਸੰਤਰੁ ॥ ਮਾਇਆ ਮੋਹੁ ਵਰਤੈ ਸਭ ਅੰਤਰਿ ॥
ਜਿਨਿ ਕੀਤੇ ਜਾ ਤਿਸੈ ਪਛਾਣਹਿ ਮਾਇਆ ਮੋਹੁ ਚੁਕਾਇਦਾ ॥੧੪॥
ਇਕਿ ਮਾਇਆ ਮੋਹਿ ਗਰਬਿ ਵਿਆਪੇ ॥ ਹਉਮੈ ਹੋਇ ਰਹੇ ਹੈ ਆਪੇ ॥
ਜਮਕਾਲੈ ਕੀ ਖਬਰਿ ਨ ਪਾਈ ਅੰਤਿ ਗਇਆ ਪਛੁਤਾਇਦਾ ॥੧੫॥
ਜਿਨਿ ਉਪਾਏ ਸੋ ਬਿਧਿ ਜਾਣੈ ॥ ਗੁਰਮੁਖਿ ਦੇਵੈ ਸਬਦੁ ਪਛਾਣੈ ॥
ਨਾਨਕ ਦਾਸੁ ਕਹੈ ਬੇਨੰਤੀ ਸਚਿ ਨਾਮਿ ਚਿਤੁ ਲਾਇਦਾ ॥੧੬॥੨॥੧੬॥

ਮਾਰੂ ਮਹਲਾ ੩ ॥
ਆਦਿ ਜੁਗਾਦਿ ਦਇਆਪਤਿ ਦਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥
ਤੁਧੁਨੋ ਸੇਵਹਿ ਸੇ ਤੁਝਹਿ ਸਮਾਵਹਿ ਤੂ ਆਪੇ ਮੇਲਿ ਮਿਲਾਇਦਾ ॥੧॥
ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਜੀਅ ਜੰਤ ਤੇਰੀ ਸਰਣਾਈ ॥
ਜਿਉ ਤੁਧੁ ਭਾਵੈ ਤਿਵੈ ਚਲਾਵਹਿ ਤੂ ਆਪੇ ਮਾਰਗਿ ਪਾਇਦਾ ॥੨॥
ਹੈ ਭੀ ਸਾਚਾ ਹੋਸੀ ਸੋਈ ॥ ਆਪੇ ਸਾਜੇ ਅਵਰੁ ਨ ਕੋਈ ॥
ਸਭਨਾ ਸਾਰ ਕਰੇ ਸੁਖਦਾਤਾ ਆਪੇ ਰਿਜਕੁ ਪਹੁਚਾਇਦਾ ॥੩॥
ਅਗਮ ਅਗੋਚਰੁ ਅਲਖ ਅਪਾਰਾ ॥ ਕੋਇ ਨ ਜਾਣੈ ਤੇਰਾ ਪਰਵਾਰਾ ॥
ਆਪਣਾ ਆਪੁ ਪਛਾਣਹਿ ਆਪੇ ਗੁਰਮਤੀ ਆਪਿ ਬੁਝਾਇਦਾ ॥੪॥

ਪਾਤਾਲ ਪੁਰੀਆ ਲੋਅ ਆਕਾਰਾ ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ ॥
ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ ॥੫॥
ਹੁਕਮੈ ਬੂਝੈ ਸੁ ਹੁਕਮੁ ਸਲਾਹੇ ॥ ਅਗਮ ਅਗੋਚਰ ਵੇਪਰਵਾਹੇ ॥
ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ ॥੬॥
ਅਨਦਿਨੁ ਆਰਜਾ ਛਿਜਦੀ ਜਾਏ ॥ ਰੈਣਿ ਦਿਨਸੁ ਦੁਇ ਸਾਖੀ ਆਏ ॥
ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ ॥੭॥
ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ ॥ ਅੰਤਰਿ ਭਰਮੁ ਗਇਆ ਭਉ ਭਾਗਾ ॥
ਸਦਾ ਅਨੰਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ ॥੮॥

ਜਿਨਿ ਤੂ ਜਾਤਾ ਕਰਮ ਬਿਧਾਤਾ ॥ ਪੂਰੈ ਭਾਗਿ ਗੁਰ ਸਬਦਿ ਪਛਾਤਾ ॥
ਜਤਿ ਪਤਿ ਸਚੁ ਸਚਾ ਸਚੁ ਸੋਈ ਹਉਮੈ ਮਾਰਿ ਮਿਲਾਇਦਾ ॥੯॥

ਕਰਮ-ਕਾਂਡ ਕਰਦਾ ਹੈ, (ਉਹ) ਸਭ ਦੁਖ ਦਾ ਹੀ ਪਸਾਰਾ ਕਰਦਾ ਹੈ। (ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ (ਆਤਮਿਕ) ਸੁਖ ਪ੍ਰਾਪਤ ਕਰਦੇ ਹਨ। (ਗੁਰੂ ਉਨ੍ਹਾਂ ਨੂੰ) ਸੱਚੇ ਸ਼ਬਦ ਨਾਲ ਮਿਲਾ ਦਿੰਦਾ ਹੈ।੧੩। ਪੌਣ, ਪਾਣੀ ਅਤੇ ਅਗਨੀ (ਦੇ ਰੂਪ ਵਿਚ) ਮਾਇਆ ਦਾ ਮੋਹ ਸਭ (ਜੀਵਾਂ) ਦੇ ਅੰਦਰ ਵਰਤ ਰਿਹਾ ਹੈ। ਜਿਸ (ਪਰਮਾਤਮਾ ਨੇ ਇਨ੍ਹਾਂ ਭੌਤਿਕ ਤੱਤ੍ਹਾਂ ਨੂੰ) ਸਿਰਜਿਆ ਹੈ, ਜਦ ਉਸ ਨੂੰ (ਮਨੁੱਖ) ਪਛਾਣਦਾ ਹੈ, (ਤਾਂ ਉਸ ਦੇ ਅੰਦਰੋਂ ਪ੍ਰਭੂ) ਮਾਇਆ ਦਾ ਮੋਹ ਖ਼ਤਮ ਕਰ ਦਿੰਦਾ ਹੈ।੧੪। ਕਈ (ਲੋਕ) ਮਾਇਆ ਦੇ ਮੋਹ ਕਾਰਣ ਹੰਕਾਰੇ ਹੋਏ ਹਨ। (ਉਹ) ਆਪ ਹੀ ਹਉਮੈ ਦਾ ਰੂਪ ਹੋਏ ਰਹਿੰਦੇ ਹਨ। (ਜਿਸ ਵਿਅਕਤੀ ਨੂੰ) ਜਮਕਾਲ ਦੀ ਖ਼ਬਰ ਨਹੀਂ ਹੁੰਦੀ, (ਉਹ) ਅੰਤ ਨੂੰ ਪਛਤਾਉਂਦਾ ਹੋਇਆ ਜਾਂਦਾ ਹੈ।੧੫। ਜਿਸ (ਪ੍ਰਭੂ ਨੇ ਜੀਵ) ਪੈਦਾ ਕੀਤੇ ਹਨ, ਉਹ ਹੀ (ਇਨ੍ਹਾਂ ਦੇ ਪਾਲਣ ਦੀ) ਵਿਧੀ ਜਾਣਦਾ ਹੈ। ਗੁਰੂ (ਜਿਸ ਨੂੰ ਸੂਝ) ਦਿੰਦਾ ਹੈ, (ਉਹ) ਸ਼ਬਦ ਨੂੰ ਪਛਾਣਦਾ ਹੈ। ਦਾਸ ਨਾਨਕ ਬੇਨਤੀ ਕਰਦਾ ਹੈ ਕਿ ਉਹ ਮਨੁੱਖ ਸੱਚੇ ਨਾਮ ਵਿਚ ਚਿਤ ਜੋੜੀ ਰਖਦਾ ਹੈ।੧੬।੨।੧੬।

**ਮਾਰੂ ਮਹਲਾ ੩**

(ਹੇ ਪ੍ਰਭੂ ! ਤੂੰ) ਆਦਿ ਜੁਗਾਦਿ ਤੋਂ ਦਇਆ ਦਾ ਸੁਆਮੀ ਅਤੇ ਦਾਤਾ ਹੈਂ। ਪੂਰੇ ਗੁਰੂ ਦੇ ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈ। (ਜੋ ਮਨੁੱਖ) ਤੈਨੂੰ ਸੇਵਦੇ ਹਨ, ਉਹ ਤੇਰੇ ਵਿਚ ਹੀ ਸਮਾ ਜਾਂਦੇ ਹਨ। ਤੂੰ ਆਪ ਹੀ (ਉਨ੍ਹਾਂ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈਂ।੧। (ਹੇ ਪਰਮਾਤਮਾ ! ਤੂੰ) ਅਗਮ, ਅਗੋਚਰ ਹੈਂ, (ਤੇਰੀ) ਕੀਮਤ (ਕਿਸੇ ਤੋਂ) ਪਾਈ ਨਹੀਂ ਜਾ ਸਕਦੀ। (ਸਾਰੇ) ਜੀਵ-ਜੰਤ ਤੇਰੀ ਸ਼ਰਣ ਵਿਚ ਹਨ। ਜਿਵੇਂ ਤੈਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ ਚਲਾਉਂਦਾ ਹੈਂ, ਤੂੰ ਆਪ ਹੀ (ਜੀਵਾਂ ਨੂੰ ਸਹੀ) ਮਾਰਗ ਉਪਰ ਪਾਉਂਦਾ ਹੈ।੨। ਉਹ ਸੱਚਾ (ਪ੍ਰਭੂ ਪਹਿਲਾਂ) ਸੀ, (ਹੁਣ) ਹੈ ਅਤੇ (ਅਗੋਂ ਵੀ) ਹੋਵੇਗਾ। (ਉਹ) ਆਪ ਹੀ (ਸ੍ਰਿਸ਼ਟੀ) ਸਾਜਦਾ ਹੈ, (ਉਸ ਤੋਂ ਭਿੰਨ) ਹੋਰ ਕੋਈ ਨਹੀਂ ਹੈ। (ਉਹ) ਸੁਖਦਾਤਾ (ਪ੍ਰਭੂ) ਸਭ ਦੀ ਸਾਂਭ ਸੰਭਾਲ ਕਰਦਾ ਹੈ ਅਤੇ ਆਪ ਹੀ (ਸਭ ਨੂੰ) ਰੋਜ਼ੀ ਪਹੁੰਚਾਉਂਦਾ ਹੈ।੩। (ਹੇ ਪਰਮਾਤਮਾ ! ਤੂੰ) ਅਗਮ, ਅਗੋਚਰ, ਅਲੱਖ ਅਤੇ ਅਪਾਰ ਹੈਂ। ਕੋਈ ਵੀ ਨਹੀਂ ਜਾਣਦਾ ਤੇਰਾ (ਕਿਤਨਾ ਵੱਡਾ) ਪਰਿਵਾਰ ਹੈ। (ਤੂੰ) ਆਪ ਹੀ ਆਪਣੇ ਆਪ ਨੂੰ ਪਛਾਣਦਾ ਹੈਂ ਅਤੇ ਗੁਰੂ ਦੀ ਮਤਿ ਰਾਹੀਂ (ਜੀਵਾਂ ਨੂੰ) ਆਪਣਾ ਆਪ ਸਮਝਾ ਦਿੰਦਾ ਹੈਂ।੪।

(ਕਿਤਨਾ ਹੀ) ਪਾਤਾਲਾਂ, ਪੁਰੀਆਂ ਅਤੇ ਲੋਕਾਂ ਦਾ ਆਕਾਰ ਹੈ। ਉਸ ਵਿਚ (ਪ੍ਰਭੂ ਦਾ) ਦ੍ਰਿੜ੍ਹ ਹੁਕਮ ਵਰਤ ਰਿਹਾ ਹੈ। (ਪਰਮਾਤਮਾ) ਹੁਕਮ ਨਾਲ ਹੀ (ਸ੍ਰਿਸ਼ਟੀ ਨੂੰ) ਸਾਜਦਾ ਹੈ, ਹੁਕਮ ਨਾਲ ਹੀ ਢਾਉਂਦਾ ਹੈ ਅਤੇ ਹੁਕਮ ਨਾਲ ਹੀ (ਜੀਵ ਨੂੰ ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।੫। (ਜੋ ਸਾਧਕ) ਹੁਕਮ ਨੂੰ ਸਮਝਦਾ ਹੈ, ਉਹ ਹੀ ਹੁਕਮ ਦੀ ਸਰਾਹਨਾ ਕਰਦਾ ਹੈ। (ਪ੍ਰਭੂ) ਅਗਮ, ਅਗੋਚਰ ਅਤੇ ਬੇਪਰਵਾਹ ਹੈ। (ਜੀਵ ਨੂੰ ਤੂੰ) ਜਿਹੋ ਜਿਹੀ ਮਤ ਦਿੰਦਾ ਹੈਂ, ਉਹ (ਉਸੇ ਤਰ੍ਹਾਂ ਦਾ) ਹੋ ਜਾਂਦਾ ਹੈ। ਤੂੰ ਆਪ ਹੀ (ਉਸ ਨੂੰ) ਸ਼ਬਦ ਸਮਝਾ ਦਿੰਦਾ ਹੈਂ।੬। ਹਰ ਰੋਜ਼ (ਵਿਅਕਤੀ ਦੀ) ਉਮਰ ਘਟਦੀ ਜਾਂਦੀ ਹੈ। (ਇਸ ਗੱਲ ਦੇ) ਦਿਨ ਅਤੇ ਰਾਤ ਗਵਾਹ ਹਨ। ਮਨਮੁਖ ਅਗਿਆਨੀ ਹੈ, (ਉਹ) ਮੂਰਖ (ਪ੍ਰਭੂ ਨੂੰ) ਚੇਤਦਾ ਨਹੀਂ ਹੈ। ਸਿਰ ਉਪਰ (ਖੜੋਤਾ) ਕਾਲ (ਉਸ ਨੂੰ) ਰੁਆ ਰਿਹਾ ਹੈ (ਅਰਥਾਤ ਭੈ-ਭੀਤ ਕਰ ਰਿਹਾ ਹੈ)।੭। ਗੁਰੂ ਦੇ ਚਰਣਾਂ ਵਿਚ ਲਗ ਜਾਣ ਨਾਲ (ਮਨੁੱਖ ਦਾ) ਮਨ ਤਨ ਸ਼ਾਂਤ ਹੋ ਜਾਂਦਾ ਹੈ। ਅੰਦਰੋਂ ਭਰਮ ਚਲਾ ਜਾਂਦਾ ਹੈ ਅਤੇ ਭੈ ਦੂਰ ਹੋ ਜਾਂਦਾ ਹੈ। ਸੱਚੇ (ਪ੍ਰਭੂ) ਦੇ ਗੁਣ ਗਾਉਣ ਨਾਲ (ਉਸ ਲਈ) ਸਦਾ ਆਨੰਦ (ਦਾ ਮਾਹੌਲ ਬਣਿਆ ਰਹਿੰਦਾ ਹੈ)। ਹੋਰਨਾਂ ਪਾਸੋਂ ਵੀ (ਉਹ) ਸੱਚੀ ਬਾਣੀ ਬੁਲਵਾਉਂਦਾ ਹੈ।੮।

ਹੇ ਕਰਮਾਂ ਦੇ ਵਿਧਾਤੇ ! ਜਿਸ ਨੇ ਤੈਨੂੰ ਸਮਝ ਲਿਆ ਹੈ, (ਉਸ ਨੇ) ਪੂਰੇ ਭਾਗ ਕਰਕੇ ਗੁਰੂ ਦੇ ਸ਼ਬਦ ਦੁਆਰਾ (ਤੈਨੂੰ) ਪਛਾਣ ਲਿਆ ਹੈ। (ਉਸ ਸਾਧਕ ਦੀ) ਜਾਤਿ ਪਾਤਿ ਉਹ ਸੱਚਾ ਪ੍ਰਭੂ ਹੀ ਹੈ, (ਉਹ ਸਾਧਕ ਦੀ) ਹਉਮੈ ਨੂੰ ਮਾਰ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੯। (ਜਿਸ ਦਾ) ਕਠੋਰ

ਮਨੁ ਕਠੋਰੁ ਦੂਜੈ ਭਾਇ ਲਾਗਾ ॥ ਭਰਮੇ ਭੂਲਾ ਫਿਰੈ ਅਭਾਗਾ ॥
ਕਰਮੁ ਹੋਵੈ ਤਾ ਸਤਿਗੁਰੁ ਸੇਵੇ ਸਹਜੇ ਹੀ ਸੁਖੁ ਪਾਇਦਾ ॥੧੦॥
ਲਖ ਚਉਰਾਸੀਹ ਆਪਿ ਉਪਾਏ ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥
ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ ॥੧੧॥
ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ ॥ ਵਿਣੁ ਕਰਮਾ ਕਿਉ ਪਾਇਆ ਜਾਏ ॥
ਆਪੇ ਕਰੇ ਕਰਾਏ ਕਰਤਾ ਜਿਉ ਭਾਵੈ ਤਿਵੈ ਚਲਾਇਦਾ ॥੧੨॥

ਸਿਮ੍ਰਿਤਿ ਸਾਸਤ ਅੰਤੁ ਨ ਜਾਣੈ ॥ ਮੂਰਖੁ ਅੰਧਾ ਤਤੁ ਨ ਪਛਾਣੈ ॥
ਆਪੇ ਕਰੇ ਕਰਾਏ ਕਰਤਾ ਆਪੇ ਭਰਮਿ ਭੁਲਾਇਦਾ ॥੧੩॥
ਸਭੁ ਕਿਛੁ ਆਪੇ ਆਪਿ ਕਰਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥
ਆਪੇ ਥਾਪਿ ਉਥਾਪੇ ਵੇਖੈ ਗੁਰਮੁਖਿ ਆਪਿ ਬੁਝਾਇਦਾ ॥੧੪॥
ਸਚਾ ਸਾਹਿਬੁ ਗਹਿਰ ਗੰਭੀਰਾ ॥ ਸਦਾ ਸਲਾਹੀ ਤਾ ਮਨੁ ਧੀਰਾ ॥
ਅਗਮ ਅਗੋਚਰੁ ਕੀਮਤਿ ਨਹੀ ਪਾਈ ਗੁਰਮੁਖਿ ਮੰਨਿ ਵਸਾਇਦਾ ॥੧੫॥
ਆਪਿ ਨਿਰਾਲਮੁ ਹੋਰ ਧੰਧੈ ਲੋਈ ॥ ਗੁਰ ਪਰਸਾਦੀ ਬੂਝੈ ਕੋਈ ॥
ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤੀ ਮੇਲਿ ਮਿਲਾਇਦਾ ॥੧੬॥੩॥੧੭॥

ਮਾਰੂ ਮਹਲਾ ੩ ॥
ਜੁਗ ਛਤੀਹ ਕੀਓ ਗੁਬਾਰਾ ॥ ਤੂ ਆਪੇ ਜਾਣਹਿ ਸਿਰਜਣਹਾਰਾ ॥
ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ ॥੧॥
ਓਅੰਕਾਰਿ ਸਭ ਸ੍ਰਿਸਟਿ ਉਪਾਈ ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥
ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ ॥੨॥
ਬਾਜੀਗਰਿ ਇਕ ਬਾਜੀ ਪਾਈ ॥ ਪੂਰੇ ਗੁਰ ਤੇ ਨਦਰੀ ਆਈ ॥
ਸਦਾ ਅਲਿਪਤੁ ਰਹੈ ਗੁਰ ਸਬਦੀ ਸਾਚੇ ਸਿਉ ਚਿਤੁ ਲਾਇਦਾ ॥੩॥
ਬਾਜਹਿ ਬਾਜੇ ਧੁਨਿ ਆਕਾਰਾ ॥ ਆਪਿ ਵਜਾਏ ਵਜਾਵਣਹਾਰਾ ॥
ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ ॥੪॥

ਕਰਤਾ ਕਰੇ ਸੁ ਨਿਹਚਉ ਹੋਵੈ ॥ ਗੁਰ ਕੈ ਸਬਦੇ ਹਉਮੈ ਖੋਵੈ ॥
ਗੁਰ ਪਰਸਾਦੀ ਕਿਸੈ ਦੇ ਵਡਿਆਈ ਨਾਮੋ ਨਾਮੁ ਧਿਆਇਦਾ ॥੫॥
ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ ॥ ਨਾਮੁ ਮੰਨਿ ਵਸੈ ਨਾਮੋ ਸਾਲਾਹੀ ॥
ਨਾਮੋ ਨਾਮੁ ਸਦਾ ਸੁਖਦਾਤਾ ਨਾਮੋ ਲਾਹਾ ਪਾਇਦਾ ॥੬॥

ਮਨ ਦ੍ਵੈਤ-ਭਾਵ ਵਿਚ ਲਗਾ ਹੋਇਆ ਹੈ, (ਉਹ) ਅਭਾਗਾ ਭਰਮਾਂ ਵਿਚ ਹੀ ਭੁਲਿਆ ਫਿਰਦਾ ਹੈ। (ਜੇ ਪ੍ਰਭੂ ਦੀ) ਮਿਹਰ ਹੋ ਜਾਵੇ, ਤਾਂ (ਉਹ) ਸਤਿਗੁਰੂ ਨੂੰ ਸੇਵਦਾ ਹੈ ਅਤੇ ਸਹਿਜ ਸੁਭਾ ਹੀ (ਅਤਮਿਕ) ਸੁਖ ਪ੍ਰਾਪਤ ਕਰ ਲੈਂਦਾ ਹੈ।੧੦। (ਪ੍ਰਭੂ ਨੇ) ਚੌਰਾਸੀ ਲੱਖ (ਜੂਨਾਂ ਦੇ ਜੀਵ) ਆਪ ਪੈਦਾ ਕੀਤੇ ਹਨ। ਮਨੁੱਖ ਜਨਮ ਦੌਰਾਨ ਗੁਰੂ ਭਗਤੀ ਪੱਕੀ ਕਰਾਉਂਦਾ ਹੈ। ਭਗਤੀ ਤੋਂ ਬਿਨਾ (ਮਨੁੱਖ ਦਾ) ਗੰਦਗੀ ਵਿਚ ਵਾਸਾ ਹੁੰਦਾ ਹੈ ਅਤੇ ਫਿਰ ਫਿਰ ਗੰਦਗੀ ਵਿਚ ਹੀ ਪਾਇਆ ਜਾਂਦਾ ਹੈ।੧੧। (ਜਿਸ ਉਪਰ ਪ੍ਰਭੂ ਦੀ) ਮਿਹਰ ਹੁੰਦੀ ਹੈ (ਉਸ ਮਨੁੱਖ ਨੂੰ) ਗੁਰੂ ਦੀ ਭਗਤੀ ਦ੍ਰਿੜ੍ਹ ਕਰਾਉਂਦਾ ਹੈ। ਬਿਨਾ ਬਖ਼ਸ਼ਿਸ਼ ਦੇ (ਪ੍ਰਭੂ) ਕਿਵੇਂ ਪ੍ਰਾਪਤ ਹੋ ਸਕਦਾ ਹੈ? ਕਰਤਾ ਪੁਰਖ ਆਪ ਹੀ ਕਰਦਾ ਕਰਾਉਂਦਾ ਹੈ, ਜਿਵੇਂ (ਉਸ ਨੂੰ) ਚੰਗਾ ਲਗਦਾ ਹੈ, ਤਿਵੇਂ ਚਲਾਉਂਦਾ ਹੈ।੧੨।

ਸਿਮ੍ਰਿਤੀਆਂ ਸ਼ਾਸਤ੍ਰਾਂ (ਦੇ ਗਿਆਨ) ਦੁਆਰਾ (ਕੋਈ ਵੀ ਪ੍ਰਭੂ ਦਾ) ਅੰਤ ਨਹੀਂ ਜਾਣ ਸਕਦਾ। ਮੂਰਖ ਅਤੇ ਅਗਿਆਨੀ (ਮਨੁੱਖ) ਤੱਤੂ ਨੂੰ ਪਛਾਣ ਨਹੀਂ ਸਕਦਾ। ਕਰਤਾਰ ਆਪ ਹੀ ਕਰਦਾ ਅਤੇ ਕਰਾਉਂਦਾ ਹੈ, ਆਪ ਹੀ (ਮਨੁੱਖ ਨੂੰ) ਭਰਮਾਂ ਵਿਚ ਭੁਲਾਉਂਦਾ ਹੈ।੧੩। ਸਭ ਕੁਝ (ਪ੍ਰਭੂ) ਆਪ ਹੀ ਕਰ ਰਿਹਾ ਹੈ। ਆਪ ਹੀ ਹਰ ਇਕ (ਜੀਵ ਨੂੰ) ਧੰਧੇ ਵਿਚ ਲਗਾਈ ਰਖਦਾ ਹੈ। ਆਪ ਹੀ ਸਥਾਪਿਤ ਅਤੇ ਵਿਸਥਾਪਿਤ ਕਰਦਾ ਹੈ ਅਤੇ (ਆਪ ਹੀ ਸਭ ਦੀ) ਸੰਭਾਲ ਕਰਦਾ ਹੈ, ਗੁਰੂ ਦੁਆਰਾ ਆਪ ਹੀ ਸਮਝਾ ਦਿੰਦਾ ਹੈ।੧੪। ਸੱਚਾ ਪ੍ਰਭੂ ਡੂੰਘਾ ਅਤੇ ਗੰਭੀਰ ਹੈ। (ਉਸ ਨੂੰ) ਸਦਾ ਸਲਾਹੁਣ ਨਾਲ ਮਨ ਧੀਰਜ-ਵਾਨ ਹੋ ਜਾਂਦਾ ਹੈ। (ਪ੍ਰਭੂ) ਅਗਮ ਅਤੇ ਅਗੋਚਰ ਹੈ, (ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ। ਗੁਰੂ ਦੁਆਰਾ (ਪ੍ਰਭੂ ਜੀਵ ਦੇ) ਮਨ ਵਿਚ (ਨਾਮ) ਵਸਾ ਦਿੰਦਾ ਹੈ।੧੫। (ਪ੍ਰਭੂ) ਆਪ ਨਿਰਲੇਪ ਹੈ, ਹੋਰ (ਸਾਰੀ) ਲੋਕਾਈ ਧੰਧੇ ਵਿਚ ਲਗਾਈ ਹੋਈ ਹੈ। ਗੁਰੂ ਦੀ ਕ੍ਰਿਪਾ ਨਾਲ ਕੋਈ ਹੀ (ਇਹ ਭੇਦ) ਸਮਝਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਉਪਰ ਗੁਰੂ ਦੀ ਕ੍ਰਿਪਾ ਹੁੰਦੀ ਹੈ ਉਸ ਦੇ) ਹਿਰਦੇ ਵਿਚ ਨਾਮ ਆ ਵਸਦਾ ਹੈ। (ਪ੍ਰਭੂ ਗੁਰੂ ਨਾਲ) ਮੇਲ ਕੇ ਗੁਰੂ ਦੀ ਮਤਿ ਰਾਹੀਂ (ਫਿਰ ਆਪਣੇ ਨਾਲ) ਮਿਲਾਉਂਦਾ ਹੈ।੧੬।੩।੧੭।

**ਮਾਰੂ ਮਹਲਾ ੩**

(ਸ੍ਰਿਸ਼ਟੀ ਦੀ ਸਿਰਜਨਾ ਤੋਂ ਪਹਿਲਾਂ ਪ੍ਰਭੂ ਨੇ) ਛੱਤੀ ਜੁਗ ਅੰਧਕਾਰ ਹੀ ਕੀਤੀ ਰਖਿਆ। ਹੇ ਸਿਰਜਨਹਾਰ! ਤੂੰ ਆਪ ਹੀ (ਇਹ ਸਭ ਕੁਝ) ਜਾਣਦਾ ਹੈਂ। ਹੋਰ ਕੋਈ ਕੀ ਕਹਿ ਸਕਦਾ ਹੈ? (ਜਾਂ ਕਹਿ ਕੇ ਬਖਾਨ ਕਰ ਸਕਦਾ ਹੈ।) ਤੂੰ ਆਪ ਹੀ (ਆਪਣੀ) ਕੀਮਤ ਪਾ ਰਿਹਾ ਹੈਂ।੧। ਪ੍ਰਭੂ (*ਓਅੰਕਾਰਿ*) ਨੇ (ਆਪ ਹੀ) ਸਾਰੀ ਸ੍ਰਿਸ਼ਟੀ ਉਤਪੰਨ ਕੀਤੀ ਹੈ। (ਇਹ) ਸਭ (ਤੇਰੀ ਹੀ) ਖੇਡ ਅਥਵਾ ਤਮਾਸ਼ਾ ਹੈ, ਤੇਰੀ ਹੀ ਵਡਿਆਈ ਹੈ। ਸੱਚਾ (ਪ੍ਰਭੂ) ਆਪ ਹੀ ਵਖ ਵਖ (*ਵੇਕ*) (ਤਰ੍ਹਾਂ ਦੇ ਜੀਵ) ਪੈਦਾ ਕਰਦਾ ਹੈ ਅਤੇ ਆਪ ਹੀ ਭੰਨ ਕੇ ਫਿਰ ਘੜ ਦਿੰਦਾ ਹੈ।੨। (ਪ੍ਰਭੂ ਰੂਪ) ਬਾਜ਼ੀਗਰ ਨੇ ਇਕ ਖੇਡ ਜਾਂ ਬਾਜ਼ੀ ਪਾਈ ਹੈ। (ਜਿਸ ਨੂੰ) ਪੂਰੇ ਗੁਰੂ ਦੁਆਰਾ (ਇਹ ਗੱਲ) ਦ੍ਰਿਸ਼ਟੀਗੋਚਰ ਹੋਈ ਹੈ, ਉਹ ਗੁਰੂ ਦੇ ਸ਼ਬਦ ਦੁਆਰਾ ਹਮੇਸ਼ਾ ਨਿਰਲੇਪ ਰਹਿੰਦਾ ਹੈ ਅਤੇ ਸੱਚੇ (ਪ੍ਰਭੂ) ਨਾਲ ਚਿਤ ਲਗਾਈ ਰਖਦਾ ਹੈ।੩। (ਸ਼ਰੀਰ ਰੂਪ) ਆਕਾਰਾਂ ਵਿਚ (ਮਾਨੋ) ਵਾਜੇ ਵਜਣ ਦੀ ਧੁਨੀ ਹੋ ਰਹੀ ਹੈ। (ਇਹ ਵਾਜੇ ਉਹ) ਪ੍ਰਭੂ ਆਪ ਹੀ ਵਜਾ ਰਿਹਾ ਹੈ। ਹਰ ਇਕ ਸ਼ਰੀਰ/ਹਿਰਦੇ ਵਿਚ ਇਕ ਤਰ੍ਹਾਂ ਦੀ ਪੌਣ (ਅਰਥਾਤ ਸੁਆਸ) ਵਗ ਰਹੀ ਹੈ, (ਉਸ) ਪੌਣ ਨਾਲ ਮਿਲ ਕੇ (ਪ੍ਰਭੂ) ਸਭ ਵਾਜੇ ਵਜਾ ਰਿਹਾ ਹੈ।੪।

(ਜੋ) ਕਰਤਾਰ ਕਰਦਾ ਹੈ, ਉਹ ਨਿਸਚੇ ਹੀ ਹੁੰਦਾ ਹੈ। (ਇਸ ਦਾ ਬੋਧ ਉਸ ਨੂੰ ਹੁੰਦਾ ਹੈ ਜੋ) ਗੁਰੂ ਦੇ ਸ਼ਬਦ ਦੁਆਰਾ ਹਉਮੈ ਨੂੰ ਨਸ਼ਟ ਕਰ ਦਿੰਦਾ ਹੈ। (ਪ੍ਰਭੂ) ਗੁਰੂ ਦੀ ਕ੍ਰਿਪਾ ਨਾਲ ਹੀ (ਇਸ ਪ੍ਰਕਾਰ ਦੀ) ਵਡਿਆਈ ਦਿੰਦਾ ਹੈ। (ਉਹ ਸਾਧਕ) ਨਾਮ ਹੀ ਨਾਮ ਨੂੰ ਧਿਆਉਂਦਾ ਰਹਿੰਦਾ ਹੈ।੫। ਗੁਰੂ ਦੀ ਸੇਵਾ ਜਿਤਨਾ ਵੱਡਾ ਹੋਰ ਕੋਈ ਲਾਭ ਨਹੀਂ ਹੈ। (ਸੇਵਾ ਕਰਨ ਵਾਲੇ ਸਾਧਕ ਦੇ) ਮਨ ਵਿਚ ਨਾਮ ਵਸ ਜਾਂਦਾ ਹੈ (ਅਤੇ ਉਹ) ਨਾਮ ਨੂੰ ਹੀ ਸਲਾਹੁੰਦਾ ਹੈ। ਸੁਖ ਦੇਣ ਵਾਲਾ ਨਾਮ ਹੀ ਨਾਮ ਹੈ ਅਤੇ

ਬਿਨੁ ਨਾਵੈ ਸਭ ਦੁਖੁ ਸੰਸਾਰਾ ॥ ਬਹੁ ਕਰਮ ਕਮਾਵਹਿ ਵਧਹਿ ਵਿਕਾਰਾ ॥
ਨਾਮੁ ਨ ਸੇਵਹਿ ਕਿਉ ਸੁਖੁ ਪਾਈਐ ਬਿਨੁ ਨਾਵੈ ਦੁਖੁ ਪਾਇਦਾ ॥੭॥
ਆਪਿ ਕਰੇ ਤੈ ਆਪਿ ਕਰਾਏ ॥ ਗੁਰ ਪਰਸਾਦੀ ਕਿਸੈ ਬੁਝਾਏ ॥
ਗੁਰਮੁਖਿ ਹੋਵਹਿ ਸੇ ਬੰਧਨ ਤੋੜਹਿ ਮੁਕਤੀ ਕੈ ਘਰਿ ਪਾਇਦਾ ॥੮॥

ਗਣਤ ਗਣੈ ਸੋ ਜਲੈ ਸੰਸਾਰਾ ॥ ਸਹਸਾ ਮੂਲਿ ਨ ਚੁਕੈ ਵਿਕਾਰਾ ॥
ਗੁਰਮੁਖਿ ਹੋਵੈ ਸੁ ਗਣਤ ਚੁਕਾਏ ਸਚੇ ਸਚਿ ਸਮਾਇਦਾ ॥੯॥
ਜੇ ਸਚੁ ਦੇਇ ਤ ਪਾਏ ਕੋਈ ॥ ਗੁਰ ਪਰਸਾਦੀ ਪਰਗਟੁ ਹੋਈ ॥
ਸਚੁ ਨਾਮੁ ਸਾਲਾਹੇ ਰੰਗਿ ਰਾਤਾ ਗੁਰ ਕਿਰਪਾ ਤੇ ਸੁਖੁ ਪਾਇਦਾ ॥੧੦॥
ਜਪੁ ਤਪੁ ਸੰਜਮੁ ਨਾਮੁ ਪਿਆਰਾ ॥ ਕਿਲਵਿਖ ਕਾਟੇ ਕਾਟਣਹਾਰਾ ॥
ਹਰਿ ਕੈ ਨਾਮਿ ਤਨੁ ਮਨੁ ਸੀਤਲੁ ਹੋਆ ਸਹਜੇ ਸਹਜਿ ਸਮਾਇਦਾ ॥੧੧॥
ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ ॥ ਮੈਲੇ ਕਰਮ ਕਰੇ ਦੁਖੁ ਪਾਏ ॥
ਕੂੜੋ ਕੂੜੁ ਕਰੇ ਵਾਪਾਰਾ ਕੂੜੁ ਬੋਲਿ ਦੁਖੁ ਪਾਇਦਾ ॥੧੨॥

ਨਿਰਮਲ ਬਾਣੀ ਕੋ ਮੰਨਿ ਵਸਾਏ ॥ ਗੁਰ ਪਰਸਾਦੀ ਸਹਸਾ ਜਾਏ ॥
ਗੁਰ ਕੈ ਭਾਣੈ ਚਲੈ ਦਿਨੁ ਰਾਤੀ ਨਾਮੁ ਚੇਤਿ ਸੁਖੁ ਪਾਇਦਾ ॥੧੩॥
ਆਪਿ ਸਿਰੰਦਾ ਸਚਾ ਸੋਈ ॥ ਆਪਿ ਉਪਾਇ ਖਪਾਏ ਸੋਈ ॥
ਗੁਰਮੁਖਿ ਹੋਵੈ ਸੁ ਸਦਾ ਸਲਾਹੇ ਮਿਲਿ ਸਾਚੇ ਸੁਖੁ ਪਾਇਦਾ ॥੧੪॥
ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥ ਕਾਮਿ ਕਰੋਧਿ ਜਲੈ ਸਭੁ ਕੋਈ ॥
ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ ॥੧੫॥
ਮੇਰਾ ਤੇਰਾ ਤੁਧੁ ਆਪੇ ਕੀਆ ॥ ਸਭਿ ਤੇਰੇ ਜੰਤ ਤੇਰੇ ਸਭਿ ਜੀਆ ॥
ਨਾਨਕ ਨਾਮੁ ਸਮਾਲਿ ਸਦਾ ਤੂ ਗੁਰਮਤੀ ਮੰਨਿ ਵਸਾਇਦਾ ॥੧੬॥੪॥੧੮॥

ਮਾਰੂ ਮਹਲਾ ੩ ॥
ਹਰਿ ਜੀਉ ਦਾਤਾ ਅਗਮ ਅਥਾਹਾ ॥ ਓਸੁ ਤਿਲੁ ਨ ਤਮਾਇ ਵੇਪਰਵਾਹਾ ॥
ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ ॥੧॥
ਜੋ ਕਿਛੁ ਕਰੈ ਸੁ ਨਿਹਚਉ ਹੋਈ ॥ ਤਿਸੁ ਬਿਨੁ ਦਾਤਾ ਅਵਰੁ ਨ ਕੋਈ ॥
ਜਿਸ ਨੋ ਨਾਮ ਦਾਨੁ ਕਰੇ ਸੋ ਪਾਏ ਗੁਰ ਸਬਦੀ ਮੇਲਾਇਦਾ ॥੨॥
ਚਉਦਹ ਭਵਣ ਤੇਰੇ ਹਟਨਾਲੇ ॥ ਸਤਿਗੁਰਿ ਦਿਖਾਏ ਅੰਤਰਿ ਨਾਲੇ ॥
ਨਾਵੈ ਕਾ ਵਾਪਾਰੀ ਹੋਵੈ ਗੁਰ ਸਬਦੀ ਕੋ ਪਾਇਦਾ ॥੩॥

ਨਾਮ ਤੋਂ ਹੀ ਲਾਭ ਪਾਈਦਾ ਹੈ।੬। ਨਾਮ ਤੋਂ ਬਿਨਾ ਸਾਰਾ ਸੰਸਾਰ ਦੁਖਮਈ ਹੈ। ਬਹੁਤ ਕਰਮ-ਕਾਂਡ ਕਰਨ ਨਾਲ ਵਿਕਾਰ ਹੀ ਵਧਦੇ ਹਨ। ਨਾਮ ਦੇ ਸਿਮਰਨ ਤੋਂ ਬਿਨਾ ਕਿਵੇਂ ਸੁਖ ਪਾ ਸਕੀਦਾ ਹੈ? ਨਾਮ ਤੋਂ ਬਿਨਾ ਦੁਖ ਹੀ ਪਾਈਦਾ ਹੈ।੭। (ਪਰਮਾਤਮਾ) ਆਪ ਹੀ (ਸਾਰੇ ਕੰਮ) ਕਰਦਾ ਹੈ ਅਤੇ ਆਪ ਹੀ ਕਰਾਉਂਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ) ਕਿਸੇ (ਵਿਰਲੇ ਨੂੰ ਇਹ ਭੇਦ) ਸਮਝਾਉਂਦਾ ਹੈ। (ਜੋ) ਗੁਰਮੁਖ ਹੁੰਦਾ ਹੈ ਉਹ (ਮਾਇਆਵੀ) ਬੰਧਨ ਤੋੜ ਦਿੰਦਾ ਹੈ ਅਤੇ (ਆਪਣੇ ਆਪ ਨੂੰ) ਮੁਕਤੀ ਦੇ ਘਰ ਵਿਚ (ਪਹੁੰਚਿਆ) ਪਾਉਂਦਾ ਹੈ।੮।

(ਜੋ ਵਿਅਕਤੀ ਸੰਸਾਰ ਵਿਚ) ਗਿਣਤੀਆਂ ਦੇ ਚੱਕਰ ਵਿਚ ਪਿਆ ਰਹਿੰਦਾ ਹੈ, ਉਹ ਸੰਸਾਰ ਵਿਚ ਦੁਖੀ ਹੁੰਦਾ ਹੈ। ਸੰਸ਼ਾ ਅਤੇ ਵਿਕਾਰ (ਉਸ ਦੇ ਮਨ ਵਿਚੋਂ) ਬਿਲਕੁਲ ਦੂਰ ਨਹੀਂ ਹੁੰਦੇ। (ਜੋ) ਗੁਰਮੁਖ ਹੁੰਦਾ ਹੈ, ਉਹ ਗਿਣਤੀਆਂ ਨੂੰ (ਮਨੋ) ਹਟਾ ਦਿੰਦਾ ਹੈ ਅਤੇ ਸੱਚੇ ਪਰਮਾਤਮਾ ਵਿਚ ਸਮਾ ਜਾਉਂਦਾ ਹੈ।੯। ਜੇ (ਪ੍ਰਭੂ ਕਿਸੇ ਨੂੰ) ਸੱਚ ਬਖ਼ਸ਼ੇ, ਤਾਂ ਹੀ ਕੋਈ ਪ੍ਰਾਪਤ ਕਰ ਸਕਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਸੱਚ ਹਿਦਰੇ ਵਿਚ) ਜ਼ਾਹਿਰ ਹੁੰਦਾ ਹੈ। (ਅਜਿਹਾ ਸਾਧਕ ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗਿਆ ਹੋਇਆ ਸੱਚੇ ਨਾਮ ਦੀ ਸਰਾਹਨਾ ਕਰਦਾ ਹੈ। (ਉਹ) ਗੁਰੂ ਦੀ ਕ੍ਰਿਪਾ ਨਾਲ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ।੧੦। ਨਾਮ ਦੇ ਪਿਆਰਾ ਲਗਣ ਨਾਲ (ਉਸ ਵਿਚ ਸਭ) ਜਪ, ਤਪ ਅਤੇ ਸੰਜਮ ਆ ਜਾਂਦੇ ਹਨ। (ਪਾਪਾਂ ਨੂੰ) ਕਟਣ ਵਾਲਾ (ਪ੍ਰਭੂ ਸਾਰੇ) ਪਾਪ ਕਟ ਦਿੰਦਾ ਹੈ। ਹਰਿ ਦੇ ਨਾਮ ਨਾਲ ਤਨ ਮਨ ਸ਼ਾਂਤ ਹੋ ਜਾਂਦਾ ਹੈ ਅਤੇ ਸੁੱਤੇ-ਸਿਧ ਹੀ (ਉਹ) ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੧੧। (ਜਿਸ ਦੇ) ਅੰਦਰ ਲੋਭ ਹੈ, (ਉਹ) ਮੈਲੇ ਮਨ ਕਰਕੇ (ਹੋਰ) ਮੈਲ ਲਗਾ ਲੈਂਦਾ ਹੈ। (ਉਹ) ਮੈਲੇ ਕਰਮ ਕਰਕੇ ਹੋਰ ਦੁਖ ਸਹੇੜਦਾ ਹੈ। (ਉਹ) ਕੂੜ ਹੀ ਕੂੜ ਦਾ ਵਪਾਰ ਕਰਦਾ ਹੈ ਅਤੇ ਕੂੜ ਬੋਲ ਕੇ ਦੁਖ ਪਾਉਂਦਾ ਹੈ।੧੨।

(ਜੋ) ਕੋਈ ਪਵਿਤਰ ਬਾਣੀ ਨੂੰ ਮਨ ਵਿਚ ਵਸਾਉਂਦਾ ਹੈ, ਗੁਰੂ ਦੀ ਕ੍ਰਿਪਾ ਨਾਲ (ਉਸ ਦੇ ਮਨ ਤੋਂ) ਸੰਸ਼ਾ ਦੂਰ ਹੋ ਜਾਂਦਾ ਹੈ। (ਉਹ) ਦਿਨ ਰਾਤ ਗੁਰੂ ਦੇ ਭਾਣੇ ਵਿਚ ਚਲਦਾ ਹੈ ਅਤੇ ਨਾਮ ਨੂੰ ਸਿਮਰ ਕੇ ਸੁਖ ਪ੍ਰਾਪਤ ਕਰਦਾ ਹੈ।੧੩। ਉਹ ਸੱਚਾ (ਪ੍ਰਭੂ) ਆਪ ਹੀ (ਸੰਸਾਰ ਨੂੰ) ਸਿਰਜਦਾ ਹੈ। ਉਹ ਆਪ ਹੀ ਪੈਦਾ ਕਰਦਾ (ਅਤੇ ਆਪ ਹੀ) ਨਸ਼ਟ ਕਰਦਾ ਹੈ। (ਜੋ) ਗੁਰਮੁਖ ਹੁੰਦਾ ਹੈ ਉਹ ਸਦਾ (ਪ੍ਰਭੂ ਦੀ) ਸਰਾਹਨਾ ਕਰਦਾ ਹੈ ਅਤੇ ਸੱਚੇ (ਪ੍ਰਭੂ) ਨੂੰ ਮਿਲ ਕੇ ਸੁਖ ਪਾਉਂਦਾ ਹੈ।੧੪। ਅਨੇਕ ਯਤਨ ਕਰਨ 'ਤੇ ਵੀ (ਕਾਮ-)ਇੰਦ੍ਰੀ ਵਸ ਵਿਚ ਨਹੀਂ ਹੁੰਦੀ। ਹਰ ਕੋਈ ਕਾਮ, ਕ੍ਰੋਧ ਵਿਚ ਸੜ ਰਿਹਾ ਹੈ। (ਜੋ) ਸਤਿਗੁਰੂ ਨੂੰ ਸੇਵਦਾ ਹੈ, (ਉਸ ਦਾ) ਮਨ ਕਾਬੂ ਵਿਚ ਆਉਂਦਾ ਹੈ। (ਉਹ ਅੰਧਕਾਰਮਈ) ਮਨ ਨੂੰ (ਪ੍ਰਕਾਸ਼ਮਈ) ਮਨ ਨਾਲ ਮਾਰ ਕੇ (ਉਸ ਵਿਚ) ਸਮਾ ਜਾਉਂਦਾ ਹੈ।੧੫। (ਹੇ ਪਰਮਾਤਮਾ!) ਮੇਰ-ਤੇਰ ਵਾਲਾ ਭਾਵ ਤੂੰ ਆਪ ਹੀ ਬਣਾਇਆ ਹੈ। ਸਾਰੇ ਜੀਵ-ਜੰਤ ਤੇਰੇ ਹੀ ਕੀਤੇ ਹੋਏ ਹਨ। ਨਾਨਕ (ਦਾ ਕਥਨ ਹੈ ਕਿ ਹੇ ਜੀਵ!) ਤੂੰ ਸਦਾ ਨਾਮ ਨੂੰ ਚੇਤੇ ਕਰ। (ਇਸ ਤਰ੍ਹਾਂ) ਗੁਰੂ ਦੀ ਮਤਿ ਦੁਆਰਾ (ਨਾਮ ਨੂੰ) ਮਨ ਵਿਚ ਵਸਾ ਲਈਦਾ ਹੈ।੧੬।੪।੧੮।

**ਮਾਰੂ ਮਹਲਾ ੩**

ਪ੍ਰਭੂ ਅਗਮ ਅਤੇ ਅਥਾਹ ਦਾਤਾ ਹੈ। ਉਸ ਨੂੰ ਤਿਲ ਮਾਤ੍ਰ ਲਾਲਚ (*ਤਮਾਇ*) ਨਹੀਂ ਹੈ, (ਬਹੁਤ) ਬੇਪਰਵਾਹ ਹੈ। ਉਸ (ਪ੍ਰਭੂ) ਤਕ ਕੋਈ ਵੀ ਪਹੁੰਚ ਨਹੀਂ ਸਕਦਾ, (ਪ੍ਰਭੂ) ਆਪ ਹੀ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੧। (ਪ੍ਰਭੂ) ਜੋ ਕੁਝ ਕਰਦਾ ਹੈ, ਉਹ ਨਿਸਚੇ ਹੀ ਹੁੰਦਾ ਹੈ, ਉਸ (ਪ੍ਰਭੂ) ਤੋਂ ਬਿਨਾ ਹੋਰ ਕੋਈ ਦਾਤਾ ਨਹੀਂ ਹੈ। ਜਿਸ ਨੂੰ (ਪ੍ਰਭੂ) ਨਾਮ ਦਾ ਦਾਨ ਕਰਦਾ ਹੈ, ਉਹੀ ਪ੍ਰਾਪਤ ਕਰਦਾ ਹੈ, ਗੁਰੂ ਦੇ ਸ਼ਬਦ ਰਾਹੀਂ (ਉਸ ਨੂੰ ਪ੍ਰਭੂ ਆਪਣੇ ਨਾਲ) ਮਿਲਾ ਲੈਂਦਾ ਹੈ।੨। (ਹੇ ਪ੍ਰਭੂ!) ਚੌਦਾਂ ਲੋਕ ਤੇਰੇ ਬਾਜ਼ਾਰ (*ਹਟਨਾਲੇ*) ਹਨ। ਸਤਿਗੁਰੂ ਨੇ (ਮਨੁੱਖ ਨੂੰ) ਹਿਰਦੇ ਵਿਚ ਨਾਲ ਹੀ ਵਿਖਾ ਦਿੱਤੇ ਹਨ। (ਜੋ) ਨਾਮ ਦਾ ਵਪਾਰੀ ਹੁੰਦਾ ਹੈ, (ਉਹ) ਕੋਈ ਗੁਰੂ ਦੇ ਸ਼ਬਦ ਰਾਹੀਂ ਪ੍ਰਾਪਤ ਕਰ

ਸਤਿਗੁਰਿ ਸੇਵਿਐ ਸਹਜ ਅਨੰਦਾ ॥ ਹਿਰਦੈ ਆਇ ਵੁਠਾ ਗੋਵਿੰਦਾ ॥
ਸਹਜੇ ਭਗਤਿ ਕਰੇ ਦਿਨੁ ਰਾਤੀ ਆਪੇ ਭਗਤਿ ਕਰਾਇਦਾ ॥੪॥

ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ ॥ ਅਨਦਿਨੁ ਮਾਰੀਅਹਿ ਦੁਖੁ ਸਬਾਇਆ॥
ਮਥੇ ਕਾਲੇ ਮਹਲੁ ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ ॥੫॥
ਸਤਿਗੁਰੁ ਸੇਵਹਿ ਸੇ ਵਡਭਾਗੀ ॥ ਸਹਜ ਭਾਇ ਸਚੀ ਲਿਵ ਲਾਗੀ ॥
ਸਚੋ ਸਚੁ ਕਮਾਵਹਿ ਸਦ ਹੀ ਸਚੈ ਮੇਲਿ ਮਿਲਾਇਦਾ ॥੬॥
ਜਿਸ ਨੋ ਸਚਾ ਦੇਇ ਸੁ ਪਾਏ ॥ ਅੰਤਰਿ ਸਾਚੁ ਭਰਮੁ ਚੁਕਾਏ ॥
ਸਚੁ ਸਚੈ ਕਾ ਆਪੇ ਦਾਤਾ ਜਿਸੁ ਦੇਵੈ ਸੋ ਸਚੁ ਪਾਇਦਾ ॥੭॥
ਆਪੇ ਕਰਤਾ ਸਭਨਾ ਕਾ ਸੋਈ ॥ ਜਿਸ ਨੋ ਆਪਿ ਬੁਝਾਏ ਬੂਝੈ ਕੋਈ ॥
ਆਪੇ ਬਖਸੇ ਦੇ ਵਡਿਆਈ ਆਪੇ ਮੇਲਿ ਮਿਲਾਇਦਾ ॥੮॥

ਹਉਮੈ ਕਰਦਿਆ ਜਨਮੁ ਗਵਾਇਆ ॥ ਆਗੈ ਮੋਹੁ ਨ ਚੂਕੈ ਮਾਇਆ ॥
ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ ॥੯॥
ਪੂਰੈ ਭਾਗਿ ਗੁਰ ਸੇਵਾ ਹੋਈ ॥ ਨਦਰਿ ਕਰੇ ਤਾ ਸੇਵੇ ਕੋਈ ॥
ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ ॥੧੦॥
ਤਿਨ ਸੁਖੁ ਪਾਇਆ ਜੋ ਤੁਧੁ ਭਾਏ ॥ ਪੂਰੈ ਭਾਗਿ ਗੁਰ ਸੇਵਾ ਲਾਏ ॥
ਤੇਰੈ ਹਥਿ ਹੈ ਸਭ ਵਡਿਆਈ ਜਿਸੁ ਦੇਵਹਿ ਸੋ ਪਾਇਦਾ ॥੧੧॥
ਅੰਦਰਿ ਪਰਗਾਸੁ ਗੁਰੂ ਤੇ ਪਾਏ ॥ ਨਾਮੁ ਪਦਾਰਥੁ ਮੰਨਿ ਵਸਾਏ ॥
ਗਿਆਨ ਰਤਨੁ ਸਦਾ ਘਟਿ ਚਾਨਣੁ ਅਗਿਆਨ ਅੰਧੇਰੁ ਗਵਾਇਦਾ ॥੧੨॥

ਅਗਿਆਨੀ ਅੰਧੇ ਦੂਜੈ ਲਾਗੇ ॥ ਬਿਨੁ ਪਾਣੀ ਡੁਬਿ ਮੂਏ ਅਭਾਗੇ ॥
ਚਲਦਿਆ ਘਰੁ ਦਰੁ ਨਦਰਿ ਨ ਆਵੈ ਜਮ ਦਰਿ ਬਾਧਾ ਦੁਖੁ ਪਾਇਦਾ ॥੧੩॥
ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ ਗਿਆਨੀ ਧਿਆਨੀ ਪੂਛਹੁ ਕੋਈ ॥
ਸਤਿਗੁਰੁ ਸੇਵੇ ਤਿਸੁ ਮਿਲੈ ਵਡਿਆਈ ਦਰਿ ਸਚੈ ਸੋਭਾ ਪਾਇਦਾ ॥੧੪॥
ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ ॥ ਮਮਤਾ ਕਾਟਿ ਸਚਿ ਲਿਵ ਲਾਏ ॥
ਸਦਾ ਸਚੁ ਵਣਜਹਿ ਵਾਪਾਰੀ ਨਾਮੋ ਲਾਹਾ ਪਾਇਦਾ ॥੧੫॥
ਆਪੇ ਕਰੇ ਕਰਾਏ ਕਰਤਾ ॥ ਸਬਦਿ ਮਰੈ ਸੋਈ ਜਨੁ ਮੁਕਤਾ ॥
ਨਾਨਕ ਨਾਮੁ ਵਸੈ ਮਨ ਅੰਤਰਿ ਨਾਮੋ ਨਾਮੁ ਧਿਆਇਦਾ ॥੧੬॥੫॥੧੯॥

ਲੈਂਦਾ ਹੈ।੩। ਸਤਿਗੁਰੂ ਦੇ ਸੇਵਨ ਨਾਲ ਸਹਿਜ ਹੀ ਆਨੰਦ ਪ੍ਰਾਪਤ ਹੋ ਜਾਂਦਾ ਹੈ। ਹਿਰਦੇ ਵਿਚ ਪ੍ਰਭੂ ਆ ਵਸਦਾ ਹੈ। (ਉਹ) ਸਾਧਕ ਸਹਿਜ ਢੰਗ ਨਾਲ ਦਿਨ ਰਾਤ ਭਗਤੀ ਕਰਦਾ ਹੈ ਅਤੇ (ਪ੍ਰਭੂ ਉਸ ਤੋਂ) ਆਪ ਹੀ ਭਗਤੀ ਕਰਾਉਂਦਾ ਹੈ।੪।

(ਜੋ) ਸਤਿਗੁਰੂ ਤੋਂ ਵਿਛੜਦੇ ਹਨ, ਉਹ ਦੁਖ ਪਾਉਂਦੇ ਹਨ। ਹਰ ਰੋਜ਼ (ਉਨ੍ਹਾਂ ਨੂੰ) ਚੋਟਾਂ ਪੈਂਦੀਆਂ ਹਨ (ਜਿਸ ਕਰਕੇ) ਬਹੁਤ ਦੁਖ ਹੁੰਦਾ ਹੈ। (ਉਹ) ਕਾਲੇ ਮੱਥੇ ਕਰਕੇ (ਈਸ਼ਵਰੀ) ਮਹਲ ਪ੍ਰਾਪਤ ਨਹੀਂ ਕਰ ਸਕਦੇ, ਉਹ ਦੁਖ ਵਿਚ ਹੀ ਹੋਰ ਦੁਖ ਪਾਉਂਦੇ ਹਨ।੫। (ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ ਵਡਭਾਗੀ ਹਨ। (ਉਨ੍ਹਾਂ ਦੀ) ਸਹਿਜ ਭਾਵ ਨਾਲ ਸੱਚੀ ਲਿਵ ਲਗੀ ਰਹਿੰਦੀ ਹੈ। (ਉਹ) ਸਦਾ ਸੱਚ ਹੀ ਸੱਚ ਕਮਾਉਂਦੇ ਹਨ। (ਗੁਰੂ ਨਾਲ) ਮੇਲ ਕੇ ਸੱਚਾ (ਪ੍ਰਭੂ ਆਪਣੇ ਨਾਲ) ਮਿਲਾ ਲੈਂਦਾ ਹੈ।੬। ਜਿਸ ਨੂੰ ਸੱਚਾ (ਪ੍ਰਭੂ ਨਾਮ) ਦਿੰਦਾ ਹੈ, ਉਹੀ ਪ੍ਰਾਪਤ ਕਰਦਾ ਹੈ। (ਉਸ ਦੇ) ਹਿਰਦੇ ਵਿਚ ਸੱਚਾ (ਪ੍ਰਭੂ) ਟਿਕ ਜਾਂਦਾ ਹੈ ਅਤੇ (ਉਸ ਦੇ) ਭਰਮ ਨੂੰ ਦੂਰ ਕਰ ਦਿੰਦਾ ਹੈ। ਸੱਚਾ (ਪ੍ਰਭੂ) ਸੱਚੇ (ਨਾਮ) ਦਾ ਆਪ ਹੀ ਦਾਤਾ ਹੈ। ਜਿਸ ਨੂੰ ਦਿੰਦਾ ਹੈ, ਉਹੀ ਸੱਚ ਪ੍ਰਾਪਤ ਕਰਦਾ ਹੈ।੭। ਸਭ ਦਾ ਕਰਤਾ ਉਹੀ (ਪ੍ਰਭੂ) ਹੈ। ਜਿਸ ਨੂੰ (ਇਹ ਭੇਦ) ਆਪ ਸਮਝਾਉਂਦਾ ਹੈ, (ਉਹ) ਕੋਈ ਹੀ ਸਮਝਦਾ ਹੈ। (ਉਹ) ਆਪ ਹੀ ਬਖ਼ਸ਼ਿਸ਼ ਕਰਕੇ ਵਡਿਆਈ ਦਿੰਦਾ ਹੈ ਅਤੇ ਆਪ ਹੀ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੮।

(ਜੋ ਵਿਅਕਤੀ) ਹਉਮੈ ਕਰਦਿਆਂ (ਆਪਣਾ ਮਨੁੱਖ) ਜਨਮ ਜ਼ਾਇਆ ਕਰ ਦਿੰਦਾ ਹੈ, ਪਰਲੋਕ ਵਿਚ ਵੀ (ਉਸ ਦਾ) ਮਾਇਆ ਮੋਹ ਦੂਰ ਨਹੀਂ ਹੁੰਦਾ। ਅਗੇ (ਪਰਲੋਕ ਵਿਚ) ਜਮਕਾਲ (ਕਰਮਾਂ ਦਾ) ਲੇਖਾ ਮੰਗਦਾ ਹੈ। (ਸਜ਼ਾ ਵਜੋਂ ਇੰਜ ਪੀੜ ਦਿੱਤਾ ਜਾਂਦਾ ਹੈ) ਜਿਵੇਂ ਤਿਲਾਂ ਨੂੰ ਘਾਣੀ ਵਿਚ ਪੀੜਿਆ ਜਾਂਦਾ ਹੈ।੯। ਪੂਰੇ ਭਾਗ ਨਾਲ ਹੀ ਗੁਰੂ ਦੀ ਸੇਵਾ (ਪ੍ਰਾਪਤ) ਹੁੰਦੀ ਹੈ। (ਜੇ ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰੇ ਤਾਂ ਹੀ ਕੋਈ ਸੇਵਾ ਕਰਦਾ ਹੈ। (ਉਸ ਸਾਧਕ ਦੇ) ਨੇੜੇ ਜਮਕਾਲ ਫਟਕ ਨਹੀਂ ਸਕਦਾ। (ਉਹ) ਸੱਚੇ (ਪ੍ਰਭੂ) ਦੇ ਮਹਲ ਵਿਚ ਸੁਖ ਮਾਣਦਾ ਹੈ।੧੦। ਉਨ੍ਹਾਂ (ਵਿਅਕਤੀਆਂ ਨੇ ਹੀ) ਸੁਖ ਪਾਇਆ ਹੈ ਜੋ ਤੈਨੂੰ ਚੰਗੇ ਲਗਦੇ ਹਨ। ਪੂਰੇ ਭਾਗ ਕਰਕੇ (ਉਨ੍ਹਾਂ ਨੂੰ) ਗੁਰੂ ਦੀ ਸੇਵਾ ਵਿਚ ਲਗਾਇਆ ਹੈ। (ਹੇ ਪ੍ਰਭੂ !) ਤੇਰੇ ਹੱਥ ਵਿਚ ਹੀ ਸਭ ਵਡਿਆਈ ਹੈ। ਜਿਸ ਨੂੰ (ਤੂੰ) ਵਡਿਆਈ ਬਖ਼ਸ਼ਦਾ ਹੈਂ, ਉਹੀ ਪ੍ਰਾਪਤ ਕਰਦਾ ਹੈ।੧੧। (ਸਾਧਕ) ਗੁਰੂ ਦੁਆਰਾ (ਆਪਣੇ) ਹਿਰਦੇ ਵਿਚ (ਬ੍ਰਹਮ ਗਿਆਨ ਦਾ) ਪ੍ਰਕਾਸ਼ ਪਾਉਂਦਾ ਹੈ। ਨਾਮ ਰੂਪ ਪਦਾਰਥ ਨੂੰ ਮਨ ਵਿਚ ਵਸਾਉਂਦਾ ਹੈ। (ਉਸ ਦੇ) ਹਿਰਦੇ ਵਿਚ ਸਦਾ ਗਿਆਨ ਰੂਪ ਰਤਨ ਦਾ ਚਾਨਣ (ਰਹਿੰਦਾ ਹੈ) ਅਤੇ ਅਗਿਆਨ ਦਾ ਹਨੇਰਾ ਨਸ਼ਟ ਹੋ ਜਾਂਦਾ ਹੈ।੧੨।

ਅਗਿਆਨ ਕਰਕੇ ਅੰਨ੍ਹੇ ਹੋਏ ਵਿਅਕਤੀ ਦ੍ਵੈਤ-ਭਾਵ ਵਿਚ ਲਗੇ ਰਹਿੰਦੇ ਹਨ। (ਉਹ) ਅਭਾਗੇ ਬਿਨਾ ਪਾਣੀ ਹੀ ਡੁਬ ਮਰਦੇ ਹਨ। (ਸੰਸਾਰ ਵਿਚ) ਵਿਚਰਦੇ ਹੋਇਆਂ ਜਿਨ੍ਹਾਂ ਨੂੰ (ਪ੍ਰਭੂ ਦੇ) ਘਰ ਅਤੇ ਦਰ ਨਜ਼ਰ ਨਹੀਂ ਆਉਂਦੇ, (ਉਹ) ਜਮ ਦੇ ਦਰ ਉਪਰ ਬੰਨ੍ਹੇ ਹੋਏ ਦੁਖ ਪਾਉਂਦੇ ਹਨ।੧੩। ਸਤਿਗੁਰੂ ਦੀ ਸੇਵਾ ਤੋਂ ਬਿਨਾ ਮੁਕਤੀ ਸੰਭਵ ਨਹੀਂ ਹੈ। ਕੋਈ ਕਿਸੇ ਗਿਆਨੀ ਧਿਆਨੀ ਨੂੰ (ਇਸ ਗੱਲ ਬਾਰੇ) ਪੁਛ ਲਵੇ। (ਜੋ) ਸਤਿਗੁਰੂ ਨੂੰ ਸੇਵਦਾ ਹੈ, ਉਸ ਨੂੰ ਵਡਿਆਈ ਮਿਲਦੀ ਹੈ। (ਉਹ) ਸੱਚੀ ਦਰਗਾਹ ਵਿਚ ਸ਼ੋਭਾ ਪ੍ਰਾਪਤ ਕਰਦਾ ਹੈ।੧੪। (ਜੋ ਸਾਧਕ) ਸਤਿਗੁਰੂ ਨੂੰ ਸੇਵਦਾ ਹੈ, ਉਸ ਨੂੰ (ਪ੍ਰਭੂ) ਆਪ (ਆਪਣੇ ਨਾਲ) ਮਿਲਾ ਲੈਂਦਾ ਹੈ। (ਉਹ) ਮਮਤਾ (ਦੇ ਬੰਧਨ ਨੂੰ) ਕਟ ਕੇ ਸਤਿਸਰੂਪ (ਪ੍ਰਭੂ) ਵਿਚ ਲਿਵ ਲਗਾਈ ਰਖਦਾ ਹੈ। (ਜੋ) ਵਪਾਰੀ ਸਦਾ ਸੱਚ ਦਾ ਸੌਦਾ ਕਰਦੇ ਹਨ, (ਉਹ) ਨਾਮ ਦਾ ਲਾਭ ਪ੍ਰਾਪਤ ਕਰਦੇ ਹਨ।੧੫। ਪ੍ਰਭੂ ਆਪ ਹੀ ਕਰਦਾ ਅਤੇ ਕਰਾਉਂਦਾ ਹੈ। (ਜੋ ਸ਼ਬਦ ਦੁਆਰਾ ਜੀਵਿਤ ਭਾਵ ਨਾਲ) ਮਰਦਾ ਹੈ, ਉਹੀ ਵਿਅਕਤੀ ਮੁਕਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਸਾਧਕ ਦੇ) ਮਨ ਵਿਚ ਨਾਮ ਵਸਦਾ ਹੈ ਅਤੇ ਨਾਮ ਹੀ ਨਾਮ ਨੂੰ ਆਰਾਧਦਾ ਹੈ।੧੬।੫।੧੯।

ਮਾਰੂ ਮਹਲਾ ੩ ॥
ਜੋ ਤੁਧੁ ਕਰਣਾ ਸੋ ਕਰਿ ਪਾਇਆ ॥ ਭਾਣੇ ਵਿਚਿ ਕੋ ਵਿਰਲਾ ਆਇਆ ॥
ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ ॥੧॥
ਗੁਰਮੁਖਿ ਤੇਰਾ ਭਾਣਾ ਭਾਵੈ ॥ ਸਹਜੇ ਹੀ ਸੁਖੁ ਸਚੁ ਕਮਾਵੈ ॥
ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ ॥੨॥
ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥
ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ ਕਰਾਇਦਾ ॥੩॥
ਜਾ ਤਿਸੁ ਭਾਵੈ ਤਾ ਗੁਰੂ ਮਿਲਾਏ ॥ ਗੁਰਮੁਖਿ ਨਾਮੁ ਪਦਾਰਥੁ ਪਾਏ ॥
ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ ਜਿਸ ਨੋ ਭਾਣਾ ਦੇਹਿ ਤਿਸੁ ਭਾਇਦਾ ॥੪॥

ਮਨਮੁਖੁ ਅੰਧੁ ਕਰੇ ਚਤੁਰਾਈ ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥
ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ ॥੫॥
ਸਤਿਗੁਰੁ ਮੇਲੇ ਦੇ ਵਡਿਆਈ ॥ ਸਤਿਗੁਰ ਕੀ ਸੇਵਾ ਧੁਰਿ ਫੁਰਮਾਈ ॥
ਸਤਿਗੁਰ ਸੇਵੇ ਤਾ ਨਾਮੁ ਪਾਏ ਨਾਮੇ ਹੀ ਸੁਖੁ ਪਾਇਦਾ ॥੬॥
ਸਭ ਨਾਵਹੁ ਉਪਜੈ ਨਾਵਹੁ ਛੀਜੈ ॥ ਗੁਰ ਕਿਰਪਾ ਤੇ ਮਨੁ ਤਨੁ ਭੀਜੈ ॥
ਰਸਨਾ ਨਾਮੁ ਧਿਆਏ ਰਸਿ ਭੀਜੈ ਰਸ ਹੀ ਤੇ ਰਸੁ ਪਾਇਦਾ ॥੭॥
ਮਹਲੈ ਅੰਦਰਿ ਮਹਲੁ ਕੋ ਪਾਏ ॥ ਗੁਰ ਕੈ ਸਬਦਿ ਸਚਿ ਚਿਤੁ ਲਾਏ ॥
ਜਿਸ ਨੋ ਸਚੁ ਦੇਇ ਸੋਈ ਸਚੁ ਪਾਏ ਸਚੇ ਸਚਿ ਮਿਲਾਇਦਾ ॥੮॥

ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥ਮਾਇਆ ਮੋਹੁ ਸਭੁ ਰੋਗੁ ਕਮਾਇਆ ॥
ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ ॥੯॥
ਨਾਮਿ ਰਤੇ ਤਿਨ ਨਿਰਮਲ ਦੇਹਾ ॥ ਨਿਰਮਲ ਹੰਸਾ ਸਦਾ ਸੁਖੁ ਨੇਹਾ ॥
ਨਾਮੁ ਸਲਾਹਿ ਸਦਾ ਸੁਖੁ ਪਾਇਆ ਨਿਜ ਘਰਿ ਵਾਸਾ ਪਾਇਦਾ ॥੧੦॥
ਸਭੁ ਕੋ ਵਣਜੁ ਕਰੇ ਵਾਪਾਰਾ ॥ ਵਿਣੁ ਨਾਵੈ ਸਭੁ ਤੋਟਾ ਸੰਸਾਰਾ ॥
ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ ॥੧੧॥
ਜਿਸ ਨੋ ਨਾਮੁ ਦੇਇ ਸੋ ਪਾਏ ॥ ਗੁਰ ਕੈ ਸਬਦਿ ਹਰਿ ਮੰਨਿ ਵਸਾਏ ॥
ਗੁਰ ਕਿਰਪਾ ਤੇ ਨਾਮੁ ਵਸਿਆ ਘਟ ਅੰਤਰਿ ਨਾਮੋ ਨਾਮੁ ਧਿਆਇਦਾ ॥੧੨॥

ਨਾਵੈ ਨੋ ਲੋਚੈ ਜੇਤੀ ਸਭ ਆਈ ॥ ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥

**ਮਾਰੂ ਮਹਲਾ ੩**

(ਹੇ ਪ੍ਰਭੂ !) ਜੋ ਤੂੰ ਕਰਨਾ ਹੈ, ਉਹ (ਜ਼ਰੂਰ) ਕਰ ਹੀ ਦਿੰਦਾ ਹੈਂ। ਕੋਈ ਵਿਰਲਾ ਹੀ (ਤੇਰੇ) ਭਾਣੇ ਨੂੰ ਮੰਨਦਾ ਹੈ। (ਜੋ) ਭਾਣਾ ਮੰਨਦਾ ਹੈ, ਉਹ (ਆਤਮਿਕ) ਸੁਖ ਪਾਉਂਦਾ ਹੈ, ਭਾਣੇ ਵਿਚ ਹੀ (ਹਮੇਸ਼ਾ) ਸੁਖ ਪਾਈਦਾ ਹੈ।੧। ਗੁਰਮੁਖ (ਸਾਧਕ) ਨੂੰ ਤੇਰਾ ਭਾਣਾ ਚੰਗਾ ਲਗਦਾ ਹੈ। (ਉਹ) ਸਹਿਜੇ ਹੀ ਸੱਚ ਅਤੇ ਸੁਖ ਨੂੰ ਕਮਾਉਂਦਾ ਹੈ। (ਪ੍ਰਭੂ ਦਾ) ਭਾਣਾ (ਮੰਨਣ ਨੂੰ) ਬਹੁਤ (ਲੋਕਾਈ) ਲੋਚਦੀ ਹੈ, (ਪਰ) ਆਪਣਾ ਭਾਣਾ (ਪ੍ਰਭੂ) ਆਪ ਹੀ ਮੰਨਾਉਂਦਾ ਹੈ।੨। (ਜੋ) ਤੇਰਾ ਭਾਣਾ ਮੰਨਦਾ ਹੈ, ਉਹ ਤੈਨੂੰ ਆ ਮਿਲਦਾ ਹੈ। ਜਿਸ ਨੂੰ (ਤੇਰਾ) ਭਾਣਾ ਚੰਗਾ ਲਗਦਾ ਹੈ, ਉਹ ਤੇਰੇ ਵਿਚ ਹੀ ਸਮਾ ਜਾਂਦਾ ਹੈ। ਭਾਣਾ (ਮੰਨਣ) ਵਿਚ ਵਡੀ ਵਡਿਆਈ (ਮਿਲਦੀ ਹੈ, ਪਰ ਪ੍ਰਭੂ) ਭਾਣੇ ਅਨੁਸਾਰ ਕਿਸੇ (ਵਿਰਲੇ) ਤੋਂ ਹੀ (ਕੰਮ) ਕਰਾਉਂਦਾ ਹੈ।੩। ਜਦੋਂ ਪ੍ਰਭੂ ਨੂੰ ਚੰਗਾ ਲਗਦਾ ਹੈ ਤਾਂ ਗੁਰੂ ਨਾਲ ਮਿਲਾਉਂਦਾ ਹੈ। (ਫਿਰ ਉਹ) ਗੁਰੂ ਦੁਆਰਾ ਨਾਮ ਰੂਪ ਪਦਾਰਥ ਪ੍ਰਾਪਤ ਕਰਦਾ ਹੈ। (ਹੇ ਪ੍ਰਭੂ !) ਤੂੰ ਆਪਣੇ ਭਾਣੇ ਵਿਚ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ, ਜਿਸ ਨੂੰ (ਤੂੰ) ਭਾਣਾ (ਮੰਨਣ ਲਈ ਪ੍ਰੇਰਣਾ) ਦਿੰਦਾ ਹੈਂ, ਉਸ ਨੂੰ ਹੀ (ਭਾਣਾ) ਚੰਗਾ ਲਗਦਾ ਹੈ।੪।

(ਮਾਇਆ ਵਿਚ) ਅੰਨ੍ਹਾ ਹੋਇਆ ਮਨਮੁਖ (ਬਹੁਤ) ਚਾਲਾਕੀ ਕਰਦਾ ਹੈ। (ਉਹ) ਭਾਣਾ ਨਹੀਂ ਮੰਨਦਾ, (ਜਿਸ ਕਰਕੇ) ਬਹੁਤ ਦੁਖ ਪਾਉਂਦਾ ਹੈ। ਭਰਮ ਦਾ ਭੁਲਿਆ ਆਉਂਦਾ ਜਾਂਦਾ ਰਹਿੰਦਾ ਹੈ (ਅਰਥਾਤ ਜੰਮਦਾ ਮਰਦਾ ਰਹਿੰਦਾ ਹੈ), (ਉਹ) ਕਦੇ ਵੀ (ਪ੍ਰਭੂ ਦਾ) ਘਰ ਅਤੇ ਮਹਲ ਪ੍ਰਾਪਤ ਨਹੀਂ ਕਰਦਾ।੫। (ਪ੍ਰਭੂ ਜਿਸ ਨੂੰ) ਸਤਿਗੁਰੂ ਨਾਲ ਮੇਲ ਦਿੰਦਾ ਹੈ, (ਉਸ ਨੂੰ) ਵਡਿਆਈ ਬਖ਼ਸ਼ਦਾ ਹੈ। ਸਤਿਗੁਰੂ ਦੀ ਸੇਵਾ ਧੁਰੋਂ ਫਰਮਾਈ ਗਈ ਹੈ। (ਜੋ ਸਾਧਕ ਜਦੋਂ) ਸਤਿਗੁਰੂ ਨੂੰ ਸੇਵਦਾ ਹੈ, ਤਾਂ ਨਾਮ ਪ੍ਰਾਪਤ ਕਰਦਾ ਹੈ ਅਤੇ ਨਾਮ ਦੁਆਰਾ ਹੀ (ਆਤਮਿਕ) ਸੁਖ ਹਾਸਲ ਕਰਦਾ ਹੈ।੬। (ਮਨੁੱਖ ਦੇ ਅੰਦਰ) ਸਭ ਕੁਝ ਨਾਮ ਤੋਂ ਉਪਜਦਾ ਹੈ ਅਤੇ ਨਾਮ ਦੁਆਰਾ ਹੀ ਨਸ਼ਟ ਹੁੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਮਨ ਤਨ (ਨਾਮ ਰੂਪ ਰਸ ਵਿਚ) ਭਿਜਦਾ ਹੈ। (ਜੋ) ਜੀਭ ਨਾਮ ਨੂੰ ਆਰਾਧਦੀ ਹੈ, (ਤਾਂ) ਰਸ ਨਾਲ ਭਿਜ ਜਾਂਦੀ ਹੈ। (ਸੱਚ ਇਹ ਹੈ ਕਿ) ਰਸ ਤੋਂ ਹੀ ਰਸ ਪਾਈਦਾ ਹੈ।੭। ਕੋਈ (ਵਿਰਲਾ ਮਨੁੱਖ ਆਪਣੇ ਸ਼ਰੀਰ ਰੂਪ) ਮਹਲ ਵਿਚ (ਪ੍ਰਭੂ ਦਾ) ਮਹਲ ਲਭ ਲੈਂਦਾ ਹੈ। ਗੁਰੂ ਦੇ ਸ਼ਬਦ ਦੁਆਰਾ ਸੱਚ ਵਿਚ ਚਿਤ ਲਗਾਉਂਦਾ ਹੈ। ਜਿਸ (ਮਨੁੱਖ) ਨੂੰ ਸੱਚਾ (ਪ੍ਰਭੂ) ਦਿੰਦਾ ਹੈ, ਉਹੀ ਸੱਚਾ (ਨਾਮ) ਪ੍ਰਾਪਤ ਕਰਦਾ ਹੈ ਅਤੇ ਸੱਚ ਵਿਚ ਹੀ ਪੂਰੀ ਤਰ੍ਹਾਂ ਲੀਨ ਹੋ ਜਾਂਦਾ ਹੈ।੮।

(ਜਿਸ ਵਿਅਕਤੀ ਨੇ) ਨਾਮ ਨੂੰ ਭੁਲਾਇਆ ਹੈ, (ਉਸ ਨੇ) ਤਨ ਮਨ ਵਿਚ ਦੁਖ ਪਾਇਆ ਹੈ, (ਉਸ ਨੇ) ਮਾਇਆ ਦੇ ਮੋਹ ਵਿਚ ਸਭ ਰੋਗ ਹੀ ਕਮਾਇਆ ਹੈ। ਨਾਮ ਤੋਂ ਬਿਨਾ (ਮਨੁੱਖ ਦਾ) ਮਨ ਤਨ ਕੋਹੜ ਦਾ ਮਾਰਿਆ ਹੈ, (ਉਹ) ਨਰਕ ਵਿਚ ਹੀ ਵਾਸਾ ਪਾਉਂਦਾ ਹੈ।੯। (ਜੋ) ਨਾਮ ਵਿਚ ਰੰਗੇ ਹੋਏ ਹਨ, (ਉਨ੍ਹਾਂ ਦਾ) ਸ਼ਰੀਰ ਨਿਰਮਲ ਹੈ। (ਉਨ੍ਹਾਂ ਦੀ) ਜੀਵਾਤਮਾ ਨਿਰਮਲ ਹੈ, (ਉਨ੍ਹਾਂ ਨੂੰ) ਸਦਾ ਸੁਖ ਅਤੇ ਸਨੇਹ (ਮਿਲਦਾ ਹੈ)। ਨਾਮ ਨੂੰ ਸਲਾਹੁਣ ਨਾਲ (ਉਹ) ਸਦਾ ਸੁਖ ਪਾਉਂਦੇ ਹਨ ਅਤੇ ਆਪਣੇ ਵਾਸਤਵਿਕ ਘਰ ਵਿਚ ਨਿਵਾਸ ਪਾਉਂਦੇ ਹਨ।੧੦। ਸਭ ਕੋਈ (ਸੰਸਾਰ ਵਿਚ) ਵਣਜ ਵਪਾਰ ਕਰਦਾ ਹੈ, (ਪਰ) ਨਾਮ (ਦੇ ਵਣਜ) ਤੋਂ ਬਿਨਾ ਸੰਸਾਰ ਵਿਚ ਸਭ ਘਾਟਾ ਹੀ ਹੈ। (ਮਨੁੱਖ ਸੰਸਾਰ ਵਿਚ) ਨੰਗਾ ਆਇਆ ਹੈ ਅਤੇ ਨੰਗ ਹੀ ਜਾਏਗਾ, ਨਾਮ ਤੋਂ ਬਿਨਾ (ਉਹ) ਦੁਖ ਹੀ ਪਾਉਂਦਾ ਹੈ।੧੧। ਜਿਸ ਨੂੰ ਪ੍ਰਭੂ ਨਾਮ ਬਖ਼ਸ਼ਦਾ ਹੈ, ਉਹੀ ਪ੍ਰਾਪਤ ਕਰਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਹ) ਹਰਿ ਨਾਮ ਨੂੰ ਮਨ ਵਿਚ ਵਸਾਉਂਦਾ ਹੈ। ਗੁਰੂ ਦੀ ਕ੍ਰਿਪਾ ਨਾਲ ਨਾਮ (ਜਿਸ ਦੇ) ਹਿਰਦੇ ਵਿਚ ਵਸਦਾ ਹੈ, (ਉਹ ਫਿਰ) ਨਾਮ ਹੀ ਨਾਮ ਆਰਾਧਦਾ ਰਹਿੰਦਾ ਹੈ।੧੨।

ਜਿਤਨੀ ਸਾਰੀ (ਲੋਕਾਈ ਸੰਸਾਰ ਵਿਚ) ਆਈ ਹੈ, (ਉਹ ਸਭ) ਨਾਮ ਨੂੰ ਹੀ ਲੋਚਦੀ ਹੈ। (ਪਰ) ਨਾਮ ਉਨ੍ਹਾਂ ਨੂੰ ਹੀ ਮਿਲਦਾ ਹੈ, (ਜਿਨ੍ਹਾਂ ਨੇ) ਪੂਰਬਲੇ ਜਨਮਾਂ ਵਿਚ ਧੁਰੋਂ ਕਮਾਇਆ ਹੈ। ਜਿਨ੍ਹਾਂ

ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ ॥੧੩॥
ਕਾਇਆ ਕੋਟੁ ਅਤਿ ਅਪਾਰਾ ॥ ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ ॥
ਸਚਾ ਨਿਆਉ ਸਚੋ ਵਾਪਾਰਾ ਨਿਹਚਲੁ ਵਾਸਾ ਪਾਇਦਾ ॥੧੪॥
ਅੰਤਰ ਘਰ ਬੰਕੇ ਥਾਨੁ ਸੁਹਾਇਆ ॥ ਗੁਰਮੁਖਿ ਵਿਰਲੈ ਕਿਨੈ ਥਾਨੁ ਪਾਇਆ ॥
ਇਤੁ ਸਾਥਿ ਨਿਬਹੈ ਸਾਲਾਹੇ ਸਚੇ ਹਰਿ ਸਚਾ ਮੰਨਿ ਵਸਾਇਦਾ ॥੧੫॥
ਮੇਰੈ ਕਰਤੈ ਇਕ ਬਣਤ ਬਣਾਈ ॥ ਇਸੁ ਦੇਹੀ ਵਿਚਿ ਸਭ ਵਥੁ ਪਾਈ ॥
ਨਾਨਕ ਨਾਮੁ ਵਣਜਹਿ ਰੰਗਿ ਰਾਤੇ ਗੁਰਮੁਖਿ ਕੋ ਨਾਮੁ ਪਾਇਦਾ ॥੧੬॥੬॥੨੦॥

ਮਾਰੂ ਮਹਲਾ ੩ ॥
ਕਾਇਆ ਕੰਚਨੁ ਸਬਦੁ ਵੀਚਾਰਾ ॥ ਤਿਥੈ ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ॥
ਅਨਦਿਨੁ ਹਰਿ ਸੇਵਿਹੁ ਸਚੀ ਬਾਣੀ ਹਰਿ ਜੀਉ ਸਬਦਿ ਮਿਲਾਇਦਾ ॥੧॥
ਹਰਿ ਚੇਤਹਿ ਤਿਨ ਬਲਿਹਾਰੈ ਜਾਉ ॥ ਗੁਰ ਕੈ ਸਬਦਿ ਤਿਨ ਮੇਲਿ ਮਿਲਾਉ ॥
ਤਿਨ ਕੀ ਧੂਰਿ ਲਾਈ ਮੁਖਿ ਮਸਤਕਿ ਸਤਸੰਗਤਿ ਬਹਿ ਗੁਣ ਗਾਇਦਾ ॥੨॥
ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥ ਅੰਤਰਿ ਹਰਿ ਨਾਮੁ ਸਬਦਿ ਸੁਹਾਵਾ ॥
ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ ॥੩॥
ਸੋ ਜਨੁ ਸਾਚਾ ਜਿ ਅੰਤਰੁ ਭਾਲੇ ॥ ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ ॥
ਗਿਆਨ ਅੰਜਨੁ ਪਾਏ ਗੁਰ ਸਬਦੀ ਨਦਰੀ ਨਦਰਿ ਮਿਲਾਇਦਾ ॥੪॥

ਵਡੈ ਭਾਗਿ ਇਹੁ ਸਰੀਰੁ ਪਾਇਆ ॥ ਮਾਣਸ ਜਨਮਿ ਸਬਦਿ ਚਿਤੁ ਲਾਇਆ ॥
ਬਿਨੁ ਸਬਦੈ ਸਭੁ ਅੰਧ ਅੰਧੇਰਾ ਗੁਰਮੁਖਿ ਕਿਸਹਿ ਬੁਝਾਇਦਾ ॥੫॥
ਇਕਿ ਕਿਤੁ ਆਏ ਜਨਮੁ ਗਵਾਏ ॥ ਮਨਮੁਖ ਲਾਗੇ ਦੂਜੈ ਭਾਏ ॥
ਏਹ ਵੇਲਾ ਫਿਰਿ ਹਾਥਿ ਨ ਆਵੈ ਪਗਿ ਖਿਸਿਐ ਪਛੁਤਾਇਦਾ ॥੬॥
ਗੁਰ ਕੈ ਸਬਦਿ ਪਵਿਤ੍ਰੁ ਸਰੀਰਾ ॥ ਤਿਸੁ ਵਿਚਿ ਵਸੈ ਸਚੁ ਗੁਣੀ ਗਹੀਰਾ ॥
ਸਚੋ ਸਚੁ ਵੇਖੈ ਸਭ ਥਾਈ ਸਚੁ ਸੁਣਿ ਮੰਨਿ ਵਸਾਇਦਾ ॥੭॥
ਹਉਮੈ ਗਣਤ ਗੁਰ ਸਬਦਿ ਨਿਵਾਰੇ ॥ ਹਰਿ ਜੀਉ ਹਿਰਦੈ ਰਖਹੁ ਉਰ ਧਾਰੇ ॥
ਗੁਰ ਕੈ ਸਬਦਿ ਸਦਾ ਸਾਲਾਹੇ ਮਿਲਿ ਸਾਚੇ ਸੁਖੁ ਪਾਇਦਾ ॥੮॥

ਸੋ ਚੇਤੇ ਜਿਸੁ ਆਪਿ ਚੇਤਾਏ ॥ ਗੁਰ ਕੈ ਸਬਦਿ ਵਸੈ ਮਨਿ ਆਏ ॥
ਆਪੇ ਵੇਖੈ ਆਪੇ ਬੂਝੈ ਆਪੈ ਆਪੁ ਸਮਾਇਦਾ ॥੯॥

ਨੇ ਨਾਮ ਨੂੰ ਪ੍ਰਾਪਤ ਕੀਤਾ ਹੈ, ਉਹ ਵਡਭਾਗੀ ਹਨ, (ਉਨ੍ਹਾਂ ਨੂੰ ਪ੍ਰਭੂ) ਗੁਰੂ ਦੇ ਸ਼ਬਦ ਰਾਹੀਂ (ਆਪਣੇ ਨਾਲ) ਮਿਲਾ ਲੈਂਦਾ ਹੈ।੧੩। ਸ਼ਰੀਰ (ਪ੍ਰਭੂ ਦਾ) ਅਤਿ ਅਸੀਮ ਕਿਲ੍ਹਾ ਹੈ। ਉਸ ਵਿਚ ਬੈਠ ਕੇ ਪ੍ਰਭੂ ਵਿਚਾਰ ਕਰਦਾ ਹੈ। (ਪ੍ਰਭੂ ਦਾ) ਨਿਆਂ ਸੱਚਾ ਹੈ, ਵਪਾਰ ਸੱਚਾ ਹੈ, (ਇਸ ਕਿਲ੍ਹੇ ਵਿਚ ਉਸ ਨੇ) ਸਥਾਈ ਨਿਵਾਸ ਕੀਤਾ ਹੋਇਆ ਹੈ।੧੪। (ਇਸ ਸ਼ਰੀਰ ਰੂਪ) ਘਰ ਵਿਚ ਸੁੰਦਰ ਸਥਾਨ ਸ਼ੋਭਾਇਮਾਨ ਹੈ। (ਪਰ) ਕਿਸੇ ਵਿਰਲੇ ਗੁਰਮੁਖ ਨੇ ਇਹ ਸਥਾਨ ਪ੍ਰਾਪਤ ਕੀਤਾ ਹੈ। ਜੋ ਸੱਚੇ (ਪ੍ਰਭੂ) ਨੂੰ ਸਲਾਹੁੰਦਾ ਹੈ ਉਸ ਨਾਲ ਇਹ ਸਾਥ ਪੁਗਾਉਂਦਾ ਹੈ ਅਤੇ (ਉਹ ਸਾਧਕ) ਸੱਚੇ ਹਰਿ (ਦੇ ਨਾਮ) ਨੂੰ ਮਨ ਵਿਚ ਵਸਾਈ ਰਖਦਾ ਹੈ।੧੫। ਮੇਰੇ ਕਰਤਾ ਪ੍ਰਭੂ ਨੇ ਇਕ ਜੁਗਤ ਬਣਾਈ ਹੈ। ਇਸ ਸ਼ਰੀਰ ਵਿਚ (ਨਾਮ ਰੂਪ) ਸਭ ਵਸਤੂ ਪਾ ਦਿੱਤੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰੇਮ ਵਿਚ ਮਸਤ (ਸਾਧਕ ਹੀ) ਨਾਮ ਦਾ ਵਪਾਰ ਕਰਦਾ ਹੈ, ਕੋਈ ਗੁਰਮੁਖ ਹੀ ਨਾਮ (ਦੀ ਦਾਤ) ਪ੍ਰਾਪਤ ਕਰਦਾ ਹੈ।੧੬।੬।੨੦।

**ਮਾਰੂ ਮਹਲਾ ੩**

(ਜੋ ਸਾਧਕ) ਸ਼ਬਦ ਨੂੰ ਵਿਚਾਰਦਾ ਹੈ, (ਉਸ ਦਾ) ਸ਼ਰੀਰ ਸੋਨੇ (*ਕੰਚਨੁ*) ਦਾ ਹੋ ਜਾਂਦਾ ਹੈ। ਉਸ (ਸ਼ਰੀਰ) ਵਿਚ ਹਰਿ ਵਸਦਾ ਹੈ ਜਿਸ ਦਾ ਅੰਤ ਜਾਂ ਆਰ-ਪਾਰ ਨਹੀਂ ਹੈ। (ਇਸ ਲਈ ਹੇ ਭਾਈ!) ਹਰ ਰੋਜ਼ ਸੱਚੀ ਬਾਣੀ ਰਾਹੀਂ ਪ੍ਰਭੂ ਨੂੰ ਸਿਮਰਦੇ ਰਹੋ, (ਉਹ) ਹਰਿ (ਗੁਰੂ ਦੇ) ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲੈਂਦਾ ਹੈ।੧। (ਜੋ) ਹਰਿ ਨੂੰ ਸਿਮਰਦੇ ਹਨ, (ਮੈਂ) ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। ਗੁਰੂ ਦੇ ਸ਼ਬਦ ਦੁਆਰਾ ਉਨ੍ਹਾਂ ਨਾਲ ਮੇਲ-ਜੋਲ ਕਰਦਾ ਹਾਂ। ਉਨ੍ਹਾਂ ਦੀ (ਚਰਣ-)ਧੂੜ ਨੂੰ ਮੁਖ ਅਤੇ ਮਸਤਕ ਉਪਰ ਲਗਾਉਂਦਾ ਹਾਂ ਅਤੇ ਸਤਿਸੰਗਤ ਵਿਚ ਬੈਠ ਕੇ ਗੁਣ ਗਾਉਂਦਾ ਹਾਂ।੨। (ਮੈਂ) ਹਰਿ ਦੇ ਗੁਣ (ਤਦ ਹੀ) ਗਾਵਾਂ ਜੇ ਹਰਿ ਪ੍ਰਭੂ ਨੂੰ ਚੰਗਾ ਲਗਾਂ। (ਮੇਰੇ) ਅੰਦਰ ਹਰਿ-ਨਾਮ (ਵਸ ਜਾਏ) ਅਤੇ ਸ਼ਬਦ ਦੁਆਰਾ (ਜੀਵਨ ਨੂੰ) ਸੁਹਾਵਣਾ ਬਣਾ ਲਵਾਂ। ਜੋ ਗੁਰੂ ਦੀ ਬਾਣੀ ਦੁਆਰਾ ਸੱਚੇ ਨਾਮ ਵਿਚ ਸਮਾਉਂਦਾ ਹੈ, (ਉਸ ਦੀ ਸ਼ੋਭਾ) ਚੌਹਾਂ ਕੁੰਡਾਂ ਵਿਚ ਸੁਣੀ ਜਾਂਦੀ ਹੈ।੩। ਉਹ ਵਿਅਕਤੀ ਸੱਚਾ ਹੈ ਜੋ (ਆਪਣੇ) ਅੰਦਰਲੇ ਨੂੰ ਖੋਜਦਾ ਹੈ। ਗੁਰੂ ਦੇ ਸ਼ਬਦ ਵਿਚ ਜੁੜੇ ਹੋਣ ਕਰਕੇ ਪ੍ਰਭੂ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ। (ਜਿਹੜਾ ਸਾਧਕ) ਗੁਰੂ ਦੇ ਸ਼ਬਦ ਰੂਪ ਗਿਆਨ ਦਾ ਸੁਰਮਾ ਪਾਉਂਦਾ ਹੈ, (ਉਸ ਨੂੰ) ਮਿਹਰ ਦੀ ਨਜ਼ਰ ਕਰਨ ਵਾਲਾ ਕ੍ਰਿਪਾ-ਦ੍ਰਿਸ਼ਟੀ (ਨਾਲ ਆਪਣੇ ਵਿਚ) ਮਿਲਾ ਲੈਂਦਾ ਹੈ।੪।

ਵੱਡੇ ਭਾਗ ਕਰਕੇ ਹੀ ਇਹ (ਮਨੁੱਖ) ਸ਼ਰੀਰ ਮਿਲਦਾ ਹੈ। ਮਨੁੱਖ ਜਨਮ ਵਿਚ ਹੀ ਸ਼ਬਦ ਵਿਚ ਚਿਤ ਲਗਾਇਆ ਜਾ ਸਕਦਾ ਹੈ। ਸ਼ਬਦ ਤੋਂ ਬਿਨਾ ਸਭ ਪਾਸੇ ਅੰਧਕਾਰ ਹੀ ਅੰਧਕਾਰ ਹੈ, (ਪਰ ਪ੍ਰਭੂ) ਗੁਰੂ ਦੁਆਰਾ ਹੀ (ਇਹ ਭੇਦ) ਕਿਸੇ ਨੂੰ ਸਮਝਾਉਂਦਾ ਹੈ।੫। ਕਈ (ਮਨੁੱਖ) ਜਨਮ ਨੂੰ (ਸੰਸਾਰਿਕਤਾ ਵਿਚ ਲਗ ਕੇ) ਗਵਾ ਲੈਂਦੇ ਹਨ, (ਫਿਰ ਉਹ) ਕਿਸ ਲਈ (ਸੰਸਾਰ ਵਿਚ) ਆਏ ਹਨ? (ਅਰਥਾਤ ਉਨ੍ਹਾਂ ਦਾ ਆਉਣਾ ਵਿਅਰਥ ਹੈ)। ਮਨਮੁਖ (ਵਿਅਕਤੀ) ਦ੍ਵੈਤ-ਭਾਵ ਵਿਚ ਹੀ ਲਗੇ ਰਹਿੰਦੇ ਹਨ। (ਮਨੁੱਖ ਜਨਮ ਦਾ) ਇਹ ਅਵਸਰ ਮੁੜ ਕੇ ਹੱਥ ਨਹੀਂ ਆਉਂਦਾ। (ਮਨੁੱਖ) ਪੈਰਾਂ ਦੇ ਖਿਸਕਣ 'ਤੇ (ਅਰਥਾਤ ਮੌਤ ਦੇ ਆਉਣ 'ਤੇ) ਪਛਤਾਉਂਦਾ ਹੈ।੬। ਗੁਰੂ ਦੇ ਸ਼ਬਦ ਨਾਲ ਸ਼ਰੀਰ ਪਵਿਤਰ ਹੋ ਜਾਂਦਾ ਹੈ (ਕਿਉਂਕਿ) ਉਸ ਵਿਚ ਗੰਭੀਰ ਗੁਣਾਂ ਵਾਲਾ ਸੱਚਾ (ਪ੍ਰਭੂ) ਆ ਵਸਦਾ ਹੈ। (ਫਿਰ ਉਹ ਮਨੁੱਖ) ਸਭ ਥਾਵਾਂ 'ਤੇ ਸੱਚ ਹੀ ਸੱਚ ਨੂੰ ਵੇਖਦਾ ਹੈ ਅਤੇ ਸੱਚ (ਰੂਪ ਨਾਮ) ਨੂੰ ਸੁਣ ਕੇ ਮਨ ਵਿਚ ਵਸਾਉਂਦਾ ਹੈ।੭। ਹਉਮੈ ਦੀ ਗਿਣਤੀ ਗੁਰੂ ਦੇ ਸ਼ਬਦ ਦੁਆਰਾ ਦੂਰ ਕੀਤੀ ਜਾ ਸਕਦੀ ਹੈ, (ਇਸ ਵਾਸਤੇ) ਹਰਿ ਨੂੰ (ਆਪਣੇ) ਹਿਰਦੇ ਵਿਚ ਧਾਰਣ ਕਰੀ ਰਖੋ। ਜੋ (ਵਿਅਕਤੀ) ਗੁਰੂ ਦੇ ਸ਼ਬਦ ਦੁਆਰਾ (ਪਰਮਾਤਮਾ ਨੂੰ) ਹਮੇਸ਼ਾ ਸਲਾਹੁੰਦਾ ਹੈ, (ਉਹ) ਸੱਚੇ (ਹਰਿ ਨੂੰ) ਮਿਲ ਕੇ ਸੁਖ ਪਾਉਂਦਾ ਹੈ।੮।

ਉਹ (ਮਨੁੱਖ ਪ੍ਰਭੂ ਦਾ ਨਾਮ) ਸਿਮਰਦਾ ਹੈ, ਜਿਸ ਨੂੰ ਆਪ (ਪਰਮਾਤਮਾ) ਸਿਮਰਾਉਂਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਪਰਮਾਤਮਾ ਉਸ ਦੇ) ਮਨ ਵਿਚ ਆ ਵਸਦਾ ਹੈ। (ਪਰਮਾਤਮਾ) ਆਪ ਹੀ ਵੇਖਦਾ ਹੈ, ਆਪ ਹੀ ਸਮਝਦਾ ਹੈ ਅਤੇ ਆਪ ਹੀ ਆਪਣੇ ਆਪ ਵਿਚ ਸਮਾ ਜਾਂਦਾ ਹੈ।੯। ਜਿਸ

ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥
ਆਪੁ ਪਛਾਣੈ ਸੋਈ ਜਨੁ ਨਿਰਮਲੁ ਬਾਣੀ ਸਬਦੁ ਸੁਣਾਇਦਾ ॥੧੦॥
ਏਹ ਕਾਇਆ ਪਵਿਤੁ ਹੈ ਸਰੀਰੁ ॥ ਗੁਰ ਸਬਦੀ ਚੇਤੈ ਗੁਣੀ ਗਹੀਰੁ ॥
ਅਨਦਿਨੁ ਗੁਣ ਗਾਵੈ ਰੰਗਿ ਰਾਤਾ ਗੁਣ ਕਹਿ ਗੁਣੀ ਸਮਾਇਦਾ ॥੧੧॥
ਏਹੁ ਸਰੀਰੁ ਸਭ ਮੂਲੁ ਹੈ ਮਾਇਆ ॥ ਦੂਜੈ ਭਾਇ ਭਰਮਿ ਭੁਲਾਇਆ ॥
ਹਰਿ ਨ ਚੇਤੈ ਸਦਾ ਦੁਖੁ ਪਾਏ ਬਿਨੁ ਹਰਿ ਚੇਤੇ ਦੁਖੁ ਪਾਇਦਾ ॥੧੨॥

ਜਿ ਸਤਿਗੁਰੁ ਸੇਵੇ ਸੋ ਪਰਵਾਣੁ ॥ ਕਾਇਆ ਹੰਸੁ ਨਿਰਮਲੁ ਦਰਿ ਸਚੈ ਜਾਣੁ ॥
ਹਰਿ ਸੇਵੇ ਹਰਿ ਮੰਨਿ ਵਸਾਏ ਸੋਹੈ ਹਰਿ ਗੁਣ ਗਾਇਦਾ ॥੧੩॥
ਬਿਨੁ ਭਾਗਾ ਗੁਰੁ ਸੇਵਿਆ ਨ ਜਾਇ ॥ ਮਨਮੁਖ ਭੂਲੇ ਮੁਏ ਬਿਲਲਾਇ ॥
ਜਿਨ ਕਉ ਨਦਰਿ ਹੋਵੈ ਗੁਰ ਕੇਰੀ ਹਰਿ ਜੀਉ ਆਪਿ ਮਿਲਾਇਦਾ ॥੧੪॥
ਕਾਇਆ ਕੋਟੁ ਪਕੇ ਹਟਨਾਲੇ ॥ ਗੁਰਮੁਖਿ ਲੇਵੈ ਵਸਤੁ ਸਮਾਲੇ ॥
ਹਰਿ ਕਾ ਨਾਮੁ ਧਿਆਇ ਦਿਨੁ ਰਾਤੀ ਊਤਮ ਪਦਵੀ ਪਾਇਦਾ ॥੧੫॥
ਆਪੇ ਸਚਾ ਹੈ ਸੁਖਦਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥
ਨਾਨਕ ਨਾਮੁ ਸਲਾਹੇ ਸਾਚਾ ਪੂਰੈ ਭਾਗਿ ਕੋ ਪਾਇਦਾ ॥੧੬॥੭॥੨੧॥

ਮਾਰੂ ਮਹਲਾ ੩ ॥
ਨਿਰੰਕਾਰਿ ਆਕਾਰੁ ਉਪਾਇਆ ॥ ਮਾਇਆ ਮੋਹੁ ਹੁਕਮਿ ਬਣਾਇਆ ॥
ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ ॥੧॥
ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥ ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥
ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥੨॥
ਗੁਰ ਸੇਵਾ ਤੇ ਕਰਣੀ ਸਾਰ ॥ ਰਾਮ ਨਾਮੁ ਰਾਖਹੁ ਉਰਿ ਧਾਰ ॥
ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥
ਵੇਦੁ ਪੜੈ ਅਨਦਿਨੁ ਵਾਦ ਸਮਾਲੇ ॥ ਨਾਮੁ ਨ ਚੇਤੈ ਬਧਾ ਜਮਕਾਲੇ ॥
ਦੂਜੈ ਭਾਇ ਸਦਾ ਦੁਖੁ ਪਾਏ ਤ੍ਰੈ ਗੁਣ ਭਰਮਿ ਭੁਲਾਇਦਾ ॥੪॥

ਗੁਰਮੁਖਿ ਏਕਸੁ ਸਿਉ ਲਿਵ ਲਾਏ ॥ ਤ੍ਰਿਬਿਧਿ ਮਨਸਾ ਮਨਹਿ ਸਮਾਏ ॥
ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ ॥੫॥
ਜੋ ਧੁਰਿ ਰਾਤੇ ਸੇ ਹੁਣਿ ਰਾਤੇ ॥ ਗੁਰ ਪਰਸਾਦੀ ਸਹਜੇ ਮਾਤੇ ॥
ਸਤਿਗੁਰੁ ਸੇਵਿ ਸਦਾ ਪ੍ਰਭੁ ਪਾਇਆ ਆਪੈ ਆਪੁ ਮਿਲਾਇਦਾ ॥੬॥
ਮਾਇਆ ਮੋਹਿ ਭਰਮਿ ਨ ਪਾਏ ॥ ਦੂਜੈ ਭਾਇ ਲਗਾ ਦੁਖੁ ਪਾਏ ॥

ਨੇ ਮਨ ਵਿਚ (ਨਾਮ ਰੂਪ) ਵਸਤੂ ਪ੍ਰਾਪਤ ਕਰ ਲਈ ਹੁੰਦੀ ਹੈ, ਉਹੀ (ਇਸ ਦੇ ਮਹੱਤਵ ਨੂੰ) ਜਾਣਦਾ ਹੈ। ਗੁਰੂ ਦੇ ਸ਼ਬਦ ਰਾਹੀਂ (ਉਹ) ਆਪਣੇ ਆਪ ਨੂੰ ਪਛਾਣਦਾ ਹੈ। (ਜੋ) ਆਪਣੇ ਆਪ ਨੂੰ ਪਛਾਣਦਾ ਹੈ, ਉਹੀ ਸੇਵਕ ਪਵਿਤਰ ਹੈ, (ਉਹ) ਗੁਰੂ ਦੀ ਬਾਣੀ ਅਤੇ ਸ਼ਬਦ (ਹੋਰਨਾਂ ਨੂੰ) ਸੁਣਾਉਂਦਾ ਹੈ।੧੦। ਇਹ ਕਾਇਆ ਅਥਵਾ ਸ਼ਰੀਰ ਪਵਿਤਰ ਹੈ, (ਜੇ) ਗੁਰੂ ਦੇ ਸ਼ਬਦ ਦੁਆਰਾ ਗੰਭੀਰ ਗੁਣਾਂ ਵਾਲੇ ਸੁਆਮੀ ਨੂੰ ਸਿਮਰਦਾ ਹੈ। (ਉਹ) ਹਰ ਰੋਜ਼ (ਪ੍ਰਭੂ-ਪ੍ਰੇਮ ਦੇ) ਰੰਗ ਵਿਚ ਰੰਗਿਆ ਹੋਇਆ ਗੁਣ-ਗਾਨ ਕਰਦਾ ਹੈ ਅਤੇ ਗੁਣਾਂ ਦਾ ਕਥਨ ਕਰਕੇ ਗੁਣਾਂ ਦੇ ਸੁਆਮੀ ਵਿਚ ਸਮਾ ਜਾਂਦਾ ਹੈ।੧੧। ਇਹ ਸਾਰਾ ਸ਼ਰੀਰ ਮਾਇਆ (ਦੇ ਮੋਹ ਦਾ) ਮੂਲ-ਆਧਾਰ ਹੈ। ਦ੍ਵੈਤ-ਭਾਵ ਕਰਕੇ ਭਰਮ ਵਿਚ ਭੁਲਿਆ ਹੋਇਆ ਹੈ। (ਇਹ) ਹਰਿ ਨੂੰ ਚੇਤੇ ਨਹੀਂ ਕਰਦਾ, ਹਮੇਸ਼ਾ ਦੁਖ ਪਾਉਂਦਾ ਹੈ, ਹਰਿ ਨੂੰ ਸਿਮਰੇ ਬਿਨਾ ਸਦਾ ਦੁਖ ਹੀ ਪਾਈਦਾ ਹੈ।੧੨।

ਜੋ (ਵਿਅਕਤੀ) ਸਤਿਗੁਰੂ ਨੂੰ ਸੇਵਦਾ ਹੈ, ਉਹ (ਪ੍ਰਭੂ ਦੇ ਘਰ) ਪ੍ਰਵਾਨ ਚੜ੍ਹਦਾ ਹੈ। (ਉਸ ਦਾ) ਸ਼ਰੀਰ ਅਤੇ ਜੀਵਾਤਮਾ (*ਹੰਸੁ*) ਨਿਰਮਲ ਹੈ, ਸੱਚੇ (ਪ੍ਰਭੂ) ਦੇ ਦੁਆਰ ਉਪਰ ਜਾਣਿਆ ਜਾਂਦਾ ਹੈ। (ਉਹ) ਹਰਿ ਨੂੰ ਸੇਵਦਾ ਹੈ, ਹਰਿ ਨੂੰ ਮਨ ਵਿਚ ਵਸਾਉਂਦਾ ਹੈ, ਹਰਿ ਦਾ ਗੁਣ-ਗਾਨ ਕਰਕੇ ਸ਼ੋਭਾ ਪਾਉਂਦਾ ਹੈ।੧੩। ਭਾਗਾਂ ਤੋਂ ਬਿਨਾ ਗੁਰੂ ਸੇਵਿਆ ਨਹੀਂ ਜਾ ਸਕਦਾ। ਮਨਮੁਖ (ਵਿਅਕਤੀ) ਭੁਲੇ ਹੋਣ ਕਰਕੇ ਵਿਲਕਦੇ ਹੋਏ ਮਰਦੇ ਹਨ। ਜਿਨ੍ਹਾਂ ਉਪਰ ਗੁਰੂ ਦੀ ਕ੍ਰਿਪਾ-ਦ੍ਰਿਸ਼ਟੀ ਹੁੰਦੀ ਹੈ, (ਉਨ੍ਹਾਂ ਨੂੰ) ਪ੍ਰਭੂ ਆਪ ਹੀ ਨਾਲ ਮਿਲਾ ਲੈਂਦਾ ਹੈ।੧੪। ਕਾਇਆ (ਮਾਨੋ) ਕਿਲ੍ਹਾ ਹੈ, (ਉਸ ਵਿਚ ਗਿਆਨ ਇੰਦ੍ਰੀਆਂ ਦੇ) ਪੱਕੇ ਬਾਜ਼ਾਰ (ਬਣੇ ਹੋਏ ਹਨ)। (ਉਸ ਬਾਜ਼ਾਰ ਵਿਚ) ਗੁਰਮੁਖ ਆਪਣੀ (ਨਾਮ ਰੂਪ) ਵਸਤੂ ਸੰਭਾਲ ਕੇ ਰਖਦਾ ਹੈ। (ਉਹ) ਦਿਨ ਰਾਤ ਹਰਿ ਦਾ ਨਾਮ ਆਰਾਧਦਾ ਹੈ (ਜਿਸ ਕਰਕੇ) ਉਤਮ ਪਦਵੀ ਪਾ ਲੈਂਦਾ ਹੈ।੧੫। ਸੱਚਾ (ਪ੍ਰਭੂ) ਆਪ ਹੀ ਸੁਖ ਦੇਣ ਵਾਲਾ ਹੈ। ਪੂਰੇ ਗੁਰੂ ਦੇ ਸ਼ਬਦ ਰਾਹੀਂ ਪਛਾਣਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਭਾਗ ਕਰਕੇ ਕੋਈ (ਵਿਰਲਾ ਨਾਮ ਦੀ ਦਾਤ) ਪ੍ਰਾਪਤ ਕਰਦਾ ਹੈ ਅਤੇ ਸੱਚੇ ਨਾਮ ਨੂੰ ਸਦਾ ਸਲਾਹੁੰਦਾ ਹੈ।੧੬।੭।੨੧।

**ਮਾਰੂ ਮਹਲਾ ੩**

ਨਿਰਾਕਾਰ (ਪ੍ਰਭੂ) ਨੇ ਆਕਾਰ (ਵਾਲਾ ਸੰਸਾਰ) ਉਤਪੰਨ ਕੀਤਾ ਹੈ ਅਤੇ ਮਾਇਆ ਦਾ ਮੋਹ (ਆਪਣੇ) ਹੁਕਮ ਨਾਲ ਸਿਰਜਿਆ ਹੈ। ਕਰਤਾਰ ਆਪ ਹੀ ਸਾਰੀ ਖੇਡ ਕਰ ਰਿਹਾ ਹੈ। (ਇਸ ਖੇਡ ਬਾਰੇ) ਸੁਣ ਕੇ (ਮਨੁੱਖ) ਸੱਚੇ ਪ੍ਰਭੂ ਨੂੰ ਮਨ ਵਿਚ ਵਸਾਉਂਦਾ ਹੈ।੧। ਮਾਇਆ ਰੂਪ ਮਾਈ ਨੇ ਤਿੰਨ ਗੁਣਾਂ ਵਜੋਂ ਔਲਾਦ ਪੈਦਾ ਕੀਤੀ। ਚਾਰ ਵੇਦ (ਰਚਣ ਲਈ) ਬ੍ਰਹਮਾ ਨੂੰ ਹੁਕਮ ਦਿੱਤਾ। ਸਾਲ, ਮਹੀਨੇ, ਵਾਰ ਅਤੇ ਥਿਤਾਂ ਰਚ ਕੇ, ਇਸ ਜਗਤ ਵਿਚ (ਇਨ੍ਹਾਂ ਬਾਰੇ) ਸੋਝੀ ਪਾਉਂਦਾ ਹੈ।੨। ਗੁਰੂ ਦੀ ਸੇਵਾ ਸ੍ਰੇਸ਼ਠ (*ਸਾਰ*) ਕਰਨੀ ਹੈ, (ਇਸ ਵਾਸਤੇ) ਰਾਮ-ਨਾਮ ਨੂੰ ਹਿਰਦੇ ਵਿਚ ਧਾਰ ਕੇ ਰਖੋ। (ਸਾਰੇ) ਸੰਸਾਰ ਵਿਚ ਗੁਰੂ ਦੀ ਬਾਣੀ ਵਰਤ ਰਹੀ ਹੈ, ਇਸ ਬਾਣੀ ਤੋਂ ਹੀ ਹਰਿ ਦੇ ਨਾਮ ਦੀ ਪ੍ਰਾਪਤੀ ਹੁੰਦੀ ਹੈ।੩। (ਪੰਡਿਤ) ਨਿਤ ਵੇਦ ਪੜ੍ਹਦਾ ਹੈ ਅਤੇ ਸਿੱਧਾਂਤ-ਚਰਚਾ ਕਰਦਾ ਹੈ। (ਉਹ) ਨਾਮ ਨੂੰ ਨਹੀਂ ਸਿਮਰਦਾ ਅਤੇ ਜਮ-ਕਾਲ ਦੁਆਰਾ ਬੰਨ੍ਹਿਆ ਰਹਿੰਦਾ ਹੈ। (ਉਹ) ਦ੍ਵੈਤ-ਭਾਵ ਕਰਕੇ ਸਦਾ ਦੁਖ ਪਾਉਂਦਾ ਹੈ ਅਤੇ ਤਿੰਨ ਗੁਣਾਂ ਦੇ ਭਰਮ ਵਿਚ ਭੁਲਿਆ ਰਹਿੰਦਾ ਹੈ।੪।

ਗੁਰਮੁਖ (ਸਾਧਕ ਸਦਾ) ਇਕ ਪ੍ਰਭੂ ਨਾਲ ਲਿਵ ਲਗਾਉਂਦਾ ਹੈ। ਤ੍ਰੈ-ਗੁਣੀ ਵਾਸਨਾਵਾਂ/ ਇੱਛਾਵਾਂ ਨੂੰ ਮਨ ਵਿਚ ਹੀ ਸਮਾ ਲੈਂਦਾ ਹੈ। (ਉਹ) ਸੱਚੇ ਸ਼ਬਦ ਰਾਹੀਂ ਸਦਾ ਮੁਕਤ ਅਵਸਥਾ ਵਿਚ ਰਹਿੰਦਾ ਹੈ ਅਤੇ ਮਾਇਆ ਦੇ ਮੋਹ ਨੂੰ ਦੂਰ ਕਰ ਦਿੰਦਾ ਹੈ।੫। ਜੋ (ਮਨੁੱਖ) ਧੁਰ ਦਰਗਾਹੋਂ (ਪ੍ਰਭੂ-ਪ੍ਰੇਮ ਵਿਚ) ਭਿਜੇ ਹੋਏ ਹਨ, ਉਹ ਹੁਣ (ਇਸ ਜਨਮ ਵਿਚ ਵੀ) ਭਿਜੇ ਹੋਏ ਹਨ। ਗੁਰੂ ਦੀ ਕ੍ਰਿਪਾ ਨਾਲ (ਉਹ) ਸਹਿਜ ਸੁਭਾ ਮਸਤ ਹਨ। (ਜਿਸ ਨੇ) ਸਦਾ ਸਤਿਗੁਰੂ ਦੀ ਸੇਵਾ ਕਰਕੇ ਪ੍ਰਭੂ ਪਾ ਲਿਆ ਹੈ, (ਉਸ ਨੂੰ ਪ੍ਰਭੂ) ਆਪਣੇ ਆਪ ਨਾਲ ਮਿਲਾ ਲੈਂਦਾ ਹੈ।੬। (ਜੋ ਵਿਅਕਤੀ) ਮਾਇਆ ਦੇ ਮੋਹ ਅਤੇ

ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ ਨ ਲਾਇਦਾ ॥੭॥
ਏਹੁ ਮਨੁ ਭੈ ਭਾਇ ਰੰਗਾਏ ॥ ਇਤੁ ਰੰਗਿ ਸਾਚੇ ਮਾਹਿ ਸਮਾਏ ॥
ਪੂਰੈ ਭਾਗਿ ਕੋ ਇਹੁ ਰੰਗੁ ਪਾਏ ਗੁਰਮਤੀ ਰੰਗੁ ਚੜਾਇਦਾ ॥੮॥

ਮਨਮੁਖੁ ਬਹੁਤੁ ਕਰੇ ਅਭਿਮਾਨੁ ॥ ਦਰਗਹ ਕਬ ਹੀ ਨ ਪਾਵੈ ਮਾਨੁ ॥
ਦੂਜੈ ਲਾਗੇ ਜਨਮੁ ਗਵਾਇਆ ਬਿਨੁ ਬੂਝੇ ਦੁਖੁ ਪਾਇਦਾ ॥੯॥
ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ ॥ ਗੁਰ ਪਰਸਾਦੀ ਹਰਿ ਮਿਲੈ ਮਿਲਾਇਆ ॥
ਸਚਾ ਪ੍ਰਭੁ ਸਚਾ ਵਾਪਾਰਾ ਨਾਮੁ ਅਮੋਲਕੁ ਪਾਇਦਾ ॥੧੦॥
ਇਸੁ ਕਾਇਆ ਕੀ ਕੀਮਤਿ ਕਿਨੈ ਨ ਪਾਈ ॥ਮੇਰੈ ਠਾਕੁਰਿ ਇਹ ਬਣਤ ਬਣਾਈ ॥
ਗੁਰਮੁਖਿ ਹੋਵੈ ਸੁ ਕਾਇਆ ਸੋਧੈ ਆਪਹਿ ਆਪੁ ਮਿਲਾਇਦਾ ॥੧੧॥
ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥ ਗੁਰਮੁਖਿ ਖੋਜੇ ਵੇਪਰਵਾਹਾ ॥
ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਜੇ ਸਹਜਿ ਮਿਲਾਇਦਾ ॥੧੨॥

ਸਚਾ ਮਹਲੁ ਸਚੇ ਭੰਡਾਰਾ ॥ ਆਪੇ ਦੇਵੈ ਦੇਵਣਹਾਰਾ ॥
ਗੁਰਮੁਖਿ ਸਾਲਾਹੇ ਸੁਖਦਾਤੇ ਮਨਿ ਮੇਲੇ ਕੀਮਤਿ ਪਾਇਦਾ ॥੧੩॥
ਕਾਇਆ ਵਿਚਿ ਵਸਤੁ ਕੀਮਤਿ ਨਹੀ ਪਾਈ ॥ ਗੁਰਮੁਖਿ ਆਪੇ ਦੇ ਵਡਿਆਈ ॥
ਜਿਸ ਦਾ ਹਟੁ ਸੋਈ ਵਥੁ ਜਾਣੈ ਗੁਰਮੁਖਿ ਦੇਇ ਨ ਪਛੋਤਾਇਦਾ ॥੧੪॥
ਹਰਿ ਜੀਉ ਸਭ ਮਹਿ ਰਹਿਆ ਸਮਾਈ ॥ ਗੁਰ ਪਰਸਾਦੀ ਪਾਇਆ ਜਾਈ ॥
ਆਪੇ ਮੇਲਿ ਮਿਲਾਏ ਆਪੇ ਸਬਦੇ ਸਹਜਿ ਸਮਾਇਦਾ ॥੧੫॥
ਆਪੇ ਸਚਾ ਸਬਦਿ ਮਿਲਾਏ ॥ ਸਬਦੇ ਵਿਚਹੁ ਭਰਮੁ ਚੁਕਾਏ ॥
ਨਾਨਕ ਨਾਮਿ ਮਿਲੈ ਵਡਿਆਈ ਨਾਮੇ ਹੀ ਸੁਖੁ ਪਾਇਦਾ ॥੧੬॥੮॥੨੨॥

ਮਾਰੂ ਮਹਲਾ ੩ ॥
ਅਗਮ ਅਗੋਚਰ ਵੇਪਰਵਾਹੇ ॥ ਆਪੇ ਮਿਹਰਵਾਨ ਅਗਮ ਅਥਾਹੇ ॥
ਅਪੜਿ ਕੋਇ ਨ ਸਕੈ ਤਿਸ ਨੋ ਗੁਰ ਸਬਦੀ ਮੇਲਾਇਆ ॥੧॥
ਤੁਧੁਨੋ ਸੇਵਹਿ ਜੋ ਤੁਧੁ ਭਾਵਹਿ ॥ ਗੁਰ ਕੈ ਸਬਦੇ ਸਚਿ ਸਮਾਵਹਿ ॥
ਅਨਦਿਨੁ ਗੁਣ ਰਵਹਿ ਦਿਨੁ ਰਾਤੀ ਰਸਨਾ ਹਰਿ ਰਸੁ ਭਾਇਆ ॥੨॥
ਸਬਦਿ ਮਰਹਿ ਸੇ ਮਰਣੁ ਸਵਾਰਹਿ ॥ ਹਰਿ ਕੇ ਗੁਣ ਹਿਰਦੈ ਉਰ ਧਾਰਹਿ ॥

ਭਰਮ (ਵਿਚ ਫਸਿਆ ਹੋਇਆ ਹੈ, ਉਹ ਪ੍ਰਭੂ ਨੂੰ) ਨਹੀਂ ਪਾ ਸਕਦਾ। ਦ੍ਵੈਤ-ਭਾਵ ਵਿਚ ਰੁਝਿਆ ਹੋਇਆ ਬਹੁਤ ਦੁਖ ਪਾਉਂਦਾ ਹੈ। (ਮਾਇਆ ਦਾ ਕਸੁੰਭੇ ਜਿਹਾ) ਸੂਹਾ ਰੰਗ ਥੋੜੇ ਦਿਨਾਂ ਲਈ ਹੁੰਦਾ ਹੈ, ਇਸ ਨੂੰ ਜਾਂਦਿਆ ਦੇਰ ਨਹੀਂ ਲਗਦੀ।੭। (ਜੋ ਸਾਧਕ) ਇਸ ਮਨ ਨੂੰ (ਪ੍ਰਭੂ ਦੇ) ਭੈ ਅਤੇ ਪ੍ਰੇਮ ਵਿਚ ਰੰਗਾ ਲੈਂਦਾ ਹੈ, (ਉਹ) ਇਸ ਰੰਗ ਕਰਕੇ ਸੱਚੇ ਪ੍ਰਭੂ ਵਿਚ ਸਮਾ ਜਾਂਦਾ ਹੈ। ਪੂਰੇ ਭਾਗਾਂ ਨਾਲ ਹੀ ਕੋਈ (ਵਿਅਕਤੀ) ਇਹ ਰੰਗ ਪ੍ਰਾਪਤ ਕਰਦਾ ਹੈ ਅਤੇ ਗੁਰੂ ਦੀ ਮਤਿ ਰਾਹੀਂ (ਇਸ) ਰੰਗ ਨੂੰ (ਆਪਣੇ ਉਪਰ) ਚੜ੍ਹਾਉਂਦਾ ਹੈ।੮।

ਮਨਮੁਖ (ਵਿਅਕਤੀ) ਬਹੁਤ ਅਭਿਮਾਨ ਕਰਦਾ ਹੈ। (ਉਹ ਈਸ਼ਵਰੀ) ਦਰਗਾਹ ਵਿਚ ਕਦੇ ਪ੍ਰਤਿਸ਼ਠਾ ਪ੍ਰਾਪਤ ਨਹੀਂ ਕਰਦਾ। (ਉਹ) ਦ੍ਵੈਤ-ਭਾਵ ਵਿਚ ਲਗ ਕੇ ਆਪਣਾ ਜਨਮ ਗਵਾ ਲੈਂਦਾ ਹੈ ਅਤੇ (ਸਹੀ ਜੀਵਨ-ਜਾਚ ਨੂੰ) ਸਮਝੇ ਬਿਨਾ ਦੁਖ ਪਾਉਂਦਾ ਹੈ।੯। ਮੇਰੇ ਪ੍ਰਭੂ ਨੇ (ਹਰ ਇਕ ਦੇ) ਹਿਰਦੇ ਵਿਚ ਆਪਣੇ ਆਪ ਨੂੰ ਲੁਕਾਇਆ ਹੋਇਆ ਹੈ। ਗੁਰੂ ਦੀ ਕ੍ਰਿਪਾ ਦੁਆਰਾ ਮਿਲਾਇਆ ਹੋਇਆ (ਮਨੁੱਖ) ਹਰਿ ਨੂੰ ਮਿਲਦਾ ਹੈ। ਪ੍ਰਭੂ ਸੱਚਾ ਹੈ ਅਤੇ (ਉਸ ਦਾ) ਕਾਰਜ-ਵਿਧਾਨ ਵੀ ਸੱਚਾ ਹੈ। (ਉਹ ਗੁਰੂ ਦੀ ਮਿਹਰ ਨਾਲ) ਅਮੋਲਕ ਨਾਮ ਪ੍ਰਾਪਤ ਕਰ ਲੈਂਦਾ ਹੈ।੧੦। ਇਸ ਸ਼ਰੀਰ ਦਾ ਮਹੱਤਵ ਕਿਸੇ ਨੇ ਨਹੀਂ ਸਮਝਿਆ। ਮੇਰੇ ਸੁਆਮੀ ਨੇ ਇਹ ਵਿਵਸਥਾ ਬਣਾਈ ਹੈ। ਜੋ ਗੁਰਮੁਖ ਹੁੰਦਾ ਹੈ, ਉਹ (ਵਿਕਾਰਾਂ ਦੇ ਪ੍ਰਭਾਵ ਤੋਂ) ਸ਼ਰੀਰ ਨੂੰ ਸਵੱਛ ਰਖਦਾ ਹੈ। (ਉਸ ਨੂੰ) ਪ੍ਰਭੂ ਆਪਣੇ ਆਪ ਹੀ ਨਾਲ ਮਿਲਾ ਲੈਂਦਾ ਹੈ।੧੧। (ਇਸ) ਸ਼ਰੀਰ ਦੇ ਅੰਦਰ (ਆਤਮਿਕ) ਘਾਟਾ ਹੈ ਅਤੇ ਲਾਭ ਵੀ ਇਸੇ ਵਿਚ ਹੈ। ਗੁਰਮੁਖ (ਸਾਧਕ) ਬੇਪਰਵਾਹੁ (ਪ੍ਰਭੂ) ਨੂੰ (ਇਸ ਸ਼ਰੀਰ ਵਿਚ) ਖੋਜਦਾ ਹੈ। ਗੁਰਮੁਖ (ਹਰਿ-ਨਾਮ ਦੇ) ਵਪਾਰ ਵਿਚ ਸੱਚਾ ਸੁਖ ਪ੍ਰਾਪਤ ਕਰਦਾ ਹੈ ਅਤੇ ਸੁਤੈ ਹੀ ਸਹਿਜ ਅਵਸਥਾ ਵਿਚ (ਆਪਣੇ ਆਪ ਨੂੰ) ਮਿਲਾਈ ਰਖਦਾ ਹੈ।੧੨।

(ਪ੍ਰਭੂ ਦਾ) ਮਹਲ ਸੱਚਾ ਹੈ ਅਤੇ ਭੰਡਾਰ ਵੀ ਸੱਚੇ ਹਨ। (ਉਹ) ਦੇਣ ਵਾਲਾ ਆਪ ਹੀ (ਸਭ ਜੀਵਾਂ ਨੂੰ) ਦਿੰਦਾ ਹੈ। ਗੁਰਮੁਖ (ਸਾਧਕ) ਸੁਖਦਾਤੇ (ਪ੍ਰਭੂ) ਨੂੰ ਸਰਾਹੁੰਦਾ ਹੈ (ਅਤੇ ਉਸ ਦੇ ਨਾਮ ਨੂੰ) ਮਨ ਵਿਚ ਰਖ ਕੇ (ਉਸ ਦੀ) ਕੀਮਤ ਪਾਉਂਦਾ ਹੈ।੧੩। (ਮਨੁੱਖ ਦੇ) ਸ਼ਰੀਰ ਵਿਚ (ਨਾਮ ਰੂਪ) ਪਦਾਰਥ ਹੈ, (ਪਰ ਮਨੁੱਖ ਨੇ ਉਸ ਦਾ) ਮਹੱਤਵ ਨਹੀਂ ਸਮਝਿਆ। ਗੁਰਮੁਖ (ਸਾਧਕ) ਨੂੰ ਆਪ ਹੀ (ਪ੍ਰਭੂ) ਵਡਿਆਈ ਬਖ਼ਸ਼ਦਾ ਹੈ। ਜਿਸ (ਪ੍ਰਭੂ ਦਾ ਇਹ) ਹਟ ਹੈ, ਉਹੀ (ਇਸ ਵਿਚਲੀ) ਵਸਤੂ ਨੂੰ ਸਮਝਦਾ ਹੈ। ਗੁਰੂ ਦੁਆਰਾ (ਦਾਤ) ਦਿੰਦਿਆਂ (ਪ੍ਰਭੂ) ਪਛਤਾਉਂਦਾ ਨਹੀਂ ਹੈ।੧੪। ਪ੍ਰਭੂ ਹਰ ਇਕ ਵਿਚ ਸਮਾ ਰਿਹਾ ਹੈ। ਗੁਰੂ ਦੀ ਕ੍ਰਿਪਾ ਦੁਆਰਾ ਹੀ (ਪਰਮਾਤਮਾ) ਪਾਇਆ ਜਾ ਸਕਦਾ ਹੈ। ਪ੍ਰਭੂ ਆਪ ਹੀ (ਗੁਰੂ ਨਾਲ) ਮੇਲ ਕੇ (ਫਿਰ) ਆਪਣੇ ਨਾਲ ਮਿਲਾ ਲੈਂਦਾ ਹੈ ਅਤੇ ਸ਼ਬਦ ਦੁਆਰਾ ਸਹਿਜ ਅਵਸਥਾ ਵਿਚ ਸਮਾਈ ਰਖਦਾ ਹੈ।੧੫। ਸੱਚਾ (ਪ੍ਰਭੂ) ਆਪ ਹੀ ਸ਼ਬਦ ਵਿਚ ਮਿਲਾਉਂਦਾ ਹੈ। ਸ਼ਬਦ ਦੁਆਰਾ (ਮਨੁੱਖ ਦੇ) ਹਿਰਦੇ ਵਿਚੋਂ ਭਰਮ ਦੂਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ (ਸਿਮਰਨ ਦੁਆਰਾ) ਵਡਿਆਈ ਮਿਲਦੀ ਹੈ ਅਤੇ ਨਾਮ ਦੁਆਰਾ ਹੀ ਸੁਖ ਪਾਈਦਾ ਹੈ।੧੬।੮।੨੨।

**ਮਾਰੂ ਮਹਲਾ ੩**

ਹੇ ਅਗਮ, ਅਗੋਚਰ, ਬੇਪਰਵਾਹ (ਪ੍ਰਭੂ)! ਹੇ ਆਪਣੇ ਆਪ ਮਿਹਰਬਾਨ ਹੋਣ ਵਾਲੇ ਅਗਮ, ਅਥਾਹ (ਪਰਮਾਤਮਾ)! (ਜਿਸ ਨੂੰ) ਗੁਰੂ ਦੇ ਸ਼ਬਦ ਦੁਆਰਾ (ਤੂੰ ਆਪਣੇ ਨਾਲ) ਮਿਲਾਇਆ ਹੈ, ਉਸ ਤਕ ਕੋਈ ਪਹੁੰਚ ਨਹੀਂ ਸਕਦਾ (ਅਰਥਾਤ ਉਹ ਪਰਮ ਸ੍ਰੇਸ਼ਠ ਹੋ ਜਾਂਦਾ ਹੈ)।੧। ਤੈਨੂੰ (ਉਹੀ) ਸੇਵਦੇ ਹਨ, ਜੋ ਤੈਨੂੰ ਚੰਗੇ ਲਗਦੇ ਹਨ। ਗੁਰੂ ਦੇ ਸ਼ਬਦ ਦੁਆਰਾ ਸੱਚੇ (ਨਾਮ) ਵਿਚ ਸਮਾਏ ਰਹਿੰਦੇ ਹਨ। (ਉਹ) ਹਰ ਰੋਜ਼ ਦਿਨ ਰਾਤ (ਤੇਰੇ) ਗੁਣ ਗਾਉਂਦੇ ਹਨ, (ਉਨ੍ਹਾਂ ਦੀ) ਜੀਭ ਨੂੰ ਹਰਿ (ਦਾ ਨਾਮ ਰੂਪ) ਰਸ ਚੰਗਾ ਲਗਦਾ ਹੈ।੨। (ਜੋ ਸਾਧਕ) ਸ਼ਬਦ ਦੁਆਰਾ (ਜੀਵਿਤ ਭਾਵ ਨਾਲ) ਮਰਦਾ ਹੈ, ਉਹ (ਅਸਲ ਵਿਚ ਆਪਣਾ) ਮਰਨਾ ਸਵਾਰ ਲੈਂਦਾ ਹੈ। (ਉਹ) ਪ੍ਰਭੂ ਦੇ ਗੁਣਾਂ ਨੂੰ ਹਿਰਦੇ ਵਿਚ ਧਾਰੀ ਰਖਦਾ ਹੈ।

ਹਰਿ ਦੇ ਚਰਣੀ ਲਗਣ ਕਰਕੇ (ਉਸ ਦਾ) ਜਨਮ ਸਫਲ ਹੈ, (ਉਸ ਨੇ) ਦ੍ਵੈਤ-ਭਾਵ ਨੂੰ ਖ਼ਤਮ ਕਰ ਦਿੱਤਾ ਹੈ ।੩। (ਜੋ ਵਿਅਕਤੀ) ਗੁਰੂ ਦੇ ਸ਼ਬਦ ਦੁਆਰਾ ਆਪਾ-ਭਾਵ ਗਵਾ ਲੈਂਦੇ ਹਨ, (ਉਨ੍ਹਾਂ ਨੂੰ) ਪ੍ਰਭੂ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ। (ਉਹ) ਹਰ ਰੋਜ਼ ਹਮੇਸ਼ਾ ਭਗਤੀ ਵਿਚ ਮਗਨ ਰਹਿੰਦੇ ਹਨ ਅਤੇ ਇਸ ਜਗਤ ਵਿਚ ਲਾਭ ਪ੍ਰਾਪਤ ਕਰ ਲੈਂਦੇ ਹਨ ।੪।

(ਹੇ ਪ੍ਰਭੂ ! ਮੈਂ) ਤੇਰੇ ਗੁਣ ਕਹਿਣਾ ਚਾਹੁੰਦਾ ਹਾਂ, (ਪਰ) ਮੈਥੋਂ ਕਹਿਣ ਨਹੀਂ ਹੁੰਦੇ (ਕਿਉਂਕਿ ਤੇਰੇ ਗੁਣਾਂ ਦਾ) ਨ ਅੰਤ ਹੈ, ਨ ਪਾਰਲਾ ਪਾਸਾ, ਨ ਹੀ ਕੀਮਤ ਪਾਈ ਜਾ ਸਕਦੀ ਹੈ। ਸੁਖ ਦਾਤਾ (ਪ੍ਰਭੂ) ਆਪ ਹੀ ਦਇਆ ਕਰੇ (ਤਾਂ) ਗੁਣਾਂ ਵਾਲਾ (ਪ੍ਰਭੂ) ਗੁਣਾਂ ਵਿਚ ਹੀ ਸਮਾਇਆ ਹੋਇਆ (ਅਨੁਭਵ ਹੋ ਜਾਂਦਾ ਹੈ) ।੫। ਇਸ ਜਗਤ ਵਿਚ (ਸਭ) ਮੋਹ ਦਾ ਪਸਾਰਾ ਹੈ। ਅਗਿਆਨੀ ਮਨਮੁਖ (ਮੋਹ ਦੇ) ਅੰਧਕਾਰ ਵਿਚ ਅੰਨ੍ਹਾ ਹੋਇਆ ਰਹਿੰਦਾ ਹੈ। (ਮਾਇਆਵੀ) ਧੰਧਿਆਂ ਵਿਚ ਦੌੜਦਾ ਹੋਇਆ ਜਨਮ ਨਸ਼ਟ ਕਰ ਲੈਂਦਾ ਹੈ ਅਤੇ ਨਾਮ ਤੋਂ ਬਿਨਾ ਦੁਖ ਪਾਉਂਦਾ ਹੈ ।੬। (ਜੇ ਪਰਮਾਤਮਾ ਦੀ) ਕ੍ਰਿਪਾ ਹੋਵੇ ਤਾਂ (ਮਨੁੱਖ ਨੂੰ) ਸਤਿਗੁਰੂ ਮਿਲਦਾ ਹੈ ਅਤੇ ਹਉਮੈ ਦੀ ਮੈਲ (ਗੁਰੂ ਦੇ) ਸ਼ਬਦ ਨਾਲ ਸਾੜ ਦਿੰਦਾ ਹੈ। (ਉਸ ਦਾ) ਮਨ ਨਿਰਮਲ ਹੋ ਜਾਂਦਾ ਹੈ ਅਤੇ (ਗੁਰੂ ਦਾ) ਗਿਆਨ ਰੂਪ ਰਤਨ (ਉਸ ਦੇ ਹਿਰਦੇ ਵਿਚ) ਪ੍ਰਕਾਸ਼ ਕਰ ਦਿੰਦਾ ਹੈ। (ਇਸ ਤਰ੍ਹਾਂ) ਅਗਿਆਨ ਦਾ ਹਨੇਰਾ ਨਸ਼ਟ ਕਰ ਲਿਆ ਜਾਂਦਾ ਹੈ ।੭। (ਹੇ ਪ੍ਰਭੂ !) ਤੇਰੇ ਨਾਮ ਅਨੇਕ ਹਨ, (ਉਨ੍ਹਾਂ ਦੀ) ਕੀਮਤ ਨਹੀਂ ਪਾਈ ਜਾ ਸਕਦੀ। ਹੇ ਹਰਿ ! (ਜੇ ਮਿਹਰ ਕਰੇਂ ਤਾਂ ਮੈਂ ਤੇਰਾ) ਸੱਚਾ ਨਾਮ (ਆਪਣੇ) ਹਿਰਦੇ ਵਿਚ ਵਸਾਵਾਂ। ਹੇ ਪ੍ਰਭੂ ! ਤੇਰਾ ਮੁੱਲਾਂਕਣ ਕੌਣ ਕਰ ਸਕਦਾ ਹੈ? ਤੂੰ ਆਪ ਸਹਿਜ ਅਵਸਥਾ ਵਿਚ ਸਮਾਇਆ ਹੋਇਆ ਹੈਂ ।੮।

(ਪ੍ਰਭੂ ਦਾ) ਨਾਮ ਅਮੋਲਕ, ਅਗਮ ਅਤੇ ਅਪਾਰ ਹੈ। (ਉਸ ਨੂੰ) ਤੋਲਣ ਵਾਲਾ ਵੀ ਕੋਈ ਨਹੀਂ ਹੋਇਆ। (ਪ੍ਰਭੂ) ਆਪ ਹੀ ਤੋਲਦਾ ਅਤੇ ਤੁਲਾਉਂਦਾ ਹੈ, ਗੁਰੂ ਦੇ ਸ਼ਬਦ ਨਾਲ ਮੇਲ ਕੇ (ਪ੍ਰਭੂ ਆਪ ਹੀ) ਤੁਲਾਉਂਦਾ ਹੈ (ਅਰਥਾਤ ਕੀਮਤ ਪਾਉਣ ਦੇ ਯੋਗ ਬਣਾਉਂਦਾ ਹੈ) ।੯। (ਹੇ ਪਰਮਾਤਮਾ ! ਤੇਰੇ) ਸੇਵਕ (ਤੈਨੂੰ) ਸਿਮਰਦੇ ਹਨ ਅਤੇ ਬੇਨਤੀ ਕਰਦੇ ਹਨ। (ਉਨ੍ਹਾਂ ਨੂੰ) ਤੂੰ ਆਪ ਹੀ ਮੇਲ ਕੇ ਕੋਲ ਬਿਠਾਉਂਦਾ ਹੈ। (ਤੂੰ) ਸਾਰਿਆਂ ਜੀਵਾਂ ਨੂੰ ਸੁਖ ਦੇਣ ਵਾਲਾ ਹੈਂ। ਪੂਰੀ ਮਿਹਰ ਨਾਲ ਹੀ (ਸੇਵਕਾਂ ਨੇ ਤੈਨੂੰ) ਆਰਾਧਿਆ ਹੈ ।੧੦। ਜੋ (ਵਿਅਕਤੀ) ਸੱਚੇ (ਨਾਮ) ਦੀ ਕਮਾਈ ਕਰਦਾ ਹੈ, ਜਤ ਸਤ ਸੰਜਮ (ਦਾ ਫਲ ਉਸ ਨੂੰ ਆਪੇ ਮਿਲ ਜਾਂਦਾ ਹੈ)। ਜੋ ਹਰਿ ਦਾ ਗੁਣ ਗਾਉਂਦਾ ਹੈ, (ਉਸ ਦਾ) ਇਹ ਮਨ ਪਵਿਤਰ ਹੋ ਜਾਂਦਾ ਹੈ। (ਉਸ ਨੂੰ) ਇਸ ਵਿਸ਼ (ਰੂਪ ਮਾਇਆ) ਵਿਚ ਅੰਮ੍ਰਿਤ ਪ੍ਰਾਪਤ ਹੋ ਜਾਂਦਾ ਹੈ ਅਤੇ (ਉਹ) ਮੇਰੇ ਹਰਿ ਨੂੰ ਚੰਗਾ ਲਗਣ ਲਗ ਜਾਂਦਾ ਹੈ ।੧੧। ਜਿਸ ਨੂੰ (ਪ੍ਰਭੂ ਜੀਵਨ-ਜੁਗਤ) ਸਮਝਾਉਂਦਾ ਹੈ, ਉਹੀ ਸਮਝਦਾ ਹੈ। (ਉਹ) ਹਰਿ ਦੇ ਗੁਣ ਗਾਉਂਦਾ ਹੈ, (ਉਸ ਦੇ) ਅੰਦਰ ਸੂਝ ਆਉਣ ਲਗਦੀ ਹੈ। (ਉਹ) ਹਉਮੈ ਅਤੇ ਮਮਤਾ ਨੂੰ ਰੋਕ ਲੈਂਦਾ ਹੈ ਅਤੇ ਸਹਿਜ ਸੁਭਾ ਸੱਚੇ (ਨਾਮ) ਨੂੰ ਪ੍ਰਾਪਤ ਕਰ ਲੈਂਦਾ ਹੈ ।੧੨।

ਬਿਨਾ (ਪ੍ਰਭੂ ਦੀ) ਮਿਹਰ ਦੇ ਬਹੁਤ (ਲੋਕਾਈ) ਫਿਰ ਰਹੀ ਹੈ। ਮਰ ਮਰ ਕੇ ਫਿਰ ਜੰਮਣ ਨਾਲ (ਉਨ੍ਹਾਂ ਦਾ) ਗੇੜ ਖ਼ਤਮ ਨਹੀਂ ਹੁੰਦਾ। ਉਹ ਵਿਸ਼ ਵਿਚ ਮਸਤੇ ਵਿਸ਼ ਹੀ ਕਮਾਉਂਦੇ ਹਨ ਅਤੇ ਕਦੇ ਵੀ ਸੁਖ ਪ੍ਰਾਪਤ ਨਹੀਂ ਕਰਦੇ ।੧੩। ਭੇਖਧਾਰੀ (ਲੋਕ) ਬਹੁਤ ਭੇਖ ਕਰਦੇ ਹਨ। ਸ਼ਬਦ ਤੋਂ ਬਿਨਾ ਕਿਸੇ ਨੇ ਹਉਮੈ ਨੂੰ ਖ਼ਤਮ ਨਹੀਂ ਕੀਤਾ। (ਜੇ ਕੋਈ) ਜੀਵਿਤ ਭਾਵ ਨਾਲ ਮਰਦਾ ਹੈ, ਤਾਂ ਮੁਕਤੀ ਪ੍ਰਾਪਤ ਕਰਦਾ ਹੈ ਅਤੇ ਸੱਚੇ ਨਾਮ ਵਿਚ ਸਮਾ ਜਾਂਦਾ ਹੈ ।੧੪। ਅਗਿਆਨ ਅਤੇ ਤ੍ਰਿਸ਼ਨਾ ਇਸ ਸ਼ਰੀਰ ਨੂੰ ਸਾੜਦੀ ਹੈ। (ਇਹ ਤ੍ਰਿਸ਼ਨਾ) ਉਸ ਦੀ ਬੁਝਦੀ ਹੈ ਜੋ ਗੁਰੂ ਦਾ ਸ਼ਬਦ ਕਮਾਉਂਦਾ ਹੈ। (ਉਸ ਦਾ) ਤਨ ਮਨ ਠੰਢਾ ਰਹਿੰਦਾ ਹੈ, ਕ੍ਰੋਧ ਦੂਰ ਹੋ ਜਾਂਦਾ ਹੈ ਅਤੇ ਹਉਮੈ ਨੂੰ ਮਾਰ ਕੇ (ਪ੍ਰਭੂ ਵਿਚ) ਸਮਾ ਜਾਂਦਾ ਹੈ ।੧੫। ਸੱਚੇ ਪ੍ਰਭੂ ਦੀ ਵਡਿਆਈ ਵੀ ਸੱਚੀ ਹੈ। ਗੁਰੂ ਦੀ ਕ੍ਰਿਪਾ ਨਾਲ ਕਿਸੇ ਵਿਰਲੇ (ਸਾਧਕ) ਨੇ ਪ੍ਰਾਪਤ ਕੀਤੀ ਹੈ। ਨਾਨਕ ਇਕ ਬੇਨਤੀ ਕਰਦਾ ਹੈ (ਕਿ ਜਿਸ ਨੇ ਵਡਿਆਈ ਪ੍ਰਾਪਤ ਕੀਤੀ ਹੈ, ਉਹ) ਨਾਮ ਹੀ ਨਾਮ ਵਿਚ ਸਮਾਇਆ ਰਹਿੰਦਾ ਹੈ ।੧੬।੧।੨੩।

ਜਨਮੁ ਸਫਲੁ ਹਰਿ ਚਰਣੀ ਲਾਗੇ ਦੂਜਾ ਭਾਉ ਚੁਕਾਇਆ ॥੩॥
ਹਰਿ ਜੀਉ ਮੇਲੇ ਆਪਿ ਮਿਲਾਏ ॥ ਗੁਰ ਕੈ ਸਬਦੇ ਆਪੁ ਗਵਾਏ ॥
ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ ॥੪॥

ਤੇਰੇ ਗੁਣ ਕਹਾ ਮੈ ਕਹਣੁ ਨ ਜਾਈ ॥ ਅੰਤੁ ਨ ਪਾਰਾ ਕੀਮਤਿ ਨਹੀ ਪਾਈ ॥
ਆਪੇ ਦਇਆ ਕਰੇ ਸੁਖਦਾਤਾ ਗੁਣ ਮਹਿ ਗੁਣੀ ਸਮਾਇਆ ॥੫॥
ਇਸੁ ਜਗ ਮਹਿ ਮੋਹੁ ਹੈ ਪਾਸਾਰਾ ॥ ਮਨਮੁਖੁ ਅਗਿਆਨੀ ਅੰਧੁ ਅੰਧਾਰਾ ॥
ਧੰਧੈ ਧਾਵਤੁ ਜਨਮੁ ਗਵਾਇਆ ਬਿਨੁ ਨਾਵੈ ਦੁਖੁ ਪਾਇਆ ॥੬॥
ਕਰਮੁ ਹੋਵੈ ਤਾ ਸਤਿਗੁਰੁ ਪਾਏ ॥ ਹਉਮੈ ਮੈਲੁ ਸਬਦਿ ਜਲਾਏ ॥
ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥੭॥
ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ ॥ ਸਚੁ ਨਾਮੁ ਹਰਿ ਹਿਰਦੈ ਵਸਾਈ ॥
ਕੀਮਤਿ ਕਉਣੁ ਕਰੇ ਪ੍ਰਭ ਤੇਰੀ ਤੂ ਆਪੇ ਸਹਜਿ ਸਮਾਇਆ ॥੮॥

ਨਾਮੁ ਅਮੋਲਕੁ ਅਗਮ ਅਪਾਰਾ ॥ ਨਾ ਕੋ ਹੋਆ ਤੋਲਣਹਾਰਾ ॥
ਆਪੇ ਤੋਲੇ ਤੋਲਿ ਤੋਲਾਏ ਗੁਰ ਸਬਦੀ ਮੇਲਿ ਤੋਲਾਇਆ ॥੯॥
ਸੇਵਕ ਸੇਵਹਿ ਕਰਹਿ ਅਰਦਾਸਿ ॥ ਤੂ ਆਪੇ ਮੇਲਿ ਬਹਾਲਹਿ ਪਾਸਿ ॥
ਸਭਨਾ ਜੀਆ ਕਾ ਸੁਖਦਾਤਾ ਪੂਰੈ ਕਰਮਿ ਧਿਆਇਆ ॥੧੦॥
ਜਤੁ ਸਤੁ ਸੰਜਮੁ ਜਿ ਸਚੁ ਕਮਾਵੈ ॥ ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ ॥
ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ ਹਰਿ ਜੀਉ ਮੇਰੇ ਭਾਇਆ ॥੧੧॥
ਜਿਸ ਨੋ ਬੁਝਾਏ ਸੋਈ ਬੂਝੈ ॥ ਹਰਿ ਗੁਣ ਗਾਵੈ ਅੰਦਰੁ ਸੁਝੈ ॥
ਹਉਮੈ ਮੇਰਾ ਠਾਕਿ ਰਹਾਏ ਸਹਜੇ ਹੀ ਸਚੁ ਪਾਇਆ ॥੧੨॥

ਬਿਨੁ ਕਰਮਾ ਹੋਰ ਫਿਰੈ ਘਨੇਰੀ ॥ ਮਰਿ ਮਰਿ ਜੰਮੈ ਚੁਕੈ ਨ ਫੇਰੀ ॥
ਬਿਖੁ ਕਾ ਰਾਤਾ ਬਿਖੁ ਕਮਾਵੈ ਸੁਖੁ ਨ ਕਬਹੂ ਪਾਇਆ ॥੧੩॥
ਬਹੁਤੇ ਭੇਖ ਕਰੇ ਭੇਖਧਾਰੀ ॥ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ ॥
ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ ॥੧੪॥
ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ ॥ ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ॥
ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ ॥੧੫॥
ਸਚਾ ਸਾਹਿਬੁ ਸਚੀ ਵਡਿਆਈ ॥ ਗੁਰ ਪਰਸਾਦੀ ਵਿਰਲੈ ਪਾਈ ॥
ਨਾਨਕੁ ਏਕ ਕਹੈ ਬੇਨੰਤੀ ਨਾਮੇ ਨਾਮਿ ਸਮਾਇਆ ॥੧੬॥੧॥੨੩॥

ਮਾਰੂ ਮਹਲਾ ੩ ॥
ਨਦਰੀ ਭਗਤਾ ਲੈਹੁ ਮਿਲਾਏ ॥ ਭਗਤ ਸਲਾਹਨਿ ਸਦਾ ਲਿਵ ਲਾਏ ॥
ਤਉ ਸਰਣਾਈ ਉਬਰਹਿ ਕਰਤੇ ਆਪੇ ਮੇਲਿ ਮਿਲਾਇਆ ॥੧॥
ਪੂਰੈ ਸਬਦਿ ਭਗਤਿ ਸੁਹਾਈ ॥ ਅੰਤਰਿ ਸੁਖੁ ਤੇਰੈ ਮਨਿ ਭਾਈ ॥
ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ ॥੨॥
ਹਉਮੈ ਵਿਚਿ ਸਦ ਜਲੈ ਸਰੀਰਾ ॥ ਕਰਮੁ ਹੋਵੈ ਭੇਟੇ ਗੁਰੁ ਪੂਰਾ ॥
ਅੰਤਰਿ ਅਗਿਆਨੁ ਸਬਦਿ ਬੁਝਾਏ ਸਤਿਗੁਰ ਤੇ ਸੁਖੁ ਪਾਇਆ ॥੩॥
ਮਨਮੁਖੁ ਅੰਧਾ ਅੰਧੁ ਕਮਾਏ ॥ ਬਹੁ ਸੰਕਟ ਜੋਨੀ ਭਰਮਾਏ ॥
ਜਮ ਕਾ ਜੇਵੜਾ ਕਦੇ ਨ ਕਾਟੈ ਅੰਤੇ ਬਹੁ ਦੁਖੁ ਪਾਇਆ ॥੪॥

ਆਵਣ ਜਾਣਾ ਸਬਦਿ ਨਿਵਾਰੇ ॥ ਸਚੁ ਨਾਮੁ ਰਖੈ ਉਰ ਧਾਰੇ ॥
ਗੁਰ ਕੈ ਸਬਦਿ ਮਰੈ ਮਨੁ ਮਾਰੇ ਹਉਮੈ ਜਾਇ ਸਮਾਇਆ ॥੫॥
ਆਵਣ ਜਾਣੈ ਪਰਜ ਵਿਗੋਈ ॥ ਬਿਨੁ ਸਤਿਗੁਰ ਥਿਰੁ ਕੋਇ ਨ ਹੋਈ ॥
ਅੰਤਰਿ ਜੋਤਿ ਸਬਦਿ ਸੁਖੁ ਵਸਿਆ ਜੋਤੀ ਜੋਤਿ ਮਿਲਾਇਆ ॥੬॥
ਪੰਚ ਦੂਤ ਚਿਤਵਹਿ ਵਿਕਾਰਾ ॥ ਮਾਇਆ ਮੋਹ ਕਾ ਏਹੁ ਪਸਾਰਾ ॥
ਸਤਿਗੁਰੁ ਸੇਵੇ ਤਾ ਮੁਕਤੁ ਹੋਵੈ ਪੰਚ ਦੂਤ ਵਸਿ ਆਇਆ ॥੭॥
ਬਾਝੁ ਗੁਰੂ ਹੈ ਮੋਹੁ ਗੁਬਾਰਾ ॥ ਫਿਰਿ ਫਿਰਿ ਡੁਬੈ ਵਾਰੋ ਵਾਰਾ ॥
ਸਤਿਗੁਰ ਭੇਟੇ ਸਚੁ ਦ੍ਰਿੜਾਏ ਸਚੁ ਨਾਮੁ ਮਨਿ ਭਾਇਆ ॥੮॥

ਸਾਚਾ ਦਰੁ ਸਾਚਾ ਦਰਵਾਰਾ ॥ ਸਚੇ ਸੇਵਹਿ ਸਬਦਿ ਪਿਆਰਾ ॥
ਸਚੀ ਧੁਨਿ ਸਚੇ ਗੁਣ ਗਾਵਾ ਸਚੇ ਮਾਹਿ ਸਮਾਇਆ ॥੯॥
ਘਰੈ ਅੰਦਰਿ ਕੋ ਘਰੁ ਪਾਏ ॥ ਗੁਰ ਕੈ ਸਬਦੇ ਸਹਜਿ ਸੁਭਾਏ ॥
ਓਥੈ ਸੋਗੁ ਵਿਜੋਗੁ ਨ ਵਿਆਪੈ ਸਹਜੇ ਸਹਜਿ ਸਮਾਇਆ ॥੧੦॥
ਦੂਜੈ ਭਾਇ ਦੁਸਟਾ ਕਾ ਵਾਸਾ ॥ ਭਉਦੇ ਫਿਰਹਿ ਬਹੁ ਮੋਹ ਪਿਆਸਾ ॥
ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ ॥੧੧॥
ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ ॥
ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ ॥੧੨॥

ਮਾਰੂ ਮਹਲਾ ੩

(ਹੇ ਪਰਮਾਤਮਾ! ਤੂੰ ਆਪਣੀ) ਮਿਹਰ ਨਾਲ ਭਗਤਾਂ ਨੂੰ (ਆਪਣੇ ਨਾਲ) ਮਿਲਾ ਲੈ। (ਤੇਰੇ) ਭਗਤ ਸਦਾ ਲਿਵ ਲਗਾ ਕੇ (ਤੈਨੂੰ) ਸਲਾਹੁੰਦੇ ਹਨ। ਹੇ ਕਰਤਾਰ! ਤੇਰੀ ਸ਼ਰਣ ਵਿਚ ਪਿਆਂ (ਉਹ ਪਾਪਾਂ ਤੋਂ) ਸੁਰਖਿਅਤ ਰਹਿੰਦੇ ਹਨ। (ਤੂੰ) ਆਪ ਹੀ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈਂ।੧। ਪੂਰੇ (ਗੁਰੂ ਦੇ) ਸ਼ਬਦ ਨਾਲ (ਕੀਤੀ) ਭਗਤੀ ਸੋਹਣੀ ਲਗਦੀ ਹੈ। (ਉਸ ਨਾਲ ਭਗਤ ਦੇ) ਹਿਰਦੇ ਵਿਚ ਸੁਖ (ਵਰਤ ਜਾਂਦਾ ਹੈ) ਅਤੇ (ਭਗਤੀ) ਤੇਰੇ ਮਨ ਨੂੰ ਚੰਗੀ ਲਗਣ ਲਗ ਜਾਂਦੀ ਹੈ। (ਭਗਤ ਦਾ) ਮਨ ਤਨ ਸੱਚੀ ਭਗਤੀ ਵਿਚ ਭਿਜਿਆ ਰਹਿੰਦਾ ਹੈ ਅਤੇ (ਉਸ ਨੇ) ਸੱਚੇ ਨਾਲ ਚਿਤ ਜੋੜਿਆ ਹੁੰਦਾ ਹੈ।੨। ਹਉਮੈ (ਦੀ ਅੱਗ) ਵਿਚ ਹਮੇਸ਼ਾ ਸ਼ਰੀਰ ਸੜਦਾ ਰਹਿੰਦਾ ਹੈ। (ਜਦੋਂ ਪ੍ਰਭੂ ਦੀ) ਮਿਹਰ ਹੋ ਜਾਏ (ਤਾਂ) ਪੂਰਾ ਗੁਰੂ ਮਿਲਦਾ ਹੈ। (ਉਹ ਸਾਧਕ ਆਪਣੇ) ਅੰਦਰੋਂ ਸ਼ਬਦ ਰਾਹੀਂ ਅਗਿਆਨ ਨੂੰ ਖ਼ਤਮ ਕਰ ਲੈਂਦਾ ਹੈ ਅਤੇ ਸਤਿਗੁਰੂ ਤੋਂ ਸੁਖ ਪ੍ਰਾਪਤ ਕਰ ਲੈਂਦਾ ਹੈ।੩। ਮਨਮੁਖ (ਮਾਇਆ ਵਿਚ) ਅੰਨ੍ਹਾ ਹੋਇਆ ਅਗਿਆਨਤਾ ਵਾਲੇ ਕੰਮ ਕਰਦਾ ਹੈ। ਜੂਨਾਂ ਵਿਚ ਭਟਕਦਾ ਹੋਇਆ ਬਹੁਤ ਔਖ (ਸਹਿੰਦਾ ਹੈ)। ਜਮ ਦੀ ਫਾਹੀ (ਉਸ ਦੇ ਗਲੇ ਵਿਚੋਂ) ਕਦੇ ਵੀ ਨਹੀਂ ਕਟੀਂਦੀ, ਅੰਤ ਸਮੇਂ (ਉਹ) ਬਹੁਤ ਦੁਖ ਪਾਉਂਦਾ ਹੈ।੪।

(ਜੋ) ਸੱਚੇ ਨਾਮ ਨੂੰ ਹਿਰਦੇ ਵਿਚ ਧਾਰਣ ਕਰਦਾ ਹੈ, (ਉਹ) ਸ਼ਬਦ ਰਾਹੀਂ ਆਵਾਗਵਣ (ਦਾ ਚੱਕਰ) ਖ਼ਤਮ ਕਰ ਲੈਂਦਾ ਹੈ। (ਜੋ ਵਿਅਕਤੀ) ਗੁਰੂ ਦੇ ਸ਼ਬਦ ਰਾਹੀਂ ਮਰਦਾ ਹੈ, (ਉਹ) ਮਨ ਨੂੰ ਵਸ ਵਿਚ ਕਰੇ ਲੈਂਦਾ ਹੈ। (ਉਸ ਵਿਚੋਂ) ਹਉਮੈ ਚਲੀ ਜਾਂਦੀ ਹੈ, (ਉਹ ਪ੍ਰਭੂ ਵਿਚ) ਸਮਾ ਜਾਂਦਾ ਹੈ।੫। ਆਉਣ ਜਾਣ (ਅਰਥਾਤ ਜਨਮ ਮਰਨ) ਵਿਚ ਲੋਕਾਈ (*ਪਰਜ*) ਖ਼ਰਾਬ ਹੁੰਦੀ ਰਹਿੰਦੀ ਹੈ। ਗੁਰੂ ਤੋਂ ਬਿਨਾ ਕੋਈ ਵੀ ਸਥਿਰ ਨਹੀਂ ਹੋ ਸਕਦਾ। (ਜਿਸ ਦੇ) ਹਿਰਦੇ ਵਿਚ ਸ਼ਬਦ ਦੁਆਰਾ (ਆਤਮਿਕ) ਸੁਖ ਵਸ ਜਾਂਦਾ ਹੈ, (ਉਸ ਦੀ ਜੀਵ-) ਜੋਤਿ ਨੂੰ (ਬ੍ਰਹਮ-)ਜੋਤਿ ਵਿਚ ਮਿਲਾ ਲਿਆ ਜਾਂਦਾ ਹੈ।੬। ਪੰਜ ਦੂਤਾਂ (ਅਰਥਾਤ ਮਨੋਵਿਕਾਰਾਂ) (ਦੇ ਵਸ ਵਿਚ ਪੈ ਕੇ ਮਨੁੱਖ) ਵਿਕਾਰਾਂ ਬਾਰੇ ਹੀ ਸੋਚਦਾ ਹੈ। ਇਹ ਸਾਰਾ ਖਿਲਾਰਾ ਮਾਇਆ ਦੇ ਮੋਹ ਦਾ ਹੀ ਹੈ। (ਜੋ ਵਿਅਕਤੀ) ਸਤਿਗੁਰੂ ਨੂੰ ਸੇਵਦਾ ਹੈ, ਤਾਂ (ਉਹ) ਮੁਕਤ ਹੋ ਜਾਂਦਾ ਹੈ ਅਤੇ ਪੰਜ ਦੂਤ (ਉਸ ਦੇ) ਵਸ ਵਿਚ ਆ ਜਾਂਦੇ ਹਨ।੭। ਗੁਰੂ ਤੋਂ ਬਿਨਾ (ਸਭ) ਮੋਹ ਦਾ ਹੀ ਅੰਧਕਾਰ ਹੈ, (ਮਨੁੱਖ) ਬਾਰ ਬਾਰ (ਮੋਹ ਦੇ ਸਮੁੰਦਰ ਵਿਚ) ਫਿਰ ਫਿਰ ਡੁਬਦਾ ਹੈ। ਸਤਿਗੁਰੂ ਦੇ ਮਿਲਣ ਨਾਲ (ਉਹ) ਸੱਚਾ (ਨਾਮ) ਦ੍ਰਿੜ੍ਹ ਕਰਾਉਂਦਾ ਹੈ, (ਫਿਰ ਸਾਧਕ ਦੇ) ਮਨ ਵਿਚ ਸੱਚਾ ਨਾਮ ਚੰਗਾ ਲਗਣ ਲਗ ਜਾਂਦਾ ਹੈ।੮।

(ਪ੍ਰਭੂ ਦਾ) ਦਰ ਸੱਚਾ ਹੈ (ਅਤੇ ਉਸ ਦਾ) ਦਰਬਾਰ ਵੀ ਸੱਚਾ ਹੈ। (ਜੋ) ਸੱਚੇ (ਪ੍ਰਭੂ) ਨੂੰ ਸੇਵਦਾ ਹੈ, (ਉਸ ਨੂੰ ਗੁਰੂ ਦਾ) ਸ਼ਬਦ ਪਿਆਰਾ ਲਗਦਾ ਹੈ। (ਉਸ ਦੀ ਚਾਹੁ ਹੁੰਦੀ ਹੈ ਕਿ) ਸੱਚੀ ਧੁਨੀ ਨਾਲ ਸੱਚੇ ਦੇ ਗੁਣ ਗਾਵਾਂ ਅਤੇ ਸੱਚੇ (ਪਰਮਾਤਮਾ) ਵਿਚ ਲੀਨ ਹੋ ਜਾਵਾਂ।੯। (ਹਿਰਦੇ ਰੂਪ) ਘਰ ਵਿਚ ਕੋਈ ਵਿਰਲਾ ਹੀ (ਪ੍ਰਭੂ ਦਾ) ਘਰ ਲਭਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਹ) ਸਹਿਜ ਅਵਸਥਾ ਵਿਚ ਪ੍ਰੇਮ ਨਾਲ ਟਿਕਿਆ ਰਹਿੰਦਾ ਹੈ। (ਉਸ) ਸਹਿਜ ਅਵਸਥਾ ਵਿਚ ਸੋਗ ਅਤੇ ਵਿਯੋਗ ਨਹੀਂ ਵਿਆਪਦਾ, ਸਹਿਜ ਢੰਗ ਨਾਲ ਸਹਿਜ ਅਵਸਥਾ ਵਿਚ (ਉਹ) ਟਿਕਿਆ ਰਹਿੰਦਾ ਹੈ।੧੦। ਦ੍ਵੈਤ-ਭਾਵ ਵਿਚ ਦੁਸਟਾਂ ਦਾ ਵਾਸਾ ਹੁੰਦਾ ਹੈ। (ਮਾਇਆ ਦੇ) ਮੋਹ ਅਤੇ ਤ੍ਰਿਸ਼ਨਾ ਵਿਚ ਬਹੁਤ (ਲੋਕ) ਭੌਂਦੇ ਫਿਰਦੇ ਹਨ। (ਉਹ) ਮਾੜੀ ਸੰਗਤ ਵਿਚ ਬਹਿੰਦੇ ਹਨ ਅਤੇ ਹਮੇਸ਼ਾ ਦੁਖ ਪਾਉਂਦੇ ਹਨ। (ਉਨ੍ਹਾਂ ਨੇ) ਦੁਖ ਹੀ ਦੁਖ ਕਮਾਇਆ ਹੁੰਦਾ ਹੈ।੧੧। ਸਤਿਗੁਰੂ ਤੋਂ ਬਿਨਾ ਚੰਗੀ ਸੰਗਤ (ਪ੍ਰਾਪਤ) ਨਹੀਂ ਹੁੰਦੀ। ਸ਼ਬਦ ਤੋਂ ਬਿਨਾ ਕੋਈ ਪਾਰ ਨਹੀਂ ਪਾ ਸਕਦਾ। (ਜੋ ਸਾਧਕ) ਸਹਿਜ ਢੰਗ ਨਾਲ ਦਿਨ ਰਾਤ (ਪ੍ਰਭੂ ਦਾ) ਗੁਣ-ਗਾਨ ਕਰਦੇ ਹਨ, (ਉਨ੍ਹਾਂ ਦੀ ਜੀਵ-) ਜੋਤਿ ਨੂੰ (ਪ੍ਰਭੂ ਬ੍ਰਹਮ-)ਜੋਤਿ ਵਿਚ ਮਿਲਾ ਲੈਂਦਾ ਹੈ।੧੨।

ਕਾਇਆ ਬਿਰਖੁ ਪੰਖੀ ਵਿਚਿ ਵਾਸਾ ॥ ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥
ਉਡਹਿ ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ ॥੧੩॥
ਕਾਇਆ ਸੋਧਹਿ ਸਬਦੁ ਵੀਚਾਰਹਿ ॥ ਮੋਹ ਠਗਉਰੀ ਭਰਮੁ ਨਿਵਾਰਹਿ ॥
ਆਪੇ ਕ੍ਰਿਪਾ ਕਰੇ ਸੁਖਦਾਤਾ ਆਪੇ ਮੇਲਿ ਮਿਲਾਇਆ ॥੧੪॥
ਸਦ ਹੀ ਨੇੜੈ ਦੂਰਿ ਨ ਜਾਣਹੁ ॥ ਗੁਰ ਕੈ ਸਬਦਿ ਨਜੀਕਿ ਪਛਾਣਹੁ ॥
ਬਿਗਸੈ ਕਮਲੁ ਕਿਰਣਿ ਪਰਗਾਸੈ ਪਰਗਟੁ ਕਰਿ ਦੇਖਾਇਆ ॥੧੫॥
ਆਪੇ ਕਰਤਾ ਸਚਾ ਸੋਈ ॥ ਆਪੇ ਮਾਰਿ ਜੀਵਾਲੇ ਅਵਰੁ ਨ ਕੋਈ ॥
ਨਾਨਕ ਨਾਮੁ ਮਿਲੈ ਵਡਿਆਈ ਆਪੁ ਗਵਾਇ ਸੁਖੁ ਪਾਇਆ ॥੧੬॥੨॥੨੪॥

ਮਾਰੂ ਸੋਲਹੇ ਮਹਲਾ ੪ ੴ ਸਤਿਗੁਰ ਪ੍ਰਸਾਦਿ ॥
ਸਚਾ ਆਪਿ ਸਵਾਰਣਹਾਰਾ ॥ ਅਵਰ ਨ ਸੂਝਸਿ ਬੀਜੀ ਕਾਰਾ ॥
ਗੁਰਮੁਖਿ ਸਚੁ ਵਸੈ ਘਟ ਅੰਤਰਿ ਸਹਜੇ ਸਚਿ ਸਮਾਈ ਹੇ ॥੧॥
ਸਭਨਾ ਸਚੁ ਵਸੈ ਮਨ ਮਾਹੀ ॥ ਗੁਰ ਪਰਸਾਦੀ ਸਹਜਿ ਸਮਾਹੀ ॥
ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ਗੁਰ ਚਰਣੀ ਚਿਤੁ ਲਾਈ ਹੇ ॥੨॥
ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ ॥ ਸਤਿਗੁਰੁ ਸੇਵੀ ਅਵਰੁ ਨ ਦੂਜਾ ॥
ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ ॥੩॥
ਬਿਨੁ ਸਤਿਗੁਰ ਜੋ ਦੂਜੈ ਲਾਗੇ ॥ ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ ॥
ਨਾਨਕ ਤਿਨ ਕੀ ਫਿਰਿ ਗਤਿ ਹੋਵੈ ਜਿ ਗੁਰਮੁਖਿ ਰਹਹਿ ਸਰਣਾਈ ਹੇ ॥੪॥

ਗੁਰਮੁਖਿ ਪ੍ਰੀਤਿ ਸਦਾ ਹੈ ਸਾਚੀ ॥ ਸਤਿਗੁਰ ਤੇ ਮਾਗਉ ਨਾਮੁ ਅਜਾਚੀ ॥
ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਰਖਿ ਲੇਵਹੁ ਗੁਰ ਸਰਣਾਈ ਹੇ ॥੫॥
ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥੬॥
ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥ ਅਨਦਿਨੁ ਗੁਰੁ ਗੁਰੁ ਕਰਤ ਵਿਹਾਈ ॥
ਬਿਨੁ ਸਤਿਗੁਰ ਕੋ ਸੀਝੈ ਨਾਹੀ ਗੁਰ ਚਰਣੀ ਚਿਤੁ ਲਾਈ ਹੇ ॥੭॥
ਜਿਸੁ ਭਾਵੈ ਤਿਸੁ ਆਪੇ ਦੇਇ ॥ ਗੁਰਮੁਖਿ ਨਾਮੁ ਪਦਾਰਥੁ ਲੇਇ ॥
ਆਪੇ ਕ੍ਰਿਪਾ ਕਰੇ ਨਾਮੁ ਦੇਵੈ ਨਾਨਕ ਨਾਮਿ ਸਮਾਈ ਹੇ ॥੮॥

ਗਿਆਨ ਰਤਨੁ ਮਨਿ ਪਰਗਟੁ ਭਇਆ ॥ ਨਾਮੁ ਪਦਾਰਥੁ ਸਹਜੇ ਲਇਆ ॥
ਏਹ ਵਡਿਆਈ ਗੁਰ ਤੇ ਪਾਈ ਸਤਿਗੁਰ ਕਉ ਸਦ ਬਲਿ ਜਾਈ ਹੇ ॥੯॥

ਸ਼ਰੀਰ (ਮਾਨੋ) ਬ੍ਰਿਛ ਹੈ ਅਤੇ ਇਸ ਵਿਚ (ਜੀਵਾਤਮਾ ਰੂਪ) ਪੰਛੀ ਦਾ ਬਸੇਰਾ ਹੈ। (ਜੋ ਪੰਛੀ ਨਾਮ ਰੂਪ) ਅੰਮ੍ਰਿਤ ਚੁਗਦਾ ਹੈ, ਉਸ ਦਾ ਗੁਰੂ ਦੇ ਸ਼ਬਦ ਵਿਚ ਨਿਵਾਸ ਹੁੰਦਾ ਹੈ। ਉਹ ਬਿਲਕੁਲ ਉਡਦਾ ਨਹੀਂ ਹੈ ਅਤੇ ਨ ਹੀ ਆਉਂਦਾ ਜਾਂਦਾ ਹੈ (ਅਰਥਾਤ ਜੰਮਦਾ ਮਰਦਾ ਨਹੀਂ ਹੈ, ਉਹ ਆਪਣੇ) ਵਾਸਤਵਿਕ ਘਰ ਵਿਚ ਵਾਸਾ ਪਾਈ ਰਖਦਾ ਹੈ।੧੩। (ਜੋ ਸਾਧਕ) ਸ਼ਰੀਰ ਨੂੰ (ਵਿਕਾਰਾਂ ਤੋਂ) ਬਚਾ ਕੇ ਰਖਦੇ ਹਨ ਅਤੇ ਸ਼ਬਦ ਨੂੰ ਵਿਚਾਰਦੇ ਹਨ, (ਉਹ) ਮੋਹ ਦੀ ਠਗ-ਬੂਟੀ (ਨਹੀਂ ਖਾਂਦੇ) ਅਤੇ ਭਰਮਾਂ ਨੂੰ ਦੂਰ ਕਰ ਲੈਂਦੇ ਹਨ। ਸੁਖ ਦਾਤਾ (ਪ੍ਰਭੂ) ਆਪ ਹੀ ਕ੍ਰਿਪਾ ਕਰਦਾ ਹੈ ਅਤੇ ਆਪ ਹੀ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੧੪। (ਪ੍ਰਭੂ ਸਭ ਦੇ) ਸਦਾ ਹੀ ਨੇੜੇ ਹੈ, (ਉਸ ਨੂੰ) ਦੂਰ ਨ ਸਮਝੋ। ਗੁਰੂ ਦੇ ਸ਼ਬਦ ਰਾਹੀਂ (ਉਸ ਨੂੰ) ਸਮੀਪ ਸਮਝੋ। (ਜਦੋਂ ਹਿਰਦੇ ਵਿਚ) ਬ੍ਰਹਮੀ ਕਿਰਨ ਪ੍ਰਕਾਸ਼ ਕਰਦੀ ਹੈ, (ਤਾਂ ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ। (ਗੁਰੂ ਸਾਧਕ ਨੂੰ ਪ੍ਰਭੂ) ਪ੍ਰਤਖ ਕਰਕੇ ਵਿਖਾ ਦਿੰਦਾ ਹੈ।੧੫। (ਉਹ) ਕਰਤਾ ਆਪ ਹੀ ਸਤਿਸਰੂਪ ਹੈ। (ਉਹ) ਆਪ ਹੀ ਮਾਰਦਾ ਅਤੇ ਜੀਵਾਉਂਦਾ ਹੈ, (ਉਸ ਤੋਂ ਭਿੰਨ) ਹੋਰ ਕੋਈ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੁਆਰਾ ਹੀ ਵਡਿਆਈ ਮਿਲਦੀ ਹੈ। ਆਪਾ-ਭਾਵ ਖ਼ਤਮ ਕਰਕੇ ਸੁਖ ਪਾ ਲਈਦਾ ਹੈ।੧੬।੨।੨੪।

**ਮਾਰੂ ਸੋਲਹੇ ਮਹਲਾ ੪**

(ਗੁਰਮੁਖ ਸਾਧਕ ਨੂੰ) ਸੱਚਾ (ਪ੍ਰਭੂ) ਆਪ ਸਵਾਰਨ ਵਾਲਾ ਹੈ। (ਗੁਰਮੁਖ ਨੂੰ ਨਾਮ ਸਿਮਰਨ ਤੋਂ) ਭਿੰਨ ਹੋਰ ਕੋਈ ਦੂਜੀ ਕਾਰ ਕਰਨੀ ਸੁਝਦੀ ਹੀ ਨਹੀਂ ਹੈ। ਗੁਰਮੁਖ ਦੇ ਹਿਰਦੇ ਵਿਚ ਸੱਚਾ (ਪ੍ਰਭੂ) ਵਸਦਾ ਹੈ ਅਤੇ (ਉਹ) ਸਹਿਜ ਭਾਵ ਨਾਲ ਸੱਚ ਵਿਚ ਸਮਾਇਆ ਰਹਿੰਦਾ ਹੈ।੧। ਸੱਚਾ (ਪ੍ਰਭੂ) ਸਭ (ਜੀਵਾਂ) ਦੇ ਮਨ ਵਿਚ ਵਸਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜੀਵ) ਸਹਿਜ ਅਵਸਥਾ ਵਿਚ ਸਮਾ ਜਾਂਦੇ ਹਨ। (ਉਹ) ਗੁਰੂ ਗੁਰੂ ਕਰਦਿਆਂ ਸਦਾ ਸੁਖ ਪ੍ਰਾਪਤ ਕਰਦੇ ਹਨ ਅਤੇ ਗੁਰੂ-ਚਰਣਾਂ ਵਿਚ ਚਿਤ ਲਗਾਈ ਰਖਦੇ ਹਨ।੨। ਸਤਿਗੁਰੂ (ਮੇਰੇ ਲਈ ਮਾਨੋ) ਗਿਆਨ ਹੈ, ਸਤਿਗੁਰੂ ਹੀ ਪੂਜਾ ਹੈ। ਸਤਿਗੁਰੂ ਨੂੰ ਸੇਵਦਾ ਹਾਂ, ਹੋਰ (ਕਿਸੇ ਨੂੰ ਮਨ ਵਿਚ) ਨਹੀਂ ਲਿਆਉਂਦਾ। ਸਤਿਗੁਰੂ ਤੋਂ ਨਾਮ-ਰਤਨ ਰੂਪ ਧਨ ਪ੍ਰਾਪਤ ਕੀਤਾ ਹੈ, (ਇਸ ਲਈ) ਸਤਿਗੁਰੂ ਦੀ ਸੇਵਾ ਚੰਗੀ ਲਗਦੀ ਹੈ।੩। ਸਤਿਗੁਰੂ ਤੋਂ ਬਿਨਾ ਜੋ (ਕਿਸੇ) ਹੋਰ ਨਾਲ ਲਗਦੇ ਹਨ, (ਉਹ) ਭਾਗ-ਹੀਨ ਆਉਂਦੇ ਜਾਂਦੇ ਰਹਿੰਦੇ ਹਨ ਅਤੇ ਭਟਕਦੇ ਹੋਏ ਮਰਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ ਗੁਰੂ ਦੀ ਸ਼ਰਣ ਵਿਚ ਰਹਿੰਦੇ ਹਨ, ਉਨ੍ਹਾਂ ਦੀ ਫਿਰ ਗਤਿ ਹੋ ਜਾਂਦੀ ਹੈ।੪।

ਗੁਰਮੁਖ (ਸਾਧਕ) ਦੀ ਪ੍ਰੀਤ ਸਦਾ ਸੱਚੀ ਹੁੰਦੀ ਹੈ। (ਉਹ) ਸਤਿਗੁਰੂ ਤੋਂ ਅਮੋਲਕ (*ਅਜਾਚੀ*) ਨਾਮ ਮੰਗਦਾ ਹੈ। ਹਰਿ ਜੀ ਦਇਆਲ ਹੋ ਕੇ ਕ੍ਰਿਪਾ-ਪੂਰਵਕ ਉਸ ਨੂੰ ਗੁਰੂ ਦੀ ਸ਼ਰਣ ਵਿਚ ਰਖ ਲੈਂਦੇ ਹਨ।੫। ਸਤਿਗੁਰੂ ਨੇ (ਨਾਮ ਰੂਪ) ਅੰਮ੍ਰਿਤ ਰਸ (ਸਾਧਕ ਦੇ ਹਿਰਦੇ ਵਿਚ) ਪਾਇਆ ਹੈ। (ਉਹ ਰਸ) ਦਸਮ ਦੁਆਰ ਵਿਚ ਆ ਕੇ ਪ੍ਰਗਟ ਹੋਇਆ ਹੈ। ਉਥੇ ਅਨਹਦ ਸ਼ਬਦ ਦੇ ਵਾਜੇ ਵਜਦੇ ਹਨ, ਬਾਣੀ ਦੀ ਧੁਨੀ (ਹੁੰਦੀ ਹੈ) ਅਤੇ (ਮਨੁੱਖ ਦੀ) ਸੁਤੇ ਹੀ ਸਹਿਜ ਅਵਸਥਾ ਵਿਚ ਸਮਾਈ ਹੋ ਜਾਂਦੀ ਹੈ।੬। ਜਿਨ੍ਹਾਂ ਨੂੰ ਕਰਤਾ ਪੁਰਖ ਨੇ ਧੁਰ ਦਰਗਾਹੋਂ (ਇਹ ਦਾਤ) ਲਿਖ ਕੇ ਪਾ ਦਿੱਤੀ ਹੈ, (ਉਨ੍ਹਾਂ ਦਾ) ਹਰ ਰੋਜ਼ ਗੁਰੂ ਗੁਰੂ ਕਰਦਿਆਂ ਬੀਤਦਾ ਹੈ। ਸਤਿਗੁਰੂ ਤੋਂ ਬਿਨਾ ਕੋਈ (ਜੀਵਨ-ਮਨੋਰਥ ਵਿਚ) ਸਫਲ ਨਹੀਂ ਹੋ ਸਕਦਾ। (ਇਸ ਵਾਸਤੇ) ਗੁਰੂ ਦੇ ਚਰਣਾਂ ਵਿਚ ਚਿਤ ਲਗਾਈ ਰਖਣਾ (ਚਾਹੀਦਾ ਹੈ)।੭। ਜਿਸ ਨੂੰ ਪ੍ਰਭੂ ਚੰਗਾ ਸਮਝਦਾ ਹੈ, ਉਸ ਨੂੰ ਆਪ ਹੀ (ਨਾਮ ਦੀ ਦਾਤ) ਦਿੰਦਾ ਹੈ। ਗੁਰਮੁਖ ਨਾਮ ਰੂਪ ਪਦਾਰਥ ਹਾਸਲ ਕਰ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਜਿਸ ਨੂੰ) ਆਪ ਕ੍ਰਿਪਾ-ਪੂਰਵਕ ਨਾਮ ਦਿੰਦਾ ਹੈ, (ਉਸ ਦੀ) ਨਾਮ ਵਿਚ ਸਮਾਈ ਹੋ ਜਾਂਦੀ ਹੈ।੮।

(ਜਿਸ ਵਿਅਕਤੀ ਦੇ) ਮਨ ਵਿਚ (ਗੁਰੂ ਦਾ) ਗਿਆਨ ਪ੍ਰਗਟ ਹੋਇਆ ਹੈ, (ਉਸ ਨੇ) ਨਾਮ ਰੂਪ ਪਦਾਰਥ ਸਹਿਜ ਹੀ ਪ੍ਰਾਪਤ ਕਰ ਲਿਆ ਹੈ। ਇਹ ਵਡਿਆਈ (ਉਸ ਨੇ) ਗੁਰੂ ਤੋਂ ਪ੍ਰਾਪਤ ਕੀਤੀ

ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ ॥ ਅਗਿਆਨੁ ਮਿਟਿਆ ਗੁਰ ਰਤਨਿ ਅਪਾਰਾ॥
ਸਤਿਗੁਰ ਗਿਆਨੁ ਰਤਨੁ ਅਤਿ ਭਾਰੀ ਕਰਮਿ ਮਿਲੈ ਸੁਖੁ ਪਾਈ ਹੇ ॥੧੦॥
ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ ॥ ਚਹੁ ਜੁਗਿ ਨਿਰਮਲੁ ਹਛਾ ਲੋਇ ॥
ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ ॥੧੧॥
ਗੁਰਮੁਖਿ ਨਾਮੁ ਪਰਾਪਤਿ ਹੋਵੈ ॥ ਸਹਜੇ ਜਾਗੈ ਸਹਜੇ ਸੋਵੈ ॥
ਗੁਰਮੁਖਿ ਨਾਮਿ ਸਮਾਇ ਸਮਾਵੈ ਨਾਨਕ ਨਾਮੁ ਧਿਆਈ ਹੇ ॥੧੨॥

ਭਗਤਾ ਮੁਖਿ ਅੰਮ੍ਰਿਤ ਹੈ ਬਾਣੀ ॥ ਗੁਰਮੁਖਿ ਹਰਿ ਨਾਮੁ ਆਖਿ ਵਖਾਣੀ ॥
ਹਰਿ ਹਰਿ ਕਰਤ ਸਦਾ ਮਨੁ ਬਿਗਸੈ ਹਰਿ ਚਰਣੀ ਮਨੁ ਲਾਈ ਹੇ ॥੧੩॥
ਹਮ ਮੂਰਖ ਅਗਿਆਨ ਗਿਆਨੁ ਕਿਛੁ ਨਾਹੀ ॥ ਸਤਿਗੁਰ ਤੇ ਸਮਝ ਪੜੀ ਮਨ ਮਾਹੀ॥
ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਸਤਿਗੁਰ ਕੀ ਸੇਵਾ ਲਾਈ ਹੇ ॥੧੪॥
ਜਿਨਿ ਸਤਿਗੁਰੁ ਜਾਤਾ ਤਿਨਿ ਏਕੁ ਪਛਾਤਾ ॥ ਸਰਬੇ ਰਵਿ ਰਹਿਆ ਸੁਖਦਾਤਾ ॥
ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ ॥੧੫॥
ਜਿਨ ਕਉ ਆਦਿ ਮਿਲੀ ਵਡਿਆਈ ॥ ਸਤਿਗੁਰੁ ਮਨਿ ਵਸਿਆ ਲਿਵ ਲਾਈ ॥
ਆਪਿ ਮਿਲਿਆ ਜਗਜੀਵਨੁ ਦਾਤਾ ਨਾਨਕ ਅੰਕਿ ਸਮਾਈ ਹੇ ॥੧੬॥੧॥

ਮਾਰੂ ਮਹਲਾ ੪ ॥
ਹਰਿ ਅਗਮ ਅਗੋਚਰੁ ਸਦਾ ਅਬਿਨਾਸੀ ॥ ਸਰਬੇ ਰਵਿ ਰਹਿਆ ਘਟ ਵਾਸੀ ॥
ਤਿਸੁ ਬਿਨੁ ਅਵਰੁ ਨ ਕੋਈ ਦਾਤਾ ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ ॥੧॥
ਜਾ ਕਉ ਰਾਖੈ ਹਰਿ ਰਾਖਣਹਾਰਾ ॥ ਤਾ ਕਉ ਕੋਇ ਨ ਸਾਕਸਿ ਮਾਰਾ ॥
ਸੋ ਐਸਾ ਹਰਿ ਸੇਵਹੁ ਸੰਤਹੁ ਜਾ ਕੀ ਊਤਮ ਬਾਣੀ ਹੇ ॥੨॥
ਜਾ ਜਾਪੈ ਕਿਛੁ ਕਿਥਾਊ ਨਾਹੀ ॥ ਤਾ ਕਰਤਾ ਭਰਪੂਰਿ ਸਮਾਹੀ ॥
ਸੂਕੇ ਤੇ ਫੁਨਿ ਹਰਿਆ ਕੀਤੋਨੁ ਹਰਿ ਧਿਆਵਹੁ ਚੋਜ ਵਿਡਾਣੀ ਹੇ ॥੩॥
ਜੋ ਜੀਆ ਕੀ ਵੇਦਨ ਜਾਣੈ ॥ ਤਿਸੁ ਸਾਹਿਬ ਕੈ ਹਉ ਕੁਰਬਾਣੈ ॥
ਤਿਸੁ ਆਗੈ ਜਨ ਕਰਿ ਬੇਨੰਤੀ ਜੋ ਸਰਬ ਸੁਖਾ ਕਾ ਦਾਣੀ ਹੇ ॥੪॥

ਜੋ ਜੀਐ ਕੀ ਸਾਰ ਨ ਜਾਣੈ ॥ ਤਿਸੁ ਸਿਉ ਕਿਛੁ ਨ ਕਹੀਐ ਅਜਾਣੈ ॥
ਮੂਰਖ ਸਿਉ ਨਹ ਲੂਝੁ ਪਰਾਣੀ ਹਰਿ ਜਪੀਐ ਪਦੁ ਨਿਰਬਾਣੀ ਹੇ ॥੫॥
ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ ॥੬॥

ਹੈ। (ਉਹ) ਸਤਿਗੁਰੂ ਤੋਂ ਬਲਿਹਾਰ ਜਾਂਦਾ ਹੈ।੯। (ਜਦੋਂ) ਸੂਰਜ (*ਸੂਰ*) ਚੜ੍ਹਦਾ ਹੈ, (ਤਦੋਂ) ਰਾਤ ਦਾ ਹਨੇਰਾ ਖ਼ਤਮ ਹੋ ਜਾਂਦਾ ਹੈ। ਗੁਰੂ ਦੇ ਬਹੁਤ ਕੀਮਤੀ (*ਅਪਾਰਾ*) ਗਿਆਨ-ਰਤਨ ਨਾਲ ਅਗਿਆਨ ਖ਼ਤਮ ਹੋ ਜਾਂਦਾ ਹੈ। ਸਤਿਗੁਰੂ ਰੂਪ ਗਿਆਨ-ਰਤਨ ਬਹੁਤ ਅਮੋਲਕ ਹੈ। (ਪ੍ਰਭੂ ਦੀ) ਮਿਹਰ ਨਾਲ ਮਿਲਣ 'ਤੇ ਸੁਖ ਪ੍ਰਾਪਤ ਹੁੰਦਾ ਹੈ।੧੦। (ਜਿਸ ਵਿਅਕਤੀ ਨੂੰ) ਗੁਰੂ ਦੁਆਰਾ ਨਾਮ (ਪ੍ਰਾਪਤ ਹੁੰਦਾ ਹੈ, ਉਸ ਦੀ) ਸ਼ੋਭਾ ਪ੍ਰਗਟ ਹੋ ਜਾਂਦੀ ਹੈ। (ਉਹ) ਚੌਹਾਂ ਯੁਗਾਂ ਅਤੇ ਲੋਕਾਂ (*ਲੋਇ*) ਵਿਚ ਨਿਰਮਲ ਅਤੇ ਸਵੱਛ (ਬਣ ਜਾਂਦਾ ਹੈ)। (ਉਹ) ਨਾਮ ਹੀ ਨਾਮ ਵਿਚ ਰੰਗਿਆ ਹੋਇਆ ਸੁਖ ਪ੍ਰਾਪਤ ਕਰ ਲੈਂਦਾ ਹੈ ਅਤੇ ਨਾਮ ਵਿਚ ਹੀ ਲਿਵ ਲਗਾਈ ਰਖਦਾ ਹੈ।੧੧। (ਜਿਸ ਨੂੰ) ਗੁਰੂ ਦੁਆਰਾ ਨਾਮ ਪ੍ਰਾਪਤ ਹੁੰਦਾ ਹੈ, (ਉਹ) ਸਹਿਜੇ ਹੀ ਜਾਗਦਾ ਅਤੇ ਸਹਿਜੇ ਹੀ ਸੌਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਗੁਰੂ ਦੁਆਰਾ ਨਾਮ ਵਿਚ ਸਮਾ ਜਾਂਦਾ ਹੈ ਅਤੇ ਨਾਮ ਨੂੰ ਸਿਮਰਦਾ ਰਹਿੰਦਾ ਹੈ।੧੨।

ਭਗਤਾਂ ਦੇ ਮੁਖ ਵਿਚ (ਗੁਰੂ ਦੀ) ਅੰਮ੍ਰਿਤ ਤੁਲ ਬਾਣੀ (ਹੁੰਦੀ ਹੈ)। ਗੁਰਮੁਖ (ਸਾਧਕ) ਹਰਿ-ਨਾਮ ਦਾ ਕਥਨ ਕਰਕੇ (ਹੋਰਾਂ ਨੂੰ) ਬਖਾਨ ਕਰਦਾ ਹੈ। ਪ੍ਰਭੂ ਪ੍ਰਭੂ ਕਰਦਿਆਂ (ਉਸ ਦਾ) ਮਨ ਸਦਾ ਖਿੜਿਆ ਰਹਿੰਦਾ ਹੈ ਅਤੇ ਹਰਿ ਦੇ ਚਰਣਾਂ ਵਿਚ ਮਨ ਨੂੰ ਲਗਾਈ ਰਖਦਾ ਹੈ।੧੩। ਅਸੀਂ ਅਗਿਆਨੀ ਅਤੇ ਮੂਰਖ ਹਾਂ, (ਸਾਨੂੰ ਸਹੀ ਜੀਵਨ-ਜਾਚ ਦਾ) ਕੁਝ ਵੀ ਗਿਆਨ ਨਹੀਂ ਹੈ। ਸਤਿਗੁਰੂ ਤੋਂ (ਇਸ ਗੱਲ ਦੀ) ਸਮਝ ਮਨ ਵਿਚ ਪਈ ਹੈ। ਹੇ ਹਰਿ ਜੀ! ਦਇਆਲ ਹੋਵੋ, ਕ੍ਰਿਪਾ ਕਰਕੇ ਸਤਿਗੁਰੂ ਦੀ ਸੇਵਾ ਵਿਚ ਲਗਾਈ ਰਖੋ।੧੪। ਜਿਸ (ਵਿਅਕਤੀ) ਨੇ ਸਤਿਗੁਰੂ ਨੂੰ ਜਾਣ ਲਿਆ ਹੈ, (ਸਮਝੋ) ਉਸ ਨੇ ਇਕ (ਪ੍ਰਭੂ) ਨੂੰ ਪਛਾਣ ਲਿਆ ਹੈ (ਕਿ ਉਹ) ਸੁਖ ਦਾਤਾ (ਪ੍ਰਭੂ) ਸਭ ਵਿਚ ਵਰਤ ਰਿਹਾ ਹੈ। ਉਸ ਨੇ ਆਪਣੇ ਆਪ ਨੂੰ ਸਮਝ ਕੇ ਪਰਮ-ਪਦ ਪ੍ਰਾਪਤ ਕਰ ਲਿਆ ਹੈ, (ਉਸ ਦੀ) ਸੁਰਤਿ ਸਦਾ (ਪ੍ਰਭੂ ਦੀ) ਸੇਵਾ ਵਿਚ ਸਮਾਈ ਰਹਿੰਦੀ ਹੈ।੧੫। ਜਿਨ੍ਹਾਂ (ਵਿਅਕਤੀਆਂ) ਨੂੰ ਸ਼ੁਰੂ ਤੋਂ ਵਡਿਆਈ ਮਿਲੀ ਹੈ, (ਉਨ੍ਹਾਂ ਦੇ) ਮਨ ਵਿਚ ਸਤਿਗੁਰੂ ਵਸ ਜਾਂਦਾ ਹੈ ਅਤੇ (ਉਹ ਗੁਰੂ-ਚਰਣਾਂ ਵਿਚ) ਲਿਵ ਲਗਾਈ ਰਖਦੇ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਆਪ ਹੀ ਜਗਤ ਦਾ ਜੀਵਨ-ਦਾਤਾ ਮਿਲ ਪੈਂਦਾ ਹੈ ਅਤੇ (ਉਹ ਪ੍ਰਭੂ ਦੀ) ਗੋਦ ਵਿਚ ਸਮਾ ਜਾਂਦੇ ਹਨ।੧੬।੧।

**ਮਾਰੂ ਮਹਲਾ ੪**

ਪ੍ਰਭੂ ਅਗਮ, ਅਗੋਚਰ ਅਤੇ ਸਦਾ ਹੀ ਨਾਸ਼-ਰਹਿਤ ਹੈ। (ਉਹ) ਸਭ ਵਿਚ ਵਰਤ ਰਿਹਾ ਹੈ, (ਸਭ ਦੇ) ਹਿਰਦਿਆਂ ਵਿਚ ਵਸਣ ਵਾਲਾ ਹੈ। ਉਸ ਹਰਿ ਤੋਂ ਬਿਨਾ ਹੋਰ ਕੋਈ ਦਾਤਾ ਨਹੀਂ ਹੈ। ਹੇ ਪ੍ਰਾਣੀ! ਉਸ (ਪ੍ਰਭੂ) ਨੂੰ ਹੀ ਸਿਮਰੋ।੧। ਜਿਸ ਨੂੰ ਰਖਣ ਵਾਲਾ ਪ੍ਰਭੂ ਰਖਦਾ ਹੈ, ਉਸ ਨੂੰ ਕੋਈ ਮਾਰ ਨਹੀਂ ਸਕਦਾ। ਇਸ ਲਈ ਹੇ ਸੰਤੋ! ਅਜਿਹੇ ਹਰਿ ਨੂੰ ਸਿਮਰੋ, ਜਿਸ ਦੀ ਬਾਣੀ ਉਤਮ ਹੈ।੨। ਜਦੋਂ (ਇਹ) ਪ੍ਰਤੀਤ ਹੋ ਜਾਂਦਾ ਹੈ ਕਿ ਕਿਤੇ ਵੀ ਕੁਝ ਨਹੀਂ ਹੈ, ਤਦੋਂ ਕਰਤਾ ਪੁਰਖ ਨੂੰ ਹੀ (ਸਰਬਤ੍ਰ) ਵਿਆਪਕ ਅਤੇ ਸਮਾਇਆ ਹੋਇਆ ਸਮਝੋ। (ਪ੍ਰਭੂ) ਸੁਕੇ ਤੋਂ ਹਰਾ ਕਰਨ ਵਾਲਾ ਹੈ। (ਉਸ) ਅਸਚਰਜ ਕੌਤਕ ਕਰਨ ਵਾਲੇ (ਪ੍ਰਭੂ ਨੂੰ) ਸਿਮਰਦੇ ਰਹੋ।੩। ਜੋ (ਪ੍ਰਭੂ) ਜੀਵਾਂ ਦੇ ਦੁਖ-ਦਰਦ ਨੂੰ ਜਾਣਦਾ ਹੈ, ਉਸ ਸਾਹਿਬ ਤੋਂ ਮੈਂ ਕੁਰਬਾਨ ਜਾਂਦਾ ਹਾਂ। ਹੇ ਸੇਵਕ ਜਨ! ਉਸ (ਪ੍ਰਭੂ) ਅਗੇ ਬੇਨਤੀ ਕਰ, ਜੋ ਸਭ ਤਰ੍ਹਾਂ ਦੇ ਸੁਖਾਂ ਦਾ ਦਾਨ ਕਰਨ ਵਾਲਾ ਹੈ।੪।

ਜੋ (ਵਿਅਕਤੀ ਕਿਸੇ ਹੋਰ ਦੀ) ਜਿੰਦ ਦੀ ਖ਼ਬਰ/ਸਾਰ ਨਹੀਂ ਜਾਣ ਸਕਦਾ, ਉਸ ਅਜਾਣ (ਵਿਅਕਤੀ) ਨਾਲ (ਆਪਣੇ ਦੁਖ-ਦਰਦ ਦੀ) ਕੋਈ ਗੱਲ ਨਹੀਂ ਕਰਨੀ ਚਾਹੀਦੀ। ਹੇ ਪ੍ਰਾਣੀ! (ਉਸ) ਮੂਰਖ ਨਾਲ ਝਗੜਾ-ਝੇੜਾ ਨ ਕਰ, (ਕੇਵਲ) ਹਰਿ ਨੂੰ ਜਪ, ਜੋ ਨਿਰਵਾਣ-ਪਦ ਪ੍ਰਦਾਨ ਕਰਨ ਵਾਲਾ ਹੈ।੫। (ਹੇ ਜਿਗਿਆਸੂ! ਤੂੰ ਕਿਸੇ ਤਰ੍ਹਾਂ ਦੀ) ਚਿੰਤਾ ਨ ਕਰ, ਕਰਤਾ ਪੁਰਖ ਨੂੰ ਹੀ (ਸਭ ਦੀ) ਚਿੰਤਾ ਹੈ। ਹਰਿ ਜਲ ਅਤੇ ਧਰਤੀ ('ਤੇ ਰਹਿਣ ਵਾਲੇ) ਸਾਰੇ ਜੀਵਾਂ ਨੂੰ (ਰਿਜ਼ਕ) ਦਿੰਦਾ ਹੈ। ਮੇਰਾ ਪ੍ਰਭੂ ਅਚਿੰਤਿਆ ਦਾਨ ਦਿੰਦਾ ਹੈ, ਪਥਰਾਂ ਅਤੇ ਪਠਾਰਾਂ (ਵਿਚ ਰਹਿਣ ਵਾਲੇ) ਕੀੜਿਆਂ ਨੂੰ ਵੀ (ਰੋਜ਼ੀ ਦਿੰਦਾ ਹੈ)।੬।

ਨਾ ਕਰਿ ਆਸ ਮੀਤ ਸੁਤ ਭਾਈ ॥ ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ ॥
ਬਿਨੁ ਹਰਿ ਨਾਵੈ ਕੋ ਬੇਲੀ ਨਾਹੀ ਹਰਿ ਜਪੀਐ ਸਾਰੰਗਪਾਣੀ ਹੇ ॥੭॥
ਅਨਦਿਨੁ ਨਾਮੁ ਜਪਹੁ ਬਨਵਾਰੀ ॥ ਸਭ ਆਸਾ ਮਨਸਾ ਪੂਰੈ ਥਾਰੀ ॥
ਜਨ ਨਾਨਕ ਨਾਮੁ ਜਪਹੁ ਭਵ ਖੰਡਨੁ ਸੁਖਿ ਸਹਜੇ ਰੈਣਿ ਵਿਹਾਣੀ ਹੇ ॥੮॥

ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥
ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ ॥੯॥
ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥
ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥
ਵਿਚਿ ਹਉਮੈ ਸੇਵਾ ਥਾਇ ਨ ਪਾਏ ॥ ਜਨਮਿ ਮਰੈ ਫਿਰਿ ਆਵੈ ਜਾਏ ॥
ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ ॥੧੧॥
ਹਉ ਕਿਆ ਗੁਣ ਤੇਰੇ ਆਖਾ ਸੁਆਮੀ ॥ ਤੂ ਸਰਬ ਜੀਆ ਕਾ ਅੰਤਰਜਾਮੀ ॥
ਹਉ ਮਾਗਉ ਦਾਨੁ ਤੁਝੈ ਪਹਿ ਕਰਤੇ ਹਰਿ ਅਨਦਿਨੁ ਨਾਮੁ ਵਖਾਣੀ ਹੇ ॥੧੨॥

ਕਿਸ ਹੀ ਜੋਰੁ ਅਹੰਕਾਰ ਬੋਲਣ ਕਾ ॥ ਕਿਸ ਹੀ ਜੋਰੁ ਦੀਬਾਨ ਮਾਇਆ ਕਾ ॥
ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥੧੩॥
ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥ ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥
ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ ਗਲ ਤੁਧੁ ਆਣੀ ਹੇ ॥੧੪॥
ਹਰਿ ਹਰਿ ਨਾਮੁ ਜਿਨੀ ਸਦਾ ਧਿਆਇਆ ॥ ਤਿਨੀ ਗੁਰ ਪਰਸਾਦਿ ਪਰਮ ਪਦੁ ਪਾਇਆ॥
ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ਬਿਨੁ ਸੇਵਾ ਪਛੋਤਾਣੀ ਹੇ ॥੧੫॥
ਤੂ ਸਭ ਮਹਿ ਵਰਤਹਿ ਹਰਿ ਜਗੰਨਾਥੁ ॥ ਸੋ ਹਰਿ ਜਪੈ ਜਿਸੁ ਗੁਰ ਮਸਤਕਿ ਹਾਥੁ ॥
ਹਰਿ ਕੀ ਸਰਣਿ ਪਇਆ ਹਰਿ ਜਾਪੀ ਜਨੁ ਨਾਨਕੁ ਦਾਸੁ ਦਸਾਣੀ ਹੇ ॥੧੬॥੨॥

ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਕਲਾ ਉਪਾਇ ਧਰੀ ਜਿਨਿ ਧਰਣਾ ॥ ਗਗਨੁ ਰਹਾਇਆ ਹੁਕਮੇ ਚਰਣਾ ॥
ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ ॥੧॥
ਜੀਅ ਜੰਤ ਕਉ ਰਿਜਕੁ ਸੰਬਾਹੇ ॥ ਕਰਣ ਕਾਰਣ ਸਮਰਥ ਆਪਾਹੇ ॥
ਖਿਨ ਮਹਿ ਥਾਪਿ ਉਥਾਪਨਹਾਰਾ ਸੋਈ ਤੇਰਾ ਸਹਾਈ ਹੇ ॥੨॥
ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ ॥
ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ ॥੩॥
ਸੁਲਤਾਨ ਖਾਨ ਕਰੇ ਖਿਨ ਕੀਰੇ ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ ॥

(ਹੇ ਭਾਈ! ਤੂੰ) ਮਿਤਰ, ਪੁੱਤਰ, ਭਰਾ (ਕਿਸੇ) ਦੀ ਆਸ ਨ ਕਰ। ਨ ਕਿਸੇ ਸ਼ਾਹ ਅਥਵਾ ਕਿਸੇ ਪਰਾਏ ਵਿਹਾਰ ਦੀ ਆਸ ਕਰ। ਹਰਿ-ਨਾਮ ਤੋਂ ਬਿਨਾ (ਹੋਰ) ਕੋਈ ਸਾਥੀ ਨਹੀਂ ਹੈ। (ਇਸ ਵਾਸਤੇ) ਸਾਰੰਗ ਪਾਣੀ ਪ੍ਰਭੂ ਨੂੰ ਜਪਣਾ ਚਾਹੀਦਾ ਹੈ।੭। ਹਰ ਰੋਜ਼ ਪ੍ਰਭੂ (*ਬਨਵਾਰੀ*) ਦਾ ਨਾਮ ਜਪੋ। (ਨਾਮ) ਤੇਰੀ ਸਾਰੀ ਆਸਾ-ਮਨਸਾ ਪੂਰੀ ਕਰ ਦੇਏਗਾ। ਦਾਸ ਨਾਨਕ (ਦਾ ਕਥਨ ਹੈ ਕਿ) ਭੈ ਨੂੰ ਖੰਡਣ ਵਾਲੇ (ਪ੍ਰਭੂ) ਦਾ ਨਾਮ ਜਪੋ, ਫਿਰ ਸਹਿਜ ਸੁਖ ਨਾਲ (ਜੀਵਨ ਰੂਪ) ਰਾਤ ਬੀਤਦੀ ਹੈ।੮।

ਜਿਸ ਨੇ ਪ੍ਰਭੂ ਨੂੰ ਸੇਵਿਆ ਹੈ, ਉਸ ਨੇ ਹੀ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ ਅਤੇ ਸੁਤੈ ਹੀ ਹਰਿ-ਨਾਮ ਵਿਚ ਸਮਾ ਗਿਆ ਹੈ। ਜੋ (ਸਾਧਕ ਪ੍ਰਭੂ ਦੀ) ਸ਼ਰਣ ਵਿਚ ਪੈਂਦਾ ਹੈ, (ਪ੍ਰਭੂ) ਉਸ ਦੀ ਪ੍ਰਤਿਸ਼ਠਾ ਕਾਇਮ ਰਖਦਾ ਹੈ। (ਇਸ ਤੱਥ ਬਾਰੇ ਭਾਵੇਂ) ਵੇਦਾ ਪੁਰਾਣਾਂ (ਨੂੰ ਜਾਣਨ ਵਾਲਿਆਂ ਨੂੰ) ਜਾ ਕੇ ਪੁਛ ਲਵੋ।੯। ਜਿਸ (ਵਿਅਕਤੀ) ਨੂੰ ਹਰਿ ਸੇਵਾ ਵਿਚ ਲਗਾਉਂਦਾ ਹੈ, ਉਹੀ ਸੇਵਕ (ਸੇਵਾ ਵਿਚ) ਲਗਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਦਾ) ਭਰਮ ਅਤੇ ਭੈ ਦੂਰ ਹੋ ਜਾਂਦੇ ਹਨ। (ਉਹ) ਗ੍ਰਿਹਸਥ ਵਿਚ ਸਦਾ ਉਪਰਾਮ ਰਹਿੰਦਾ ਹੈ, ਜਿਵੇਂ ਕਮਲ ਪਾਣੀ ਵਿਚ ਰਹਿੰਦਾ ਹੈ।੧੦। ਹਉਮੈ ਵਿਚ (ਕੀਤੀ) ਸੇਵਾ ਪ੍ਰਵਾਨ ਨਹੀਂ ਚੜ੍ਹਦੀ। (ਅਜਿਹਾ ਵਿਅਕਤੀ) ਜੰਮਦਾ ਅਤੇ ਮਰਦਾ ਹੈ ਅਤੇ ਫਿਰ ਆਉਣ ਜਾਣ ਦੇ ਗੇੜ (ਅਰਥਾਤ ਆਵਾਗਵਣ) ਵਿਚ ਪਿਆ ਰਹਿੰਦਾ ਹੈ। ਉਹੀ ਪੂਰਾ ਤਪ ਹੈ ਅਤੇ ਉਹੀ ਸੇਵਾ ਹੈ, ਜੋ ਮੇਰੇ ਹਰਿ ਦੇ ਮਨ ਨੂੰ ਚੰਗੀ ਲਗਦੀ ਹੈ।੧੧। ਹੇ ਸੁਆਮੀ! ਮੈਂ ਤੇਰੇ ਕਿਹੜੇ ਗੁਣਾਂ ਦਾ ਵਰਣਨ ਕਰਾਂ, ਤੂੰ ਸਾਰੇ ਜੀਵਾਂ ਦੀ ਅੰਦਰ ਦੀ ਜਾਣਨ ਵਾਲਾ ਹੈਂ। ਹੇ ਕਰਤਾਰ! ਮੈਂ ਤੇਰੇ ਪਾਸੋਂ (ਇਕ) ਦਾਨ ਮੰਗਦਾ ਹਾਂ ਕਿ ਮੈਂ ਹਰ ਰੋਜ਼ ਤੇਰਾ ਨਾਮ ਬਖਾਨ ਕਰਦਾ ਰਹਾਂ।੧੨।

ਕਿਸੇ ਨੂੰ (ਵਧੀਆ) ਬੋਲਣ ਦੇ ਹੰਕਾਰ ਦਾ ਬਲ ਹੈ। ਕਿਸੇ ਨੂੰ ਮਾਇਆ ਦੇ ਆਸਰੇ (*ਦੀਬਾਨ*) ਦਾ ਤ੍ਰਾਣ ਹੈ। (ਪਰ) ਮੇਰੀ ਹਰਿ ਤੋਂ ਬਿਨਾ ਹੋਰ ਕੋਈ ਟੇਕ ਜਾਂ ਆਧਾਰ ਨਹੀਂ ਹੈ। ਹੇ ਕਰਤਾਰ! ਮੈਂ ਨਿਮਾਣੀ ਨੂੰ ਤੂੰ (ਆਪਣੇ ਚਰਣਾਂ ਵਿਚ) ਰਖ।੧੩। (ਹੇ ਪ੍ਰਭੂ! ਤੂੰ) ਨਿਮਾਣੇ ਦਾ ਮਾਣ ਹੈਂ। (ਤੂੰ ਉਹੀ) ਕਰਦਾ ਹੈ (ਜੋ) ਤੈਨੂੰ ਚੰਗਾ ਲਗਦਾ ਹੈ। ਹੋਰ ਕਿਤਨੀ ਹੀ (ਲੋਕਾਈ) ਝਖਾਂ ਮਾਰਦੀ ਹੋਈ ਆਉਂਦੀ ਜਾਂਦੀ ਰਹਿੰਦੀ ਹੈ। ਹੇ ਸੁਆਮੀ! ਜਿਸ ਦਾ ਤੂੰ ਪੱਖ ਪੂਰਦਾ ਹੈਂ, ਉਸ ਦੀ ਗੱਲ ਤੂੰ (ਸਭ ਤੋਂ) ਉਪਰ ਲਿਆਉਂਦਾ ਹੈਂ (ਅਰਥਾਤ ਉਸ ਦੀ ਗੱਲ ਮੰਨੀ ਜਾਂਦੀ ਹੈ)।੧੪। ਜਿਨ੍ਹਾਂ ਨੇ ਹਮੇਸ਼ਾ ਹਰਿ ਹਰਿ ਦਾ ਨਾਮ ਆਰਾਧਿਆ ਹੈ, ਉਨ੍ਹਾਂ ਨੇ ਗੁਰੂ ਦੀ ਕ੍ਰਿਪਾ ਨਾਲ ਪਰਮ-ਪਦ ਪ੍ਰਾਪਤ ਕੀਤਾ ਹੈ। ਜਿਨ੍ਹਾਂ ਨੇ ਹਰਿ ਨੂੰ ਸੇਵਿਆ ਹੈ, ਉਨ੍ਹਾਂ ਨੇ (ਆਤਮਿਕ) ਸੁਖ ਮਾਣਿਆ ਹੈ। ਸੇਵਾ ਤੋਂ ਬਿਨਾ (ਲੋਕਾਈ) ਪਛਤਾਉਂਦੀ ਹੈ।੧੫। ਹੇ ਹਰਿ ਜਗਨਾਥ! ਤੂੰ ਸਭ ਵਿਚ ਵਰਤਦਾ ਹੈਂ। ਉਹ (ਵਿਅਕਤੀ) ਹਰਿ ਨੂੰ ਜਪਦਾ ਹੈ ਜਿਸ ਦੇ ਮੱਥੇ ਉਤੇ ਗੁਰੂ ਦਾ ਹੱਥ ਹੁੰਦਾ ਹੈ। (ਮੈਂ) ਹਰਿ ਦੀ ਸ਼ਰਣ ਵਿਚ ਪਿਆ ਹਾਂ ਅਤੇ ਹਰਿ (ਦਾ ਨਾਮ) ਜਪਦਾ ਹਾਂ, ਸੇਵਕ ਨਾਨਕ (ਤੇਰੇ) ਦਾਸਾਂ ਦਾ ਦਾਸ ਹੈ।੧੬।੨।

ਮਾਰੂ ਸੋਲਹੇ ਮਹਲਾ ੫

ਜਿਸ (ਪ੍ਰਭੂ ਨੇ ਆਪਣੀ) ਸ਼ਕਤੀ (*ਕਲਾ*) ਪੈਦਾ ਕਰਕੇ ਧਰਤੀ ਨੂੰ ਸਥਿਤ ਕੀਤਾ ਹੈ, (ਉਸ ਨੇ) ਹੁਕਮ ਦੁਆਰਾ ਆਕਾਸ਼ ਨੂੰ ਚਰਣਾਂ ਰੂਪ (ਥੰਮਾਂ) ਉਤੇ ਟਿਕਾਇਆ ਹੈ। ਅਗਨੀ ਪੈਦਾ ਕਰਕੇ ਬਾਲਣ ਵਿਚ ਬੰਨ੍ਹ ਰਖੀ ਹੈ। ਹੇ ਭਾਈ! ਉਹ ਪ੍ਰਭੂ (ਸਭ ਜੀਵਾਂ ਦੀ) ਰਾਖੀ ਕਰਦਾ ਹੈ।੧। (ਉਹ ਸਭ) ਜੀਵ-ਜੰਤੂਆਂ ਨੂੰ ਰਿਜ਼ਕ ਪਹੁੰਚਾਉਂਦਾ ਹੈ। (ਉਹ) ਆਪ ਹੀ ਕਰਣ ਕਾਰਣ ਸਮਰਥ ਹੈ। (ਉਹ) ਛਿਣ ਭਰ ਵਿਚ ਸਥਾਪਿਤ ਕਰਕੇ ਵਿਸਥਾਪਿਤ ਕਰਨ ਵਾਲਾ ਹੈ, (ਹੇ ਭਾਈ!) ਉਹੀ ਤੇਰਾ (ਸਭ ਥਾਂ) ਸਹਾਇਕ ਹੈ।੨। ਜਿਸ (ਪ੍ਰਭੂ) ਨੇ ਮਾਤਾ ਦੇ ਗਰਭ ਵਿਚ ਪਾਲਿਆ ਹੈ ਅਤੇ ਹਰ ਸੁਆਸ ਗਿਰਾਸ ਵੇਲੇ ਨਾਲ ਹੋ ਕੇ ਸੰਭਾਲਿਆ ਹੈ। (ਇਸ ਲਈ) ਉਸ ਪ੍ਰੀਤਮ ਨੂੰ ਹਮੇਸ਼ਾ ਹਮੇਸ਼ਾ ਜਪਣਾ ਚਾਹੀਦਾ ਹੈ, ਜਿਸ ਦੀ ਵਡਿਆਈ (ਬਹੁਤ) ਵੱਡੀ ਹੈ।੩। (ਜਿਸ ਪ੍ਰਭੂ ਨੇ) ਸੁਲਤਾਨਾਂ ਖਾਨਾਂ ਨੂੰ ਛਿਣ ਵਿਚ ਕੀੜੇ ਬਣਾ ਦਿੱਤਾ ਹੈ, (ਉਸ) ਪ੍ਰਭੂ ਨੇ ਗ਼ਰੀਬਾਂ ਨੂੰ ਨਿਵਾਜ ਕੇ ਅਮੀਰ ਵੀ ਬਣਾ ਦਿੱਤਾ

ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ ॥੪॥

ਸੋ ਪਤਿਵੰਤਾ ਸੋ ਧਨਵੰਤਾ ॥ ਜਿਸੁ ਮਨਿ ਵਸਿਆ ਹਰਿ ਭਗਵੰਤਾ ॥
ਮਾਤ ਪਿਤਾ ਸੁਤ ਬੰਧਪ ਭਾਈ ਜਿਨਿ ਇਹ ਸ੍ਰਿਸਟਿ ਉਪਾਈ ਹੇ ॥੫॥
ਪ੍ਰਭ ਆਏ ਸਰਣਾ ਭਉ ਨਹੀ ਕਰਣਾ ॥ ਸਾਧਸੰਗਤਿ ਨਿਹਚਉ ਹੈ ਤਰਣਾ ॥
ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ ॥੬॥
ਗੁਣ ਨਿਧਾਨ ਮਨ ਤਨ ਮਹਿ ਰਵਿਆ ॥ ਜਨਮ ਮਰਣ ਕੀ ਜੋਨਿ ਨ ਭਵਿਆ ॥
ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ ॥੭॥
ਮੀਤੁ ਹਮਾਰਾ ਸੋਈ ਸੁਆਮੀ ॥ ਥਾਨ ਥਨੰਤਰਿ ਅੰਤਰਜਾਮੀ ॥
ਸਿਮਰਿ ਸਿਮਰਿ ਪੂਰਨ ਪਰਮੇਸੁਰ ਚਿੰਤਾ ਗਣਤ ਮਿਟਾਈ ਹੇ ॥੮॥

ਹਰਿ ਕਾ ਨਾਮੁ ਕੋਟਿ ਲਖ ਬਾਹਾ ॥ ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ ॥
ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ ॥੯॥
ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥ ਜੀਤਿ ਆਵਹੁ ਵਸਹੁ ਘਰਿ ਅਪਨੇ ॥
ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ ॥੧੦॥
ਖੰਡ ਬ੍ਰਹਮੰਡ ਉਧਾਰਣਹਾਰਾ ॥ ਊਚ ਅਥਾਹ ਅਗੰਮ ਅਪਾਰਾ ॥
ਜਿਸ ਨੋ ਕ੍ਰਿਪਾ ਕਰੇ ਪ੍ਰਭੁ ਅਪਨੀ ਸੋ ਜਨੁ ਤਿਸਹਿ ਧਿਆਈ ਹੇ ॥੧੧॥
ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥ ਕਰਿ ਕਿਰਪਾ ਕੀਨੇ ਘਰ ਗੋਲੇ ॥
ਅਨਹਦ ਰੁਣ ਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥੧੨॥

ਮਨਿ ਪਰਤੀਤਿ ਬਨੀ ਪ੍ਰਭ ਤੇਰੀ ॥ ਬਿਨਸਿ ਗਈ ਹਉਮੈ ਮਤਿ ਮੇਰੀ ॥
ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ ਸੋਭ ਸੁਹਾਈ ਹੇ ॥੧੩॥
ਜੈ ਜੈ ਕਾਰੁ ਜਪਹੁ ਜਗਦੀਸੈ ॥ ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ ॥
ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ਏਕਾ ਜਗਤਿ ਸਬਾਈ ਹੇ ॥੧੪॥
ਸਤਿ ਸਤਿ ਸਤਿ ਪ੍ਰਭੁ ਜਾਤਾ ॥ ਗੁਰ ਪਰਸਾਦਿ ਸਦਾ ਮਨੁ ਰਾਤਾ ॥
ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ ॥੧੫॥
ਭਗਤ ਜਨਾ ਕਾ ਪ੍ਰੀਤਮੁ ਪਿਆਰਾ ॥ ਸਭੈ ਉਧਾਰਣੁ ਖਸਮੁ ਹਮਾਰਾ ॥
ਸਿਮਰਿ ਨਾਮੁ ਪੁੰਨੀ ਸਭ ਇਛਾ ਜਨ ਨਾਨਕ ਪੈਜ ਰਖਾਈ ਹੇ ॥੧੬॥੧॥

ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥
ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥੧॥

ਹੈ। (ਉਹ ਪ੍ਰਭੂ) ਹੰਕਾਰ ਦੂਰ ਕਰਨ ਵਾਲਾ ਹੈ, ਸਭ ਨੂੰ ਧਾਰਣ ਕਰਨ ਵਾਲਾ ਹੈ, (ਉਸ ਦੀ) ਕੁਝ ਵੀ ਕੀਮਤ ਕਹੀ ਨਹੀਂ ਜਾ ਸਕਦੀ।੪।

ਉਹ (ਵਿਅਕਤੀ) ਪ੍ਰਤਿਸ਼ਠਾ ਵਾਲਾ ਹੈ, ਉਹ ਧਨਵਾਨ ਹੈ, ਜਿਸ ਦੇ ਮਨ ਵਿਚ ਹਰਿ ਭਗਵਾਨ ਵਸਿਆ ਹੋਇਆ ਹੈ। ਜਿਸ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, (ਉਹ ਹੀ) ਮਾਤਾ, ਪਿਤਾ, ਪੁੱਤਰ, ਸੰਬੰਧੀ ਅਤੇ ਭਰਾ ਹੈ।੫। (ਜਦੋਂ) ਪ੍ਰਭੂ ਦੀ ਸ਼ਰਣ ਵਿਚ ਆ ਗਏ, (ਤਾਂ ਕਿਸੇ ਦਾ) ਡਰ ਨਹੀਂ ਮੰਨਣਾ ਚਾਹੀਦਾ। ਸਾਧ-ਸੰਗਤਿ ਕਰਕੇ ਨਿਸਚੇ ਹੀ ਤਰ ਜਾਈਦਾ ਹੈ। (ਜੋ ਮਨੁੱਖ) ਮਨ, ਬਚਨ ਅਤੇ ਕਰਮ ਦੁਆਰਾ ਕਰਤਾ ਪੁਰਖ ਨੂੰ ਆਰਾਧਦਾ ਹੈ, ਉਸ ਨੂੰ (ਜਮ) ਕਦੇ ਦੰਡ ਨਹੀਂ ਦੇ ਸਕਦਾ।੬। (ਜਿਸ ਮਨੁੱਖ ਨੇ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਮਨ ਤਨ ਵਿਚ ਸਿਮਰਿਆ ਹੈ, (ਉਹ) ਜਨਮ-ਮਰਨ ਦੀ ਜੂਨ ਵਿਚ ਭਟਕਦਾ ਨਹੀਂ ਹੈ। (ਉਸ ਦੇ) ਸਾਰੇ ਦੁਖ ਨਸ਼ਟ ਹੋ ਜਾਂਦੇ ਹਨ, (ਉਹ) ਸੁਖਾਂ ਵਿਚ ਠਿਕਾਣਾ ਬਣਾ ਲੈਂਦਾ ਹੈ, ਜਦੋਂ (ਉਹ ਤ੍ਰਿਸ਼ਨਾ ਤੋਂ) ਤ੍ਰਿਪਤ ਹੋ ਕੇ ਰਜ ਜਾਂਦਾ ਹੈ।੭। ਉਹੀ ਸੁਆਮੀ (ਪ੍ਰਭੂ) ਸਾਡਾ ਮਿਤਰ ਹੈ। (ਉਹ) ਅੰਤਰਯਾਮੀ ਸਥਾਨਾਂ ਸਥਾਨਾਂਤਰਾਂ (ਵਿਚ ਮੌਜੂਦ ਹੈ)। (ਉਸ) ਪੂਰਣ ਪ੍ਰਭੂ ਨੂੰ ਸਿਮਰ ਸਿਮਰ ਕੇ (ਅਸਾਂ) ਚਿੰਤਾ ਅਤੇ ਗਿਣਤੀ ਪਰੇ ਹਟਾ ਦਿੱਤੀ ਹੈ।੮।

ਹਰਿ ਦਾ ਨਾਮ ਲੱਖਾਂ ਕਰੋੜਾਂ ਬਾਹਾਂ (ਜਿਤਨਾ ਬਲਵਾਨ) ਹੈ। ਹਰਿ ਦਾ ਜਸ ਅਤੇ ਕੀਰਤਨ ਉਸ (ਵਿਅਕਤੀ) ਪਾਸ (ਮਾਨੋ) ਧਨ ਹੈ। (ਜਿਸ ਨੂੰ ਪ੍ਰਭੂ ਨੇ) ਕ੍ਰਿਪਾ ਪੂਰਵਕ ਗਿਆਨ ਦੀ ਖੜਗ ਪਕੜਾ ਦਿੱਤੀ ਹੈ, (ਉਸ ਨੇ) ਭਜ ਕੇ (ਕਾਮ ਆਦਿਕ) ਵੈਰੀਆਂ ਨੂੰ ਮਾਰ ਦਿੱਤਾ ਹੈ।੯। (ਹੇ ਜਿਗਿਆਸੂ!) ਪ੍ਰਭੂ ਦਾ ਨਾਮ ਜਪੋ, ਇਹੀ ਜਪਣਯੋਗ ਜਪ ਹੈ। (ਵਿਕਾਰਾਂ ਰੂਪ ਵੈਰੀਆਂ ਨੂੰ) ਜਿਤ ਕੇ ਆਪਣੇ ਘਰ ਵਿਚ ਆ ਕੇ ਵਸੋ। (ਜਦੋਂ) ਹਰਿ ਦੇ ਗੁਣ ਸੁਆਦ ਨਾਲ ਗਾਉਗੇ, ਤਾਂ ਚੌਰਾਸੀ ਲਖ ਜੂਨਾਂ ਦੇ ਨਰਕ ਨਹੀਂ ਵੇਖੋਗੇ।੧੦। (ਪ੍ਰਭੂ) ਖੰਡਾਂ ਬ੍ਰਹਮੰਡਾਂ ਦੇ ਜੀਵਾਂ ਨੂੰ ਤਾਰਨ ਵਾਲਾ ਹੈ। (ਉਹ ਪ੍ਰਭੂ) ਸ੍ਰੇਸ਼ਠ, ਅਥਾਹ, ਅਗਮ ਅਤੇ ਅਪਾਰ ਹੈ। ਜਿਸ (ਵਿਅਕਤੀ) ਉਪਰ ਪ੍ਰਭੂ ਆਪਣੀ ਕ੍ਰਿਪਾ ਕਰਦਾ ਹੈ, ਉਹ ਸੇਵਕ ਉਸ (ਪ੍ਰਭੂ) ਨੂੰ ਆਰਾਧਦਾ ਹੈ।੧੧। (ਮਾਇਆਵੀ) ਬੰਧਨ ਤੋੜ ਕੇ ਪ੍ਰਭੂ ਨੇ (ਜਿਨ੍ਹਾਂ ਸੇਵਕਾਂ ਨੂੰ) ਮੁੱਲ ਲੈ ਲਿਆ ਹੈ, (ਉਨ੍ਹਾਂ ਨੂੰ) ਕ੍ਰਿਪਾ ਕਰਕੇ ਘਰ ਦੇ ਦਾਸ ਬਣਾ ਲਿਆ ਹੈ। (ਉਨ੍ਹਾਂ ਦੇ ਅੰਦਰ) ਆਤਮ-ਆਨੰਦ ਦੀ ਸਹਿਜ ਧੁਨੀ ਨਿਰੰਤਰ (ਵਜਦੀ ਰਹਿੰਦੀ ਹੈ ਕਿਉਂਕਿ ਨਾਮ ਜਪਣ ਦੀ) ਉਨ੍ਹਾਂ ਨੇ ਸੱਚੀ ਕਾਰ ਕੀਤੀ ਹੈ।੧੨।

(ਹੇ ਪ੍ਰਭੂ! ਮੇਰੇ) ਮਨ ਵਿਚ (ਜਦ ਦਾ) ਤੇਰਾ ਵਿਸ਼ਵਾਸ/ਸ਼ਰਧਾ ਬਣੀ ਹੈ, (ਤਦ ਤੋਂ) ਹਉਮੈ ਅਤੇ ਆਪਾ-ਭਾਵ ਦੀ ਮੇਰੀ ਮਤਿ ਨਸ਼ਟ ਹੋ ਗਈ ਹੈ। ਆਪਣੇ ਪ੍ਰਭੂ ਨੇ (ਮੈਨੂੰ) ਸਵੀਕਾਰ ਕਰ ਲਿਆ ਹੈ, (ਇਸ ਕਰਕੇ ਮੇਰੀ) ਜਗਤ ਵਿਚ ਸ਼ੋਭਾ ਪਸਰ ਗਈ ਹੈ।੧੩। (ਮੈਂ) ਜਗਤ ਦੇ ਸੁਆਮੀ ਦਾ ਜੈ ਜੈ ਕਾਰ ਕਰਦਾ ਹਾਂ। (ਮੈਂ) ਆਪਣੇ ਸੁਆਮੀ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ। ਉਸ (ਪ੍ਰਭੂ ਤੋਂ) ਬਿਨਾ ਹੋਰ ਕੋਈ ਨਹੀਂ ਦਿਸਦਾ, ਸਾਰੇ ਜਗਤ ਵਿਚ ਇਕ (ਪਰਮਾਤਮਾ) ਹੀ ਹੈ।੧੪। (ਜਿਸ ਸੇਵਕ ਨੇ) ਪ੍ਰਭੂ ਨੂੰ ਸਤਿ ਕਰਕੇ ਜਾਣਿਆ ਹੈ, ਗੁਰੂ ਦੀ ਕ੍ਰਿਪਾ ਨਾਲ (ਉਸ ਦਾ) ਮਨ ਸਦਾ ਪ੍ਰਭੂ ਵਿਚ ਰੰਗਿਆ ਰਹਿੰਦਾ ਹੈ। ਹੇ ਪ੍ਰਭੂ! ਤੇਰੇ ਸੇਵਕ (ਤੇਰਾ ਨਾਮ) ਸਿਮਰ ਸਿਮਰ ਕੇ ਜੀਉਂਦੇ ਹਨ (ਅਤੇ ਉਹ ਤੇਰੇ) ਵਿਚ ਹੀ ਸਮਾਏ ਰਹਿੰਦੇ ਹਨ।੧੫। ਪ੍ਰਭੂ ਭਗਤ ਸਾਧਕਾਂ ਦਾ ਪਿਆਰਾ ਹੈ। ਸਾਡਾ ਸੁਆਮੀ ਸਭ ਨੂੰ (ਭਵ-ਸਾਗਰ ਤੋਂ) ਪਾਰ ਉਤਾਰਨ ਵਾਲਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਨਾਮ ਸਿਮਰਨ ਨਾਲ ਸਾਰੀ ਇੱਛਾ ਪੂਰੀ ਹੋ ਗਈ ਹੈ, (ਪ੍ਰਭੂ ਨੇ ਸੇਵਕਾਂ ਦੀ) ਪੈਜ ਰਖ ਲਈ ਹੈ।੧੬।੧।

**ਮਾਰੂ ਸੋਲਹੇ ਮਹਲਾ ੫**

(ਜੀਵਾਤਮਾ ਰੂਪ) ਜੋਗੀ ਨਾਲ (ਕਾਇਆ ਰੂਪ) ਇਸਤਰੀ ਲਿਪਟੀ ਰਹਿੰਦੀ ਹੈ। (ਜੀਵਾਤਮਾ ਨੂੰ ਉਹ ਆਪਣੇ ਨਾਲ) ਉਲਝਾਈ ਰਖਦੀ ਹੈ ਅਤੇ ਮੌਜ ਮੇਲਾ ਕਰਦੀ ਰਹਿੰਦੀ ਹੈ। ਪਿਛਲੇ ਕਰਮਾਂ ਦੇ ਸੰਸਕਾਰਾਂ ਦੇ ਸੰਜੋਗ ਨਾਲ (ਦੋਵੇਂ) ਇਕੱਠੇ ਹੋਏ ਹਨ ਅਤੇ ਭੋਗ-ਵਿਲਾਸ ਕਰਦੇ

ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥
ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥
ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥ ਜੋ ਪਾਵੈ ਸੋ ਆਣਿ ਦਿਖਾਵੈ ॥
ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ ॥੩॥
ਧਨ ਕਰੈ ਬਿਨਉ ਦੋਊ ਕਰ ਜੋਰੈ ॥ ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥
ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ ॥੪॥

ਸਗਲੇ ਕਰਮ ਧਰਮ ਜੁਗ ਸਾਧਾ ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥
ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥
ਧਨ ਅੰਧੀ ਪਿਰੁ ਚਪਲੁ ਸਿਆਨਾ ॥ ਪੰਚ ਤਤੁ ਕਾ ਰਚਨੁ ਰਚਾਨਾ ॥
ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ ॥੬॥
ਧਨ ਕਹੈ ਤੂ ਵਸੁ ਮੈ ਨਾਲੇ ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ ॥
ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ ॥੭॥
ਪਿਰਿ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥
ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ ॥੮॥

ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥ ਧਨ ਕਛੂ ਨ ਸਮਝੈ ਚੰਚਲਿ ਕਾਚੇ ॥
ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ ॥੯॥
ਆਈ ਆਗਿਆ ਪਿਰਹੁ ਬੁਲਾਇਆ ॥ ਨਾ ਧਨ ਪੁਛੀ ਨ ਮਤਾ ਪਕਾਇਆ ॥
ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ ॥੧੦॥
ਰੇ ਮਨ ਲੋਭੀ ਸੁਣਿ ਮਨ ਮੇਰੇ ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ ॥
ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ ॥੧੧॥
ਮਨਮੁਖਿ ਆਵੈ ਮਨਮੁਖਿ ਜਾਵੈ ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥
ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥

ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥ ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ॥
ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥੧੩॥
ਹਉ ਬਲਿਹਾਰੀ ਸਤਿਗੁਰ ਪੂਰੇ ॥ ਸਰਣਿ ਕੇ ਦਾਤੇ ਬਚਨ ਕੇ ਸੂਰੇ ॥
ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ ॥੧੪॥
ਗੁਣ ਨਿਧਾਨ ਕਿਛੁ ਕੀਮ ਨ ਪਾਈ ॥ ਘਟਿ ਘਟਿ ਪੂਰਿ ਰਹਿਓ ਸਭ ਠਾਈ ॥

ਹਨ।੧। (ਜੀਵਾਤਮਾ ਰੂਪ) ਪਤੀ (ਜੋ) ਕਰਨਾ ਚਾਹੁੰਦਾ ਹੈ, ਉਹ (ਕਾਇਆ ਰੂਪ) ਇਸਤਰੀ ਤੁਰਤ ਮੰਨ ਲੈਂਦੀ ਹੈ। ਪਤੀ (ਜੀਵਾਤਮਾ) ਇਸਤਰੀ (ਕਾਇਆ) ਨੂੰ ਸ਼ਿੰਗਾਰ ਕੇ ਆਪਣੇ ਨਾਲ ਰਖਦਾ ਹੈ। (ਦੋਵੇਂ) ਦਿਨ ਰਾਤ ਇਕੱਠੇ ਮਿਲ ਕੇ ਵਸਦੇ ਹਨ, ਪਤੀ ਇਸਤਰੀ ਦਾ ਹੌਂਸਲਾ ਵਧਾਉਂਦਾ ਰਹਿੰਦਾ ਹੈ।੨। (ਕਾਇਆ ਰੂਪ) ਇਸਤਰੀ (ਜੋ) ਮੰਗਦੀ ਹੈ, (ਜੀਵਾਤਮਾ ਰੂਪ) ਪਤੀ (ਉਸ ਦੀ ਇੱਛਾ ਪੂਰੀ ਕਰਨ ਲਈ) ਕਈ ਤਰ੍ਹਾਂ ਦੀ ਦੌੜ ਭਜ ਕਰਦਾ ਹੈ। ਜੋ (ਕੁਝ) ਪ੍ਰਾਪਤ ਕਰਦਾ ਹੈ, ਉਹ ਲਿਆ ਕੇ (ਕਾਇਆ ਰੂਪ ਇਸਤਰੀ ਨੂੰ) ਵਿਖਾ ਦਿੰਦਾ ਹੈ। (ਨਾਮ ਰੂਪ) ਇਕ ਪਦਾਰਥ ਨੂੰ (ਜੀਵਾਤਮਾ ਰੂਪ ਪਤੀ) ਪਹੁੰਚ ਨਹੀਂ ਸਕਦਾ, (ਇਸ ਲਈ ਕਾਇਆ ਰੂਪ) ਇਸਤਰੀ ਭੁਖੀ ਪਿਆਸੀ ਰਹਿੰਦੀ ਹੈ।੩। (ਕਾਇਆ ਰੂਪ) ਇਸਤਰੀ ਦੋਵੇਂ ਹੱਥ ਜੋੜ ਕੇ ਬੇਨਤੀ ਕਰਦੀ ਹੈ— ਹੇ ਪਿਆਰੇ! (ਵਪਾਰ ਲਈ) ਪਰਦੇਸ ਨ ਜਾਓ, ਮੇਰੇ ਘਰ ਵਿਚ ਵਸਦੇ ਰਹੋ। ਘਰ ਵਿਚ (ਰਹਿੰਦੇ ਹੋਇਆਂ) ਅਜਿਹਾ ਵਪਾਰ ਕਰੋ, ਜਿਸ ਨਾਲ (ਮੇਰੀ) ਭੁਖ ਪਿਆਸ ਦੂਰ ਹੋ ਜਾਏ।੪।

(ਅਨੇਕ ਵਿਅਕਤੀਆਂ ਨੇ) ਜੁਗ ਦੇ ਸਾਰੇ ਕਰਮ ਧਰਮ ਕਰ ਲਏ ਹਨ, (ਪਰ) ਹਰਿ ਦੇ ਰਸ ਤੋਂ ਬਿਨਾ ਰਤਾ ਜਿੰਨਾ ਵੀ ਸੁਖ ਨਹੀਂ ਲਭਿਆ। ਨਾਨਕ (ਦਾ ਕਥਨ ਹੈ ਕਿ) ਸਤਿਸੰਗ ਦੁਆਰਾ (ਪ੍ਰਭੂ ਦੀ) ਕ੍ਰਿਪਾ ਹੁੰਦੀ ਹੈ, ਤਾਂ (ਕਾਇਆ ਰੂਪ) ਇਸਤਰੀ (ਜੀਵਾਤਮਾ ਰੂਪ) ਪਤੀ ਦਾ ਆਨੰਦ ਮਾਣਦੀ ਹੈ।੫। ਇਸਤਰੀ (ਪਦਾਰਥਾਂ ਦੇ ਸੁਆਦ ਨੂੰ ਮਾਣਨ ਕਰਕੇ) ਅੰਨ੍ਹੀ ਹੈ, (ਪਰ ਜੀਵਾਤਮਾ ਰੂਪ) ਪਤੀ ਚੁਸਤ ਅਤੇ ਸਮਝਦਾਰ ਹੈ ਅਤੇ ਪੰਜ ਤੱਤ੍ਹਾਂ ਦੀ ਖੇਡ ਵਿਚ ਰੁਝਿਆ ਹੋਇਆ ਹੈ। (ਹੇ ਜਿਗਿਆਸੂ!) ਜਿਸ ਸੌਦੇ ਨੂੰ (ਪ੍ਰਾਪਤ ਕਰਨ ਲਈ) ਤੂੰ ਆਇਆ ਹੈਂ, ਉਹ ਸਤਿਗੁਰੂ ਪਾਸੋਂ ਪਾਈਦਾ ਹੈ।੬। ਇਸਤਰੀ ਕਹਿੰਦੀ ਹੈ ਕਿ ਤੂੰ ਮੇਰੇ ਨਾਲ ਵਸਦਾ ਰਹਿ। ਹੇ ਸੁਖ ਰਹਿਣੇ ਬਾਲ ਗੁਪਾਲ! ਮੈਂ ਤੇਰੇ ਬਿਨਾ ਕਿਸੇ ਲੇਖੇ ਵਿਚ (ਨਹੀਂ ਆਉਂਦੀ, ਮੈਨੂੰ) ਬਚਨ ਦਿਓ ਕਿ ਛਡ ਕੇ ਨਹੀਂ ਜਾਓਗੇ।੭। (ਜੀਵਾਤਮਾ ਰੂਪ) ਪਤੀ ਨੇ ਕਿਹਾ— ਮੈਂ (ਪ੍ਰਭੂ ਦੇ) ਹੁਕਮ ਦਾ ਬੰਨ੍ਹਿਆ ਹੋਇਆ ਹਾਂ। ਉਹ ਸੁਆਮੀ ਬਹੁਤ ਵੱਡਾ ਹੈ ਜਿਸ ਨੂੰ ਕਿਸੇ ਦੀ ਪਰਵਾਹ ਜਾਂ ਮੁਥਾਜੀ ਨਹੀਂ ਹੈ। ਜਿਤਨਾ ਚਿਰ (ਉਹ ਤੇਰੇ ਨਾਲ ਮੈਨੂੰ) ਰਖੇਗਾ, ਉਤਨਾ ਚਿਰ ਤੇਰੇ ਨਾਲ ਰਹਿਣਾ ਹੈ, ਜਦੋਂ (ਉਹ) ਬੁਲਾਏਗਾ, ਤਾਂ ਉਠ ਕੇ ਚਲਾ ਜਾਵਾਂਗਾ।੮।

ਜਦੋਂ (ਜੀਵਾਤਮਾ ਰੂਪ) ਪਤੀ ਇਹ ਬੋਲ (ਕਾਇਆ ਰੂਪ) ਇਸਤਰੀ ਨੂੰ ਕਹਿੰਦਾ ਹੈ, (ਤਾਂ) ਚੰਚਲ ਅਤੇ ਕੱਚੀ (ਬਿਰਤੀ ਵਾਲੀ ਕਾਇਆ ਰੂਪ) ਇਸਤਰੀ ਕੁਝ ਨਹੀਂ ਸਮਝਦੀ ਹੈ। ਫਿਰ ਫਿਰ ਪਤੀ ਦਾ ਸਾਥ ਮੰਗਦੀ ਹੈ, (ਪਰ) ਉਹ (ਪਤੀ ਇਸ) ਗੱਲ ਨੂੰ ਹਾਸੇ ਵਿਚ ਟਾਲ ਦਿੰਦਾ ਹੈ।੯। (ਪ੍ਰਭੂ ਦਾ) ਹੁਕਮ ਆਇਆ ਅਤੇ ਪਤੀ ਨੂੰ ਬੁਲਾ ਲਿਆ। (ਉਸ ਨੇ) ਨ (ਕਾਇਆ ਰੂਪ) ਇਸਤਰੀ ਨੂੰ ਪੁਛਿਆ ਅਤੇ ਨ ਹੀ ਸਲਾਹ ਕੀਤੀ। (ਕਾਇਆ ਰੂਪ) ਮਿੱਟੀ ਨੂੰ ਛੁਟੜ ਵਜੋਂ ਛਡ ਕੇ ਉਠ ਚਲਿਆ। ਨਾਨਕ (ਦਾ ਕਥਨ ਹੈ ਕਿ ਸਭ) ਝੂਠੇ ਮੋਹ (ਦਾ ਪਸਾਰਾ ਹੈ)।੧੦। ਹੇ ਮਨ! ਹੇ ਮੇਰੇ ਲੋਭੀ ਮਨ! ਸੁਣ, ਸਦਾ ਦਿਨ ਰਾਤ ਸਤਿਗੁਰੂ ਨੂੰ ਸੇਵਦਾ ਰਹਿ। ਸਤਿਗੁਰੂ ਤੋਂ ਬਿਨਾ ਸਾਕਤ/ਮਨਮੁਖ ਸੜ ਮਰੇ ਹਨ, ਨਿਗੁਰੇ (ਵਿਅਕਤੀ) ਦੇ ਗਲ ਵਿਚ ਜਮ ਦੀ ਫਾਹੀ (ਪਈ ਰਹਿੰਦੀ ਹੈ)।੧੧। ਮਨਮੁਖ (ਸੰਸਾਰ ਵਿਚ) ਆਉਂਦਾ ਹੈ ਅਤੇ ਚਲਾ ਜਾਂਦਾ ਹੈ। ਮਨਮੁਖ ਬਾਰ ਬਾਰ ਸਟਾਂ ਖਾਂਦਾ ਹੈ। ਜਿਤਨੇ ਨਰਕ ਹਨ, ਉਹ ਮਨਮੁਖ ਭੋਗਦਾ ਹੈ, ਗੁਰਮੁਖ (ਸਾਧਕ) ਉਤੇ ਜ਼ੱਰਾ ਜਿੰਨਾ ਅਸਰ ਨਹੀਂ ਪੈਂਦਾ।੧੨।

ਗੁਰਮੁਖ ਉਹ ਹੈ ਜੋ ਹਰਿ ਨੂੰ ਚੰਗਾ ਲਗਦਾ ਹੈ। ਉਸ ਦੀ ਪ੍ਰਤਿਸ਼ਠਾ ਨੂੰ ਕੌਣ ਮਿਟਾ ਸਕਦਾ ਹੈ? ਜੋ ਪ੍ਰਭੂ ਨੇ (ਆਪ) ਬਖ਼ਸ਼ੀ ਹੈ। ਜਿਸ ਦੇ ਗਲ ਵਿਚ (ਪ੍ਰਭੂ ਨੇ) ਉਤਮ ਸਿਰੋਪਾ ਪਾਇਆ ਹੈ, (ਉਹ) ਆਨੰਦੀ (ਪ੍ਰਭੂ) ਪਾਸ ਟਿਕ ਕੇ ਸਦਾ ਆਨੰਦ ਮਾਣਦਾ ਹੈ।੧੩। ਮੈਂ ਪੂਰੇ ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ। (ਉਹ) ਸ਼ਰਣ ਪ੍ਰਦਾਨ ਕਰਨ ਵਾਲਾ ਹੈ ਅਤੇ ਬੋਲਾਂ ਦਾ ਬਲੀ ਹੈ। ਅਜਿਹਾ ਸੁਖਾਂ ਦਾ ਦਾਤਾ ਪ੍ਰਭੂ ਮਿਲਿਆ ਹੈ, (ਜਿਸ ਤੋਂ) ਵਿਛੜ ਕੇ (ਮੈਂ ਹੋਰ) ਕਿਤੇ ਨਹੀਂ ਜਾ ਸਕਦਾ।੧੪। (ਉਸ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦੀ ਕੀਮਤ ਨਹੀਂ ਪਾਈ ਜਾ ਸਕਦੀ। (ਉਹ) ਹਰ ਇਕ ਹਿਰਦੇ ਵਿਚ ਅਤੇ ਸਭ ਥਾਵਾਂ

ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥

ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਕਰੈ ਅਨੰਦੁ ਅਨੰਦੀ ਮੇਰਾ ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥
ਸਿਰਿ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ ਹੇ ॥੧॥
ਹਰਖਵੰਤ ਆਨੰਤ ਦਇਆਲਾ ॥ ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥
ਰੂਪ ਕਰੇ ਕਰਿ ਵੇਖੈ ਵਿਗਸੈ ਆਪੇ ਹੀ ਆਪਿ ਪੂਜਾ ਹੇ ॥੨॥
ਆਪੇ ਕੁਦਰਤਿ ਕਰੇ ਵੀਚਾਰਾ ॥ ਆਪੇ ਹੀ ਸਚੁ ਕਰੇ ਪਸਾਰਾ ॥
ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ ॥੩॥
ਸਾਚਾ ਤਖਤੁ ਸਚੀ ਪਾਤਿਸਾਹੀ ॥ ਸਚੁ ਖਜੀਨਾ ਸਾਚਾ ਸਾਹੀ ॥
ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ ॥੪॥

ਸਚੁ ਤਪਾਵਸੁ ਸਚੇ ਕੇਰਾ ॥ ਸਾਚਾ ਥਾਨੁ ਸਦਾ ਪ੍ਰਭ ਤੇਰਾ ॥
ਸਚੀ ਕੁਦਰਤਿ ਸਚੀ ਬਾਣੀ ਸਚੁ ਸਾਹਿਬ ਸੁਖੁ ਕੀਜਾ ਹੇ ॥੫॥
ਏਕੋ ਆਪਿ ਤੂਹੈ ਵਡ ਰਾਜਾ ॥ ਹੁਕਮਿ ਸਚੇ ਕੈ ਪੂਰੇ ਕਾਜਾ ॥
ਅੰਤਰਿ ਬਾਹਰਿ ਸਭੁ ਕਿਛੁ ਜਾਣੈ ਆਪੇ ਹੀ ਆਪਿ ਪਤੀਜਾ ਹੇ ॥੬॥
ਤੂ ਵਡ ਰਸੀਆ ਤੂ ਵਡ ਭੋਗੀ ॥ ਤੂ ਨਿਰਬਾਣੁ ਤੂਹੈ ਹੀ ਜੋਗੀ ॥
ਸਰਬ ਸੂਖ ਸਹਜ ਘਰਿ ਤੇਰੈ ਅਮਿਉ ਤੇਰੀ ਦ੍ਰਿਸਟੀਜਾ ਹੇ ॥੭॥
ਤੇਰੀ ਦਾਤਿ ਤੁਝੈ ਤੇ ਹੋਵੈ ॥ ਦੇਹਿ ਦਾਨੁ ਸਭਸੈ ਜੰਤ ਲੋਐ ॥
ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ ॥੮॥

ਜਾਚਹਿ ਸਿਧ ਸਾਧਿਕ ਬਨਵਾਸੀ ॥ ਜਾਚਹਿ ਜਤੀ ਸਤੀ ਸੁਖਵਾਸੀ ॥
ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ ॥੯॥
ਕਰਹਿ ਭਗਤਿ ਅਰੁ ਰੰਗ ਅਪਾਰਾ ॥ ਖਿਨ ਮਹਿ ਥਾਪਿ ਉਥਾਪਨਹਾਰਾ ॥
ਭਾਰੋ ਤੋਲੁ ਬੇਅੰਤ ਸੁਆਮੀ ਹੁਕਮੁ ਮੰਨਿ ਭਗਤੀਜਾ ਹੇ ॥੧੦॥
ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ ॥ ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ ॥
ਚਤੁਰੁ ਸਰੂਪੁ ਸਿਆਣਾ ਸੋਈ ਜੋ ਮਨਿ ਤੇਰੈ ਭਾਵੀਜਾ ਹੇ ॥੧੧॥
ਜਿਸੁ ਚੀਤਿ ਆਵਹਿ ਸੋ ਵੇਪਰਵਾਹਾ ॥ ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ ॥
ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ ॥੧੨॥

ਤ੍ਰਿਸਨਾ ਬੂਝੀ ਅੰਤਰੁ ਠੰਢਾ ॥ ਗੁਰਿ ਪੂਰੈ ਲੈ ਤੂਟਾ ਗੰਢਾ ॥
ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥

ਵਿਚ ਵਰਤ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਨਿਮਾਣਿਆਂ ਦੇ ਦੁਖਾਂ ਨੂੰ ਦੂਰ ਕਰਨ ਵਾਲੇ (ਪ੍ਰਭੂ)! (ਮੈਂ ਤੇਰੀ) ਸ਼ਰਣ ਵਿਚ ਹਾਂ, ਮੈਂ (ਉਨ੍ਹਾਂ ਦੀ) ਚਰਣ-ਧੂੜ ਹਾਂ ਜੋ ਤੇਰੇ ਦਾਸ ਹਨ।੧੫।੧।੨।

**ਮਾਰੂ ਸੋਲਹੇ ਮਹਲਾ ੫**

ਮੇਰਾ ਆਨੰਦ ਸਰੂਪੀ (ਪ੍ਰਭੂ ਹਰ ਇਕ ਜੀਵ ਦਾ) ਆਨੰਦ ਮਾਣ ਰਿਹਾ ਹੈ। ਹਰ ਇਕ (ਹਿਰਦੇ ਵਿਚ) ਵਰਤ ਰਿਹਾ ਹੈ ਅਤੇ (ਹਰ ਇਕ ਦੇ) ਸਿਰ ਉਪਰ (ਲਿਖੇ ਲੇਖਾਂ ਦਾ) ਨਿਬੇੜਾ ਕਰ ਰਿਹਾ ਹੈ। (ਉਹ) ਸੱਚਾ ਪ੍ਰਭੂ ਬਾਦਸ਼ਾਹਾਂ ਦੇ ਸਿਰ ਉਪਰ (ਵੀ ਹੁਕਮ ਰਖਦਾ ਹੈ), ਹੋਰ ਕੋਈ ਦੂਜਾ (ਉਸ ਵਰਗਾ ਸ਼ਿਰੋਮਣੀ) ਨਹੀਂ ਹੈ।੧। (ਪ੍ਰਭੂ) ਖ਼ੁਸ਼ੀਆਂ ਦਾ ਸੁਆਮੀ ਹੈ, ਅਨੰਤ (ਸਰੂਪੀ) ਹੈ, ਦਇਆਲੂ ਹੈ। ਪ੍ਰਭੂ (ਸਰਬਤ੍ਰ) ਪ੍ਰਗਟ ਹੋ ਰਿਹਾ ਹੈ, ਸਭ ਪਾਸੇ (ਉਸ ਦੀ ਜੋਤਿ ਦਾ) ਪ੍ਰਕਾਸ਼ ਹੈ। (ਉਹ ਆਪਣੇ ਕਈ) ਰੂਪ ਕਰਕੇ ਵੇਖਦਾ ਅਤੇ ਪ੍ਰਸੰਨ ਹੁੰਦਾ ਹੈ ਅਤੇ ਆਪ ਹੀ ਆਪਣੀ ਪੂਜਾ-ਰੂਪ ਹੈ।੨। (ਪ੍ਰਭੂ) ਆਪ ਹੀ ਕੁਦਰਤ ਦੀ (ਸਿਰਜਨਾ) ਕਰਦਾ ਹੈ (ਅਤੇ ਆਪ ਹੀ ਉਸ ਬਾਰੇ) ਵਿਚਾਰ ਕਰਦਾ ਹੈ। ਆਪ ਹੀ ਸੱਚਾ (ਪ੍ਰਭੂ ਕੁਦਰਤ ਦਾ) ਪਸਾਰਾ ਕਰਦਾ ਹੈ। ਆਪ ਹੀ ਦਿਨ ਰਾਤ (ਸਾਰੇ ਜੀਵਾਂ ਪਾਸੋਂ) ਖੇਡ ਖਿਡਵਾ ਰਿਹਾ ਹੈ ਅਤੇ ਆਪ ਹੀ (ਸਭ ਦੀਆਂ) ਸੁਣ ਸੁਣ ਕੇ ਪ੍ਰਭਾਵਿਤ ਹੋ ਰਿਹਾ ਹੈ।੩। (ਪ੍ਰਭੂ ਦਾ) ਤਖ਼ਤ ਸੱਚਾ ਹੈ, (ਉਸ ਦੀ) ਪਾਤਿਸ਼ਾਹੀ ਸੱਚੀ ਹੈ। (ਉਸ ਦਾ) ਖ਼ਜ਼ਾਨਾ ਸੱਚਾ ਹੈ, ਸ਼ਾਹ ਵੀ ਸੱਚਾ ਹੈ। (ਉਸ) ਸੱਚੇ (ਪ੍ਰਭੂ) ਨੇ ਸਭ ਸੱਚ ਹੀ ਧਾਰਨ ਕੀਤਾ ਹੋਇਆ ਹੈ, (ਸਭ ਕੁਝ ਦੀ) ਸੱਚੋ ਸੱਚ ਵਿਵਸਥਾ ਹੋ ਰਹੀ ਹੈ।੪।

ਸੱਚੇ (ਪ੍ਰਭੂ) ਦਾ ਨਿਆਂ (*ਤਪਾਵਸੁ*) ਵੀ ਸੱਚਾ ਹੈ। ਹੇ ਪ੍ਰਭੂ! ਤੇਰਾ ਠਿਕਾਣਾ ਵੀ ਹਮੇਸ਼ਾ ਸੱਚਾ ਹੈ। (ਤੇਰੀ) ਕੁਦਰਤ ਸੱਚੀ ਹੈ, (ਤੇਰੀ) ਬਾਣੀ ਸੱਚੀ ਹੈ। ਹੇ ਸਾਹਿਬ! (ਤੂੰ) ਸੱਚਾ ਸੁਖ (ਪੈਦਾ) ਕਰ ਰਖਿਆ ਹੈ।੫। (ਹੇ ਪਰਮਾਤਮਾ!) ਤੂੰ ਆਪ ਹੀ ਇਕੋ ਵੱਡਾ ਰਾਜਾ ਹੈਂ। ਸੱਚੇ (ਪ੍ਰਭੂ) ਦੇ ਹੁਕਮ ਨਾਲ (ਸਭ ਜੀਵਾਂ ਦੇ) ਕਾਰਜ ਪੂਰੇ ਹੁੰਦੇ ਹਨ। (ਤੂੰ) ਅੰਦਰ ਬਾਹਰ (ਹੋਣ ਵਾਲਾ) ਸਭ ਕੁਝ ਜਾਣਦਾ ਹੈਂ ਅਤੇ ਆਪਣੇ ਆਪ ਹੀ ਪਤੀਜਦਾ ਹੈਂ।੬। ਤੂੰ ਵੱਡਾ ਰਸਿਕ ਹੈਂ, ਤੂੰ ਵੱਡਾ ਭੋਗੀ ਹੈਂ। ਤੂੰ (ਆਪ) ਨਿਰਵਾਣ (ਅਰਥਾਤ ਵਾਸਨਾ-ਰਹਿਤ) ਹੈਂ ਅਤੇ ਤੂੰ ਹੀ ਜੋਗੀ ਹੈਂ। ਤੇਰੇ ਘਰ ਵਿਚ ਸਾਰੇ ਸਹਿਜ ਸੁਖ (ਮੌਜੂਦ) ਹਨ। ਤੇਰੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ (ਝਰਦਾ ਹੈ)।੭। (ਹੇ ਪ੍ਰਭੂ!) ਤੇਰੀ (ਭਗਤੀ ਦੀ) ਦਾਤ ਤੇਰੇ ਤੋਂ ਹੀ ਹੁੰਦੀ ਹੈ। ਤੂੰ ਸਾਰੇ ਲੋਕਾਂ ਦੇ ਜੀਵਾਂ ਨੂੰ ਦਾਨ ਦਿੰਦਾ ਹੈਂ। ਤੇਰੇ ਭਰੇ ਹੋਏ ਭੰਡਾਰੇ ਵਿਚ ਕਦੀ ਥੁੜ ਨਹੀਂ ਹੁੰਦੀ, (ਸਾਰੇ ਲੈ ਲੈ ਕੇ) ਤ੍ਰਿਪਤ ਹੋ ਕੇ ਰਜ ਜਾਂਦੇ ਹਨ।੮।

(ਹੇ ਪ੍ਰਭੂ! ਤੇਰੇ ਪਾਸੋਂ) ਸਿੱਧ, ਸਾਧਕ ਅਤੇ ਬਨਾਂ ਵਿਚ ਰਹਿਣ ਵਾਲੇ (ਸੰਨਿਆਸੀ ਵੀ) ਯਾਚਨਾ ਕਰਦੇ ਹਨ। ਜਤੀ, ਸਤੀ ਅਤੇ ਗ੍ਰਿਹਸਥੀ (*ਸੁਖਵਾਸੀ*) (ਵੀ ਤੇਰੇ ਪਾਸੋਂ ਮੰਗਦੇ ਹਨ)। (ਤੂੰ) ਇਕ ਦਾਤਾ ਹੈਂ, ਹੋਰ ਸਾਰੇ ਮੰਗਤੇ ਹਨ, (ਤੂੰ ਸਾਰੀ) ਸ੍ਰਿਸ਼ਟੀ ਨੂੰ ਦਾਨ ਦਿੰਦਾ ਹੈਂ।੯। (ਹੇ ਪਰਮਾਤਮਾ! ਬੇਅੰਤ ਜੀਵ ਤੇਰੀ) ਭਗਤੀ ਕਰਦੇ ਹਨ ਅਤੇ ਬੇਅੰਤ (ਲੋਕ ਤੇਰੇ ਨਾਲ) ਪ੍ਰੇਮ ਕਰਦੇ ਹਨ। (ਤੂੰ) ਛਿਣ ਭਰ ਵਿਚ ਸਥਾਪਿਤ ਅਤੇ ਵਿਸਥਾਪਿਤ ਕਰਨ ਵਾਲਾ ਹੈਂ। ਹੇ ਬੇਅੰਤ ਸੁਆਮੀ! ਤੇਰੀ ਸ਼ਕਤੀ ਬਹੁਤ ਅਧਿਕ ਹੈ, (ਤੇਰਾ) ਹੁਕਮ ਮੰਨ ਕੇ (ਬੇਅੰਤ ਲੋਕ) ਭਗਤ ਬਣਦੇ ਹਨ।੧੦। ਜਿਸ ਨੂੰ (ਤੂੰ ਆਪਣਾ) ਦਰਸ਼ਨ ਦਿੰਦਾ ਹੈ, ਉਹੀ ਤੈਨੂੰ ਜਾਣਦਾ ਹੈ। ਉਹ ਗੁਰੂ ਦੇ ਸ਼ਬਦ ਰਾਹੀਂ ਸਦਾ ਖ਼ੁਸ਼ੀ ਮਾਣਦਾ ਹੈ। ਉਹੀ (ਵਿਅਕਤੀ) ਚਾਲਾਕ, ਸੁੰਦਰ ਅਤੇ ਸਿਆਣਾ ਹੈ, ਜੋ ਤੇਰੇ ਮਨ ਨੂੰ ਚੰਗਾ ਲਗਦਾ ਹੈ।੧੧। ਜਿਸ (ਵਿਅਕਤੀ) ਦੇ ਚਿਤ ਵਿਚ (ਤੂੰ) ਆਉਂਦਾ ਹੈਂ, ਉਹ ਬੇਪਰਵਾਹ ਹੈ। ਜਿਸ ਦੇ ਚਿਤ ਵਿਚ (ਤੂੰ) ਆਉਂਦਾ ਹੈਂ, ਉਹ ਸੱਚਾ ਸ਼ਾਹ ਹੈ। ਜਿਸ ਦੇ ਚਿਤ ਵਿਚ (ਤੂੰ) ਆਉਂਦਾ ਹੈ, ਉਸ ਨੂੰ ਕਾਹਦਾ ਭੈ ਹੈ? ਹੋਰ ਕੋਈ (ਉਸ ਦਾ) ਕੀ ਵਿਗਾੜ ਸਕਦਾ ਹੈ।੧੨।

(ਜਿਸ ਦੀ) ਤ੍ਰਿਸ਼ਨਾ ਬੁਝ ਜਾਂਦੀ ਹੈ, (ਉਸ ਦਾ) ਹਿਰਦਾ ਠੰਢਾ ਹੋ ਜਾਂਦਾ ਹੈ। ਪੂਰੇ ਗੁਰੂ ਨੇ (ਉਸ) ਟੁਟੇ ਹੋਏ ਨੂੰ ਪਕੜ ਕੇ (ਪ੍ਰਭੂ ਨਾਲ) ਜੋੜ ਦਿੱਤਾ ਹੈ। ਉਸ ਦੇ ਹਿਰਦੇ ਵਿਚ ਸੁਰਤਿ ਨੂੰ ਸ਼ਬਦ ਵਿਚ ਟਿਕਾਉਣ ਦੀ ਸੋਝੀ ਪੈਦਾ ਹੋ ਜਾਂਦੀ ਹੈ, (ਉਹ ਨਾਮ ਰੂਪ) ਅੰਮ੍ਰਿਤ ਨੂੰ ਚੰਗੀ ਤਰ੍ਹਾਂ ਝੋਲ ਝਾਲ ਕੇ

ਮਰੈ ਨਾਹੀ ਸਦ ਸਦ ਹੀ ਜੀਵੈ ॥ ਅਮਰੁ ਭਇਆ ਅਬਿਨਾਸੀ ਥੀਵੈ ॥
ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੇ ॥੧੪॥
ਪੂਰੇ ਗੁਰ ਕੀ ਪੂਰੀ ਬਾਣੀ ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥
ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ ॥੧੫॥
ਬਾਰਹਾ ਕੰਚਨੁ ਸੁਧੁ ਕਰਾਇਆ ॥ ਨਦਰਿ ਸਰਾਫ ਵੰਨੀ ਸਚੜਾਇਆ ॥
ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ ॥੧੬॥
ਅੰਮ੍ਰਿਤ ਨਾਮੁ ਤੁਮਾਰਾ ਸੁਆਮੀ ॥ ਨਾਨਕ ਦਾਸ ਸਦਾ ਕੁਰਬਾਨੀ ॥
ਸੰਤਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥੧੭॥੧॥੩॥

ਮਾਰੂ ਮਹਲਾ ੫ ਸੋਲਹੇ ੴ ਸਤਿਗੁਰ ਪ੍ਰਸਾਦਿ ॥
ਗੁਰੁ ਗੋਪਾਲੁ ਗੁਰੁ ਗੋਵਿੰਦਾ ॥ ਗੁਰੁ ਦਇਆਲੁ ਸਦਾ ਬਖਸਿੰਦਾ ॥
ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ ॥੧॥
ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥ ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥
ਗੁਰੁ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ ॥੨॥
ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥
ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥
ਗੁਰ ਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥
ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥੪॥

ਅਗਮੁ ਅਗੋਚਰੁ ਗੁਰੂ ਦਿਖਾਇਆ ॥ ਭੂਲਾ ਮਾਰਗਿ ਸਤਿਗੁਰਿ ਪਾਇਆ ॥
ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾਂ ਹੇ ॥੫॥
ਗੁਰਿ ਦ੍ਰਿਸਟਾਇਆ ਸਭਨੀ ਠਾਂਈ ॥ ਜਲਿ ਥਲਿ ਪੂਰਿ ਰਹਿਆ ਗੋਸਾਈ ॥
ਊਚ ਊਨ ਸਭ ਏਕ ਸਮਾਨਾਂ ਮਨਿ ਲਾਗਾ ਸਹਜਿ ਧਿਆਨਾ ਹੇ ॥੬॥
ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ ਨਹ ਜੋਹੈ ਮਾਈ ॥
ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥੭॥
ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥
ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ ॥੮॥
ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥
ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ ॥੯॥੧॥੪॥

ਪੀ ਲੈਂਦਾ ਹੈ।੧੩। (ਉਹ ਵਿਅਕਤੀ) ਮਰਦਾ ਨਹੀਂ, ਹਮੇਸ਼ਾ ਹਮੇਸ਼ਾ ਜੀਉਂਦਾ ਹੈ। (ਉਹ) ਅਮਰ ਹੋ ਕੇ ਨਾਸ਼ ਤੋਂ ਉਪਰ ਉਠ ਜਾਂਦਾ ਹੈ। ਗੁਰੂ ਨੇ (ਉਸ ਦਾ) ਭਰਮ ਦੂਰ ਕਰ ਦਿੱਤਾ ਹੈ (ਉਸ ਦੀ ਦ੍ਰਿਸ਼ਟੀ ਵਿਚ ਸੰਸਾਰ ਵਿਚ) ਨ ਕੋਈ ਆਉਂਦਾ ਹੈ, ਨ ਹੀ ਕੋਈ ਜਾਂਦਾ ਹੈ।੧੪। ਪੂਰੇ ਗੁਰੂ ਦੀ ਬਾਣੀ ਪੂਰੀ ਹੈ। (ਜੋ ਵਿਅਕਤੀ) ਪੂਰੇ (ਪ੍ਰਭੂ) ਨਾਲ ਜੁੜਦਾ ਹੈ, (ਉਹ ਉਸ) ਪੂਰੇ ਵਿਚ ਸਮਾ ਜਾਂਦਾ ਹੈ। (ਉਸ ਨੂੰ) ਨਿਤ ਨਿਤ (ਭਗਤੀ ਦਾ) ਅਧਿਕ ਰੰਗ ਚੜ੍ਹਦਾ ਹੈ, ਤੋਲਣ 'ਤੇ ਘਟਦਾ ਨਹੀਂ ਹੈ।੧੫। (ਉਹ ਸਾਧਕ) ਬਾਰ੍ਹਾਂ ਵੰਨੀ ਸੋਨੇ ਵਰਗਾ ਸ਼ੁੱਧ ਕੀਤਾ ਹੁੰਦਾ ਹੈ। (ਉਹ ਗੁਰੂ ਰੂਪ) ਸਰਾਫ਼ ਦੀ ਨਜ਼ਰ ਵਿਚ ਸੱਚੀ ਵੰਨੀ ਵਾਲਾ ਸਾਬਤ ਹੁੰਦਾ ਹੈ। (ਜਿਸ ਸੋਨੇ ਨੂੰ) ਸਰਾਫ਼ ਪਰਖ ਕੇ ਖ਼ਜ਼ਾਨੇ ਵਿਚ ਪਾ ਲੈਂਦਾ ਹੈ, (ਉਹ) ਫਿਰ (ਭੱਠੀ ਵਿਚ) ਪਾ ਕੇ ਤਪਾਈਦਾ ਨਹੀਂ ਹੈ।੧੬। ਹੇ ਸੁਆਮੀ! ਤੇਰਾ ਨਾਮ ਅੰਮ੍ਰਿਤ ਦੇ ਸਮਾਨ ਹੈ। ਦਾਸ ਨਾਨਕ (ਉਸ ਨਾਮ ਤੋਂ) ਸਦਾ ਕੁਰਬਾਨ ਜਾਂਦਾ ਹੈ। ਸੰਤ/ਗੁਰੂ ਦੇ ਸੰਗ (ਵਿਚ ਰਹਿ ਕੇ ਮੈਂ) ਬਹੁਤ ਸੁਖ ਪਾਇਆ ਹੈ ਅਤੇ (ਗੁਰੂ ਦਾ) ਦਰਸ਼ਨ ਵੇਖ ਕੇ ਇਹ ਮਨ ਆਨੰਦਿਤ ਹੋ ਗਿਆ ਹੈ।੧੭।੧।੩।

**ਮਾਰੂ ਮਹਲਾ ੫ ਸੋਲਹੇ**

ਗੁਰੂ ਗੋਪਾਲ ਹੈ, ਗੁਰੂ ਗੋਬਿੰਦ ਹੈ, ਗੁਰੂ ਦਇਆਲੂ ਅਤੇ ਸਦਾ ਬਖ਼ਸ਼ਿਸ਼ ਕਰਨ ਵਾਲਾ ਹੈ। ਗੁਰੂ ਹੀ ਸ਼ਾਸਤ੍ਰ, ਸਮ੍ਰਿਤੀਆਂ ਅਤੇ ਛੇ (ਧਾਰਮਿਕ) ਕਰਮ ਹੈ, ਗੁਰੂ ਹੀ ਪਵਿਤਰ ਤੀਰਥ-ਸਥਾਨ ਹੈ।੧। ਗੁਰੂ ਨੂੰ ਸਿਮਰਨ ਨਾਲ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ। ਗੁਰੂ ਦੇ ਸਿਮਰਨ ਨਾਲ ਜਮ (ਦੀ ਫਾਹੀ) ਨਾਲ ਨਹੀਂ ਫਸੀਦਾ। ਗੁਰੂ ਦੇ ਸਿਮਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ, ਗੁਰੂ ਹੰਕਾਰ (*ਅਪਮਾਨਾ*) ਕਟ ਦਿੰਦਾ ਹੈ।੨। ਗੁਰੂ ਦਾ ਸੇਵਕ ਨਰਕ ਵਿਚ ਨਹੀਂ ਜਾਂਦਾ। ਗੁਰੂ ਦਾ ਸੇਵਕ ਪਾਰਬ੍ਰਹਮ ਨੂੰ ਧਿਆਉਂਦਾ ਹੈ। ਗੁਰੂ ਦਾ ਸੇਵਕ ਸਾਧ-ਸੰਗਤ ਪ੍ਰਾਪਤ ਕਰਦਾ ਹੈ, ਗੁਰੂ (ਸੇਵਕ ਨੂੰ) ਨਿਤ (ਆਤਮਿਕ) ਜੀਵਨ ਦਾ ਦਾਨ ਬਖ਼ਸ਼ਦਾ ਹੈ।੩। ਗੁਰੂ ਦੇ ਦਰ ਉਤੇ (ਜਾ ਕੇ) ਹਰਿ ਦਾ ਕੀਰਤਨ ਸੁਣਨਾ ਚਾਹੀਦਾ ਹੈ। ਗੁਰੂ ਨੂੰ ਮਿਲ ਕੇ ਹਰਿ ਦਾ ਜਸ ਮੂੰਹੋਂ ਉਚਾਰਨਾ ਚਾਹੀਦਾ ਹੈ। ਸਤਿਗੁਰੂ (ਸਾਧਕ ਦੇ ਸਾਰੇ) ਕਲਹ ਕਲੇਸ਼ ਮਿਟਾ ਦਿੰਦਾ ਹੈ ਅਤੇ ਹਰਿ ਦੀ ਦਰਗਾਹ ਵਿਚ ਮਾਣ ਦਿੰਦਾ ਦਿਵਾਉਂਦਾ ਹੈ।੪।

ਗੁਰੂ (ਸਿੱਖ ਨੂੰ) ਅਗਮ ਅਤੇ ਅਗੋਚਰ ਵਿਖਾਉਂਦਾ ਹੈ। ਭੁਲੇ ਹੋਏ (ਮਨੁੱਖ ਨੂੰ) ਸਤਿਗੁਰੂ (ਸਹੀ) ਮਾਰਗ ਉਪਰ ਪਾਉਂਦਾ ਹੈ। ਗੁਰੂ ਦੇ ਸੇਵਕ ਨੂੰ ਭਗਤੀ ਕਰਕੇ (ਕੋਈ) ਵਿਘਨ ਨਹੀਂ ਪੈਂਦਾ, (ਗੁਰੂ) ਹਰਿ ਦਾ ਪੂਰਾ ਗਿਆਨ ਦ੍ਰਿੜ੍ਹ ਕਰਾਉਂਦਾ ਹੈ।੫। ਗੁਰੂ (ਸੇਵਕ ਨੂੰ) ਸਭ ਥਾਵਾਂ ਵਿਚ (ਪ੍ਰਭੂ ਮੌਜੂਦ) ਵਿਖਾਉਂਦਾ ਹੈ। (ਉਹ) ਪ੍ਰਭੂ ਜਲ ਥਲ ਵਿਚ ਵਿਆਪਕ ਹੋ ਰਿਹਾ ਹੈ। (ਗੁਰੂ ਦੇ ਸੇਵਕ ਲਈ) ਊਚ-ਨੀਚ ਸਭ ਇਕ-ਸਮਾਨ ਹੈ (ਕਿਉਂਕਿ) ਉਸ ਦੇ ਮਨ ਵਿਚ ਸਹਿਜ ਧਿਆਨ ਲਗਿਆ ਹੁੰਦਾ ਹੈ।੬। ਗੁਰੂ ਦੇ ਮਿਲਣ ਨਾਲ ਸਾਰੀ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ। ਗੁਰੂ ਦੇ ਮਿਲਣ ਨਾਲ ਮਾਇਆ ਘੂਰ ਨਹੀਂ ਸਕਦੀ। ਪੂਰੇ ਗੁਰੂ ਨੇ (ਜਿਸ ਸਾਧਕ ਨੂੰ) ਸਤ ਅਤੇ ਸੰਤੋਖ ਬਖ਼ਸ਼ਿਆ ਹੈ, (ਉਹ) ਨਾਮ ਰੂਪ ਅੰਮ੍ਰਿਤ ਪੀਂਦਾ ਅਤੇ ਪਿਲਾਉਂਦਾ ਹੈ।੭। ਗੁਰੂ ਦੀ ਬਾਣੀ ਸਭ ਵਿਚ ਸਮਾਈ ਹੋਈ ਹੈ। (ਉਹ ਬਾਣੀ ਗੁਰੂ ਨੇ ਪ੍ਰਭੂ ਤੋਂ) ਆਪ ਸੁਣੀ ਹੈ ਅਤੇ (ਅਗੋਂ) ਆਪ ਹੀ ਬਖਾਨ ਕੀਤੀ ਹੈ। ਜਿਨ੍ਹਾਂ ਜਿਨ੍ਹਾਂ ਨੇ (ਉਹ ਬਾਣੀ) ਜਪੀ ਹੈ, (ਉਹ) ਸਭ (ਭਵ-ਸਾਗਰ ਤੋਂ) ਤਰ ਗਏ ਹਨ ਅਤੇ ਉਨ੍ਹਾਂ ਨੇ ਸਥਾਈ ਠਿਕਾਣਾ ਪ੍ਰਾਪਤ ਕਰ ਲਿਆ ਹੈ।੮। ਸਤਿਗੁਰੂ ਦੀ ਮਹਿਮਾ ਸਤਿਗੁਰੂ (ਆਪ ਹੀ) ਜਾਣਦਾ ਹੈ। (ਸਤਿਗੁਰੂ) ਜੋ ਕੁਝ ਕਰਦਾ ਹੈ, ਉਹ ਆਪਣੇ ਭਾਣੇ ਵਿਚ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ!) ਤੇਰੇ ਸੇਵਕ (ਤੇਰੇ ਪਾਸੋਂ) ਸਾਧੂ ਦੀ (ਚਰਣ-)ਧੂੜ ਮੰਗਦੇ ਹਨ ਅਤੇ (ਸਾਧੂ/ਗੁਰੂ ਤੋਂ) ਸਦਾ ਕੁਰਬਾਨ ਜਾਂਦੇ ਹਨ।੯।੧।੪।

ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਪਿ ਨਿਰਾਰਾ ॥
ਵਰਨੁ ਜਾਤਿ ਚਿਹਨੁ ਨਹੀ ਕੋਈ ਸਭ ਹੁਕਮੇ ਸ੍ਰਿਸਟਿ ਉਪਾਇਦਾ ॥੧॥
ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥
ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥੨॥
ਕੀਤਾ ਹੋਵੈ ਤਿਸੁ ਕਿਆ ਕਹੀਐ ॥ ਗੁਰਮੁਖਿ ਨਾਮੁ ਪਦਾਰਥੁ ਲਹੀਐ ॥
ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ ॥੩॥
ਹਰਖ ਸੋਗ ਕਾ ਨਗਰੁ ਇਹੁ ਕੀਆ ॥ ਸੇ ਉਬਰੇ ਜੋ ਸਤਿਗੁਰ ਸਰਣੀਆ ॥
ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥੪॥

ਅਨਿਕ ਕਰਮ ਕੀਏ ਬਹੁਤੇਰੇ ॥ ਜੋ ਕੀਜੈ ਸੋ ਬੰਧਨੁ ਪੈਰੇ ॥
ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥੫॥
ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥
ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥੬॥
ਖੰਡ ਪਤਾਲ ਦੀਪ ਸਭਿ ਲੋਆ ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ ॥
ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥੭॥
ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥
ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥

ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ॥ ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ ॥
ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ ਹਰਿ ਕੀਰਤਨਿ ਮਨੁ ਠਹਰਾਇਦਾ ॥੯॥
ਰੂੜੋ ਠਾਕੁਰੁ ਕਿਤੈ ਵਸਿ ਨ ਆਵੈ ॥ ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ॥
ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥੧੦॥
ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ ॥ ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥
ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ ॥੧੧॥
ਵਡਾ ਸਾਹਿਬੁ ਅਗਮ ਅਥਾਹਾ ॥ ਕਿਉ ਮਿਲੀਐ ਪ੍ਰਭ ਵੇਪਰਵਾਹਾ ॥
ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ ॥੧੨॥

ਹੁਕਮੁ ਬੂਝੈ ਸੋ ਸੇਵਕੁ ਕਹੀਐ ॥ ਬੁਰਾ ਭਲਾ ਦੁਇ ਸਮਸਰਿ ਸਹੀਐ ॥
ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ ॥੧੩॥
ਹਰਿ ਕੇ ਭਗਤ ਸਦਾ ਸੁਖਵਾਸੀ ॥ ਬਾਲ ਸੁਭਾਇ ਅਤੀਤ ਉਦਾਸੀ ॥
ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥੧੪॥
ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਤਾ ਮਿਲੀਐ ਜਾ ਲਏ ਮਿਲਾਈ ॥

**ਮਾਰੂ ਸੋਲਹੇ ਮਹਲਾ ੫**

(ਉਹ) ਪ੍ਰਭੂ (ਜੋ ਸਭ ਦਾ) ਮੂਲ ਹੈ, ਮਾਇਆ-ਰਹਿਤ ਅਤੇ ਨਿਰਾਕਾਰ ਹੈ। ਸਭ ਵਿਚ ਵਰਤਦਾ ਹੋਇਆ ਵੀ ਆਪ ਨਿਰਲੇਪ ਹੈ। (ਉਸ ਦਾ) ਕੋਈ ਵਰਣ, ਜਾਤਿ, ਚਿੰਨ੍ਹ ਨਹੀਂ ਹੈ, ਹੁਕਮ ਦੁਆਰਾ ਸਾਰੀ ਸ੍ਰਿਸ਼ਟੀ ਨੂੰ ਸਿਰਜਦਾ ਹੈ।੧। ਸਾਰੀਆਂ ਚੌਰਾਸੀ ਲੱਖ ਜੂਨਾਂ (ਪੈਦਾ ਕੀਤੀਆਂ ਹਨ, ਪਰ) ਮਨੁੱਖ ਨੂੰ ਪ੍ਰਭੂ ਨੇ ਵਡਿਆਈ ਬਖ਼ਸ਼ੀ ਹੈ। ਇਸ (ਜਨਮ ਦੀ) ਪੌੜੀ ਤੋਂ ਜੋ ਵਿਅਕਤੀ ਖੁੰਝਦਾ ਹੈ, ਉਹ ਆਉਂਦਾ ਜਾਂਦਾ ਹੋਇਆ ਦੁਖ ਪਾਉਂਦਾ ਹੈ।੨। (ਜੋ ਪ੍ਰਭੂ ਦਾ) ਕੀਤਾ ਹੋਇਆ ਹੈ, ਉਸ ਦੀ ਕੀ (ਵਡਿਆਈ) ਕਰਨੀ ਹੋਈ। ਗੁਰੂ ਦੁਆਰਾ ਨਾਮ ਰੂਪ ਪਦਾਰਥ ਲੈਣਾ ਚਾਹੀਦਾ ਹੈ। ਜਿਸ ਨੂੰ ਪ੍ਰਭੂ ਆਪ ਭੁਲਾਉਂਦਾ ਹੈ, ਉਹੀ ਭੁਲਦਾ ਹੈ। ਉਹੀ (ਪ੍ਰਭੂ ਨੂੰ) ਸਮਝਦਾ ਹੈ ਜਿਸ ਨੂੰ (ਉਹ ਆਪ) ਸਮਝਾਉਂਦਾ ਹੈ।੩। (ਪ੍ਰਭੂ ਨੇ ਸੰਸਾਰ ਰੂਪ) ਨਗਰ ਖ਼ੁਸ਼ੀ ਅਤੇ ਗ਼ਮੀ ਦਾ ਬਣਾਇਆ ਹੈ। ਉਹੀ (ਜੀਵ) ਤਰੇ ਹਨ, ਜੋ ਸਤਿਗੁਰੂ ਦੀ ਸ਼ਰਣ ਵਿਚ ਆਏ ਹਨ। (ਜੋ) ਤਿੰਨਾਂ ਗੁਣਾਂ (ਦੇ ਪ੍ਰਭਾਵ) ਤੋਂ ਨਿਰਲੇਪ ਰਹਿੰਦਾ ਹੈ, ਉਹ ਗੁਰਮੁਖ (ਸਾਧਕ ਸਭ ਪਾਸੇ) ਸ਼ੋਭਾ ਪਾਉਂਦਾ ਹੈ।੪।

(ਮਨੁੱਖ ਨੇ) ਅਨੇਕ ਤਰ੍ਹਾਂ ਦੇ ਬਹੁਤ ਕਰਮ-ਧਰਮ ਕੀਤੇ ਹਨ। (ਪਰ) ਜੋ ਵੀ ਕੀਤੇ ਹਨ, ਉਹ ਪੈਰਾਂ ਵਿਚ ਬੰਧਨ (ਹੋ ਕੇ ਪਏ ਹਨ)। (ਜੋ) ਬੇਮੌਸਮਾ ਬੀਜ ਬੀਜਦਾ ਹੈ, (ਉਹ) ਜੰਮਦਾ ਨਹੀਂ ਹੈ, (ਸਗੋਂ) ਸਭ ਲਾਭ ਅਤੇ ਮੂਲ ਵੀ ਗਵਾ ਲੈਂਦਾ ਹੈ।੫। ਕਲਿਯੁਗ ਵਿਚ ਕੀਰਤਨ ਪ੍ਰਮੁਖ ਹੈ। ਗੁਰੂ ਦੁਆਰਾ ਧਿਆਨ ਲਗਾ ਕੇ (ਹਰਿ-ਨਾਮ) ਜਪਣਾ ਚਾਹੀਦਾ ਹੈ। (ਜੋ ਕੀਰਤਨ ਕਰਦਾ ਹੈ ਉਹ ਭਵ-ਸਾਗਰ ਤੋਂ) ਆਪ ਤਰਦਾ ਹੈ ਅਤੇ ਸਾਰੇ ਖ਼ਾਨਦਾਨ ਨੂੰ ਤਾਰ ਲੈਂਦਾ ਹੈ। (ਉਹ) ਹਰਿ ਦੀ ਦਰਗਾਹ ਵਿਚ ਪ੍ਰਤਿਸ਼ਠਾ ਸਹਿਤ ਜਾਂਦਾ ਹੈ।੬। (ਜੋ) ਸਾਰੇ ਖੰਡ, ਪਾਤਾਲ, ਦ੍ਵੀਪ ਅਤੇ ਲੋਕ ਹਨ, (ਉਹ) ਪ੍ਰਭੂ ਨੇ ਆਪ ਹੀ ਕਾਲ ਦੇ ਵਸ ਵਿਚ ਕੀਤੇ ਹੋਏ ਹਨ। ਇਕ ਅਵਿਨਾਸ਼ੀ ਆਪ ਹੀ ਸਦਾ ਸਦੀਵੀ ਹੈ। ਉਹ ਵੀ ਸਥਾਈ ਹੋ ਜਾਂਦਾ ਹੈ, ਜੋ ਉਸ ਨੂੰ ਧਿਆਉਂਦਾ ਹੈ।੭। ਹਰਿ ਦਾ (ਜੋ) ਸੇਵਕ ਹੈ, ਉਹ ਹਰਿ ਵਰਗਾ ਹੀ ਹੈ। ਮਨੁੱਖ ਸ਼ਰੀਰ ਕਰਕੇ (ਉਸ ਨਾਲੋਂ) ਵਖ ਨ ਸਮਝੋ। ਜਿਵੇਂ ਜਲ ਤੋਂ ਕਈ ਤਰ੍ਹਾਂ ਦੀਆਂ ਤਰੰਗਾਂ ਉਠਦੀਆਂ ਹਨ, ਫਿਰ ਪਾਣੀ (ਸਲਲ) ਪਾਣੀ ਨਾਲ ਮਿਲ ਜਾਂਦਾ ਹੈ।੮।

(ਪ੍ਰਭੂ ਦੇ) ਦੁਆਰ ਤੋਂ ਯਾਚਕ ਇਕ ਦਾਨ ਮੰਗਦਾ ਹੈ। ਜਦੋਂ ਪ੍ਰਭੂ ਨੂੰ ਚੰਗਾ ਲਗਦਾ ਹੈ ਤਾਂ ਕ੍ਰਿਪਾ ਕਰਦਾ ਹੈ। (ਹੇ ਪ੍ਰਭੂ! ਮੈਨੂੰ) ਆਪਣਾ ਦਰਸ਼ਨ ਦਿਓ ਜਿਸ ਨਾਲ ਮਨ ਤ੍ਰਿਪਤ ਹੋ ਜਾਏ ਅਤੇ ਹਰਿ ਦੇ ਕੀਰਤਨ ਵਿਚ ਮਨ ਠਹਿਰ ਜਾਏ।੯। ਸੁੰਦਰ ਪ੍ਰਭੂ ਕਿਸੇ ਤਰ੍ਹਾਂ ਵਸ ਵਿਚ ਨਹੀਂ ਆਉਂਦਾ। ਹਰਿ ਉਹ ਕੁਝ ਕਰਦਾ ਹੈ ਜੋ ਕੀਤਾ ਹੋਇਆ ਹਰਿ ਦੇ ਸੰਤਾਂ ਨੂੰ ਚੰਗਾ ਲਗਦਾ ਹੈ। (ਸੰਤ ਜੋ) ਕਰਾਉਣਾ ਚਾਹੁੰਦੇ ਹਨ, ਉਹੀ (ਪ੍ਰਭੂ ਤੋਂ) ਕਰਵਾ ਲੈਂਦੇ ਹਨ। (ਉਨ੍ਹਾਂ ਦੀ ਗੱਲ ਨੂੰ ਪ੍ਰਭੂ ਦੇ) ਦਰ 'ਤੇ ਕੋਈ ਮੋੜ ਨਹੀਂ ਸਕਦਾ।੧੦। ਹੇ ਪ੍ਰਾਣੀ! ਜਿਥੇ (ਕੋਈ) ਔਕੜ ਆ ਬਣਦੀ ਹੈ, ਉਥੇ ਹਰਿ ਸਾਰੰਗਪਾਣੀ ਨੂੰ ਧਿਆਉਣਾ ਚਾਹੀਦਾ ਹੈ। ਜਿਥੇ ਪੁੱਤਰ, ਇਸਤਰੀ ਕੋਈ ਸਾਥੀ ਨਹੀਂ ਹੈ, ਉਥੇ ਹਰਿ ਆਪ (ਬਿਪਤਾ ਤੋਂ) ਛੁੜਾ ਲੈਂਦਾ ਹੈ।੧੧। (ਪ੍ਰਭੂ) ਵੱਡਾ ਸੁਆਮੀ ਅਗਮ ਅਤੇ ਅਥਾਹ ਹੈ। (ਉਸ) ਬੇਪਰਵਾਹ ਪ੍ਰਭੂ ਨੂੰ ਕਿਵੇਂ ਮਿਲਿਆ ਜਾ ਸਕੀਦਾ ਹੈ? ਜਿਸ (ਮਨੁੱਖ ਦੀ ਮਾਇਆਵੀ) ਫਾਹੀ ਕਟ ਕੇ (ਪ੍ਰਭੂ ਸਹੀ) ਮਾਰਗ ਉਪਰ ਪਾ ਦਿੰਦਾ ਹੈ, ਉਹ ਸਤਿਸੰਗਤ ਵਿਚ ਆ ਵਸਦਾ ਹੈ।੧੨।

(ਜੋ ਪ੍ਰਭੂ ਦਾ) ਹੁਕਮ ਸਮਝਦਾ ਹੈ, ਉਹੀ ਸੇਵਕ ਕਿਹਾ ਜਾਂਦਾ ਹੈ। (ਉਹ) ਮਾੜੇ ਚੰਗੇ ਦੋਹਾਂ ਨੂੰ ਇਕ-ਸਮਾਨ ਸਹਿੰਦਾ ਹੈ। (ਮਨੁੱਖ ਦੇ ਅੰਦਰੋਂ ਜਦੋਂ) ਹਉਮੈ ਜਾਂਦੀ ਹੈ, ਤਾਂ ਇਕ (ਪ੍ਰਭੂ) ਨੂੰ ਹੀ ਸਮਝਦਾ ਹੈ। ਉਹ ਗੁਰੂ ਦੁਆਰਾ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੧੩। ਹਰਿ ਦੇ ਭਗਤ ਸਦਾ (ਸਹਿਜ) ਸੁਖ ਵਿਚ ਵਸਦੇ ਹਨ। (ਉਹ) ਬਾਲ ਸੁਭਾ ਵਾਲੇ ਤਿਆਗੀ ਅਤੇ ਉਪਰਾਮ ਰਹਿੰਦੇ ਹਨ। ਜਿਵੇਂ ਪਿਤਾ (ਆਪਣੇ) ਪੁੱਤਰ ਨੂੰ ਲਾਡ ਲਡਾਉਂਦਾ ਹੈ ਤਿਵੇਂ ਭਗਤ (ਪ੍ਰਭੂ ਪਾਸ) ਅਨੇਕ ਤਰ੍ਹਾਂ ਦੇ ਹਾਵ-ਭਾਵ ਕਰਦੇ ਹਨ।੧੪। (ਪ੍ਰਭੂ) ਅਗਮ ਅਤੇ ਅਗੋਚਰ ਹੈ, (ਉਸ ਦੀ ਕਿਸੇ ਨੇ) ਕੀਮਤ ਨਹੀਂ

ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ॥੧੫॥
ਤੂ ਆਪੇ ਕਰਤਾ ਕਾਰਣ ਕਰਣਾ ॥ ਸ੍ਰਿਸਟਿ ਉਪਾਇ ਧਰੀ ਸਭ ਧਰਣਾ ॥
ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ ਹਰਿ ਭਾਵੈ ਲਾਜ ਰਖਾਇਦਾ ॥੧੬॥੧॥੫॥

ਮਾਰੂ ਸੋਲਹੇ ਮਹਲਾ ੫ ੧ਓ ਸਤਿਗੁਰ ਪ੍ਰਸਾਦਿ ॥
ਜੋ ਦੀਸੈ ਸੋ ਏਕੋ ਤੂਹੈ ॥ ਬਾਣੀ ਤੇਰੀ ਸ੍ਰਵਣਿ ਸੁਣੀਐ ॥
ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ ॥੧॥
ਆਪਿ ਚਿਤਾਰੇ ਅਪਣਾ ਕੀਆ ॥ ਆਪੇ ਆਪਿ ਆਪਿ ਪ੍ਰਭੁ ਥੀਆ ॥
ਆਪਿ ਉਪਾਇ ਰਚਿਓਨੁ ਪਸਾਰਾ ਆਪੇ ਘਟਿ ਘਟਿ ਸਾਰਣਾ ॥੨॥
ਇਕਿ ਉਪਾਏ ਵਡ ਦਰਵਾਰੀ ॥ ਇਕਿ ਉਦਾਸੀ ਇਕਿ ਘਰ ਬਾਰੀ ॥
ਇਕਿ ਭੂਖੇ ਇਕਿ ਤ੍ਰਿਪਤਿ ਅਘਾਏ ਸਭਸੈ ਤੇਰਾ ਪਾਰਣਾ ॥੩॥
ਆਪੇ ਸਤਿ ਸਤਿ ਸਤਿ ਸਾਚਾ ॥ ਓਤਿ ਪੋਤਿ ਭਗਤਨ ਸੰਗਿ ਰਾਚਾ ॥
ਆਪੇ ਗੁਪਤੁ ਆਪੇ ਹੈ ਪਰਗਟੁ ਅਪਣਾ ਆਪੁ ਪਸਾਰਣਾ ॥੪॥

ਸਦਾ ਸਦਾ ਸਦ ਹੋਵਣਹਾਰਾ ॥ ਊਚਾ ਅਗਮੁ ਅਥਾਹੁ ਅਪਾਰਾ ॥
ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ ॥੫॥
ਮੁਖਿ ਸਾਲਾਹੀ ਸਚੇ ਸਾਹਾ ॥ ਨੈਣੀ ਪੇਖਾ ਅਗਮ ਅਥਾਹਾ ॥
ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ ਮੇਰੇ ਸਾਹਿਬ ਸਗਲ ਉਧਾਰਣਾ ॥੬॥
ਕਰਿ ਕਰਿ ਵੇਖਹਿ ਕੀਤਾ ਅਪਣਾ ॥ ਜੀਅ ਜੰਤ ਸੋਈ ਹੈ ਜਪਣਾ ॥
ਅਪਣੀ ਕੁਦਰਤਿ ਆਪੇ ਜਾਣੈ ਨਦਰੀ ਨਦਰਿ ਨਿਹਾਲਣਾ ॥੭॥
ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ ਹਰਿ ਚਲਤ ਤਮਾਸੇ ॥
ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ ॥੮॥

ਆਵਣੁ ਜਾਣਾ ਸਭੁ ਚਲਤੁ ਤੁਮਾਰਾ ॥ ਕਰਿ ਕਰਿ ਦੇਖੈ ਖੇਲੁ ਅਪਾਰਾ ॥
ਆਪਿ ਉਪਾਏ ਉਪਾਵਣਹਾਰਾ ਅਪਣਾ ਕੀਆ ਪਾਲਣਾ ॥੯॥
ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਸਦਾ ਸਦਾ ਜਾਈ ਬਲਿਹਾਰੀ ॥
ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ ਮੇਰੇ ਸੁਆਮੀ ਅਗਮ ਅਪਾਰਣਾ ॥੧੦॥
ਤੁਧੁ ਬਿਨੁ ਦੂਜੇ ਕਿਸੁ ਸਾਲਾਹੀ ॥ ਏਕੋ ਏਕੁ ਜਪੀ ਮਨ ਮਾਹੀ ॥
ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ ॥੧੧॥
ਗੁਰ ਉਪਦੇਸਿ ਜਪੀਐ ਮਨਿ ਸਾਚਾ ॥ ਗੁਰ ਉਪਦੇਸਿ ਰਾਮ ਰੰਗਿ ਰਾਚਾ ॥
ਗੁਰ ਉਪਦੇਸਿ ਤੁਟਹਿ ਸਭਿ ਬੰਧਨ ਇਹੁ ਭਰਮੁ ਮੋਹੁ ਪਰਜਾਲਣਾ ॥੧੨॥

ਪਾਈ। (ਉਸ ਨੂੰ) ਤਦ ਮਿਲਿਆ ਜਾ ਸਕਦਾ ਹੈ, ਜਦ (ਉਹ ਆਪ) ਮਿਲਾ ਲੈਂਦਾ ਹੈ। (ਪ੍ਰਭੂ) ਗੁਰੂ ਦੁਆਰਾ ਉਨ੍ਹਾਂ ਸੇਵਕਾਂ ਨੂੰ ਪ੍ਰਗਟ ਹੁੰਦਾ ਹੈ, ਜਿਨ੍ਹਾਂ ਦੇ ਮਸਤਕ ਉਪਰ ਧੁਰੋਂ ਲੇਖ ਲਿਖਿਆ ਹੁੰਦਾ ਹੈ।੧੫। (ਹੇ ਪ੍ਰਭੂ!) ਤੂੰ ਆਪ ਹੀ (ਸੰਸਾਰ ਦਾ) ਕਰਤਾ ਹੈ ਅਤੇ (ਆਪ ਹੀ) ਮੂਲ ਕਾਰਣ ਰੂਪ ਹੈਂ। ਸ੍ਰਿਸ਼ਟੀ ਪੈਦਾ ਕਰਕੇ ਸਾਰੀ ਧਰਤੀ ਨੂੰ ਸਹਾਰਾ ਦਿੱਤਾ ਹੋਇਆ ਹੈ। ਦਾਸ ਨਾਨਕ ਹਰਿ ਦੇ ਦੁਆਰ ਉਪਰ ਸ਼ਰਣ ਵਿਚ ਪਿਆ ਹੈ। (ਜੋ ਹਰਿ ਨੂੰ) ਚੰਗਾ ਲਗਦਾ ਹੈ, (ਉਸ ਦੀ ਸਭ ਥਾਵਾਂ 'ਤੇ) ਲਾਜ ਰਖ ਲੈਂਦਾ ਹੈ।੧੬।੧।੫।

**ਮਾਰੂ ਸੋਲਹੇ ਮਹਲਾ ੫**

(ਹੇ ਪਰਮਾਤਮਾ!) ਜੋ ਦਿਸਦਾ ਹੈ, ਉਹ ਇਕੋ ਤੂੰ ਹੀ ਹੈਂ। ਤੇਰੀ ਬਾਣੀ ਹੀ ਕੰਨਾਂ ਨਾਲ ਸੁਣੀਦੀਂ ਹੈ। (ਤੇਰੇ ਬਿਨਾ) ਹੋਰ ਕੋਈ ਦੂਜੀ (ਸੱਤਾ) ਪ੍ਰਤੀਤ ਨਹੀਂ ਹੁੰਦੀ। ਸਾਰੀ (ਸ੍ਰਿਸ਼ਟੀ) ਤੇਰੀ ਧਾਰਣ ਕੀਤੀ ਹੋਈ ਹੈ।੧। ਤੂੰ ਆਪ ਹੀ ਆਪਣੇ ਸਿਰਜੇ (ਜਗਤ) ਵਲ ਧਿਆਨ ਦੇ ਰਿਹਾ ਹੈਂ (ਅਰਥਾਤ ਸੰਭਾਲ ਰਿਹਾ ਹੈਂ)। ਪ੍ਰਭੂ ਆਪ ਹੀ ਆਪ ਪ੍ਰਗਟ ਹੋ ਰਿਹਾ ਹੈ। (ਪਰਮਾਤਮਾ ਨੇ) ਆਪ ਹੀ ਸਾਰੀ ਰਚਨਾ ਦਾ ਪਸਾਰਾ ਪੈਦਾ ਕੀਤਾ ਹੈ ਅਤੇ ਆਪ ਹੀ ਹਰ ਇਕ ਸ਼ਰੀਰ ਦੀ ਖ਼ਬਰ-ਸਾਰ ਲੈ ਰਿਹਾ ਹੈ।੨। (ਹੇ ਪ੍ਰਭੂ! ਤੂੰ ਆਪ ਹੀ) ਕਈ ਵੱਡੇ ਦਰਬਾਰਾਂ ਵਾਲੇ (ਬਾਦਸ਼ਾਹ) ਪੈਦਾ ਕੀਤੇ ਹਨ। ਕਈ ਉਦਾਸੀ ਅਤੇ ਕਈ ਗ੍ਰਿਹਸਥੀ (ਉਤਪੰਨ ਕੀਤੇ ਹਨ)। ਕਈ ਭੁਖੇ (ਰਹਿੰਦੇ ਹਨ), ਕਈ ਤ੍ਰਿਪਤ ਹੋ ਕੇ ਰਜੇ ਰਹਿੰਦੇ ਹਨ। ਸਭ ਨੂੰ ਤੇਰਾ ਹੀ ਅਸਾਰਾ (*ਧਾਰਣਾ*) ਹੈ।੩। (ਪ੍ਰਭੂ) ਆਪ ਹੀ ਸਦਾ ਸਦੀਵੀ ਸਤਿਸਰੂਪ ਹੈ। ਭਗਤਾਂ ਨਾਲ ਤਾਣੇ ਪੇਟੇ ਵਾਂਗ ਰਚਿਆ ਮਿਚਿਆ ਹੋਇਆ ਹੈ। (ਪਰਮਾਤਮਾ) ਆਪ ਹੀ ਗੁਪਤ ਅਤੇ ਆਪ ਹੀ ਪ੍ਰਗਟ ਹੈ, ਆਪਣੇ ਆਪ ਹੀ (ਸਾਰੀ ਸ੍ਰਿਸ਼ਟੀ ਨੂੰ) ਪਸਾਰਿਆ ਹੋਇਆ ਹੈ।੪।

(ਪ੍ਰਭੂ) ਹਮੇਸ਼ਾ ਹੀ ਸਦੀਵੀ ਹੋਂਦ ਵਾਲਾ ਹੈ। (ਉਹ) ਉੱਚਾ, ਅਗਮ, ਅਥਾਹ ਅਤੇ ਅਪਾਰ ਹੈ। ਸਖਣਿਆਂ ਨੂੰ ਭਰ ਦਿੰਦਾ ਹੈ, ਭਰਿਆਂ ਹੋਇਆਂ ਨੂੰ ਖ਼ਾਲੀ ਕਰ ਦਿੰਦਾ ਹੈ। ਇਹ ਪਰਮਾਤਮਾ ਦੇ ਕੀਤੇ ਹੋਏ ਚਰਿਤ/ਕੌਤਕ ਹਨ।੫। ਹੇ ਸੱਚੇ ਪਾਤਿਸ਼ਾਹ! (ਮਿਹਰ ਕਰ ਜੋ ਮੈਂ ਤੈਨੂੰ) ਮੂੰਹ ਨਾਲ ਸਲਾਹੁੰਦਾ ਰਹਾਂ। ਅਗਮ ਅਥਾਹ ਨੂੰ ਅੱਖਾਂ ਨਾਲ ਵੇਖਦਾ ਰਹਾਂ। ਹੇ ਸਾਰਿਆਂ ਦਾ ਪਾਰ ਉਤਾਰਾ ਕਰਨ ਵਾਲੇ ਮੇਰੇ ਸੁਆਮੀ! ਕੰਨਾਂ ਨਾਲ (ਤੇਰੀ ਵਡਿਆਈ) ਸੁਣ ਸੁਣ ਕੇ ਮਨ ਤਨ ਹਰਿਆ ਹੁੰਦਾ ਰਹੇ।੬। ਤੂੰ (ਸ੍ਰਿਸ਼ਟੀ ਦੀ ਰਚਨਾ) ਕਰ ਕਰ ਕੇ ਆਪਣਾ ਕੀਤਾ ਹੋਇਆ ਵੇਖਦਾ ਹੈਂ। (ਸਾਰੇ) ਜੀਵ ਜੰਤੂਆਂ ਨੇ ਉਸੇ (ਪ੍ਰਭੂ) ਨੂੰ ਜਪਣਾ ਹੈ। (ਪਰਮਾਤਮਾ) ਆਪਣੀ ਕੁਦਰਤ ਨੂੰ ਆਪ ਹੀ ਜਾਣਦਾ ਹੈ। ਮਿਹਰ ਕਰਨ ਵਾਲਾ (ਆਪਣੀ) ਕ੍ਰਿਪਾ-ਦ੍ਰਿਸ਼ਟੀ ਨਾਲ ਸਭ ਵਲ ਵੇਖਦਾ ਹੈ।੭। ਜਿਥੇ ਸੰਤ ਸਭਾ ਹੈ (ਉਥੇ ਸਭ ਮਾਨੋ) ਪ੍ਰਭੂ ਦੇ ਕੋਲ ਬੈਠਦੇ ਹਨ। ਪ੍ਰਭੂ ਦੇ ਕੌਤਕ ਅਤੇ ਚੋਜ ਵੇਖ ਕੇ ਆਨੰਦ ਅਤੇ ਖ਼ੁਸ਼ੀਆਂ ਮੰਨਾਉਂਦੇ ਹਨ। ਅਨਹਦ ਧੁਨੀ ਵਿਚ ਬਾਣੀ ਦੁਆਰਾ (ਪ੍ਰਭੂ ਦਾ) ਗੁਣ-ਗਾਨ ਕਰਦੇ ਹਨ। (ਪ੍ਰਭੂ ਦੀ ਕ੍ਰਿਪਾ ਹੋਵੇ, ਤਾਂ) ਦਾਸ ਨਾਨਕ ਵੀ ਸੰਤ-ਸਭਾ ਵਿਚ (ਤੈਨੂੰ) ਸਿਮਰਦਾ ਰਹੇ।੮।

(ਸੰਸਾਰ ਵਿਚ) ਆਉਣਾ ਜਾਣਾ (ਅਰਥਾਤ ਜੰਮਣਾ ਮਰਨਾ) ਸਭ ਤੇਰਾ ਕੌਤਕ ਹੈ। (ਤੂੰ ਆਪਣੀ) ਅਪਾਰ ਖੇਡ ਕਰ ਕਰ ਕੇ ਖ਼ੁਦ ਵੇਖਦਾ ਹੈਂ। ਪੈਦਾ ਕਰਨ ਵਾਲਾ (ਪ੍ਰਭੂ) ਆਪ ਹੀ (ਜੀਵਾਂ ਨੂੰ) ਪੈਦਾ ਕਰਦਾ ਹੈ ਅਤੇ (ਆਪ ਹੀ) ਆਪਣੇ ਕੀਤੇ ਹੋਇਆਂ ਨੂੰ ਪਾਲਦਾ ਹੈ।੯। (ਹੇ ਪ੍ਰਭੂ! ਮੈਂ) ਤੇਰੀ ਸ਼ੋਭਾ ਸੁਣ ਸੁਣ ਕੇ ਜੀਉਂਦਾ ਹਾਂ। (ਮੈਂ ਤੇਰੇ ਤੋਂ) ਹਮੇਸ਼ਾ ਕੁਰਬਾਨ ਜਾਂਦਾ ਹਾਂ। ਹੇ ਮੇਰੇ ਅਗਮ ਅਪਾਰ ਸੁਆਮੀ! (ਮੈਂ) ਦੋਵੇਂ ਹੱਥ ਜੋੜ ਕੇ (ਤੈਨੂੰ) ਸਿਮਰਦਾ ਹਾਂ।੧੦। ਤੇਰੇ ਬਿਨਾ ਹੋਰ ਕਿਸ ਦੀ ਸਰਾਹਨਾ ਕਰਾਂ? ਇਕੋ ਇਕ (ਤੈਨੂੰ ਹੀ) ਮਨ ਵਿਚ ਜਪਦਾ ਹਾਂ। (ਤੇਰਾ) ਹੁਕਮ ਸਮਝ ਕੇ ਸੇਵਕ ਨਿਹਾਲ ਹੋ ਗਏ ਹਨ। ਇਹੀ ਭਗਤਾਂ ਦੀ ਘਾਲਣਾ ਹੈ।੧੧। ਗੁਰੂ ਦੇ ਉਪਦੇਸ਼ ਦੁਆਰਾ ਮਨ ਵਿਚ ਸੱਚੇ (ਪ੍ਰਭੂ ਦਾ ਨਾਮ) ਜਪਣਾ ਚਾਹੀਦਾ ਹੈ। ਗੁਰੂ ਦੇ ਉਪਦੇਸ਼ ਰਾਹੀਂ (ਮਨ) ਰਾਮ ਦੇ (ਪ੍ਰੇਮ-) ਰੰਗ ਵਿਚ ਮਗਨ ਰਹਿੰਦਾ ਹੈ। ਗੁਰੂ ਦੇ ਉਪਦੇਸ਼ ਨਾਲ ਸਭ ਬੰਧਨ ਟੁਟ ਜਾਂਦੇ ਹਨ, ਇਹ ਭਰਮ ਅਤੇ ਮੋਹ ਵੀ ਸਾੜ ਦਿੱਤੇ ਜਾਂਦੇ ਹਨ।੧੨।

ਜਹ ਰਾਖੈ ਸੋਈ ਸੁਖ ਥਾਨਾ ॥ ਸਹਜੇ ਹੋਇ ਸੋਈ ਭਲ ਮਾਨਾ ॥
ਬਿਨਸੇ ਬੈਰ ਨਾਹੀ ਕੋ ਬੈਰੀ ਸਭੁ ਏਕੋ ਹੈ ਭਾਲਣਾ ॥੧੩॥
ਡਰ ਚੂਕੇ ਬਿਨਸੇ ਅੰਧਿਆਰੇ ॥ ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ ॥
ਆਪੁ ਛੋਡਿ ਪਏ ਸਰਣਾਈ ਜਿਸ ਕਾ ਸਾ ਤਿਸੁ ਘਾਲਣਾ ॥੧੪॥
ਐਸਾ ਕੋ ਵਡਭਾਗੀ ਆਇਆ ॥ ਆਠ ਪਹਰ ਜਿਨਿ ਖਸਮੁ ਧਿਆਇਆ ॥
ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥੧੫॥
ਇਹ ਬਖਸੀਸ ਖਸਮ ਤੇ ਪਾਵਾ ॥ ਆਠ ਪਹਰ ਕਰ ਜੋੜਿ ਧਿਆਵਾ ॥
ਨਾਮੁ ਜਪੀ ਨਾਮਿ ਸਹਜਿ ਸਮਾਵਾ ਨਾਮੁ ਨਾਨਕ ਮਿਲੈ ਉਚਾਰਣਾ ॥੧੬॥੧॥੬॥

ਮਾਰੂ ਮਹਲਾ ੫ ॥
ਸੂਰਤਿ ਦੇਖਿ ਨ ਭੂਲੁ ਗਵਾਰਾ ॥ ਮਿਥਨ ਮੋਹਾਰਾ ਝੂਠੁ ਪਸਾਰਾ ॥
ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ ॥੧॥
ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥੨॥
ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ ਭਗਤ ਜਾ ਕੀ ਕਰਦੇ ਸੇਵਾ ॥
ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥੩॥
ਹੋਰੁ ਦੁਆਰਾ ਕੋਇ ਨ ਸੁਝੈ ॥ ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥
ਸਤਿਗੁਰੁ ਸਾਹੁ ਭੰਡਾਰੁ ਨਾਮੁ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥੪॥

ਜਾ ਕੀ ਧੂਰਿ ਕਰੇ ਪੁਨੀਤਾ ॥ ਸੁਰਿ ਨਰ ਦੇਵ ਨ ਪਾਵਹਿ ਮੀਤਾ ॥
ਸਤਿ ਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥੫॥
ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥੬॥
ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥
ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥੭॥
ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥
ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥੮॥

ਗੁਰ ਕੀ ਸੇਵ ਨ ਜਾਣੈ ਕੋਈ ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ ॥
ਜਿਸ ਨੋ ਲਾਇ ਲਏ ਸੋ ਸੇਵਕੁ ਜਿਸੁ ਵਡਭਾਗ ਮਥਾਇਣਾ ॥੯॥
ਗੁਰ ਕੀ ਮਹਿਮਾ ਬੇਦ ਨ ਜਾਣਹਿ ॥ ਤੁਛ ਮਾਤ ਸੁਣਿ ਸੁਣਿ ਵਖਾਣਹਿ ॥
ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ ॥੧੦॥

(ਗੁਰਮੁਖ ਸਾਧਕ ਦਾ ਨਿਸਚਾ ਹੁੰਦਾ ਹੈ ਕਿ) ਜਿਥੇ (ਪਰਮਾਤਮਾ) ਰਖਦਾ ਹੈ, ਉਹੀ ਸੁਖਦਾਇਕ ਸਥਾਨ ਹੈ। ਜੋ ਸਹਿਜ ਸੁਭਾ ਹੋ ਰਿਹਾ ਹੈ, ਉਸ ਨੂੰ ਚੰਗਾ ਕਰਕੇ ਮੰਨਦਾ ਹੈ, (ਉਸ ਦੇ ਮਨ ਤੋਂ ਸਾਰੇ) ਵੈਰ ਖ਼ਤਮ ਹੋ ਜਾਂਦੇ ਹਨ, ਕੋਈ ਵੈਰੀ ਨਹੀਂ ਰਹਿੰਦਾ, ਸਭ (ਪਾਸੇ) ਇਕੋ (ਪ੍ਰਭੂ) ਨੂੰ ਹੀ ਲਭਦਾ ਹੈ।੧੩। (ਅਜਿਹੇ ਸਾਧਕ ਦੇ ਸਾਰੇ) ਡਰ ਦੂਰ ਹੋ ਜਾਂਦੇ ਹਨ, (ਅਗਿਆਨਤਾ ਦਾ) ਅੰਧਕਾਰ ਨਸ਼ਟ ਹੋ ਜਾਂਦਾ ਹੈ, (ਹਿਰਦੇ ਵਿਚ) ਅਦੁਤੀ ਕਰਤਾ ਪੁਰਖ ਪ੍ਰਭੂ ਪ੍ਰਗਟ ਹੋ ਜਾਂਦਾ ਹੈ। ਆਪਣੇ-ਪਨ ਦੀ ਭਾਵਨਾ ਛਡ ਕੇ (ਪ੍ਰਭੂ ਦੀ) ਸ਼ਰਣ ਵਿਚ ਪੈ ਜਾਂਦਾ ਹੈ, ਜਿਸ ਦਾ (ਪੈਦਾ ਕੀਤਾ ਹੋਇਆ ਹੈ) ਉਸ ਦੀ ਸਾਧਨਾ ਕਰਦਾ ਹੈ।੧੪। ਅਜਿਹਾ ਕੋਈ ਵਡਭਾਗੀ (ਸਾਧਕ) ਸੰਸਾਰ ਵਿਚ ਆਉਂਦਾ ਹੈ, ਜੋ ਅੱਠੇ ਪਹਿਰ ਪ੍ਰਭੂ ਨੂੰ ਧਿਆਉਂਦਾ ਹੈ। ਉਸ ਸਾਧਕ ਦੇ ਨਾਲ ਸਭ ਕੋਈ ਤਰ ਜਾਂਦਾ ਹੈ, ਉਹ (ਆਪਣੇ) ਪਰਿਵਾਰ ਦਾ ਵੀ ਆਸਰਾ (ਬਣ ਜਾਂਦਾ ਹੈ)।੧੫। ਨਾਨਕ (ਦਾ ਕਥਨ ਹੈ ਕਿ ਮੈਂ) ਇਹ ਬਖ਼ਸ਼ੀਸ਼ ਪ੍ਰਭੂ ਤੋਂ ਹਾਸਲ ਕਰਾਂ ਕਿ ਅੱਠੇ ਪਹਿਰ ਹੱਥ ਜੋੜ ਕੇ (ਉਸ ਨੂੰ) ਧਿਆਉਂਦਾ ਰਹਾਂ। ਨਾਮ ਜਪਦਾ ਰਹਾਂ, ਸਹਿਜ ਅਵਸਥਾ ਵਿਚ ਸਮਾਇਆ ਰਹਾਂ (ਅਤੇ ਮੈਨੂੰ ਨਾਮ) ਉਚਾਰਨਾ ਮਿਲਿਆ ਰਹੇ।੧੬।੧।੬।

ਮਾਰੂ ਮਹਲਾ ੫

ਹੇ ਮੂਰਖ (ਪ੍ਰਾਣੀ)! (ਸੰਸਾਰ ਦੇ ਮੋਹਕ ਪਦਾਰਥਾਂ ਦੀ) ਸ਼ਕਲ ਵੇਖ ਕੇ ਨ ਭੁਲ। (ਇਹ ਸਭ) ਮਿਥਿਆ ਮੋਹ ਹੈ, ਝੂਠ ਦਾ ਪਸਾਰਾ ਹੈ। (ਇਸ) ਸੰਸਾਰ ਵਿਚ (ਸਦਾ ਲਈ) ਕੋਈ ਰਹਿ ਨਹੀਂ ਸਕਦਾ, ਸਦਾ ਸਥਾਈ ਇਕ ਪ੍ਰਭੂ ਹੀ ਹੈ।੧। (ਹੇ ਜਿਗਿਆਸੂ!) ਪੂਰੇ ਗੁਰੂ ਦੀ ਸ਼ਰਣ ਵਿਚ ਪੈ ਜਾ। (ਉਹ) ਸਭ ਮੋਹ, ਗ਼ਮ ਅਤੇ ਭਰਮ ਮਿਟਾ ਦਿੰਦਾ ਹੈ। (ਗੁਰੂ) ਦਵਾਈ ਵਜੋਂ ਇਕੋ ਮੰਤ੍ਰ ਦ੍ਰਿੜ੍ਹ ਕਰਾਉਂਦਾ ਹੈ ਕਿ ਸੱਚਾ ਨਾਮ ਹਿਰਦੇ ਵਿਚ ਗਾਉਣਾ ਚਾਹੀਦਾ ਹੈ।੨। ਜਿਸ (ਹਰਿ-)ਨਾਮ ਨੂੰ ਬਹੁਤ ਦੇਵਤੇ ਤਰਸਦੇ ਹਨ। ਜਿਸ (ਪ੍ਰਭੂ) ਦੀ ਸਾਰੇ ਭਗਤ ਸੇਵਾ ਕਰਦੇ ਹਨ। (ਜੋ) ਅਨਾਥਾਂ ਦਾ ਨਾਥ ਅਤੇ ਨਿਮਾਣਿਆਂ ਦਾ ਦੁਖ ਦੂਰ ਕਰਨ ਵਾਲਾ ਹੈ, (ਉਹ ਪ੍ਰਭੂ) ਪੂਰੇ ਗੁਰੂ ਦੁਆਰ ਪਾਈਦਾ ਹੈ।੩। (ਹਰਿ ਤੋਂ ਬਿਨਾ) ਹੋਰ ਕੋਈ ਦੁਆਰ ਨਹੀਂ ਸੁਝਦਾ (ਜਿਥੋਂ ਨਾਮ ਪਦਾਰਥ ਮਿਲ ਸਕੇ)। ਤਿੰਨਾਂ ਲੋਕਾਂ ਵਿਚ (ਜੇ ਕੋਈ) ਦੌੜਦਾ ਰਹੇ, ਤਾਂ ਵੀ ਕੁਝ ਨਹੀਂ ਸਮਝ ਆਉਂਦਾ। (ਕੇਵਲ) ਸਤਿਗੁਰੂ ਹੀ ਸ਼ਾਹ ਹੈ, ਜਿਸ ਦੇ ਖ਼ਜ਼ਾਨੇ ਵਿਚ ਨਾਮ ਹੈ। ਇਹ (ਨਾਮ ਰੂਪ) ਰਤਨ ਉਸ ਤੋਂ ਹੀ ਪਾਈਦਾ ਹੈ।੪।

(ਜਿਸ ਗੁਰੂ ਦੀ ਚਰਣ-) ਧੂੜ ਪਵਿਤਰ ਕਰ ਦਿੰਦੀ ਹੈ, ਹੇ ਮਿਤਰ! (ਉਸ ਧੂੜ ਨੂੰ) ਸੁਰ, ਮਨੁੱਖ ਅਤੇ ਦੇਵਤੇ ਵੀ ਪ੍ਰਾਪਤ ਨਹੀਂ ਕਰ ਸਕਦੇ। ਸਤਿਗੁਰੂ ਸਤਿਪੁਰਖ (ਆਪ) ਪਰਮੇਸ਼ਵਰ ਹੈ, ਜਿਸ ਨੂੰ ਮਿਲਣ ਨਾਲ (ਭਵ-ਸਾਗਰ ਤੋਂ) ਪਾਰ ਹੋ ਜਾਈਦਾ ਹੈ।੫। ਹੇ ਮੇਰੇ ਪਿਆਰੇ ਮਨ! (ਜੇ ਤੂੰ) ਕਲਪ ਬ੍ਰਿਛ ਚਾਹੁੰਦਾ ਹੈ, ਜਾਂ ਕਾਮ ਧੇਨ ਗਊ ਘਰ ਦੇ ਦੁਆਰ ਉਪਰ ਖੜੋਤੀ ਵੇਖਣ (ਦਾ ਇੱਛਕ ਹੈਂ, ਤਾਂ ਪਦਾਰਥਾਂ ਵਲੋਂ) ਤ੍ਰਿਪਤ ਹੋ ਕੇ ਸੰਤੋਖ (ਵਿਚ ਰਹਿ), ਪੂਰੇ ਗੁਰੂ ਦੀ ਸੇਵਾ ਕਰਦਾ ਰਹਿ, ਨਾਮ ਦੀ ਕਮਾਈ ਕਰ (ਜੋ ਸਭ) ਰਸਾਂ ਦਾ ਘਰ ਹੈ।੬। ਗੁਰੂ ਦੇ ਸ਼ਬਦ ਦੁਆਰਾ ਪੰਜ ਵਿਕਾਰ ਮਰ ਜਾਂਦੇ ਹਨ। ਪ੍ਰਭੂ ਦੇ ਭੈ ਨਾਲ ਤੂੰ ਨਿਰਮਲ ਹੋ ਜਾਏਂਗਾ। ਜਦ ਪਾਰਸ ਰੂਪ ਪੂਰਾ ਗੁਰੂ ਮਿਲਦਾ ਹੈ, ਤਾਂ ਪਾਰਸ ਦੀ ਛੋਹ (ਪਰਮਾਤਮਾ ਨੂੰ ਸਰਬ ਵਿਆਪਕ ਰੂਪ ਵਿਚ) ਵਿਖਾ ਦਿੰਦੀ ਹੈ।੭। ਕਈ ਬੈਕੁੰਠ ਵੀ ਗੁਰੂ ਦੀ ਬਰਾਬਰੀ ਨਹੀਂ ਕਰ ਸਕਦਾ। ਗਿਆਨੀ ਵਿਅਕਤੀ (ਗੁਰੂ ਦੇ ਮੁਕਾਬਲੇ) ਵਿਚਾਰੀ ਮੁਕਤੀ ਨੂੰ ਵੀ ਤਿਆਗ ਦਿੰਦਾ ਹੈ। ਪ੍ਰਭੂ ਸਤਿਗੁਰੂ ਤੋਂ ਪਾਈਦਾ ਹੈ। ਮੈਂ ਗੁਰੂ ਦੇ ਦਰਸ਼ਨ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ।੮।

ਗੁਰੂ ਦੀ ਸੇਵਾ (ਦੇ ਮਹੱਤਵ ਨੂੰ) ਕੋਈ ਨਹੀਂ ਸਮਝਦਾ। ਗੁਰੂ ਹੀ ਉਹ ਪਾਰਬ੍ਰਹਮ ਅਤੇ ਅਗੋਚਰ ਹੈ। ਜਿਸ ਨੂੰ (ਆਪਣੀ ਸੇਵਾ ਵਿਚ) ਲਗਾ ਲੈਂਦਾ ਹੈ, ਉਹੀ ਸੇਵਕ ਹੈ ਜਿਸ ਦੇ ਮੱਥੇ ਉਪਰ ਵੱਡੇ ਭਾਗ ਹਨ।੯। ਗੁਰੂ ਦੀ ਮਹਾਨਤਾ ਨੂੰ ਵੇਦ ਨਹੀਂ ਜਾਣਦੇ। ਸੁਣ ਸੁਣ ਕੇ ਮਾਮੂਲੀ ਜਿਹਾ ਕਥਨ ਕਰਦੇ ਹਨ। ਸਤਿਗੁਰੂ ਪ੍ਰਾਰਬ੍ਰਹਮ ਅਤੇ ਅਪਰ-ਅਪਾਰ (ਪ੍ਰਭੂ ਦੇ ਸਮਾਨ ਹੈ), ਜਿਸ ਨੂੰ ਸਿਮਰਨ ਨਾਲ

ਜਾ ਕੀ ਸੋਇ ਸੁਣੀ ਮਨੁ ਜੀਵੈ ॥ ਰਿਦੈ ਵਸੈ ਤਾ ਠੰਢਾ ਥੀਵੈ ॥
ਗੁਰੁ ਮੁਖਹੁ ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥਿ ਨ ਪਾਇਣਾ ॥੧੧॥
ਸੰਤਨ ਕੀ ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ ਆਗੈ ਧਰਿਆ ॥
ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ ॥੧੨॥

ਨਿਰਗੁਣ ਕਉ ਸੰਗਿ ਲੇਹੁ ਰਲਾਏ ॥ ਕਰਿ ਕਿਰਪਾ ਮੋਹਿ ਟਹਲੈ ਲਾਏ ॥
ਪਖਾ ਫੇਰਉ ਪੀਸਉ ਸੰਤ ਆਗੈ ਚਰਣ ਧੋਇ ਸੁਖੁ ਪਾਇਣਾ ॥੧੩॥
ਬਹੁਤੁ ਦੁਆਰੇ ਭ੍ਰਮਿ ਭ੍ਰਮਿ ਆਇਆ ॥ ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ ॥
ਸਦਾ ਸਦਾ ਸੰਤਹ ਸੰਗਿ ਰਾਖਹੁ ਏਹੁ ਨਾਮ ਦਾਨੁ ਦੇਵਾਇਣਾ ॥੧੪॥
ਭਏ ਕ੍ਰਿਪਾਲ ਗੁਸਾਈ ਮੇਰੇ ॥ ਦਰਸਨੁ ਪਾਇਆ ਸਤਿਗੁਰ ਪੂਰੇ ॥
ਸੂਖ ਸਹਜ ਸਦਾ ਆਨੰਦਾ ਨਾਨਕ ਦਾਸ ਦਸਾਇਣਾ ॥੧੫॥੨॥੭॥

ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥
ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥
ਸਿਮਰਹਿ ਖੰਡ ਦੀਪ ਸਭਿ ਲੋਆ ॥ ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥
ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ ॥੨॥
ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥ ਸਿਮਰਹਿ ਦੇਵਤੇ ਕੋੜਿ ਤੇਤੀਸਾ ॥
ਸਿਮਰਹਿ ਜਖ੍ਯ੍ਯਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ ॥੩॥
ਸਿਮਰਹਿ ਪਸੁ ਪੰਖੀ ਸਭਿ ਭੂਤਾ ॥ ਸਿਮਰਹਿ ਬਨ ਪਰਬਤ ਅਉਧੂਤਾ ॥
ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥੪॥

ਸਿਮਰਹਿ ਥੂਲ ਸੂਖਮ ਸਭਿ ਜੰਤਾ ॥ ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥
ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ ॥੫॥
ਸਿਮਰਹਿ ਨਰ ਨਾਰੀ ਆਸਰਮਾ ॥ ਸਿਮਰਹਿ ਜਾਤਿ ਜੋਤਿ ਸਭਿ ਵਰਨਾ ॥
ਸਿਮਰਹਿ ਗੁਣੀ ਚਤੁਰ ਸਭਿ ਬੇਤੇ ਸਿਮਰਹਿ ਰੈਣੀ ਅਰੁ ਦਿਨਾ ॥੬॥
ਸਿਮਰਹਿ ਘੜੀ ਮੂਰਤ ਪਲ ਨਿਮਖਾ ॥ ਸਿਮਰੈ ਕਾਲੁ ਅਕਾਲੁ ਸੁਚਿ ਸੋਚਾ ॥
ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥੭॥
ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥੮॥

ਜਾ ਕੈ ਮਨਿ ਵੂਠਾ ਪ੍ਰਭੁ ਅਪਨਾ ॥ ਪੂਰੈ ਕਰਮਿ ਗੁਰ ਕਾ ਜਪੁ ਜਪਨਾ ॥
ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ਬਹੁੜਿ ਨ ਜੋਨੀ ਭਰਮਿ ਰੁਨਾ ॥੯॥

ਮਨ ਠੰਢਾ ਹੋ ਜਾਂਦਾ ਹੈ।੧੦। ਜਿਸ (ਗੁਰੂ) ਦੀ ਸ਼ੋਭਾ ਸੁਣ ਕੇ ਮਨ ਜੀਉਂਦਾ ਹੈ, (ਉਸ ਦੇ) ਹਿਰਦੇ ਵਿਚ ਵਸਣ ਨਾਲ ਸ਼ਾਂਤੀ ਵਰਤ ਜਾਂਦੀ ਹੈ। (ਜੋ) ਗੁਰੂ ਦੇ ਮੁਖ ਤੋਂ (ਨਾਮ ਸੁਣ ਕੇ ਫਿਰ ਆਪ) ਉਚਾਰੇ ਤਾਂ (ਉਹ ਸਾਧਕ) ਸ਼ੋਭਾ ਪਾਉਂਦਾ ਹੈ ਅਤੇ ਉਹ ਜਮ ਦੇ ਮਾਰਗ ਉਪਰ ਨਹੀਂ ਪੈਂਦਾ।੧੧। (ਹੇ ਪ੍ਰਭੂ !) ਮੈਂ ਸੰਤਾਂ ਦੀ ਸ਼ਰਣ ਵਿਚ ਪਿਆ ਹਾਂ। (ਉਨ੍ਹਾਂ ਅਗੇ ਮੈਂ ਆਪਣੀ) ਜਿੰਦ, ਪ੍ਰਾਣ ਅਤੇ ਧਨ (ਸਭ ਕੁਝ) ਧਰ ਦਿੱਤਾ ਹੈ। (ਮੈਂ) ਸੇਵਾ ਕਰਨ ਦੀ ਸੂਝ ਵੀ ਨਹੀਂ ਰਖਦਾ। ਤੁਸੀਂ (ਮੈਂ) ਕਿਰਮ ਉਪਰ ਦਇਆ ਕਰੋ।੧੨।

(ਹੇ ਪਰਮਾਤਮਾ ! ਮੈਂ) ਗੁਣ-ਹੀਨ ਨੂੰ (ਆਪਣੇ ਸੰਤਾਂ) ਨਾਲ ਮਿਲਾ ਦੇ। ਕ੍ਰਿਪਾ ਕਰਕੇ (ਮੈਨੂੰ ਸੰਤਾਂ ਦੀ) ਟਹਿਲ-ਸੇਵਾ ਵਿਚ ਲਗਾ ਲੈ। ਮੈਂ ਸੰਤਾਂ ਕੋਲ ਪਖਾ ਝਲਾਂ, ਪੀਸਣ ਕਰਾਂ ਅਤੇ (ਉਨ੍ਹਾਂ ਦੇ) ਚਰਣ ਧੋ ਕੇ ਸੁਖ ਪ੍ਰਾਪਤ ਕਰਦਾ ਰਹਾਂ।੧੩। ਬਹੁਤ ਦੁਆਰਾਂ ਤੋਂ ਭਟਕ ਭਟਕ ਕੇ (ਹੇ ਪ੍ਰਭੂ ! ਮੈਂ ਤੇਰੇ ਪਾਸ) ਆਇਆ ਹਾਂ। ਤੇਰੀ ਕ੍ਰਿਪਾ ਕਰਕੇ ਤੇਰੀ ਸ਼ਰਣ ਵਿਚ ਆਇਆ ਹਾਂ। (ਮੈਨੂੰ) ਹਮੇਸ਼ਾ ਹਮੇਸ਼ਾ ਸੰਤਾਂ ਦੇ ਸੰਗ ਵਿਚ ਰਖੋ (ਅਤੇ ਉਨ੍ਹਾਂ ਤੋਂ) ਇਹ ਨਾਮ ਦਾਨ ਦਿਵਾਓ।੧੪। ਮੇਰੇ ਸੁਆਮੀ (ਮੇਰੇ ਉਪਰ) ਮਿਹਰਬਾਨ ਹੋ ਗਏ ਹਨ। (ਫਲਸਰੂਪ ਮੈਂ) ਪੂਰੇ ਸਤਿਗੁਰੂ ਦਾ ਦਰਸ਼ਨ ਪਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਮੈਂ ਪ੍ਰਭੂ ਦੇ) ਦਾਸਾਂ ਦਾ ਦਾਸ ਹਾਂ। (ਮੇਰੇ ਹਿਰਦੇ ਵਿਚ) ਸਹਿਜ ਸੁਖ ਅਤੇ ਸਦੀਵੀ ਆਨੰਦ (ਵਸ ਗਿਆ ਹੈ)।੧੫।੨।੭।

**ਮਾਰੂ ਸੋਲਹੇ ਮਹਲਾ ੫**

(ਪ੍ਰਭੂ ਨੂੰ) ਧਰਤੀ ਅਤੇ ਆਕਾਸ਼ ਸਿਮਰਦੇ ਹਨ। (ਉਸ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਚੰਦ੍ਰਮਾ ਅਤੇ ਸੂਰਜ ਸਿਮਰਦੇ ਹਨ। ਪੌਣ, ਪਾਣੀ, ਅਗਨੀ ਆਦਿ ਵੀ ਸਿਮਰਦੇ ਹਨ, ਸਾਰੀ ਸ੍ਰਿਸ਼ਟੀ (*ਉਪਾਰਜਨਾ*) ਧਿਆਉਂਦੀ ਹੈ।੧। ਸਾਰੇ ਖੰਡ, ਟਾਪੂ ਅਤੇ ਲੋਕ (ਪ੍ਰਭੂ ਨੂੰ) ਸਿਮਰਦੇ ਹਨ। ਪਾਤਾਲ ਅਤੇ ਪੁਰੀਆਂ ਵੀ ਸਦਾ ਸਦੀਵੀ (ਪ੍ਰਭੂ) ਨੂੰ ਸਿਮਰਦੀਆਂ ਹਨ। (ਚਾਰ) ਖਾਣੀਆਂ ਸਿਮਰਦੀਆਂ ਹਨ, (ਚਾਰ) ਬਾਣੀਆਂ ਸਿਮਰਦੀਆਂ ਹਨ, ਸਾਰੇ ਹਰਿ ਦੇ ਸੇਵਕ ਸਿਮਰਦੇ ਹਨ।੨। (ਉਸ ਪਰਮਾਤਮਾ ਨੂੰ) ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਵੀ ਸਿਮਰਦੇ ਹਨ। ਤੇਤੀਸ ਕਰੋੜ ਦੇਵਤੇ ਵੀ ਸਿਮਰਦੇ ਹਨ। ਸਾਰੇ ਯਕਸ਼ ਸਿਮਰਦੇ ਹਨ, ਸਭ ਦੈਂਤ ਸਿਮਰਦੇ ਹਨ। (ਪ੍ਰਭੂ ਦਾ) ਜਸ ਗਿਣਤੀ ਤੋਂ ਪਰੇ ਹੈ, (ਇਸ ਲਈ) ਗਿਣਿਆ ਨਹੀਂ ਜਾਂਦਾ।੩। (ਪ੍ਰਭੂ ਨੂੰ) ਸਾਰੇ ਪਸ਼ੂ, ਪੰਛੀ ਅਤੇ ਭੂਤ ਸਿਮਰਦੇ ਹਨ। ਬਨ, ਪਰਬਤ ਅਤੇ ਅਵਧੂਤ (ਸਾਧੂ) ਵੀ ਸਿਮਰਦੇ ਹਨ। ਵੇਲਾਂ, ਲਤਾਵਾਂ, ਸ਼ਾਖਾਵਾਂ ਸਭ ਸਿਮਰਦੀਆਂ ਹਨ। ਪ੍ਰਭੂ ਸਭ ਦੇ ਮਨਾਂ ਵਿਚ ਰਮ ਰਿਹਾ ਹੈ।੪।

(ਪ੍ਰਭੂ ਨੂੰ) ਸਥੂਲ ਅਤੇ ਸੂਖਮ ਸਭ ਜੀਵ-ਜੰਤੂ ਸਿਮਰਦੇ ਹਨ। ਸਿਧ ਅਤੇ ਸਾਧਕ ਵੀ ਹਰਿ-ਮੰਤ੍ਰ ਸਿਮਰਦੇ ਹਨ। ਹੇ ਮੇਰੇ ਪ੍ਰਭੂ ! ਗੁਪਤ ਅਤੇ ਪ੍ਰਗਟ ਸਭ (ਤੈਨੂੰ) ਸਿਮਰਦੇ ਹਨ। ਸਾਰਿਆਂ ਲੋਕਾਂ (*ਭਵਨ*) ਦਾ ਪ੍ਰਭੂ ਮਾਲਕ ਹੈ।੫। ਨਰ, ਨਾਰੀਆਂ ਅਤੇ (ਚਾਰੇ) ਆਸ਼੍ਰਮ (ਪ੍ਰਭੂ ਨੂੰ) ਸਿਮਰਦੇ ਹਨ। ਸਾਰੀਆਂ ਜਾਤੀਆਂ ਅਤੇ ਵਰਨ ਜੋਤਿ (ਸਰੂਪ ਪ੍ਰਭੂ) ਨੂੰ ਸਿਮਰਦੇ ਹਨ। ਸਾਰੇ ਗੁਣਵਾਨ, ਸਿਆਣੇ ਅਤੇ ਵਿਦਵਾਨ (ਤੈਨੂੰ) ਸਿਮਰਦੇ ਹਨ, ਦਿਨ ਅਤੇ ਰਾਤ ਵੀ ਸਿਮਰਦੇ ਹਨ।੬। ਘੜੀ, ਮਹੂਰਤ, ਪਲ ਅਤੇ ਨਿਮਖ (ਸਭ) ਸਿਮਰਦੇ ਹਨ। ਕਾਲ ਅਕਾਲ (ਜਨਮ ਤੇ ਮ੍ਰਿਤੂ), ਸੁਚਮਤਾ ਅਤੇ ਸੌਚ (ਸਾਰੇ) ਸਿਮਰਦੇ ਹਨ। ਸੰਜੋਗ ਦਸਣ ਵਾਲੇ ਜੋਤਿਸ਼ (*ਸਉਣ*) ਸ਼ਾਸਤ੍ਰ ਸਿਮਰਦੇ ਹਨ, (ਪਰ) ਅਲੱਖ (ਪ੍ਰਭੂ) ਇਕ ਛਿਣ ਲਈ ਵੀ ਕਿਸੇ ਤੋਂ ਲਖਿਆ ਨਹੀਂ ਜਾ ਸਕਦਾ।੭। ਹੇ ਕਰਨ ਅਤੇ ਕਰਾਵਨ ਵਾਲੇ ਸੁਆਮੀ ! ਹੇ ਸਾਰਿਆਂ ਦੇ ਦਿਲਾਂ ਦੀ ਜਾਣਨ ਵਾਲੇ ਅੰਤਰਯਾਮੀ ! (ਤੁਸੀਂ) ਜਿਸ ਨੂੰ ਕ੍ਰਿਪਾ ਕਰਕੇ ਭਗਤੀ ਵਿਚ ਲਗਾਉਂਦੇ ਹੋ, ਉਹ (ਆਪਣਾ) ਜਨਮ ਪਦਾਰਥ ਜਿਤ ਲੈਂਦਾ ਹੈ।੮।

ਜਿਸ (ਵਿਅਕਤੀ) ਦੇ ਮਨ ਵਿਚ ਆਪਣਾ ਪ੍ਰਭੂ ਵਸ ਗਿਆ ਹੈ, ਉਹ ਪੂਰੇ ਭਾਗਾਂ ਨਾਲ ਗੁਰੂ ਦੇ (ਦਸੇ ਹੋਏ) ਜਪ ਦਾ ਜਾਪ ਕਰਦਾ ਹੈ। (ਜਿਸ ਨੇ) ਸਰਬਤ੍ਰ ਨਿਰੰਤਰ (ਵਸਦੇ) ਉਸ ਪ੍ਰਭੂ ਨੂੰ

ਗੁਰ ਕਾ ਸਬਦੁ ਵਸੈ ਮਨਿ ਜਾ ਕੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥
ਸੁਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ ॥੧੦॥
ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ ॥ ਸੋ ਪਤਿਵੰਤਾ ਜਿਨਿ ਸਾਧਸੰਗੁ ਪਾਇਆ ॥
ਪਾਰਬ੍ਰਹਮੁ ਜਾ ਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ ਛਿਨਾ ॥੧੧॥
ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥
ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ ॥੧੨॥

ਊਚੇ ਤੇ ਊਚਾ ਦਰਬਾਰਾ ॥ ਕਹਣੁ ਨ ਜਾਈ ਅੰਤੁ ਨ ਪਾਰਾ ॥
ਗਹਿਰ ਗੰਭੀਰ ਅਥਾਹ ਸੁਆਮੀ ਅਤੁਲੁ ਨ ਜਾਈ ਕਿਆ ਮਿਨਾ ॥੧੩॥
ਤੂ ਕਰਤਾ ਤੇਰਾ ਸਭੁ ਕੀਆ ॥ ਤੁਝੁ ਬਿਨੁ ਅਵਰੁ ਨ ਕੋਈ ਬੀਆ॥
ਆਦਿ ਮਧਿ ਅੰਤਿ ਪ੍ਰਭੁ ਤੂਹੈ ਸਗਲ ਪਸਾਰਾ ਤੁਮ ਤਨਾ ॥੧੪॥
ਜਮਦੂਤੁ ਤਿਸੁ ਨਿਕਟਿ ਨ ਆਵੈ ॥ ਸਾਧਸੰਗਿ ਹਰਿ ਕੀਰਤਨੁ ਗਾਵੈ ॥
ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥੧੫॥
ਤੂ ਸਭਨਾ ਕਾ ਸਭੁ ਕੋ ਤੇਰਾ ॥ ਸਾਚੇ ਸਾਹਿਬ ਗਹਿਰ ਗੰਭੀਰਾ ॥
ਕਹੁ ਨਾਨਕ ਸੇਈ ਜਨ ਊਤਮ ਜੋ ਭਾਵਹਿ ਸੁਆਮੀ ਤੁਮ ਮਨਾ ॥੧੬॥੧॥੮॥

ਮਾਰੂ ਮਹਲਾ ੫ ॥
ਪ੍ਰਭ ਸਮਰਥ ਸਰਬ ਸੁਖ ਦਾਨਾ ॥ ਸਿਮਰਉ ਨਾਮੁ ਹੋਹੁ ਮਿਹਰਵਾਨਾ ॥
ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ ਬਾਂਛੈ ਜਾਚੰਗਨਾ ॥੧॥
ਮਾਗਉ ਜਨ ਧੂਰਿ ਪਰਮ ਗਤਿ ਪਾਵਉ ॥ ਜਨਮ ਜਨਮ ਕੀ ਮੈਲੁ ਮਿਟਾਵਉ ॥
ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ ॥੨॥
ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥ ਏਕਾ ਓਟ ਤਜਉ ਬਿਖੁ ਕਾਮੀ ॥
ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ ॥੩॥
ਰਸਨਾ ਗੁਣ ਗਾਵੈ ਹਰਿ ਤੇਰੇ ॥ ਮਿਟਹਿ ਕਮਾਤੇ ਅਵਗੁਣ ਮੇਰੇ ॥
ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ ॥੪॥

ਚਰਨ ਕਮਲ ਜਪਿ ਬੋਹਿਥਿ ਚਰੀਐ ॥ ਸੰਤਸੰਗਿ ਮਿਲਿ ਸਾਗਰੁ ਤਰੀਐ ॥
ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ ॥੫॥
ਦਾਸ ਦਾਸਨ ਕੋ ਕਰਿ ਲੇਹੁ ਗੋੁਪਾਲਾ ॥ ਕ੍ਰਿਪਾ ਨਿਧਾਨ ਦੀਨ ਦਇਆਲਾ ॥
ਸਖਾ ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ ॥੬॥
ਮਨੁ ਤਨੁ ਅਰਪਿ ਧਰੀ ਹਰਿ ਆਗੈ ॥ ਜਨਮ ਜਨਮ ਕਾ ਸੋਇਆ ਜਾਗੈ ॥

ਜਾਣ ਲਿਆ ਹੈ, (ਉਹ) ਫਿਰ ਜੂਨਾਂ ਵਿਚ ਭਟਕਦਾ ਹੋਇਆ ਰੋਂਦਾ ਨਹੀਂ ਹੈ।੯। ਜਿਸ ਦੇ ਮਨ ਵਿਚ ਗੁਰੂ ਦਾ ਸ਼ਬਦ ਵਸਦਾ ਹੈ, ਉਸ ਦਾ ਦੁਖ, ਦਰਦ ਅਤੇ ਭਰਮ (ਸਭ) ਦੂਰ ਹੋ ਜਾਂਦਾ ਹੈ। ਸਹਿਜ ਸੁਖ, (ਆਤਮਿਕ) ਆਨੰਦ ਅਤੇ ਨਾਮ ਰਸ (ਦੀ ਸਥਿਤੀ ਬਣੀ ਰਹਿੰਦੀ ਹੈ) ਅਤੇ ਅਨਹਦ ਬਾਣੀ ਦੀ ਸਹਿਜ ਧੁਨੀ (ਹੁੰਦੀ ਰਹਿੰਦੀ ਹੈ)।੧੦। ਉਹ ਧਨਵਾਨ ਹੈ ਜਿਸ ਨੇ ਪ੍ਰਭੂ ਨੂੰ ਆਰਾਧਿਆ ਹੈ। ਉਹ ਪ੍ਰਤਿਸ਼ਠਾ ਵਾਲਾ ਹੈ ਜਿਸ ਨੇ ਸਾਧ-ਸੰਗ ਪਾ ਲਿਆ ਹੈ। ਜਿਸ ਦੇ ਮਨ ਵਿਚ ਪਾਰਬ੍ਰਹਮ ਵਸ ਗਿਆ ਹੈ, ਉਹ ਪੂਰੇ ਭਾਗਾਂ ਵਾਲਾ ਹੈ ਅਤੇ ਛੁਪਿਆ ਨਹੀਂ ਰਹਿੰਦਾ (ਅਰਥਾਤ ਪ੍ਰਤਿਸ਼ਠਿਤ ਹੋ ਜਾਂਦਾ ਹੈ)।੧੧। ਉਹ ਸੁਆਮੀ ਜਲ, ਥਲ ਅਤੇ ਪੁਲਾੜ (ਵਿਚ ਵਰਤ ਰਿਹਾ ਹੈ)। (ਉਸ ਤੋਂ ਭਿੰਨ) ਕੋਈ ਦੂਜਾ ਕਿਹਾ ਨਹੀਂ ਜਾ ਸਕਦਾ। (ਜਿਸ ਦਾ) ਗੁਰੂ ਦੇ ਗਿਆਨ ਰੂਪ ਸੁਰਮੇ ਨਾਲ ਸਾਰਾ ਭਰਮ ਕਟਿਆ ਗਿਆ ਹੈ, (ਉਸ ਨੂੰ) ਇਕ (ਪ੍ਰਭੂ) ਤੋਂ ਬਿਨਾ ਹੋਰ ਕੋਈ ਵੀ ਨਹੀਂ ਦਿਸਦਾ।੧੨।

(ਹੇ ਪ੍ਰਭੂ ! ਤੇਰਾ) ਦਰਬਾਰ ਉੱਚੇ ਤੋਂ ਉੱਚਾ ਹੈ, ਤੇਰਾ ਅੰਤ ਅਤੇ ਪਾਰਲੇ ਪਾਸੇ ਬਾਰੇ (ਕੁਝ) ਕਿਹਾ ਨਹੀਂ ਜਾ ਸਕਦਾ। ਹੇ ਗਹਿਰ, ਗੰਭੀਰ, ਅਥਾਹ ਸੁਆਮੀ ! (ਤੂੰ) ਅਤੁੱਲ ਹੈਂ, (ਤੋਲਿਆਂ) ਨਹੀਂ ਜਾ ਸਕਦਾ, (ਤੈਨੂੰ) ਕੀ ਮਿਣਾਂ।੧੩। (ਹੇ ਪ੍ਰਭੂ !) ਤੂੰ ਕਰਤਾ ਪੁਰਖ ਹੈਂ, ਸਭ (ਸੰਸਾਰ) ਤੇਰਾ ਹੀ ਕੀਤਾ ਹੋਇਆ ਹੈ। ਤੇਰੇ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਹੇ ਪਰਮਾਤਮਾ ! ਆਦਿ, ਮੱਧ ਅਤੇ ਅੰਤ ਵਿਚ ਤੂੰ ਹੀ ਹੈਂ, ਸਾਰਾ ਪਸਾਰਾ ਤੂੰ ਹੀ ਤਣਿਆ ਹੋਇਆ ਹੈ।੧੪। ਉਸ (ਸਾਧਕ) ਦੇ ਨੇੜੇ ਜਮਦੂਤ ਨਹੀਂ ਫਟਕਦਾ, (ਜੋ) ਸਾਧ ਸੰਗਤ ਵਿਚ ਹਰਿ ਦਾ ਕੀਰਤਨ ਗਾਉਂਦਾ ਹੈ। ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ ਜੋ ਕੰਨਾਂ ਨਾਲ ਪ੍ਰਭੂ ਦਾ ਜਸ ਸੁਣਦਾ ਹੈ।੧੫। ਹੇ ਗਹਿਰ, ਗੰਭੀਰ, ਸੱਚੇ ਸਾਹਿਬ ! ਤੂੰ ਸਾਰਿਆਂ ਦਾ (ਕਰਤਾ) ਹੈਂ ਅਤੇ ਸਭ ਕੋਈ ਤੇਰਾ ਹੈ। ਨਾਨਕ ਦਾ ਕਥਨ ਹੈ ਕਿ ਉਹੀ ਸੇਵਕ ਉਤਮ ਹਨ, ਜੋ ਤੇਰੇ ਮਨ ਨੂੰ ਭਾਉਂਦੇ ਹਨ।੧੬।੧।੯।

**ਮਾਰੂ ਮਹਲਾ ੫**

ਹੇ ਸਰਬ ਸਮਰਥ, (ਸਭ) ਸੁਖ ਦੇਣ ਵਾਲੇ ਪ੍ਰਭੂ ! (ਮੇਰੇ ਉਪਰ) ਮਿਹਰਬਾਨ ਹੋਵੋ, (ਤਾਂ ਜੋ) ਨਾਮ ਸਿਮਰਦਾ ਰਹਾਂ। ਹਰਿ ਦਾਤਾ ਹੈ, ਜੀਵ-ਜੰਤ (ਉਸ ਦੇ ਦਰ ਦੇ) ਭਿਖਾਰੀ ਹਨ। ਦਾਸ ਯਾਚਕ (ਬਣ ਕੇ ਨਾਮ) ਮੰਗਦਾ ਹੈ।੧। (ਮੈਂ ਪ੍ਰਭੂ ਦੇ) ਸੇਵਕ ਦੀ (ਚਰਣ-)ਧੂੜ ਮੰਗਦਾ ਹਾਂ, (ਤਾਂ ਜੋ) ਮੈਂ ਪਰਮ-ਗਤਿ ਪ੍ਰਾਪਤ ਕਰ ਸਕਾਂ ਅਤੇ ਜਨਮ ਜਨਮਾਂਤਰਾਂ ਦੀ ਮੈਲ ਮਿਟਾ ਸਕਾਂ। ਹਰਿ-ਨਾਮ ਰੂਪ ਦਵਾਈ ਨਾਲ ਲੰਬੇ ਰੋਗ ਖ਼ਤਮ ਹੋ ਜਾਂਦੇ ਹਨ, (ਇਸ ਲਈ ਮੈਂ ਦਾਤ) ਮੰਗਦਾ ਹੈ ਕਿ ਹਰਿ ਦੇ ਨਿਰਮਲ (ਨਾਮ ਵਿਚ) ਰੰਗਿਆ (*ਰਾਪੈ*) ਜਾਵਾਂ।੨। ਹੇ ਸੁਆਮੀ ! ਕੰਨਾਂ ਨਾਲ (ਤੇਰਾ) ਨਿਰਮਲ ਜਸ ਸੁਣਦਾ ਰਹਾਂ। ਇਕ (ਤੇਰੀ) ਹੀ ਓਟ (ਰਖਾਂ) ਅਤੇ ਵਿਸ਼ਿਆਂ ਵਾਲੀ ਕਾਮਨਾ ਛਡ ਦਿਆਂ। ਨਿਵ ਨਿਵ ਕੇ ਤੇਰੇ ਦਾਸਾਂ ਦੇ ਪੈਰੀਂ ਪਵਾਂ ਅਤੇ ਚੰਗੇ ਕਰਮ (*ਸੁਕ੍ਰਿਤੁ*) ਕਰਨੋ ਸੰਕੋਚ ਨ ਕਰਾਂ।੩। ਹੇ ਹਰਿ ! (ਮੇਰੀ) ਜੀਭ ਤੇਰੇ ਗੁਣ ਗਾਉਂਦੀ ਰਹੇ। ਮੇਰੇ (ਪਿਛਲੇ) ਕਮਾਏ ਹੋਏ ਔਗੁਣ ਮਿਟ ਜਾਣ। ਤੰਗ ਕਰਨ ਵਾਲੇ ਪੰਜ ਵੈਰੀਆਂ (ਅਰਥਾਤ ਵਿਕਾਰਾਂ) ਨੂੰ ਤਿਆਗ ਕੇ ਹੇ ਸੁਆਮੀ ! (ਮੇਰਾ) ਮਨ (ਤੈਨੂੰ) ਸਿਮਰ ਸਿਮਰ ਕੇ ਜੀਉਂਦਾ ਰਹੇ।੪।

(ਪ੍ਰਭੂ ਦੇ) ਚਰਣ-ਕਮਲਾਂ ਨੂੰ ਜਪ ਕੇ (ਨਾਮ ਰੂਪ) ਜਹਾਜ਼ ਉਪਰ ਚੜ੍ਹਨਾ ਚਾਹੀਦਾ ਹੈ। ਸਤਿਸੰਗਤ ਨੂੰ ਮਿਲ ਕੇ ਭਵ-ਸਾਗਰ ਤੋਂ ਪਾਰ ਲੰਘ ਸਕੀਦਾ ਹੈ। (ਹਰ ਇਕ ਥਾਂ 'ਤੇ) ਇਕ-ਸਮਾਨ ਵਸ ਰਹੇ ਪ੍ਰਭੂ ਦੀ ਪੂਜਾ ਅਤੇ ਬੰਦਨਾ ਕਰਨ ਨਾਲ, ਮੁੜ ਜੂਨਾਂ ਵਿਚ ਆ ਕੇ ਅਪਮਾਨਿਤ ਨਹੀਂ ਹੋਈਦਾ।੫। ਹੇ ਗੁਪਾਲ ! ਹੇ ਕ੍ਰਿਪਾ-ਨਿਧਾਨ ! ਹੇ ਦੀਨ ਦਇਆਲ ! (ਤੂੰ ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਲੈ। ਹੇ ਪੂਰਣ ਪ੍ਰਭੂ ! (ਤੂੰ) ਸਾਥੀ ਅਤੇ ਸਹਾਇਕ ਹੈਂ, (ਤੈਨੂੰ) ਮਿਲਣ ਨਾਲ ਕਦੇ (ਕੋਈ) ਵਿਘਨ ਨਹੀਂ ਪੈਂਦਾ।੬। (ਜੋ ਵਿਅਕਤੀ ਆਪਣਾ) ਮਨ ਤਨ ਹਰਿ ਦੇ ਅਗੇ ਅਰਪਿਤ ਕਰਕੇ ਧਰ ਦਿੰਦਾ ਹੈ, (ਉਹ) ਜਨਮ ਜਨਮਾਂਤਰਾਂ ਦਾ ਸੁਤਾ ਹੋਇਆ ਜਾਗ ਪੈਂਦਾ ਹੈ (ਅਰਥਾਤ ਵਿਕਾਰਾਂ ਪ੍ਰਤਿ

ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ ॥੭॥
ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥੮॥

ਜਤ ਕਤ ਪੇਖਉ ਪ੍ਰਭ ਸੁਖ ਸਾਗਰ ॥ ਹਰਿ ਤੋਟਿ ਭੰਡਾਰ ਨਾਹੀ ਰਤਨਾਗਰ ॥
ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ ਸੋ ਬੂਝੈ ਜਿਸੁ ਕਿਰਪੰਗਨਾ ॥੯॥
ਛਾਤੀ ਸੀਤਲ ਮਨੁ ਤਨੁ ਠੰਢਾ ॥ ਜਨਮ ਮਰਣ ਕੀ ਮਿਟਵੀ ਡੰਝਾ ॥
ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ ਅਮਿਓ ਧਾਰਿ ਦ੍ਰਿਸਟੰਗਨਾ ॥੧੦॥
ਏਕੋ ਏਕੁ ਰਵਿਆ ਸਭ ਠਾਈ ॥ ਤਿਸੁ ਬਿਨੁ ਦੂਜਾ ਕੋਈ ਨਾਹੀ ॥
ਆਦਿ ਮਧਿ ਅੰਤਿ ਪ੍ਰਭੁ ਰਵਿਆ ਤ੍ਰਿਸਨ ਬੁਝੀ ਭਰਮੰਗਨਾ ॥੧੧॥
ਗੁਰੁ ਪਰਮੇਸਰੁ ਗੁਰੁ ਗੋਬਿੰਦੁ ॥ ਗੁਰੁ ਕਰਤਾ ਗੁਰੁ ਸਦ ਬਖਸੰਦੁ ॥
ਗੁਰ ਜਪੁ ਜਾਪਿ ਜਪਤ ਫਲੁ ਪਾਇਆ ਗਿਆਨ ਦੀਪਕੁ ਸੰਤ ਸੰਗਨਾ ॥੧੨॥

ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥
ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥੧੩॥
ਜਾਚਕੁ ਜਾਚੈ ਤੁਮਹਿ ਅਰਾਧੈ ॥ ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥
ਏਕੋ ਦਾਨੁ ਸਰਬ ਸੁਖ ਗੁਣ ਨਿਧਿ ਆਨ ਮੰਗਨ ਨਿਹਕਿੰਚਨਾ ॥੧੪॥
ਕਾਇਆ ਪਾਤ੍ਰੁ ਪ੍ਰਭੁ ਕਰਣੈਹਾਰਾ ॥ ਲਗੀ ਲਾਗਿ ਸੰਤ ਸੰਗਾਰਾ ॥
ਨਿਰਮਲ ਸੋਇ ਬਣੀ ਹਰਿ ਬਾਣੀ ਮਨੁ ਨਾਮਿ ਮਜੀਠੈ ਰੰਗਨਾ ॥੧੫॥
ਸੋਲਹ ਕਲਾ ਸੰਪੂਰਨ ਫਲਿਆ ॥ ਅਨਤ ਕਲਾ ਹੋਇ ਠਾਕੁਰੁ ਚੜਿਆ ॥
ਅਨਦ ਬਿਨੋਦ ਹਰਿ ਨਾਮਿ ਸੁਖ ਨਾਨਕ ਅੰਮ੍ਰਿਤ ਰਸੁ ਹਰਿ ਭੁੰਚਨਾ ॥੧੬॥੨॥੯॥

ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਤੂ ਸਾਹਿਬੁ ਹਉ ਸੇਵਕੁ ਕੀਤਾ ॥ ਜੀਉ ਪਿੰਡੁ ਸਭੁ ਤੇਰਾ ਦੀਤਾ ॥
ਕਰਨ ਕਰਾਵਨ ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਅਸਾੜਾ ॥੧॥
ਤੁਮਹਿ ਪਠਾਏ ਤਾ ਜਗ ਮਹਿ ਆਏ ॥ ਜੋ ਤੁਧੁ ਭਾਣਾ ਸੇ ਕਰਮ ਕਮਾਏ ॥
ਤੁਝ ਤੇ ਬਾਹਰਿ ਕਿਛੂ ਨ ਹੋਆ ਤਾ ਭੀ ਨਾਹੀ ਕਿਛੁ ਕਾੜਾ ॥੨॥
ਊਹਾ ਹੁਕਮੁ ਤੁਮਾਰਾ ਸੁਣੀਐ ॥ ਈਹਾ ਹਰਿ ਜਸੁ ਤੇਰਾ ਭਣੀਐ ॥
ਆਪੇ ਲੇਖ ਅਲੇਖੈ ਆਪੇ ਤੁਮ ਸਿਉ ਨਾਹੀ ਕਿਛੁ ਝਾੜਾ ॥੩॥

ਸਚੇਤ ਹੋ ਜਾਂਦਾ ਹੈ)। (ਜੀਵ) ਜਿਸ ਦਾ ਹੈ, ਉਹੀ (ਉਸ ਦੀ) ਪਾਲਨਾ ਕਰਨ ਵਾਲਾ ਹੈ। (ਉਹ) ਮਾਰਨ ਵਾਲੀ ਹਉਮੈ ਨੂੰ ਮਾਰ ਕੇ ਤਿਆਗ ਦਿੰਦਾ ਹੈ।੭। ਅੰਤਰਯਾਮੀ (ਪ੍ਰਭੂ) ਜਲ ਥਲ ਵਿਚ ਵਿਆਪਕ ਹੈ। ਨ ਛਲਿਆ ਜਾ ਸਕਣ ਵਾਲਾ ਸੁਆਮੀ ਹਰ ਇਕ ਸ਼ਰੀਰ ਵਿਚ ਵਰਤ ਰਿਹਾ ਹੈ। ਪੂਰੇ ਗੁਰੂ ਨੇ (ਜਿਸ ਦੀ) ਭਰਮ ਦੀ ਕੰਧ (*ਭੀਤਿ*) ਹਟਾ ਦਿੱਤੀ ਹੈ, (ਉਸ ਨੂੰ) ਸਭ ਵਿਚ ਇਕ (ਪ੍ਰਭੂ ਹੀ) ਰਮਣ ਕਰਦਾ (ਪ੍ਰਤੀਤ ਹੁੰਦਾ ਹੈ)।੮।

(ਹੇ ਜਿਗਿਆਸੂ ! ਮੈਂ) ਜਿਥੇ ਕਿਥੇ ਵੇਖਦਾ ਹਾਂ, (ਉਥੇ) ਸੁਖ-ਸਾਗਰ ਪ੍ਰਭੂ (ਵਿਦਮਾਨ) ਹੈ। ਰਤਨਾਂ ਦੀ ਖਾਣ ਹਰਿ ਦੇ ਭੰਡਾਰੇ ਵਿਚ (ਕਦੇ) ਥੁੜ ਨਹੀਂ ਹੁੰਦੀ। (ਪ੍ਰਭੂ) ਪਕੜ ਅਤੇ ਥਾਹ ਤੋਂ ਪਰੇ ਹੈ, (ਉਸ ਦੀ) ਸੀਮਾ ਦਾ ਕੁਝ ਵੀ ਅੰਦਾਜ਼ਾ ਨਹੀਂ ਲਗ ਸਕਦਾ, ਉਹੀ ਸਮਝ ਸਕਦਾ ਹੈ ਜਿਸ ਉਪਰ (ਪ੍ਰਭੂ ਦੀ) ਮਿਹਰ ਹੋ ਜਾਂਦੀ ਹੈ।੯। (ਮਿਹਰ ਹੋ ਜਾਣ 'ਤੇ ਸੇਵਕ ਦੀ) ਛਾਤੀ ਠੰਢੀ ਹੋ ਜਾਂਦੀ ਹੈ ਅਤੇ ਮਨ ਤਨ ਸ਼ਾਂਤ ਹੋ ਜਾਂਦਾ ਹੈ। ਜਨਮ ਮਰਨ ਦਾ ਝੰਝਟ ਮੁਕ ਜਾਂਦਾ ਹੈ। ਪ੍ਰਭੂ ਨੇ (ਜਿਸ ਜਿਸ ਵਿਅਕਤੀ ਵਲ) ਅੰਮ੍ਰਿਤਮਈ ਨਿਗਾਹ ਕੀਤੀ ਹੈ, ਉਸ ਨੂੰ ਹੱਥ ਨਾਲ ਫੜ ਕੇ (ਭਵ-ਸਾਗਰ ਤੋਂ) ਕਢ ਲਿਆ ਹੈ।੧੦। (ਫਿਰ ਉਸ ਨੂੰ) ਇਕੋ ਇਕ ਪ੍ਰਭੂ ਸਭ ਥਾਵਾਂ ਵਿਚ ਰਮ ਰਿਹਾ (ਦਿਸਦਾ) ਹੈ। ਉਸ ਤੋਂ ਬਿਨਾ (ਹੋਰ) ਕੋਈ ਦੂਜਾ ਨਹੀਂ ਹੈ। ਆਦਿ, ਮੱਧ ਅਤੇ ਅੰਤ (ਸਭ ਕਾਲਾਂ) ਵਿਚ ਪ੍ਰਭੂ ਵਿਆਪਕ ਹੈ। (ਉਸ ਦੇ ਦਰਸ਼ਨ ਕਰਕੇ ਸਾਧਕ ਦੀ) ਤ੍ਰਿਸ਼ਨਾ ਅਤੇ ਭਟਕਣਾ ਖ਼ਤਮ ਹੋ ਜਾਂਦੀਆਂ ਹਨ।੧੧। ਗੁਰੂ ਪਰਮੇਸ਼ਵਰ ਰੂਪ ਹੈ, ਗੁਰੂ ਗੋਬਿੰਦ ਰੂਪ ਹੈ। ਗੁਰੂ ਕਰਤਾਰ ਰੂਪ ਹੈ, ਗੁਰੂ ਸਦਾ ਬਖ਼ਸ਼ਣ ਵਾਲਾ ਹੈ। ਗੁਰੂ (ਦੇ ਦਸੇ) ਜਪ ਨੂੰ ਜਪਣ ਨਾਲ (ਜੀਵਨ-ਮਨੋਰਥ ਰੂਪ) ਫਲ ਪਾ ਲਈਦਾ ਹੈ। ਸੰਤਾਂ ਦੀ ਸੰਗਤ ਨਾਲ (ਸਾਧਕ ਦੇ ਮਨ ਵਿਚ) ਗਿਆਨ ਦਾ ਦੀਪਕ (ਜਗ ਪੈਂਦਾ ਹੈ)।੧੨।

(ਮੈਂ) ਜੋ (ਕੁਝ) ਵੇਖਦਾ ਹਾਂ, ਉਹ ਸਭ ਕੁਝ ਪ੍ਰਭੂ (ਰੂਪ ਹੀ ਪ੍ਰਤੀਤ ਹੁੰਦਾ ਹੈ)। ਜੋ (ਕੁਝ) ਸੁਣਦਾ ਹਾਂ, ਉਹ ਪ੍ਰਭੂ ਦੀ ਹੀ ਬਾਣੀ ਹੈ। ਜੋ (ਕੁਝ) ਕਰਦਾ ਹਾਂ (ਹੇ ਪ੍ਰਭੂ !) ਉਹ ਤੂੰ ਹੀ ਕਰਾ ਰਿਹਾ ਹੈਂ। ਤੂੰ ਸਰਣਾਗਤਾਂ ਦਾ ਸਹਾਇਕ ਹੈਂ, ਸੰਤਾਂ ਦਾ ਧਨ/ਸਹਾਰਾ ਹੈਂ।੧੩। ਹੇ ਪਤਿਤਾਂ ਨੂੰ ਪਵਿਤਰ ਕਰਨ ਵਾਲੇ ! ਹੇ ਪੂਰਣ ਸਾਧੂ ਰੂਪ ਪ੍ਰਭੂ ! (ਮੈਂ) ਯਾਚਕ ਯਾਚਨਾ ਕਰਦਾ ਹਾਂ ਕਿ ਤੈਨੂੰ ਹੀ ਆਰਾਧਦਾ ਰਹਾਂ। ਹੇ ਸਭ ਸੁਖਾਂ ਅਤੇ ਗੁਣਾਂ ਦੇ ਖ਼ਜ਼ਾਨੇ ! (ਮੈਂ) ਇਕੋ ਦਾਨ (ਮੰਗਦਾ ਹਾਂ), ਹੋਰ ਮੰਗਣਾ ਵਿਅਰਥ ਹੈ।੧੪। ਹੇ ਕਾਇਆ ਰੂਪ ਭਾਂਡੇ ਨੂੰ ਸਿਰਜਨ ਵਾਲੇ ! (ਜਿਸ ਨੂੰ) ਸੰਤਾਂ ਦੇ ਸੰਗ ਦੀ ਛੋਹ ਪ੍ਰਾਪਤ ਹੋ ਜਾਂਦੀ ਹੈ, (ਉਸ ਦੀ) ਪ੍ਰਭੂ ਦੀ ਨਿਰਮਲ ਬਾਣੀ ਦੁਆਰਾ ਚੰਗੀ ਸ਼ੋਭਾ ਬਣ ਜਾਂਦੀ ਹੈ, (ਉਸ ਦਾ) ਮਨ ਮਜੀਠ (ਦੇ ਪੱਕੇ ਰੰਗ) ਵਿਚ ਰੰਗਿਆ ਜਾਂਦਾ ਹੈ।੧੫। (ਜਿਸ ਦਾ ਜੀਵਾਤਮਾ) ਸੋਲ੍ਹਾਂ ਕਲਾਵਾਂ ਸਹਿਤ ਪੂਰੀ ਤਰ੍ਹਾਂ ਸਫਲ ਹੋ ਜਾਂਦਾ ਹੈ (ਤਾਂ ਉਸ ਦੇ ਹਿਰਦੇ ਵਿਚ ਮਾਨੋ) ਅਨੰਤ ਸ਼ਕਤੀਆਂ ਸਹਿਤ ਪ੍ਰਭੂ ਪ੍ਰਗਟ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਸਾਧਕ ਦੇ ਅੰਦਰ) ਹਰਿ-ਨਾਮ ਦੁਆਰਾ ਆਨੰਦ, ਖ਼ੁਸ਼ੀਆਂ ਅਤੇ ਸੁਖਾਂ ਦਾ (ਮਾਹੌਲ ਬਣ ਜਾਂਦਾ ਹੈ, ਉਹ ਹਰਿ ਦਾ ਨਾਮ-ਰੂਪ) ਅੰਮ੍ਰਿਤ ਰਸ ਮਾਣਦਾ ਰਹਿੰਦਾ ਹੈ।੧੬।੨।੯।

**ਮਾਰੂ ਸੋਲਹੇ ਮਹਲਾ ੫**

(ਹੇ ਪਰਮਾਤਮਾ !) ਤੂੰ ਸੁਆਮੀ ਹੈਂ (ਅਤੇ ਮੈਂ) ਤੇਰਾ ਕੀਤਾ ਹੋਇਆ ਸੇਵਕ ਹਾਂ। ਜਿੰਦ ਅਤੇ ਸ਼ਰੀਰ ਸਭ ਤੇਰਾ ਹੀ ਦਿੱਤਾ ਹੋਇਆ ਹੈ। ਸਭ ਕੁਝ ਕਰਨ ਕਰਾਉਣ ਵਾਲਾ ਤੂੰ ਹੀ ਹੈਂ, ਅਸਾਂ (ਜੀਵਾਂ ਦਾ) ਕੁਝ ਜ਼ੋਰ ਨਹੀਂ ਹੈ।੧। (ਹੇ ਪ੍ਰਭੂ !) ਤੂੰ ਹੀ ਭੇਜੇ ਹਨ ਤਾਂ (ਜੀਵ) ਜਗਤ ਵਿਚ ਆਏ ਹਨ। ਜੋ ਤੈਨੂੰ ਚੰਗੇ ਲਗਦੇ ਹਨ, ਉਹੀ (ਜੀਵ) ਕਰਮ ਕਰਦੇ ਹਨ। ਤੇਰੇ ਤੋਂ ਬਾਹਰ ਕੁਝ ਵੀ ਨਹੀਂ ਹੁੰਦਾ, ਤਾਂ ਵੀ (ਸਾਨੂੰ) ਕੋਈ ਚਿੰਤਾ (*ਕਾੜਾ*) ਨਹੀਂ ਹੈ।੨। ਉਥੇ (ਪਰਲੋਕ ਵਿਚ ਵੀ) ਤੇਰਾ ਹੀ ਹੁਕਮ ਸੁਣੀਦਾ ਹੈ। ਇਥੇ (ਲੋਕ ਵਿਚ) ਵੀ ਤੇਰਾ ਜਸ ਕਥਨ ਕੀਤਾ ਜਾਂਦਾ ਹੈ। (ਤੂੰ) ਆਪ ਹੀ ਲੇਖ (ਲਿਖਣ ਵਾਲਾ ਹੈਂ ਅਤੇ) ਆਪ ਹੀ ਲੇਖੇ ਤੋਂ ਬਾਹਰ ਹੈਂ, ਤੇਰੇ ਨਾਲ (ਜੀਵਾਂ ਦਾ) ਕੋਈ ਵੀ ਝੇੜਾ ਨਹੀਂ ਹੈ।੩। (ਹੇ ਪ੍ਰਭੂ !)

ਤੂ ਪਿਤਾ ਸਭਿ ਬਾਰਿਕ ਥਾਰੇ ॥ ਜਿਉ ਖੇਲਾਵਹਿ ਤਿਉ ਖੇਲਣਹਾਰੇ ॥
ਉਝੜ ਮਾਰਗੁ ਸਭੁ ਤੁਮ ਹੀ ਕੀਨਾ ਚਲੈ ਨਾਹੀ ਕੋ ਵੇਪਾੜਾ ॥੪॥

ਇਕਿ ਬੈਸਾਇ ਰਖੇ ਗ੍ਰਿਹ ਅੰਤਰਿ ॥ ਇਕਿ ਪਠਾਏ ਦੇਸ ਦਿਸੰਤਰਿ ॥
ਇਕ ਹੀ ਕਉ ਘਾਸੁ ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ ॥੫॥
ਕਵਨ ਸੁ ਮੁਕਤੀ ਕਵਨ ਸੁ ਨਰਕਾ ॥ ਕਵਨੁ ਸੈਸਾਰੀ ਕਵਨੁ ਸੁ ਭਗਤਾ ॥
ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨ ਸੁ ਸੁਰਤਾ ਕਵਨੁ ਜੜਾ ॥੬॥
ਹੁਕਮੇ ਮੁਕਤੀ ਹੁਕਮੇ ਨਰਕਾ ॥ ਹੁਕਮਿ ਸੈਸਾਰੀ ਹੁਕਮੇ ਭਗਤਾ ॥
ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ ॥੭॥
ਸਾਗਰੁ ਕੀਨਾ ਅਤਿ ਤੁਮ ਭਾਰਾ ॥ ਇਕਿ ਖੜੇ ਰਸਾਤਲਿ ਕਰਿ ਮਨਮੁਖ ਗਾਵਾਰਾ ॥
ਇਕਨਾ ਪਾਰਿ ਲੰਘਾਵਹਿ ਆਪੇ ਸਤਿਗੁਰੁ ਜਿਨ ਕਾ ਸਚੁ ਬੇੜਾ ॥੮॥

ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥ ਜੀਅ ਜੰਤ ਓਪਾਇ ਸਮਾਇਆ ॥
ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ ॥੯॥
ਵਡਾ ਸਾਹਿਬੁ ਵਡੀ ਨਾਈ ॥ ਵਡ ਦਾਤਾਰੁ ਵਡੀ ਜਿਸੁ ਜਾਈ ॥
ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ ॥੧੦॥
ਕੀਮਤਿ ਕੋਇ ਨ ਜਾਣੈ ਦੂਜਾ ॥ ਆਪੇ ਆਪਿ ਨਿਰੰਜਨ ਪੂਜਾ ॥
ਆਪਿ ਸੁ ਗਿਆਨੀ ਆਪਿ ਧਿਆਨੀ ਆਪਿ ਸਤਵੰਤਾ ਅਤਿ ਗਾੜਾ ॥੧੧॥
ਕੇਤੜਿਆ ਦਿਨ ਗੁਪਤੁ ਕਹਾਇਆ ॥ ਕੇਤੜਿਆ ਦਿਨ ਸੁੰਨਿ ਸਮਾਇਆ ॥
ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ ॥੧੨॥

ਆਪੇ ਸਕਤੀ ਸਬਲੁ ਕਹਾਇਆ ॥ ਆਪੇ ਸੂਰਾ ਅਮਰੁ ਚਲਾਇਆ ॥
ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ ॥੧੩॥
ਜਿਸਹਿ ਨਿਵਾਜੇ ਗੁਰਮੁਖਿ ਸਾਜੇ ॥ ਨਾਮੁ ਵਸੈ ਤਿਸੁ ਅਨਹਦ ਵਾਜੇ ॥
ਤਿਸ ਹੀ ਸੁਖੁ ਤਿਸ ਹੀ ਠਕੁਰਾਈ ਤਿਸਹਿ ਨ ਆਵੈ ਜਮੁ ਨੇੜਾ ॥੧੪॥
ਕੀਮਤਿ ਕਾਗਦ ਕਹੀ ਨ ਜਾਈ ॥ ਕਹੁ ਨਾਨਕ ਬੇਅੰਤ ਗੁਸਾਈ ॥
ਆਦਿ ਮਧਿ ਅੰਤਿ ਪ੍ਰਭੁ ਸੋਈ ਹਾਥਿ ਤਿਸੈ ਕੈ ਨੇਬੇੜਾ ॥੧੫॥
ਤਿਸਹਿ ਸਰੀਕੁ ਨਾਹੀ ਰੇ ਕੋਈ ॥ ਕਿਸ ਹੀ ਬੁਤੈ ਜਬਾਬੁ ਨ ਹੋਈ ॥
ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ ॥੧੬॥੧॥੧੦॥

ਤੂੰ ਪਿਤਾ ਹੈਂ, ਸਭ (ਜੀਵ) ਤੇਰੇ ਬੱਚੇ ਹਨ। ਜਿਵੇਂ ਤੂੰ ਖਿਡਾਉਂਦਾ ਹੈਂ, ਤਿਵੇਂ ਖੇਡਣ ਵਾਲੇ ਹਨ। ਔਖੇ ਅਤੇ ਸਹੀ ਰਸਤੇ ਸਭ ਤੇਰੇ ਹੀ ਕੀਤੇ ਹੋਏ ਹਨ, ਕੋਈ ਵੀ ਉਲਟ ਰਸਤੇ (*ਵੇਪਾੜਾ*) ਉਪਰ ਨਹੀਂ ਚਲ ਸਕਦਾ।੪।

ਕਈਆਂ ਨੂੰ ਘਰਾਂ ਵਿਚ ਹੀ ਬਿਠਾਇਆ ਹੋਇਆ ਹੈ, ਕਈਆਂ ਨੂੰ ਦੇਸ਼-ਦੇਸ਼ਾਂਤਰਾਂ ਵਲ ਭੇਜਿਆ ਹੋਇਆ ਹੈ। ਕਈਆਂ ਨੂੰ ਘਾਹੀ ਅਤੇ ਕਈਆਂ ਨੂੰ ਰਾਜਾ (ਬਣਾਇਆ ਹੋਇਆ ਹੈ)। ਇਨ੍ਹਾਂ ਵਿਚੋਂ ਕੀ ਕਹੀਏ (ਕੌਣ) ਕੂੜਾ ਹੈ?।੫। ਕਿਸ ਨੂੰ ਮੁਕਤੀ (ਮਿਲਦੀ ਹੈ ਅਤੇ) ਕਿਹੜੇ ਨੂੰ ਨਰਕ ਵਿਚ (ਜਾਣਾ ਪੈਂਦਾ ਹੈ?)। ਕੌਣ ਗ੍ਰਿਹਸਥੀ ਅਤੇ ਕੌਣ ਭਗਤ ਹੈ? ਕੌਣ ਸਮਝਦਾਰ (*ਦਾਨਾ*) ਹੈ ਅਤੇ ਕੌਣ ਹੋਛਾ ਹੈ? ਕੌਣ ਸੋਝੀ ਵਾਲਾ (*ਸੁਰਤਾ*) ਹੈ ਅਤੇ ਕੌਣ ਮੂਰਖ (*ਜੜਾ*) ਹੈ?।੬। (ਉਤਰ—) (ਪ੍ਰਭੂ ਦੇ) ਹੁਕਮ ਵਿਚ ਮੁਕਤੀ (ਮਿਲਦੀ ਹੈ) ਅਤੇ ਹੁਕਮ ਵਿਚ ਹੀ ਨਰਕ (ਨੂੰ ਜਾਈਦਾ ਹੈ)। ਹੁਕਮ ਵਿਚ ਹੀ (ਕਈ) ਗ੍ਰਿਹਸਥੀ ਹਨ ਅਤੇ ਹੁਕਮ ਵਿਚ ਹੀ (ਕਈ) ਭਗਤ ਹਨ। ਹੁਕਮ ਵਿਚ ਹੀ (ਕੋਈ) ਹੋਛਾ ਅਤੇ ਹੁਕਮ ਵਿਚ ਹੀ (ਕੋਈ) ਸਮਝਦਾਰ (ਬਣਦਾ ਹੈ)। (ਇਸ ਦੇ ਉਲਟ) ਹੋਰ (ਕੋਈ) ਧੜਾ ਨਹੀਂ ਹੈ।੭। (ਹੇ ਪ੍ਰਭੂ !) ਤੂੰ (ਸੰਸਾਰ ਰੂਪ) ਬਹੁਤ ਵੱਡਾ ਸਮੁੰਦਰ ਬਣਾਇਆ ਹੈ। ਕਈਆਂ ਨੂੰ (ਤੂੰ) ਮੂਰਖ ਮਨਮੁਖ ਬਣਾ ਕੇ ਨਰਕ ਵਿਚ ਲੈ ਜਾਂਦਾ ਹੈਂ। ਕਈਆਂ ਨੂੰ (ਤੂੰ) ਆਪ ਪਾਰ ਲੰਘਾ ਦਿੰਦਾ ਹੈਂ, ਜਿਨ੍ਹਾਂ ਲਈ ਸਤਿਗੁਰੂ ਰੂਪ ਸਥਾਈ ਜਹਾਜ਼ (*ਬੇੜਾ*) (ਬਣਾਇਆ ਹੈ)।੮।

ਹੁਕਮ ਰਾਹੀਂ ਕਾਲ ਰੂਪ ਖਿਡੌਣੇ ਨੂੰ (ਸੰਸਾਰ ਵਿਚ) ਭੇਜਿਆ ਹੈ। ਜੀਵ-ਜੰਤੂਆਂ ਨੂੰ ਪੈਦਾ ਕਰਕੇ (ਆਪ ਹੀ ਆਪਣੇ ਵਿਚ) ਸਮਾ ਲੈਂਦਾ ਹੈ। ਪ੍ਰਭੂ ਨੇ (ਸੰਸਾਰ ਰੂਪ) ਇਕ ਅਖਾੜੇ ਦੀ ਰਚਨਾ ਕੀਤੀ ਹੈ, (ਜਿਸ ਨੂੰ) ਵੇਖਦਾ ਹੈ, ਖ਼ੁਸ਼ ਹੁੰਦਾ ਹੈ ਅਤੇ ਸਭ ਪ੍ਰਕਾਰ ਦਾ ਆਨੰਦ ਮਾਣਦਾ ਹੈ।੯। (ਪ੍ਰਭੂ) ਵੱਡਾ ਸਾਹਿਬ ਹੈ, (ਉਸ ਦੇ) ਨਾਮ (ਦੀ ਵਡਿਆਈ ਵੀ) ਵੱਡੀ ਹੈ। (ਉਹ) ਵੱਡਾ ਦਾਤਾ ਹੈ ਜਿਸ ਦਾ ਠਿਕਾਣਾ ਵੀ ਵੱਡਾ ਹੈ। (ਪਰਮਾਤਮਾ) ਅਗਮ, ਅਗੋਚਰ, ਬੇਅੰਤ ਅਤੇ ਅਤੋਲ ਹੈ, (ਉਸ ਨੂੰ ਤੋਲਣ ਦਾ) ਕੋਈ ਤੋਲ (*ਅਹਾੜਾ*) ਵੀ ਨਹੀਂ ਹੈ।੧੦। (ਪ੍ਰਭੂ ਦੀ) ਕੀਮਤ ਕੋਈ ਦੂਜਾ ਨਹੀਂ ਜਾਣ ਸਕਦਾ। ਹੇ ਮਾਇਆ ਮੁਕਤ (ਪ੍ਰਭੂ ! ਤੂੰ) ਆਪ ਹੀ ਆਪਣੇ ਤਕ ਪਹੁੰਚਿਆ ਹੈਂ (ਤੇਰੇ ਬਰਾਬਰ ਕੋਈ ਵੀ ਨਹੀਂ ਪਹੁੰਚਿਆ ਹੈ)। (ਪ੍ਰਭੂ) ਆਪ ਹੀ ਸ੍ਰੇਸ਼ਠ ਗਿਆਨਵਾਨ ਹੈ ਅਤੇ ਆਪ ਹੀ ਧਿਆਨ ਵਾਲਾ ਹੈ। ਆਪ ਹੀ ਸ੍ਰੇਸ਼ਠ ਆਚਾਰ ਵਾਲਾ (*ਸਤਵੰਤਾ*) ਹੈ (ਅਤੇ ਆਪ ਹੀ) ਬਹੁਤ ਗੰਭੀਰ (*ਗਾੜਾ*) ਹੈ।੧੧। ਕਿਤਨੇ ਦਿਨ (ਅਰਥਾਤ ਬਹੁਤ ਲੰਬੇ ਸਮੇਂ ਤਕ) ਗੁਪਤ (ਰੂਪ ਵਾਲਾ) ਅਖਵਾਇਆ ਹੈਂ। ਕਿਤਨੇ ਹੀ ਦਿਨ ਅਫੁਰ ਅਵਸਥਾ ਵਿਚ ਸਮਾਇਆ ਰਿਹਾ ਹੈਂ। ਕਿਤਨੇ ਦਿਨਾਂ ਤਕ ਘੁਪ ਹਨੇਰਾ ਪਸਰਿਆ ਰਿਹਾ ਹੈ। ਫਿਰ ਆਪ ਹੀ ਕਰਤਾ (ਪ੍ਰਭੂ) ਪ੍ਰਗਟ ਹੋਇਆ ਹੈ।੧੨।

ਆਪ ਹੀ ਸ਼ਕਤੀ (ਰੂਪ) ਅਤੇ ਬਲ ਵਾਲਾ ਅਖਵਾਇਆ ਹੈ। ਆਪ ਹੀ ਸੂਰਮਾ ਹੋ ਕੇ (ਸੰਸਾਰ ਵਿਚ) ਹੁਕਮ ਚਲਾ ਰਿਹਾ ਹੈਂ। ਆਪ ਹੀ ਸਭ (ਜੀਵਾਂ ਦੇ) ਅੰਦਰ ਸ਼ਾਂਤੀ ਵਰਤਾਉਂਦਾ ਹੈ ਅਤੇ ਆਪ ਹੀ ਗੜੇ ਵਾਂਗ ਠੰਢਾ ਠਾਰ ਹੈਂ।੧੩। ਜਿਸ ਨੂੰ (ਪ੍ਰਭੂ) ਨਿਵਾਜਦਾ ਹੈ, (ਉਸ ਨੂੰ) ਗੁਰੂ ਦੁਆਰਾ ਸਾਜ ਸਵਾਰ ਦਿੰਦਾ ਹੈ। ਉਸ ਦੇ (ਅੰਦਰ) ਨਾਮ ਵਸ ਜਾਂਦਾ ਹੈ ਅਤੇ ਅਨਹਦ ਸ਼ਬਦ ਵਜ ਪੈਂਦਾ ਹੈ। ਉਸ ਨੂੰ (ਆਤਮਿਕ) ਸੁਖ ਅਤੇ ਉਸ ਨੂੰ ਹੀ ਸਰਦਾਰੀ (ਮਿਲਦੀ ਹੈ), ਉਸੇ ਦੇ ਨੇੜੇ ਜਮ ਨਹੀਂ ਆਉਂਦਾ।੧੪। (ਉਸ ਪ੍ਰਭੂ ਦੀ) ਕੀਮਤ ਕਾਗ਼ਜ਼ ਉਪਰ (ਲਿਖ ਕੇ) ਕਥਨ ਨਹੀਂ ਕੀਤੀ ਜਾ ਸਕਦੀ। ਨਾਨਕ ਦਾ ਕਥਨ ਹੈ ਕਿ ਪ੍ਰਭੂ ਬੇਅੰਤ ਹੈ। ਆਦਿ ਕਾਲ ਤੋਂ, ਹੁਣ ਅਤੇ ਅੰਤ ਕਾਲ ਵਿਚ ਉਹੀ ਪ੍ਰਭੂ ਹੈ, (ਉਸੇ ਦੇ) ਹੱਥ ਵਿਚ (ਸਾਰੇ ਜੀਵਾਂ ਦਾ) ਨਿਬੇੜਾ ਹੈ।੧੫। (ਹੇ ਭਾਈ !) ਉਸ ਦੀ ਬਰਾਬਰੀ ਕਰਨ ਵਾਲਾ ਕੋਈ ਨਹੀਂ। ਕਿਸੇ ਬਲਬੂਤੇ 'ਤੇ (ਉਸ ਨਾਲ) ਨਾਹ-ਨੁਕਰ ਨਹੀਂ ਹੋ ਸਕਦੀ। ਨਾਨਕ ਦਾ ਪ੍ਰਭੂ ਆਪ ਹੀ ਆਪ ਹੈ (ਅਰਥਾਤ ਖ਼ੁਦ ਹੀ ਸ਼ਕਤੀ-ਸੰਪੰਨ ਹੈ), (ਆਪ ਹੀ) ਕੌਤਕ ਕਰ ਕਰ ਕੇ ਖੜੋਤਾ ਹੋਇਆ ਵੇਖ ਰਿਹਾ ਹੈ।੧੬।੧।੧੦।

ਮਾਰੂ ਮਹਲਾ ੫ ॥
ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧੁਸੂਦਨ ਦਾਮੋਦਰ ਸੁਆਮੀ ॥
ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥
ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥
ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥
ਧਰਣੀਧਰ ਈਸ ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥
ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥
ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥
ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥੪॥

ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀ ਨਾਥੁ ਸਗਲ ਹੈ ਸਾਥੇ ॥
ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥੫॥
ਮੁਕੰਦ ਮਨੋਹਰ ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥
ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥
ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥
ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥੭॥
ਸ੍ਰੀਰੰਗ ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥
ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥

ਨਿਰਾਹਾਰੀ ਨਿਰਵੈਰੁ ਸਮਾਇਆ ॥ ਧਾਰਿ ਖੇਲੁ ਚਤੁਰਭੁਜੁ ਕਹਾਇਆ ॥
ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥੯॥
ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥
ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤਸੰਗਾ ॥੧੦॥
ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥
ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥੧੧॥
ਨਿਹਕੰਟਕੁ ਨਿਹਕੇਵਲੁ ਕਹੀਐ ॥ ਧਨੰਜੈ ਜਲਿ ਥਲਿ ਹੈ ਮਹੀਐ ॥
ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥੧੨॥

ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥
ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥੧੩॥

ਮਾਰੂ ਮਹਲਾ ੫

ਹੇ ਸੁਆਮੀ! (ਤੂੰ) ਅਵਿਨਾਸ਼ੀ (*ਅਚੁਤ*), ਪਾਰਬ੍ਰਹਮ, ਪਰਮੇਸ਼ਵਰ ਅਤੇ ਅੰਤਰਯਾਮੀ ਹੈਂ। (ਤੂੰ) ਮਧੁਸੂਦਨ ਅਤੇ ਦਾਮੋਦਰ ਹੈਂ। ਹੇ ਹਰਿ! (ਤੂੰ) ਰਿਸ਼ੀਕੇਸ਼, ਗੋਵਰਧਨਧਾਰੀ, ਮਨੋਹਰ ਮੁਰਲੀ ਵਾਲਾ ਅਤੇ (ਕਈ) ਰੰਗਾਂ/ਰੂਪਾਂ ਵਾਲਾ ਹੈਂ।੧। (ਤੂੰ) ਮੋਹਣ ਵਾਲਾ, ਮਾਧਵ, ਕ੍ਰਿਸ਼ਨ ਮੁਰਾਰੀ ਹੈਂ। ਹੇ ਹਰਿ! (ਤੂੰ) ਜਗਤ ਦਾ ਮਾਲਕ ਅਤੇ ਦੈਂਤਾਂ ਨੂੰ ਨਸ਼ਟ ਕਰਨ ਵਾਲਾ ਹੈਂ। ਹੇ ਜਗਤ ਦੇ ਜੀਵਨ ਰੂਪ, ਅਵਿਨਾਸ਼ੀ ਸੁਆਮੀ! ਤੂੰ ਹਰ ਇਕ ਸ਼ਰੀਰ ਨਾਲ ਵਸ ਰਿਹਾ ਹੈਂ।੨। (ਤੂੰ) ਧਰਤੀ ਦਾ ਆਸਰਾ, ਈਸ਼ਵਰ, ਨਰ-ਸਿੰਘ ਅਤੇ ਨਾਰਾਇਣ ਹੈਂ। (ਤੂੰ ਹੀ ਵਰਾਹ ਅਵਤਾਰ ਰੂਪ ਵਿਚ) ਦਾੜ੍ਹਾਂ ਨਾਲ ਧਰਤੀ ਚੁਕਣ ਵਾਲਾ ਹੈਂ। ਹੇ ਕਰਤਾ ਪੁਰਖ! ਤੂੰ (ਆਪ ਹੀ) ਵਾਮਨ ਰੂਪ ਧਾਰਿਆ ਹੈ ਅਤੇ ਸਾਰਿਆਂ ਨਾਲ ਚੰਗੀ ਤਰ੍ਹਾਂ ਵਰਤ ਰਿਹਾ ਹੈਂ।੩। (ਤੂੰ ਉਹ) ਸ੍ਰੀ ਰਾਮਚੰਦਰ ਹੈਂ, ਜਿਸ ਦੀ ਕੋਈ ਰੂਪ-ਰੇਖਾ ਨਹੀਂ ਹੈ। (ਤੂੰ ਸੰਸਾਰ ਰੂਪ) ਬਨ ਦਾ ਮਾਲੀ ਹੈਂ, ਹੱਥ ਵਿਚ (ਸੁਦਰਸ਼ਨ) ਚੱਕਰ (ਧਾਰਣ ਕਰਨ ਵਾਲਾ) ਹੈਂ ਅਤੇ ਅਨੂਪਮ ਸਰੂਪ ਵਾਲਾ ਹੈਂ। (ਤੇਰੇ) ਹਜ਼ਾਰਾਂ ਨੇਤਰ ਹਨ, ਹਜ਼ਾਰਾ ਸਰੂਪ ਹਨ। (ਤੂੰ ਹੀ) ਇਕ ਦਾਤਾ ਹੈਂ, ਹੋਰ ਸਭ ਮੰਗਤੇ ਹਨ।੪।

ਹੇ ਅਨਾਥਾਂ ਦੇ ਨਾਥ! (ਤੂੰ) ਭਗਤ/ਭਗਤੀ ਨੂੰ ਪਿਆਰਨ ਵਾਲਾ ਹੈਂ। (ਤੂੰ) ਗੋਪੀਆਂ ਦਾ ਸੁਆਮੀ ਸਾਰਿਆਂ ਦੇ ਅੰਗ-ਸੰਗ ਹੈਂ। ਹੇ ਵਾਸੁਦੇਵ! ਹੇ ਨਿਰੰਜਨ! ਹੇ ਦਾਤਾਰ! ਹੇ ਅਗਮ ਸਰੂਪ (*ਅੰਗਾ*)! (ਮੈਂ ਤੇਰੇ) ਗੁਣਾਂ ਦਾ ਵਰਣਨ ਨਹੀਂ ਕਰ ਸਕਦਾ।੫। ਹੇ ਮੁਕੰਦ! ਹੇ ਮਨੋਹਰ! ਹੇ ਲਛਮੀ ਪਤਿ ਨਾਰਾਇਣ! ਹੇ ਦ੍ਰੋਪਦੀ ਦੀ ਲਾਜ ਨੂੰ ਬਚਾਉਣ ਵਾਲੇ! ਹੇ ਲਛਮੀ-ਪਤਿ! (ਤੂੰ ਅਨੇਕ) ਕੌਤਕ ਕਰਦਾ ਹੈਂ। (ਤੂੰ) ਆਨੰਦ ਰੂਪ, ਵਿਨੋਦੀ ਸੁਭਾ ਵਾਲਾ ਅਤੇ ਬੇਲਾਗ (*ਨਿਹਸੰਗਾ*) ਹੈਂ।੬। ਹੇ ਸਫਲ (*ਅਮੋਘ*) ਦਰਸ਼ਨ ਵਾਲੇ! ਹੇ ਅਜੂਨੀ! ਹੇ ਆਪਣੇ ਆਪ ਹੋਣ ਵਾਲੇ! (ਤੂੰ) ਕਾਲ ਤੋਂ ਰਹਿਤ ਸਰੂਪ ਵਾਲਾ ਹੈਂ, ਜਿਸ ਦਾ ਕਦੇ ਨਾਸ਼ (*ਖਉ*) ਨਹੀਂ ਹੁੰਦਾ। ਹੇ ਅਵਿਨਾਸ਼ੀ! ਹੇ ਅਬਿਗਤ! ਹੇ ਅਗੋਚਰ! ਸਭ ਕੁਝ ਤੇਰੇ ਨਾਲ ਹੀ ਸੰਬੰਧਿਤ ਹੈ।੭। ਹੇ ਲਛਮੀ-ਪਤਿ! ਹੇ ਬੈਕੁੰਠ ਵਾਸੀ! ਮੱਛ, ਕੱਛ ਅਤੇ ਕੂਰਮ ਨੂੰ ਆਗਿਆ ਅਨੁਸਾਰ ਅਵਤਾਰ ਰੂਪ ਵਿਚ ਭੇਜਣ ਵਾਲੇ! ਹੇ ਕੇਸ਼ਵ ! (ਤੂੰ) ਨਿਰਾਲੇ ਚੋਜ ਕਰਦਾ ਹੈਂ। (ਜੋ ਤੂੰ) ਕਰਨਾ ਚਾਹੁੰਦਾ ਹੈ, ਉਹੀ (ਕੁਝ) ਹੁੰਦਾ ਹੈ।੮।

(ਹੇ ਪ੍ਰਭੂ! ਤੂੰ) ਆਹਾਰ ਤੋਂ ਰਹਿਤ ਹੈਂ, ਵੈਰ ਤੋਂ ਰਹਿਤ ਹੈਂ, (ਸਭ ਵਿਚ) ਸਮਾਇਆ ਹੋਇਆ ਹੈਂ। (ਤੂੰ ਸੰਸਾਰ ਦੀ) ਖੇਡ ਰਚਾ ਕੇ ਆਪਣੇ ਆਪ ਨੂੰ 'ਚਤੁਰਭੁਜ' (ਚਾਰ ਭੁਜਾਵਾਂ ਵਾਲਾ) ਅਖਵਾਇਆ ਹੈ। (ਤੂੰ ਆਪਣਾ ਕ੍ਰਿਸ਼ਨ ਵਾਲਾ) ਸੁੰਦਰ ਸਾਂਵਲਾ ਰੂਪ ਬਣਾਉਂਦਾ ਹੈਂ, (ਤੇਰੀ) ਬੰਸਰੀ ਨੂੰ ਸੁਣ ਕੇ ਸਭ (ਕੋਈ) ਮੋਹਿਆ ਜਾਂਦਾ ਹੈ।੯। (ਹੇ ਪ੍ਰਭੂ!) ਜੰਗਲੀ ਫੁੱਲਾਂ ਦੀ ਮਾਲਾ (*ਬਨਮਾਲਾ*) (ਤੇਰਾ) ਗਹਿਣਾ ਹੈ, (ਤੇਰੇ) ਨੈਣ ਕਮਲ ਦੇ ਫੁਲ ਵਰਗੇ ਹਨ। ਹੇ ਸੁੰਦਰ ਕੁੰਡਲ ਵਾਲੇ! ਹੇ ਮੁਕਟ ਨੂੰ ਧਾਰਣ ਕਰਨ ਵਾਲੇ! ਹੇ ਬੰਸਰੀ ਵਾਲੇ! (ਤੂੰ) ਸੰਖ, ਚੱਕਰ ਅਤੇ ਗਦਾਧਾਰੀ ਹੈਂ। (ਅਰਜਨ ਦਾ ਤੂੰ) ਮਹਾਨ ਰਥਵਾਨ ਹੈਂ। ਉਤਮ ਸੰਗ ਵਾਲਾ ਹੈਂ।੧੦। (ਤੂੰ) ਪੀਲਿਆਂ ਬਸਤ੍ਰਾਂ ਵਾਲਾ ਹੈਂ, ਤਿੰਨਾਂ ਲੋਕਾਂ (*ਤ੍ਰਿਭਵਣ*) ਦਾ ਸੁਆਮੀ ਹੈਂ, ਹੇ ਜਗਨ-ਨਾਥ, ਗੋਪਾਲ! (ਮੈਂ ਤੇਰਾ ਜਸ) ਮੂੰਹੋਂ ਉਚਾਰਦਾ ਹਾਂ। ਹੇ ਸਾਰੰਗ ਧਨੁਸ਼ ਨੂੰ ਧਾਰਣ ਕਰਨ ਵਾਲੇ! ਹੇ ਬੀਠੁਲ ਭਗਵਾਨ! ਮੇਰੇ ਕੋਲੋਂ (ਤੇਰੇ) ਸਾਰੇ ਗੁਣਾਂ ਦੀ ਗਿਣਤੀ ਨਹੀਂ ਕੀਤੀ ਜਾਂਦੀ।੧੧। (ਉਸ ਪ੍ਰਭੂ ਨੂੰ) ਵੈਰੀ-ਰਹਿਤ, ਨਿਰਲੇਪ ਕਿਹਾ ਜਾਂਦਾ ਹੈ। (ਉਹ) ਧਨ ਨੂੰ ਜਿਤਣ ਵਾਲਾ ਅਤੇ ਜਲ ਥਲ ਅਤੇ ਧਰਤੀ ਉਤੇ (ਸਰਬਤ੍ਰ ਵਿਆਪਤ) ਹੈ। ਉਹ ਮਾਤ ਲੋਕ ਅਤੇ ਪਾਤਾਲ (ਵਿਚ ਸਭ ਦੇ) ਨੇੜੇ (*ਸਮੀਪਤ*) ਹੈ, ਜਿਸ ਦਾ ਸਥਿਰ ਸਥਾਨ ਅਟਲ (*ਅਭਗਾ*) ਹੈ।੧੨।

(ਉਹ ਪਰਮਾਤਮਾ) ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ, ਦੁਖ ਅਤੇ ਭੈ ਨੂੰ ਨਸ਼ਟ ਕਰਨ ਵਾਲਾ ਹੈ। ਹੰਕਾਰ ਨੂੰ ਦੂਰ ਕਰਨ ਵਾਲਾ ਹੈ ਅਤੇ ਸੰਸਾਰ (ਦੇ ਗੇੜ ਨੂੰ) ਖ਼ਤਮ ਕਰਨ ਵਾਲਾ ਹੈ। ਭਗਤੀ ਦੁਆਰਾ ਪ੍ਰਸੰਨ (*ਤੋਖਿਤ*) ਹੁੰਦਾ ਹੈ, ਨਿਮਾਣਿਆਂ ਉਪਰ ਕ੍ਰਿਪਾ ਕਰਦਾ ਹੈ, (ਹੋਰ) ਕਿਸੇ ਗੁਣ ਨਾਲ

ਨਿਰੰਕਾਰੁ ਅਛਲ ਅਡੋਲੋ ॥ ਜੋਤਿ ਸਰੂਪੀ ਸਭੁ ਜਗੁ ਮਉਲੋ ॥
ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥੧੪॥
ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥
ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫॥
ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥
ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥

ਓਟ ਗਹੀ ਜਗਤ ਪਿਤ ਸਰਣਾਇਆ ॥ ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ॥
ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ ॥੧੭॥
ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥ ਇਕੁ ਮਾਗਉ ਦਾਨੁ ਗੋਬਿਦ ਸੰਤ ਰੇਨਾ ॥
ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮॥
ਜਿਨ ਕਉ ਕ੍ਰਿਪਾ ਕਰੀ ਸੁਖਦਾਤੇ ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥
ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥੧੯॥
ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿ ਨਾਮੁ ਤੇਰਾ ਪਰਾ ਪੂਰਬਲਾ ॥
ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ ॥੨੦॥
ਤੇਰੀ ਗਤਿ ਮਿਤਿ ਤੂਹੈ ਜਾਣਹਿ ॥ ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥
ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿ ਭਾਵੈ ਦਾਸਾ ਰਾਖੁ ਸੰਗਾ ॥੨੧॥੨॥੧੧॥

ਮਾਰੂ ਮਹਲਾ ੫ ॥
ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥੧॥
ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥੨॥
ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜਿ ਟੋਲਾਵਹੁ ॥
ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥
ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦ ਰਾਹੀ ॥
ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥੪॥

ਪਤੀਜਦਾ ਨਹੀਂ ਹੈ।੧੩। (ਉਹ ਪ੍ਰਭੂ) ਆਕਾਰ ਤੋਂ ਰਹਿਤ, ਛਲ ਤੋਂ ਰਹਿਤ ਅਤੇ ਅਡੋਲ ਹੈ। (ਉਹ) ਜੋਤਿ ਸਰੂਪ ਹੈ ਅਤੇ ਸਾਰੇ ਸੰਸਾਰ ਨੂੰ ਪ੍ਰਫੁਲਿਤ ਕਰਦਾ ਹੈ। ਉਸ ਨੂੰ ਮਿਲਦਾ ਹੈ, ਜਿਸ ਨੂੰ ਆਪ ਮਿਲਾਉਂਦਾ ਹੈ। ਆਪਣੇ ਆਪ ਕੋਈ (ਵਿਅਕਤੀ ਉਸ ਨੂੰ) ਪਾ ਨਹੀਂ ਸਕਦਾ।੧੪। (ਹੇ ਪ੍ਰਭੂ ! ਤੂੰ) ਆਪ ਗੋਪੀ ਹੈਂ ਅਤੇ ਆਪ ਹੀ ਕਾਨ੍ਹ ਹੈਂ। ਆਪ ਹੀ ਬਨਾਂ ਵਿਚ ਗਊਆਂ ਚਰਾਉਂਦਾ ਹੈ। ਆਪ (ਸ੍ਰਿਸ਼ਟੀ ਨੂੰ) ਉਤਪੰਨ ਕਰਦਾ ਹੈਂ ਅਤੇ ਆਪ ਹੀ ਨਸ਼ਟ ਕਰਦਾ ਹੈਂ। ਤੈਨੂੰ (ਸੰਸਾਰਿਕ) ਰੰਗਾਂ ਤਮਾਸ਼ਿਆਂ ਦਾ ਤਿਲ ਮਾਤ੍ਰ ਲੇਪ ਨਹੀਂ ਹੈ।੧੫। (ਮੇਰੀ) ਇਕ ਜੀਭ ਹੈ; (ਤੇਰੇ) ਕਿਹੜੇ ਕਿਹੜੇ ਗੁਣਾਂ ਦਾ ਬਖਾਨ ਕਰੇ? ਹਜ਼ਾਰ ਫਨਾਂ ਵਾਲਾ ਸ਼ੇਸ਼ਨਾਗ (ਤੇਰਾ) ਅੰਤ ਨਹੀਂ ਜਾਣਦਾ। ਦਿਨ ਰਾਤ (ਤੇਰੇ) ਨਵੇਂ ਨਵੇਂ ਨਾਮ ਜਪਦਾ ਰਹਿੰਦਾ ਹੈ, (ਪਰ ਤੇਰਾ) ਇਕ ਗੁਣ ਵੀ ਨਹੀਂ ਕਹਿ ਸਕਦਾ।੧੬।

ਹੇ ਜਗਤ ਪਿਤਾ! (ਮੈਂ ਤੇਰੀ) ਸ਼ਰਣ ਵਿਚ ਆਇਆ ਹਾਂ, (ਤੇਰੀ) ਓਟ ਪਕੜੀ ਹੈ। ਭਿਆਨਕ ਜਮਦੂਤ ਡਰਾਉਂਦੇ ਹਨ, ਮਾਇਆ (ਦਾ ਸਮੁੰਦਰ ਤਰਨਾ) ਔਖਾ ਹੈ। (ਮੇਰੇ ਉਪਰ) ਕ੍ਰਿਪਾਲ ਹੋਵੋ, ਇੱਛਾ ਪੂਰਵਕ ਬਚਾ ਲਵੋ ਅਤੇ ਸਾਧਾਂ ਸੰਤਾਂ ਦੀ ਸੰਗਤ ਵਿਚ ਰਖੋ।੧੭। ਸਾਰਾ ਦਿਸਦਾ (ਸੰਸਾਰ) ਮਿਥਿਆ ਹੈ। ਹੇ ਗੋਬਿੰਦ! (ਮੈਂ) ਇਕ ਦਾਨ ਮੰਗਦਾ ਹਾਂ, (ਮੈਨੂੰ) ਸੰਤਾਂ ਦੀ (ਚਰਣ-) ਧੂੜ (ਪ੍ਰਦਾਨ ਕਰ)। (ਮੈਂ ਉਸ ਧੂੜ ਨੂੰ) ਮੱਥੇ ਉਪਰ ਲਗਾ ਕੇ ਪਰਮ ਪਦਵੀ (ਅਰਥਾਤ ਮੁਕਤੀ) ਪ੍ਰਾਪਤ ਕਰਾਂ। ਜਿਸ (ਦੇ ਭਾਗਾਂ ਵਿਚ ਚਰਣ-ਧੂੜ ਦੀ) ਪ੍ਰਾਪਤੀ (ਲਿਖੀ ਹੈ), ਉਹੀ ਪਾਏਗਾ।੧੮। ਜਿਨ੍ਹਾਂ ਉਤੇ ਸੁਖਾਂ ਦੇ ਦਾਤੇ (ਪ੍ਰਭੂ) ਨੇ ਕ੍ਰਿਪਾ ਕੀਤੀ ਹੈ, ਉਸ ਨੇ ਸਾਧੂ/ਗੁਰੂ ਦੇ ਚਰਣ ਲੈ ਕੇ ਹਿਰਦੇ ਵਿਚ ਪਰੋਏ (*ਪਰਾਤੇ*) ਹਨ। ਉਨ੍ਹਾਂ ਨੇ ਨਾਮ ਰੂਪ ਸਾਰਾ ਖ਼ਜ਼ਾਨਾ ਪਾ ਲਿਆ ਹੈ, (ਜਿਨ੍ਹਾਂ ਦੇ) ਮਨ ਵਿਚ ਅਨਹਦ ਸ਼ਬਦ ਦੇ (ਵਾਜੇ) ਵਜਣੇ ਸ਼ੁਰੂ ਹੋ ਗਏ ਹਨ।੧੯। (ਹੇ ਪ੍ਰਭੂ ! ਸਾਡੀ) ਜੀਭ ਤੇਰੇ ਕਾਲਪਨਿਕ/ਬਣਾਵਟੀ ਨਾਮ ਉਚਾਰਦੀ ਹੈ। 'ਸਤਿਨਾਮ' ਤੇਰਾ ਪੁਰਾਤਨ ਕਦੀਮੀ (ਨਾਮ) ਹੈ। ਨਾਨਕ ਦਾ ਕਥਨ ਹੈ ਕਿ ਤੇਰੇ ਭਗਤ ਤੇਰੀ ਸ਼ਰਣ ਵਿਚ ਆ ਪਏ ਹਨ, ਤੁਸੀਂ ਦਰਸ਼ਨ ਦਿਓ (ਕਿ ਉਨ੍ਹਾਂ ਦੇ) ਮਨ ਵਿਚ (ਤੁਹਾਡਾ) ਪ੍ਰੇਮ ਲਗਾ ਰਹੇ।੨੦। (ਹੇ ਪ੍ਰਭੂ !) ਤੇਰੀ ਸਥਿਤੀ ਅਤੇ ਸੀਮਾ ਤੂੰ ਹੀ ਜਾਣਦਾ ਹੈਂ। ਤੂੰ ਆਪ ਹੀ ਦਸ ਸਕਦਾ ਹੈਂ ਅਤੇ ਆਪ ਹੀ ਬਖਾਨ ਕਰ ਸਕਦਾ ਹੈਂ। ਨਾਨਕ (ਦੀ ਬੇਨਤੀ ਹੈ ਕਿ ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਲਵੋ। ਹੇ ਹਰਿ! (ਜੇ) ਚੰਗਾ ਲਗੇ (ਤਾਂ ਆਪਣੇ) ਦਾਸਾਂ ਦੀ ਸੰਗਤ ਵਿਚ ਰਖੋ।੨੧।੨।੧੧।

**ਮਾਰੂ ਮਹਲਾ ੫**

ਹੇ ਪ੍ਰਭੂ (ਅਲਹ) ਦੇ ਬੰਦੇ! ਹੇ ਅਗਮ ਰੱਬ ਦੇ ਸੇਵਕ! (ਤੂੰ) ਦੁਨਿਆ ਦੇ ਖ਼ਿਆਲ ਅਤੇ ਧੰਧੇ ਛਡ ਦੇ। ਫ਼ਕੀਰਾਂ ਦੇ ਪੈਰਾਂ ਦੀ ਮਿੱਟੀ ਹੋ ਜਾ, (ਸੰਸਾਰ ਵਿਚ ਆਪਣੇ ਆਪ ਨੂੰ) ਮੁਸਾਫ਼ਰ (ਸਮਝ)। ਇਹੋ ਜਿਹਾ ਦਰਵੇਸ਼ (ਪ੍ਰਭੂ ਦੇ) ਦੁਆਰ ਉਪਰ ਪ੍ਰਵਾਨ (*ਕਬੂਲ*) ਚੜ੍ਹਦਾ ਹੈ।੧। (ਹੇ ਬੰਦੇ! ਤੂੰ) ਸੱਚੇ (ਨਾਮ ਨੂੰ ਆਪਣੀ) ਨਮਾਜ਼ (ਬਣਾ ਅਤੇ ਪਰਮਾਤਮਾ ਵਿਚ) ਵਿਸ਼ਵਾਸ ਨੂੰ ਮੁਸਲਾ (ਸਮਝ)। ਮਾਨਸਿਕ ਇੱਛਾਵਾਂ ਨੂੰ ਮਾਰ ਕੇ ਦੂਰ ਕਰਨ (ਦੀ ਪ੍ਰਕ੍ਰਿਆ ਨੂੰ) ਸੋਟੇ (*ਆਸਾ*) ਵਜੋਂ ਜਾਣ। ਸ਼ਰੀਰ ਨੂੰ ਮਸਜਿਦ ਅਤੇ ਮਨ ਨੂੰ ਮੁੱਲਾ (ਬਣਾ)। (ਮਨ ਨੂੰ) ਪਵਿਤਰ ਅਤੇ ਸਵੱਛ ਰਖ, (ਇਹੀ ਤੇਰੇ ਲਈ) ਖ਼ੁਦਾਈ ਕਲਮਾ ਹੈ।੨। (ਨਾਮ ਦੀ) ਕਮਾਈ (ਹੀ ਤੇਰੀ) 'ਸ਼ਰਾ ਸ਼ਰੀਅਤ' ਹੈ। (ਆਪਾ-ਭਾਵ ਨੂੰ) ਤਿਆਗਣਾ (*ਤਰਕ*) ਅਤੇ (ਹਿਰਦੇ ਵਿਚ ਰੱਬ ਨੂੰ) ਖੋਜ ਕੇ ਲਭਣਾ ਹੀ 'ਤਰੀਕਤ' ਹੈ। ਹੇ ਅਬਦਾਲ ਦਰਵੇਸ਼! ਆਪਣੇ ਮਨ ਨੂੰ ਮਾਰੋ, (ਇਹੀ) 'ਮਾਰਫ਼ਤ' ਹੈ। (ਪ੍ਰਭੂ ਨੂੰ) ਮਿਲੋ, (ਇਹੀ) 'ਹਕੀਕਤ' ਹੈ; ਜਿਸ ਕਰਕੇ ਫਿਰ (ਆਤਮਿਕ) ਮ੍ਰਿਤੂ ਨਹੀਂ ਹੋ ਸਕਦੀ।੩। ਕੁਰਾਨ ਅਤੇ (ਸਾਮੀ) ਧਰਮ ਪੁਸਤਕਾਂ (ਦੇ ਵਿਚਾਰਾਂ ਨੂੰ) ਦਿਲ ਵਿਚ ਕਮਾਓ। ਦਸ ਔਰਤਾਂ (ਅਰਥਾਤ ਇੰਦ੍ਰੀਆਂ) ਨੂੰ ਭੈੜੇ ਰਸਤੇ (ਉਪਰ ਚਲਣੋ) ਰੋਕੋ। ਸਿਦਕ (ਅਰਥਾਤ ਆਸਥਾ) ਦੁਆਰਾ ਪੰਜ ਵਿਕਾਰਾਂ ਨੂੰ ਬੰਨ੍ਹ ਕੇ ਰਖੋ। ਖ਼ੈਰ (ਅਰਥਾਤ ਦਾਨ) ਅਤੇ ਸੰਤੋਖ (ਨਾਲ ਪ੍ਰਭੂ ਦੇ ਦੁਆਰ ਉਪਰ) ਸਵੀਕ੍ਰਿਤੀ ਮਿਲਦੀ ਹੈ।੪।

ਮਕਾ ਮਿਹਰ ਰੋਜਾ ਪੈ ਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥
ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ ॥੫॥
ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥
ਸਭੇ ਵਖਤ ਸਭੇ ਕਰਿ ਵੇਲਾ ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ ॥੭॥
ਦਿਲ ਮਹਿ ਜਾਨਹੁ ਸਭ ਫਿਲਹਾਲਾ ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥
ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ ॥੮॥

ਅਵਲਿ ਸਿਫਤਿ ਦੂਜੀ ਸਾਬੂਰੀ ॥ ਤੀਜੈ ਹਲੇਮੀ ਚਉਥੈ ਖੈਰੀ ॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥੯॥
ਸਗਲੀ ਜਾਨਿ ਕਰਹੁ ਮਉਦੀਫਾ ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖ਼ੁਰਦਾਰ ਖਰਾ ॥੧੦॥
ਹਕੁ ਹਲਾਲੁ ਬਖੋਰਹੁ ਖਾਣਾ ॥ ਦਿਲ ਦਰੀਆਉ ਧੋਵਹੁ ਮੈਲਾਣਾ ॥
ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ ॥੧੧॥
ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥੧੨॥

ਮੁਸਲਮਾਣੁ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥
ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥
ਜਾ ਕਉ ਮਿਹਰ ਮਿਹਰ ਮਿਹਰਵਾਨਾ ॥ ਸੋਈ ਮਰਦੁ ਮਰਦੁ ਮਰਦਾਨਾ ॥
ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ ॥੧੪॥
ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ ਮੁਹਬਤਿ ਅਥਾਹ ਰਹੀਮਾ ॥
ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥

ਮਾਰੂ ਮਹਲਾ ੫ ॥
ਪਾਰਬ੍ਰਹਮ ਸਭ ਊਚ ਬਿਰਾਜੇ ॥ ਆਪੇ ਥਾਪਿ ਉਥਾਪੇ ਸਾਜੇ ॥

(ਜੀਵਾਂ ਉਪਰ) ਮਿਹਰ ਨੂੰ 'ਮੱਕਾ' (ਸਮਝ) ਅਤੇ (ਸਭ ਦੇ) ਪੈਰਾਂ ਦੀ ਮਿੱਟੀ ਹੋਣ ਨੂੰ 'ਰੋਜ਼ਾ' (ਜਾਣ)। ਪੀਰ ਦੇ ਸ਼ਬਦਾਂ ਉਤੇ ਪੂਰੀ ਤਰ੍ਹਾਂ ਅਮਲ ਕਰਨਾ 'ਸਵਰਗ' (*ਭਿਸਤੁ*) ਹੈ। (ਪ੍ਰਭੂ ਦਾ) ਨੂਰ ਹੀ ਹੂਰਾਂ ਹਨ, ਖੁਦਾ (ਦੀ ਯਾਦ) ਸੁਗੰਧੀ ਹੈ। ਅਲਹ ਦੀ ਬੰਦਗੀ ਹੀ ਸ੍ਰੇਸ਼ਠ ਠਿਕਾਣਾ (*ਹੁਜਰਾ*) ਹੈ।੫। (ਜੋ) ਸੱਚ ਨੂੰ ਕਮਾਉਂਦਾ ਹੈ, ਉਹੀ (ਸਹੀ) ਕਾਜ਼ੀ ਹੈ। ਜੋ ਦਿਲ ਨੂੰ ਸ਼ੁੱਧ ਕਰਦਾ ਹੈ, ਉਹੀ ਹਾਜੀ ਹੈ। ਉਹ (ਅਸਲੀ) ਮੁੱਲਾ ਹੈ (ਜੋ ਆਪਣੇ ਅੰਦਰੋਂ) ਵਿਕਾਰਾਂ (*ਮਲਊਨ*) ਨੂੰ ਬਾਹਰ ਕਢਦਾ ਹੈ। ਉਹ ਦਰਵੇਸ਼ ਹੈ ਜਿਸ ਦਾ ਆਧਾਰ (ਪ੍ਰਭੂ ਦਾ) ਜਸ ਹੈ।੬। ਸਭ ਵਕਤ, ਸਭ ਵੇਲੇ (ਚੰਗੇ ਹਨ ਜੇ) ਪ੍ਰਭੂ ਨੂੰ, ਮੌਲਾ ਨੂੰ ਦਿਲ ਵਿਚ ਯਾਦ ਕਰਦਾ ਰਹੇਂ। ਹਰ ਵੇਲੇ (ਪ੍ਰਭੂ ਨੂੰ) ਯਾਦ ਕਰ, ਇਹੀ 'ਤਸਬੀ' ਹੈ, (ਇਸ ਨਾਲ) ਦਸ ਇੰਦ੍ਰੀਆਂ ਵਸ ਵਿਚ ਹੁੰਦੀਆਂ ਹਨ। ਚੰਗਾ ਸੁਭਾ (*ਸੀਲੁ*) ਅਤੇ (ਵਿਕਾਰਾਂ ਵਲੋਂ) ਤਕੜਾ ਪਰਹੇਜ਼ (*ਬੰਧਾਨਿ ਬਰਾ*) ਹੀ 'ਸੁੰਨਤ' ਹੈ।੭। ਦਿਲ ਵਿਚ (ਇਹ) ਸਮਝ ਲਵੋ ਕਿ ਸਭ ਕੁਝ ਨਾਸ਼ਮਾਨ (*ਫਿਲਹਾਲਾ*) ਹੈ। ਪਰਿਵਾਰ (*ਖਿਲਖਾਨਾ*) ਅਤੇ ਭਰਾ (*ਬਿਰਾਦਰ*) ਸਭ ਜੰਜਾਲ ਹਨ। ਸ਼ਾਹ, ਬਾਦਸ਼ਾਹ, ਅਮੀਰ ਲੋਕ (*ਉਮਰੇ*) ਨਸ਼ਟ ਹੋ ਜਾਣ ਵਾਲੇ ਹਨ। ਖੁਦਾ ਦਾ ਦੁਆਰ ਹੀ ਇਕੋ ਇਕ (ਸਥਾਈ) ਠਿਕਾਣਾ ਹੈ।੮।

(ਹੇ ਸਾਧਕ! ਤੇਰੀ) ਪਹਿਲੀ (ਨਮਾਜ਼ ਰੱਬ ਦਾ) ਜਸ ਹੋਵੇ। ਦੂਜੀ (ਨਮਾਜ਼) ਸੰਤੋਖ (*ਸਾਬੂਰੀ*) ਹੋਵੇ। ਤੀਜੀ ਹਲੀਮੀ ਅਤੇ ਚੌਥੀ (ਸਭ ਦੀ) ਖ਼ੈਰੀਅਤ (ਮੰਗਣ ਵਾਲੀ) ਹੋਵੇ। ਪੰਜਵੀ (ਨਮਾਜ਼) ਪੰਜ (ਵਿਕਾਰਾਂ) ਨੂੰ ਇਕ ਥਾਂ ਉਤੇ (ਟਿਕਾ ਕੇ ਰਖਣ ਨੂੰ ਸਮਝ)। ਇਹ ਪੰਜ ਵਕਤ ਤੇਰੇ ਲਈ ਪਰਮ ਸ੍ਰੇਸ਼ਠ ਹਨ।੯। ਸਾਰੀ (ਸ੍ਰਿਸ਼ਟੀ ਵਿਚ ਇਕੋ ਪ੍ਰਭੂ ਦੇ) ਵਿਆਪਕ ਹੋਣ ਨੂੰ ਨਿਤ ਦਾ ਪਾਠ (*ਮਉਦੀਫਾ*) ਸਮਝ। ਮਾੜੇ ਕਰਮ ਛਡਣ ਨੂੰ ਹੀ ਹੱਥ ਵਿਚ 'ਕੂਜ਼ਾ' ਬਣਾ। ਖੁਦਾ ਨੂੰ ਇਕ ਸਮਝਣਾ ਹੀ ਬਾਂਗਾਂ ਦਾ ਦੇਵਣਾ ਹੋਵੇ। (ਪ੍ਰਭੂ ਦਾ) ਚੰਗਾ ਬੱਚਾ (*ਬਰਖੁਰਦਾਰ*) ਬਣਨ (ਦੀ ਭਾਵਨਾ ਹੀ) ਸਿੰਙ (*ਬੁਰਗੂ*) ਦਾ ਵਜਾਉਣਾ (ਸਮਝ)।੧੦। ਹਕ ਹਲਾਲ (ਦੀ ਕਮਾਈ ਨੂੰ) ਖਾਣ ਪੀਣ (*ਬਖੋਰਹੁ*) ਬਣਾ। ਦਿਲ ਨੂੰ ਦਰਿਆ (ਬਣਾ ਕੇ ਆਪਣੀ) ਮੈਲ ਨੂੰ ਧੋਇਆ ਕਰ। (ਜੋ) ਪੀਰ ਨੂੰ ਪਛਾਣਦਾ ਹੈ, ਉਹੀ ਬਹਿਸ਼ਤ (ਸਵਰਗ) ਦਾ ਅਧਿਕਾਰੀ ਹੈ। (ਉਸ ਨੂੰ) ਅਜ਼ਰਾਈਲ (ਮੌਤ ਦਾ ਦੇਵਤਾ) ਨਰਕ (*ਦੋਜ*) ਵਲ ਠੇਲ੍ਹਦਾ ਨਹੀਂ ਹੈ।੧੧। ਕਰਮ ਅਤੇ ਆਚਾਰ (*ਕਿਰਦਾਰ*) ਕਰਨ ਵਾਲ਼ੀ ਕਾਇਆ ਨੂੰ ਵਿਸ਼ਵਸਤ ਇਸਤਰੀ ਬਣਾ। (ਇਸ ਰਾਹੀਂ) ਰੱਬੀ ਮਿਲਾਪ (*ਹਕੀਨਾ*) ਦੇ ਰੰਗ ਤਮਾਸ਼ੇ ਮਾਣ। ਅਪਵਿਤਰ (ਮਨ ਨੂੰ) ਪਵਿਤਰ ਕਰਨ ਦੀ ਬਿਰਤੀ ਹੀ ਰੱਬੀ 'ਹਦੀਸ' ਹੋਵੇ। (ਸੁੰਨਤ ਦੀ ਥਾਂ) ਸਾਬਤ ਸੂਰਤ ਹੋਣ ਦੀ ਸਿਰ ਉਪਰ ਦਸਤਾਰ ਸਜਾ (ਅਰਥਾਤ ਪ੍ਰਤਿਸ਼ਠਾ ਪ੍ਰਾਪਤ ਕਰ)।੧੨।

ਮੁਸਲਮਾਨ (ਉਹ ਹੈ ਜਿਸ ਦਾ) ਦਿਲ ਮੋਮ ਵਰਗਾ ਹੋਵੇ। (ਉਹ ਆਪਣੇ) ਅੰਦਰ ਦੀ ਮੈਲ ਦਿਲ ਤੋਂ ਧੋ ਦੇਵੇ, ਦੁਨੀਆ ਦੇ ਰੰਗ-ਤਮਾਸ਼ਿਆਂ ਦੇ ਨੇੜੇ ਨ ਆਵੇ, (ਉਹ ਉਸ ਤਰ੍ਹਾਂ ਪਵਿਤਰ ਰਹਿੰਦਾ ਹੈ), ਜਿਵੇਂ ਫੁਲ (*ਕੁਸਮ*), ਰੇਸ਼ਮ, ਘਿਉ ਅਤੇ ਮ੍ਰਿਗ-ਚਰਮ (*ਹਰਾ*) ਪਵਿਤਰ (ਮੰਨੇ ਜਾਂਦੇ ਹਨ)।੧੩। ਜਿਸ (ਵਿਅਕਤੀ) ਉਪਰ ਮਿਹਰਬਾਨ (ਪ੍ਰਭੂ) ਦੀ ਮਿਹਰ ਹੋਈ ਰਹਿੰਦੀ ਹੈ, ਉਹੀ ਬੰਦਾ ਬਹਾਦਰ ਮਰਦ ਹੈ। ਉਹੀ (ਸਹੀ) ਸ਼ੇਖ, ਮਸ਼ਾਇਕ ਅਤੇ ਹਾਜੀ ਹੈ। (ਰੱਬ ਦਾ ਮੇਰੇ ਪ੍ਰੇਮ) ਬੰਦਾ ਉਹ ਹੈ, ਜਿਸ ਉਪਰ ਨਾਰਾਇਣ ਦੀ ਕ੍ਰਿਪਾ-ਦ੍ਰਿਸ਼ਟੀ ਹੁੰਦੀ ਹੈ।੧੪। ਨਾਨਕ (ਦਾ ਕਥਨ ਹੈ ਕਿ) ਪ੍ਰਭੂ (*ਕਾਦਰ*) ਦੀ ਕੁਦਰਤ ਨੂੰ, ਅਦੁਤੀ ਬਖ਼ਸ਼ਣਹਾਰ (*ਕਰਣ ਕਰੀਮਾ*) ਨੂੰ, ਅਥਾਹ ਰਹਿਮ ਕਰਨ ਵਾਲੇ ਦੇ ਗੁਣ ਅਤੇ ਪ੍ਰੇਮ ਨੂੰ, ਸੱਚੇ ਹੁਕਮ ਅਤੇ ਖੁਦਾਈ ਸੱਚ ਨੂੰ ਸਮਝ ਕੇ, (ਸੰਸਾਰਿਕ ਪ੍ਰਪੰਚ ਦੀ) ਕੈਦ ਤੋਂ ਖ਼ਲਾਸ ਹੋ ਕੇ (ਭਵ-ਸਾਗਰ) ਤਰ ਜਾਈਦਾ ਹੈ।੧੫।੩।੧੨।

**ਮਾਰੂ ਮਹਲਾ ੫**

ਪਾਰਬ੍ਰਹਮ ਸਭ ਤੋਂ ਉੱਚੇ (ਠਿਕਾਣੇ 'ਤੇ) ਬਿਰਾਜਿਆ ਹੋਇਆ ਹੈ। ਆਪ ਹੀ (ਸਾਰੀ ਸ੍ਰਿਸ਼ਟੀ ਨੂੰ) ਸਥਾਪਿਤ, ਵਿਸਥਾਪਿਤ ਕਰਦਾ ਹੈ (ਅਤੇ ਫਿਰ) ਸਾਜ ਦਿੰਦਾ ਹੈ। ਪ੍ਰਭੂ ਦੀ ਸ਼ਰਣ

ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ ਕਿਛੁ ਭਉ ਨ ਵਿਆਪੈ ਬਾਲ ਕਾ ॥੧॥
ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥ ਰਕਤ ਕਿਰਮ ਮਹਿ ਨਹੀ ਸੰਘਾਰਿਆ ॥
ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥੨॥
ਚਰਣ ਕਮਲ ਸਰਣਾਈ ਆਇਆ ॥ ਸਾਧਸੰਗਿ ਹੈ ਹਰਿ ਜਸੁ ਗਾਇਆ ॥
ਜਨਮ ਮਰਣ ਸਭਿ ਦੂਖ ਨਿਵਾਰੇ ਜਪਿ ਹਰਿ ਹਰਿ ਭਉ ਨਹੀ ਕਾਲ ਕਾ ॥੩॥
ਸਮਰਥ ਅਕਥ ਅਗੋਚਰ ਦੇਵਾ ॥ ਜੀਅ ਜੰਤ ਸਭਿ ਤਾ ਕੀ ਸੇਵਾ ॥
ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ ॥੪॥

ਤਿਸਹਿ ਪਰਾਪਤਿ ਹੋਇ ਨਿਧਾਨਾ ॥ ਰਾਮ ਨਾਮ ਰਸੁ ਅੰਤਰਿ ਮਾਨਾ ॥
ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ ॥੫॥
ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥
ਭ੍ਰਮੁ ਭਉ ਮਿਟਿਆ ਸਾਧਸੰਗ ਤੇ ਦਾਲਿਦ ਨ ਕੋਈ ਘਾਲਕਾ ॥੬॥
ਊਤਮ ਬਾਣੀ ਗਾਉ ਗੁੋਪਾਲਾ ॥ ਸਾਧਸੰਗਤਿ ਕੀ ਮੰਗਹੁ ਰਵਾਲਾ ॥
ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥੭॥
ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥
ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥੮॥

ਜਹ ਦੇਖਾ ਤਹ ਅੰਤਰਜਾਮੀ ॥ ਨਿਮਖ ਨ ਵਿਸਰਹੁ ਪ੍ਰਭ ਮੇਰੇ ਸੁਆਮੀ ॥
ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਥਾਲਕਾ ॥੯॥
ਤਤੀ ਵਾਉ ਨ ਤਾ ਕਉ ਲਾਗੈ ॥ ਸਿਮਰਤ ਨਾਮੁ ਅਨਦਿਨੁ ਜਾਗੈ ॥
ਅਨਦ ਬਿਨੋਦ ਕਰੇ ਹਰਿ ਸਿਮਰਨੁ ਤਿਸੁ ਮਾਇਆ ਸੰਗਿ ਨ ਤਾਲਕਾ ॥੧੦॥
ਰੋਗ ਸੋਗ ਦੂਖ ਤਿਸੁ ਨਾਹੀ ॥ ਸਾਧਸੰਗਿ ਹਰਿ ਕੀਰਤਨੁ ਗਾਹੀ ॥
ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ ॥੧੧॥
ਨਾਮ ਰਤਨੁ ਤੇਰਾ ਹੈ ਪਿਆਰੇ ॥ ਰੰਗਿ ਰਤੇ ਤੇਰੈ ਦਾਸ ਅਪਾਰੇ ॥
ਤੇਰੈ ਰੰਗਿ ਰਤੇ ਤੁਧੁ ਜੇਹੇ ਵਿਰਲੇ ਕੇਈ ਭਾਲਕਾ ॥੧੨॥

ਤਿਨ ਕੀ ਧੂੜਿ ਮਾਂਗੈ ਮਨੁ ਮੇਰਾ ॥ ਜਿਨ ਵਿਸਰਹਿ ਨਾਹੀ ਕਾਹੂ ਬੇਰਾ ॥
ਤਿਨ ਕੈ ਸੰਗਿ ਪਰਮ ਪਦੁ ਪਾਈ ਸਦਾ ਸੰਗੀ ਹਰਿ ਨਾਲਕਾ ॥੧੩॥
ਸਾਜਨੁ ਮੀਤੁ ਪਿਆਰਾ ਸੋਈ ॥ ਏਕੁ ਦ੍ਰਿੜਾਏ ਦੁਰਮਤਿ ਖੋਈ ॥
ਕਾਮੁ ਕ੍ਰੋਧੁ ਅਹੰਕਾਰੁ ਤਜਾਏ ਤਿਸੁ ਜਨ ਕਉ ਉਪਦੇਸੁ ਨਿਰਮਾਲਕਾ ॥੧੪॥
ਤੁਧੁ ਵਿਣੁ ਨਾਹੀ ਕੋਈ ਮੇਰਾ ॥ ਗੁਰਿ ਪਕੜਾਏ ਪ੍ਰਭ ਕੇ ਪੈਰਾ ॥

ਗ੍ਰਹਿਣ ਕਰਨ ਨਾਲ (ਆਤਮਿਕ) ਸੁਖ ਪਾਈਦਾ ਹੈ, (ਫਿਰ) ਮਾਇਆ (*ਬਾਲ*) ਦਾ ਡਰ ਕੋਈ ਪ੍ਰਭਾਵ ਨਹੀਂ ਪਾ ਸਕਦਾ।੧। (ਹੇ ਜਿਗਿਆਸੂ!) ਜਿਸ (ਪ੍ਰਭੂ) ਨੇ ਗਰਭ ਦੀ ਅਗਨੀ ਤੋਂ ਬਚਾਇਆ ਹੈ, (ਮਾਤਾ ਦੇ ਗੰਦੇ) ਲਹੂ ਦੇ ਕੀੜਿਆਂ ਵਿਚ ਮਰਨ ਨਹੀਂ ਦਿੱਤਾ, (ਸਗੋਂ) ਆਪਣਾ ਸਿਮਰਨ ਬਖ਼ਸ਼ ਕੇ ਪਾਲਿਆ ਹੈ, ਉਹ (ਪਰਮਾਤਮਾ) ਸਾਰਿਆਂ ਸ਼ਰੀਰਾਂ ਦਾ ਸੁਆਮੀ ਹੈ।੨। (ਜੋ ਸਾਧਕ ਪਰਮਾਤਮਾ ਦੇ) ਚਰਣ-ਕਮਲਾਂ ਦੀ ਸ਼ਰਣ ਵਿਚ ਆ ਗਿਆ ਹੈ, ਅਤੇ (ਜਿਸ ਨੇ) ਸਾਧ-ਸੰਗਤ ਵਿਚ ਹਰਿ ਦਾ ਜਸ ਗਾਇਆ ਹੈ, (ਪ੍ਰਭੂ ਨੇ ਉਸ ਦੇ) ਜਨਮ ਅਤੇ ਮਰਨ ਦੇ ਸਾਰੇ ਦੁਖ ਨਸ਼ਟ ਕਰ ਦਿੱਤੇ ਹਨ, ਹਰਿ ਦਾ ਨਾਮ ਜਪਣ ਕਰਕੇ (ਉਸ ਨੂੰ) ਮੌਤ ਤੋਂ ਡਰ ਨਹੀਂ ਲਗਦਾ।੩। (ਪ੍ਰਭੂ) ਸ਼ਕਤੀਮਾਨ, ਕਥਨ ਤੋਂ ਪਰੇ, ਅਗੋਚਰ ਅਤੇ ਦੈਵੀ ਸਰੂਪ ਵਾਲਾ ਹੈ, ਸਭ ਜੀਵ-ਜੰਤ ਉਸ ਦੀ ਸੇਵਾ ਕਰਦੇ ਹਨ। ਅੰਡਜ, ਜੇਰਜ, ਸੇਤਜ ਅਤੇ ਉਤਭਿਜ (ਚੌਹਾਂ ਖਾਣੀਆਂ ਵਾਲਿਆਂ ਨੂੰ) ਅਨੇਕ ਤਰ੍ਹਾਂ ਨਾਲ ਪਾਲਦਾ ਹੈ।੪।

ਉਸ ਨੂੰ ਹੀ (ਨਾਮ ਰੂਪ) ਰੱਬੀ ਖ਼ਜ਼ਾਨਾ ਪ੍ਰਾਪਤ ਹੁੰਦਾ ਹੈ, (ਜੋ) ਰਾਮ-ਨਾਮ ਦੇ ਰਸ ਨੂੰ ਹਿਰਦੇ ਵਿਚੋਂ ਮਾਣਦਾ ਹੈ। (ਸੰਸਾਰਿਕ ਪ੍ਰਪੰਚ ਦੇ) ਅੰਨ੍ਹੇ ਖੂਹ ਤੋਂ (ਅਜਿਹੇ ਸਾਧਕਾਂ ਨੂੰ ਪ੍ਰਭੂ) ਹੱਥ ਪਕੜ ਕੇ ਕਢ ਲੈਂਦਾ ਹੈ, (ਪਰ ਅਜਿਹੇ) ਕੋਈ ਵਿਰਲੇ ਸੰਤ (*ਸਾਲਕਾ*) ਹੀ ਹੁੰਦੇ ਹਨ।੫। (ਸ੍ਰਿਸ਼ਟੀ ਦੇ) ਆਰੰਭ ਵਿਚ, ਮੱਧ ਵਿਚ ਅਤੇ ਅੰਤ ਵੇਲੇ ਉਹ ਪ੍ਰਭੂ ਹੀ (ਮੌਜੂਦ) ਹੈ। (ਉਹ) ਆਪ ਕਰਤਾ ਹੈ, (ਜੋ ਉਹ) ਕਰਦਾ ਹੈ, ਉਹੀ ਹੁੰਦਾ ਹੈ। ਸਾਧ ਸੰਗ ਕੀਤਿਆਂ (ਜਿਸ ਦੇ) ਭੈ ਅਤੇ ਭਰਮ ਮਿਟ ਜਾਂਦੇ ਹਨ, (ਉਸ ਸਾਧਕ ਨੂੰ) ਦੁਖ-ਕਲੇਸ਼ (*ਦਾਲਿਦ*) ਮਾਰ ਨਹੀਂ ਸਕਦੇ।੬। (ਹੇ ਜਿਗਿਆਸੂ! ਉਸ) ਗੋਪਾਲ ਦੀ ਉਤਮ ਬਾਣੀ ਦਾ ਗਾਇਨ ਕਰੋ। ਸਾਧ-ਸੰਗ ਦੀ ਚਰਣ-ਧੂੜ ਮੰਗੋ। (ਇਸ ਤਰ੍ਹਾਂ) ਵਾਸਨਾ ਨੂੰ ਮਿਟਾ ਕੇ ਵਾਸਨਾ-ਰਹਿਤ (*ਨਿਬਾਸਨ*) ਹੋ ਜਾਈਦਾ ਹੈ ਅਤੇ ਸਾਰੇ ਪਾਪ (*ਕਲਮਲ*) ਸਾੜ ਲਈਦੇ ਹਨ।੭। ਸੰਤਾਂ ਦੀ (ਜੀਵਨ-) ਵਿਧੀ ਹੋਰਨਾਂ ਨਾਲੋਂ ਨਿਵੇਕਲੀ ਹੈ। (ਉਹ) ਪ੍ਰਭੂ ਨੂੰ ਸਦਾ (ਆਪਣੇ) ਨਾਲ ਵੇਖਦੇ ਹਨ। (ਉਹ) ਸੁਆਸ ਸੁਆਸ ਪ੍ਰਭੂ ਨੂੰ ਆਰਾਧਦੇ ਹਨ, (ਉਨ੍ਹਾਂ ਦੀ ਧਾਰਣਾ ਹੁੰਦੀ ਹੈ ਕਿ) ਸਿਮਰਨ ਵਿਚ ਕਿਉਂ ਆਲਸ ਕੀਤਾ ਜਾਏ?।੮।

(ਮੈਂ) ਜਿਥੇ ਵੇਖਦਾ ਹਾਂ, ਉਥੇ ਅੰਤਰਜਾਮੀ (ਪ੍ਰਭੂ ਮੌਜੂਦ) ਹੈ। ਹੇ ਮੇਰੇ ਸੁਆਮੀ ਪ੍ਰਭੂ! (ਇਕ) ਨਿਮਖ ਲਈ ਵੀ (ਮੇਰੇ ਮਨ ਤੋਂ) ਨ ਵਿਸਰੋ। ਤੇਰੇ ਦਾਸ (ਤੇਰੇ ਨਾਮ ਨੂੰ) ਸਿਮਰ ਸਿਮਰ ਕੇ ਜੀਉਂਦੇ ਹਨ, (ਤੂੰ) ਬਨ, ਜਲ, ਥਲ ਵਿਚ (ਅਰਥਾਤ ਸਰਬਤ੍ਰ) ਵਿਆਪਕ ਹੈਂ।੯। ਉਸ (ਸਾਧਕ) ਨੂੰ ਤੱਤੀ ਹਵਾ ਤਕ ਨਹੀਂ ਲਗਦੀ, (ਜੋ) ਹਰ ਰੋਜ਼ ਨਾਮ ਸਿਮਰਦਾ ਹੋਇਆ (ਵਿਕਾਰਾਂ ਦੇ ਪ੍ਰਭਾਵ ਤੋਂ) ਸਚੇਤ ਰਹਿੰਦਾ ਹੈ। (ਉਹ) ਹਰਿ ਦਾ ਸਿਮਰਨ ਕਰਦਾ ਹੋਇਆ ਆਨੰਦ ਅਤੇ ਖ਼ੁਸ਼ੀਆਂ ਮਾਣਦਾ ਹੈ, ਉਸ ਦਾ ਮਾਇਆ ਨਾਲ (ਕੋਈ) ਤਾਲ-ਮੇਲ ਨਹੀਂ ਹੁੰਦਾ।੧੦। ਉਸ ਨੂੰ ਰੋਗ, ਗ਼ਮ ਅਤੇ ਦੁਖ ਨਹੀਂ ਲਗਦੇ, (ਜੋ) ਸਾਧ-ਸੰਗਤ ਵਿਚ ਹਰਿ ਕੀਰਤਨ ਗਾਉਂਦੇ ਹਨ। ਹੇ (ਮੇਰੇ) ਪ੍ਰੀਤਮ ਪ੍ਰਭੂ! ਹੇ ਖ਼ਲਕਤ ਦੇ ਸੁਆਮੀ! (ਮੇਰੀ) ਬੇਨਤੀ ਸੁਣ ਅਤੇ (ਮੈਨੂੰ) ਆਪਣਾ ਨਾਮ ਬਖ਼ਸ਼।੧੧। ਹੇ ਪਿਆਰੇ (ਪਰਮਾਤਮਾ!) ਤੇਰਾ ਨਾਮ ਰਤਨ ਦੇ ਸਮਾਨ (ਅਮੋਲਕ) ਹੈ। ਹੇ ਅਪਾਰ (ਪ੍ਰਭੂ!) ਤੇਰੇ ਦਾਸ (ਤੇਰੇ ਪ੍ਰੇਮ-)ਰੰਗ ਵਿਚ ਸਦਾ ਰੰਗੇ ਰਹਿੰਦੇ ਹਨ। ਤੇਰੇ ਰੰਗ ਵਿਚ ਰੰਗੇ ਹੋਏ (ਸਾਧਕ) ਤੇਰੇ ਵਰਗੇ ਹੀ ਹੋ ਜਾਂਦੇ ਹਨ, (ਪਰ ਅਜਿਹੇ ਸਾਧਕ) ਕੋਈ ਵਿਰਲੇ ਹੀ ਭਾਲਦਿਆਂ (ਮਿਲਦੇ ਹਨ)।੧੨।

ਉਨ੍ਹਾਂ (ਸਾਧਕਾਂ) ਦੀ (ਚਰਣ) ਧੂੜ ਮੇਰਾ ਮਨ ਮੰਗਦਾ ਹੈ, ਜਿਨ੍ਹਾਂ ਨੂੰ (ਤੂੰ) ਕਿਸੇ ਵੇਲੇ ਵੀ ਨਹੀਂ ਵਿਸਰਦਾ। ਉਨ੍ਹਾਂ ਦੇ ਸੰਗ ਨਾਲ ਪਰਮ-ਪਦ ਪਾਈਦਾ ਹੈ ਅਤੇ ਹਰਿ ਸਦਾ ਅੰਗ-ਸੰਗ ਰਹਿੰਦਾ ਹੈ।੧੩। ਉਹੀ (ਵਿਅਕਤੀ ਮੇਰਾ) ਸੱਜਣ ਅਤੇ ਪਿਆਰਾ ਮਿਤਰ ਹੈ, (ਜੋ ਮੈਨੂੰ) ਇਕ (ਪਰਮਾਤਮਾ ਦਾ ਨਾਮ) ਦ੍ਰਿੜ੍ਹ ਕਰਾਉਂਦਾ ਹੈ (ਜਿਸ ਨਾਲ) ਦੁਰਮਤਿ ਨਸ਼ਟ ਹੋ ਜਾਂਦੀ ਹੈ। (ਜੋ ਸਾਧਕ) ਕਾਮ, ਕ੍ਰੋਧ ਅਤੇ ਹੰਕਾਰ ਨੂੰ ਛੁੜਵਾ ਦਿੰਦਾ ਹੈ, ਉਸ ਸੇਵਕ ਦਾ ਉਪਦੇਸ਼ ਨਿਰਮਲ ਕਰ ਦਿੰਦਾ ਹੈ।੧੪। (ਹੇ ਪਰਮਾਤਮਾ!) ਤੇਰੇ ਬਿਨਾ ਮੇਰਾ ਕੋਈ ਨਹੀਂ ਹੈ। ਗੁਰੂ ਨੇ (ਮੈਨੂੰ) ਪ੍ਰਭੂ ਦੇ ਪੈਰ ਪਕੜਵਾਏ

ਹਉ ਬਲਿਹਾਰੀ ਸਤਿਗੁਰ ਪੂਰੇ ਜਿਨਿ ਖੰਡਿਆ ਭਰਮੁ ਅਨਾਲਕਾ ॥੧੫॥
ਸਾਸਿ ਸਾਸਿ ਪ੍ਰਭੁ ਬਿਸਰੈ ਨਾਹੀ ॥ ਆਠ ਪਹਰ ਹਰਿ ਹਰਿ ਕਉ ਧਿਆਈ ॥
ਨਾਨਕ ਸੰਤ ਤੇਰੈ ਰੰਗਿ ਰਾਤੇ ਤੂ ਸਮਰਥੁ ਵਡਾਲਕਾ ॥੧੬॥੪॥੧੩॥

ਮਾਰੂ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਚਰਨ ਕਮਲ ਹਿਰਦੈ ਨਿਤ ਧਾਰੀ ॥ ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ ॥
ਤਨੁ ਮਨੁ ਅਰਪਿ ਧਰੀ ਸਭੁ ਆਗੈ ਜਗ ਮਹਿ ਨਾਮੁ ਸੁਹਾਵਣਾ ॥੧॥
ਸੋ ਠਾਕੁਰੁ ਕਿਉ ਮਨਹੁ ਵਿਸਾਰੇ ॥ ਜੀਉ ਪਿੰਡੁ ਦੇ ਸਾਜਿ ਸਵਾਰੇ ॥
ਸਾਸਿ ਗਰਾਸਿ ਸਮਾਲੇ ਕਰਤਾ ਕੀਤਾ ਅਪਣਾ ਪਾਵਣਾ ॥੨॥
ਜਾ ਤੇ ਬਿਰਥਾ ਕੋਊ ਨਾਹੀ ॥ ਆਠ ਪਹਰ ਹਰਿ ਰਖੁ ਮਨ ਮਾਹੀ ॥
ਸਾਧਸੰਗਿ ਭਜੁ ਅਚੁਤ ਸੁਆਮੀ ਦਰਗਹ ਸੋਭਾ ਪਾਵਣਾ ॥੩॥
ਚਾਰਿ ਪਦਾਰਥ ਅਸਟ ਦਸਾ ਸਿਧਿ ॥ ਨਾਮੁ ਨਿਧਾਨੁ ਸਹਜ ਸੁਖੁ ਨਉ ਨਿਧਿ ॥
ਸਰਬ ਕਲਿਆਣ ਜੇ ਮਨ ਮਹਿ ਚਾਹਹਿ ਮਿਲਿ ਸਾਧੂ ਸੁਆਮੀ ਰਾਵਣਾ ॥੪॥

ਸਾਸਤ ਸਿੰਮ੍ਰਿਤਿ ਬੇਦ ਵਖਾਣੀ ॥ ਜਨਮੁ ਪਦਾਰਥੁ ਜੀਤੁ ਪਰਾਣੀ ॥
ਕਾਮੁ ਕ੍ਰੋਧੁ ਨਿੰਦਾ ਪਰਹਰੀਐ ਹਰਿ ਰਸਨਾ ਨਾਨਕ ਗਾਵਣਾ ॥੫॥
ਜਿਸੁ ਰੂਪੁ ਨ ਰੇਖਿਆ ਕੁਲੁ ਨਹੀ ਜਾਤੀ ॥ ਪੂਰਨ ਪੂਰਿ ਰਹਿਆ ਦਿਨੁ ਰਾਤੀ ॥
ਜੋ ਜੋ ਜਪੈ ਸੋਈ ਵਡਭਾਗੀ ਬਹੁੜਿ ਨ ਜੋਨੀ ਪਾਵਣਾ ॥੬॥
ਜਿਸ ਨੋ ਬਿਸਰੈ ਪੁਰਖੁ ਬਿਧਾਤਾ ॥ ਜਲਤਾ ਫਿਰੈ ਰਹੈ ਨਿਤ ਤਾਤਾ ॥
ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ ॥੭॥
ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ ॥ ਮਾਤ ਗਰਭ ਮਹਿ ਰਾਖਿ ਨਿਵਾਜਿਆ ॥
ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ ॥੮॥

ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ ॥
ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥੯॥
ਜਾ ਕੈ ਮਸਤਕਿ ਧੁਰਿ ਲਿਖਿ ਪਾਇਆ ॥ ਤਿਸ ਹੀ ਪੁਰਖ ਨ ਵਿਆਪੈ ਮਾਇਆ ॥
ਨਾਨਕ ਦਾਸ ਸਦਾ ਸਰਣਾਈ ਦੂਸਰ ਲਵੈ ਨ ਲਾਵਣਾ ॥੧੦॥
ਆਗਿਆ ਦੂਖ ਸੂਖ ਸਭਿ ਕੀਨੇ ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ ॥
ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ ॥੧੧॥
ਸੋਈ ਭਗਤੁ ਸੋਈ ਵਡ ਦਾਤਾ ॥ ਸੋਈ ਪੂਰਨ ਪੁਰਖੁ ਬਿਧਾਤਾ ॥
ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ ॥੧੨॥

ਹਨ। (ਮੈਂ) ਪੂਰੇ ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ ਜਿਸ ਨੇ (ਮੇਰੇ ਨਾਲੋਂ) ਅਸੰਗੀ (*ਅਨਾਲਕਾ*) ਭਰਮ ਨੂੰ ਨਸ਼ਟ ਕਰ ਦਿੱਤਾ ਹੈ।੧੫। (ਮੈਂ) ਸੁਆਸ ਸੁਆਸ ਪ੍ਰਭੂ (ਨੂੰ ਸਿਮਰਦਾ ਹਾਂ, ਉਹ ਮੈਨੂੰ) ਵਿਸਰਦਾ ਨਹੀਂ ਹੈ। (ਮੈਂ) ਅੱਠੇ ਪਹਿਰ ਹਰਿ ਹਰਿ ਨੂੰ ਧਿਆਉਂਦਾ ਹਾਂ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਤੇਰੇ) ਸੰਤ ਤੇਰੇ (ਪ੍ਰੇਮ-) ਰੰਗ ਵਿਚ ਰੰਗੇ ਹੋਏ ਹਨ, ਤੂੰ ਸਰਬ-ਸਮਰਥ ਅਤੇ ਸਭ ਤੋਂ ਵੱਡਾ ਹੈਂ।੧੬।੪।੧੩।

**ਮਾਰੂ ਮਹਲਾ ੫**

(ਮੈਂ ਚਾਹੁੰਦਾ ਹਾਂ ਕਿ ਪ੍ਰਭੂ ਦੇ) ਚਰਣ-ਕਮਲ ਸਦਾ ਹਿਰਦੇ ਵਿਚ ਧਾਰੀ ਰਖਾਂ। ਪੂਰੇ ਗੁਰੂ ਨੂੰ ਛਿਣ ਛਿਣ ਵਿਚ ਨਮਸਕਾਰ ਕਰਦਾ ਰਹਾਂ। (ਮੈਂ ਆਪਣਾ) ਤਨ ਮਨ, ਸਭ ਕੁਝ ਅਰਪਿਤ ਕਰਕੇ (ਗੁਰੂ) ਅਗੇ ਧਰ ਦਿਆਂ, (ਜਿਸ ਦੁਆਰਾ) ਜਗਤ ਵਿਚ ਨਾਮ ਸੋਹਣਾ ਲਗਦਾ ਹੈ।੧। (ਹੇ ਜੀਵ! ਤੂੰ) ਉਸ ਸੁਆਮੀ ਨੂੰ ਮਨ ਤੋਂ ਕਿਉਂ ਵਿਸਾਰਦਾ ਹੈਂ (ਜੋ) ਜਿੰਦ ਅਤੇ ਸ਼ਰੀਰ ਦੇ ਕੇ ਸਾਜਦਾ ਸਵਾਰਦਾ ਹੈ। (ਤੂੰ) ਸੁਆਸ ਗਿਰਾਸ (ਉਸ) ਕਰਤਾ ਪੁਰਖ ਨੂੰ ਯਾਦ ਕਰਦਾ ਰਹਿ (ਕਿਉਂਕਿ) ਆਪਣੇ ਕੀਤੇ (ਕਰਮ) ਦਾ ਹੀ ਫਲ ਪ੍ਰਾਪਤ ਹੁੰਦਾ ਹੈ।੨। ਜਿਸ ਤੋਂ ਖ਼ਾਲੀ ਕੋਈ ਨਹੀਂ ਜਾਂਦਾ, ਉਸ (ਪ੍ਰਭੂ) ਨੂੰ ਅੱਠੇ ਪਹਿਰ ਮਨ ਵਿਚ ਰਖ। ਸਾਧ ਸੰਗਤ ਵਿਚ (ਉਸ) ਅਵਿਨਾਸ਼ੀ ਸੁਆਮੀ ਦਾ ਭਜਨ ਕਰ, (ਇਸ ਨਾਲ ਪ੍ਰਭੂ ਦੀ) ਦਰਗਾਹ ਵਿਚ ਸ਼ੋਭਾ ਮਿਲਦੀ ਹੈ।੩। (ਹੇ ਜਿਗਿਆਸੂ! ਜੇ ਤੂੰ) ਮਨ ਵਿਚ ਚਾਹੁੰਦਾ ਹੈ ਕਿ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼), ਅਠਾਰ੍ਹਾਂ ਸਿੱਧੀਆਂ, ਨਾਮ ਰੂਪ ਖ਼ਜ਼ਾਨਾ, ਸਹਿਜ ਸੁਖ, ਨੌਂ ਨਿਧੀਆਂ ਅਤੇ ਸਾਰੇ ਆਨੰਦ (ਮਿਲ ਜਾਣ, ਤਾਂ) ਸਾਧੂ/ਗੁਰੂ ਨੂੰ ਮਿਲ ਕੇ ਪ੍ਰਭੂ ਦਾ ਸਿਮਰਨ ਕਰਿਆ ਕਰ।੪।

ਹੇ ਪ੍ਰਾਣੀ! (ਤੂੰ ਆਪਣਾ ਮਨੁੱਖ) ਜਨਮ ਰੂਪ ਪਦਾਰਥ ਜਿਤ ਲੈ, (ਇਸ ਗੱਲ ਦਾ) ਸ਼ਾਸਤ੍ਰਾਂ ਸਿਮ੍ਰਿਤੀਆਂ ਅਤੇ ਵੇਦਾਂ ਵਿਚ ਬਖਾਨ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਕਾਮ, ਕ੍ਰੋਧ, ਨਿੰਦਿਆ ਨੂੰ ਤਿਆਗਣਾ ਚਾਹੀਦਾ ਹੈ ਅਤੇ ਜੀਭ ਨਾਲ ਹਰਿ ਦਾ ਗੁਣ-ਗਾਨ ਕਰਨਾ ਚਾਹੀਦਾ ਹੈ।੫। ਜਿਸ (ਪ੍ਰਭੂ) ਦਾ ਰੂਪ, ਰੇਖਾ, ਕੁਲ ਜਾਂ ਜਾਤਿ ਨਹੀਂ ਹੈ, (ਜੋ) ਦਿਨ ਰਾਤ ਪੂਰੀ ਤਰ੍ਹਾਂ (ਸਰਬਤ੍ਰ) ਵਿਆਪਕ ਹੋ ਰਿਹਾ ਹੈ। ਜੋ ਜੋ (ਵਿਅਕਤੀ ਉਸ ਨੂੰ) ਜਪਦਾ ਹੈ, ਉਹ ਵੱਡੇ ਭਾਗ ਵਾਲਾ ਹੈ, (ਉਹ) ਫਿਰ ਜੂਨਾਂ ਵਿਚ ਨਹੀਂ ਪਾਇਆ ਜਾਂਦਾ।੬। ਜਿਸ ਨੂੰ ਸਿਰਜਨਹਾਰ ਪਰਮਾਤਮਾ ਭੁਲ ਜਾਂਦਾ ਹੈ, (ਉਹ ਵਿਕਾਰਾਂ ਵਿਚ) ਸੜਦਾ ਫਿਰਦਾ ਹੈ ਅਤੇ ਨਿਤ (ਕ੍ਰੋਧ ਨਾਲ) ਤਪਿਆ ਰਹਿੰਦਾ ਹੈ। (ਉਸ) ਕੀਤੀ ਨ ਜਾਣਨ ਵਾਲੇ ਨੂੰ ਕੋਈ ਬਚਾ ਨਹੀਂ ਸਕਦਾ, (ਉਹ ਸਦਾ) ਘੋਰ ਨਰਕ ਵਿਚ ਪਿਆ ਰਹਿੰਦਾ ਹੈ।੭। ਜਿਸ ਨੇ ਜਿੰਦ, ਪ੍ਰਾਣ, ਤਨ, ਧਨ ਆਦਿ ਸਿਰਜੇ ਹੋਏ ਹਨ, (ਜਿਸ ਨੇ) ਮਾਤਾ ਦੇ ਗਰਭ ਵਿਚ ਰਖ ਕੇ ਨਿਵਾਜਿਆ ਹੈ, ਉਸ (ਪ੍ਰਭੂ) ਨਾਲ ਪ੍ਰੇਮ ਛਡ ਕੇ (ਜੋ) ਹੋਰ (ਪਦਾਰਥਾਂ ਵਲ) ਰੁਚਿਤ ਹੋਇਆ ਹੈ, (ਉਹ) ਕਿਸੇ ਪਾਸੇ ਵੀ ਸਿਰੇ ਨਹੀਂ ਲਗਦਾ।੮।

ਹੇ ਮੇਰੇ ਸੁਆਮੀ! (ਮੇਰੇ ਉਤੇ) ਕ੍ਰਿਪਾ ਕਰ। (ਤੂੰ) ਹਰ ਇਕ ਦ ਸ਼ਰੀਰ/ਹਿਰਦੇਂ ਵਚ ਵਸਦਾ ਹੈਂ ਅਤੇ ਸਭ ਦੇ ਨੇੜੇ ਹੈਂ। ਸਾਡੇ ਹੱਥ ਵਿਚ ਕੁਝ ਵੀ ਨਹੀਂ ਹੈ, ਜਿਸ ਨੂੰ (ਤੂੰ ਆਪਣਾ ਆਪ) ਜਣਾਉਣਾ ਚਾਹੁੰਦਾ ਹੈਂ, ਉਸ ਨੂੰ ਹੀ ਜਣਾਉਂਦਾ ਹੈਂ।੯। ਜਿਸ (ਵਿਅਕਤੀ) ਦੇ ਮੱਥੇ ਉਤੇ (ਤੂੰ) ਧੁਰ ਦਰਗਾਹੋਂ ਲਿਖ ਕੇ ਪਾ ਦਿੱਤਾ ਹੈ, ਉਸ ਮਨੁੱਖ ਨੂੰ ਮਾਇਆ ਪ੍ਰਭਾਵਿਤ ਨਹੀਂ ਕਰ ਸਕਦੀ। (ਹੇ ਪ੍ਰਭੂ!) ਦਾਸ ਨਾਨਕ ਸਦਾ (ਤੇਰੀ) ਸ਼ਰਣ ਵਿਚ ਹੈ, (ਤੇਰੇ ਬਰਾਬਰ ਕਿਸੇ) ਦੂਜੇ ਨੂੰ ਨੇੜੇ ਨਹੀਂ ਲਗਾਉਂਦਾ।੧੦। ਦੁਖ ਸੁਖ (ਪ੍ਰਭੂ ਨੇ ਆਪਣੇ) ਹੁਕਮ ਅਨੁਸਾਰ ਹੀ ਕੀਤੇ ਹੋਏ ਹਨ, (ਪਰ) ਨਾਮ ਰੂਪ ਅੰਮ੍ਰਿਤ ਨੂੰ ਕਿਸੇ ਵਿਰਲੇ ਨੇ ਪਛਾਣਿਆ ਹੈ। ਉਸ (ਪ੍ਰਭੂ) ਦੀ ਕੀਮਤ ਕਿਸੇ ਤੋਂ ਕਹੀ ਨਹੀਂ ਜਾ ਸਕਦੀ, ਜਿਥੇ ਕਿਥੇ ਉਹੀ ਸਮਾਇਆ ਹੋਇਆ ਹੈ।੧੧। ਉਹੀ ਭਗਤੀ ਕਰਨ ਵਾਲਾ ਹੈ, ਉਹੀ ਵੱਡਾ ਦਾਤਾ ਹੈ, ਉਹੀ ਪੂਰਣ ਸਿਰਜਨਹਾਰ ਪੁਰਖ ਹੈ। (ਹੇ ਪ੍ਰਭੂ!) ਉਹੀ ਬਾਲ ਕਾਲ ਤੋਂ (ਤੇਰਾ) ਸਾਥੀ ਚਲਿਆ ਆ ਰਿਹਾ ਹੈ, ਜੋ ਤੇਰੇ ਮਨ ਨੂੰ ਚੰਗਾ ਲਗਦਾ ਹੈ।੧੨।

ਮਿਰਤੁ ਦੂਖ ਸੂਖ ਲਿਖਿ ਪਾਏ ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥
ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਵਾਵਣਾ ॥੧੩॥
ਅੰਧ ਕੂਪ ਤੇ ਸੇਈ ਕਾਢੇ ॥ ਜਨਮ ਜਨਮ ਕੇ ਟੂਟੇ ਗਾਂਢੇ ॥
ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ ॥੧੪॥
ਤੇਰੀ ਕੀਮਤਿ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥
ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ ਜਾਵਣਾ ॥੧੫॥੧॥੧੪॥੨੨॥੨੪॥੨॥੧੪॥੬੨॥

ਮਾਰੂ ਵਾਰ ਮਹਲਾ ੩ ੧ਓ ਸਤਿਗੁਰ ਪ੍ਰਸਾਦਿ ॥
ਸਲੋਕੁ ਮਃ ੧ ॥
ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ॥
ਗੁਣ ਤੇ ਗੁਣ ਮਿਲਿ ਪਾਈਐ ਜੇ ਸਤਿਗੁਰ ਮਾਹਿ ਸਮਾਇ ॥
ਮੋੁਲਿ ਅਮੋੁਲੁ ਨ ਪਾਈਐ ਵਣਜਿ ਨ ਲੀਜੈ ਹਾਟਿ ॥
ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ ॥੧॥

ਮਃ ੪ ॥
ਨਾਮ ਵਿਹੂਣੇ ਭਰਮਸਹਿ ਆਵਹਿ ਜਾਵਹਿ ਨੀਤ ॥
ਇਕਿ ਬਾਂਧੇ ਇਕਿ ਢੀਲਿਆ ਇਕਿ ਸੁਖੀਏ ਹਰਿ ਪ੍ਰੀਤਿ ॥
ਨਾਨਕ ਸਚਾ ਮੰਨਿ ਲੈ ਸਚੁ ਕਰਣੀ ਸਚੁ ਰੀਤਿ ॥੨॥

ਪਉੜੀ ॥
ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ॥
ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ ॥
ਹਰਿ ਕਾ ਨਾਮੁ ਮਨਿ ਵਸਿਆ ਗੁਰ ਸਬਦਿ ਵੀਚਾਰਾ ॥
ਸਚ ਸੰਜਮਿ ਮਤਿ ਊਤਮਾ ਹਰਿ ਲਗਾ ਪਿਆਰਾ ॥
ਸਭੁ ਸਚੋ ਸਚੁ ਵਰਤਦਾ ਸਚੁ ਸਿਰਜਣਹਾਰਾ ॥੧॥
ਸਲੋਕੁ ਮਃ ੩ ॥
ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ ॥
ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ ॥
ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ ॥
ਗੁਣਾ ਕੀ ਰਾਸਿ ਸੰਗ੍ਰਹੈ ਅਵਗਣ ਕਢੈ ਵਿਡਾਰਿ ॥
ਨਾਨਕ ਮਿਲਿਆ ਸੋ ਜਾਣੀਐ ਗੁਰੂ ਨ ਛੋਡੈ ਆਪਣਾ ਦੂਜੈ ਨ ਧਰੇ ਪਿਆਰੁ ॥੧॥
ਮਃ ੪ ॥
ਸਾਗਰੁ ਦੇਖਉ ਡਰਿ ਮਰਉ ਭੈ ਤੇਰੈ ਡਰੁ ਨਾਹਿ ॥
ਗੁਰ ਕੈ ਸਬਦਿ ਸੰਤੋਖੀਆ ਨਾਨਕ ਬਿਗਸਾ ਨਾਇ ॥੨॥

(ਪ੍ਰਭੂ ਨੇ ਜੀਵਾਂ ਦੇ ਲੇਖੇ ਵਿਚ) ਮੌਤ, ਦੁਖ, ਸੁਖ ਲਿਖ ਕੇ ਪਾਏ ਹਨ। (ਉਹ) ਤਿਲ ਮਾਤ੍ਰ ਨ ਵਧਦੇ ਹਨ ਅਤੇ ਨ ਹੀ ਘਟਾਇਆਂ ਘਟਦੇ ਹਨ। ਉਹੀ ਹੁੰਦਾ ਹੈ, ਜੋ ਕਰਤਾ ਪੁਰਖ ਨੂੰ ਚੰਗਾ ਲਗਦਾ ਹੈ, (ਆਪ ਕੁਝ ਕਰ ਸਕਣ ਦੀ ਗੱਲ) ਕਹਿ ਕੇ ਆਪਣੇ ਆਪ ਨੂੰ ਖੁਆਰ ਕਰਨਾ ਹੈ।੧੩। (ਪ੍ਰਭੂ ਨੇ ਸੰਸਾਰਿਕ ਪ੍ਰਪੰਚ ਦੇ) ਅੰਨ੍ਹੇ ਖੂਹ ਤੋਂ ਉਨ੍ਹਾਂ ਨੂੰ ਕਢਿਆ ਹੈ, ਜਨਮ ਜਨਮਾਂਤਰਾਂ ਦੇ ਟੁੱਟਿਆਂ ਹੋਇਆਂ (ਉਨ੍ਹਾਂ) ਨੂੰ ਹੀ ਗੰਢਿਆ ਹੈ, (ਜਿਨ੍ਹਾਂ ਉਤੇ) ਕ੍ਰਿਪਾ ਪੂਰਵਕ ਆਪਣਾ ਹੱਥ ਰਖਿਆ ਹੈ, (ਉਹੀ) ਸਾਧੂ/ਗੁਰੂ ਨੂੰ ਮਿਲ ਕੇ ਗੋਬਿੰਦ ਨੂੰ ਧਿਆਉਂਦੇ ਹਨ।੧੪। (ਹੇ ਪ੍ਰਭੂ !) ਤੇਰੀ ਕੀਮਤ ਕਹੀ ਨਹੀਂ ਜਾ ਸਕਦੀ। (ਤੇਰਾ) ਰੂਪ ਅਸਚਰਜ ਭਰਿਆ ਹੈ ਅਤੇ ਵਡਿਆਈ ਵੱਡੀ ਹੈ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ !) ਤੇਰਾ ਦਾਸ ਭਗਤੀ ਦਾ ਦਾਨ ਮੰਗਦਾ ਹੈ ਅਤੇ (ਤੇਰੇ ਤੋਂ) ਬਲਿਹਾਰ ਬਲਿਹਾਰ ਜਾਂਦਾ ਹੈ।੧੫।੧।੧੪।੨੨।੨੪।੨।੧੪।੬੨।

**ਮਾਰੂ ਵਾਰ ਮਹਲਾ ੩**

**ਸਲੋਕੁ ਮ. ੧ :** (ਜੇ) ਬਿਨਾ ਗਾਹਕ ਦੇ ਗੁਣ ਨੂੰ ਵੇਚਿਆ ਜਾਏ, ਤਾਂ ਗੁਣ ਸਸਤਾ (*ਸਹਘੋ*) ਵਿਕਦਾ ਹੈ। ਜੇ ਗੁਣ ਦਾ (ਕੋਈ ਸਹੀ) ਗਾਹਕ ਮਿਲ ਜਾਏ, ਤਾਂ ਗੁਣ ਲੱਖੀਂ ਵਿਕਦਾ ਹੈ (ਅਰਥਾਤ ਮਹਿੰਗਾ ਵਿਕਦਾ ਹੈ)। ਜੇ ਸਤਿਗੁਰੂ ਵਿਚ ਰੁਚਿਤ ਹੋ ਜਾਈਏ ਤਾਂ ਗੁਣਾਂ ਵਾਲੇ (ਗੁਰੂ) ਨੂੰ ਮਿਲ ਕੇ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ। (ਪਰ ਇਹ) ਅਮੋਲਕ ਗੁਣ ਮੁੱਲ ਨਾਲ ਨਹੀਂ ਪਾਈਦਾ ਅਤੇ ਨ ਹੀ ਹਟ ਤੋਂ ਖ਼ਰੀਦ ਕੇ ਲਿਆਇਆ ਜਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਇਸ ਗੁਣ ਦਾ) ਤੋਲ ਪੂਰਾ ਹੁੰਦਾ ਹੈ, (ਇਹ) ਕਦੇ ਵੀ ਘਟ ਨਹੀਂ ਹੁੰਦਾ।੧।

**ਮ.੪ :** ਨਾਮ ਤੋਂ ਵਿਛੁੰਨੇ (ਵਿਅਕਤੀ) ਭਰਮਦੇ ਰਹਿੰਦੇ ਹਨ ਅਤੇ ਨਿਤ ਜੰਮਦੇ ਮਰਦੇ ਰਹਿੰਦੇ ਹਨ। ਕਈ (ਵਿਅਕਤੀ ਮਾਇਆਵੀ ਬੰਧਨਾਂ ਵਿਚ) ਬੰਨ੍ਹੇ ਹੋਏ ਹਨ, ਕਈਆਂ (ਦੇ ਬੰਧਨ) ਢਿਲੇ ਹੋ ਗਏ ਹਨ ਅਤੇ ਕਈ ਪ੍ਰਭੂ ਦੇ ਪ੍ਰੇਮ ਕਰਕੇ ਸੁਖੀ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਸੱਚੇ (ਨਾਮ) ਨੂੰ ਮੰਨ ਲੈਂਦਾ ਹੈ, (ਉਸ ਦੀ) ਕਰਨੀ ਅਤੇ ਜੀਵਨ-ਜੁਗਤ (*ਰੀਤਿ*) ਸੱਚੀ ਹੋ ਜਾਂਦੀ ਹੈ।੨।

**ਪਉੜੀ :** ਗੁਰੂ ਤੋਂ ਗਿਆਨ ਪ੍ਰਾਪਤ ਕੀਤਾ ਹੈ (ਜੋ) ਬਹੁਤ ਤੇਜ਼ ਖੜਗ ਦੇ ਸਮਾਨ ਹੈ। (ਇਸ ਗਿਆਨ ਨੇ) ਦ੍ਵੈਤ-ਭਾਵ, ਭਰਮ, ਮੋਹ, ਲੋਭ, ਹੰਕਾਰ ਰੂਪ ਕਿਲ੍ਹਾ ਕਟ ਦਿੱਤਾ ਹੈ। ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਹਰਿ ਦਾ ਨਾਮ ਮਨ ਵਿਚ ਵਸ ਗਿਆ ਹੈ। ਸੱਚੇ ਸੰਜਮ ਨਾਲ ਮਤਿ ਉਤਮ ਹੋ ਗਈ ਹੈ ਅਤੇ ਹਰਿ ਪਿਆਰਾ ਲਗਣ ਲਗ ਗਿਆ ਹੈ। ਸਭ ਪਾਸੇ ਸੱਚਾ ਸਿਰਜਨਹਾਰ ਸੱਚੋ ਸੱਚ ਵਰਤਦਾ ਹੋਇਆ (ਪ੍ਰਤੀਤ ਹੁੰਦਾ ਹੈ)।੧।

**ਸਲੋਕੁ ਮ. ੩ :** ਕੇਦਾਰਾ (ਰਾਗ) ਤਾਂ ਹੀ ਰਾਗਾਂ ਵਿਚ ਜਾਣਿਆ ਜਾਂਦਾ ਹੈ (ਜੇ ਗਾਇਕ) ਸ਼ਬਦ ਨਾਲ ਪ੍ਰੇਮ ਕਰਨ ਲਗ ਜਾਏ। ਸਤਿਸੰਗਤ ਨਾਲ ਮਿਲਦਾ ਰਹੇ ਅਤੇ ਸੱਚੇ (ਪ੍ਰਭੂ) ਨਾਲ ਪਿਆਰ ਕਰਨ ਲਗੇ। (ਵਿਕਾਰਾਂ ਦੀ ਆਪਣੀ) ਮੈਲ ਅੰਦਰੋਂ ਕਟੇ ਅਤੇ ਕੁਲਾਂ ਦਾ ਵੀ ਉਧਾਰ ਕਰ ਲਏ। ਗੁਣਾਂ ਦੀ ਮੂੜੀ ਇਕੱਠੀ ਕਰੇ ਅਤੇ ਔਗੁਣਾਂ ਨੂੰ ਮਾਰ ਕੇ ਕਢ ਦੇਵੇ। ਨਾਨਕ (ਦਾ ਕਥਨ ਹੈ ਕਿ) ਉਸ ਨੂੰ (ਪ੍ਰਭੂ ਨਾਲ) ਮਿਲਿਆ ਹੋਇਆ ਸਮਝੋ ਜੋ ਆਪਣੇ ਗੁਰੂ ਨੂੰ ਨ ਛਡੇ ਅਤੇ ਦ੍ਵੈਤ-ਭਾਵ ਵਿਚ ਪ੍ਰੇਮ ਨ ਪਾਏ।੧।

**ਮ. ੪ :** (ਹੇ ਪ੍ਰਭੂ ! ਮੈਂ ਭਵ-)ਸਾਗਰ ਨੂੰ ਵੇਖਦਾ ਹਾਂ, (ਤਾਂ) ਡਰ ਨਾਲ ਮਰਦਾ ਹਾਂ। (ਪਰ) ਤੇਰੇ ਭੈ (ਵਿਚ ਰਹਿਣ ਨਾਲ ਸੰਸਾਰਿਕ) ਡਰ ਨਹੀਂ ਲਗਦਾ। ਨਾਨਕ (ਦਾ ਕਥਨ ਹੈ ਕਿ ਮੈਂ) ਗੁਰੂ ਦੇ ਸ਼ਬਦ ਨਾਲ ਸੰਤੋਖੀ ਹੋ ਜਾਂਦਾ ਹਾਂ ਅਤੇ ਨਾਮ (ਸਿਮਰਨ) ਨਾਲ ਖਿੜ ਜਾਂਦਾ ਹਾਂ।੨।

ਮਃ ੪ ॥

ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ ॥
ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ ॥
ਤਿਤੁ ਦਰਿ ਜਾਇ ਉਤਾਰੀਆ ਗੁਰੁ ਦਿਸੈ ਸਾਵਧਾਨੁ ॥
ਨਾਨਕ ਨਦਰੀ ਪਾਈਐ ਦਰਗਹ ਚਲੈ ਮਾਨੁ ॥੩॥

ਪਉੜੀ ॥

ਨਿਹਕੰਟਕ ਰਾਜੁ ਭੁੰਚਿ ਤੂ ਗੁਰਮੁਖਿ ਸਚੁ ਕਮਾਈ ॥
ਸਚੈ ਤਖਤਿ ਬੈਠਾ ਨਿਆਉ ਕਰਿ ਸਤਸੰਗਤਿ ਮੇਲਿ ਮਿਲਾਈ ॥
ਸਚਾ ਉਪਦੇਸੁ ਹਰਿ ਜਾਪਣਾ ਹਰਿ ਸਿਉ ਬਣਿ ਆਈ ॥
ਐਥੈ ਸੁਖਦਾਤਾ ਮਨਿ ਵਸੈ ਅੰਤਿ ਹੋਇ ਸਖਾਈ ॥
ਹਰਿ ਸਿਉ ਪ੍ਰੀਤਿ ਊਪਜੀ ਗੁਰਿ ਸੋਝੀ ਪਾਈ ॥੨॥

ਸਲੋਕੁ ਮਃ ੧ ॥

ਭੂਲੀ ਭੂਲੀ ਮੈ ਫਿਰੀ ਪਾਧਰੁ ਕਹੈ ਨ ਕੋਇ ॥
ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ ॥
ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤ ਹੀ ਠਾਇ॥
ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ ॥੧॥

ਮਃ ੩ ॥

ਆਪੇ ਕਰਣੀ ਕਾਰ ਆਪਿ ਆਪੇ ਕਰੇ ਰਜਾਇ ॥
ਆਪੇ ਕਿਸ ਹੀ ਬਖਸਿ ਲਏ ਆਪੇ ਕਾਰ ਕਮਾਇ ॥
ਨਾਨਕ ਚਾਨਣੁ ਗੁਰ ਮਿਲੇ ਦੁਖ ਬਿਖੁ ਜਾਲੀ ਨਾਇ ॥੨॥

ਪਉੜੀ ॥

ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ ॥
ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ ॥
ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮ ਖੜਗੁ ਕਲਖਾ ॥
ਗੁਰ ਪਰਸਾਦੀ ਉਬਰੇ ਜਿਨ ਹਰਿ ਰਸੁ ਚਖਾ ॥
ਆਪਿ ਕਰਾਏ ਕਰੇ ਆਪਿ ਆਪੇ ਹਰਿ ਰਖਾ ॥੩॥

ਸਲੋਕੁ ਮਃ ੩ ॥

ਜਿਨਾ ਗੁਰੁ ਨਹੀ ਭੇਟਿਆ ਭੈ ਕੀ ਨਾਹੀ ਬਿੰਦ ॥ਆਵਣੁ ਜਾਵਣੁ ਦੁਖੁ ਘਣਾ ਕਦੇ ਨ ਚੂਕੈ ਚਿੰਦ॥
ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ ॥
ਨਾਨਕ ਸਚੇ ਨਾਮ ਬਿਨੁ ਸਿਰਹੁ ਨ ਚੁਕੈ ਜੰਜਾਲੁ ॥੧॥

ਮਃ ੩ ॥

ਤ੍ਰਿਭਵਣ ਢੂਢੀ ਸਜਣਾ ਹਉਮੈ ਬੁਰੀ ਜਗਤਿ ॥
ਨਾ ਝੁਰੁ ਹੀਅੜੇ ਸਚੁ ਚਉ ਨਾਨਕ ਸਚੋ ਸਚੁ ॥੨॥

ਪਉੜੀ ॥

ਗੁਰਮੁਖਿ ਆਪੇ ਬਖਸਿਓਨੁ ਹਰਿ ਨਾਮਿ ਸਮਾਣੇ ॥

**ਮ.੪ :** (ਗੁਰੂ ਦੇ ਗਿਆਨ ਰੂਪ) ਜਹਾਜ਼ ਉਤੇ ਚੜ੍ਹ ਕੇ ਚਲ ਪਿਆ ਹਾਂ, ਸਮੁੰਦਰ ਠਾਠਾਂ ਮਾਰ ਰਿਹਾ ਹੈ। ਜੇ ਗੁਰੂ ਧੀਰਜ ਦੇਵੇ, ਤਾਂ (ਇਸ) ਸੱਚ ਦੇ ਜਹਾਜ਼ ਨੂੰ ਕੋਈ ਰੁਕਾਵਟ ਨਹੀਂ ਪੈਂਦੀ। (ਮੈਨੂੰ) ਗੁਰੂ ਸਾਵਧਾਨ ਦਿਸਦਾ ਹੈ, (ਇਸ ਕਰਕੇ) ਉਸ (ਪ੍ਰਭੂ) ਦੇ ਦੁਆਰ ਉਤੇ ਜਾ ਉਤਾਰਦਾ ਹੈ। ਨਾਨਕ (ਦਾ ਕਥਨ ਹੈ ਕਿ ਇਹ ਜਹਾਜ਼ ਪਰਮਾਤਮਾ ਦੀ) ਕ੍ਰਿਪਾ-ਦ੍ਰਿਸ਼ਟੀ ਨਾਲ ਪ੍ਰਾਪਤ ਹੁੰਦਾ ਹੈ ਅਤੇ (ਈਸ਼ਵਰੀ) ਦਰਗਾਹ ਵਿਚ ਪ੍ਰਤਿਸ਼ਠਾ ਮਿਲਦੀ ਹੈ।੩।

**ਪਉੜੀ :** (ਹੇ ਜਿਗਿਆਸੂ!) ਤੂੰ ਗੁਰੂ ਦੁਆਰਾ ਸੱਚੇ (ਨਾਮ) ਦੀ ਕਮਾਈ ਕਰ ਅਤੇ ਨਿਸ਼ਕੰਟਕ ਰਾਜ ਨੂੰ ਮਾਣ। ਸੱਚੇ ਤਖ਼ਤ ਉਤੇ ਬੈਠਾ (ਪ੍ਰਭੂ) ਨਿਆਂ ਕਰਕੇ (ਤੈਨੂੰ) ਸਤਿਸੰਗਤ ਨਾਲ ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ। ਹਰਿ (ਦਾ ਨਾਮ) ਜਪਣਾ ਹੀ ਸੱਚਾ ਉਪਦੇਸ਼ ਹੈ, (ਇਸ ਕਰਕੇ) ਹਰਿ ਨਾਲ ਬਣ ਆਉਂਦੀ ਹੈ। ਇਸ (ਲੋਕ) ਵਿਚ ਸੁਖਦਾਤਾ (ਪ੍ਰਭੂ) ਮਨ ਵਿਚ ਵਸਦਾ ਹੈ ਅਤੇ ਅੰਤ ਵੇਲੇ ਵੀ ਸਹਾਇਕ ਹੁੰਦਾ ਹੈ। ਗੁਰੂ ਤੋਂ ਸੋਝੀ ਪ੍ਰਾਪਤ ਕਰਨ 'ਤੇ ਹਰਿ ਨਾਲ ਪ੍ਰੀਤ ਪੈਦਾ ਹੋ ਜਾਂਦੀ ਹੈ।੨।

**ਸਲੋਕੁ ਮ. ੧ :** ਮੈਂ ਭੁਲੀ ਹੋਈ ਭਟਕਦੀ ਫਿਰਦੀ ਹਾਂ, (ਪਰ ਮੈਨੂੰ ਪਰਮਾਤਮਾ ਦਾ) ਮਾਰਗ ਕੋਈ ਨਹੀਂ ਦਸਦਾ। ਸਿਆਣਿਆਂ ਨੂੰ ਜਾ ਕੇ ਪੁਛ ਲਵੋ ਕਿ ਕੋਈ ਮੇਰਾ ਦੁਖ ਕਟ ਦੇਵੇ। (ਜੇ) ਸੱਚਾ ਸਤਿਗੁਰੂ ਮਨ ਵਿਚ ਆ ਵਸੇ (ਤਾਂ) ਸੱਜਣ (ਪ੍ਰਭੂ) ਵੀ ਉਸੇ ਥਾਂ ਉਤੇ (ਆ ਮਿਲਦਾ ਹੈ)। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਦੁਆਰਾ ਜਸ-ਗਾਨ ਕਰਨ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ।੧।

**ਮ.੩ :** (ਪ੍ਰਭੂ) ਆਪ ਹੀ ਕਰਨ ਯੋਗ ਕਾਰ ਰੂਪ ਹੈ ਅਤੇ ਆਪ ਹੀ ਆਪਣੀ ਰਜ਼ਾ ਵਿਚ ਕਰਦਾ ਹੈ। (ਸੱਚੀ ਕਾਰ) ਆਪ ਹੀ ਕਿਸੇ ਨੂੰ ਬਖ਼ਸ਼ ਦਿੰਦਾ ਹੈ ਅਤੇ ਆਪ ਹੀ ਕਾਰ ਕਮਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ ਸਾਧਕ ਨੂੰ) ਗੁਰੂ ਦਾ (ਗਿਆਨ ਰੂਪ) ਚਾਨਣ ਮਿਲਦਾ ਹੈ, ਤਾਂ ਦੁਖਦਾਇਕ (ਮਾਇਆਵੀ) ਵਿਸ਼ ਨੂੰ ਨਾਮ ਸਿਮਰਨ ਨਾਲ ਸਾੜ ਦਿੰਦਾ ਹੈ।੨।

**ਪਉੜੀ :** ਹੇ ਮੂਰਖ ਮਨਮੁਖ! ਮਾਇਆ ਨੂੰ ਵੇਖ ਕੇ ਤੂੰ ਨ ਭੁਲ। (ਇਹ ਸੰਸਾਰ ਤੋਂ) ਚਲਣ ਲਗਿਆਂ ਨਾਲ ਨਹੀਂ ਚਲਦੀ। (ਇਸ ਲਈ) ਲੱਖਾਂ ਦੀ ਸਭ ਦੌਲਤ ਨੂੰ ਝੂਠਾ (ਸਮਝ)। (ਪਰ) ਅਗਿਆਨੀ ਮੂਰਖ ਸਮਝਦਾ ਨਹੀਂ ਹੈ ਕਿ ਸਿਰ ਉਪਰ ਜਮ ਦਾ ਭਿਆਨਕ (*ਕਲਖਾ*) ਖੜਗ (ਲਟਕ ਰਿਹਾ ਹੈ)। ਜਿਨ੍ਹਾਂ ਨੇ ਹਰਿ (ਦਾ ਨਾਮ ਰੂਪ) ਰਸ ਚਖਿਆ ਹੈ, (ਉਹ) ਗੁਰੂ ਦੀ ਕ੍ਰਿਪਾ ਨਾਲ ਬਚ ਗਏ ਹਨ। (ਅਸਲੋਂ ਪ੍ਰਭੂ) ਆਪ ਹੀ (ਕਰਮ) ਕਰਾਉਂਦਾ ਹੈ, ਆਪ ਹੀ (ਕਰਮ) ਕਰਦਾ ਹੈ ਅਤੇ ਆਪ ਹੀ ਹਰਿ (ਜੀਵਾਂ ਦੀ) ਰਖਿਆ ਕਰਦਾ ਹੈ।੩।

**ਸਲੋਕ ਮ. ੩ :** ਜਿਨ੍ਹਾਂ ਨੂੰ ਗੁਰੂ ਨਹੀਂ ਮਿਲਿਆ, (ਉਨ੍ਹਾਂ ਦੇ ਮਨ ਵਿਚ) ਰਤਾ ਜਿੰਨਾ ਵੀ (ਈਸ਼ਵਰੀ) ਭੈ ਨਹੀਂ ਹੈ। (ਉਨ੍ਹਾਂ ਨੂੰ) ਜੰਮਣ ਮਰਨ ਦਾ ਬਹੁਤ ਦੁਖ (ਲਗਾ ਰਹਿੰਦਾ ਹੈ ਅਤੇ ਉਨ੍ਹਾਂ ਦੀ) ਚਿੰਤਾ ਕਦੇ ਵੀ ਦੂਰ ਨਹੀਂ ਹੁੰਦੀ। ਜਿਵੇਂ ਕਪੜੇ ਨੂੰ (ਧੋਣ ਵੇਲੇ ਸਿਲ ਉਪਰ) ਪਟਕਾਇਆ ਜਾਂਦਾ ਹੈ ਅਤੇ ਜਿਵੇਂ ਦੋ ਘੜੀਆਂ ਬਾਦ ਘੜੀਆਲ (ਨੂੰ ਮਾਰਿਆ ਜਾਂਦਾ ਹੈ), ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ (ਜੀਵ ਦੇ ਮਾਰ ਖਾਣ ਦਾ) ਝੰਝਟ ਖ਼ਤਮ ਨਹੀਂ ਹੁੰਦਾ।੧।

**ਮ.੩ :** ਹੇ ਸੱਜਣ !(ਮੈਂ) ਤਿੰਨਾਂ ਲੋਕਾਂ (*ਤ੍ਰਿਭਵਣ*) ਵਿਚ ਢੂੰਡ ਕੇ ਵੇਖ ਲਿਆ ਹੈ ਕਿ ਜਗਤ ਵਿਚ ਹਉਮੈ ਹੀ ਬੁਰੀ (ਬਿਰਤੀ) ਹੈ। ਨਾਨਕ (ਦਾ ਕਥਨ ਹੈ ਕਿ) ਹੇ ਹਿਰਦੇ! (ਤੂੰ) ਝੋਰਾ ਨ ਕਰ, ਸੱਚੇ ਨਾਮ ਨੂੰ ਸਿਮਰ (*ਚਉ*) ਜੋ ਸਦਾ ਸਦੀਵੀ ਹੈ।੨।

**ਪਉੜੀ :** (ਜੋ ਸਾਧਕ) ਹਰਿ ਦੇ ਨਾਮ ਵਿਚ ਸਮਾ ਗਏ ਹਨ, (ਉਨ੍ਹਾਂ ਨੂੰ ਪ੍ਰਭੂ ਨੇ) ਗੁਰੂ ਦੁਆਰਾ ਆਪ

ਆਪੇ ਭਗਤੀ ਲਾਇਓਨੁ ਗੁਰ ਸਬਦਿ ਨੀਸਾਣੇ ॥
ਸਨਮੁਖ ਸਦਾ ਸੋਹਣੇ ਸਚੈ ਦਰਿ ਜਾਣੇ ॥
ਐਥੈ ਓਥੈ ਮੁਕਤਿ ਹੈ ਜਿਨ ਰਾਮ ਪਛਾਣੇ ॥
ਧੰਨੁ ਧੰਨੁ ਸੇ ਜਨ ਜਿਨ ਹਰਿ ਸੇਵਿਆ ਤਿਨ ਹਉ ਕੁਰਬਾਣੇ ॥੪॥

ਸਲੋਕੁ ਮਃ ੧ ॥
ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ ॥੧॥

ਮਃ ੧ ॥
ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥
ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥੨॥

ਪਉੜੀ ॥
ਆਪਣਾ ਆਪੁ ਪਛਾਣਿਆ ਨਾਮੁ ਨਿਧਾਨੁ ਪਾਇਆ ॥
ਕਿਰਪਾ ਕਰਿ ਕੈ ਆਪਣੀ ਗੁਰ ਸਬਦਿ ਮਿਲਾਇਆ ॥
ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ ॥
ਹਰਿ ਰਸੁ ਜਿਨੀ ਚਾਖਿਆ ਅਨ ਰਸ ਠਾਕਿ ਰਹਾਇਆ ॥
ਹਰਿ ਰਸੁ ਪੀ ਸਦਾ ਤ੍ਰਿਪਤਿ ਭਏ ਫਿਰਿ ਤ੍ਰਿਸਨਾ ਭੁਖ ਗਵਾਇਆ ॥੫॥

ਸਲੋਕੁ ਮਃ ੩ ॥
ਪਿਰ ਖੁਸੀਏ ਧਨ ਰਾਵੀਏ ਧਨ ਉਰਿ ਨਾਮੁ ਸੀਗਾਰੁ ॥
ਨਾਨਕ ਧਨ ਆਗੈ ਖੜੀ ਸੋਭਾਵੰਤੀ ਨਾਰਿ ॥੧॥

ਮਃ ੧ ॥
ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥
ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹ ॥੨॥

ਪਉੜੀ ॥
ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ ॥
ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ ॥
ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ ॥
ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ ॥੬॥

ਸਲੋਕੁ ਮਃ ੩ ॥
ਸਭਨਾ ਕਾ ਪਿਰੁ ਏਕੁ ਹੈ ਪਿਰ ਬਿਨੁ ਖਾਲੀ ਨਾਹਿ ॥
ਨਾਨਕ ਸੇ ਸੋਹਾਗਣੀ ਜਿ ਸਤਿਗੁਰ ਮਾਹਿ ਸਮਾਹਿ ॥੧॥

ਹੀ ਬਖ਼ਸ਼ ਦਿੱਤਾ ਹੈ। (ਜਿਨ੍ਹਾਂ ਨੂੰ) ਗੁਰੂ ਦੇ ਸ਼ਬਦ ਦੁਆਰਾ (ਸੱਚਾ) ਚਿੰਨ੍ਹ ਲਗ ਜਾਂਦਾ ਹੈ, (ਉਨ੍ਹਾਂ ਨੂੰ ਪ੍ਰਭੂ) ਆਪ ਹੀ ਭਗਤੀ ਵਿਚ ਲਗਾ ਦਿੰਦਾ ਹੈ। (ਉਹ ਸੱਚੇ ਪ੍ਰਭੂ ਦੇ) ਸਾਹਮਣੇ ਬਹੁਤ ਸੁੰਦਰ ਲਗਦੇ ਹਨ ਅਤੇ ਸੱਚੀ ਦਰਗਾਹ ਵਿਚ ਜਾਣੇ ਜਾਂਦੇ ਹਨ। ਜਿਨ੍ਹਾਂ ਨੇ ਪ੍ਰਭੂ ਨੂੰ ਪਛਾਣ ਲਿਆ ਹੈ, (ਉਹ) ਲੋਕ ਪਰਲੋਕ ਵਿਚ (ਮਾਇਆਵੀ ਬੰਧਨਾਂ ਤੋਂ) ਮੁਕਤ ਰਹਿੰਦੇ ਹਨ। ਉਹ ਸਾਧਕ ਧੰਨ ਧੰਨ ਹਨ, ਜਿਨ੍ਹਾਂ ਨੇ ਪ੍ਰਭੂ ਨੂੰ ਸੇਵਿਆ ਹੈ, ਉਨ੍ਹਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ।੪।

**ਸਲੋਕੁ ਮ. ੧ :** (ਨਿਰੀ ਦੇਹ ਦੇ) ਮੜ੍ਹ ਵਿਚ ਵੜੀ ਹੋਈ (*ਮੜਵੜੀ*) (ਅਰਥਾਤ ਦੇਹ ਦਾ ਮਾਣ ਕਰਨ ਵਾਲੀ) ਜੀਵ-ਇਸਤਰੀ (*ਮਹਲ*) ਕੁਚਜੀ, ਮਨੋ ਕਾਲੀ ਅਤੇ ਮੈਲੀ ਹੈ। ਜੇ (ਉਸ ਵਿਚ) ਗੁਣ ਹੋਣ ਤਾਂ ਪ੍ਰਭੂ-ਪਤੀ ਨਾਲ ਰਮਣ ਕਰ ਸਕਦੀ ਹੈ, (ਪਰ) ਨਾਨਕ (ਦਾ ਕਥਨ ਹੈ ਕਿ) ਜੀਵ-ਇਸਤਰੀ (*ਮੁੰਧ*) ਵਿਚ (ਅਨੇਕ) ਔਗੁਣ ਹਨ।੧।

**ਮ.੧ :** (ਜੋ ਜੀਵ-ਇਸਤਰੀ) ਸੱਚੇ ਆਚਰਣ ਵਾਲੀ ਅਤੇ ਸੱਚ ਰੂਪ ਸੰਜਮ ਵਾਲੀ ਹੈ, ਉਹ ਪਰਿਵਾਰ ਵਿਚ ਪੂਰੇ ਮਾਣ ਅਥਵਾ ਪ੍ਰਤਿਸ਼ਠਾ ਵਾਲੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ-ਪਤੀ ਦੇ ਪ੍ਰੇਮ ਵਿਚ ਮਗਨ ਹੋਣ ਕਾਰਣ ਦਿਨ ਰਾਤ (ਸਭ ਨੂੰ) ਹਮੇਸ਼ਾ ਚੰਗੀ ਲਗਦੀ ਹੈ।੨।

**ਪਉੜੀ :** ਜਿਸ (ਵਿਅਕਤੀ) ਨੇ ਆਪਣਾ ਆਪ ਪਛਾਣ ਲਿਆ ਹੈ ਅਤੇ ਨਾਮ ਰੂਪ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੈ, (ਉਸ ਨੂੰ ਪ੍ਰਭੂ) ਆਪਣੀ ਕ੍ਰਿਪਾ ਕਰਕੇ ਗੁਰੂ ਦੇ ਸ਼ਬਦ ਨਾਲ ਮਿਲਾਉਂਦਾ ਹੈ। ਗੁਰੂ ਦੀ ਨਿਰਮਲ ਬਾਣੀ ਰਾਹੀਂ ਪ੍ਰਭੂ ਨੇ (ਉਸ ਨੂੰ ਨਾਮ ਰੂਪ) ਰਸ ਪਿਲਾਇਆ ਹੈ। ਜਿਨ੍ਹਾਂ ਨੇ ਹਰਿ ਦਾ ਨਾਮ-ਰਸ ਚਖਿਆ ਹੈ, (ਉਨ੍ਹਾਂ ਨੇ) ਹੋਰਨਾਂ ਰਸਾਂ ਨੂੰ ਛਡ ਦਿੱਤਾ ਹੈ। (ਉਹ) ਹਰਿ-ਰਸ ਪੀ ਕੇ ਤ੍ਰਿਪਤ ਹੋ ਗਏ ਹਨ ਅਤੇ ਫਿਰ (ਉਨ੍ਹਾਂ ਦੀ) ਤ੍ਰਿਸ਼ਨਾ ਅਤੇ ਭੁਖ ਖ਼ਤਮ ਹੋ ਗਈ ਹੈ।੫।

**ਸਲੋਕੁ ਮ. ੩ :** ਜਿਸ ਜੀਵ-ਇਸਤਰੀ ਨੇ ਹਿਰਦੇ ਵਿਚ ਹਰਿ-ਨਾਮ ਦਾ ਸ਼ਿੰਗਾਰ (ਕੀਤਾ ਹੋਇਆ ਹੈ, ਉਸ ਨਾਲ) ਪ੍ਰਭੂ-ਪਤੀ ਪ੍ਰਸੰਨਤਾ ਪੂਰਵਕ ਰਮਣ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਜੀਵ-ਇਸਤਰੀ(ਪ੍ਰਭੂ-ਪਤੀ) ਅਗੇ (ਸੇਵਾ ਭਾਵ ਲਈ) ਖੜੋਤੀ ਰਹਿੰਦੀ ਹੈ, (ਉਹ) ਸ਼ੋਭਾਸ਼ਾਲੀ ਇਸਤਰੀ ਹੈ।੧।

**ਮ.੧ :** (ਜੋ ਜੀਵ-ਇਸਤਰੀ) ਸਹੁਰੇ ਪੇਕੇ (ਅਰਥਾਤ ਲੋਕ ਪਰਲੋਕ ਵਿਚ) ਪ੍ਰਭੂ-ਪਤੀ ਦੀ (ਬਣੀ ਰਹਿੰਦੀ ਹੈ), (ਉਸ ਦਾ) ਪ੍ਰਭੂ-ਪਤੀ ਅਗਮ ਅਤੇ ਅਥਾਹ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸੋਹਾਗਣ (ਜੀਵ-ਇਸਤਰੀ) ਧੰਨ ਹੈ ਜੋ ਬੇਪਰਵਾਹ (ਪ੍ਰਭੂ) ਨੂੰ ਚੰਗੀ ਲਗਦੀ ਹੈ।੨।

**ਪਉੜੀ :** ਤਖ਼ਤ ਉਪਰ ਉਹ ਰਾਜਾ ਬਹਿੰਦਾ ਹੈ, ਜੋ ਤਖ਼ਤ (ਉਪਰ ਬੈਠਣ ਦੇ) ਯੋਗ ਹੁੰਦਾ ਹੈ। ਜਿਨ੍ਹਾਂ ਨੇ ਸੱਚੇ (ਪ੍ਰਭੂ) ਨੂੰ ਪਛਾਣ ਲਿਆ ਹੈ, ਉਹੀ ਸੱਚੇ ਰਾਜੇ ਹਨ। ਇਹ ਧਰਤੀ ਦੇ ਰਾਜੇ (ਸਹੀ ਰੂਪ ਵਿਚ) ਰਾਜੇ ਨਹੀਂ ਕਹੇ ਜਾ ਸਕਦੇ (ਕਿਉਂਕਿ) ਦ੍ਵੈਤ-ਭਾਵ (ਵਿਚ ਲਗੇ ਹੋਣ ਕਾਰਣ ਇਨ੍ਹਾਂ ਨੂੰ) ਦੁਖ ਹੁੰਦਾ ਰਹਿੰਦਾ ਹੈ। (ਪ੍ਰਭੂ ਦੇ) ਕੀਤੇ ਹੋਏ (ਮਨੁੱਖ ਨੂੰ) ਕੀ ਸਲਾਹੀਏ, ਜਿਸ ਦੇ ਨਸ਼ਟ ਹੁੰਦਿਆਂ ਦੇਰ ਨਹੀਂ ਲਗਦੀ। ਸਦਾ ਸਦੀਵੀ ਇਕ (ਪ੍ਰਭੂ) ਹੀ ਹੈ। (ਜੋ ਸਾਧਕ) ਗੁਰੂ ਰਾਹੀਂ (ਇਕ ਪ੍ਰਭੂ ਨੂੰ) ਸਮਝ ਲੈਂਦਾ ਹੈ, ਉਹ ਵੀ ਸਥਾਈ ਹੋ ਜਾਂਦਾ ਹੈ।੬।

**ਸਲੋਕੁ ਮ. ੩ :** ਸਭ (ਜੀਵ-ਇਸਤਰੀਆਂ ਦਾ) ਇਕ ਹੀ ਪ੍ਰਭੂ-ਪਤੀ ਹੈ, (ਉਸ) ਪਤੀ ਤੋਂ ਕੋਈ ਵੀ (ਜੀਵ-ਇਸਤਰੀ) ਵਾਂਝੀ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਉਹੀ ਸੋਹਾਗਣਾਂ ਹਨ, ਜੋ ਸਤਿਗੁਰੂ ਵਿਚ ਸਮਾ ਜਾਂਦੀਆਂ ਹਨ।੧।

ਮਃ ੩ ॥
ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ ॥
ਜੇ ਰਾਚੈ ਸਚ ਰੰਗਿ ਗੂੜੈ ਰੰਗਿ ਅਪਾਰ ਕੈ ॥
ਨਾਨਕ ਗੁਰ ਪਰਸਾਦੀ ਛੁਟੀਐ ਜੇ ਚਿਤੁ ਲਗੈ ਸਚਿ ॥੨॥

ਪਉੜੀ ॥
ਹਰਿ ਕਾ ਨਾਮੁ ਅਮੋਲੁ ਹੈ ਕਿਉ ਕੀਮਤਿ ਕੀਜੈ॥ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਵਰਤੀਜੈ॥
ਗੁਰਮੁਖਿ ਸਦਾ ਸਲਾਹੀਐ ਸਚੁ ਕੀਮਤਿ ਕੀਜੈ॥
ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ ॥
ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ ॥੭॥

ਸਲੋਕੁ ਮਃ ੧ ॥
ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ ॥
ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ ॥੧॥

ਮਃ ੩ ॥
ਸਹਜਿ ਵਣਸਪਤਿ ਫੁਲੁ ਫਲੁ ਭਵਰੁ ਵਸੈ ਭੈ ਖੰਡਿ ॥
ਨਾਨਕ ਤਰਵਰੁ ਏਕੁ ਹੈ ਏਕੋ ਫੁਲੁ ਭਿਰੰਗੁ ॥੨॥

ਪਉੜੀ ॥
ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ ॥
ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ ॥
ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ ॥
ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ ॥
ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ ॥੮॥

ਸਲੋਕੁ ਮਃ ੩ ॥
ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥
ਭਿਖਿਆ ਨਾਮੁ ਸੰਤੋਖੁ ਮੜੀ ਸਦਾ ਸਚੁ ਹੈ ਨਾਲਿ ॥
ਭੇਖੀ ਹਾਥ ਨ ਲਧੀਆ ਸਭ ਬਧੀ ਜਮਕਾਲਿ ॥
ਨਾਨਕ ਗਲਾ ਝੂਠੀਆ ਸਚਾ ਨਾਮੁ ਸਮਾਲਿ ॥੧॥

ਮਃ ੩ ॥
ਜਿਤੁ ਦਰਿ ਲੇਖਾ ਮੰਗੀਐ ਸੋ ਦਰੁ ਸੇਵਿਹੁ ਨ ਕੋਇ ॥
ਐਸਾ ਸਤਿਗੁਰੁ ਲੋੜਿ ਲਹੁ ਜਿਸੁ ਜੇਵਡੁ ਅਵਰੁ ਨ ਕੋਇ ॥
ਤਿਸੁ ਸਰਣਾਈ ਛੂਟੀਐ ਲੇਖਾ ਮੰਗੈ ਨ ਕੋਇ ॥
ਸਚੁ ਦ੍ਰਿੜਾਏ ਸਚੁ ਦ੍ਰਿੜੁ ਸਚਾ ਓਹੁ ਸਬਦੁ ਦੇਇ ॥
ਹਿਰਦੈ ਜਿਸ ਦੈ ਸਚੁ ਹੈ ਤਨੁ ਮਨੁ ਭੀ ਸਚਾ ਹੋਇ ॥
ਨਾਨਕ ਸਚੈ ਹੁਕਮਿ ਮੰਨਿਐ ਸਚੀ ਵਡਿਆਈ ਦੇਇ ॥
ਸਚੇ ਮਾਹਿ ਸਮਾਵਸੀ ਜਿਸ ਨੋ ਨਦਰਿ ਕਰੇਇ ॥੨॥

**ਮ.੩ :** ਮਨ ਵਿਚ (ਵਿਕਾਰਾਂ ਦੀਆਂ) ਅਨੇਕ ਤਰੰਗਾਂ ਹਨ, (ਫਿਰ) ਪ੍ਰਭੂ ਦੇ ਦੁਆਰ ਉਪਰ ਕਿਵੇਂ ਖ਼ਲਾਸੀ ਹੋ ਸਕਦੀ ਹੈ? (ਉਤਰ—) ਨਾਨਕ (ਦਾ ਕਥਨ ਹੈ ਕਿ) ਜੇ (ਕੋਈ ਸਾਧਕ) ਸੱਚੇ ਅਪਾਰ ਪ੍ਰਭੂ ਦੇ ਗੂੜ੍ਹੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਮਸਤ ਰਹੇ, ਜੇ ਚਿੱਤ ਸਤਿਸਰੂਪ ਵਿਚ ਲਗ ਜਾਏ ਤਾਂ ਗੁਰੂ ਦੀ ਕ੍ਰਿਪਾ ਨਾਲ ਖ਼ਲਾਸੀ ਹੋ ਸਕਦੀ ਹੈ।੨।

**ਪਉੜੀ :** ਹਰਿ ਦਾ ਨਾਮ ਅਮੋਲਕ ਹੈ, (ਉਸ ਦੀ) ਕੀਮਤ ਕਿਵੇਂ ਪਾਈ ਜਾ ਸਕਦੀ ਹੈ, (ਪ੍ਰਭੂ ਨੇ) ਆਪ ਹੀ ਸਾਰੀ ਸ੍ਰਿਸ਼ਟੀ ਸਿਰਜੀ ਹੈ ਅਤੇ ਆਪ ਹੀ (ਉਸ ਵਿਚ) ਵਰਤ ਰਿਹਾ ਹੈ। ਗੁਰੂ ਦੁਆਰਾ (ਪ੍ਰਭੂ ਦਾ) ਜਸ-ਗਾਨ ਕਰਦੇ ਰਹੀਏ, (ਤਾਂ) ਸੱਚੇ (ਨਾਮ) ਦੁਆਰਾ (ਉਸ ਦਾ) ਮੁੱਲ ਪਾਇਆ ਜਾ ਸਕਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਹਿਰਦੇ ਰੂਪ) ਕਮਲ ਖਿੜਦਾ ਹੈ, ਇਸ ਤਰ੍ਹਾਂ ਹਰਿ ਦਾ (ਨਾਮ-)ਰਸ ਪੀਤਾ ਜਾਂਦਾ ਹੈ। (ਫਿਰ) ਜਨਮ ਮਰਨ ਦਾ ਗੇੜ ਰੁਕ ਜਾਂਦਾ ਹੈ ਅਤੇ ਸਹਿਜ ਸੁਖ ਵਿਚ ਸੁੱਤਾ ਰਹੀਦਾ ਹੈ।੭।

**ਸਲੋਕੁ ਮ.੧ :** ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਸੱਚੇ ਪ੍ਰਭੂ ਦੇ ਸੱਚੇ (ਰੰਗ ਵਿਚ) ਰੰਗਿਆ ਹੋਇਆ ਹੈ, (ਉਹ) ਪੂਰੀ ਤਰ੍ਹਾਂ ਲਾਲੋ ਲਾਲ ਹੈ। (ਉਸ ਦਾ ਰੰਗ) ਨ ਮੈਲਾ ਹੁੰਦਾ ਹੈ, ਨ ਫਿਕਾ ਪੈਂਦਾ ਹੈ, ਨ ਉਹ ਭਗਵਾ ਹੈ ਅਤੇ ਨ ਹੀ ਕੱਚਾ (ਹੁੰਦਾ ਹੈ)।੧।

**ਮ.੩ :** ਸਹਿਜ ਅਵਸਥਾ ਰੂਪ ਬਨਸਪਤੀ (ਅਰਥਾਤ ਸਤਿਸੰਗਤ) ਵਿਚ ਫੁਲ ਫਲ (ਲਗੇ ਹਨ, ਉਸ ਵਿਚ) ਭੈ ਨੂੰ ਦੂਰ ਕਰਕੇ (ਗੁਰਮੁਖ ਰੂਪ) ਭੌਰਾ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਇਕ ਬ੍ਰਿਛ ਹੈ, (ਉਸ ਨੂੰ ਨਾਮ ਰੂਪ) ਇਕੋ ਫੁਲ (ਲਗਿਆ ਹੋਇਆ ਹੈ ਅਤੇ ਗੁਰਮੁਖ ਹੀ) ਭੌਰਾ ਹੈ।੨।

**ਪਉੜੀ :** ਜੋ ਸੇਵਕ ਮਨ ਨਾਲ ਲੜਦੇ ਹਨ, ਉਹ ਸ਼ਿਰੋਮਣੀ ਸੂਰਮੇ ਹਨ। ਜਿਨ੍ਹਾਂ (ਵਿਅਕਤੀਆਂ ਨੇ) ਆਪਣੇ ਆਪ ਨੂੰ ਪਛਾਣਿਆ ਹੈ, (ਉਹ) ਹਰਿ ਨਾਲ ਹਮੇਸ਼ਾ ਮਿਲੇ ਰਹਿੰਦੇ ਹਨ (ਅਰਥਾਤ ਆਪਣੇ ਆਪ ਵਿਚ ਮਗਨ ਰਹਿੰਦੇ ਹਨ)। ਗਿਆਨਵਾਨਾਂ ਦੀ ਇਹ ਮਹਾਨਤਾ ਹੈ (ਕਿ ਉਹ ਭਟਕਣ ਦੀ ਥਾਂ) ਮਨ ਵਿਚ ਹੀ ਟਿਕੇ ਰਹਿੰਦੇ ਹਨ। (ਜਿਨ੍ਹਾਂ ਨੇ) ਸੱਚ ਵਿਚ ਧਿਆਨ ਲਗਾਇਆ ਹੈ, (ਉਨ੍ਹਾਂ ਨੇ) ਹਰਿ ਜੀ ਦਾ ਠਿਕਾਣਾ ਪ੍ਰਾਪਤ ਕਰ ਲਿਆ ਹੈ। ਜਿਨ੍ਹਾਂ (ਸਾਧਕਾਂ) ਨੇ ਗੁਰੂ ਦੀ ਕ੍ਰਿਪਾ ਨਾਲ ਮਨ ਨੂੰ ਜਿਤ ਲਿਆ ਹੈ, ਉਨ੍ਹਾਂ ਨੇ (ਮਾਨੋ) ਜਗ ਜਿਤ ਲਿਆ ਹੈ।੮।

**ਸਲੋਕੁ ਮ. ੩ :** (ਜੇ ਮੈਂ) ਜੋਗੀ ਹੋ ਕੇ ਜਗਤ ਵਿਚ ਭੌਂਦਾ ਫਿਰਾਂ ਅਤੇ ਘਰ ਘਰ ਤੋਂ ਭਿਖਿਆ ਲਵਾਂ। (ਪਰ ਈਸ਼ਵਰੀ) ਦਰਗਾਹ ਵਿਚ (ਤਾਂ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ, (ਮੈਂ) ਕਿਸ ਕਿਸ ਦਾ ਉਤਰ ਦਿਆਂ? ਜਿਸ (ਵਿਅਕਤੀ) ਨੇ ਨਾਮ ਨੂੰ ਭਿਖਿਆ ਬਣਾਇਆ ਹੈ ਅਤੇ ਸੰਤੋਖ ਨੂੰ ਕੋਠੇ (*ਮੜ੍ਹੀ*) ਵਜੋਂ ਗ੍ਰਹਿਣ ਕੀਤਾ ਹੈ, ਸਤਿਸਰੂਪ (ਪ੍ਰਭੂ) ਸਦਾ (ਉਸ ਦੇ) ਨਾਲ ਹੈ। ਭੇਖਾਂ ਨਾਲ (ਰੱਬੀ) ਭੇਦ (*ਹਾਥ*) ਨਹੀਂ ਲਭਦਾ, ਸਾਰੀ (ਲੋਕਾਈ) ਜਮਕਾਲ ਨੇ ਬੰਨ੍ਹੀ ਹੋਈ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਾਣੀ! ਹੋਰ) ਗੱਲਾਂ ਝੂਠੀਆਂ ਹਨ, (ਕੇਵਲ) ਸੱਚੇ ਨਾਮ ਦਾ ਸਿਮਰਨ ਕਰ।੧।

**ਮ.੩ :** ਜਿਸ ਦੁਆਰ ਉਤੇ (ਰਿਹਾਂ ਕਰਮਾਂ ਦਾ) ਲੇਖਾ ਮੰਗਿਆ ਜਾਵੇ, ਉਸ ਦਰ ਨੂੰ ਕੋਈ ਵੀ ਨ ਸੇਵਿਓ। ਅਜਿਹਾ ਸਤਿਗੁਰੂ ਲਭ ਲਵੋ, ਜਿਸ ਜਿੰਨਾ ਵੱਡਾ ਹੋਰ ਕੋਈ ਨ ਹੋਵੇ। ਉਸ ਦੀ ਸ਼ਰਣ ਵਿਚ ਪਿਆਂ ਹੀ ਮੁਕਤ ਹੋਈਦਾ ਹੈ, (ਫਿਰ) ਕੋਈ ਲੇਖਾ ਨਹੀਂ ਮੰਗਦਾ। (ਉਹ ਆਪ) ਸੱਚ (ਨੂੰ) ਦ੍ਰਿੜ੍ਹ ਕਰਦਾ ਹੈ, (ਹੋਰਨਾਂ ਨੂੰ) ਸੱਚ ਦ੍ਰਿੜ੍ਹ ਕਰਾਉਂਦਾ ਹੈ ਅਤੇ ਸੱਚਾ ਉਪਦੇਸ਼ ਦਿੰਦਾ ਹੈ। ਜਿਸ (ਵਿਅਕਤੀ) ਦੇ ਹਿਰਦੇ ਵਿਚ ਸੱਚ ਹੈ, (ਉਸ ਦਾ) ਤਨ ਮਨ ਵੀ ਸੱਚਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੇ) ਸੱਚੇ (ਪ੍ਰਭੂ) ਦਾ ਹੁਕਮ ਮੰਨੀਏ, (ਤਾਂ ਉਹ) ਸੱਚੀ ਵਡਿਆਈ ਬਖ਼ਸ਼ਦਾ ਹੈ। ਜਿਸ (ਸਾਧਕ) ਉਪਰ (ਪ੍ਰਭੂ) ਮਿਹਰ ਦੀ ਨਜ਼ਰ ਕਰ ਦੇਵੇ, (ਉਹ) ਸੱਚੇ (ਪਰਮਾਤਮਾ) ਵਿਚ ਸਮਾ ਜਾਂਦਾ ਹੈ।੨।

ਪਉੜੀ ॥
ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥
ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥
ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ ॥
ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥
ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥੯॥

ਸਲੋਕੁ ਮਃ ੩ ॥
ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ ॥
ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ ॥
ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰਿ ॥
ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ ॥੧॥

ਮਃ ੩ ॥
ਮਾਰੂ ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ ॥
ਨਾਨਕ ਜੇ ਇਹੁ ਮਾਰੀਐ ਗੁਰ ਸਬਦੀ ਵੀਚਾਰਿ ॥
ਏਹੁ ਮਨੁ ਮਾਰਿਆ ਨਾ ਮਰੈ ਜੇ ਲੋਚੈ ਸਭੁ ਕੋਇ ॥
ਨਾਨਕ ਮਨ ਹੀ ਕਉ ਮਨੁ ਮਾਰਸੀ ਜੇ ਸਤਿਗੁਰੁ ਭੇਟੈ ਸੋਇ ॥੨॥

ਪਉੜੀ ॥
ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ ॥
ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ ॥
ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ ॥
ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ ॥
ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ ਬਲਿ ਜਾਸਾ ॥੧੦॥

ਸਲੋਕੁ ਮਃ ੩ ॥
ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ॥ਨਵ ਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ॥*
ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ॥ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ॥੧॥

ਮਃ ੩ ॥
ਆਪਿ ਉਪਾਏ ਕਰੇ ਆਪਿ ਆਪੇ ਨਦਰਿ ਕਰੇਇ ॥
ਆਪੇ ਦੇ ਵਡਿਆਈਆ ਕਹੁ ਨਾਨਕ ਸਚਾ ਸੋਇ ॥੨॥

ਪਉੜੀ ॥
ਕੰਟਕੁ ਕਾਲੁ ਏਕੁ ਹੈ ਹੋਰੁ ਕੰਟਕੁ ਨ ਸੂਝੈ॥ ਅਫਰਿਓ ਜਗ ਮਹਿ ਵਰਤਦਾ ਪਾਪੀ ਸਿਉ ਲੂਝੈ॥
ਗੁਰ ਸਬਦੀ ਹਰਿ ਭੇਦੀਐ ਹਰਿ ਜਪਿ ਹਰਿ ਬੂਝੈ॥ ਸੋ ਹਰਿ ਸਰਣਾਈ ਛੁਟੀਐ ਜੋ ਮਨ ਸਿਉ ਜੂਝੈ॥
ਮਨਿ ਵੀਚਾਰਿ ਹਰਿ ਜਪੁ ਕਰੇ ਹਰਿ ਦਰਗਹ ਸੀਝੈ ॥੧੧॥

---

* ਇਹ ਦੋ ਤੁਕਾਂ ਗੁ.ਗ੍ਰੰ. ਪੰਨਾ 1413 ਉਪਰ (ਤੀਜੇ ਸ਼ਲੋਕ) ਵਜੋਂ ਵੀ ਆਉਂਦੀਆਂ ਹਨ।

**ਪਉੜੀ :** ਇਨ੍ਹਾਂ ਨੂੰ ਸੂਰਮਾ ਨਹੀਂ ਕਿਹਾ ਜਾਂਦਾ ਜੋ ਹੰਕਾਰ ਵਿਚ ਮਰਦੇ ਹੋਏ ਦੁਖ ਪਾਉਂਦੇ ਹਨ। (ਉਹ) ਅਗਿਆਨੀ ਆਪਣੇ ਆਪ ਨੂੰ ਪਛਾਣਦੇ ਨਹੀਂ ਹਨ ਅਤੇ ਦ੍ਵੈਤ-ਭਾਵ ਵਿਚ ਖੁਆਰ ਹੁੰਦੇ ਰਹਿੰਦੇ ਹਨ। (ਉਹ) ਤੀਬਰ ਕ੍ਰੋਧ ਸਹਿਤ ਲੜਦੇ ਹਨ ਅਤੇ ਅਗੇ ਪਿਛੇ ਦੁਖ ਹੀ ਪਾਉਂਦੇ ਹਨ। ਹਰਿ ਨੂੰ ਹੰਕਾਰ ਚੰਗਾ ਨਹੀਂ ਲਗਦਾ, (ਇਹ ਗੱਲ) ਵੇਦ (ਆਦਿ ਧਰਮ ਗ੍ਰੰਥ) ਕੂਕ ਕੂਕ ਕੇ ਸੁਣਾਉਂਦੇ ਹਨ। (ਜੋ) ਹੰਕਾਰ ਵਿਚ ਮਰਦੇ ਹਨ (ਉਹ) ਗਤਿ ਤੋਂ ਬਿਨਾ ਹੀ ਜਾਂਦੇ ਹਨ। (ਉਹ) ਮਰ ਕੇ ਜੰਮਦੇ ਹਨ ਅਤੇ ਫਿਰ ਫਿਰ (ਜੂਨਾਂ ਵਿਚ) ਆਉਂਦੇ ਹਨ।੯।

**ਸਲੋਕੁ ਮ. ੩ :** ਕਾਂ ਚਿੱਟਾ ਨਹੀਂ ਹੋ ਸਕਦਾ, ਲੋਹੇ ਦੀ ਬੇੜੀ ਨਾਲ ਪਾਰ ਨਹੀਂ (ਪਾਇਆ ਜਾ ਸਕਦਾ)। (ਜੇ ਸਾਧਕ) ਪਿਆਰੇ (ਪ੍ਰਭੂ ਦੇ ਨਾਮ) ਪਦਾਰਥ ਨੂੰ ਮਨ ਵਿਚ ਵਸਾ ਲਏ, (ਤਾਂ ਉਸ ਨੂੰ) ਸਵਾਰਨ ਵਾਲਾ ਧੰਨ ਹੈ। (ਜੋ) ਹੁਕਮ ਨੂੰ ਪਛਾਣਦਾ ਹੈ, (ਉਹ) ਉਜਲਾ/ਪਵਿਤਰ ਹੋ ਜਾਂਦਾ ਹੈ, ਜਿਵੇਂ ਕਾਠ ਦੇ ਸਿਰ 'ਤੇ ਲੋਹਾ ਵੀ ਪਾਰ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਤ੍ਰਿਸ਼ਨਾ ਨੂੰ ਤਿਆਗ ਕੇ (ਈਸ਼ਵਰੀ) ਭੈ ਵਿਚ ਵਸਦਾ ਹੈ, (ਉਸ ਸਾਧਕ ਦੀ) ਕਰਨੀ ਉਤਮ ਹੈ।੧।

ਮ.੩ : ਜੋ (ਵਿਅਕਤੀ ਮਨ ਨੂੰ ਮਾਰਨ ਲਈ) ਮਾਰੂ ਥਲ ਵਿਚ ਗਏ, (ਉਹ) ਮੂਰਖ (ਮਨ ਨੂੰ) ਮਾਰ ਨਹੀਂ ਸਕੇ। ਨਾਨਕ (ਦਾ ਕਥਨ ਹੈ ਕਿ) ਜੇ ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਇਸ (ਮਨ) ਨੂੰ ਮਾਰੀਏ (ਤਾਂ ਹੀ ਮਰਦਾ ਹੈ)। (ਆਪਣੇ ਬਲ 'ਤੇ) ਇਹ ਮਨ ਮਾਰਿਆਂ ਨਹੀਂ ਮਰਦਾ, ਜੇ ਹਰ ਕੋਈ ਲੋਚਦਾ ਰਹੇ। ਨਾਨਕ (ਦਾ ਕਥਨ ਹੈ ਕਿ) ਜੇ ਉਹ ਸਤਿਗੁਰੂ ਮਿਲ ਪਏ (ਤਾਂ ਅੰਧਕਾਰਮਈ) ਮਨ ਨੂੰ (ਪ੍ਰਕਾਸ਼ਮਈ) ਮਨ ਮਾਰ ਲੈਂਦਾ ਹੈ।੨।

**ਪਉੜੀ :** (ਪ੍ਰਭੂ ਨੇ) ਦੋਵੇਂ ਧਿਰਾਂ (ਮਾੜੀ ਅਤੇ ਚੰਗੀ) ਪੈਦਾ ਕੀਤੀਆਂ ਹਨ (ਅਤੇ ਉਨ੍ਹਾਂ) ਵਿਚ ਜੀਵਾਤਮਾ (*ਸਿਵ*) ਅਤੇ ਮਾਇਆ (*ਸਕਤਿ*) ਦਾ ਵਾਸਾ ਹੈ। ਮਾਇਆ ਦੁਆਰਾ ਕਿਸੇ ਨੇ ਵੀ (ਪ੍ਰਭੂ ਨੂੰ) ਨਹੀਂ ਪਾਇਆ, ਫਿਰ ਫਿਰ ਜੰਮਦਾ ਅਤੇ ਨਸ਼ਟ ਹੁੰਦਾ ਹੈ। ਗੁਰੂ ਦੀ ਸੇਵਾ ਕਰਨ ਅਤੇ ਸੁਆਸ ਗਿਰਾਸ (ਨਾਮ) ਜਪਣ ਨਾਲ ਸ਼ਾਂਤੀ ਪਾਈਦੀ ਹੈ। ਸਿਮ੍ਰਤੀਆਂ ਅਤੇ ਸ਼ਾਸਤ੍ਰਾਂ ਨੂੰ ਪਰਖ ਲਵੋ, ਹਰਿ ਦਾ ਦਾਸ ਹੀ ਉਤਮ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਕੋਈ ਵੀ ਸਥਿਰ ਨਹੀਂ ਹੈ, (ਇਸ ਕਰਕੇ ਮੈਂ) ਨਾਮ ਤੋਂ ਸਦਕੇ ਜਾਂਦਾ ਹਾਂ।੧੦।

**ਸਲੋਕੁ ਮ. ੩:** (ਜੇ ਮੈਂ) ਪੰਡਿਤ ਅਤੇ ਜੋਤਿਸ਼ੀ ਹੋ ਜਾਵਾਂ ਅਤੇ ਚੌਹਾਂ ਵੇਦਾਂ ਨੂੰ ਮੂੰਹ ਨਾਲ ਪੜ੍ਹਦਾ ਰਹਾਂ। ਆਪਣੇ ਚਜ ਅਤੇ ਵਿਚਾਰ ਕਰਕੇ (ਪ੍ਰਿਥਵੀ ਦੇ) ਨੌਂ ਖੰਡਾਂ ਵਿਚ ਪੂਜਿਆ ਜਾਵਾਂ। (ਪਰ) ਅਜਿਹਾ ਨ ਹੋਵੇ ਕਿ ਸੱਚੀ ਗੱਲ ਭੁਲ ਜਾਏ ਕਿ ਚੌਕੇ ਵਿਚ ਕੋਈ ਨਹੀਂ ਭਿਟਦਾ। ਨਾਨਕ (ਦਾ ਕਥਨ ਹੈ ਕਿ ਸਾਰੇ) ਚੌਕੇ ਝੂਠੇ ਹੁੰਦੇ ਹਨ, ਸੱਚਾ (ਤਾਂ ਕੇਵਲ) ਇਕੋ (ਪ੍ਰਭੂ ਹੀ) ਹੈ।੧।

**ਮ. ੩ :** (ਪ੍ਰਭੂ) ਆਪ (ਜੀਵ) ਪੈਦਾ ਕਰਦਾ ਹੈ, ਆਪ ਹੀ (ਉਨ੍ਹਾਂ ਦੀ ਵਿਵਸਥਾ) ਕਰਦਾ ਹੈ ਅਤੇ ਆਪ ਹੀ ਮਿਹਰ ਦੀ ਨਜ਼ਰ ਕਰਦਾ ਹੈ। ਨਾਨਕ ਦਾ ਕਥਨ ਹੈ ਕਿ ਉਹ ਸੱਚਾ (ਪ੍ਰਭੂ) ਆਪ ਹੀ ਵਡਿਆਈਆਂ ਬਖ਼ਸ਼ਦਾ ਹੈ।੨।

**ਪਉੜੀ :** (ਸੰਸਾਰ ਵਿਚ) ਕਾਲ ਰੂਪ ਇਕ ਕੰਡਾ ਹੈ, (ਉਸ ਤੋਂ ਭਿੰਨ) ਹੋਰ ਕੋਈ ਕੰਡਾ ਨਹੀਂ ਸੁਝਦਾ। (ਉਹ) ਆਫਰਿਆ ਹੋਇਆ ਜਗਤ ਵਿਚ ਫਿਰਦਾ ਹੈ ਅਤੇ ਪਾਪੀਆਂ ਨਾਲ ਲੜਦਾ ਹੈ। (ਜੋ) ਗੁਰੂ ਦੇ ਸ਼ਬਦ ਦੁਆਰਾ ਹਰਿ ਦੇ ਭੇਦ ਨੂੰ ਪਾ ਲੈਂਦਾ ਹੈ, (ਉਹ) ਹਰਿ ਨੂੰ ਜਪ ਕੇ ਉਸ ਨੂੰ ਸਮਝ ਲੈਂਦਾ ਹੈ। ਜੋ ਆਪਣੇ ਮਨ ਨਾਲ ਲੜਦਾ ਹੈ, ਉਹ (ਵਿਅਕਤੀ) ਹਰਿ ਦੀ ਸ਼ਰਣ ਵਿਚ ਪੈਣ ਨਾਲ (ਕਾਲ ਦੇ ਡਰ ਤੋਂ) ਛੁਟਕਾਰਾ ਪਾ ਸਕਦਾ ਹੈ। ਜੋ (ਵਿਅਕਤੀ) ਮਨ ਵਿਚ ਵਿਚਾਰ ਕਰਕੇ ਹਰਿ ਦਾ ਸਿਮਰਨ ਕਰਦਾ ਹੈ, (ਉਹ) ਹਰਿ ਦੀ ਦਰਗਾਹ ਵਿਚ ਸਫਲ ਹੁੰਦਾ ਹੈ।੧੧।

ਸਲੋਕੁ ਮਃ ੧ ॥
ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥
ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥
ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥
ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥੧॥

ਮਃ ੧ ॥
ਅਲਗਉ ਜੋਇ ਮਧੂਕੜਉ ਸਾਰੰਗਪਾਣਿ ਸਬਾਇ ॥
ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ ॥੨॥

ਪਉੜੀ ॥
ਮਨਮੁਖ ਕਾਲੁ ਵਿਆਪਦਾ ਮੋਹਿ ਮਾਇਆ ਲਾਗੇ ॥
ਖਿਨ ਮਹਿ ਮਾਰਿ ਪਛਾੜਸੀ ਭਾਇ ਦੂਜੈ ਠਾਗੇ ॥
ਫਿਰਿ ਵੇਲਾ ਹਥਿ ਨ ਆਵਈ ਜਮ ਕਾ ਡੰਡੁ ਲਾਗੇ ॥
ਤਿਨ ਜਮ ਡੰਡੁ ਨ ਲਗਈ ਜੋ ਹਰਿ ਲਿਵ ਜਾਗੇ ॥
ਸਭ ਤੇਰੀ ਤੁਧੁ ਛਡਾਵਣੀ ਸਭ ਤੁਧੈ ਲਾਗੇ ॥੧੨॥

ਸਲੋਕੁ ਮਃ ੧ ॥
ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ ॥
ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ ॥੧॥

ਮਃ ੧ ॥
ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ ਅਪਾਰੁ ॥
ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ ॥੨॥

ਮਃ ੧ ॥
ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ ॥
ਮਾਥੈ ਊਭੈ ਜਮੁ ਮਾਰਸੀ ਨਾਨਕ ਮੇਲਣੁ ਨਾਮਿ ॥੩॥

ਪਉੜੀ ॥
ਆਪੇ ਪਿੰਡੁ ਸਵਾਰਿਓਨੁ ਵਿਚਿ ਨਵ ਨਿਧਿ ਨਾਮੁ ॥
ਇਕਿ ਆਪੇ ਭਰਮਿ ਭੁਲਾਇਅਨੁ ਤਿਨ ਨਿਹਫਲ ਕਾਮੁ ॥
ਇਕਨੀ ਗੁਰਮੁਖਿ ਬੁਝਿਆ ਹਰਿ ਆਤਮ ਰਾਮੁ ॥
ਇਕਨੀ ਸੁਣਿ ਕੈ ਮੰਨਿਆ ਹਰਿ ਊਤਮ ਕਾਮੁ ॥
ਅੰਤਰਿ ਹਰਿ ਰੰਗੁ ਉਪਜਿਆ ਗਾਇਆ ਹਰਿ ਗੁਣ ਨਾਮੁ ॥੧੩॥

ਸਲੋਕੁ ਮਃ ੧ ॥
ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ ॥
ਅਤਿ ਡਾਹਪਣਿ ਦੁਖੁ ਘਣੋ ਤੀਨੇ ਥਾਵ ਭਰੀਡੁ ॥੧॥

ਮਃ ੧ ॥
ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ ॥
ਨਾਨਕ ਨਾਮੁ ਸਮਾਲਿ ਤੂ ਬੀਜਉ ਅਵਰੁ ਨ ਕੋਇ ॥੨॥

**ਸਲੋਕੁ ਮ. ੧ :** ਰਜ਼ਾ ਵਾਲੇ (ਪ੍ਰਭੂ) ਦੇ ਹੁਕਮ (ਵਿਚ ਰਹਿਣ ਨਾਲ ਉਸ ਨਾਲ) ਬਣ ਆਉਂਦੀ (*ਸਾਖਤੀ*) ਹੈ। (ਪ੍ਰਭੂ ਦੀ) ਦਰਗਾਹ ਵਿਚ ਸੱਚ ਹੀ ਪ੍ਰਵਾਨ ਚੜ੍ਹਦਾ ਹੈ। (ਹੇ ਭਾਈ!) ਪ੍ਰਭੂ ਲੇਖਾ ਮੰਗੇਗਾ, (ਇਸ ਲਈ) ਦੁਨਿਆਵੀ (ਪਦਾਰਥਾਂ ਨੂੰ) ਵੇਖ ਕੇ ਨ ਭੁਲ। ਜੋ (ਵਿਅਕਤੀ) ਦਿਲ ਦੀ ਨਿਗਰਾਨੀ (*ਦਰਵਾਨੀ*) ਕਰਦਾ ਹੈ, (ਉਹ) ਦਿਲ ਨੂੰ ਸਹੀ ਕਰਕੇ (ਸੱਚੀ) ਫ਼ਕੀਰੀ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਇਸ਼ਕ ਅਤੇ ਪ੍ਰੀਤ ਦਾ ਲੇਖਾ ਕਰਤਾ ਪੁਰਖ ਪਾਸ ਹੁੰਦਾ ਹੈ।੧।

**ਮ.੧ :** ਜੋ (ਸਾਧਕ) ਭੌਰੇ (*ਮਧੁਕਰਉ*) ਵਾਂਗ (*ਫੁਲਾਂ ਤੋਂ*) ਨਿਰਲੇਪ ਰਹਿ ਕੇ ਸਰਬਤ੍ਰ ਪ੍ਰਭੂ (*ਸਾਰੰਗ ਪਾਣਿ*) ਨੂੰ ਵੇਖਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਵਿਅਕਤੀ) (ਸ਼ਬਦ ਰੂਪ) ਹੀਰੇ ਨਾਲ (ਮਨ ਰੂਪ) ਹੀਰੇ ਨੂੰ ਵਿੰਨ੍ਹ ਲੈਂਦਾ ਹੈ, (ਪ੍ਰਭੂ ਉਸ ਨੂੰ) ਪ੍ਰੇਮ ਸਹਿਤ ਗਲੇ ਨਾਲ (ਲਗਾ ਲੈਂਦਾ ਹੈ)।੨।

**ਪਉੜੀ :** ਮਨਮੁਖ (ਵਿਅਕਤੀ) ਨੂੰ ਕਾਲ ਵਿਆਪਦਾ ਹੈ (ਕਿਉਂਕਿ ਉਹ) ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ। (ਜੋ) ਦ੍ਵੈਤ-ਭਾਵ ਵਿਚ ਠਗੇ ਹੋਏ ਹਨ, (ਉਨ੍ਹਾਂ ਨੂੰ ਕਾਲ) ਛਿਣ ਭਰ ਵਿਚ ਮਾਰ ਕੇ ਪਰੇ ਕਰ ਦਿੰਦਾ ਹੈ। (ਜਦੋਂ) ਜਮ ਦਾ ਡੰਡਾ (ਸਿਰ ਉਪਰ) ਵਜਦਾ ਹੈ (ਤਾਂ ਉਨ੍ਹਾਂ ਨੂੰ) ਫਿਰ (ਮਨੁੱਖ ਜਨਮ ਦਾ) ਮੌਕਾ ਨਹੀਂ ਮਿਲਦਾ। (ਉਨ੍ਹਾਂ ਨੂੰ) ਜਮ ਦਾ ਡੰਡਾ ਨਹੀਂ ਲਗਦਾ, ਜੋ ਹਰਿ ਵਿਚ ਲਿਵ ਲਗਾ ਕੇ ਸਚੇਤ ਰਹਿੰਦੇ ਹਨ। (ਹੇ ਪ੍ਰਭੂ!) ਸਾਰੀ (ਸ੍ਰਿਸ਼ਟੀ) ਤੇਰੀ ਹੈ, ਤੂੰ ਹੀ (ਜਮ ਤੋਂ) ਛੁੜਵਾਉਣੀ ਹੈ, ਸਭ ਤੇਰੇ ਨਾਲ ਜੁੜੇ ਹੋਏ ਹਨ।੧੨।

**ਸਲੋਕੁ ਮ. ੧ :** (ਹੇ ਜਿਗਿਆਸੂ!) ਸਭ ਵਿਚ ਨ ਨਸ਼ਟ ਹੋਣ ਵਾਲੇ ਪ੍ਰਭੂ (*ਅਗਛਮੀ*) ਨੂੰ ਵੇਖ, (ਕਿਉਂਕਿ) ਮਾਇਆ (*ਆਥਿ*) ਵਿਚ ਬਹੁਤ ਦੁਖ ਹਨ। (ਮਨੁੱਖ) ਕਲਰ ਲਦਦਾ ਹੈ, (ਉਸ ਨੇ) ਭਵ-ਸਾਗਰ ਲੰਘਣਾ ਹੈ, (ਪਰ) ਪਲੇ ਨ ਰਾਸ ਹੈ ਅਤੇ ਨ ਹੀ ਲਾਭ।੧।

**ਮ.੧ :** (ਹੇ ਪ੍ਰਭੂ! ਜਿਸ ਮਨੁੱਖ ਪਾਸ) ਸੱਚੇ ਨਾਮ ਦੀ ਪੂੰਜੀ ਹੈ, (ਜਿਸ ਪਾਸ) ਤੂੰ ਆਪ ਹੀ ਅਖੁਟ ਅਤੇ ਅਪਾਰ ਧਨ ਹੈਂ। ਨਾਨਕ (ਦਾ ਕਥਨ ਹੈ ਕਿ ਜਿਸ ਪਾਸੇ ਇਹ) ਪਵਿਤਰ ਸੌਦਾ ਹੈ, (ਉਹ) ਸ਼ਾਹ ਅਤੇ ਵਪਾਰ (ਦੋਵੇਂ) ਧੰਨ ਹਨ।੨।

**ਮ.੧ :** (ਹਰਿ ਦੀ) ਪੂਰਬਲੀ ਪ੍ਰੀਤ ਨੂੰ ਪਛਾਣ ਲੈ ਅਤੇ (ਅੰਦਰ ਵਸਦੇ) ਵੱਡੇ ਸੁਆਮੀ ਦਾ (ਆਨੰਦ) ਮਾਣ ਲੈ। ਨਾਨਕ (ਦਾ ਕਥਨ ਹੈ ਕਿ ਅਜਿਹਾ ਸਾਧਕ) ਨਾਮ ਨੂੰ ਮਿਲਣ ਨਾਲ (ਸਿਰ ਉਪਰ) ਖੜੋਤੇ ਜਮ ਨੂੰ ਮੂੰਹ ਦੇ ਭਾਰ ਮਾਰ ਦਿੰਦਾ ਹੈ।੩।

**ਪਉੜੀ :** (ਪ੍ਰਭੂ ਨੇ) ਆਪ ਹੀ (ਮਨੁੱਖ ਦੇ) ਸ਼ਰੀਰ ਨੂੰ ਸਵਾਰਿਆ ਹੈ ਅਤੇ (ਉਸ) ਵਿਚ ਨੌਂ ਨਿਧੀਆਂ ਰੂਪ ਨਾਮ ਪਾਇਆ ਹੈ। ਕਈਆਂ ਨੂੰ (ਪ੍ਰਭੂ ਨੇ) ਆਪ ਹੀ ਭਰਮਾਂ ਵਿਚ ਭੁਲਾਇਆ ਹੋਇਆ ਹੈ, ਉਨ੍ਹਾਂ ਦੇ (ਸਾਰੇ) ਕੰਮ ਨਿਸਫਲ ਹਨ। ਕਈਆਂ ਨੇ ਗੁਰੂ ਦੁਆਰਾ ਸਮਝਿਆ ਹੈ ਕਿ ਸਰਬਤ੍ਰ ਪ੍ਰਭੂ ਪਸਰਿਆ ਹੋਇਆ ਹੈ। ਕਈਆਂ ਨੇ ਪਰਮਾਤਮਾ (ਦਾ ਨਾਮ) ਸੁਣ ਕੇ ਮੰਨਿਆ ਹੈ (ਜੋ ਉਨ੍ਹਾਂ ਲਈ) ਸ੍ਰੇਸ਼ਠ ਕੰਮ ਹੈ। (ਉਨ੍ਹਾਂ ਦੇ) ਹਿਰਦੇ ਵਿਚ ਹਰਿ ਦਾ ਪ੍ਰੇਮ (ਰੰਗੁ) ਪੈਦਾ ਹੋਇਆ ਹੈ, (ਫਲਸਰੂਪ ਉਨ੍ਹਾਂ ਨੇ) ਹਰਿ ਦੇ ਗੁਣਾਂ ਅਤੇ ਨਾਮ ਦਾ ਗਾਇਨ ਕੀਤਾ ਹੈ।੧੩।

**ਸਲੋਕੁ ਮ. ੧ :** ਭੋਲੇ-ਪਨ ਨਾਲ (ਪ੍ਰਭੂ ਦਾ) ਭੈ ਮਨ ਵਿਚ ਵਸਦਾ ਹੈ। (ਇਹੋ) ਇਕ ਰਸਤਾ ਹੈ ਅਤੇ (ਇਹੋ ਇਕ) ਚਾਲ (*ਹੀਡੁ*) ਹੈ। ਅਤਿ ਅਧਿਕ ਸਾੜੇ ਨਾਲ ਬਹੁਤ ਦੁਖ ਹੁੰਦਾ ਹੈ, (ਇਸ ਨਾਲ) ਤਿੰਨੋਂ ਥਾਵਾਂ (ਅਰਥਾਤ ਮਨ ਬਾਣੀ ਅਤੇ ਸ਼ਰੀਰ) ਭ੍ਰਸ਼ਟੀਆਂ ਰਹਿੰਦੀਆਂ (*ਭਰੀੜੁ*) ਹਨ।੧।

**ਮ.੧ :** ਜੋ (ਵਿਅਕਤੀ ਜੀਵਨ ਵਿਚ) ਬਹੁਤ ਧੜੇ ਪਾਲਦਾ ਹੈ, (ਉਸ ਨੂੰ) ਵੇਦ ਵਿਚ ਵੀ ਉਹੀ ਢੋਲ (*ਮਾਂਦਲੁ*) ਵਜਦਾ ਪ੍ਰਤੀਤ ਹੁੰਦਾ ਹੈ (ਅਰਥਾਤ ਪਖਪਾਤ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ)। ਨਾਨਕ (ਦਾ ਕਥਨ ਹੈ ਕਿ ਹੇ ਮਨੁੱਖ!) ਤੂੰ (ਪ੍ਰਭੂ ਦੇ) ਨਾਮ ਦਾ ਸਿਮਰਨ ਕਰ, (ਇਸ ਤੋਂ ਭਿੰਨ) ਹੋਰ ਕੋਈ (ਚੰਗਾ ਸਾਧਨ) ਨਹੀਂ ਹੈ।੨।

ਮਃ ੧ ॥
ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ ॥
ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ ॥
ਮਝ ਭਰਿ ਦੁਖ ਬਦੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥੩॥

ਪਉੜੀ ॥
ਜਿਨੀ ਅੰਦਰੁ ਭਾਲਿਆ ਗੁਰ ਸਬਦਿ ਸੁਹਾਵੈ ॥ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ॥
ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਸੋ ਹਰਿ ਗੁਣ ਗਾਵੈ ॥
ਧਰਮ ਰਾਇ ਤਿਨ ਕਾ ਮਿਤੁ ਹੈ ਜਮ ਮਗਿ ਨ ਪਾਵੈ ॥
ਹਰਿ ਨਾਮੁ ਧਿਆਵਹਿ ਦਿਨਸੁ ਰਾਤਿ ਹਰਿ ਨਾਮਿ ਸਮਾਵੈ ॥੧੪॥

ਸਲੋਕੁ ਮਃ ੧ ॥
ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲਿ ॥
ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ॥
ਕਉਣੁ ਮੂਆ ਕਉਣੁ ਮਾਰਸੀ ਕਉਣੁ ਆਵੈ ਕਉਣੁ ਜਾਇ ॥
ਕਉਣੁ ਰਹਸੀ ਨਾਨਕਾ ਕਿਸ ਕੀ ਸੁਰਤਿ ਸਮਾਇ ॥੧॥

ਮਃ ੧ ॥
ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥
ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥੨॥

ਪਉੜੀ ॥
ਇਸੁ ਜੁਗ ਮਹਿ ਨਾਮੁ ਨਿਧਾਨੁ ਹੈ ਨਾਮੋ ਨਾਲਿ ਚਲੈ॥
ਏਹੁ ਅਖੁਟੁ ਕਦੇ ਨ ਨਿਖੁਟਈ ਖਾਇ ਖਰਚਿਉ ਪਲੈ॥
ਹਰਿ ਜਨ ਨੇੜਿ ਨ ਆਵਈ ਜਮਕੰਕਰ ਜਮਕਲੈ॥
ਸੇ ਸਾਹ ਸਚੇ ਵਣਜਾਰਿਆ ਜਿਨ ਹਰਿ ਧਨੁ ਪਲੈ॥
ਹਰਿ ਕਿਰਪਾ ਤੇ ਹਰਿ ਪਾਈਐ ਜਾ ਆਪਿ ਹਰਿ ਘਲੈ ॥੧੫॥

ਸਲੋਕੁ ਮਃ ੩ ॥
ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ
ਬਿਖੁ ਸੰਗ੍ਰਹਹਿ ਬਿਖ ਸਿਉ ਧਰਹਿ ਪਿਆਰੁ ॥
ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ ॥
ਹਰਿ ਸਿਉ ਚਿਤੁ ਨ ਲਾਇਨੀ ਵਾਦੀ ਧਰਨਿ ਪਿਆਰੁ ॥
ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ ॥
ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ ॥
ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ ॥੧॥

ਮ. ੧ : (ਤਿੰਨ) ਗੁਣਾਂ ਵਾਲਾ ਭਵ-ਸਾਗਰ ਅਥਾਹ ਹੈ, (ਇਸ ਦੀ) ਹਾਥ ਕਿਸ ਨੇ ਪਾਈ ਹੈ? (ਜੇ) ਵੱਡਾ ਬੇਪਰਵਾਹ ਸਤਿਗੁਰੂ ਮਿਲ ਪਏ, ਤਾਂ ਪਾਰ ਹੋ ਜਾਵਾਂ। (ਇਹ ਸੰਸਾਰ) ਅੰਦਰੋਂ ਦੁਖਾਂ ਹੀ ਦੁਖਾਂ ਨਾਲ ਭਰਿਆ ਪਿਆ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ ਕਿਸੇ ਦੀ ਵੀ (ਤ੍ਰਿਗੁਣਾਤਮਕ) ਭੁਖ ਦੂਰ ਨਹੀਂ ਹੋਈ ਹੈ।੩।

**ਪਉੜੀ :** ਜਿਨ੍ਹਾਂ ( ਸਾਧਕਾਂ) ਨੇ ਸੋਹਣੇ ਗੁਰੂ ਸ਼ਬਦ ਰਾਹੀਂ (ਆਪਣਾ) ਅੰਦਰ ਫੋਲਿਆ ਹੈ ਅਤੇ ਹਰਿ ਦਾ ਨਾਮ ਧਿਆਇਆ ਹੈ, (ਉਹ) ਜੋ ਚਾਹੁੰਦੇ ਹਨ, ਉਹੀ ਪ੍ਰਾਪਤ ਕਰ ਲੈਂਦੇ ਹਨ। ਜਿਸ (ਵਿਅਕਤੀ) ਉਪਰ ਪ੍ਰਭੂ ਕ੍ਰਿਪਾ ਕਰਦਾ ਹੈ, ਉਸ ਨੂੰ ਗੁਰੂ ਮਿਲ ਪੈਂਦਾ ਹੈ, ਉਹ ਹਰਿ ਦਾ ਗੁਣ-ਗਾਨ ਕਰਦਾ ਹੈ। ਧਰਮ ਰਾਜ ਉਨ੍ਹਾਂ ਦਾ ਮਿਤਰ ਹੋ ਜਾਂਦਾ ਹੈ ਅਤੇ ਜਮ ਦੇ ਰਸਤੇ ਉਤੇ ਨਹੀਂ ਪਾਉਂਦਾ। (ਉਹ ਸਾਧਕ) ਦਿਨ ਰਾਤ ਹਰਿ ਨਾਮ ਦੀ ਆਰਾਧਨਾ ਕਰਦਾ ਹੈ ਅਤੇ ਹਰਿ-ਨਾਮ ਵਿਚ ਹੀ ਸਮਾ ਜਾਂਦਾ ਹੈ।੧੪।

**ਸਲੋਕੁ ਮ. ੧ :** ਸਵਰਗ, ਮਾਤ-ਲੋਕ ਅਤੇ ਪਾਤਾਲ ਵਿਚ (ਅਰਥਾਤ ਸਰਬਤ੍ਰ) ਇਕ (ਪ੍ਰਭੂ) ਹੀ ਸੁਣੀਂਦਾ ਅਤੇ ਬਖਾਨ ਕੀਤਾ ਜਾਂਦਾ ਹੈ। (ਪ੍ਰਭੂ ਦਾ) ਹੁਕਮ ਮਿਟਾਇਆ ਨਹੀਂ ਜਾ ਸਕਦਾ, ਜੋ ਲਿਖਿਆ ਹੋਇਆ ਹੈ, ਉਹ ਨਾਲ ਹੀ (ਚਲਦਾ ਹੈ)। (ਇਸ ਸੰਸਾਰ ਵਿਚ) ਕੌਣ ਮੋਇਆ ਹੈ ਅਤੇ ਕੌਣ ਮਾਰਦਾ ਹੈ, ਕੌਣ ਆਉਂਦਾ ਹੈ ਅਤੇ ਕੌਣ ਜਾਂਦਾ ਹੈ? ਨਾਨਕ (ਦਾ ਕਥਨ ਹੈ ਕਿ) ਕੌਣ ਆਨੰਦ (*ਰਹਸੀ*) (ਪ੍ਰਾਪਤ ਕਰਦਾ ਹੈ) ਅਤੇ ਕਿਸ ਦੀ ਸੁਰਤਿ (ਪ੍ਰਭੂ ਵਿਚ) ਸਮਾਉਂਦੀ ਹੈ ?।੧।

ਮ. ੧ : (ਉਤਰ—) ਹਉਮੈ ਕਰਕੇ (ਜੀਵ) ਮਰਦਾ ਹੈ, ਮਮਤਾ (ਉਸ ਨੂੰ) ਮਾਰਦੀ ਹੈ। ਸੁਆਸਾਂ ਦਾ ਦਰਿਆ ਚਲਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਦੋਂ ਮਨ (ਹਰਿ-)ਨਾਮ ਵਿਚ ਰੰਗਿਆ ਜਾਂਦਾ ਹੈ, (ਤਾਂ) ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ। ਅੱਖਾਂ ਵੇਖਣ ਵਾਲੇ (ਹਰਿ) ਵਿਚ ਰੰਗੀਆਂ ਜਾਂਦੀਆਂ ਹਨ ਅਤੇ ਸੁਰਤਿ ਕੰਨਾਂ (ਰਾਹੀਂ ਜਸ ਸੁਣਨ ਵਿਚ) ਸਮਾ ਜਾਂਦੀ ਹੈ। ਜੀਭ ਰਸਾਂ ਦੇ ਘਰ ਤੋਂ (ਨਾਮ-ਰਸ) ਚੂਸ ਕੇ ਅਤੇ ਪ੍ਰਭੂ (*ਲਾਲ*) ਦਾ (ਨਾਮ) ਜਪ ਕੇ (*ਲਵਾਇ*) ਰੰਗੀ ਜਾਂਦੀ ਹੈ। (ਜਿਨ੍ਹਾਂ ਦਾ) ਹਿਰਦਾ (ਨਾਮ ਦੀ) ਸੁਗੰਧ ਨਾਲ ਝਕੋਰਿਆ ਹੋਇਆ ਹੈ, (ਅਜਿਹੇ ਸਾਧਕਾਂ ਦਾ) ਮੁੱਲ ਨਹੀਂ ਪਾਇਆ ਜਾ ਸਕਦਾ।੨।

**ਪਉੜੀ :** ਇਸ ਜਗਤ ਵਿਚ ਨਾਮ (ਮਾਨੋ) ਖ਼ਜ਼ਾਨਾ ਹੈ ਅਤੇ ਨਾਮ ਹੀ (ਅੰਤ ਕਾਲ ਨੂੰ) ਨਾਲ ਚਲਦਾ ਹੈ। ਇਹ (ਖ਼ਜ਼ਾਨਾ) ਅਖੁਟ ਹੈ, ਕਦੇ ਵੀ ਥੁੜਦਾ ਨਹੀਂ, (ਚਾਹੇ ਜਿਤਨਾ ਚਾਹੋ) ਖਾਓ, ਖ਼ਰਚੋ ਅਤੇ ਪਲੇ (ਬੰਨ੍ਹੋ)। ਹਰਿ ਦੇ ਸੇਵਕ ਦੇ ਨੇੜੇ ਜਮ-ਕਾਲ ਅਤੇ ਜਮ-ਦੂਤ ਨਹੀਂ ਆਉਂਦੇ। ਉਹ ਸ਼ਾਹ ਅਤੇ ਵਪਾਰੀ ਸੱਚੇ ਹਨ ਜਿਨ੍ਹਾਂ ਦੇ ਪਲੇ ਹਰਿ-(ਨਾਮ ਰੂਪ) ਧਨ ਹੈ। ਹਰਿ ਦੀ ਕ੍ਰਿਪਾ ਨਾਲ ਹੀ ਹਰਿ-(ਨਾਮ) ਨੂੰ ਪਾਈਦਾ ਹੈ ਜਦੋਂ ਆਪ ਹਰਿ ਭੇਜਦਾ ਹੈ।੧੫।

**ਸਲੋਕੁ ਮ. ੩ :** ਮਨਮੁਖ (ਨਾਮ ਦੇ) ਵਪਾਰ ਦੀ ਖ਼ਬਰ-ਸਾਰ ਨਹੀਂ ਜਾਣਦੇ। (ਉਹ ਮਾਇਆ ਰੂਪ) ਵਿਸ਼ ਨੂੰ ਖ਼ਰੀਦਦੇ ਹਨ, ਵਿਸ਼ ਨੂੰ ਇਕੱਠਾ ਕਰਦੇ ਹਨ ਅਤੇ ਵਿਸ਼ ਨਾਲ ਹੀ ਪਿਆਰ ਪਾਉਂਦੇ ਹਨ। (ਉਹ ਆਪਣੇ ਆਪ ਨੂੰ) ਉਪਰੋਂ ਵਿਦਵਾਨ ਅਖਵਾਉਂਦੇ ਹਨ, (ਪਰ) ਮਨ ਤੋਂ ਮੂਰਖ ਅਤੇ ਗਵਾਰ ਹੁੰਦੇ ਹਨ। (ਉਹ) ਹਰਿ ਨਾਲ ਚਿਤ ਨਹੀਂ ਲਗਾਉਂਦੇ ਅਤੇ ਝਗੜਿਆਂ ਵਿਚ ਰੁਚੀ ਲੈਂਦੇ ਹਨ। (ਉਹ) ਝਗੜਿਆਂ ਦੀਆਂ ਕਹਾਣੀਆਂ ਕਰਦੇ ਹਨ ਅਤੇ ਝੂਠ ਬੋਲ ਕੇ ਆਹਾਰ ਕਰਦੇ ਹਨ। ਜਗਤ ਵਿਚ (ਸਿਰਫ਼) ਰਾਮ ਦਾ ਨਾਮ ਹੀ ਨਿਰਮਲ ਹੈ, ਹੋਰ ਸਭ (ਦਿਸਦਾ) ਆਕਾਰ ਮੈਲਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਨਾਮ ਨੂੰ ਚੇਤੇ ਨਹੀਂ ਕਰਦੇ, (ਉਹ) ਮੂਰਖ ਅਪਵਿਤਰ ਹੋ ਕੇ ਮਰਦੇ ਹਨ।੧।

ਮਃ ੩ ॥

ਦੁਖੁ ਲਗਾ ਬਿਨੁ ਸੇਵਿਐ ਹੁਕਮੁ ਮੰਨੇ ਦੁਖੁ ਜਾਇ॥ ਆਪੇ ਦਾਤਾ ਸੁਖੈ ਦਾ ਆਪੇ ਦੇਇ ਸਜਾਇ॥
ਨਾਨਕ ਏਵੈ ਜਾਣੀਐ ਸਭੁ ਕਿਛੁ ਤਿਸੈ ਰਜਾਇ ॥੨॥

ਪਉੜੀ ॥

ਹਰਿ ਨਾਮ ਬਿਨਾ ਜਗਤੁ ਹੈ ਨਿਰਧਨੁ ਬਿਨੁ ਨਾਵੈ ਤ੍ਰਿਪਤਿ ਨਾਹੀ ॥
ਦੂਜੈ ਭਰਮਿ ਭੁਲਾਇਆ ਹਉਮੈ ਦੁਖੁ ਪਾਹੀ ॥
ਬਿਨੁ ਕਰਮਾ ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ ॥
ਆਵੈ ਜਾਇ ਜੰਮੈ ਮਰੈ ਗੁਰ ਸਬਦਿ ਛੁਟਾਹੀ ॥
ਆਪਿ ਕਰੈ ਕਿਸੁ ਆਖੀਐ ਦੂਜਾ ਕੋ ਨਾਹੀ ॥੧੬॥

ਸਲੋਕੁ ਮਃ ੩ ॥

ਇਸੁ ਜਗ ਮਹਿ ਸੰਤੀ ਧਨੁ ਖਟਿਆ ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ ॥
ਸਤਿਗੁਰਿ ਸਚੁ ਦ੍ਰਿੜਾਇਆ ਇਸੁ ਧਨ ਕੀ ਕੀਮਤਿ ਕਹੀ ਨ ਜਾਇ ॥
ਇਤੁ ਧਨਿ ਪਾਇਐ ਭੁਖ ਲਥੀ ਸੁਖੁ ਵਸਿਆ ਮਨਿ ਆਇ ॥
ਜਿੰਨ੍ਹਾ ਕਉ ਧੁਰਿ ਲਿਖਿਆ ਤਿਨੀ ਪਾਇਆ ਆਇ ॥
ਮਨਮੁਖੁ ਜਗਤੁ ਨਿਰਧਨੁ ਹੈ ਮਾਇਆ ਨੋ ਬਿਲਲਾਇ ॥
ਅਨਦਿਨੁ ਫਿਰਦਾ ਸਦਾ ਰਹੈ ਭੁਖ ਨ ਕਦੇ ਜਾਇ ॥
ਸਾਂਤਿ ਨ ਕਦੇ ਆਵਈ ਨਹ ਸੁਖੁ ਵਸੈ ਮਨਿ ਆਇ ॥
ਸਦਾ ਚਿੰਤ ਚਿਤਵਦਾ ਰਹੈ ਸਹਸਾ ਕਦੇ ਨ ਜਾਇ ॥
ਨਾਨਕ ਵਿਣੁ ਸਤਿਗੁਰ ਮਤਿ ਭਵੀ ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ ॥
ਸਦਾ ਸਦਾ ਸੁਖ ਮਹਿ ਰਹੈ ਸਚੇ ਮਾਹਿ ਸਮਾਇ ॥੧॥

ਮਃ ੩ ॥

ਜਿਨਿ ਉਪਾਈ ਮੇਦਨੀ ਸੋਈ ਸਾਰ ਕਰੇਇ ॥
ਏਕੋ ਸਿਮਰਹੁ ਭਾਇਰਹੁ ਤਿਸੁ ਬਿਨੁ ਅਵਰੁ ਨ ਕੋਇ ॥
ਖਾਣਾ ਸਬਦੁ ਚੰਗਿਆਈਆ ਜਿਤੁ ਖਾਧੈ ਸਦਾ ਤ੍ਰਿਪਤਿ ਹੋਇ ॥
ਪੈਨਣੁ ਸਿਫਤਿ ਸਨਾਇ ਹੈ ਸਦਾ ਸਦਾ ਓਹੁ ਊਜਲਾ ਮੈਲਾ ਕਦੇ ਨ ਹੋਇ ॥
ਸਹਜੇ ਸਚੁ ਧਨੁ ਖਟਿਆ ਥੋੜਾ ਕਦੇ ਨ ਹੋਇ ॥
ਦੇਹੀ ਨੋ ਸਬਦੁ ਸੀਗਾਰੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥
ਨਾਨਕ ਗੁਰਮੁਖਿ ਬੁਝੀਐ ਜਿਸ ਨੋ ਆਪਿ ਵਿਖਾਲੇ ਸੋਇ ॥੨॥

ਪਉੜੀ ॥

ਅੰਤਰਿ ਜਪੁ ਤਪੁ ਸੰਜਮੋ ਗੁਰ ਸਬਦੀ ਜਾਪੈ ॥
ਹਰਿ ਹਰਿ ਨਾਮੁ ਧਿਆਈਐ ਹਉਮੈ ਅਗਿਆਨੁ ਗਵਾਪੈ ॥
ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਾਖਿਆ ਸਾਦੁ ਜਾਪੈ ॥
ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ ॥
ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ ॥੧੭॥

**ਮ. ੩ :** ਪ੍ਰਭੂ ਨੂੰ ਸੇਵੇ ਬਿਨਾ ਦੁਖ ਲਗਦਾ ਹੈ, (ਪਰ) ਹੁਕਮ ਮੰਨਣ ਨਾਲ ਦੁਖ ਚਲਾ ਜਾਂਦਾ ਹੈ। (ਪ੍ਰਭੂ) ਆਪ ਹੀ ਸੁਖ ਦਾ ਦਾਤਾ ਹੈ ਅਤੇ ਆਪ ਹੀ ਦੰਡ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਇਸ ਤਰ੍ਹਾਂ ਸਮਝਣਾ ਚਾਹੀਦਾ ਹੈ ਕਿ ਸਭ ਕੁਝ ਉਸ ਦੀ ਰਜ਼ਾ ਵਿਚ (ਹੋ ਰਿਹਾ ਹੈ)।੨।

**ਪਉੜੀ :** ਹਰਿ ਦੇ ਨਾਮ ਤੋਂ ਬਿਨਾ ਸੰਸਾਰ ਨਿਰਧਨ ਹੈ, ਨਾਮ ਤੋਂ ਬਿਨਾ ਤ੍ਰਿਪਤੀ ਨਹੀਂ ਹੁੰਦੀ। (ਜੀਵ) ਦ੍ਵੈਤ ਦੇ ਭਰਮ ਵਿਚ ਭੁਲਾਇਆ ਹੋਇਆ ਹੈ, ਹਉਮੈ ਕਰਕੇ ਦੁਖ ਪਾਉਂਦਾ ਹੈ। ਭਾਗਾਂ ਤੋਂ ਬਿਨਾ ਕੁਝ ਵੀ ਪ੍ਰਾਪਤ ਨਹੀਂ ਹੁੰਦਾ, (ਭਾਵੇਂ ਕਿਤਨੀ ਹੀ) ਲੋਚਾ ਕਰ ਲਈਏ। (ਜੀਵ ਸੰਸਾਰ ਵਿਚ) ਆਉਂਦਾ ਜਾਂਦਾ ਅਤੇ ਜੰਮਦਾ ਮਰਦਾ (ਰਹਿੰਦਾ ਹੈ), ਗੁਰੂ ਦੇ ਸ਼ਬਦ ਰਾਹੀਂ ਹੀ ਛੁਟਕਾਰਾ ਪਾਇਆ ਜਾ ਸਕਦਾ ਹੈ। (ਪ੍ਰਭੂ) ਆਪ ਹੀ (ਸਭ ਕੁਝ) ਕਰ ਰਿਹਾ ਹੈ, (ਫਿਰ) ਕਿਸ ਨੂੰ ਕਿਹਾ ਜਾਏ? (ਕਿਉਂਕਿ ਉਸ ਤੋਂ ਭਿੰਨ ਕੋਈ) ਦੂਜਾ ਨਹੀਂ ਹੈ।੧੬।

**ਸਲੋਕੁ ਮ. ੩ :** ਇਸ ਜਗਤ ਵਿਚ (ਉਨ੍ਹਾਂ) ਸੰਤਾਂ ਨੇ ਹੀ (ਨਾਮ ਰੂਪ) ਧਨ ਕਮਾਇਆ ਹੈ ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ (ਅਤੇ ਫਿਰ ਗੁਰੂ ਰਾਹੀਂ) ਪ੍ਰਭੂ ਆ ਮਿਲਦਾ ਹੈ। ਸਤਿਗੁਰੂ ਨੇ (ਉਨ੍ਹਾਂ ਨੂੰ) ਸੱਚਾ (ਨਾਮ) ਦ੍ਰਿੜ੍ਹ ਕਰਾ ਦਿੱਤਾ ਹੈ, ਇਸ ਧਨ ਦੀ ਕੀਮਤ ਦਸੀ ਨਹੀਂ ਜਾ ਸਕਦੀ। ਇਸ ਧਨ ਦੀ ਪ੍ਰਾਪਤੀ ਨਾਲ (ਹਰ ਪ੍ਰਕਾਰ ਦੀ) ਭੁਖ ਮਿਟ ਜਾਂਦੀ ਹੈ ਅਤੇ ਮਨ ਵਿਚ ਸੁਖ ਆ ਵਸਦਾ ਹੈ। ਜਿਨ੍ਹਾਂ ਨੂੰ ਧੁਰ ਦਰਗਾਹੋਂ ਲਿਖਿਆ (ਹੁੰਦਾ ਹੈ), ਉਹੀ (ਨਾਮ ਧਨ ਸੰਸਾਰ ਵਿਚ) ਆ ਕੇ ਪ੍ਰਾਪਤ ਕਰਦੇ ਹਨ। ਜਗਤ ਵਿਚ ਮਨਮੁਖ (ਵਿਅਕਤੀ) ਨਿਰਧਨ ਹੈ, ਮਾਇਆ ਲਈ ਵਿਲਕਦਾ ਰਹਿੰਦਾ ਹੈ। (ਉਹ) ਹਰ ਰੋਜ਼ ਸਦਾ ਫਿਰਦਾ ਰਹਿੰਦਾ ਹੈ, (ਉਸ ਦੀ) ਭੁਖ ਕਦੇ ਨਹੀਂ ਜਾਂਦੀ। (ਉਸ ਨੂੰ) ਕਦੀ ਸ਼ਾਂਤੀ ਨਹੀਂ ਮਿਲਦੀ, ਨ ਹੀ ਮਨ ਵਿਚ ਆ ਕੇ ਸੁਖ ਵਸਦਾ ਹੈ। (ਉਹ) ਸਦਾ ਚਿੰਤਾ ਵਿਚ ਗ੍ਰਸਿਆ ਰਹਿੰਦਾ ਹੈ, (ਉਸ ਦਾ) ਸੰਸ਼ਾ ਕਦੇ ਦੂਰ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਤੋਂ ਬਿਨਾ (ਉਸ ਦੀ) ਬੁੱਧੀ ਫਿਰੀ ਰਹਿੰਦੀ ਹੈ, ਸਤਿਗੁਰੂ ਨੂੰ ਮਿਲਣ ਨਾਲ (ਉਹ) ਸ਼ਬਦ ਨੂੰ ਕਮਾਉਂਦਾ ਹੈ। (ਫਿਰ ਉਹ) ਹਮੇਸ਼ਾ ਹਮੇਸ਼ਾ ਸੁਖ ਵਿਚ ਰਹਿੰਦਾ ਹੈ ਅਤੇ ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ।੧।

**ਮ.੩ :** ਜਿਸ (ਪ੍ਰਭੂ) ਨੇ ਸ੍ਰਿਸ਼ਟੀ (*ਮੇਦਨੀ*) ਪੈਦਾ ਕੀਤੀ ਹੈ, ਉਹੀ (ਇਸ ਦੀ) ਸੰਭਾਲ ਕਰਦਾ ਹੈ। ਹੇ ਭਰਾਵੋ! ਇਕੋ (ਪ੍ਰਭੂ) ਨੂੰ ਸਿਮਰੋ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ। ਸ਼ਬਦ ਦੀਆਂ ਚੰਗਿਆਈਆਂ ਨੂੰ ਭੋਜਨ ਬਣਾਓ, ਜਿਸ ਨੂੰ ਖਾਣ ਨਾਲ ਸਦਾ ਤ੍ਰਿਪਤ ਹੋ ਜਾਈਦਾ ਹੈ। (ਪ੍ਰਭੂ ਦੀ) ਸਿਫ਼ਤ ਅਤੇ ਸਰਾਹਨਾ (*ਸਨਾਇ*) ਨੂੰ ਪੁਸ਼ਾਕ (ਬਣਾਓ, ਇਸ ਪੁਸ਼ਾਕ ਨੂੰ ਧਾਰਣ ਕਰਨ ਵਾਲਾ) ਹਮੇਸ਼ਾ ਹਮੇਸ਼ਾ ਸਾਫ਼ ਰਹਿੰਦਾ ਹੈ, ਕਦੇ ਮੈਲਾ ਨਹੀਂ ਹੁੰਦਾ। ਸਹਿਜ (ਅਵਸਥਾ ਵਿਚ ਸਥਿਤ ਹੋ ਕੇ ਜੋ) ਸੱਚਾ ਧਨ ਖਟਿਆ ਜਾਂਦਾ ਹੈ, (ਉਹ) ਕਦੇ ਖੁੜਦਾ ਨਹੀਂ ਹੈ। (ਮਨੁੱਖ ਦੇ) ਸ਼ਰੀਰ ਦਾ ਸ਼ਬਦ ਹੀ ਸ਼ਿੰਗਾਰ ਹੈ ਜਿਸ (ਦੇ ਕਰਨ ਨਾਲ) ਸਦਾ ਸਦਾ ਸੁਖ ਪ੍ਰਾਪਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਇਸ ਭੇਦ ਨੂੰ) ਗੁਰੂ ਦੁਆਰਾ (ਉਹ) ਸਮਝਦਾ ਹੈ, ਜਿਸ ਨੂੰ ਪ੍ਰਭੂ ਆਪ ਦਰਸਾਉਂਦਾ ਹੈ।੨।

**ਪਉੜੀ :** (ਮਨੁੱਖ ਦੇ) ਹਿਰਦੇ ਵਿਚ ਜਪ, ਤਪ ਅਤੇ ਸੰਜਮ (ਮੌਜੂਦ ਹਨ, ਪਰ) ਗੁਰੂ ਦੇ ਸ਼ਬਦ ਦੁਆਰਾ ਹੀ ਪ੍ਰਤੀਤ ਹੁੰਦੇ ਹਨ। (ਜੇ) ਹਰਿ ਦੇ ਨਾਮ ਨੂੰ ਆਰਾਧੀਏ, (ਤਾਂ) ਹਉਮੈ ਅਤੇ ਅਗਿਆਨ (ਆਪਣੇ ਆਪ) ਦੂਰ ਹੋ ਜਾਂਦੇ ਹਨ। ਹਿਰਦਾ (ਨਾਮ ਰੂਪ) ਅੰਮ੍ਰਿਤ ਨਾਲ ਭਰਿਆ ਹੋਇਆ ਹੈ, (ਪਰ ਉਸ ਨੂੰ) ਚਖਿਆਂ ਹੀ ਸੁਆਦ ਦਾ ਪਤਾ ਚਲਦਾ ਹੈ। ਜਿਨ੍ਹਾਂ ਨੇ (ਨਾਮ ਰੂਪ ਰਸ ਨੂੰ) ਚਖਿਆ ਹੈ, ਉਹ ਨਿਰਭੈ ਹੋ ਜਾਂਦੇ ਹਨ, ਉਹ ਹਰਿ ਦੇ (ਨਾਮ-)ਰਸ ਨਾਲ ਰਜ ਜਾਂਦੇ ਹਨ। (ਜਿਨ੍ਹਾਂ ਨੂੰ) ਪ੍ਰਭੂ ਨੇ ਕ੍ਰਿਪਾ-ਪੂਰਵਕ (ਨਾਮ-ਰਸ) ਪਿਲਾਇਆ ਹੈ, ਉਨ੍ਹਾਂ ਉਪਰ ਫਿਰ ਕਾਲ ਪ੍ਰਭਾਵ ਨਹੀਂ ਪਾ ਸਕਦਾ।੧੭।

ਸਲੋਕੁ ਮਃ ੩ ॥
ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ ॥
ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ ॥
ਗੁਰ ਪਰਸਾਦੀ ਗੁਣ ਪਾਈਅਨ੍ਹਿ ਜਿਸ ਨੋ ਨਦਰਿ ਕਰੇਇ ॥੧॥

ਮਃ ੩ ॥
ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥
ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ ॥੨॥

ਪਉੜੀ ॥
ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ ॥
ਗੁਰ ਸਬਦੀ ਦਰੁ ਜਾਣੀਐ ਅੰਦਰਿ ਮਹਲੁ ਅਸਰਾਉ ॥
ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ ॥
ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ ॥
ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ ॥੧੮॥

ਸਲੋਕ ਮਃ ੧ ॥
ਹਉ ਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ ॥
ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ ॥
ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ ॥
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ ॥
ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ ॥
ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ ॥
ਨਾਨਕ ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ ॥੧॥

ਮਃ ੩ ॥
ਮਨੁ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ ॥
ਸੇ ਜਨ ਵਿਰਲੇ ਜਾਣੀਅਹਿ ਕਲਜੁਗ ਵਿਚਿ ਸੰਸਾਰਿ ॥
ਆਪੈ ਨੋ ਆਪੁ ਮਿਲਿ ਰਹਿਆ ਹਉਮੈ ਦੁਬਿਧਾ ਮਾਰਿ ॥
ਨਾਨਕ ਨਾਮਿ ਰਤੇ ਦੁਤਰੁ ਤਰੇ ਭਉਜਲੁ ਬਿਖਮੁ ਸੰਸਾਰੁ ॥੨॥

ਪਉੜੀ ॥
ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ ॥ ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ ॥
ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ॥ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ॥
ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ ॥੧੯॥

ਸਲੋਕ ਮਃ ੨ ॥
ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥

**ਸਲੋਕੁ ਮ. ੩ :** ਲੋਕੀਂ ਔਗੁਣਾਂ ਦੀ ਗਠੜੀ ਬੰਨ੍ਹਦੇ ਹਨ, (ਪਰ) ਗੁਣਾਂ ਨੂੰ ਕੋਈ ਵਿਹਾਝਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਗੁਣਾਂ ਦਾ ਗਾਹਕ ਕੋਈ ਵਿਰਲਾ ਹੀ ਹੁੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਗੁਣ ਪਾਈਦੇ ਹਨ, (ਪਰ ਪਾਉਂਦਾ ਉਹ ਹੈ), ਜਿਸ (ਸੇਵਕ) ਉਪਰ (ਪ੍ਰਭੂ) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ।੧।

**ਮ. ੩ :** (ਹੇ ਜਿਗਿਆਸੂ !) ਗੁਣ ਅਤੇ ਔਗੁਣ (ਅਸਲੋਂ) ਸਮਾਨ ਹਨ, ਜੋ ਕਰਤਾਰ ਨੇ ਆਪ ਬਣਾਏ ਹਨ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਹੁਕਮ ਮੰਨਣ ਨਾਲ ਸੁਖ ਪ੍ਰਾਪਤ ਹੁੰਦਾ ਹੈ।੨।

**ਪਉੜੀ :** ਹਿਰਦੇ ਰੂਪ ਤਖ਼ਤ ਉਪਰ (ਪ੍ਰਭੂ ਰੂਪ) ਰਾਜਾ ਸਥਿਤ ਹੈ ਅਤੇ ਆਪ ਹੀ ਨਿਆਂ ਕਰਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦਾ) ਦਰ ਜਾਣਿਆ ਜਾਂਦਾ ਹੈ, (ਹਰ ਇਕ ਮਨੁੱਖ ਦੇ) ਹਿਰਦੇ ਵਿਚ (ਪ੍ਰਭੂ ਦਾ) ਮਹਲ/ਠਿਕਾਣਾ ਹੈ, (ਜੋ ਸਭ ਦਾ) ਆਸਰਾ ਹੈ। ਖਰੇ (ਸਾਧਕਾਂ) ਨੂੰ ਪਰਖ ਕੇ (ਈਸ਼ਵਰੀ) ਖ਼ਜ਼ਾਨੇ ਵਿਚ ਪਾਇਆ ਜਾਂਦਾ ਹੈ, ਖੋਟਿਆਂ ਨੂੰ (ਉਥੇ ਕੋਈ) ਥਾਂ ਨਹੀਂ ਮਿਲਦੀ। (ਉਥੇ) ਸਭ ਸੱਚ ਹੀ ਸੱਚ ਵਰਤਦਾ ਹੈ ਅਤੇ ਹਮੇਸ਼ਾ ਸੱਚਾ ਨਿਆਂ ਹੁੰਦਾ ਹੈ। (ਉਨ੍ਹਾਂ ਸਾਧਕਾਂ ਨੂੰ ਨਾਮ ਰੂਪ) ਅੰਮ੍ਰਿਤ ਦਾ ਸੁਆਦ ਆਉਂਦਾ ਹੈ, ਜਿਨ੍ਹਾਂ ਦੇ ਮਨ ਵਿਚ ਨਾਮ ਵਸਿਆ ਹੁੰਦਾ ਹੈ।੧੮।

**ਸਲੋਕੁ ਮ. ੧ :** (ਹੇ ਪ੍ਰਭੂ ! ਜੇ) ਮੈਂ ਹਉਮੈ ਕਰਦਾ ਹਾਂ, ਤਾਂ (ਮੇਰੇ ਅੰਦਰ) ਤੂੰ ਨਹੀਂ ਹੁੰਦਾ ਅਤੇ (ਜੇ) ਤੂੰ ਹੋਵੇਂ ਤਾਂ ਹਉਮੈ ਨਹੀਂ ਹੁੰਦੀ। ਹੇ ਗਿਆਨਵਾਨੋ ! (ਪ੍ਰਭੂ ਦੀ) ਇਸ ਅਕਥ-ਕਥਾ ਦੀ ਬੁਝਾਰਤ ਨੂੰ ਮਨ ਵਿਚ ਸਮਝੋ। ਗੁਰੂ ਤੋਂ ਬਿਨਾ (ਮੂਲ) ਤੱਤ੍ਵ ਨੂੰ ਨਹੀਂ ਪਾਈਦਾ। (ਭਾਵੇਂ) ਅਲੱਖ (ਪ੍ਰਭੂ) ਸਭ ਵਿਚ ਵਸਦਾ ਹੈ। (ਇਹ ਭੇਦ) ਸਤਿਗੁਰੂ ਦੇ ਮਿਲਣ 'ਤੇ ਹੀ ਸਮਝ ਆਉਂਦਾ ਹੈ ਜਦੋਂ ਸ਼ਬਦ ਮਨ ਵਿਚ ਵਸ ਜਾਂਦਾ ਹੈ। (ਜਿਸ ਦਾ) ਆਪਾ-ਭਾਵ ਖ਼ਤਮ ਹੋ ਜਾਂਦਾ ਹੈ, ਭਰਮ ਅਤੇ ਭੈ ਦੂਰ ਹੋ ਜਾਂਦੇ ਹਨ, (ਉਸ ਦਾ) ਜਨਮ-ਮਰਨ ਦਾ ਦੁਖ ਖ਼ਤਮ ਹੋ ਜਾਂਦਾ ਹੈ (ਅਰਥਾਤ ਆਵਾਗਵਣ ਸਮਾਪਤ ਹੋ ਜਾਂਦਾ ਹੈ)। ਗੁਰੂ ਦੀ ਮਤਿ ਦੁਆਰਾ ਅਲੱਖ (ਪ੍ਰਭੂ) ਦਿਸ ਪੈਂਦਾ ਹੈ ਅਤੇ ਉਤਮ ਮਤਿ ਨਾਲ (ਭਵ-ਸਾਗਰ) ਤਰ ਲਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸੋਹੰ (ਅਰਥਾਤ ਉਹ ਮੈਂ ਹਾਂ) ਅਤੇ ਹੰਸ (ਅਰਥਾਤ ਮੈਂ ਉਹ ਹਾਂ) ਵਾਲਾ (ਅਭੇਦਤਾ ਸੂਚਕ) ਜਾਪ ਜਪ (ਤਾਂ ਸਪੱਸ਼ਟ ਹੋ ਜਾਵੇਗਾ ਕਿ) ਤਿੰਨੋਂ ਲੋਕ ਉਸ (ਪ੍ਰਭੂ) ਵਿਚ ਸਮਾਏ ਹੋਏ ਹਨ।੧।

**ਮ. ੩ :** ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ (ਇਹ) ਪਰਖ ਲਿਆ ਹੈ ਕਿ ਮਨ ਵਡ-ਮੁੱਲਾ ਮੋਤੀ ਹੈ, ਉਸ ਸਾਧਕ ਦਾ ਆਪਾ ਹਉਮੈ ਅਤੇ ਦੁਬਿਧਾ ਨੂੰ ਮਾਰ ਕੇ (ਆਪਣੇ ਮੂਲ) ਆਪੇ ਨਾਲ ਮਿਲਿਆ ਰਹਿੰਦਾ ਹੈ। (ਇਸ) ਸੰਸਾਰ ਅੰਦਰ (ਵਿਆਪਤ) ਕਲਿਯੁਗ ਵਿਚ, ਇਹੋ ਜਿਹੇ ਸਾਧਕ ਵਿਰਲੇ ਹੀ ਜਾਣੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਨਾਮ ਵਿਚ ਰੰਗੇ ਹੋਏ ਹਨ, (ਉਹ) ਦੁਸਤਰ ਅਤੇ ਭਿਆਨਕ ਭਵ-ਸਾਗਰ ਤੋਂ ਪਾਰ ਹੋ ਜਾਂਦੇ ਹਨ।੨।

**ਪਉੜੀ :** ਮਨਮੁਖ ਹਉਮੈ ਦੇ ਠਗੇ ਹੋਏ ਹਨ, (ਇਸ ਕਰਕੇ ਆਪਣੇ) ਅੰਦਰ ਨੂੰ ਨਹੀਂ ਖੋਜਦੇ। ਅੰਦਰੋਂ ਤ੍ਰਿਸ਼ਨਾ ਨਾਲ ਸੜੇ ਹੋਏ ਹੋਣ ਕਰਕੇ, ਚੌਹਾਂ ਪਾਸੇ ਫਿਰ ਫਿਰ ਕੇ ਥਕ ਗਏ ਹਨ। (ਉਹ) ਮਨਮੁਖ ਸਿਮ੍ਰਤੀਆਂ, ਸ਼ਾਸਤ੍ਰਾਂ ਨੂੰ (ਗੰਭੀਰਤਾ ਨਾਲ) ਨਹੀਂ ਖੋਜਦੇ ਅਤੇ ਖੁਆਰ ਹੁੰਦੇ ਹਨ। ਗੁਰੂ ਤੋਂ ਬਿਨਾ ਕਿਸੇ ਨੇ ਵੀ ਸਤਿਸਰੂਪ ਹਰਿ ਦੇ ਨਾਮ ਨੂੰ ਪ੍ਰਾਪਤ ਨਹੀਂ ਕੀਤਾ। ਤੱਤ੍ਵ-ਗਿਆਨ ਨੂੰ ਵਿਚਾਰਨ ('ਤੇ ਸਮਝ ਆਉਂਦੀ ਹੈ ਕਿ) ਹਰਿ ਦਾ ਜਾਪ ਕਰਨ 'ਤੇ ਹੀ ਸਦ-ਗਤੀ (ਪ੍ਰਾਪਤ ਹੁੰਦੀ ਹੈ)।੧੯।

**ਸਲੋਕੁ ਮ. ੨ :** (ਪ੍ਰਭੂ) ਆਪ ਹੀ (ਸਭ ਕੁਝ) ਜਾਣਦਾ ਹੈ, ਆਪ ਹੀ (ਸਭ ਕੁਝ ਇੱਛਾ ਅਨੁਸਾਰ)

ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥੧॥

ਮਃ ੧ ॥
ਜਿਨਿ ਕੀਆ ਤਿਨਿ ਦੇਖਿਆ ਆਪੇ ਜਾਣੈ ਸੋਇ ॥
ਕਿਸ ਨੋ ਕਹੀਐ ਨਾਨਕਾ ਜਾ ਘਰਿ ਵਰਤੈ ਸਭੁ ਕੋਇ ॥੨॥

ਪਉੜੀ ॥
ਸਭੇ ਥੋਕ ਵਿਸਾਰਿ ਇਕੋ ਮਿਤੁ ਕਰਿ ॥ ਮਨੁ ਤਨੁ ਹੋਇ ਨਿਹਾਲੁ ਪਾਪਾ ਦਹੈ ਹਰਿ॥
ਆਵਣ ਜਾਣਾ ਚੁਕੈ ਜਨਮਿ ਨ ਜਾਹਿ ਮਰਿ ॥ ਸਚੁ ਨਾਮੁ ਆਧਾਰੁ ਸੋਗਿ ਨ ਮੋਹਿ ਜਰਿ ॥
ਨਾਨਕ ਨਾਮੁ ਨਿਧਾਨੁ ਮਨ ਮਹਿ ਸੰਜਿ ਧਰਿ ॥੨੦॥

ਸਲੋਕ ਮਃ ੫ ॥
ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾ ਦੰਮ ॥
ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮ ॥੧॥*

ਮਃ ੫ ॥
ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧ ॥
ਗੁਰ ਕੇ ਚਰਣ ਧਿਆਇ ਤੂ ਤੂਟਹਿ ਮਾਇਆ ਬੰਧ ॥੨॥

ਪਉੜੀ ॥
ਭਾਣੈ ਹੁਕਮੁ ਮਨਾਇਓਨੁ ਭਾਣੈ ਸੁਖੁ ਪਾਇਆ ॥
ਭਾਣੈ ਸਤਿਗੁਰੁ ਮੇਲਿਓਨੁ ਭਾਣੈ ਸਚੁ ਧਿਆਇਆ ॥
ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ ॥
ਜਿਨ ਕਉ ਪੂਰਬਿ ਲਿਖਿਆ ਤਿਨ ਸਚੁ ਕਮਾਇਆ ॥
ਨਾਨਕ ਤਿਸੁ ਸਰਣਾਗਤੀ ਜਿਨਿ ਜਗਤੁ ਉਪਾਇਆ ॥੨੧॥

ਸਲੋਕ ਮਃ ੩ ॥
ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ ॥
ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ ॥੧॥

ਮਃ ੩ ॥
ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ ॥
ਸੋ ਬ੍ਰਾਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ ॥
ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ ॥
ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ ॥
ਅਗੈ ਜਾਤਿ ਨ ਪੁਛੀਐ ਕਰਣੀ ਸਬਦੁ ਹੈ ਸਾਰੁ ॥
ਹੋਰੁ ਕੂੜੁ ਪੜਣਾ ਕੂੜੁ ਕਮਾਵਣਾ ਬਿਖਿਆ ਨਾਲਿ ਪਿਆਰੁ ॥
ਅੰਦਰਿ ਸੁਖੁ ਨ ਹੋਵਈ ਮਨਮੁਖ ਜਨਮੁ ਖੁਆਰੁ ॥
ਨਾਨਕ ਨਾਮਿ ਰਤੇ ਸੇ ਉਬਰੇ ਗੁਰ ਕੈ ਹੇਤਿ ਅਪਾਰਿ ॥੨॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1426 ਉਪਰ ਵੀ 19ਵੇਂ ਸ਼ਲੋਕ ਵਜੋਂ ਆਉਂਦਾ ਹੈ।

ਕਰਦਾ ਹੈ ਅਤੇ ਆਪ ਹੀ (ਸਭ ਦੇ ਕਾਰਜ) ਸਵਾਰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਪ੍ਰਭੂ) ਅਗੇ ਖੜੋ ਕੇ ਅਰਦਾਸ ਕਰਨੀ ਚਾਹੀਦੀ ਹੈ।੧।

**ਮ.੧ :** ਜਿਸ (ਪ੍ਰਭੂ ਨੇ ਇਸ ਸੰਸਾਰ ਦੀ) ਰਚਨਾ ਕੀਤੀ ਹੈ, ਉਸ ਨੇ ਹੀ (ਇਸ ਦੀ) ਸਾਂਭ-ਸੰਭਾਲ ਕੀਤੀ ਹੈ, (ਉਹ) ਆਪ ਹੀ ਸਭ ਕੁਝ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ) ਕਿਸ ਨੂੰ ਕੁਝ ਕਹੀਏ? ਜਦ ਕਿ ਸਭ ਕਿਸੇ ਦੇ (ਹਿਰਦੇ ਰੂਪ) ਘਰ ਵਿਚ (ਉਹ ਪ੍ਰਭੂ) ਵਸ ਰਿਹਾ ਹੈ।੨।

**ਪਉੜੀ :** ਸਾਰਿਆਂ ਪਦਾਰਥਾਂ ਨੂੰ ਭੁਲਾ ਕੇ ਇਕੋ (ਪ੍ਰਭੂ) ਨੂੰ ਮਿਤਰ ਬਣਾ। (ਇਸ ਤਰ੍ਹਾਂ) ਮਨ ਤਨ ਪ੍ਰਸੰਨ ਹੋ ਜਾਂਦਾ ਹੈ ਅਤੇ ਪ੍ਰਭੂ ਪਾਪਾਂ ਨੂੰ ਸਾੜ ਦਿੰਦਾ ਹੈ। ਆਉਣਾ ਜਾਣਾ (ਅਰਥਾਤ ਆਵਾਗਵਣ) ਖ਼ਤਮ ਹੋ ਜਾਂਦਾ ਹੈ, (ਫਿਰ) ਜਨਮ ਲੈ ਕੇ ਮਰੀਦਾ ਨਹੀਂ ਹੈ। ਸੱਚੇ ਨਾਮ ਨੂੰ ਆਧਾਰ (ਬਣਾਉਣ ਨਾਲ) ਗ਼ਮ ਅਤੇ ਮੋਹ ਵਿਚ ਸੜਨਾ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ) ਨਾਮ ਰੂਪ ਖ਼ਜ਼ਾਨਾ ਆਪਣੇ ਮਨ ਵਿਚ ਸੰਜੋ ਕੇ ਰਖ।੨੦।

**ਸਲੋਕ ਮ. ੫ :** (ਮਨੁੱਖ ਦੇ) ਮਨ ਤੋਂ ਮਾਇਆ ਵਿਸਰਦੀ ਨਹੀਂ ਹੈ, (ਉਹ) ਸੁਆਸ ਪ੍ਰਤਿ ਸੁਆਸ (*ਦੰਮਾ ਦੰਮ*) (ਮਾਇਆ ਹੀ) ਮੰਗਦਾ ਹੈ। ਨਾਨਕ (ਦਾ ਕਥਨ ਹੈ ਉਸ ਦੇ) ਚਿਤ ਵਿਚ ਉਹ ਪ੍ਰਭੂ ਨਹੀਂ ਆਉਂਦਾ (ਕਿਉਂਕਿ ਉਸ ਦੇ) ਭਾਗਾਂ ਵਿਚ (ਲਿਖਿਆ) ਨਹੀਂ ਹੈ।੧।

**ਮ.੫ :** ਹੇ ਮੂਰਖ ! ਮਾਇਆ ਕਿਸੇ ਦੇ ਨਾਲ ਨਹੀਂ ਚਲਦੀ, (ਇਸ ਨਾਲ) ਕਿਉਂ ਲਿਪਟ ਰਿਹਾ ਹੈਂ। ਤੂੰ ਗੁਰੂ ਦੇ ਚਰਣਾਂ ਦੀ ਆਰਾਧਨਾ ਕਰ, (ਤਾਂ ਜੋ) ਮਾਇਆ ਦੇ ਬੰਧਨ ਟੁਟ ਜਾਣ।੨।

**ਪਉੜੀ :** (ਪ੍ਰਭੂ ਨੇ ਆਪਣੇ) ਭਾਣੇ ਨਾਲ (ਜੀਵ ਤੋਂ) ਹੁਕਮ ਮੰਨਾਇਆ ਹੈ ਅਤੇ (ਜੀਵ ਨੇ) ਭਾਣੇ ਨਾਲ ਹੀ ਸੁਖ ਪ੍ਰਾਪਤ ਕੀਤਾ ਹੈ। (ਪ੍ਰਭੂ ਆਪਣੇ) ਭਾਣੇ ਨਾਲ ਹੀ ਸਤਿਗੁਰੂ ਮਿਲਾਉਂਦਾ ਹੈ ਅਤੇ ਭਾਣੇ (ਅਨੁਸਾਰ) ਸੱਚਾ (ਪ੍ਰਭੂ) ਧਿਆਈਦਾ ਹੈ। ਭਾਣੇ (ਵਿਚ ਰਹਿਣ) ਵਰਗੀ ਕੋਈ ਹੋਰ ਦਾਤ ਨਹੀਂ ਹੈ, (ਗੁਰੂ ਨੇ ਇਹ) ਸੱਚ ਘੋਸ਼ਿਤ ਕੀਤਾ ਹੈ। ਜਿਨ੍ਹਾਂ ਦੇ ਭਾਗਾਂ ਵਿਚ ਪਹਿਲਾਂ ਤੋਂ ਲਿਖਿਆ ਹੋਇਆ ਹੈ, ਉਨ੍ਹਾਂ ਨੇ ਹੀ ਸੱਚ ਦੀ ਕਮਾਈ ਕੀਤੀ ਹੈ। ਨਾਨਕ ਉਸ ਦੀ ਸ਼ਰਣ ਵਿਚ ਹੈ ਜਿਸ ਨੇ ਜਗਤ ਨੂੰ ਪੈਦਾ ਕੀਤਾ ਹੈ।੨੧।

**ਸਲੋਕ ਮ. ੩ :** ਜਿਨ੍ਹਾਂ ਦੇ ਹਿਰਦੇ ਵਿਚ (ਤੱਤ੍ਵ-)ਗਿਆਨ ਨਹੀਂ ਹੈ ਅਤੇ ਭੈ ਵੀ ਰਤਾ ਜਿੰਨਾ ਨਹੀਂ ਹੈ, ਨਾਨਕ (ਦਾ ਕਥਨ ਹੈ ਕਿ ਉਨ੍ਹਾਂ) ਮਰਿਆਂ ਹੋਇਆਂ ਦਾ ਕੀ ਮਾਰਨਾ ਹੋਇਆ ਜਿਨ੍ਹਾਂ ਨੂੰ ਪ੍ਰਭੂ ਨੇ ਆਪ ਮਾਰਿਆ ਹੋਇਆ ਹੈ।੧।

**ਮ.੩ :** (ਹੇ ਪੰਡਿਤ ! ਜੇ) ਮਨ ਦੀ ਪ੍ਰਤੀ ਵਾਚੀ ਜਾਏ (ਤਾਂ ਇਹ) ਸੁਖਾਂ ਵਿਚੋਂ ਉਤਮ ਸੁਖ ਹੈ। ਉਸ ਬ੍ਰਾਹਮਣ ਨੂੰ ਭਲਾ ਕਹਿਣਾ ਚਾਹੀਦਾ ਹੈ ਜੋ ਬ੍ਰਹਮ ਵਿਚਾਰ ਨੂੰ ਸਮਝਦਾ ਹੈ। ਜੋ ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਹਰਿ ਦੀ ਸਿਫ਼ਤ ਕਰਦਾ ਹੈ, ਹਰਿ (ਦਾ ਨਾਮ) ਪੜ੍ਹਦਾ ਹੈ। ਉਹ (ਇਸ ਸੰਸਾਰ ਵਿਚ) ਆਇਆ ਹੋਇਆ ਪ੍ਰਵਾਨ ਚੜ੍ਹਦਾ ਹੈ, ਉਹ ਆਪਣੀ ਕੁਲ ਦਾ ਵੀ ਉਧਾਰ ਕਰਦਾ ਹੈ। ਅਗੇ (ਪ੍ਰਭੂ ਦੀ ਦਰਗਾਹ ਵਿਚ) ਜਾਤਿ ਨਹੀਂ ਪੁੱਛੀ ਜਾਂਦੀ, (ਉਥੇ ਤਾਂ) ਸ਼ਬਦ-ਸਾਧਨਾ ਹੀ ਸ੍ਰੇਸ਼ਠ ਕਰਣੀ (ਸਮਝੀ ਜਾਂਦੀ ਹੈ)। (ਇਸ ਤੋਂ ਭਿੰਨ) ਹੋਰ ਪੜ੍ਹਨਾ ਝੂਠਾ ਹੈ, ਕਮਾਉਣਾ ਵੀ ਝੂਠਾ ਹੈ, (ਇਹ ਮਾਨੋ) ਮਾਇਆ ਨਾਲ ਪਿਆਰ ਕਰਨਾ ਹੈ। (ਅਜਿਹੇ ਕਰਮਾਚਾਰ ਨਾਲ) ਮਨ ਵਿਚ ਸੁਖ ਨਹੀਂ ਹੁੰਦਾ, ਮਨਮੁਖ ਦਾ ਜਨਮ ਖੁਆਰ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਹੁੰਦੇ ਹਨ, ਉਹ ਗੁਰੂ ਦੇ ਪ੍ਰੇਮ ਕਰਕੇ (ਭਵ-ਸਾਗਰ) ਤਰ ਜਾਂਦੇ ਹਨ।੨।

ਪਉੜੀ ॥
ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ॥ ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ॥
ਜਿਤੁ ਭਾਵੈ ਤਿਤੁ ਲਾਇਦਾ ਗੁਰਮੁਖਿ ਹਰਿ ਸਚਾ॥ ਸਭਨਾ ਕਾ ਸਾਹਿਬੁ ਏਕੁ ਹੈ ਗੁਰ ਸਬਦੀ ਰਚਾ॥
ਗੁਰਮੁਖਿ ਸਦਾ ਸਲਾਹੀਐ ਸਭਿ ਤਿਸ ਦੇ ਜਚਾ ॥
ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ ॥੨੨॥੧॥ ਸੁਧੁ ॥

ਮਾਰੂ ਵਾਰ ਮਹਲਾ ੫ ਡਖਣੇ ਮਃ ੫ ੴ ਸਤਿਗੁਰ ਪ੍ਰਸਾਦਿ ॥
ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥੧॥

ਮਃ ੫ ॥
ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ ਡੇਖੁ ॥
ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥੨॥

ਮਃ ੫ ॥
ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ॥
ਕਾਜਲੁ ਹਾਰ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥੩॥

ਪਉੜੀ ॥
ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ ॥ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ॥
ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ ॥
ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ ॥
ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ ॥
ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ ॥
ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ ਨਿਸਤਾਰਿਆ ॥੧॥

ਡਖਣੇ ਮਃ ੫ ॥
ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ ॥
ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ ॥੧॥

ਮਃ ੫ ॥
ਦੁਰਜਨ ਤੂ ਜਲੁ ਭਾਹੜੀ ਵਿਛੋੜੇ ਮਰਿ ਜਾਹਿ ॥
ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ ॥੨॥

ਮਃ ੫ ॥
ਦੁਰਜਨੁ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ ॥
ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ ॥੩॥

**ਪਉੜੀ** : (ਪ੍ਰਭੂ) ਆਪ (ਸ੍ਰਿਸ਼ਟੀ ਦੀ ਰਚਨਾ) ਕਰ ਕਰ ਕੇ ਵੇਖਦਾ ਹੈ (ਅਰਥਾਤ ਸਾਂਭ ਸੰਭਾਲ ਕਰਦਾ ਹੈ) ਅਤੇ ਸਤਿਸਰੂਪ ਆਪ ਹੀ ਸਰਬਤ੍ਰ (ਵਰਤ ਰਿਹਾ ਹੈ)। ਜੋ (ਵਿਅਕਤੀ) ਪ੍ਰਭੂ ਦਾ ਹੁਕਮ ਨਹੀਂ ਸਮਝਦਾ, ਉਹ ਮਨੁੱਖ ਕੱਚਾ ਹੈ। ਗੁਰਮੁਖ (ਸਾਧਕ) ਨੂੰ ਸੱਚਾ ਪ੍ਰਭੂ ਜਿਸ ਪਾਸੇ ਚੰਗਾ ਲਗਦਾ ਹੈ, ਉਸ ਪਾਸੇ ਵਲ ਲਗਾਉਂਦਾ ਹੈ। ਸਭ (ਜੀਵਾਂ ਦਾ) ਸੁਆਮੀ ਇਕੋ (ਪ੍ਰਭੂ) ਹੈ, ਗੁਰੂ ਦੇ ਸ਼ਬਦ ਦੁਆਰਾ (ਉਸ ਵਿਚ) ਲੀਨ ਹੋਇਆ ਜਾ ਸਕਦਾ ਹੈ। ਗੁਰੂ ਦੁਆਰਾ (ਪ੍ਰਭੂ ਨੂੰ) ਸਦਾ ਸਲਾਹੁਣਾ ਚਾਹੀਦਾ ਹੈ, (ਸ੍ਰਿਸ਼ਟੀ ਦੇ) ਸਾਰੇ (ਜੀਵ) ਉਸ ਦੇ ਹੀ ਜਾਚਕ (*ਜਚਾ*) ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜਿਵੇਂ ਆਪ (ਜੀਵਾਂ ਨੂੰ) ਨੰਚਾਉਂਦਾ ਹੈ, ਤਿਵੇਂ ਹੀ (ਸਭ) ਕੋਈ ਨਚਦਾ ਹੈ।੨੨।੧।ਸੁਧੁ।

**ਮਾਰੂ ਵਾਰ ਮਹਲਾ ੫ ਡਖਣੇ ਮ. ੫**

ਹੇ ਮੇਰੇ ਸਾਜਨ! (ਜੋ) ਤੂੰ ਕਹੇਂ (*ਚਉ*) (ਤਾਂ ਮੈਂ) ਆਪਣਾ ਸਿਰ (*ਸਿਸੁ*) ਉਤਾਰ ਕੇ (ਤੇਰੇ) ਅਰਪਣ ਕਰ ਦਿਆਂ। ਮੇਰੀਆਂ (*ਮਹਿੰਜੇ*) ਅੱਖਾਂ (ਤੇਰੇ ਦਰਸ਼ਨ ਲਈ) ਤਰਸ ਰਹੀਆਂ ਹਨ, (ਪਤਾ ਨਹੀਂ) ਕਦੋਂ ਮੈਂ (ਤੇਰਾ) ਦੀਦਾਰ ਵੇਖ ਸਕਾਂਗੀ (*ਪਸੀ*)।੧।

**ਮ.੫** : (ਹੇ ਪਰਮਾਤਮਾ!) ਮੇਰਾ ਪ੍ਰੇਮ (ਕੇਵਲ) ਤੇਰੇ ਨਾਲ ਹੈ (ਕਿਉਂਕਿ ਮੈਂ) ਹੋਰ ਪ੍ਰੇਮ ਝੂਠੇ ਵੇਖੇ ਹਨ। ਜਦ ਤਕ ਮੈਂ ਪਰਮਾਤਮਾ-ਪਤੀ ਨੂੰ ਵੇਖ ਨਹੀਂ ਲੈਂਦੀ (ਤਦ ਤਕ) ਬਸਤ੍ਰ ਅਤੇ ਭੋਗ ਡਰਾਉਣੇ ਲਗਦੇ ਹਨ।੨।

**ਮ.੫** : (ਹੇ ਮੇਰੇ ਪਿਆਰੇ) ਕੰਤ! (ਮੇਰੀ ਚਾਹ ਹੈ ਕਿ ਜਦ) ਮੈਂ ਸਵੇਰੇ ਵੇਲੇ (*ਫਾਲੂ*) ਉਠਾਂ ਤਾਂ ਤੇਰਾ ਦਰਸ਼ਨ ਵੇਖਾਂ। (ਕਿਉਂਕਿ) ਤੇਰੇ ਦਰਸ਼ਨ ਕੀਤੇ ਬਿਨਾ ਕਜਲਾ, (ਗਲੇ ਦਾ) ਹਾਰ, (ਮੂੰਹ ਲਈ) ਪਾਨ (*ਤਮੋਲ*) ਅਤੇ ਸਾਰੇ ਰਸ ਵਿਅਰਥ (ਲਗਦੇ) ਹਨ।੩।

**ਪਉੜੀ** : (ਹੇ ਪ੍ਰਭੂ!) ਤੂੰ ਸੱਚਾ ਸੁਆਮੀ ਹੈਂ, (ਤੇਰੀ ਹੀ) ਸਾਰੀ ਸੱਚੀ ਵਿਵਸਥਾ ਕੀਤੀ ਹੋਈ ਹੈ। ਸੰਸਾਰ ਦੀ ਸਿਰਜਨਾ ਕਰਕੇ (ਜੋ) ਥਾਟ (ਅਰਥਾਤ ਨਿਯਮ) ਬਣਾਇਆ ਹੈ, (ਉਸ ਦਾ ਬੋਧ) ਗੁਰੂ ਦੁਆਰਾ ਹੁੰਦਾ ਹੈ। ਪ੍ਰਭੂ ਦੀ ਆਗਿਆ ਨਾਲ ਵੇਦਾਂ ਦੀ ਰਚਨਾ ਹੋਈ (ਜਿਨ੍ਹਾਂ ਵਿਚ) ਪਾਪ ਪੁੰਨ ਬਾਰੇ ਵਿਚਾਰਿਆ ਗਿਆ। (ਤੂੰ) ਬ੍ਰਹਮਾ, ਵਿਸ਼ਣੂ ਅਤੇ ਸ਼ਿਵ (ਉਤਪੰਨ ਕਰਕੇ) ਤਿੰਨ ਗੁਣਾਂ (ਰਜੋ, ਸਤੋ, ਤਮੋ) ਦਾ ਵਿਸਤਾਰ ਕੀਤਾ ਹੈ। ਹੇ ਹਰਿ! ਤੂੰ ਨੌਂ ਖੰਡਾਂ ਵਾਲੀ ਧਰਤੀ ਸਾਜ ਕੇ (ਅਨੇਕ) ਰੰਗਾਂ ਨਾਲ ਸਵਾਰਿਆ ਹੈ। ਕਈ ਤਰ੍ਹਾਂ ਦੇ ਜੀਵ-ਜੰਤ ਪੈਦਾ ਕਰਕੇ (ਉਨ੍ਹਾਂ) ਅੰਦਰ (ਆਪਣੀ) ਸੱਤਾ/ਸ਼ਕਤੀ ਟਿਕਾਈ ਹੈ। ਹੇ ਸੱਚੇ ਸਿਰਜਨਹਾਰ! ਤੇਰਾ ਕੋਈ ਵੀ ਅੰਤ ਨਹੀਂ ਜਾਣ ਸਕਦਾ। ਤੂੰ ਆਪ ਹੀ ਸਭ ਵਿਧਾਨ ਜਾਣਦਾ ਹੈਂ ਅਤੇ ਗੁਰੂ ਦੁਆਰਾ (ਸਭ ਜੀਵਾਂ ਦਾ) ਪਾਰ ਉਤਾਰਾ ਕਰਦਾ ਹੈਂ।੧।

**ਡਖਣੇ ਮ. ੫** : (ਹੇ ਪ੍ਰਭੂ!) ਜੇ ਤੂੰ (ਸਚੀਂ ਮੁਚੀਂ) ਮੇਰਾ ਮਿਤਰ ਹੈਂ, (ਤਾਂ) ਇਕ ਛਿਣ ਭਰ ਲਈ ਵੀ (ਮੈਨੂੰ ਆਪਣੇ ਨਾਲੋਂ) ਨ ਵਿਛੋੜ (ਕਿਉਂਕਿ) ਤੂੰ (ਆਪਣੇ ਪ੍ਰੇਮ ਨਾਲ) ਮੇਰੀ ਜਿੰਦ ਮੋਹ ਲਈ ਹੈ, (ਪਤਾ ਨਹੀਂ) ਹੇ ਮੇਰੇ ਪ੍ਰੀਤਮ! (ਮੈਂ) ਤੈਨੂੰ ਕਦੋਂ ਵੇਖਾਂਗੀ।੧।

**ਮ.੫** : ਹੇ ਦੁਰਜਨ! ਤੂੰ ਅੱਗ ਵਿਚ ਸੜ ਜਾ। ਹੇ ਵਿਯੋਗ! ਤੂੰ ਮਰ ਜਾ। ਹੇ (ਪਰਮਾਤਮਾ-) ਪਤੀ! ਤੂੰ (ਮੇਰੇ ਹਿਰਦੇ ਦੀ) ਸੇਜ ਉਪਰ ਸੌਂ ਜਾ ਅਤੇ ਮੇਰਾ ਸਾਰਾ ਦੁਖ ਦੂਰ ਕਰਦੇ (*ਉਲਾਹਿ*)।੨।

**ਮ.੫ :** ਦ੍ਵੈਤ-ਭਾਵ ਹੀ ਦੁਰਜਨ ਹੈ ਅਤੇ (ਪ੍ਰਭੂ ਨਾਲ) ਵਿਯੋਗ ਹਉਮੈ ਦਾ ਰੋਗ ਹੈ। ਮਿਤਰ ਤਾਂ ਕੇਵਲ ਸੱਚਾ ਪ੍ਰਭੂ ਹੈ, ਜਿਸ ਨੂੰ ਮਿਲ ਕੇ ਰਮਣ ਕਰਨਾ ਚਾਹੀਦਾ ਹੈ।੩।

ਪਉੜੀ ॥
ਤੂ ਅਗਮ ਦਇਆਲੁ ਬੇਅੰਤੁ ਤੇਰੀ ਕੀਮਤਿ ਕਹੈ ਕਉਣੁ ॥
ਤੁਧੁ ਸਿਰਜਿਆ ਸਭੁ ਸੰਸਾਰੁ ਤੂ ਨਾਇਕੁ ਸਗਲ ਭਉਣ ॥
ਤੇਰੀ ਕੁਦਰਤਿ ਕੋਇ ਨ ਜਾਣੈ ਮੇਰੇ ਠਾਕੁਰ ਸਗਲ ਰਉਣ ॥
ਤੁਧੁ ਅਪੜਿ ਕੋਇ ਨ ਸਕੈ ਤੂ ਅਬਿਨਾਸੀ ਜਗ ਉਧਰਣ ॥
ਤੁਧੁ ਥਾਪੇ ਚਾਰੇ ਜੁਗ ਤੂ ਕਰਤਾ ਸਗਲ ਧਰਣ ॥
ਤੁਧੁ ਆਵਣ ਜਾਣਾ ਕੀਆ ਤੁਧੁ ਲੇਪੁ ਨ ਲਗੈ ਤ੍ਰਿਣ ॥
ਜਿਸੁ ਹੋਵਹਿ ਆਪਿ ਦਇਆਲੁ ਤਿਸੁ ਲਾਵਹਿ ਸਤਿਗੁਰ ਚਰਣ ॥
ਤੂ ਹੋਰਤੁ ਉਪਾਇ ਨ ਲਭਹੀ ਅਬਿਨਾਸੀ ਸ੍ਰਿਸਟਿ ਕਰਣ ॥੨॥

ਡਖਣੇ ਮਃ ੫ ॥
ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥
ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥੧॥

ਮਃ ੫ ॥
ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ ॥
ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ ॥੨॥

ਮਃ ੫ ॥
ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ ॥
ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ ॥੩॥

ਪਉੜੀ ॥
ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ॥
ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ ॥
ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ ॥
ਤੇਰੀ ਭਗਤਿ ਭਰੇ ਭੰਡਾਰ ਤੋਟਿ ਨ ਆਵਹੀ ॥
ਏਹਿ ਰਤਨ ਜਵੇਹਰ ਲਾਲ ਕੀਮ ਨ ਪਾਵਹੀ ॥
ਜਿਸੁ ਹੋਵਹਿ ਆਪਿ ਦਇਆਲੁ ਤਿਸੁ ਸਤਿਗੁਰ ਸੇਵਾ ਲਾਵਹੀ ॥
ਤਿਸੁ ਕਦੇ ਨ ਆਵੈ ਤੋਟਿ ਜੋ ਹਰਿ ਗੁਣ ਗਾਵਹੀ ॥੩॥

ਡਖਣੇ ਮਃ ੫ ॥
ਜਾ ਮੂ ਪਸੀ ਹਠ ਮੈ ਪਿਰੀ ਮਹਿਜੈ ਨਾਲਿ ॥
ਹਭੇ ਡੁਖ ਉਲਾਹਿਅਮੁ ਨਾਨਕ ਨਦਰਿ ਨਿਹਾਲਿ ॥੧॥

ਮਃ ੫ ॥
ਨਾਨਕ ਬੈਠਾ ਭਖੇ ਵਾਉ ਲੰਮੇ ਸੇਵਹਿ ਦਰੁ ਖੜਾ ॥
ਪਿਰੀਏ ਤੂ ਜਾਣੁ ਮਹਿਜਾ ਸਾਉ ਜੋਈ ਸਾਈ ਮੁਹੁ ਖੜਾ ॥੨॥

ਮਃ ੫ ॥
ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ ॥
ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ ॥੩॥

**ਪਉੜੀ :** (ਹੇ ਪ੍ਰਭੂ !) ਤੂੰ ਅਗਮ, ਦਇਆਲੂ, ਬੇਅੰਤ ਹੈਂ, ਤੇਰੀ ਕੀਮਤ ਦਾ ਬਿਆਨ ਕੌਣ ਕਰ ਸਕਦਾ ਹੈ? ਤੂੰ ਸਾਰਾ ਸੰਸਾਰ ਸਿਰਜਿਆ ਹੈ, ਤੂੰ ਸਾਰਿਆਂ ਭਵਨਾਂ (ਲੋਕਾਂ) ਦਾ ਸੁਆਮੀ ਹੈਂ। ਹੇ ਮੇਰੇ ਸਰਬ ਵਿਆਪਕ ਠਾਕੁਰ ! ਤੇਰੀ ਕੁਦਰਤ ਨੂੰ ਕੋਈ ਜਾਣ ਨਹੀਂ ਸਕਦਾ। ਤੇਰੀ ਬਰਾਬਰੀ ਕੋਈ ਵੀ ਨਹੀਂ ਕਰ ਸਕਦਾ, ਤੂੰ ਅਵਿਨਾਸ਼ੀ ਅਤੇ ਜਗਤ ਦਾ ਉਧਾਰ ਕਰਨ ਵਾਲਾ ਹੈਂ। ਤੂੰ ਚਾਰ ਯੁਗ ਸਥਾਪਿਤ ਕੀਤੇ ਹਨ, ਤੂੰ ਸਾਰੀਆਂ ਧਰਤੀਆਂ ਨੂੰ ਬਣਾਉਣ ਵਾਲਾ ਹੈਂ। ਤੂੰ (ਆਪ) ਆਵਾਗਵਣ ਦਾ ਚੱਕਰ ਚਲਾਇਆ ਹੈ, (ਇਸ ਚੱਕਰ ਦਾ) ਤੇਰੇ ਉਪਰ ਕਖ ਜਿੰਨਾ ਵੀ ਪ੍ਰਭਾਵ ਨਹੀਂ ਪੈਂਦਾ। ਜਿਸ ਉਪਰ (ਤੂੰ) ਆਪ ਦਇਆਲੂ ਹੁੰਦਾ ਹੈਂ, ਉਸ ਨੂੰ ਸਤਿਗੁਰੂ ਦੇ ਚਰਣਾਂ ਨਾਲ ਜੋੜ ਦਿੰਦਾ ਹੈਂ। ਹੇ ਅਵਿਨਾਸ਼ੀ ! ਹੇ ਸ੍ਰਿਸ਼ਟੀ ਦੇ ਕਰਤਾ ! (ਸਤਿਗੁਰੂ ਦੀ ਚਰਣ-ਸ਼ਰਣ ਤੋਂ ਬਿਨਾ) ਤੂੰ ਕਿਸੇ ਹੋਰ ਉਪਾ ਰਾਹੀਂ ਲਭ ਨਹੀਂ ਸਕਦਾ।੨।

**ਡਖਣੇ ਮ. ੫ :** (ਹੇ ਪ੍ਰਭੂ-ਪਤੀ !) ਜੇ ਤੂੰ (ਮੇਰੇ ਹਿਰਦੇ ਰੂਪ) ਵੇਹੜੇ (*ਅੰਙੜੇ*) ਵਿਚ ਵਿਚਰੇਂ, (ਤਾਂ ਮੇਰੀ ਕਾਇਆ ਰੂਪ) ਸਾਰੀ ਧਰਤੀ ਸ਼ੋਭਾਸ਼ਾਲੀ ਹੋ ਜਾਂਦੀ ਹੈ। (ਪਰ) ਇਕ ਪ੍ਰਭੂ-ਪਤੀ ਤੋਂ ਬਿਨਾ ਕੋਈ ਮੇਰੀ ਖ਼ਬਰ-ਸਾਰ (*ਵਾਤ*) ਨਹੀਂ ਲੈਂਦਾ।੧।

**ਮ.੫ :** (ਜਿਸ ਜੀਵ-ਇਸਤਰੀ ਦਾ) ਪ੍ਰਭੂ-ਪਤੀ (ਹਿਰਦੇ ਰੂਪ) ਵੇਹੜਾ ਮਲ ਬਹਿੰਦਾ ਹੈ, (ਉਸ ਦੇ) ਸਾਰੇ ਸ਼ੋਭਾ-ਸਾਧਨ (*ਟੋਲ*) ਸੁਹਾਵਣੇ ਹੋ ਜਾਂਦੇ ਹਨ। ਜੋ ਜੀਵ-ਮੁਸਾਫ਼ਰ (*ਪਹੀ*) (ਬਾਹਰਲੇ ਆਕਰਸ਼ਣਾਂ ਨੂੰ ਤੋੜ ਕੇ ਹਿਰਦੇ ਰੂਪ) ਘਰ ਵਲ ਪਰਤ ਆਉਂਦਾ ਹੈ, (ਉਹ ਸੰਸਾਰ ਤੋਂ) ਖ਼ਾਲੀ ਹੱਥ ਨਹੀਂ ਜਾਂਦਾ।੨।

**ਮ.੫ :** (ਮੈਂ) ਪ੍ਰਭੂ-ਪਤੀ ਲਈ (ਹਿਰਦੇ ਰੂਪ) ਸੇਜ ਵਿਛਾਈ ਹੈ ਅਤੇ (ਉਸ ਨੂੰ ਪ੍ਰਸੰਨ ਕਰਨ ਲਈ) ਸਭ ਤਰ੍ਹਾਂ ਦਾ ਸ਼ਿੰਗਾਰ ਕੀਤਾ ਹੈ। (ਪ੍ਰੀਤਮ ਦਾ ਸੰਯੋਗ ਪ੍ਰਾਪਤ ਹੋ ਜਾਣ 'ਤੇ) ਜੇ ਗਲ ਵਿਚ ਹਾਰ ਵੀ ਪਾ ਲਵਾਂ, (ਤਾਂ) ਇਤਨੇ ਦੇ ਵੀ (ਅਸਾਂ) ਵਿਚਾਲੇ ਸਮਾਈ ਨਹੀਂ ਹੋ ਸਕਦੀ।੩।

**ਪਉੜੀ :** (ਹੇ ਪ੍ਰਭੂ !) ਤੂੰ ਪਾਰਬ੍ਰਹਮ, ਪਰਮੇਸ਼ਵਰ ਹੈਂ, ਜੂਨਾਂ ਵਿਚ ਨਹੀਂ ਆਉਂਦਾ। ਤੂੰ (ਆਪਣੇ) ਹੁਕਮ ਨਾਲ ਸ੍ਰਿਸ਼ਟੀ ਸਾਜਦਾ ਹੈਂ ਅਤੇ ਸਾਜ ਕੇ (ਉਸ ਵਿਚ) ਸਮਾ ਰਿਹਾ ਹੈਂ। ਤੇਰਾ ਰੂਪ ਵੇਖਿਆ ਨਹੀਂ ਜਾ ਸਕਦਾ, (ਫਿਰ ਕੋਈ) ਕਿਵੇਂ ਤੇਰੀ ਆਰਾਧਨਾ ਕਰੇ? ਤੂੰ ਸਭ ਵਿਚ ਆਪ ਵਰਤ ਰਿਹਾ ਹੈਂ ਅਤੇ ਕੁਦਰਤ ਦੁਆਰਾ (ਆਪਣਾ) ਪ੍ਰਦਰਸ਼ਨ ਕਰ ਰਿਹਾ ਹੈਂ। ਤੇਰੀ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ, (ਉਨ੍ਹਾਂ ਵਿਚ ਕਿਸੇ ਤਰ੍ਹਾਂ ਦੀ) ਘਾਟ ਨਹੀਂ ਹੁੰਦੀ। (ਤੇਰੇ ਖ਼ਜ਼ਾਨੇ ਵਿਚ ਗੁਣਾਂ ਰੂਪ) ਇਹ ਰਤਨ, ਜਵਾਹਰ ਅਤੇ ਲਾਲ ਹਨ, (ਇਨ੍ਹਾਂ ਦੀ) ਕੀਮਤ ਨਹੀਂ ਪਾਈ ਜਾ ਸਕਦੀ। ਜਿਸ ਉਪਰ (ਤੂੰ) ਆਪ ਦਇਆਲ ਹੁੰਦਾ ਹੈਂ, ਉਸ ਨੂੰ ਸਤਿਗੁਰੂ ਦੀ ਸੇਵਾ ਵਿਚ ਲਗਾਉਂਦਾ ਹੈਂ। ਉਸ (ਵਿਅਕਤੀ) ਨੂੰ ਕਦੀ ਵੀ ਕਮੀ ਨਹੀਂ ਹੁੰਦੀ, ਜੋ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ।੩।

**ਡਖਣੇ ਮ. ੫ :** ਜਦੋਂ ਮੈਂ (ਆਪਣੇ) ਹਿਰਦੇ (*ਹਠ*) ਵਿਚ ਵੇਖਦੀ ਹਾਂ (ਤਾਂ) ਪ੍ਰਭੂ-ਪਤੀ ਮੇਰੇ (*ਮਹਿਜੈ*) ਨਾਲ (ਵਸ ਰਿਹਾ ਹੁੰਦਾ ਹੈ)। ਨਾਨਕ (ਦਾ ਕਥਨ ਹੈ ਕਿ ਉਸ ਨੇ) ਮਿਹਰ ਦੀ ਨਜ਼ਰ ਨਾਲ ਵੇਖ ਕੇ ਸਾਰੇ ਦੁਖ ਦੂਰ ਕਰ ਦਿੱਤੇ (*ਉਲਾਹਿਅਮੁ*) ਹਨ।੧।

**ਮ. ੫ :** (ਹੇ ਪ੍ਰਭੂ ! ਮੈਂ) ਨਾਨਕ ਤੇਰੇ ਦੁਆਰ ਉਪਰ ਖੜੋਤਾ ਲੰਮੇ ਸਮੇਂ ਤੋਂ ਸੇਵਾ ਕਰ ਰਿਹਾ ਹਾਂ ਅਤੇ ਬੈਠਾ ਹੋਇਆ ਕੰਨਸੁਆਂ ਲੈ ਰਿਹਾ ਹਾਂ। ਹੇ ਪ੍ਰਭੂ-ਪਤੀ ! ਤੂੰ ਮੇਰਾ (*ਮਹਿਜਾ*) ਮਨੋਰਥ (*ਸਾਉ*) ਜਾਣਦਾ ਹੈਂ। ਹੇ ਸਾਈ ! (ਮੈਂ) ਖੜੋਤਾ ਹੋਇਆ ਤੇਰੇ ਮੂੰਹ ਵਲ ਵੇਖ ਰਿਹਾ (*ਜੋਈ*) ਹਾਂ।੨।

**ਮ.੫ :** ਹੇ ਮੂਰਖ (*ਭੂਛ*) ! (ਤੂੰ) ਕੀ ਗੱਲਾਂ ਕਰਦਾ ਹੈਂ। ਪਰਾਈ ਇਸਤਰੀ (*ਪਰ ਵੇਲਿ*) ਵਲ ਨ ਵੇਖੇਂ, (ਤਾਂ ਹੀ) ਤੂੰ (ਸੱਚੇ ਅਰਥਾਂ ਵਿਚ) ਪਤੀ ਹੈਂ। ਨਾਨਕ (ਦਾ ਕਥਨ ਹੈ ਕਿ) ਫੁਲਾਂ ਦੀ ਬਾਗ਼ੀਚੀ ਵਾਂਗ ਸਾਰਾ ਸੰਸਾਰ ਖਿੜਿਆ ਹੋਇਆ ਹੈ (ਕਿਸੇ ਵਲ ਮੰਦੀ ਦ੍ਰਿਸ਼ਟੀ ਨਾਲ ਵੇਖਣਾ ਉਚਿਤ ਨਹੀਂ ਹੈ)।੩।

ਪਉੜੀ ॥
ਸੁਘੜੁ ਸੁਜਾਣੁ ਸਰੂਪੁ ਤੂ ਸਭ ਮਹਿ ਵਰਤੰਤਾ॥ ਤੂ ਆਪੇ ਠਾਕੁਰੁ ਸੇਵਕੋ ਆਪੇ ਪੂਜੰਤਾ ॥
ਦਾਨਾ ਬੀਨਾ ਆਪਿ ਤੂ ਆਪੇ ਸਤਵੰਤਾ ॥ ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ॥
ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ ਖੇਲੰਤਾ॥ਇਹੁ ਆਵਾ ਗਵਣੁ ਰਚਾਇਓ ਕਰਿ ਚੋਜ ਦੇਖੰਤਾ॥
ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ ਗੁਰ ਮੰਤਾ ॥
ਜਿਉ ਆਪਿ ਚਲਾਵਹਿ ਤਿਉ ਚਲਦੇ ਕਿਛੁ ਵਸਿ ਨ ਜੰਤਾ ॥੪॥

ਡਖਣੇ ਮਃ ੫ ॥
ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ ॥
ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ ॥੧॥

ਮਃ ੫ ॥
ਸਚੁ ਜਾਣੈ ਕਚੁ ਵੈਦਿਓ ਤੂ ਆਘੁ ਆਘੇ ਸਲਵੇ ॥
ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ ॥੨॥

ਮਃ ੫ ॥
ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ ॥ ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ ॥੩॥

ਪਉੜੀ ॥
ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ॥ ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ॥
ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ॥
ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ॥
ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ ॥
ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ ਅਪਰਪਰਾ ॥
ਜਿਸੁ ਮੇਲਹਿ ਸਤਿਗੁਰੁ ਆਪਿ ਤਿਸ ਕੇ ਸਭਿ ਕੁਲ ਤਰਾ ॥
ਸੇਵਕ ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ ॥੫॥
ਡਖਣੇ ਮਃ ੫ ॥
ਗਹਡੜੜਾ ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ ॥
ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ ॥੧॥

ਮਃ ੫ ॥
ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ ॥
ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ ॥੨॥

ਮਃ ੫ ॥
ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ ॥
ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ ॥੩॥

**ਪਉੜੀ :** (ਹੇ ਪ੍ਰਭੂ !) ਤੂੰ ਸੁਚਜਾ, ਸਿਆਣਾ ਅਤੇ ਸੁੰਦਰ ਰੂਪ ਵਾਲਾ ਹੈਂ ਅਤੇ ਸਾਰਿਆਂ ਵਿਚ ਵਰਤ ਰਿਹਾ ਹੈਂ। ਤੂੰ ਆਪ ਠਾਕੁਰ ਹੈਂ, ਆਪ ਹੀ ਸੇਵਕ ਹੈਂ ਅਤੇ (ਆਪ ਹੀ) ਪੁਜਾਰੀ (*ਪੁਜੰਤਾ*) ਹੈਂ। ਤੂੰ ਆਪ ਹੀ ਜਾਣਨ ਵਾਲਾ ਅਤੇ ਵੇਖਣ ਵਾਲਾ (*ਬੀਨਾ*) ਹੈਂ ਅਤੇ ਆਪ ਹੀ ਸੱਚ ਧਾਰਣ ਕਰਨ ਵਾਲਾ ਹੈਂ। ਹੇ ਪ੍ਰਭੂ ! ਹੇ ਮੇਰੇ ਭਗਵਾਨ ! (ਤੂੰ ਆਪ ਹੀ) ਜਤੀ, ਸਤੀ ਅਤੇ ਨਿਰਮਲ ਹੈਂ। (ਤੂੰ ਆਪ ਹੀ) ਬ੍ਰਹਮ ਦਾ ਪਸਾਰਾ ਪਸਾਰਿਆ ਹੋਇਆ ਹੈ ਅਤੇ ਆਪ ਹੀ (ਇਸ ਪਸਾਰੇ ਵਿਚ) ਖੇਡ ਰਿਹਾ ਹੈਂ। ਇਹ ਆਵਾਗਵਣ ਦਾ ਚੱਕਰ ਤੂੰ ਆਪ ਹੀ ਰਚਾਇਆ ਹੋਇਆ ਹੈ ਅਤੇ (ਆਪਣੇ) ਚੋਜ ਕਰਕੇ ਵੇਖ ਰਿਹਾ ਹੈਂ। ਜਿਸ ਨੂੰ (ਤੂੰ) ਗੁਰੂ-ਮੰਤ੍ਰ ਦਿੰਦਾ ਹੈਂ, ਉਹ ਫਿਰ ਗਰਭ ਵਿਚ ਨਹੀਂ ਪੈਂਦਾ। ਜਿਵੇਂ (ਤੂੰ) ਆਪ ਚਲਾਉਂਦਾ ਹੈ, ਤਿਵੇਂ (ਸਭ) ਚਲਦੇ ਹਨ, ਜੀਵ-ਜੰਤਾਂ ਦੇ ਵਸ ਵਿਚ ਕੁਝ ਨਹੀਂ ਹੈ।੪।

**ਡਖਣੇ ਮ. ੫ :** ਹੇ ਨਦੀ ਦੇ ਕੰਢੇ ਕੰਢੇ (*ਕੁਰੀਏ ਕੁਰੀਏ*) ਜਾਣ ਵਾਲਿਆ ! ਤੇਰੇ ਪੈਰਾਂ ਹੇਠ (*ਤਲਿ*) ਵਡੀ ਢਾਹ (*ਮਹਰੇਰੁ*) ਲਗੀ ਹੋਈ ਹੈ। ਵੇਖੀਂ, ਜਦੋਂ ਪੈਰ ਤਿਲਕਿਆ, ਤਾਂ ਚਿਕੜ ਨਾਲ ਲਿਬੜ ਜਾਏਂਗਾ (ਭਾਵ—ਸੰਸਾਰ ਵਿਚ ਵਿਕਾਰਾਂ ਤੋਂ ਬਚ ਕੇ ਚਲ)।੧।

**ਮ.੫ :** ਤੂੰ ਨਾਸ਼ਮਾਨ (*ਵੈਦਿਓ*) ਕਚ (ਅਰਥਾਤ ਮਾਇਆ) ਨੂੰ ਸੱਚ ਜਾਣ ਕੇ (ਸੰਸਾਰਿਕ ਪਦਾਰਥਾਂ ਨੂੰ ਹਾਸਲ ਕਰਨ ਲਈ) ਅਗੇ ਹੀ ਅਗੇ ਜਾਂਦਾ (*ਸਲਵੇ*) ਹੈਂ। ਨਾਨਕ (ਦਾ ਕਥਨ ਹੈ ਕਿ ਮਾਇਆ ਦਾ ਸੰਬੰਧ ਇਸ ਤਰ੍ਹਾਂ ਹੈ, ਜਿਵੇਂ) ਅਗਨੀ (*ਆਤਸੜੀ*) ਵਿਚ ਰਖੇ ਮੱਖਣ (*ਨੈਣੂ*) ਦਾ, ਹੋਰ (ਮਿਸਾਲ ਹੈ) ਜਿਵੇਂ (ਪਾਣੀ ਦੇ) ਘਟਣ (*ਢਲਿ*) ਨਾਲ ਚੌਪਤੀ ਦੇ ਨਸ਼ਟ ਹੋ ਜਾਣ ਦਾ (*ਜੁੰਮਿਓ*)।੨।

**ਮ.੫ :** ਹੇ ਭੋਲੀਏ ਭਾਲੀਏ ਜਿੰਦੇ (*ਰੂਹੜੇ*) ! (ਤੂੰ ਪ੍ਰਭੂ ਨੂੰ) ਸਿਮਰਨੋਂ ਆਲਸ ਕਰਦੀ ਹੈਂ। ਕਾਫ਼ੀ ਮੁਦਤ ਦੇ ਗੁਜ਼ਰਨ ਤੋਂ ਬਾਦ (ਮਨੁੱਖ ਜਨਮ ਪ੍ਰਾਪਤ ਹੋਇਆ ਸੀ), ਫਿਰ (ਪਤਾ ਨਹੀਂ) ਕਦੋਂ (ਮਨੁੱਖ ਜਨਮ ਲੈਣ ਦੀ) ਰੁਤ ਆਵੇ, (ਇਸ ਲਈ ਸਿਮਰਨ ਕਰ)।੩।

**ਪਉੜੀ :** (ਹੇ ਪ੍ਰਭੂ !) ਤੇਰਾ ਨ ਰੂਪ ਹੈ, ਨ ਰੇਖਾ, ਜਾਤਿ ਅਤੇ ਵਰਣਾਂ ਤੋਂ ਤੂੰ ਬਾਹਰ ਹੈਂ। ਇਹ ਮਨੁੱਖ (ਤੈਨੂੰ) ਦੂਰ ਜਾਣਦਾ ਹੈਂ, (ਪਰ) ਤੂੰ ਹਾਜ਼ਰ ਨਾਜ਼ਰ ਵਰਤ ਰਿਹਾ ਹੈਂ। ਤੂੰ ਸਾਰਿਆਂ ਸ਼ਰੀਰਾਂ ਨੂੰ ਆਪ ਮਾਣਦਾ ਹੈਂ, (ਪਰ) ਤੈਨੂੰ ਥੋੜਾ ਜਿੰਨਾ (*ਲਾਹਰਾ*) ਲੇਪ ਵੀ ਨਹੀਂ ਲਗਦਾ। ਤੂੰ ਅਨੰਤ ਅਤੇ ਆਨੰਦੀ ਪੁਰਸ਼ ਹੈਂ, ਸਭ ਵਿਚ (ਤੇਰੀ) ਜੋਤਿ ਸਮਾਈ ਹੋਈ ਹੈ। ਹੇ ਵਿਧਾਤਾ ! ਹੇ ਪ੍ਰਭੂ ! ਤੂੰ ਸਭ ਦੇਵਤਿਆਂ ਵਿਚ ਸ਼ਿਰੋਮਣੀ ਦੇਵ ਹੈਂ। ਇਕ ਜੀਭ (ਤੈਨੂੰ) ਕੀ ਆਰਾਧ ਸਕਦੀ ਹੈ? (ਕਿਉਂਕਿ) ਤੂੰ ਅਵਿਨਾਸ਼ੀ ਪਰੇ ਤੋਂ ਪਰੇ ਹੈਂ। ਜਿਸ ਨੂੰ (ਤੂੰ) ਆਪ ਸਤਿਗੁਰੂ ਮਿਲਾ ਦਿੰਦਾ ਹੈਂ, ਉਸ ਦੀਆਂ ਸਾਰੀਆਂ ਕੁਲਾਂ ਤਰ ਜਾਂਦੀਆਂ ਹਨ। ਤੇਰੇ ਦੁਆਰ ਉਪਰ ਸਭ ਸੇਵਕ ਸੇਵਾ ਕਰਦੇ ਹਨ, ਨਾਨਕ ਵੀ ਤੇਰਾ ਸੇਵਕ ਹੈ।੫।

**ਡਖਣੇ ਮ. ੫ :** ਹੇ ਬੇਖ਼ਬਰ (ਮਨੁੱਖ) ! (ਤੇਰਾ ਸ਼ਰੀਰ ਰੂਪ) ਛੱਪਰ (*ਗਹਡੜੜਾ*) ਕੱਖਾਂ ਦਾ ਬਣਿਆ ਹੋਇਆ ਹੈ, (ਜੋ ਤ੍ਰਿਸ਼ਨਾ ਰੂਪ) ਅੱਗ ਨਾਲ ਸੜ ਰਿਹਾ ਹੈ। ਜਿਨ੍ਹਾਂ (ਸਾਧਕਾਂ) ਦੇ ਮੱਥੇ (*ਮਥਾਹੜੈ*) ਉਤੇ ਭਾਗ (ਲਿਖੇ) ਹੁੰਦੇ ਹਨ, ਉਨ੍ਹਾਂ ਨੂੰ ਗੁਰੂ (*ਉਸਤਾਦ*) ਦੀ ਸ਼ਰਣ (*ਪਨਾਹਿ*) ਮਿਲ ਜਾਂਦੀ ਹੈ।੧।

**ਮ.੫ :** ਹੇ ਨਾਨਕ ! ਪੀਹ ਕੇ, ਪਕਾ ਕੇ ਤਿਆਰ ਕੀਤਾ ਹੋਇਆ (ਭੋਜਨ) ਲਿਆ ਕੇ (ਸ਼ਰਧਾਲੂ ਨੇ) ਸਾਹਮਣੇ (*ਮਉਜੂਦ*) ਧਰ ਦਿੱਤਾ ਹੈ। (ਪਰ) ਆਪਣੇ ਗੁਰੂ ਤੋਂ ਬਿਨਾ ਦਰੂਦ (ਅਰਥਾਤ ਦੁਆ, ਪ੍ਰਾਰਥਨਾ) ਦੀ ਝਾਕ ਵਿਚ ਬੈਠਾ ਰਹਿੰਦਾ ਹੈ।੨।

**ਮ.੫ :** ਹੇ ਨਾਨਕ ! (ਜਿਨ੍ਹਾਂ ਨੇ) ਮਿਠੇ ਰੋਟ ਅਥਵਾ ਮੰਨ (*ਭੁਸਰੀਆ*) ਪਕਾਏ ਹਨ ਅਤੇ ਥਾਲ ਵਿਚ ਰਖੇ ਹਨ, (ਉਨ੍ਹਾਂ ਵਿਚੋਂ) ਜਿਨ੍ਹਾਂ ਨੇ (ਆਪਣੇ) ਗੁਰੂ ਨੂੰ ਮੰਨਾ ਲਿਆ ਹੈ, ਉਹੀ (ਉਨ੍ਹਾਂ ਰੋਟਾਂ) ਨੂੰ ਰਜ ਰਜ ਕੇ ਖਾਂਦੇ ਹਨ।੩।

ਪਉੜੀ ॥
ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ ॥
ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ ॥
ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋੁਭਾਈਆ ॥
ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥
ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥
ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ ॥
ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ ॥
ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥੬॥

ਡਖਣੇ ਮਃ ੫ ॥
ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥੧॥

ਮਃ ੫ ॥
ਸਜਣੁ ਮੈਡਾ ਚਾਈਆ ਹਭ ਕਹੀ ਦਾ ਮਿਤੁ॥ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ॥੨॥

ਮਃ ੫ ॥
ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ ॥
ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥੩॥

ਪਉੜੀ ॥
ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥ ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥
ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥
ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥੭॥

ਡਖਣੇ ਮਃ ੫ ॥
ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ ॥
ਫਿਰਦਾ ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ ॥੧॥

ਮਃ ੫ ॥
ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ ॥
ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ ॥੨॥

ਮਃ ੫ ॥
ਢਹਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ ॥
ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ ॥੩॥

**ਪਉੜੀ :** (ਹੇ ਪਰਮਾਤਮਾ!) ਤੂੰ ਜਗਤ ਵਿਚ ਖੇਡ ਰਚਾਈ ਹੋਈ ਹੈ ਅਤੇ ਵਿਚ ਹਉਮੈ ਪਾ ਦਿੱਤੀ ਹੈ। (ਸ਼ਰੀਰ ਰੂਪ) ਇਕ ਮਕਾਨ ਹੈ, (ਉਸ ਵਿਚ) ਪੰਜ ਚੋਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਰਹਿੰਦੇ ਹਨ (ਜੋ) ਨਿਤ ਬੁਰਾਈਆਂ ਕਰਦੇ ਹਨ। ਦਸ *ਇੰਦ੍ਰੀਆਂ* (*ਨਾਰੀ*) ਅਤੇ ਮਨ ਰੂਪ ਇਕ ਪੁਰਸ਼ ਬਣਾ ਦਿੱਤਾ ਹੈ। (ਇਹ) ਦਸੇ ਸੁਆਦ ਦੇ ਲੋਭ ਵਿਚ ਲਗੀਆਂ ਹੋਈਆਂ ਹਨ। ਮੋਹਿਤ ਕਰਨ ਵਾਲੀ ਮਾਇਆ ਨੇ ਇਨ੍ਹਾਂ (ਇੰਦ੍ਰੀਆਂ ਨੂੰ) ਮੋਹਿਆ ਹੋਇਆ ਹੈ। (ਇਸ ਕਰਕੇ) ਨਿਤ ਭਟਕਦੀਆਂ ਫਿਰਦੀਆਂ ਹਨ। (ਹੇ ਪ੍ਰਭੂ! ਤੂੰ ਦੋ ਤਰਫ਼ਾਂ (*ਹਾਠਾ*) ਬਣਾ ਕੇ ਵਿਚ ਸ਼ਿਵ (ਜੀਵਾਤਮਾ) ਅਤੇ ਸ਼ਕਤੀ (ਮਾਇਆ) ਦਾ ਵਰਤਾਰਾ ਕਰ ਦਿੱਤਾ ਹੈ। ਸ਼ਿਵ (ਜੀਵਾਤਮਾ) ਸ਼ਕਤੀ (ਮਾਇਆ) ਅਗੇ ਹਾਰ ਗਿਆ ਹੈ, ਇਸ ਤਰ੍ਹਾਂ ਹੀ ਪ੍ਰਭੂ ਨੂੰ ਚੰਗਾ ਲਗਿਆ ਹੈ। ਜਿਨ੍ਹਾਂ ਨੂੰ ਤੂੰ ਸਤਸੰਗ ਵਿਚ ਮਿਲਾਇਆ ਹੈ, ਉਨ੍ਹਾਂ ਨੂੰ (ਮਾਇਆ) ਵਿਚੋਂ ਬਚਾ ਲਿਆ ਹੈ। (ਜਿਵੇਂ) ਜਲ ਵਿਚੋਂ ਬੁਲਬੁਲਾ (*ਬਿੰਬੁ*) ਉਠਦਾ ਹੈ, (ਫਿਰ) ਜਲ ਵਿਚ ਹੀ ਸਮਾ ਜਾਂਦਾ ਹੈ (ਤਿਵੇਂ ਜੀਵਾਤਮਾ ਪਰਮਾਤਮਾ ਵਿਚ ਸਮਾ ਜਾਂਦਾ ਹੈ)।੬।

**ਡਖਣੇ ਮ. ੫ :** (ਹੇ ਜਿਗਿਆਸੂ! ਤੂੰ) ਅਗੇ ਨੂੰ ਵਧਣ ਦੀ ਤਾਂਘ (*ਤ੍ਰਾਘਿ*) ਕਰ ਅਤੇ ਪਿਛੇ ਵਲ ਮੋਢਾ (*ਮੁਹਡੜਾ*) ਨ ਮੋੜ। ਨਾਨਕ (ਦਾ ਕਥਨ ਹੈ ਕਿ) ਇਸ ਵਾਰੀ (ਅਰਥਾਤ ਇਸ ਜਨਮ) ਵਿਚ ਸਫਲ-ਮਨੋਰਥ (*ਸਿਝਿ*) ਹੋ ਜਾ (ਕਿਉਂਕਿ) ਫਿਰ (ਮਨੁੱਖ) ਜਨਮ ਪ੍ਰਾਪਤ ਨਹੀਂ ਹੋਣਾ।੧।

**ਮ.੫ :** ਮੇਰਾ ਸੱਜਣ (ਪ੍ਰਭੂ) ਚਾਹਵਾਂ ਨਾਲ ਭਰਿਆ ਹੋਇਆ ਹੈ ਅਤੇ ਹਰ ਕਿਸੇ ਦਾ ਮਿਤਰ ਹੈ। ਸਭ (ਉਸ ਨੂੰ) ਆਪਣਾ ਜਾਣਦੇ ਹਨ, (ਉਹ) ਕਿਸੇ ਦਾ ਚਿਤ ਦੁਖਾਉਂਦਾ ਨਹੀਂ ਹੈ।੨।

**ਮ.੫ :** (ਮੇਰੇ ਹਿਰਦੇ ਵਿਚ) ਲੁਕਿਆ ਹੋਇਆ (ਪ੍ਰਭੂ ਰੂਪ) ਲਾਲ ਲਭ ਪਿਆ ਹੈ। (ਮੇਰੇ) ਮਥੇ ਉਪਰ (ਲਿਖਿਆ ਭਾਗ) ਪ੍ਰਗਟ ਹੋ ਗਿਆ ਹੈ। ਉਹੀ ਸਥਾਨ ਸ਼ੋਭਨੀਕ ਹੈ, ਜਿਥੇ ਪਿਆਰੇ ਨਾਨਕ ਜੀ ਤੂੰ (ਆਪ) ਵਸਿਆ ਹੋਇਆ ਹੈਂ।੩।

**ਪਉੜੀ :** (ਹੇ ਪਰਮਾਤਮਾ!) ਜਦ ਤੂੰ ਮੇਰੇ ਪੱਖ ਵਿਚ ਹੈਂ, ਤਾਂ (ਮੈਨੂੰ) ਕੀਹ ਮੁਥਾਜੀ ਹੈ? ਜਦ (ਮੈਂ) ਤੇਰਾ ਬੰਦਾ/ਦਾਸ ਬਣ ਗਿਆ, (ਤਾਂ) ਤੂੰ ਮੈਨੂੰ ਸਭ ਕੁਝ ਸੌਂਪ ਦਿੱਤਾ ਹੈ। (ਮੈਨੂੰ ਨਾਮ ਰੂਪ) ਧਨ ਦੀ ਹੁਣ ਕੋਈ ਕਮੀ ਨਹੀਂ ਆਉਂਦੀ, (ਮੈਂ ਆਪ) ਖਾ ਕੇ, (ਹੋਰਾਂ ਨੂੰ) ਵੰਡਦਾ ਰਹਿੰਦਾ ਹਾਂ। ਸ੍ਰਿਸ਼ਟੀ ਦੀਆਂ ਚੌਰਾਸੀ ਲੱਖ (ਜੂਨਾਂ) ਸਭ ਮੇਰੀ ਸੇਵਾ ਕਰਦੀਆਂ ਹਨ। ਇਨ੍ਹਾਂ (ਕਾਮ ਆਦਿਕ) ਸਾਰੇ ਵੈਰੀਆਂ ਨੂੰ (ਤੂੰ ਮੇਰਾ) ਮਿਤਰ ਬਣਾ ਦਿੱਤਾ ਹੈ, (ਉਹ ਹੁਣ) ਮੇਰਾ ਮਾੜਾ ਨਹੀਂ ਸੋਚਦੇ। ਜੇ ਹਰਿ ਬਖ਼ਸ਼ਣ ਵਾਲਾ ਹੋਵੇ, (ਤਾਂ ਮੇਰੇ ਤੋਂ) ਕੋਈ (ਕਰਮਾਂ ਦਾ) ਲੇਖਾ ਨਹੀਂ ਪੁਛਦਾ। ਗੋਬਿੰਦ ਰੂਪ ਗੁਰੂ ਨੂੰ ਮਿਲ ਕੇ ਆਨੰਦਿਤ ਹੋ ਗਿਆ ਹਾਂ ਅਤੇ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ। (ਹੇ ਪ੍ਰਭੂ!) ਜਦ ਤੈਨੂੰ ਚੰਗਾ ਲਗ ਜਾਏ, (ਤਾਂ) ਸਾਰੇ ਕਾਰਜ ਸਵਰ ਜਾਂਦੇ ਹਨ।੭।

**ਡਖਣੇ ਮ. ੫ :** ਹੇ ਸੁਆਮੀ (*ਧਣੀ*)! ਮੈਂ ਤੇਰੇ ਮੁਖ ਨੂੰ ਵੇਖਣ ਦਾ ਚਾਹਵਾਨ (*ਮੁਸਤਾਕੁ*) ਹਾਂ ਕਿ ਉਹ ਕਿਹੋ ਜਿਹਾ ਹੈ? ਮਾਇਆ ਦੇ ਪ੍ਰਭਾਵ ਕਾਰਣ ਮੈਂ ਕਿਸੇ (ਮਾੜੇ) ਹਾਲ ਵਿਚ ਫਿਰਦਾ ਸਾਂ, (ਪਰ) ਜਦ (ਤੈਨੂੰ) ਵੇਖਿਆ ਤਾਂ ਮਨ ਸੰਤੁਸ਼ਟ ਹੋ ਗਿਆ।੧।

**ਮ.੫ :** (ਮੈਂ ਪ੍ਰੀਤਮ ਨੂੰ ਵੇਖੇ ਬਿਨਾ ਵਿਯੋਗ ਦੇ) ਦਰਦ ਕਰਕੇ ਬਹੁਤ ਦੁਖੀ ਹਾਂ। ਹੇ ਪ੍ਰਭੂ (*ਧਣੀ*)! ਤੂੰ ਮੇਰੀ ਪੀੜ ਨੂੰ (ਖ਼ੁਦ) ਸਮਝਦਾ ਹੈਂ। ਭਾਵੇਂ (ਮੈਂ) ਲਖ ਵਾਰ ਜਾਣਦੀ ਹੋਵਾਂ, (ਪਰ) ਪ੍ਰਭੂ-ਪਤੀ ਨੂੰ ਵੇਖਣ ਨਾਲ ਹੀ ਜੀਉਣ ਜੋਗੀ ਹੁੰਦੀ ਹਾਂ।੨।

**ਮ.੫ :** (ਸ੍ਰਿਸ਼ਟੀ ਰੂਪ ਨਦੀ ਦਾ) ਕੰਢਾ (*ਕਰਾਰਿ*) ਢਹਿੰਦਾ ਜਾ ਰਿਹਾ ਹੈ। ਮੈਂ (ਅਨੇਕਾਂ ਲੋਕ) ਹੜ੍ਹ ਵਿਚ ਰੁੜ੍ਹਦੇ ਜਾਂਦੇ ਵੇਖੇ ਹਨ। ਉਹੀ ਸਲਾਮਤ (*ਅਮਾਣ*) ਬਚਦੇ ਹਨ ਜਿਨ੍ਹਾਂ ਨੂੰ ਸਤਿਗੁਰੂ ਮਿਲ ਪੈਂਦਾ ਹੈ।੩।

ਪਉੜੀ ॥
ਜਿਸੁ ਜਨ ਤੇਰੀ ਭੁਖ ਹੈ ਤਿਸੁ ਦੁਖੁ ਨ ਵਿਆਪੈ ॥
ਜਿਨਿ ਜਨਿ ਗੁਰਮੁਖਿ ਬੁਝਿਆ ਸੁ ਚਹੁ ਕੁੰਡੀ ਜਾਪੈ ॥
ਜੋ ਨਰੁ ਉਸ ਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ ॥
ਜਨਮ ਜਨਮ ਕੀ ਮਲੁ ਉਤਰੈ ਗੁਰ ਧੂੜੀ ਨਾਪੈ ॥
ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ ॥
ਹਰਿ ਜੀਉ ਤੂ ਸਭਨਾ ਕਾ ਮਿਤੁ ਹੈ ਸਭਿ ਜਾਣਹਿ ਆਪੈ ॥
ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥
ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ ॥੮॥

ਡਖਣੇ ਮਃ ੫ ॥
ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥
ਜਿਨਾ ਕੀ ਮੈ ਆਸੜੀ ਤਿਨਾ ਮਹਿਜੀ ਆਸ ॥੧॥

ਮਃ ੫ ॥
ਗਿਲੀ ਗਿਲੀ ਰੋਡੜੀ ਭਉਦੀ ਭਵਿ ਭਵਿ ਆਇ ॥
ਜੋ ਬੈਠੇ ਸੇ ਫਾਥਿਆ ਉਬਰੇ ਭਾਗ ਮਥਾਇ ॥੨॥

ਮਃ ੫ ॥
ਡਿਠਾ ਹਭ ਮਝਾਹਿ ਖਾਲੀ ਕੋਇ ਨ ਜਾਣੀਐ ॥
ਤੈ ਸਖੀ ਭਾਗ ਮਥਾਹਿ ਜਿਨੀ ਮੇਰਾ ਸਜਣੁ ਰਾਵਿਆ ॥੩॥

ਪਉੜੀ ॥
ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ॥
ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ ॥
ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ ॥
ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ ॥
ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ ॥
ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥
ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥
ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ ॥੯॥

ਡਖਣੇ ਮਃ ੫ ॥
ਜਾ ਛੁਟੇ ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ ॥
ਦੁਰਜਨ ਸੇਤੀ ਨੇਹੁ ਤੂ ਕੈ ਗੁਣਿ ਹਰਿ ਰੰਗੁ ਮਾਣਹੀ ॥੧॥

ਮਃ ੫ ॥
ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥
ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥੨॥*

* ਇਹ ਸ਼ਲੋਕ ਗੁ.ਗ੍ਰੰ. ਪੰਨਾ 1250 ਉਪਰ ਮ. ੪ ਨਾਲ ਸੰਬੰਧਿਤ ਲਿਖਿਆ ਹੈ।

**ਪਉੜੀ** : ਜਿਸ ਸੇਵਕ (ਦੇ ਹਿਰਦੇ ਵਿਚ) ਤੇਰੀ ਤਾਂਘ ਜਾਂ ਭੁਖ ਹੈ, ਉਸ ਨੂੰ (ਕੋਈ) ਦੁਖ ਨਹੀਂ ਲਗਦਾ। ਜਿਸ ਨੇ ਗੁਰੂ ਦੁਆਰਾ (ਤੈਨੂੰ) ਸਮਝਿਆ ਹੈ, ਉਹ ਚੌਹਾਂ ਕੁੰਡਾਂ ਵਿਚ ਪ੍ਰਸਿੱਧ ਹੋ ਜਾਂਦਾ ਹੈ। ਜੋ ਵਿਅਕਤੀ ਉਸ (ਸੇਵਕ) ਦੀ ਸ਼ਰਣ ਪੈਂਦਾ ਹੈ, ਉਸ ਤੋਂ ਪਾਪ ਵੀ ਕੰਬਦੇ ਹਨ। (ਉਨ੍ਹਾਂ ਵਿਅਕਤੀਆਂ ਦੀ) ਜਨਮ ਜਨਮਾਂਤਰਾਂ ਦੀ ਮੈਲ ਉਤਰ ਜਾਂਦੀ ਹੈ, (ਜੋ) ਗੁਰੂ ਦੀ ਚਰਣ-ਧੂੜ ਵਿਚ ਇਸ਼ਨਾਨ (*ਨਾਪੈ*) ਕਰਦੇ ਹਨ। ਜਿਸ ਨੇ ਹਰਿ ਦਾ ਭਾਣਾ ਮੰਨਿਆ ਹੈ, ਉਸ ਨੂੰ ਗ਼ਮ ਦੁਖੀ ਨਹੀਂ ਕਰ ਸਕਦਾ। ਹੇ ਹਰਿ ਜੀ! ਤੂੰ ਸਭ ਦਾ ਮਿਤਰ ਹੈਂ ਅਤੇ ਸਾਰਿਆਂ ਨੂੰ ਆਪਣਾ ਕਰ ਕੇ ਜਾਣਦਾ ਹੈਂ। ਅਜਿਹੀ (ਵੱਡੀ) ਸ਼ੋਭਾ ਹਰਿ-ਸੇਵਕ ਦੀ ਹੋ ਜਾਂਦੀ ਹੈ, ਜਿਤਨੀ ਵੱਡੀ ਹਰਿ ਦੇ ਪ੍ਰਤਾਪ ਦੀ ਹੁੰਦੀ ਹੈ। ਸਭ ਜੀਵਾਂ ਵਿਚ (ਪ੍ਰਭੂ ਆਪਣੇ) ਸੇਵਕ (ਦੀ ਵਡਿਆਈ) ਵਰਤਾ ਦਿੰਦਾ ਹੈ, ਹਰਿ (ਆਪਣੇ) ਸੇਵਕ ਤੋਂ ਪਛਾਣਿਆ ਜਾਂਦਾ ਹੈ।੮।

**ਡਖਣੇ ਮ. ੫** : ਜਿਨ੍ਹਾਂ ਪਿਛੇ (ਸਹਾਇਤਾ ਲਈ) ਮੈਂ ਗਈ ਸਾਂ, ਉਹ ਵੀ (ਸਹਾਇਤਾ ਲਈ) ਮੇਰੇ ਪਿਛੇ ਲਗੇ ਫਿਰਦੇ (*ਰਵਿਆਸੁ*) ਹਨ। ਜਿਨ੍ਹਾਂ ਦੀ ਮੈਨੂੰ ਆਸ ਸੀ, (ਹੁਣ) ਉਨ੍ਹਾਂ ਨੂੰ ਮੇਰੀ (*ਮਹਿਜੀ*) **ਆਸ** ਬਣੀ ਹੋਈ ਹੈ।੧।

**ਮ.੫** : (ਮਾਇਆ ਰੂਪ ਗੁੜ ਦੀ) ਗਿਲੀ ਗਿਲੀ ਰੋੜੀ ਉਪਰ ਘੁੰਮ ਘੁੰਮ ਕੇ ਫਿਰਦੀ ਹੋਈ (**ਮੱਖੀ**) **ਆ** ਬਹਿੰਦੀ ਹੈ, (ਫਲਸਰੂਪ ਗੁੜ ਨਾਲ ਚਿਪਕ ਜਾਂਦੀ ਹੈ)। (ਉਸੇ ਤਰ੍ਹਾਂ ਮਾਇਆ ਦੇ ਲੋਭੀ ਵਿਅਕਤੀ) ਜੋ (ਉਸ ਦੇ ਨੇੜੇ) ਬਹਿੰਦੇ ਹਨ, ਉਹ ਫਸ ਜਾਂਦੇ ਹਨ। (ਉਹੀ) ਬਚਦੇ ਹਨ (ਜਿਨ੍ਹਾਂ ਦੇ) ਮੱਥੇ ਉਪਰ ਭਾਗ (ਲਿਖੇ) ਹੁੰਦੇ ਹਨ।੨।

**ਮ.੫** : (ਮੈਂ ਪ੍ਰਭੂ ਨੂੰ) ਸਭ ਦੇ ਅੰਦਰ (ਵਸਿਆ ਹੋਇਆ) ਵੇਖਿਆ ਹੈ। (ਉਸ ਤੋਂ) ਖ਼ਾਲੀ ਕੋਈ ਵੀ ਨਹੀਂ ਸਮਝਣਾ ਚਾਹੀਦਾ। ਉਨ੍ਹਾਂ ਸਖੀਆਂ ਦੇ ਮੱਥੇ ਉਪਰ (ਚੰਗੇ) ਭਾਗ (ਲਿਖੇ) ਹਨ ਜਿਨ੍ਹਾਂ ਨੇ ਮੇਰਾ ਪ੍ਰਭੂ-ਪਤੀ ਮਾਣਿਆ ਹੈ।੩।

**ਪਉੜੀ** : ਜੇ ਹਰਿ ਪ੍ਰਭੂ ਨੂੰ ਚੰਗਾ ਲਗੇ (ਤਾਂ) ਮੈਂ ਢਾਢੀ (ਉਸ ਪ੍ਰਭੂ ਦੇ) ਦਰ ਉਪਰ ਗੁਣ-ਗਾਨ ਕਰਦਾ ਹਾਂ। ਮੇਰਾ ਪ੍ਰਭੂ ਸਦਾ ਸਦੀਵੀ (*ਥਿਰ ਥਾਵਰੀ*) ਹੈ, ਹੋਰ (ਸਭ ਸ੍ਰਿਸ਼ਟੀ) ਆਉਂਦੀ ਜਾਂਦੀ ਰਹਿੰਦੀ ਹੈ (ਅਰਥਾਤ ਜੰਮਦੀ ਮਰਦੀ ਰਹਿੰਦੀ ਹੈ)। ਹੇ ਪ੍ਰਭੂ! ਮੈਂ ਉਹ ਦਾਨ ਮੰਗਦੀ ਹਾਂ ਜਿਸ ਨਾਲ (ਮੇਰੀ ਮਾਇਆਵੀ ਪਦਾਰਥਾਂ ਵਾਲੀ) ਭੁਖ ਦੂਰ ਹੋ ਜਾਏ। ਹੇ ਪ੍ਰਭੂ ਜੀ! ਆਪਣਾ ਦਰਸ਼ਨ ਦਿਓ, ਜਿਸ ਨਾਲ (ਤੁਹਾਡਾ) ਢਾਢੀ ਤ੍ਰਿਪਤ ਹੋ ਜਾਵੇ। ਦਾਤਾਰ ਪ੍ਰਭੂ ਨੇ (ਢਾਢੀ ਦੀ) ਬੇਨਤੀ ਸੁਣ ਲਈ ਅਤੇ ਢਾਢੀ ਨੂੰ (ਆਪਣੇ) ਮਹਲ ਵਿਚ ਬੁਲਾ ਲਿਆ। ਪ੍ਰਭੂ ਨੂੰ ਵੇਖਦਿਆਂ ਹੀ (ਢਾਢੀ ਦਾ) ਦੁਖ ਅਤੇ ਭੁਖ ਚਲੀ ਗਈ, (ਜਿਸ ਕਰਕੇ) ਢਾਢੀ ਨੂੰ ਮੰਗਣਾ ਚੇਤੇ ਹੀ ਨ ਰਿਹਾ। ਪ੍ਰਭੂ ਦੇ ਚਰਣੀ ਲਗਣ ਨਾਲ ਸਾਰੀਆਂ ਇੱਛਾਵਾਂ ਪੂਰੀਆਂ ਹੋ ਗਈਆਂ। (ਉਸ) ਪ੍ਰਭੂ ਪੁਰਖ ਨੇ ਮੈਂ ਗੁਣ-ਹੀਨ ਅਤੇ ਨਿਮਾਣੇ (ਵੇਦਾਵੈ) ਢਾਢੀ ਨੂੰ ਬਖ਼ਸ਼ ਦਿੱਤਾ।੯।

**ਡਖਣੇ ਮ. ੫** : (ਹੇ ਕਾਇਆ!) ਜਦੋਂ ਤੋਂ (ਜਿੰਦ ਨਾਲੋਂ) ਵਖ ਹੋ ਜਾਂਦੀ ਹੈਂ, ਤਾਂ (ਕੇਵਲ) ਮਿੱਟੀ (ਰਹਿ ਜਾਂਦੀ ਹੈ)। (ਜਿੰਦ ਤੋਂ) ਸਖਣੀ ਨੂੰ ਪ੍ਰਭੂ-ਪਤੀ ਨਹੀਂ ਪਛਾਣਦਾ। (ਤੇਰਾ) ਪ੍ਰੇਮ ਮਾੜੇ ਬੰਦਿਆਂ (ਅਰਥਾਤ ਵਿਕਾਰਾਂ) ਨਾਲ ਹੈ, (ਫਿਰ) ਤੂੰ ਕਿਸ ਗੁਣ ਕਰਕੇ ਹਰਿ ਦਾ ਸੰਯੋਗ ਮਾਣਨਾ ਚਾਹੁੰਦੀ ਹੈਂ?।੧।

**ਮ.੫** : ਨਾਨਕ (ਦਾ ਕਥਨ ਹੈ ਕਿ) ਜਿਸ (ਪ੍ਰਭੂ) ਤੋਂ ਬਿਨਾ ਘੜੀ ਭਰ ਵੀ ਜੀਵਿਆ ਨਹੀਂ ਜਾ ਸਕਦਾ ਅਤੇ (ਜਿਸ ਨੂੰ) ਵਿਸਰਨ ਨਾਲ ਜ਼ੱਰਾ ਜਿੰਨਾ ਕੰਮ ਵੀ ਨਹੀਂ ਸਵਰਦਾ, ਹੇ ਮਨ! ਉਸ ਨਾਲੋਂ ਕਿਉਂ ਰੁਸੀਏ, ਜਿਸ ਨੂੰ (ਸਦਾ) ਸਾਡੀ ਚਿੰਤਾ ਰਹਿੰਦੀ ਹੈ।੨।

ਮਃ ੫ ॥
ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ ॥
ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ ॥੩॥

ਪਵੜੀ ॥
ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ ਤਾ ਕਿਆ ਮੈ ਕਾੜਾ ॥
ਜਿਨੀ ਠਗੀ ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ ॥
ਗੁਰਿ ਭਉਜਲੁ ਪਾਰਿ ਲੰਘਾਇਆ ਜਿਤਾ ਪਾਵਾੜਾ ॥
ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ ॥
ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥
ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ ॥
ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ ॥
ਗੁਰੁ ਨਾਨਕੁ ਤੁਠਾ ਭਾਇਰਹੁ ਹਰਿ ਵਸਦਾ ਨੇੜਾ ॥੧੦॥

ਡਖਣੇ ਮਃ ੫ ॥
ਜਾ ਮੂੰ ਆਵਹਿ ਚਿਤਿ ਤੂ ਤਾ ਹਭੇ ਸੁਖ ਲਹਾਉ ॥
ਨਾਨਕ ਮਨ ਹੀ ਮੰਝਿ ਰੰਗਾਵਲਾ ਪਿਰੀ ਤਹਿਜਾ ਨਾਉ ॥੧॥

ਮਃ ੫ ॥
ਕਪੜ ਭੋਗ ਵਿਕਾਰ ਏ ਹਭੇ ਹੀ ਛਾਰ ॥
ਖਾਕੁ ਲੋੁੜੇਦਾ ਤੰਨਿ ਖੇ ਜੋ ਰਤੇ ਦੀਦਾਰ ॥੨॥

ਮਃ ੫ ॥
ਕਿਆ ਤਕਹਿ ਬਿਆ ਪਾਸ ਕਰਿ ਹੀਅੜੇ ਹਿਕੁ ਅਧਾਰੁ ॥
ਥੀਉ ਸੰਤਨ ਕੀ ਰੇਣੁ ਜਿਤੁ ਲਭੀ ਸੁਖ ਦਾਤਾਰੁ ॥੩॥

ਪਉੜੀ ॥
ਵਿਣੁ ਕਰਮਾ ਹਰਿ ਜੀਉ ਨ ਪਾਈਐ ਬਿਨੁ ਸਤਿਗੁਰ ਮਨੂਆ ਨ ਲਗੈ ॥
ਧਰਮੁ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ ਤਗੈ ॥
ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ ॥
ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥
ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ ॥
ਤਿਚਰੁ ਥਾਹ ਨ ਪਾਵਈ ਜਿਚਰੁ ਸਾਹਿਬ ਸਿਉ ਮਨ ਭੰਗੈ ॥
ਜਿਨਿ ਜਨਿ ਗੁਰਮੁਖਿ ਸੇਵਿਆ ਤਿਸੁ ਘਰਿ ਦੀਬਾਣੁ ਅਭਗੈ ॥
ਹਰਿ ਕਿਰਪਾ ਤੇ ਸੁਖੁ ਪਾਇਆ ਗੁਰ ਸਤਿਗੁਰ ਚਰਣੀ ਲਗੈ ॥੧੧॥

ਡਖਣੇ ਮਃ ੫ ॥
ਲੋੜੀਦੋ ਹਭ ਜਾਇ ਸੋ ਮੀਰਾ ਮੀਰੰਨ ਸਿਰਿ ॥
ਹਠ ਮੰਝਾਹੂ ਸੋ ਧਣੀ ਚਉਦੋ ਮੁਖਿ ਅਲਾਇ ॥੧॥

**ਮ.੫ :** (ਜੋ ਵਿਅਕਤੀ) ਪ੍ਰਭੂ ਦੇ (ਪ੍ਰੇਮ-)ਰੰਗ ਵਿਚ ਰੰਗ ਹੁੰਦੇ ਹਨ, (ਉਨ੍ਹਾਂ ਦਾ) ਮਨ ਤਨ ਬਹੁਤ ਗੂੜ੍ਹਾ ਲਾਲ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ (ਹੋਰ) ਜਿਤਨੇ ਵੀ ਵਿਚਾਰ ਹਨ (ਉਹ ਸਭ) ਅਪਵਿਤਰ (*ਆਲੂਦਿਆ*) ਹਨ।੩।

**ਪਉੜੀ :** ਹੇ ਹਰਿ ਜੀ! ਜਦ ਤੂੰ ਮੇਰਾ ਮਿਤਰ ਹੈਂ ਤਾਂ ਮੈਨੂੰ ਕੀ ਚਿੰਤਾ ਹੈ? ਜਿਨ੍ਹਾਂ ਠੱਗਾਂ (ਅਰਥਾਤ ਪੰਜ ਵਿਕਾਰਾਂ) ਨੇ ਜਗਤ ਨੂੰ ਠਗਿਆ ਹੋਇਆ ਹੈ, ਉਨ੍ਹਾਂ ਨੂੰ ਤੂੰ ਮਾਰ ਕੇ ਪਰੇ (*ਨਿਵਾੜਾ*) ਕਰ ਦਿੱਤਾ ਹੈ। ਗੁਰੂ ਨੇ (ਮੈਨੂੰ) ਭਵ-ਸਾਗਰ ਤੋਂ ਪਾਰ ਲੰਘਾ ਦਿੱਤਾ ਹੈ ਅਤੇ (ਮੈਂ ਸੰਸਾਰਿਕ) ਝਮੇਲਾ ਜਿਤ ਲਿਆ ਹੈ। (ਹੁਣ ਮੈਂ ਸੰਸਾਰ ਰੂਪ) ਵੱਡੇ ਅਖਾੜੇ ਵਿਚ ਗੁਰੂ ਦੀ ਮਤਿ ਨਾਲ ਸਭ ਤਰ੍ਹਾਂ ਦਾ ਆਨੰਦ ਮਾਣਦਾ ਹਾਂ। ਸਤਿਸਰੂਪ (ਪ੍ਰਭੂ) ਸਾਡਾ ਹੋ ਗਿਆ ਹੈ ਅਤੇ ਸਾਰੀਆਂ ਇੰਦ੍ਰੀਆਂ (ਮੇਰੇ) ਵਸ ਵਿਚ ਕਰ ਦਿੱਤੀਆਂ ਹਨ। (ਹੁਣ ਇੰਦ੍ਰੀਆਂ ਨੂੰ) ਜਿਸ ਕੰਮ ਲਗਾਉਂਦਾ ਹਾਂ, ਉਸੇ ਕੰਮ ਲਗਦੀਆਂ ਹਨ ਅਤੇ ਖਿਚੋਤਾਣ ਨਹੀਂ ਕਰਦੀਆਂ। (ਮੈਂ) ਜੋ ਚਾਹੁੰਦਾ ਹਾਂ, ਉਹ ਫਲ ਪਾ ਲੈਂਦਾ ਹਾਂ, ਗੁਰੂ ਨੇ (ਮੈਨੂੰ ਆਪਣੇ ਘਰ) ਅੰਦਰ ਵਾੜ ਲਿਆ ਹੈ। ਹੇ ਭਰਾਵੋ! ਜਦੋਂ ਗੁਰੂ ਨਾਨਕ (ਮੇਰੇ ਉਪਰ) ਪ੍ਰਸੰਨ ਹੋ ਗਿਆ, (ਤਾਂ) ਹਰਿ ਨੇੜੇ ਵਸਦਾ (ਦਿਸਦਾ ਹੈ)।੧੦।

**ਡਖਣੇ ਮ. ੫ :** ਜਦ ਤੂੰ ਮੇਰੇ ਚਿਤ ਵਿਚ ਆਉਂਦਾ ਹੈਂ, ਤਾਂ (ਮੈਂ) ਸਾਰੇ ਸੁਖ ਹਾਸਲ ਕਰ ਲੈਂਦਾ ਹਾਂ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ-ਪਤੀ! ਤੇਰਾ (*ਤਹਿਜਾ*) ਨਾਮ (ਮੇਰੇ) ਮਨ ਵਿਚ ਪਿਆਰਾ ਲਗਦਾ ਹੈ।੧।

**ਮ.੫ :** ਕਪੜੇ ਅਤੇ ਭੋਗ (ਮੇਰੇ ਲਈ) ਬੇਕਾਰ ਹਨ (ਕਿਉਂਕਿ) ਇਹ ਸਾਰੇ ਹੀ ਸੁਆਹ ਮਾਤ੍ਰ ਹਨ। (ਮੈਂ) ਉਨ੍ਹਾਂ ਦੇ (*ਤੰਨਿ ਖੇ*) (ਚਰਣਾਂ ਦੀ) ਧੂੜ ਲੋਚਦਾ ਹਾਂ, ਜੋ (ਪ੍ਰਭੂ ਦੇ) ਦੀਦਾਰ ਵਿਚ ਰੰਗੇ ਹੋਏ ਹਨ।੨।

**ਮ.੫ :** (ਹੇ ਮੇਰੀ ਜਿੰਦੇ!) ਤੂੰ ਹੋਰ ਕਿਸੇ ਪਾਸੇ ਕਿਉਂ ਤਕਦੀ ਹੈਂ? ਇਕ (ਪ੍ਰਭੂ) ਨੂੰ ਹੀ (ਆਪਣੇ) ਹਿਰਦੇ ਦਾ ਆਧਾਰ ਬਣਾ ਲੈ। ਸੰਤਾਂ ਦੇ (ਚਰਣਾਂ ਦੀ) ਧੂੜ ਬਣ ਜਾ, ਜਿਸ ਕਰਕੇ ਸੁਖਾਂ ਦਾ ਦਾਤਾ (ਪ੍ਰਭੂ) ਲਭ ਪਏ।੩।

**ਪਉੜੀ :** (ਹੇ ਜਿਗਿਆਸੂ!) ਭਾਗਾਂ ਤੋਂ ਬਿਨਾ ਹਰਿ ਜੀ ਪ੍ਰਾਪਤ ਨਹੀਂ ਹੁੰਦਾ ਅਤੇ ਸਤਿਗੁਰੂ ਤੋਂ ਬਿਨਾ ਮਨ (ਪ੍ਰਭੂ ਨਾਲ) ਜੁੜਦਾ ਨਹੀਂ ਹੈ। ਕਲਿਯੁਗ ਵਿਚ ਧਰਮ ਹੀ ਧੀਰਜ ਦਿੰਦਾ ਹੈ, (ਪਰ) ਇਹ ਪਾਪੀ (ਮਨ ਉਸ ਪਾਸੇ) ਬਿਲਕੁਲ ਨਿਭਦਾ ਨਹੀਂ ਹੈ। (ਸੰਸਾਰ ਵਿਚ ਜੀਵ ਜੋ) ਇਸ ਹੱਥ ਨਾਲ ਕਰਦਾ ਹੈ, ਉਹ (ਕੁਝ) ਇਸ ਹੱਥ ਵਿਚ ਪਾ ਲੈਂਦਾ ਹੈ। (ਅਜਿਹਾ ਕਰਨ ਵਿਚ) ਇਕ ਜਾਂ ਅੱਧੀ ਘੜੀ ਵੀ ਨਹੀਂ ਲਗਦੀ। ਮੈਂ ਚੌਹਾਂ ਯੁਗਾਂ ਨੂੰ ਪਰਖ ਲਿਆ ਹੈ, ਸਤਿਸੰਗਤ ਤੋਂ ਬਿਨਾ ਹੰਕਾਰ ਨਸ਼ਟ ਨਹੀਂ ਹੁੰਦਾ। ਸਾਧੂ/ਗੁਰੂ ਦੇ ਸਤਸੰਗ ਤੋਂ ਬਿਨਾ ਹਉਮੈ ਬਿਲਕੁਲ ਖ਼ਤਮ ਨਹੀਂ ਹੁੰਦੀ। ਜਦ ਤਕ ਪ੍ਰਭੂ ਨਾਲੋਂ ਮਨ ਟੁਟਿਆ ਹੋਇਆ ਹੈ, ਤਦ ਤਕ (ਉਸ ਦੀ) ਥਾਹ ਨਹੀਂ ਪਾਈ ਜਾ ਸਕਦੀ। ਜਿਸ ਵਿਅਕਤੀ ਨੇ ਗੁਰੂ ਦੁਆਰਾ (ਪ੍ਰਭੂ ਨੂੰ) ਸੇਵਿਆ ਹੈ ਉਸ ਦੇ (ਹਿਰਦੇ ਰੂਪ) ਘਰ ਵਿਚ ਅਵਿਨਾਸ਼ੀ (*ਅਭਗੈ*) ਦਾ ਦਰਬਾਰ ਲਗ ਗਿਆ ਹੈ। ਹਰਿ ਦੀ ਕ੍ਰਿਪਾ ਨਾਲ (ਜੋ ਸਾਧਕ) ਗੁਰੂ ਦੀ ਚਰਣੀ ਲਗਾ ਹੈ, ਉਸ ਨੇ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ।੧੧।

**ਡਖਣੇ ਮ. ੫ :** ਬਾਦਸ਼ਾਹਾਂ ਦੇ ਸਿਰ ਉਪਰ ਉਸ ਬਾਦਸ਼ਾਹ (ਪ੍ਰਭੂ) ਨੂੰ ਸਭ ਥਾਵਾਂ ਵਿਚ ਲਭਿਆ ਜਾਂਦਾ ਹੈ। ਉਹ ਸੁਆਮੀ (ਅਸਲੋਂ) ਹਿਰਦੇ ਵਿਚ ਹੀ ਵਸਦਾ ਹੈ, (ਮੈਂ) ਮੁਖ ਤੋਂ ਉੱਚੇ ਆਲਾਪ ਨਾਲ (ਇਹ ਗੱਲ) ਕਹਿੰਦਾ (*ਚਉਦੋ*) ਹਾਂ।੧।

ਮਃ ੫ ॥
ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ॥ਹਿਆਉ ਮਹਿਜਾ ਠੰਢੜਾ ਮੁਖਹੁ ਸਚੁ ਅਲਾਇ॥੨॥

ਮਃ ੫ ॥
ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ ॥
ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾ ਹੂ ਬਾਹਰੇ ॥੩॥

ਪਉੜੀ ॥
ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥
ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ ॥
ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ ॥
ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ ॥
ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ ॥
ਨਿਤ ਸੇਵਿਹੁ ਸਾਹਿਬੁ ਆਪਣਾ ਸਤਸੰਗਿ ਮਿਲਾਈਆ ॥
ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ ॥
ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋੁਸਾਈਆ ॥੧੨॥

ਡਖਣੇ ਮਃ ੫ ॥
ਮੂ ਥੀਆਊ ਤਖਤੁ ਪਿਰੀ ਮਹਿੰਜੇ ਪਾਤਿਸਾਹ ॥
ਪਾਵ ਮਿਲਾਵੇ ਕੋਲਿ ਕਵਲ ਜਿਵੈ ਬਿਗਸਾਵਦੋ ॥੧॥

ਮਃ ੫ ॥
ਪਿਰੀਆ ਸੰਦੜੀ ਭੁਖ ਮੂ ਲਾਵਣ ਥੀ ਵਿਥਰਾ॥ ਜਾਣੁ ਮਿਠਾਈ ਇਖ ਬੇਈ ਪੀੜੇ ਨਾ ਹੁਟੈ॥੨॥

ਮਃ ੫ ॥
ਠਗਾ ਨੀਹੁਮ ਤ੍ਰੋੜਿ ਜਾਣੁ ਗੰਧ੍ਰਬਾ ਨਗਰੀ ॥
ਸੁਖ ਘਟਾਊ ਡੂਇ ਇਸੁ ਪੰਧਾਣੂ ਘਰ ਘਣੇ ॥੩॥

ਪਉੜੀ ॥
ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥
ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥
ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ ॥
ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ ॥
ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥
ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥
ਭੂਲਾ ਮਾਰਗਿ ਸੋ ਪਵੈ ਜਿਸੁ ਧੁਰਿ ਮਸਤਕਿ ਲੇਖੰ ॥
ਤਿਨਿ ਜਨਮੁ ਸਵਾਰਿਆ ਆਪਣਾ ਜਿਨਿ ਗੁਰੁ ਅਖੀ ਦੇਖੰ ॥੧੩॥

ਡਖਣੇ ਮਃ ੫ ॥
ਸੋ ਨਿਵਾਹੂ ਗਡਿ ਜੋ ਚਲਾਊ ਨ ਥੀਐ ॥
ਕਾਰ ਕੂੜਾਵੀ ਛਡਿ ਸੰਮਲੁ ਸਚੁ ਧਣੀ ॥੧॥

**ਮ.੫ :** ਹੇ ਮਾਤਾ! ਮੈਨੂੰ ਸੁਆਮੀ (ਪ੍ਰਭੂ) ਨੇ ਆਪ ਹੀ (ਨਾਮ ਰੂਪ) ਮੋਤੀ ਦਿੱਤਾ (*ਡਿੰਨਾ*) ਹੈ। (ਉਸ) ਸੱਚੇ (ਨਾਮ) ਨੂੰ ਮੂੰਹੋਂ ਬੋਲਣ ਨਾਲ ਮੇਰਾ ਹਿਰਦਾ ਠੰਢਾ ਹੋ ਗਿਆ ਹੈ।੨।

**ਮ.੫ :** ਮੇਰੀ (ਲੋਚਾ ਹੈ ਕਿ ਮੈਂ ਪ੍ਰਭੂ ਦੇ ਬਿਸਰਾਮ ਕਰਨ ਲਈ) ਸੇਜ ਹੋ ਜਾਵਾਂ ਅਤੇ ਨੈਣਾਂ ਨੂੰ ਪ੍ਰਭੂ-ਪਤੀ ਲਈ ਵਿਛਾਉਣਾ ਬਣਾ ਲਵਾਂ। ਜੇ (ਉਹ ਪ੍ਰਭੂ) ਇਕ ਵਾਰ (ਮੇਰੇ ਵਲ) ਵੇਖ ਲਏ, ਤਾਂ (ਉਦੋਂ ਪੈਦਾ ਹੋਣ ਵਾਲਾ) ਸੁਖ ਕੀਮਤ ਤੋਂ ਬਾਹਰ ਹੈ (ਅਰਥਾਤ ਅਮੋਲਕ ਹੈ)।੩।

**ਪਉੜੀ :** (ਮੇਰਾ) ਮਨ ਹਰਿ ਨੂੰ ਮਿਲਣ ਲਈ ਲੋਚਦਾ ਹੈ, (ਉਸ ਦਾ) ਦਰਸ਼ਨ ਕਿਵੇਂ ਪ੍ਰਾਪਤ ਕਰਾਂ। ਹੇ ਮੇਰੇ ਸੁਆਮੀ! ਜੇ (ਮੈਨੂੰ) ਰਤਾ ਭਰ ਵੀ ਬੁਲਾ ਲਏਂ, (ਤਾਂ ਮਾਨੋ) ਮੈਂ ਲੱਖਾਂ (ਰੁਪਏ) ਖਟ ਲਏ (*ਵਿੜਤੇ*)। ਹੇ ਸਾਈਂ! ਮੈਂ ਚੌਹਾਂ ਕੂੰਡਾਂ ਨੂੰ ਲਭ ਲਿਆ ਹੈ, (ਪਰ) ਤੇਰੇ ਜਿਤਨਾ ਵੱਡਾ ਕੋਈ ਨਹੀਂ ਹੈ। ਹੇ ਸੰਤੋ! ਮੈਨੂੰ (ਪ੍ਰਭੂ ਦੇ ਮਿਲਣ ਦਾ) ਰਾਹ ਦਸੋ ਕਿ ਮੈਂ ਪ੍ਰਭੂ ਨੂੰ ਕਿਵੇਂ ਮਿਲਾਂ? (ਉਤਰ—) ਮਨ ਨੂੰ (ਪ੍ਰਭੂ ਅਗੇ) ਅਰਪਿਤ ਕਰ ਦਿਓ, ਹਉਮੈ ਛਡ ਦਿਓ, ਇਸ ਮਾਰਗ ਉਪਰ ਚਲੋ। ਸਤਿਸੰਗਤ ਵਿਚ ਮਿਲ ਕੇ ਨਿਤ ਆਪਣੇ ਸੁਆਮੀ ਨੂੰ ਆਰਾਧੋ। ਗੁਰੂ ਦੁਆਰਾ (ਪ੍ਰਭੂ ਦੇ) ਮਹਲ ਵਿਚ ਬੁਲਾਏ ਜਾਣ 'ਤੇ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ। ਹੇ ਮੇਰੇ ਮਿਤਰ ਪ੍ਰਭੂ! ਮੈਨੂੰ ਤੇਰੇ ਜਿਤਨਾ ਵੱਡਾ ਹੋਰ (ਕੋਈ ਵੀ) ਨਹੀਂ ਦਿਸਦਾ।੧੨।

**ਡਖਣੇ ਮ. ੫ :** ਹੇ ਮੇਰੇ ਪਿਆਰੇ ਪ੍ਰਭੂ-ਪਤੀ! ਮੈਂ (ਆਪਣੇ ਆਪ ਨੂੰ ਤੇਰੇ ਬੈਠਣ ਲਈ) ਤਖ਼ਤ ਬਣਾਇਆ (*ਥੀਆਊ*) ਹੈ। (ਜਦੋਂ ਤੂੰ ਤਖ਼ਤ) ਕੋਲ ਪੈਰਾਂ ਨੂੰ ਮਿਲਾਉਂਦਾ ਹੈਂ, (ਤਾਂ ਮੇਰਾ ਹਿਰਦਾ) ਕਮਲ ਵਾਂਗ ਖਿੜ ਜਾਂਦਾ ਹੈ।੧।

**ਮ.੫ :** (ਜੇ) ਪ੍ਰੀਤਮ ਨੂੰ ਭੁਖ ਹੋਵੇਂ (ਤਾਂ) ਮੈਂ ਸਲੂਣਾ ਹੋ ਜਾਵਾਂ। (ਪ੍ਰਭੂ ਦਾ ਨਾਮ) ਮਾਨੋ ਮਿਠਾ ਗੰਨਾ (*ਇਖ*) ਹੈ, (ਜਿਸ ਨੂੰ) ਦੋਬਾਰਾ ਪੀੜਨ 'ਤੇ ਵੀ (ਮਿਠਾਸ) ਮੁਕਦੀ ਨਹੀਂ ਹੈ।੨।

**ਮ.੫ :** (ਹੇ ਜਿਗਿਆਸੂ! ਵਿਕਾਰਾਂ ਰੂਪ) ਠਗਾਂ ਨਾਲ ਪ੍ਰੇਮ (*ਨੇਹੁਮ*) ਤੋੜ ਦੇ। (ਇਸ ਸੰਸਾਰ ਨੂੰ) ਗੰਧ੍ਰਬ ਨਗਰੀ (ਅਰਥਾਤ ਹਰਿ ਚੰਦੌਰੀ) ਸਮਝ। (ਇਸ ਦੁਨੀਆ ਦਾ) ਦੋ (*ਡੁਇ*) ਘੜੀਆਂ ਲਈ ਸੁਖ ਮਾਣਨ ਨਾਲ ਇਸ (ਜੀਵ ਰੂਪ) ਪਾਂਧੀ ਨੂੰ ਬਹੁਤ ਜੂਨਾਂ (ਵਿਚ ਭਟਕਣਾ ਪੈਂਦਾ ਹੈ)।੩।

**ਪਉੜੀ :** ਪ੍ਰਭੂ ਅਲੱਖ ਅਤੇ ਅਲੇਖ ਹੈ, ਉਸ ਕਲਾ-ਰਹਿਤ ਦੀ ਕਲਾ/ਸ਼ਕਤੀ ਨੂੰ ਪਾਇਆ ਨਹੀਂ ਜਾ ਸਕਦਾ। ਛੇ ਸ਼ਾਸਤ੍ਰਾਂ (ਦੇ ਭੇਖਾਂ) ਵਾਲੇ (ਭਾਵੇਂ) ਭਰਮਦੇ ਫਿਰਨ, (ਪਰ ਪ੍ਰਭੂ) ਭੇਖਾਂ ਰਾਹੀਂ ਨਹੀਂ ਮਿਲਦਾ। ਚੰਦ੍ਰ ਨਾਲ ਸੰਬੰਧਿਤ ਵਰਤ ਰਖਣ ਵਾਲੇ ਵੀ ਕਿਸੇ ਗਿਣਤੀ ਵਿਚ ਨਹੀਂ ਆਉਂਦੇ। ਸੰਪੂਰਣ ਵੇਦਾਂ ਨੂੰ ਪੜ੍ਹਨ ਵਾਲੇ ਵੀ ਤੱਤ੍ਵ-ਸਾਰ ਨੂੰ ਵੇਖ ਨਹੀਂ ਸਕਦੇ। (ਜੋ) ਇਸ਼ਨਾਨ ਕਰਨ ਤੋਂ ਬਾਦ (ਮੱਥੇ ਉਪਰ) ਤਿਲਕ ਲਗਾਉਂਦੇ ਹਨ, (ਉਨ੍ਹਾਂ ਦੇ) ਹਿਰਦੇ ਵਿਚ ਕਾਲਖ ਹੁੰਦੀ ਹੈ। ਬਿਨਾ ਸੱਚੀ ਸਿਖਿਆ ਦੇ ਭੇਖਾਂ ਨਾਲ ਪ੍ਰਭੂ ਨੂੰ ਲਭਿਆ ਨਹੀਂ ਜਾ ਸਕਦਾ। ਭੁਲਿਆ ਹੋਇਆ ਮਾਰਗ ਉਪਰ ਉਹੀ (ਵਿਅਕਤੀ) ਪੈਂਦਾ ਹੈ, ਜਿਸ ਦੇ ਮਸਤਕ ਉਪਰ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ। ਉਨ੍ਹਾਂ ਨੇ ਆਪਣਾ ਜਨਮ ਸਵਾਰ ਲਿਆ ਹੈ, ਜਿਨ੍ਹਾਂ ਨੇ ਗੁਰੂ ਨੂੰ ਅੱਖਾਂ ਨਾਲ ਵੇਖ ਲਿਆ ਹੈ।੧੩।

**ਡਖਣੇ ਮ. ੫ :** (ਹੇ ਜਿਗਿਆਸੂ!) ਉਸ (ਸਦਾ) ਨਿਭਾਉਣ ਵਾਲੇ (ਪ੍ਰਭੂ) ਨੂੰ ਆਪਣੇ ਹਿਰਦੇ ਵਿਚ ਟਿਕਾ ਲੈ, ਜੋ ਚਲਾਇਮਾਨ ਨਹੀਂ ਹੁੰਦਾ। (ਮਾਇਆ ਦੀ) ਕੂੜੀ ਕਾਰ ਨੂੰ ਛਡ ਦੇ ਅਤੇ ਸੱਚੇ ਪ੍ਰਭੂ ਨੂੰ (ਹਿਰਦੇ ਵਿਚ) ਸੰਭਾਲ ਲੈ।੧।

ਮਃ ੫ ॥
ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥
ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ ॥੨॥

ਮਃ ੫ ॥
ਮੁਖ ਸੁਹਾਵੇ ਨਾਮੁ ਚਉ ਆਠ ਪਹਰ ਗੁਣ ਗਾਉ ॥
ਨਾਨਕ ਦਰਗਹ ਮੰਨੀਅਹਿ ਮਿਲੀ ਨਿਥਾਵੇ ਥਾਉ ॥੩॥

ਪਉੜੀ ॥
ਬਾਹਰ ਭੇਖਿ ਨ ਪਾਈਐ ਪ੍ਰਭੁ ਅੰਤਰਜਾਮੀ ॥
ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ ॥
ਮਨੁ ਰਤਾ ਕੁਟੰਬ ਸਿਉ ਨਿਤ ਗਰਬਿ ਫਿਰਾਮੀ ॥
ਫਿਰਹਿ ਗੁਮਾਨੀ ਜਗ ਮਹਿ ਕਿਆ ਗਰਬਹਿ ਦਾਮੀ ॥
ਚਲਦਿਆ ਨਾਲਿ ਨ ਚਲਈ ਖਿਨ ਜਾਇ ਬਿਲਾਮੀ ॥
ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ ॥
ਕਰਮੁ ਖੁਲਾ ਗੁਰੁ ਪਾਇਆ ਹਰਿ ਮਿਲਿਆ ਸੁਆਮੀ ॥
ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ ॥੧੪॥

ਡਖਣੇ ਮਃ ੫ ॥
ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ ॥
ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ ॥੧॥

ਮਃ ੫ ॥
ਜਾਣੁ ਵਸੰਦੋ ਮੰਝਿ ਪਛਾਣੂ ਕੋ ਹੇਕੜੋ ॥
ਤੈ ਤਨਿ ਪੜਦਾ ਨਾਹਿ ਨਾਨਕ ਜੈ ਗੁਰੁ ਭੇਟਿਆ ॥੨॥

ਮਃ ੫ ॥
ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ ॥
ਮੂ ਤਨਿ ਪ੍ਰੇਮੁ ਅਥਾਹ ਪਸਣ ਕੂ ਸਚਾ ਧਣੀ ॥੩॥

ਪਉੜੀ ॥
ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ॥ ਆਵੈ ਜਾਇ ਭਵਾਈਐ ਬਹੁ ਜੋਨੀ ਨਚਾ॥
ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥
ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ ॥ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ॥
ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ ॥ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ॥੧੫॥

ਡਖਣੇ ਮਃ ੫ ॥
ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ ॥
ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ ॥੧॥

ਮ.੫ : ਸਭ ਵਿਚ (ਪਰਮਾਤਮਾ ਦੀ) ਜੋਤਿ ਸਮਾਈ ਹੁੰਦੀ ਹੈ, ਜਿਵੇਂ (ਅਨੇਕ) ਘੜਿਆਂ ਦੇ ਜਲ ਵਿਚ ਚੰਦ੍ਰਮਾ (ਦਾ ਬਿੰਬ ਪੈਂਦਾ ਹੈ)। ਨਾਨਕ (ਦਾ ਕਥਨ ਹੈ ਕਿ ਉਸ ਵਿਅਕਤੀ ਦੇ ਹਿਰਦੇ ਵਿਚ ਪ੍ਰਭੂ) ਆਪ ਪ੍ਰਗਟ ਹੋ ਜਾਂਦਾ ਹੈ, (ਜਿਸ ਦੇ) ਮੱਥੇ ਉਤੇ ਲਿਖਿਆ ਹੁੰਦਾ ਹੈ।੨।

ਮ.੫ : (ਉਹ) ਮੁਖ ਸ਼ੋਭਦੇ ਹਨ, (ਜੋ) ਨਾਮ ਉਚਾਰਦੇ ਹਨ ਅਤੇ ਅੱਠੇ ਪਹਿਰ ਗੁਣ-ਗਾਨ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ ਈਸ਼ਵਰੀ) ਦਰਗਾਹ ਵਿਚ ਮਾਣ ਪ੍ਰਾਪਤ ਹੁੰਦਾ ਹੈ ਅਤੇ ਨਿਮਾਣਿਆਂ ਨੂੰ ਠਿਕਾਣਾ ਮਿਲਦਾ ਹੈ।੩।

**ਪਉੜੀ** : ਪ੍ਰਭੂ ਅੰਤਰਯਾਮੀ ਹੈ, (ਉਸ ਨੂੰ) ਬਾਹਰਲੇ ਭੇਖਾਂ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਕ ਪਰਮਾਤਮਾ ਤੋਂ ਬਿਨਾ ਸਾਰੀ (ਲੋਕਾਈ) ਵਿਅਰਥ ਵਿਚ ਭਟਕਦੀ ਫਿਰ ਰਹੀ ਹੈ। (ਜਿਨ੍ਹਾਂ ਦਾ) ਮਨ ਪਰਿਵਾਰ ਵਿਚ ਮੋਹਿਆ ਹੋਇਆ ਹੈ, (ਉਹ) ਹਮੇਸ਼ਾ ਹੰਕਾਰ ਵਿਚ ਫਿਰਦੇ ਰਹਿੰਦੇ (*ਫਿਰਾਮੀ*) ਹਨ। (ਜੋ) ਹੰਕਾਰੇ ਹੋਏ ਮਾਇਆਧਾਰੀ ਜਗਤ ਵਿਚ ਫਿਰਦੇ ਹਨ, (ਉਨ੍ਹਾਂ ਦਾ) ਹੰਕਾਰ ਕਿਸ ਕੰਮ ਦਾ ਹੈ? (ਅਰਥਾਤ ਵਿਅਰਥ ਹੈ)। (ਮਾਇਆ ਸੰਸਾਰ ਤੋਂ) ਚਲਣ ਲਗਿਆਂ ਨਾਲ ਨਹੀਂ ਚਲਦੀ, ਛਿਣ ਭਰ (*ਖਿਲਾਮੀ*) ਵਿਚ ਦੂਰ ਹੋ ਜਾਂਦੀ ਹੈ। ਹਰਿ ਦੇ ਹੁਕਮ ਅਨੁਸਾਰ (ਅਨੇਕ ਜੀਵ) ਸੰਸਾਰ ਵਿਚ ਫਿਰਦੇ ਪਏ ਹਨ। (ਜਿਸ ਦਾ) ਭਾਗ ਖੁਲ੍ਹ ਜਾਂਦਾ ਹੈ, (ਉਹ) ਗੁਰੂ ਨੂੰ ਪਾ ਲੈਂਦਾ ਹੈ (ਅਤੇ ਫਿਰ) ਹਰਿ ਸੁਆਮੀ ਮਿਲ ਪੈਂਦਾ ਹੈ। ਜੋ ਹਰਿ ਦਾ ਸੇਵਕ ਹੋ ਜਾਂਦਾ ਹੈ, ਹਰਿ ਉਸ ਦਾ ਕੰਮ ਸਵਾਰਦਾ ਹੈ।੧੪।

**ਡਖਣੇ ਮ. ੫**: ਮੂੰਹੋਂ ਤਾਂ ਸਾਰੇ ਕਹਿੰਦੇ ਹਨ (ਕਿ ਮੌਤ ਅਟਲ ਹੈ, ਪਰ) ਮ੍ਰਿਤੂ ਨੂੰ ਕੋਈ (ਵਿਰਲਾ) ਹੀ ਪਛਾਣਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਉਨ੍ਹਾਂ ਦੇ (ਚਰਣਾਂ ਦੀ) ਧੂੜ (*ਖਾਕੁ*) ਹਾਂ ਜਿਨ੍ਹਾਂ ਦਾ ਯਕੀਨ ਇਕ (ਪ੍ਰਭੂ) ਵਿਚ ਹੈ।੧।

ਮ.੫ : (ਇਹ) ਸਮਝ ਲਵੋ (ਕਿ ਪ੍ਰਭੂ ਸਭ) ਵਿਚ ਵਸਦਾ ਹੈ, (ਪਰ ਇਸ ਤੱਥ ਨੂੰ) ਕੋਈ ਇਕ ਹੀ ਪਛਾਣਦਾ ਹੈ (ਅਰਥਾਤ ਕੋਈ ਵਿਰਲਾ ਸਮਝਦਾ ਹੈ)। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਗੁਰੂ ਮਿਲ ਪਿਆ ਹੈ, ਉਸ ਦੇ ਸ਼ਰੀਰ/ਹਿਰਦੇ ਵਿਚ (ਪਰਮਾਤਮਾ ਨਾਲੋਂ ਕੋਈ) ਪਰਦਾ ਨਹੀਂ ਰਹਿੰਦਾ।੨।

ਮ.੫ : ਜੋ (ਤੀਬਰ) ਮਤਿ ਦੇ ਬਲ ਨਾਲ (ਪ੍ਰਭੂ ਬਾਰੇ) ਸੋਚਣ ਵਾਲਾ (*ਕਾਂਢਕੁ*) ਹੈ (ਮੈਂ ਉਸ ਦੇ) ਪੈਰ ਧੋ ਕੇ ਪੀਵਾਂਗਾ। ਮੇਰੇ ਤਨ ਵਿਚ ਸਤਿਸਰੂਪ ਪਰਮਾਤਮਾ ਨੂੰ ਵੇਖਣ ਲਈ (*ਪਸਣ ਕੂ*) ਅਥਾਹ ਪ੍ਰੇਮ ਹੈ।੩।

**ਪਉੜੀ** : (ਜਿਸ ਵਿਅਕਤੀ ਨੇ) ਨਿਰਭੈ (ਪਰਮਾਤਮਾ) ਦਾ ਨਾਮ ਵਿਸਾਰ ਦਿੱਤਾ ਹੈ ਅਤੇ ਮਾਇਆ ਨਾਲ ਰਚਿਆ ਮਿਚਿਆ ਹੈ, (ਉਹ) ਆਉਂਦਾ ਜਾਂਦਾ ਅਤੇ ਭਟਕਦਾ (ਰਹਿੰਦਾ ਹੈ) ਅਤੇ ਬਹੁਤ ਜੂਨਾਂ ਵਿਚ ਨਚਦਾ (ਰਹਿੰਦਾ ਹੈ)। ਜੋ (ਵਿਅਕਤੀ) ਬਚਨ ਕਰਕੇ ਖਿਸਕ ਜਾਂਦਾ ਹੈ (ਉਹ) ਸਭ ਕੁਝ ਕੱਚਾ ਬੋਲਦਾ ਹੈ। (ਉਹ) ਅੰਦਰੋਂ ਥੋਥਾ ਅਤੇ ਝੂਠਾ ਹੈ ਅਤੇ (ਉਸ ਦੀ) ਸਾਰੀ ਬਿਰਤੀ (*ਖਚਾ*) ਕੂੜੀ ਹੈ। (ਉਹ) ਝੂਠੇ ਲਾਲਚ ਵਸ ਨਿਰਵੈਰਾਂ ਨਾਲ ਵੀ ਵੈਰ ਕਮਾਉਂਦਾ ਹੈ। ਸੱਚੇ ਪਰਮਾਤਮਾ ਨੇ (ਉਸ ਦੇ) ਕਰਮ ਵੇਖ ਕੇ ਧੁਰੋਂ ਹੀ ਮਾਰ ਦਿੱਤਾ ਹੈ। ਜਮਦੂਤਾਂ ਨੇ (ਉਸ ਉਪਰ) ਅੱਖ ਰਖੀ ਹੋਈ ਹੈ, (ਉਹ) ਦੁਖਾਂ ਵਿਚ ਹੀ ਸੜਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ (ਪ੍ਰਭੂ ਦੇ) ਦੁਆਰ ਉਪਰ (ਇਹ) ਧਰਮ ਦਾ ਨਿਆਉਂ (*ਤਪਾਵਸ*) ਹੁੰਦਾ ਹੈ।੧੫।

**ਡਖਣੇ ਮ. ੫** : (ਹੇ ਜਿਗਿਆਸੂ!) ਪ੍ਰਭਾਤ ਵੇਲੇ ਪਰਮਾਤਮਾ ਦਾ ਨਾਮ ਜਪ ਅਤੇ ਗੁਰੂ ਦੇ ਚਰਣਾਂ ਦੀ ਆਰਾਧਨਾ ਕਰ। ਸੱਚੇ (ਪ੍ਰਭੂ) ਦਾ ਗੁਣ-ਗਾਨ ਕਰਨ ਨਾਲ ਜਨਮ-ਮਰਨ ਦੀ ਮੈਲ ਉਤਰ ਜਾਂਦੀ ਹੈ।੧।

ਮਃ ੫ ॥
ਦੇਹ ਅੰਧਾਰੀ ਅੰਧੁ ਸੁੰਞੀ ਨਾਮ ਵਿਹੂਣੀਆ ॥
ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥੨॥

ਮਃ ੫ ॥
ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੩॥*

ਪਉੜੀ ॥
ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ ॥
ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ ॥
ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥
ਓਸੁ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ ॥
ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ ॥
ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ ॥
ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ ॥੧੬॥

ਡਖਣੇ ਮਃ ੫ ॥
ਸਚੁ ਸੁਹਾਵਾ ਕਾਢੀਐ ਕੂੜੈ ਕੂੜੀ ਸੋਇ ॥
ਨਾਨਕ ਵਿਰਲੇ ਜਾਣੀਅਹਿ ਜਿਨ ਸਚੁ ਪਲੈ ਹੋਇ ॥੧॥

ਮਃ ੫ ॥
ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ ॥
ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ ॥੨॥

ਮਃ ੫ ॥
ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ ॥
ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ ॥੩॥
ਪਉੜੀ ॥
ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥
ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥
ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ॥ ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥
ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ॥ ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ॥
ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ॥
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥੧੭॥

ਡਖਣੇ ਮਃ ੫ ॥
ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥
ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥੧॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 577 ਉਪਰ ਵੀ ਆਇਆ ਹੈ।

**ਮ.੫ :** (ਮਨੁੱਖ ਦੀ) ਕਾਇਆ (ਅਗਿਆਨਤਾ ਕਰਕੇ) ਪੂਰੀ ਤਰ੍ਹਾਂ ਅੰਨ੍ਹੀ ਹੈ ਅਤੇ ਨਾਮ ਤੋਂ ਵਾਂਝੀ ਹੋਣ ਕਰਕੇ ਸਖਣੀ ਹੈ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਦਾ) ਜਨਮ ਸਫਲ ਹੈ ਜਿਨ੍ਹਾਂ ਦੇ ਹਿਰਦੇ ਵਿਚ ਸੱਚਾ ਪ੍ਰਭੂ ਵਸਦਾ ਹੈ।੨।

**ਮ.੫ :** (ਮੈਂ ਇਨ੍ਹਾਂ) ਅੱਖਾਂ ਨਾਲ (ਸਾਰਾ) ਸੰਸਾਰ (*ਲੋਈ*) ਵੇਖਿਆ ਹੈ, (ਪਰ) ਮੇਰੀ (ਮਾਇਆਵੀ) ਤ੍ਰਿਸ਼ਨਾ ਬਹੁਤ (ਹੋਣ ਕਰਕੇ) ਬੁਝਦੀ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਉਹ ਅੱਖਾਂ ਹੋਰ ਹੀ ਹਨ ਜਿਨ੍ਹਾਂ ਨਾਲ ਮੈਨੂੰ ਪ੍ਰਭੂ-ਪ੍ਰੀਤਮ ਦਿਸਦਾ (*ਡਿਸੰਦੋ*) ਹੈ।੩।

**ਪਉੜੀ :** ਜਿਸ ਸੇਵਕ ਨੇ ਗੁਰੂ ਦੁਆਰਾ (ਪ੍ਰਭੂ ਨੂੰ) ਸੇਵਿਆ ਹੈ, ਉਸ ਨੇ ਸਭ ਸੁਖ ਪਾ ਲਏ ਹਨ। ਉਹ ਆਪ ਪਰਿਵਾਰ ਸਹਿਤ ਤਰ ਗਿਆ ਹੈ ਅਤੇ ਸਾਰੇ ਸੰਸਾਰ ਨੂੰ ਵੀ ਤਾਰ ਦਿੱਤਾ ਹੈ। ਉਸ ਨੇ ਹਰਿ-ਨਾਮ ਰੂਪ ਧਨ ਇਕੱਠਾ ਕੀਤਾ ਹੈ, (ਜਿਸ ਕਰਕੇ ਉਸ ਨੇ) ਸਾਰੀ ਤ੍ਰਿਸ਼ਨਾ ਖ਼ਤਮ ਕਰ ਲਈ ਹੈ। ਉਸ ਨੇ ਦੁਨੀਆ ਦੇ ਲਾਲਚ ਛਡ ਦਿੱਤੇ ਹਨ ਅਤੇ ਹਿਰਦੇ ਵਿਚ (ਪ੍ਰਭੂ ਨਾਲ) ਲਿਵ ਲਗਾ ਲਈ ਹੈ। ਉਸ ਦੇ (ਹਿਰਦੇ ਰੂਪ) ਘਰ ਵਿਚ ਸਦਾ ਆਨੰਦ ਬਣਿਆ ਰਹਿੰਦਾ ਹੈ ਅਤੇ ਹਰਿ (ਉਸ ਦਾ) ਮਿਤਰ ਅਤੇ ਸਹਾਇਕ (ਬਣ ਗਿਆ ਹੈ)। ਉਸ ਨੇ ਵੈਰੀ ਅਤੇ ਮਿਤਰ ਇਕੋ ਜਿਹੇ ਕਰ ਲਏ ਹਨ ਅਤੇ ਸਭ ਨਾਲ ਚੰਗੀ ਭਾਵਨਾ (ਬਣਾਈ ਹੋਈ ਹੈ)। ਉਹੀ ਜਗਤ ਵਿਚ ਪੂਰਣ (*ਅਲੁ*) ਸਿਧ ਹੋਇਆ ਹੈ (ਜਿਸ ਨੇ) ਗੁਰੂ ਦੇ ਗਿਆਨ ਨੂੰ ਜਪਿਆ ਹੈ (ਅਰਥਾਤ ਚੇਤੇ ਰਖਿਆ ਹੈ)। (ਉਸ ਨੇ) ਪੂਰਬਲੇ ਲਿਖੇ (ਅਨੁਸਾਰ ਫਲ) ਪਾਇਆ ਹੈ ਅਤੇ ਹਰਿ ਨਾਲ (ਉਸ ਦੀ) ਬਣ ਆਈ ਹੈ।੧੬।

**ਡਖਣੇ ਮ. ੫ :** (ਹਰ ਕੋਈ) ਕਹਿੰਦਾ ਹੈ ਕਿ ਸੱਚ ਸ਼ੋਭਾਸ਼ਾਲੀ (*ਸੁਹਾਵਾ*) ਹੈ ਅਤੇ ਕੂੜ ਦੀ ਸਾਖ (*ਸੋਇ*) ਕੂੜੀ ਹੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਵਿਰਲੇ ਹੀ (ਇਸ ਭੇਦ ਨੂੰ) ਜਾਣਦੇ ਹਨ, ਜਿਨ੍ਹਾਂ ਦੇ ਪਲੈ ਸੱਚ ਹੁੰਦਾ ਹੈ।੧।

**ਮ.੫ :** (ਮੈਂ) ਸੁੱਤੀ ਹੋਈ ਨੇ (ਸੁਪਨੇ ਵਿਚ) ਉਹ ਪ੍ਰਭੂ-ਪਤੀ ਵੇਖਿਆ ਹੈ। (ਪ੍ਰਭੂ ਰੂਪ) ਸੱਜਣ ਦਾ ਮੁਖ ਅਤਿ ਉਤਮ ਹੈ, (ਮੇਰਾ ਜੀ ਕਰਦਾ ਹੈ ਕਿ ਉਸ ਨੂੰ ਮੈਂ) ਅੱਠੇ ਪਹਿਰ ਵੇਖਦੀ ਰਹਾਂ। ਹੇ ਸੁਪਨੇ ! ਮੈਂ ਤੇਰੇ ਤੋਂ ਕੁਰਬਾਨ ਜਾਂਦੀ ਹਾਂ।੨।

**ਮ.੫ :** (ਹੇ ਜਿਗਿਆਸੂ !) ਸੱਚੇ ਸੱਜਣ (ਪਰਮਾਤਮਾ) ਨੂੰ ਪਰਖ, (ਐਵੇਂ) ਮੂੰਹੋਂ ਬੋਲਣਾ ਵਿਅਰਥ (*ਥੋਥਰਾ*) ਹੈ। (ਉਸ ਪ੍ਰਭੂ ਨੂੰ) ਮਨ ਵਿਚ ਵੇਖ, ਉਹ ਪ੍ਰਭੂ-ਪ੍ਰੀਤਮ ਤੇਰੇ ਤੋਂ ਦੂਰ ਨਹੀਂ ਹੈ।੩।

**ਪਉੜੀ :** ਧਰਤੀ, ਆਕਾਸ਼, ਪਾਤਾਲ, ਚੰਦ੍ਰਮਾ ਅਤੇ ਸੂਰਜ (ਸਭ) ਨਾਸ਼ਮਾਨ ਹਨ। ਬਾਦਸ਼ਾਹ, ਸ਼ਾਹ, ਅਮੀਰ, ਖ਼ਾਨ (ਸਭ ਆਪਣੇ ਆਪਣੇ) ਡੇਰੇ ਢਾਹ ਕੇ (ਇਥੋਂ) ਜਾਣਗੇ। ਨਿਰਧਨ (*ਰੰਗ*), ਅਮੀਰ (*ਤੁੰਗ*), ਗ਼ਰੀਬ ਅਤੇ (ਮਾਇਆ ਵਿਚ) ਮਸਤ, ਸਭ ਲੋਕ (ਇਥੋਂ) ਚਲੇ ਜਾਣਗੇ। ਕਾਜ਼ੀ ਸ਼ੇਖ, ਮਸ਼ਾਇਕ, ਸਭ (ਇਸ ਸੰਸਾਰ ਤੋਂ) ਉਠ ਕੇ ਵਿਦਾ ਹੋ ਜਾਣਗੇ। ਪੀਰ, ਪੈਗ਼ੰਬਰ, ਵਲੀ (ਆਦਿ) ਕੋਈ ਵੀ ਸਥਿਰ ਨਹੀਂ ਰਹੇਗਾ। ਰੋਜ਼ਾ, ਬਾਂਗ, ਨਮਾਜ਼, (ਸਾਮੀ ਧਰਮ) ਪੁਸਤਕਾਂ ਬਿਨਾ (ਵਾਸਤਵਿਕਤਾ ਨੂੰ) ਸਮਝੇ ਸਭ (ਇਸ ਸੰਸਾਰ ਤੋਂ) ਚਲੀਆਂ ਜਾਣਗੀਆਂ। ਚੌਰਾਸੀ ਲਖ ਜੂਨਾਂ ਵਾਲ ਸ੍ਰਿਸ਼ਟੀ ਸਭ ਆਉਣ ਜਾਣ ਵਾਲੀ ਹੈ। ਸਦਾ ਸਦੀਵੀ (ਕੇਵਲ) ਇਕ ਸੱਚਾ ਪ੍ਰਭੂ ਹੈ, ਪ੍ਰਭੂ ਦਾ ਸੇਵਕ ਨਾਸ਼ ਤੋਂ ਰਹਿਤ ਹੈ।੧੭।

**ਡਖਣੇ ਮ. ੫ :** (ਮੈਂ) ਸਾਰੀ (ਸ੍ਰਿਸ਼ਟੀ) ਚੰਗੀ ਤਰ੍ਹਾਂ ਢੂੰਢ ਕੇ ਵੇਖ ਲਈ ਹੈ, ਇਕ (ਤੇਰੇ) ਬਾਝੋਂ (ਹੋਰ) ਕੋਈ ਨਹੀਂ ਹੈ। ਹੇ ਸੱਜਣ ! ਤੂੰ ਆ ਕੇ ਦਰਸ਼ਨ ਦੇ, (ਤਾਂ ਜੋ) ਮੇਰਾ ਤਨ ਮਨ ਠੰਢਾ ਹੋ ਜਾਏ।੧।

ਮਃ ੫ ॥
ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ ॥
ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿ ਬਲਿ ਗਈਆਸ ॥੨॥

ਮਃ ੫ ॥
ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥੩॥

ਪਉੜੀ ॥
ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ॥ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥
ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ॥ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥
ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ ॥ ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ ॥
ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ ॥
ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥੧੮॥

ਸਲੋਕ ਡਖਣੇ ਮਃ ੫ ॥
ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ॥
ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥੧॥

ਮਃ ੫ ॥
ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ ॥
ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ ॥੨॥

ਮਃ ੫ ॥
ਹਿਕਸ ਕੂੰ ਤੂ ਆਹਿ ਪਛਾਣੂ ਭੀ ਹਿਕੁ ਕਰਿ ॥
ਨਾਨਕ ਆਸੜੀ ਨਿਬਾਹਿ ਮਾਨੁਖ ਪਰਥਾਈ ਲਜੀਵਦੋ ॥੩॥

ਪਉੜੀ ॥
ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ ॥
ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ ॥
ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥
ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥
ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ ॥
ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ ਟਲਾਧਾ ॥
ਨਿਹਚਲ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ ॥
ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ ॥੧੯॥

ਸਲੋਕ ਡਖਣੇ ਮਃ ੫ ॥
ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ ॥
ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥੧॥

ਮ.੫ : (ਪ੍ਰਭੂ ਦਾ ਸੱਚਾ) ਆਸ਼ਕ (ਉਹ ਹੈ ਜੋ) ਆਸਾਂ ਤੋਂ ਮੁਕਤ ਹੈ, (ਪਰ) ਮੇਰੇ ਮਨ ਵਿਚ ਤਾਂ ਵੱਡੀ ਆਸ ਹੈ। (ਇਸ ਸੰਸਾਰ ਵਿਚ) ਆਸਾਂ ਤੋਂ ਉਪਰ ਇਕ ਤੂੰ ਹੀ ਹੈਂ, (ਇਸ ਕਰਕੇ) ਮੈਂ (ਤੇਰੇ ਤੋਂ) ਬਲਿਹਾਰ ਬਲਿਹਾਰ ਜਾਂਦਾ ਹਾਂ।੨।

ਮ.੫ : (ਪ੍ਰਭੂ ਤੋਂ) ਵਿਛੋੜੇ (ਦੀ ਗੱਲ) ਸੁਣਦਿਆਂ ਹੀ (ਸੱਚੇ ਸਾਧਕ/ਪ੍ਰੇਮੀ ਨੂੰ) ਦੁਖ (ਹੋਣ ਲਗਦਾ ਹੈ), (ਪ੍ਰਭੂ ਨੂੰ) ਬਿਨਾ ਵੇਖੇ (ਉਸ ਦੀ ਸਥਿਤੀ) ਮਰਨ-ਤੁਲ ਹੋ ਜਾਂਦੀ ਹੈ। ਆਪਣੇ ਪ੍ਰੀਤਮ ਤੋਂ ਬਗ਼ੈਰ ਵਿਯੋਗੀ ਨੂੰ ਧੀਰਜ ਨਹੀਂ ਮਿਲਦਾ।੩।

**ਪਉੜੀ** : (ਨਦੀਆਂ ਦੇ) ਕੰਢਿਆਂ ਉਤੇ ਸਥਿਤ ਤੀਰਥ, ਦੇਵਤੇ, ਦੇਵਤਿਆਂ ਦੇ ਮੰਦਿਰ, ਕੇਦਾਰ-ਨਾਥ, ਮਥੁਰਾ, ਕਾਸ਼ੀ, ਇੰਦ੍ਰ ਸਮੇਤ ਤੇਤੀ ਕਰੋੜ ਦੇਵਤੇ (ਸੰਸਾਰ ਤੋਂ) ਚਲੇ ਜਾਣਗੇ। ਸਮ੍ਰਿਤੀਆਂ, ਸ਼ਾਸਤ੍ਰ, ਚਾਰ ਵੇਦ ਅਤੇ ਛੇ ਦਰਸ਼ਨ (ਪ੍ਰਭੂ ਵਿਚ) ਸਮਾ ਜਾਣਗੇ। ਪੋਥੀਆਂ, ਪੰਡਿਤ, ਗੀਤ, ਕਬਿਤ ਅਤੇ ਕਵੀ ਵੀ ਨਸ਼ਟ ਹੋ ਜਾਣਗੇ। ਜਤੀ, ਸਤੀ ਅਤੇ ਸੰਨਿਆਸੀ ਸਭ ਕਾਲ ਦੇ ਵਸ ਵਿਚ ਹੋਣਗੇ। ਮੁਨੀ, ਜੋਗੀ, ਨਾਂਗੇ ਸਾਧੂ (*ਦਿਗੰਬਰ*) ਜਮ ਸਮੇਤ (ਇਥੋਂ)ਚਲੇ ਜਾਣਗੇ। ਜੋ ਵੀ ਦਿਸਦਾ ਹੈ, ਉਹ ਨਸ਼ਟ ਹੋਣ ਵਾਲਾ ਹੈ, ਸਭ (ਕੁਝ) ਨਾਸ਼ਮਾਨ ਹੀ ਨਾਸ਼ਮਾਨ ਹੈ। (ਕੇਵਲ) ਪਾਰਬ੍ਰਹਮ ਪਰਮੇਸ਼ਵਰ ਸਥਾਈ ਹੈ, (ਜਾਂ) ਉਸ ਦਾ ਸੇਵਕ ਸਥਿਰ ਰਹੇਗਾ।੧੮।

**ਸਲੋਕ ਡਖਣੇ ਮ. ੫** : ਨਾਨਕ (ਦਾ ਕਥਨ ਹੈ ਕਿ ਜੇ) ਪ੍ਰੀਤਮ ਨਜ਼ਰ ਸਵਲੀ ਰਖੇ (ਤਾਂ ਸਾਧਕ ਨੂੰ) ਸੌ ਵਾਰ ਨੰਗਾ (ਰਹਿਣਾ ਪਵੇ, ਫਿਰ ਵੀ) ਨੰਗੇ ਰਹਿਣ ਦੀ ਚਿੰਤਾ ਨਹੀਂ। ਭੁਖੇ (ਹੋਣ ਦੀ ਵੀ ਪਰਵਾਹ ਨਹੀਂ, ਭਾਵੇਂ) ਲਖ ਵਾਰ ਭੁਖਾ ਰਹਿਣਾ ਪਵੇ, ਦੁਖੀ (ਹੋਣ ਦੀ ਪਰਵਾਹ ਨਹੀਂ ਭਾਵੇਂ) ਕਰੋੜਾਂ ਵਾਰ ਦੁਖੀ ਹੋਣਾ ਪਵੇ।੧।

ਮ.੫ : (ਜੇ ਕਿਸੇ ਨੂੰ) ਸਾਰੇ ਸੁਖ ਭੋਗਣ (ਨੂੰ ਮਿਲੇ ਹੋਣ) ਅਤੇ ਸਾਰੀ ਧਰਤੀ ਦਾ ਸੁਆਮੀ ਹੋਵੇ, ਨਾਨਕ (ਦਾ ਕਥਨ ਹੈ ਕਿ ਪਰਮਾਤਮਾ ਦੇ) ਨਾਮ ਤੋਂ ਵੰਚਿਤ ਹੋਇਆ (ਮਨੁੱਖ) ਮੁਰਦੇ ਦੇ ਸਮਾਨ ਹੈ ਅਤੇ ਸਾਰੇ (ਸੁਖ-ਭੋਗ) ਰੋਗ ਵਰਗੇ ਹਨ।੨।

ਮ.੫ : ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਤੂੰ ਇਕ (ਪ੍ਰਭੂ) ਦੀ ਇੱਛਾ ਕਰ ਅਤੇ ਜਾਣ-ਪਛਾਣ ਵਾਲਾ ਵੀ ਇਕ ਹੀ ਬਣਾ (ਕਿਉਂਕਿ ਉਹੀ) ਆਸ ਨਿਭਾਉਣ ਵਾਲਾ ਹੈ। ਮਨੁੱਖ ਪ੍ਰਤਿ (ਆਸ ਰਖਣੀ) ਲਜਿਆ ਦਾ ਕਾਰਣ ਬਣਦੀ ਹੈ।੩।

**ਪਉੜੀ** : ਇਕ ਪ੍ਰਭੂ ਹੀ ਸਦਾ ਸਦੀਵੀ ਹੈ, ਉਹ ਅਗਮ ਅਤੇ ਅਗਾਧ ਹੈ। ਨਾਮ ਰੂਪ ਖ਼ਜ਼ਾਨਾ ਸਥਾਈ ਹੈ, ਜਿਸ ਨੂੰ ਸਿਮਰਨ ਨਾਲ ਹਰਿ ਦੀ ਪ੍ਰਾਪਤੀ ਹੁੰਦੀ ਹੈ। ਪ੍ਰਭੂ ਦੇ ਗੁਣਾਂ ਦਾ ਕੀਰਤਨ ਵੀ ਸਥਾਈ ਹੈ, (ਜੋ) ਗੁਰਮੁਖ (ਸਾਧਕ) ਗਾਉਂਦੇ ਹਨ। ਦਿਨ ਰਾਤ (ਪ੍ਰਭੂ) ਨੂੰ ਆਰਾਧਣਾ ਸੱਚਾ ਧਰਮ ਅਤੇ ਸਥਾਈ ਤਪ ਹੈ। ਸਦੀਵੀ ਦਇਆ, ਧਰਮ ਅਤੇ ਤਪ (ਉਸ ਨੂੰ ਕਰਨੇ ਨਸੀਬ ਹੁੰਦੇ ਹਨ) ਜਿਸ ਦੇ ਭਾਗਾਂ ਵਿਚ ਲਿਖਿਆ ਹੁੰਦਾ ਹੈ। (ਜੀਵਾਂ ਦੇ) ਮੱਥੇ ਉਪਰ ਲਿਖਿਆ ਲੇਖ ਵੀ ਅਟਲ ਹੈ, ਉਹ ਟਾਲਿਆਂ ਟਲਦਾ ਨਹੀਂ ਹੈ। ਸਾਧ-ਜਨਾਂ ਦੀ ਸੰਗਤ ਵੀ ਅਟਲ ਹੈ ਅਤੇ ਗੁਰੂ/ਸਾਧੂ ਦੇ ਬਚਨ ਵੀ ਅਟਲ ਹਨ। ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲਾਂ ਤੋਂ ਲਿਖਿਆ ਹੁੰਦਾ ਹੈ, ਉਨ੍ਹਾਂ ਨੇ ਹੀ ਸਦਾ ਸਦਾ (ਪ੍ਰਭੂ ਨੂੰ) ਆਰਾਧਿਆ ਹੈ।੧੯।

**ਸਲੋਕ ਡਖਣੇ ਮ. ੫** : ਜੋ (ਵਿਅਕਤੀ) ਖ਼ੁਦ ਡੁਬ ਰਿਹਾ ਹੋਵੇ, ਉਹ (ਭਲਾ ਹੋਰ) ਕਿਸ ਨੂੰ (*ਕਿਨੁ ਥੇ*) ਤਰਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਪ੍ਰਭੂ-ਪ੍ਰੀਤਮ (ਦੇ ਪ੍ਰੇਮ) ਨਾਲ ਰੰਗਿਆ ਹੋਇਆ ਹੈ, (ਉਹ ਆਪ) ਤਰਦਾ ਹੈ (ਅਤੇ ਹੋਰਨਾਂ ਨੂੰ ਵੀ) ਤਾਰ ਦਿੰਦਾ ਹੈ।੧।

ਮਃ ੫ ॥
ਜਿਥੈ ਕੋਇ ਕਥੰਨਿ ਨਾਉ ਸੁਣੰਦੋ ਮਾ ਪਿਰੀ ॥
ਮੂੰ ਜੁਲਾਊਂ ਤਥਿ ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥੨॥

ਮਃ ੫ ॥
ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥
ਨਾਨਕ ਨਾਮ ਵਿਹੂਣੀਆ ਨਿਮੁਣੀਆਦੀ ਦੇਹ ॥੩॥

ਪਉੜੀ ॥
ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥ ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥
ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥
ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ ॥
ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ ॥
ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ ॥
ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ ॥
ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ ॥੨੦॥

ਸਲੋਕ ਡਖਣੇ ਮਃ ੫ ॥
ਲਗੜੀਆ ਪਿਰੀਅੰਨਿ ਪੇਖੰਦੀਆ ਨਾ ਤਿਪੀਆ ॥
ਹਭ ਮਝਾਹੂ ਸੋ ਧਣੀ ਬਿਆ ਨ ਡਿਠੋ ਕੋਇ ॥੧॥

ਮਃ ੫ ॥
ਕਥੜੀਆ ਸੰਤਾਹ ਤੇ ਸੁਖਾਊ ਪੰਧੀਆ॥ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ॥੨॥

ਮਃ ੫ ॥
ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ ॥ ਪਾਤਾਲਾ ਆਕਾਸ ਪੂਰਨੁ ਹਭ ਘਟਾ ॥
ਨਾਨਕ ਪੇਖਿ ਜੀਓ ਇਕਤੁ ਸੂਤਿ ਪਰੋਤੀਆ ॥੩॥

ਪਉੜੀ ॥
ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥
ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥
ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥
ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥
ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥
ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥
ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ॥
ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ ॥੨੧॥

ਸਲੋਕ ਡਖਣੇ ਮਃ ੫ ॥
ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥੧॥

**ਮ.੫ :** ਜਿਥੇ ਕੋਈ ਮੇਰੇ ਪ੍ਰੀਤਮ ਦਾ ਨਾਮ ਕਥਨ ਕਰਦਾ ਜਾਂ ਸੁਣਦਾ ਹੈ, ਮੈਂ ਵੀ ਉਥੇ ਜਾਵਾਂ ਅਤੇ ਪ੍ਰੀਤਮ ਨੂੰ ਵੇਖ (*ਪਸੰਦੋ*) ਕੇ ਹਰਿਆ ਭਰਿਆ ਹੋ ਜਾਵਾਂ (ਅਰਥਾਤ ਆਨੰਦਿਤ ਹੋ ਜਾਵਾਂ)।੨।

**ਮ.੫ :** (ਹੇ ਜਿਗਿਆਸੂ!) ਪੁੱਤਰ ਅਤੇ ਇਸਤਰੀ ਨਾਲ ਸਨੇਹ ਕਰਕੇ 'ਮੇਰੀ ਮੇਰੀ' ਕੀ ਕਰਦਾ ਹੈਂ? ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਵਿਹੂਣੇ (ਵਿਅਕਤੀ ਦੀ) ਦੇਹ ਦੀ ਕੋਈ ਬੁਨਿਆਦ ਨਹੀਂ ਹੈ (ਅਰਥਾਤ ਨਿਰਾਧਾਰ ਹੈ)।੩।

**ਪਉੜੀ :** (ਮੈਂ) ਅੱਖਾਂ ਨਾਲ ਗੁਰੂ ਦਾ ਦਰਸ਼ਨ ਵੇਖਦਾ ਹਾਂ ਅਤੇ ਗੁਰੂ ਦੇ ਚਰਣਾਂ ਉਪਰ ਮੱਥਾ (ਧਰਦਾ ਹਾਂ)। (ਮੈਂ) ਪੈਰਾਂ ਨਾਲ ਗੁਰੂ (ਦੇ ਦਸੇ) ਮਾਰਗ ਉਪਰ ਚਲਦਾ ਹਾਂ ਅਤੇ ਹੱਥਾਂ ਨਾਲ ਪੱਖਾ ਝਲਦਾ ਹਾਂ। ਅਕਾਲ ਮੂਰਤਿ (ਪ੍ਰਭੂ) ਨੂੰ ਹਿਰਦੇ ਵਿਚ ਧਿਆਉਂਦਾ ਹਾਂ ਅਤੇ ਦਿਨ ਰਾਤ (ਨਾਮ) ਜਪਦਾ ਹਾਂ। ਸਮਰਥ ਗੁਰੂ ਦੇ ਭਰੋਸੇ ਮੈਂ ਸਾਰਾ ਆਪਾ-ਭਾਵ ਛਡ ਦਿੱਤਾ ਹੈ। ਗੁਰੂ ਨੇ ਮੈਨੂੰ ਨਾਮ ਦਾ ਖ਼ਜ਼ਾਨਾ ਬਖ਼ਸ਼ਿਆ ਹੈ, (ਜਿਸ ਕਰਕੇ) ਸਾਰਾ ਦੁਖ ਦੂਰ ਹੋ ਗਿਆ ਹੈ। ਹੇ ਭਰਾਵੋ! (ਮੇਰੇ) ਪਲੇ (ਪ੍ਰਭੂ ਦਾ ਜੋ) ਅਕਥ ਨਾਮ ਹੈ, (ਉਸ ਨੂੰ) ਵਰਤੋ ਅਤੇ ਖਾਓ। ਨਾਮ, ਦਾਨ ਅਤੇ ਇਸ਼ਨਾਨ ਨੂੰ ਪੱਕਾ ਕਰਕੇ ਸਦਾ ਗੁਰੂ (ਦੇ ਜਸ ਦੀ) ਕਥਾ ਕਰੋ। (ਜਦ ਮੈਂ) ਪ੍ਰਭੂ ਨੂੰ ਪਾ ਲਿਆ (ਤਾਂ) ਸਹਿਜ ਅਵਸਥਾ ਵਿਚ ਹੋ ਗਿਆ ਅਤੇ ਜਮ ਦਾ ਡਰ ਦੂਰ ਹੋ ਗਿਆ।੨੦।

**ਸਲੋਕ ਡਖਣੇ ਮ.੫ :** (ਮੇਰੀਆਂ ਅੱਖਾਂ) ਪ੍ਰੀਤਮ ਨਾਲ ਲਗ ਗਈਆਂ ਹਨ। (ਉਸ ਨੂੰ) ਵੇਖ ਵੇਖ ਕੇ ਰਜਦੀਆਂ (*ਤਿਪੀਆ*) ਨਹੀਂ ਹਨ। ਸਭ ਵਿਚ ਉਹ ਪ੍ਰਭੂ (ਵਸ ਰਿਹਾ ਹੈ, ਉਸ ਤੋਂ ਭਿੰਨ ਮੈਂ) ਕੋਈ ਦੂਜਾ (*ਬਿਆ*) ਨਹੀਂ ਵੇਖਿਆ।੧।

**ਮ.੫ :** ਸੰਤ ਜਨਾਂ ਦੀਆਂ ਸਾਖੀਆਂ ਜਾਂ ਬਚਨ ਸੁਖਦਾਇਕ (ਅਧਿਆਤਮਿਕ) ਮਾਰਗ ਹਨ। ਨਾਨਕ (ਦਾ ਕਥਨ ਹੈ ਕਿ ਇਹ) ਉਨ੍ਹਾਂ ਨੂੰ ਪ੍ਰਾਪਤ ਹੁੰਦੇ ਹਨ, ਜਿਨ੍ਹਾਂ ਦੇ ਮੱਥੇ ਤੇ ਭਾਗ ਹੁੰਦੇ ਹਨ।੨।

**ਮ.੫ :** ਪਰਬਤਾਂ, ਸਮੁੰਦਰਾਂ, ਥਲਾਂ, ਧਰਤੀ, ਜੰਗਲਾਂ, ਫਲਾਂ, ਗੁਫਾਵਾਂ, ਪਾਤਾਲਾਂ, ਆਕਾਸ਼ਾਂ, ਸਾਰੇ ਸ਼ਰੀਰਾਂ ਵਿਚ (ਜੋ ਪ੍ਰਭੂ) ਪੂਰਿਆ ਹੋਇਆ ਹੈ, ਨਾਨਕ (ਦਾ ਕਥਨ ਹੈ ਕਿ ਮੈਂ ਉਸ ਨੂੰ) ਵੇਖ ਵੇਖ ਕੇ ਜੀਉਂਦਾ ਹਾਂ, (ਜਿਸ ਨੇ) ਇਕੋ ਸੂਤਰ ਵਿਚ (ਸਭ ਨੂੰ) ਪਰੋਇਆ ਹੋਇਆ ਹੈ।੩।

**ਪਉੜੀ :** ਪ੍ਰਭੂ ਜੀ (ਮੇਰੇ) ਮਾਤਾ-ਪਿਤਾ ਹਨ, ਪ੍ਰਭੂ ਜੀ ਹੀ ਪਾਲਨਾ ਕਰਨ ਵਾਲੇ ਹਨ। ਹਰਿ ਜੀ ਮੇਰੀ ਸਾਰ-ਸੰਭਾਲ ਕਰਦੇ ਹਨ ਅਤੇ ਅਸੀਂ ਹਰਿ ਦੇ ਬਾਲਕ ਹਾਂ। (ਉਹ ਸਾਨੂੰ) ਸਹਿਜ ਭਾਵ ਨਾਲ ਖਿਡਾ ਰਿਹਾ ਹੈ, (ਅਜਿਹਾ ਕਰਨ ਵਿਚ ਉਹ) ਆਲਸ ਨਹੀਂ ਕਰਦਾ। (ਉਹ ਮੇਰੇ) ਕਿਸੇ ਔਗੁਣ ਨੂੰ ਚੇਤੇ ਨਹੀਂ ਕਰਦਾ, (ਸਗੋਂ) ਗਲ ਨਾਲ ਲਗਾਈ ਰਖਦਾ ਹੈ। (ਮੈਂ ਜੋ) ਮੂੰਹੋਂ ਮੰਗਦਾ ਹਾਂ, ਉਹੀ ਦਿੰਦਾ ਹੈ, ਪ੍ਰਭੂ ਪਿਤਾ ਸੁਖ ਦੇਣ ਵਾਲਾ ਹੈ। (ਉਸ ਨੇ ਮੈਨੂੰ) ਗਿਆਨ ਦੀ ਪੂੰਜੀ ਅਤੇ ਨਾਮ ਰੂਪ ਧਨ ਸੌਂਪਿਆ ਹੈ (ਅਤੇ ਮੈਨੂੰ) ਇਸ ਸੌਦੇ ਦੇ ਯੋਗ (ਬਣਾਇਆ ਹੈ)। (ਮੈਨੂੰ) ਗੁਰੂ ਨਾਲ ਸਾਂਝੀਵਾਲ ਵਜੋਂ ਬਿਠਾਇਆ ਹੈ, (ਜਿਸ ਕਰਕੇ) ਸਾਰੇ ਸੁਖ ਸੇਵਕ (*ਪਾਇਕ*) ਬਣ ਗਏ ਹਨ। (ਉਹ ਪ੍ਰਭੂ) ਮੇਰੇ ਨਾਲੋਂ ਕਦੇ ਵਿਛੜਦਾ ਨਹੀਂ ਹੈ, ਹਰਿ-ਪਿਤਾ ਸਭ ਗੱਲਾਂ ਕਰਨ ਦੇ ਯੋਗ/ਸਮਰਥ ਹੈ।੨੧।

**ਸਲੋਕ ਡਖਣੇ ਮ. ੫ :** ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ! ਤੂੰ) ਕੱਚੇ ਪ੍ਰੇਮ ਵਾਲਿਆਂ ਨਾਲੋਂ (ਸੰਬੰਧ) ਤੋੜ ਲੈ, (ਉਨ੍ਹਾਂ ਦੀ ਥਾਂ) ਪੱਕੇ (ਪ੍ਰੇਮ ਵਾਲੇ) ਸੱਜਣ ਸੰਤਾਂ ਨੂੰ ਲਭ। ਉਹ (ਕੱਚੇ ਲੋਕ ਤੈਨੂੰ) ਜੀਉਂਦਿਆਂ ਹੀ ਛਡ ਜਾਂਦੇ ਹਨ, (ਪਰ) ਉਹ (ਸੰਤ ਲੋਕ) ਮਰਨ 'ਤੇ ਵੀ ਛਡਦੇ ਨਹੀਂ ਹਨ।੧।

ਮਃ ੫ ॥
ਨਾਨਕ ਬਿਜੁਲੀਆ ਚਮਕੰਨਿ ਘੁਰਨ੍ਹਿ ਘਟਾ ਅਤਿ ਕਾਲੀਆ ॥
ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ ॥੨॥

ਮਃ ੫ ॥
ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥
ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥੩॥

ਪਉੜੀ ॥
ਕਾਰਣੁ ਕਰਤੈ ਜੋ ਕੀਆ ਸੋਈ ਹੈ ਕਰਣਾ ॥
ਜੇ ਸਉ ਧਾਵਹਿ ਪ੍ਰਾਣੀਆ ਪਾਵਹਿ ਧੁਰਿ ਲਹਣਾ ॥
ਬਿਨੁ ਕਰਮਾ ਕਿਛੂ ਨ ਲਭਈ ਜੇ ਫਿਰਹਿ ਸਭ ਧਰਣਾ ॥
ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ ॥
ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ ॥
ਖੋਜਤ ਖੋਜਤ ਸਹਜੁ ਉਪਜਿਆ ਫਿਰਿ ਜਨਮਿ ਨ ਮਰਣਾ ॥
ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ ॥
ਬੋਹਿਥੁ ਨਾਨਕ ਦੇਉ ਗੁਰੁ ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ ॥੨੨॥

ਸਲੋਕ ਮਃ ੫ ॥
ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥

ਮਃ ੫ ॥
ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ ॥
ਜਿਨ੍ਹਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ ॥੨॥

ਮਃ ੫ ॥
ਜਿਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ ਨ ਆਵੈ ਪੀਰ ॥
ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ ॥੩॥
ਪਉੜੀ ॥
ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ ॥
ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁਨੋ ਤੋਲੈ ॥
ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ ॥
ਕਰਣ ਕਾਰਣ ਸਮਰਥੁ ਹੈ ਘਟਿ ਘਟਿ ਸਭ ਬੋਲੈ ॥
ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ ॥
ਗਹਿਰ ਗਭੀਰੁ ਅਥਾਹੁ ਤੂ ਗੁਣ ਗਿਆਨ ਅਮੋਲੈ ॥
ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ ॥
ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ ॥੨੩॥੧॥੨॥

ਮ.੫ : ਨਾਨਕ (ਦਾ ਕਥਨ ਹੈ ਕਿ) ਅਤਿ ਕਾਲੀਆਂ ਘਟਾਵਾਂ ਗਜਦੀਆਂ ਹਨ ਅਤੇ ਬਿਜਲੀਆਂ ਚਮਕਦੀਆਂ ਹਨ। ਬੇਅੰਤ ਬਦਲ ਵਰ੍ਹਦੇ ਹਨ, (ਪਰ ਇਹ ਸਭ ਕੁਝ) ਪ੍ਰੀਤਮ ਦੀ ਸੰਯੋਗ-ਅਵਸਥਾ ਵਿਚ ਸੁਹਾਵਣਾ ਲਗਦਾ ਹੈ।੨।

ਮ.੫ : ਜਲ-ਥਲ ਪਾਣੀ ਨਾਲ ਭਰਿਆ ਹੋਵੇ, ਠੰਢੀ ਪੌਣ ਵਗ ਰਹੀ ਹੋਵੇ, ਹੀਰਿਆਂ ਲਾਲਾਂ ਨਾਲ ਜੜ੍ਹੀਆਂ ਹੋਈਆਂ ਸੋਨੇ ਦੀ ਸੇਜਾਂ ਹੋਣ, ਸ਼ਿੰਗਾਰਾਂ ਵਾਲੇ ਬਸਤ੍ਰ ਅਤੇ ਭੋਗ (ਉਪਲਬਧ ਹੋਣ), ਨਾਨਕ (ਦਾ ਕਥਨ ਹੈ ਕਿ) ਪ੍ਰਭੂ-ਪ੍ਰੀਤਮ ਤੋਂ ਵਿਛੜੀ (ਜੀਵ-ਇਸਤਰੀ ਲਈ ਸਭ ਕੁਝ) ਦੁਖਦਾਇਕ ਹੈ।੩।

**ਪਉੜੀ** : ਕਰਤਾ ਪੁਰਖ ਨੇ ਜੋ ਕਾਰਣ ਬਣਾਇਆ ਹੈ, ਉਹ (ਸਭ ਨੇ) ਕਰਨਾ ਹੈ। ਹੇ ਪ੍ਰਾਣੀ! ਜੇ ਸੌ (ਪਾਸੇ ਤੂੰ) ਦੌੜਦਾ ਫਿਰੇਂ, (ਪਰ) ਧੁਰ ਤੋਂ (ਲਿਖੇ) ਲਹਿਣੇ (ਅਨੁਸਾਰ ਹੀ) ਪ੍ਰਾਪਤ ਕਰੇਂਗਾ। ਭਾਗਾਂ ਤੋਂ ਬਿਨਾ ਕੁਝ ਨਹੀਂ ਮਿਲਦਾ ਭਾਵੇਂ ਸਾਰੀ ਧਰਤੀ ਉਪਰ (ਕਿਉਂ ਨ) ਫਿਰਦਾ ਰਹੇਂ। ਗੁਰੂ ਦੇ ਮਿਲ ਪੈਣ ਨਾਲ ਪ੍ਰਭੂ ਦਾ ਭੈ (ਪ੍ਰਾਪਤ ਹੁੰਦਾ ਹੈ, ਇਸ) ਭੈ ਨਾਲ (ਦੁਨਿਆਵੀ) ਭੈ ਦੂਰ ਕੀਤਾ ਜਾਂਦਾ ਹੈ। (ਪ੍ਰਭੂ ਦੇ) ਭੈ ਨਾਲ ਵੈਰਾਗ ਪੈਦਾ ਹੁੰਦਾ ਹੈ, (ਜਿਸ ਕਰਕੇ ਜਿਗਿਆਸੂ) ਹਰਿ ਦੀ ਖੋਜ ਵਿਚ ਫਿਰਨ ਲਗਦਾ ਹੈ। (ਪ੍ਰਭੂ ਨੂੰ) ਖੋਜਦਿਆਂ ਖੋਜਦਿਆਂ ਸਹਿਜ ਅਵਸਥਾ ਪੈਦਾ ਹੋ ਜਾਂਦੀ ਹੈ, ਫਿਰ ਜੰਮਣਾ ਮਰਨਾ ਨਹੀਂ ਪੈਂਦਾ (ਅਰਥਾਤ ਆਵਾਗਵਣ ਸਮਾਪਤ ਹੋ ਜਾਂਦਾ ਹੈ)। (ਜਿਸ ਵਿਅਕਤੀ ਨੇ) ਸਾਧ-ਸ਼ਰਣ ਪ੍ਰਾਪਤ ਕੀਤੀ ਹੈ, (ਉਸ ਨੇ ਆਪਣੇ) ਹਿਰਦੇ ਵਿਚ (ਨਾਮ) ਧਿਆਇਆ ਅਤੇ ਕਮਾਇਆ ਹੈ। ਗੁਰੂ ਨਾਨਕ ਦੇਵ (ਮਾਨੋ) ਜਹਾਜ਼ ਹੈ। (ਇਸ ਜਹਾਜ਼ ਉਪਰ) ਜਿਸ ਨੂੰ ਪ੍ਰਭੂ ਚੜ੍ਹਾ ਦੇਏ, ਉਸ ਨੇ (ਅਵੱਸ਼ ਹੀ) ਭਵ-ਸਾਗਰ ਤਰ ਜਾਣਾ ਹੈ।੨੨।

**ਸਲੋਕ ਮ. ੫** : (ਪ੍ਰਭੂ ਜਿਗਿਆਸੂ ਨੂੰ ਮੁਖ਼ਾਤਬ ਹੈ— ਜੇ ਤੂੰ ਮੈਨੂੰ ਮਿਲਣਾ ਲੋਚਦਾ ਹੈਂ ਤਾਂ) ਪਹਿਲਾਂ (ਹਉਮੈ ਨੂੰ ਖ਼ਤਮ ਕਰਨ ਵਾਲੀ) ਮੌਤ ਨੂੰ ਸਵੀਕਾਰ ਕਰ ਅਤੇ (ਅਜਿਹੇ ਹਉਮੈ ਵਾਲੇ) ਜੀਵਨ ਦੀ ਆਸ ਛਡ ਦੇ, ਸਭ (ਦੇ ਚਰਣਾਂ) ਦੀ ਧੂੜ ਹੋ ਜਾ, ਤਾਂ ਮੇਰੇ ਪਾਸ ਆ।੧।

ਮ.੫ : (ਆਪਾ-ਭਾਵ ਖ਼ਤਮ ਕਰਕੇ) ਮਰੇ ਹੋਏ ਨੂੰ ਜੀਉਂਦਾ ਸਮਝ ਅਤੇ (ਮਾਇਆ ਦੇ ਪ੍ਰਭਾਵ ਅਧੀਨ) ਜੀਉਂਦੇ ਹੋਏ ਨੂੰ ਮਰਿਆ ਹੋਇਆ ਜਾਣ। ਜਿਨ੍ਹਾਂ ਦੀ ਇਕ ਪ੍ਰਭੂ ਨਾਲ ਪ੍ਰੀਤ ਹੈ, ਉਹ ਮਨੁੱਖ ਸ੍ਰੇਸ਼ਠ ਹਨ।੨।

ਮ.੫ : ਜਿਸ (ਮਨੁੱਖ) ਦੇ ਮਨ ਵਿਚ ਪਾਰਬ੍ਰਹਮ ਵਸਦਾ ਹੈ, (ਉਸ ਦੇ) ਨੇੜੇ ਦੁਖ ਨਹੀਂ ਆ ਸਕਦਾ। ਉਸ ਨੂੰ ਭੁਖ ਅਤੇ ਪਿਆਸ ਵੀ ਨਹੀਂ ਲਗਦੀ ਅਤੇ ਜਮ ਵੀ ਨੇੜੇ ਨਹੀਂ ਆਉਂਦਾ।੩।

**ਪਉੜੀ** : ਹੇ ਸੱਚੇ ਅਡੋਲ ਸ਼ਾਹ! (ਤੇਰੀ) ਕੀਮਤ ਕਹੀ ਨਹੀਂ ਜਾ ਸਕਦੀ। ਸਿੱਧ, ਸਾਧਕ, ਗਿਆਨੀ, ਧਿਆਨੀ (ਵਿਚੋਂ) ਕੌਣ ਤੈਨੂੰ ਤੋਲ ਸਕਦਾ ਹੈ? ਭੰਨਣ ਘੜਨ (ਤੋਂ ਇਲਾਵਾ ਤੂੰ) ਸਭ ਨੂੰ ਪੈਦਾ ਕਰਨ ਅਤੇ ਨਸ਼ਟ ਕਰਨ ਦੇ ਸਮਰਥ ਹੈਂ। (ਤੂੰ) ਕਾਰਣਾਂ ਨੂੰ ਕਰਨ ਦੀ ਸ਼ਕਤੀ ਰਖਦਾ ਹੈਂ, ਹਰ ਇਕ ਹਿਰਦੇ ਵਿਚ (ਤੂੰ) ਬੋਲ ਰਿਹਾ ਹੈਂ। ਸਭ ਨੂੰ ਰੋਜ਼ੀ ਪਹੁੰਚਾਉਂਦਾ ਹੈਂ, (ਫਿਰ) ਮਨੁੱਖ ਕਿਉਂ ਡੋਲੇ? (ਹੇ ਪ੍ਰਭੂ!) ਤੂੰ ਗਹਿਰ, ਗੰਭੀਰ ਅਤੇ ਅਥਾਹ ਹੈਂ। (ਤੇਰੇ) ਗੁਣ ਅਤੇ ਗਿਆਨ ਅਮੋਲਕ ਹਨ। (ਜੀਵ ਨੇ) ਉਹੀ ਕੰਮ ਕਮਾਉਣਾ ਹੈ, (ਜੋ ਉਸ ਲਈ) ਧੁਰੋਂ ਪ੍ਰਭੂ (*ਮਉਲੈ*) ਨੇ ਮਿਥ ਦਿੱਤਾ ਹੈ। (ਹੇ ਪ੍ਰਭੂ!) ਤੇਰੇ ਤੋਂ ਬਾਹਰ ਕੁਝ ਵੀ ਨਹੀਂ ਹੈ। ਨਾਨਕ (ਸਦਾ ਤੇਰੇ) ਗੁਣਾਂ ਦਾ ਗਾਇਨ ਕਰਦਾ ਹੈ।੨੩।੧।੨।

ਰਾਗੁ ਮਾਰੂ ਬਾਣੀ ਕਬੀਰ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਪਡੀਆ ਕਵਨ ਕੁਮਤਿ ਤੁਮ ਲਾਗੇ ॥
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥੧॥
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥
ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥੩॥
ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ ॥
ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ ॥੪॥੧॥

ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥
ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥੧॥
ਸਾਰ ਸੁਖੁ ਪਾਈਐ ਰਾਮਾ ॥ ਰੰਗਿ ਰਵਹੁ ਆਤਮੈ ਰਾਮ ॥੧॥ ਰਹਾਉ ॥
ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ ॥
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥੨॥
ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ ॥
ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨੁ ॥੩॥
ਕਹਿ ਕਬੀਰ ਅਬ ਜਾਨਿਆ ਗੁਰਿ ਗਿਆਨੁ ਦੀਆ ਸਮਝਾਇ ॥
ਅੰਤਰਗਤਿ ਹਰਿ ਭੇਟਿਆ ਅਬ ਮੇਰਾ ਮਨੁ ਕਤਹੂ ਨ ਜਾਇ ॥੪॥੨॥

ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ ॥
ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡ ਲਾਜ ॥੧॥
ਰਾਮੁ ਜਿਹ ਪਾਇਆ ਰਾਮ ॥
ਤੇ ਭਵਹਿ ਨ ਬਾਰੈ ਬਾਰ ॥੧॥ ਰਹਾਉ ॥
ਝੂਠਾ ਜਗੁ ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ ॥
ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ ਨ ਭਈ ਪਿਆਸ ॥੨॥
ਗੁਰ ਪ੍ਰਸਾਦਿ ਜਿਹ ਬੂਝਿਆ ਆਸਾ ਤੇ ਭਇਆ ਨਿਰਾਸੁ ॥
ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸੁ ॥੩॥
ਰਾਮ ਨਾਮ ਰਸੁ ਚਾਖਿਆ ਹਰਿ ਨਾਮਾ ਹਰ ਤਾਰਿ ॥
ਕਹੁ ਕਬੀਰ ਕੰਚਨੁ ਭਇਆ ਭ੍ਰਮੁ ਗਇਆ ਸਮੁਦ੍ਰੈ ਪਾਰਿ ॥੪॥੩॥

**ਰਾਗੁ ਮਾਰੂ ਬਾਣੀ ਕਬੀਰ ਜੀਉ ਕੀ**

ਹੇ ਪਾਂਡੇ ! ਤੁਸੀਂ ਕਿਹੜੀ ਖੋਟੀ ਮਤਿ ਵਿਚ ਲਗੇ ਹੋਏ ਹੋ। (ਤੁਸੀਂ) ਸਾਰੇ ਪਰਿਵਾਰ ਸਹਿਤ (ਭਵ-ਸਾਗਰ ਵਿਚ) ਡੁਬੋਗੇ। (ਕਿਉਂਕਿ ਤੁਸੀਂ) ਰਾਮ (ਦਾ ਨਾਮ) ਨਹੀਂ ਜਪਦੇ (ਇਸ ਕਰਕੇ) ਮੰਦ ਭਾਗੀ ਹੋ।੧ ।ਰਹਾਉ। ਵੇਦ ਅਤੇ ਪੁਰਾਣ ਪੜ੍ਹਨ ਦਾ ਕੀ ਲਾਭ, (ਇਹ ਤਾਂ) ਖੋਤੇ ਉਤੇ ਲਦੇ ਚੰਦਨ ਦੇ ਭਾਰ ਵਾਂਗ ਹੈ। (ਤੁਸੀਂ) ਰਾਮ-ਨਾਮ ਦੀ ਸਥਿਤੀ ਨੂੰ ਨਹੀਂ ਸਮਝਿਆ, (ਫਿਰ) ਕਿਸ ਤਰ੍ਹਾਂ (ਭਵ-ਸਾਗਰ ਤੋਂ) ਪਾਰ ਹੋਵੋਗੇ?।੧। (ਤੁਸੀਂ) ਜੀਵ ਨੂੰ ਮਾਰਦੇ ਹੋ, ਉਸ (ਕਰਮ) ਨੂੰ ਧਰਮ ਵਜੋਂ ਸਥਾਪਿਤ ਕਰਦੇ ਹੋ; (ਫਿਰ) ਹੇ ਭਾਈ! (ਦਸੋ) ਅਧਰਮ ਕਿਸ ਨੂੰ ਕਹਿੰਦੇ ਹੋ। (ਤੁਸੀਂ) ਆਪਣੇ ਆਪ ਨੂੰ ਸ੍ਰੇਸ਼ਠ ਮੁਨੀ ਸਥਾਪਿਤ ਕਰਦੇ ਹੋ, (ਫਿਰ ਦਸੋ) ਕਸਾਈ ਕਿਸ ਨੂੰ ਕਹਿੰਦੇ ਹੋ?।੨। ਹੇ ਮਨ ਦੇ ਅੰਨ੍ਹੇ (ਪੰਡਿਤ ! ਤੁਸੀਂ) ਆਪਣੇ ਆਪ ਨੂੰ ਨਹੀਂ ਸਮਝਦੇ, (ਫਿਰ) ਹੇ ਭਾਈ! (ਤੁਸੀਂ ਹੋਰਾਂ ਨੂੰ) ਕੀ ਸਮਝਾਉਂਦੇ ਹੋ। (ਤੁਸੀਂ) ਮਾਇਆ ਲਈ ਵਿਦਿਆ ਨੂੰ ਵੇਚਦੇ ਹੋ, (ਇਸ ਕਰਕੇ ਤੁਹਾਡਾ ਮਨੁੱਖ) ਜਨਮ ਵਿਅਰਥ ਜਾ ਰਿਹਾ ਹੈ।੩। ਨਾਰਦ ਦੇ ਬਚਨ ਵਿਆਸ (ਰਿਸ਼ੀ) ਕਹਿੰਦਾ ਹੈ, (ਵਿਆਸ ਪੁੱਤਰ) ਸ਼ੁਕਦੇਵ ਨੂੰ ਜਾ ਕੇ ਪੁਛ ਲਵੋ। ਕਬੀਰ ਦਾ ਕਥਨ ਹੈ ਕਿ ਹੇ ਭਾਈ! ਰਾਮ (ਨਾਮ) ਦੇ ਸਿਰਮਨ ਨਾਲ ਖ਼ਲਾਸ ਹੋ ਸਕਦੇ ਹੋ, ਨਹੀਂ ਤਾਂ (ਆਪਣੇ ਆਪ ਨੂੰ) ਡੁਬਿਆ ਹੋਇਆ (ਸਮਝੋ)।੪।੧।

(ਹੇ ਭਾਈ!) ਬਨ ਵਿਚ ਵਸਣ ਨਾਲ (ਹਰਿ) ਕਿਵੇਂ ਪਾ ਸਕੀਦਾ ਹੈ? ਜਦ ਤਕ ਮਨ ਤੋਂ ਵਿਕਾਰ ਦੂਰ ਨਹੀਂ ਕੀਤੇ ਜਾਂਦੇ। ਜਿਨ੍ਹਾਂ ਨੇ ਘਰ ਨੂੰ ਹੀ ਬਨ ਦੇ ਬਰਾਬਰ (*ਸਮਸਰਿ*) ਕਰ ਲਿਆ ਹੈ, ਉਹ ਸੰਸਾਰ ਵਿਚ ਪੂਰੇ (ਪੁਰਖ) ਹਨ।੧। ਸ੍ਰੇਸ਼ਠ ਸੁਖ ਰਾਮ (ਨਾਮ ਦੇ ਸਿਮਰਨ ਦੁਆਰਾ ਹੀ) ਪਾ ਸਕੀਦਾ ਹੈ। (ਇਸ ਵਾਸਤੇ) ਅੰਤਰ ਆਤਮਾ ਵਿਚ ਹੀ ਪ੍ਰੇਮ-ਪੂਰਵਕ (ਪ੍ਰਭੂ ਦਾ ਨਾਮ) ਸਿਮਰੋ।੧ ।ਰਹਾਉ। ਕੀ ਹੋਇਆ (ਜੇ ਤੁਸੀਂ) ਜਟਾਵਾਂ (ਧਾਰਣ ਕਰਕੇ ਉਨ੍ਹਾਂ ਉਪਰ) ਸੁਆਹ ਮਲ਼ ਲਈ ਅਤੇ (ਕਿਸੇ) ਗੁਫਾ ਵਿਚ ਨਿਵਾਸ ਕਰ ਲਿਆ। (ਜਿਨ੍ਹਾਂ ਨੇ) ਮਨ ਨੂੰ ਜਿਤ ਲਿਆ, (ਉਨ੍ਹਾਂ ਨੇ ਮਾਨੋ) ਜਗਤ ਨੂੰ ਜਿਤ ਲਿਆ (ਕਿਉਂਕਿ) ਤਾਂ ਹੀ ਮਾਇਆ ਤੋਂ ਉਪਰਾਮ ਹੋਈਦਾ ਹੈ।੨। (ਅੱਖਾਂ ਵਿਚ) ਸੁਰਮਾ ਤਾਂ ਸਭ ਕੋਈ ਪਾ ਲੈਂਦਾ ਹੈ, (ਪਰ) ਭਾਵਨਾ ਵਿਚ ਥੋੜਾ ਆਡੰਬਰ ਹੈ (ਕਿਉਂਕਿ ਕੋਈ ਸੋਹਣਾ ਬਣਨ ਲਈ ਅਤੇ ਕੋਈ ਨਜ਼ਰ ਨੂੰ ਠੀਕ ਰਖਣ ਲਈ ਪਾਂਦਾ ਹੈ)। ਜਿਨ੍ਹਾਂ ਨੇ (ਅੱਖਾਂ ਵਿਚ ਗੁਰੂ ਦੇ) ਗਿਆਨ ਦਾ ਸੁਰਮਾ ਪਾਇਆ ਹੈ, ਉਹ ਅੱਖਾਂ ਹੀ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦੀਆਂ ਹਨ।੩। ਕਬੀਰ ਦਾ ਕਥਨ ਹੈ ਕਿ ਗੁਰੂ ਨੇ (ਮੈਨੂੰ) ਸਮਝਾ ਕੇ ਗਿਆਨ ਪ੍ਰਦਾਨ ਕਰ ਦਿੱਤਾ ਹੈ। ਹੁਣ ਮੈਂ ਸਮਝ ਲਿਆ ਹੈ ਅਤੇ (ਗੁਰੂ ਦੀ ਕ੍ਰਿਪਾ ਨਾਲ) ਪ੍ਰਭੂ ਅੰਦਰੋਂ ਹੀ ਮਿਲ ਪਿਆ ਹੈ। (ਇਸ ਲਈ) ਹੁਣ ਮੇਰਾ ਮਨ ਕਿਸੇ ਪਾਸੇ ਵਲ ਨਹੀਂ ਜਾਂਦਾ।੪।੨।

ਜੇ ਕਿਸੇ ਨੂੰ ਰਿਧੀ ਸਿੱਧੀ (ਰੂਪ ਸ਼ਕਤੀ) ਫੁਰੀ ਹੈ, ਤਾਂ (ਉਸ ਦਾ) ਕਿਸੇ ਨਾਲ ਕੀ ਸੰਬੰਧ ਹੈ? ਤੇਰੇ ਕਹਿਣ ਦੀ ਸਥਿਤੀ ਬਾਰੇ ਕੀ ਦਸਾਂ ? ਮੈਨੂੰ (ਤੁਧ ਝੂਠੇ ਨਾਲ) ਬੋਲਣ 'ਤੇ ਹੀ ਬਹੁਤ ਸ਼ਰਮ ਆਉਂਦੀ ਹੈ।੧। ਜਿਨ੍ਹਾਂ ਨੇ (ਸਚਮੁਚ) ਰਾਮ (ਨਾਮ) ਪ੍ਰਾਪਤ ਕਰ ਲਿਆ ਹੈ, ਉਹ (ਫਿਰ ਭਿਖਿਆ ਲਈ) ਦੁਆਰ ਦੁਆਰ ਉਤੇ ਨਹੀਂ ਭਟਕਦੇ।੧ ।ਰਹਾਉ। ਝੂਠਾ ਜਗਤ (ਉਨ੍ਹਾਂ ਪਦਾਰਥਾਂ ਲਈ) ਬਹੁਤ ਭਟਕਦਾ ਫਿਰਦਾ ਹੈ, (ਜਿਨ੍ਹਾਂ ਨੂੰ) ਵਰਤਣ ਦੀ (ਕੇਵਲ) ਦੋ ਦਿਨਾਂ ਦੀ ਆਸ ਹੁੰਦੀ ਹੈ। ਜਿਸ ਸੇਵਕ ਨੇ ਰਾਮ (ਨਾਮ ਰੂਪ) ਅੰਮ੍ਰਿਤ ਪੀ ਲਿਆ ਹੁੰਦਾ ਹੈ, ਉਸ ਨੂੰ (ਮਾਇਆਵੀ ਪਦਾਰਥਾਂ ਦੀ) ਫਿਰ ਪਿਆਸ ਨਹੀਂ ਲਗਦੀ।੨। ਗੁਰੂ ਦੀ ਕ੍ਰਿਪਾ ਨਾਲ ਜਿਸ ਨੇ (ਜੀਵਨ-ਜੁਗਤ) ਸਮਝ ਲਈ ਹੈ, (ਉਹ) ਆਸਾ ਤੋਂ ਨਿਰਾਸਾ ਹੋ ਜਾਂਦਾ ਹੈ। ਜਦੋਂ (ਉਸ ਦਾ) ਆਤਮਾ (ਮਾਇਆ ਤੋਂ) ਨਿਰਲੇਪ ਹੋ ਜਾਂਦਾ ਹੈ, (ਤਦ) ਸਭ ਥਾਵਾਂ ਵਿਚ ਸਦਾ ਸਥਿਰ ਪ੍ਰਭੂ ਦਿਸ ਪੈਂਦਾ ਹੈ।੩। (ਜੋ ਸਾਧਕ) ਰਾਮ ਨਾਮ ਦਾ ਰਸ ਚਖ ਲੈਂਦਾ ਹੈ, (ਉਹ) ਹਰ ਤਾਲ ਵਿਚ ਹਰਿ ਦਾ ਨਾਮ (ਹੀ ਸੁਣਦਾ ਹੈ)। ਕਬੀਰ ਦਾ ਕਥਨ ਹੈ ਕਿ (ਜਿਵੇਂ ਪਾਰਸ ਦੀ ਛੋਹ ਨਾਲ ਲੋਹਾ) ਸੋਨਾ ਬਣ ਜਾਂਦਾ ਹੈ, (ਤਿਵੇਂ ਨਾਮ ਦੇ ਰਸੀਏ ਦਾ) ਭਰਮ ਸਮੁੰਦਰੋਂ ਪਾਰ ਚਲਾ ਜਾਂਦਾ ਹੈ (ਅਰਥਾਤ ਦੂਰ ਹੋ ਜਾਂਦਾ ਹੈ)।੪।੩।

ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥
ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥੧॥
ਬਹੁਰਿ ਹਮ ਕਾਹੇ ਆਵਹਿਗੇ ॥
ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥੧॥ ਰਹਾਉ ॥
ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ ॥
ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ ॥੨॥
ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ ॥
ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿਗੇ ॥੩॥
ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ ॥
ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥੪॥੪॥

ਜਉ ਤੁਮ੍ ਮੋ ਕਉ ਦੂਰਿ ਕਰਤ ਹਉ ਤਉ ਤੁਮ ਮੁਕਤਿ ਬਤਾਵਹੁ ॥
ਏਕ ਅਨੇਕ ਹੋਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ ॥੧॥
ਰਾਮ ਮੋ ਕਉ ਤਾਰਿ ਕਹਾਂ ਲੈ ਜਈ ਹੈ ॥
ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦੁ ਮੋਹਿ ਪਾਈ ਹੈ ॥੧॥ ਰਹਾਉ ॥
ਤਾਰਨ ਤਰਨੁ ਤਬੈ ਲਗੁ ਕਹੀਐ ਜਬ ਲਗੁ ਤਤੁ ਨ ਜਾਨਿਆ ॥
ਅਬ ਤਉ ਬਿਮਲ ਭਏ ਘਟ ਹੀ ਮਹਿ ਕਹਿ ਕਬੀਰ ਮਨੁ ਮਾਨਿਆ ॥੨॥੫॥

ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥੧॥
ਕਾਹੇ ਕੀਜਤੁ ਹੈ ਮਨਿ ਭਾਵਨੁ ॥
ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ ॥੧॥ ਰਹਾਉ ॥
ਕਾਲੁ ਅਕਾਲੁ ਖਸਮ ਕਾ ਕੀਨ੍ਾ ਇਹੁ ਪਰਪੰਚੁ ਬਧਾਵਨੁ ॥
ਕਹਿ ਕਬੀਰ ਤੇ ਅੰਤੇ ਮੁਕਤੇ ਜਿਨ੍ ਹਿਰਦੈ ਰਾਮ ਰਸਾਇਨੁ ॥੨॥੬॥

ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ ॥
ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥੧॥
ਬਾਬਾ ਅਬ ਨ ਬਸਉ ਇਹ ਗਾਉ ॥
ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ ॥੧॥ ਰਹਾਉ ॥
ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ ॥
ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ ॥੨॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ ॥
ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥੩॥੭॥

ਰਾਗੁ ਮਾਰੂ ਬਾਣੀ ਕਬੀਰ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ॥ ਬਿਨੁ ਭੈ ਅਨਭਉ ਹੋਇ ਵਣਾਹੰਬੈ ॥੧॥
ਸਹੁ ਹਦੂਰਿ ਦੇਖੈ ਤਾਂ ਭਉ ਪਵੈ ਬੈਰਾਗੀਅੜੇ ॥ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ॥੨॥

(ਜਿਵੇਂ) ਪਾਣੀ ਸਮੁੰਦਰ ਦੇ ਪਾਣੀ (*ਸਲਲ*) (ਨਾਲ ਮਿਲ ਕੇ ਉਸ) ਵਰਗਾ ਹੀ ਹੋ ਜਾਂਦਾ ਹੈ, ਜਿਵੇਂ ਨਦੀ ਦੀ ਲਹਿਰਾਂ (ਨਦੀ ਵਿਚ ਹੀ) ਸਮਾ ਜਾਂਦੀਆਂ ਹਨ, (ਤਿਵੇਂ) ਜੀਵਾਤਮਾ ਪਰਮਾਤਮਾ ਵਿਚ ਮਿਲ ਕੇ ਪੌਣ ਰੂਪ ਸਮਦਰਸੀ ਹੋ ਜਾਂਦਾ ਹੈ।੧। ਫਿਰ ਅਸੀਂ ਕਿਸ ਲਈ (ਸੰਸਾਰ ਵਿਚ) ਆਵਾਂਗੇ। ਆਉਣਾ ਜਾਣਾ (ਅਰਥਾਤ ਜੰਮਣਾ ਮਰਨਾ) ਪ੍ਰਭੂ ਦਾ ਹੁਕਮ ਹੈ। ਹੁਕਮ ਨੂੰ ਸਮਝ ਕੇ (ਉਸ ਵਿਚ ਹੀ) ਸਮਾ ਜਾਵਾਂਗੇ।੧।ਰਹਾਉ। ਜਦ ਪੰਜ ਤੱਤ੍ਵਾਂ ਦੀ ਰਚਨਾ (ਸ਼ਰੀਰ ਨਾਲ ਮੋਹ) ਖ਼ਤਮ ਹੋ ਜਾਏਗਾ, (ਤਾਂ) ਇਸ ਤਰ੍ਹਾਂ ਭਰਮ ਖ਼ਤਮ ਕਰ ਦਿਆਂਗਾ। (ਅਸੀਂ ਵਖ ਵਖ) ਦਰਸ਼ਨਾਂ/ਸ਼ਾਸਤ੍ਰਾਂ (ਦਾ ਭੇਖ) ਛਡ ਕੇ ਸਮਦਰਸੀ ਹੋ ਕੇ ਇਕੋ ਨਾਮ ਨੂੰ ਹੀ ਸਿਮਰਾਂਗੇ।੨। ਜਿਸ (ਪਾਸੇ ਵਲ) ਸਾਨੂੰ (ਪ੍ਰਭੂ ਨੇ) ਲਗਾਇਆ ਹੈ, ਉਸ ਪਾਸੇ ਵਲ ਲਗੇ ਹਾਂ ਅਤੇ ਉਸੇ ਤਰ੍ਹਾਂ ਦੇ ਕਰਮ ਕਰਾਂਗੇ। ਜਦ ਹਰਿ ਜੀ ਆਪਣੀ ਕ੍ਰਿਪਾ ਕਰਨਗੇ ਤਦ ਗੁਰੂ ਦੇ ਸ਼ਬਦ ਵਿਚ ਸਮਾ ਜਾਵਾਂਗੇ।੩। (ਹੇ ਭਾਈ!) ਜੀਵਿਤ ਭਾਵ ਨਾਲ (ਵਿਕਾਰਾਂ ਵਲੋਂ) ਮਰੋ। (ਇਸ ਤਰ੍ਹਾਂ) ਮਰਨ ਨਾਲ (ਤੁਸੀਂ ਆਤਮਿਕ ਤੌਰ 'ਤੇ) ਫਿਰ ਜੀ ਪਵੋਗੇ, (ਤੁਹਾਡਾ) ਦੋਬਾਰਾ ਜਨਮ ਨਹੀਂ ਹੋਵੇਗਾ। ਕਬੀਰ ਦਾ ਕਥਨ ਹੈ ਜੋ ਨਾਮ ਵਿਚ ਸਮਾ ਜਾਂਦੇ ਹਨ, (ਉਨ੍ਹਾਂ ਦਾ) ਜੀਵਾਤਮਾ ਅਫੁਰ (*ਸੁੰਨ*) ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।੪।੪।

(ਹੇ ਪ੍ਰਭੂ!) ਜੇ ਤੁਸੀਂ ਮੈਨੂੰ ਆਪਣੇ ਤੋਂ ਦੂਰ ਕਰਦੇ ਹੋ, ਤਾਂ ਤੁਸੀਂ ਦਸੋ ਮੁਕਤੀ ਕੀ ਹੈ? (ਤੁਸੀਂ) ਸਭ ਵਿਚ ਇਕ ਤੋਂ ਅਨੇਕ ਰੂਪ ਹੋ ਕੇ ਵਿਚਰ ਰਹੇ ਹੋ, ਹੁਣ ਮੈਨੂੰ ਕਿਉਂ ਭਰਮਾਉਂਦੇ ਹੋ।੧। ਹੇ ਪ੍ਰਭੂ! ਮੈਨੂੰ ਤਾਰ ਕੇ ਕਿਥੇ ਲੈ ਜਾਣਾ ਹੈ। ਮੈਂ ਪੁਛਦਾ ਹਾਂ (*ਸੌਧਉ*) (ਕਿ ਉਹ) ਮੁਕਤੀ ਕਿਹੋ ਜਿਹੀ ਹੈ ਅਤੇ ਕਿਥੇ ਦਿਓਗੇ। (ਤੇਰੀ) ਕ੍ਰਿਪਾ ਕਰਕੇ ਮੈਂ (ਪਹਿਲਾਂ ਹੀ ਮੁਕਤੀ) ਪਾਈ ਹੋਈ ਹੈ।੧।ਰਹਾਉ। ਤਾਰਨ ਅਤੇ ਤਰਨ (ਦੀ ਗੱਲ) ਉਦੋਂ ਤਕ ਕਹੀਦੀ ਹੈ, ਜਦੋਂ ਤਕ ਤੱਤ੍ਵ ਨੂੰ ਜਾਣਿਆ ਨਹੀਂ ਹੁੰਦਾ। ਕਬੀਰ ਦਾ ਕਥਨ ਹੈ ਕਿ ਹੁਣ ਤਾਂ (ਅਸੀਂ) ਹਿਰਦੇ ਵਿਚ ਹੀ ਪਵਿਤਰ (*ਬਿਮਲ*) ਹੋ ਗਏ ਹਾਂ ਅਤੇ ਮਨ ਪਤੀਜ ਗਿਆ ਹੈ।੨।੫।

ਜਿਸ ਨੇ ਸੋਨੇ ਦੇ ਕਿਲ੍ਹੇ ਬਣਾਏ ਸਨ, ਉਹ ਰਾਵਣ (ਸਭ ਕੁਝ) ਛਡ ਗਿਆ।੧। (ਹੇ ਭਾਈ! ਤੂੰ) ਕਿਉਂ ਮਨ ਮਰਜ਼ੀ ਕਰਦਾ ਹੈਂ। ਜਦ ਜਮ ਆ ਕੇ ਕੇਸਾਂ ਤੋਂ ਪਕੜਦਾ ਹੈ, ਤਦ ਹਰਿ ਦਾ ਨਾਮ ਹੀ ਛੁੜਵਾਉਂਦਾ ਹੈ।੧।ਰਹਾਉ। ਮ੍ਰਿਤੂ ਅਤੇ ਜਨਮ ਪ੍ਰਭੂ ਦੇ ਬਣਾਏ ਹੋਏ ਹਨ ਅਤੇ ਇਹ ਸ੍ਰਿਸ਼ਟੀ ਲਈ ਬੰਧਨ ਰੂਪ ਹਨ। ਕਬੀਰ ਦਾ ਕਥਨ ਹੈ ਕਿ ਅੰਤ ਸਮੇਂ ਉਹੀ ਮੁਕਤ ਹੁੰਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਰਸਾਂ ਦਾ ਘਰ ਪ੍ਰਭੂ (ਵਸਦਾ ਹੈ)।੨।੬।

ਸ਼ਰੀਰ ਇਕ ਪਿੰਡ (ਵਾਂਗ) ਹੈ ਅਤੇ ਜੀਵਾਤਮਾ ਧਰਤੀ ਦਾ ਚੌਧਰੀ (*ਮਹਤਉ*) ਹੈ। (ਇਸ ਪਿੰਡ ਵਿਚ) ਪੰਜ ਕਿਸਾਨ ਵਸਦੇ ਹਨ, ਜਿਵੇਂ ਅੱਖਾਂ, ਨੱਕ, ਕੰਨ, ਜੀਭ (*ਰਸਪਤਿ*) ਅਤੇ (ਕਾਮ) ਇੰਦ੍ਰੀ। (ਇਹ ਪੰਜੇ ਚੌਧਰੀ ਦਾ) ਕਿਹਾ ਨਹੀਂ ਮੰਨਦੇ।੧। ਹੇ ਬਾਬਾ! ਹੁਣ ਮੈਂ ਇਸ ਪਿੰਡ ਵਿਚ ਨਹੀਂ ਵਸਾਂਗਾ (ਕਿਉਂਕਿ ਇਥੇ) ਚਿਤਰ ਗੁਪਤ (*ਚੇਤੂ*) ਰੂਪ ਮੁਨਸ਼ੀ (*ਕਾਇਥੁ*) ਘੜੀ ਘੜੀ ਦਾ ਲੇਖਾ ਮੰਗਦਾ ਹੈ।੧।ਰਹਾਉ। ਜਦ ਧਰਮਰਾਜ ਲੇਖਾ ਮੰਗਦਾ ਹੈ (ਤਦ ਉਸ ਦੇ ਜ਼ਿੰਮੇ) ਬਹੁਤ ਬਕਾਇਆ ਨਿਕਲਦਾ ਹੈ। (ਉਦੋਂ) ਪੰਜ ਕਿਸਾਨ ਭਜ ਜਾਂਦੇ ਹਨ, ਪਰ ਜੀਵਾਤਮਾ ਨੂੰ ਦਰਬਾਰੀ ਬੰਨ੍ਹ ਲੈਂਦੇ ਹਨ।੨। ਕਬੀਰ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, ਇਸ (ਸ਼ਰੀਰ ਰੂਪ) ਖੇਤ ਦਾ (ਇਸੇ ਜਨਮ ਵਿਚ ਹੀ) ਨਿਬੇੜਾ ਕਰ ਦਿਓ। (ਤਾਂ ਜੁ ਫਿਰ ਜਨਮ ਧਾਰਨਾ ਨ ਪਵੇ)। ਹੇ ਪ੍ਰਭੂ! ਇਸੇ ਹੀ ਜਨਮ (*ਬਾਰਿ*) ਵਿਚ (ਆਪਣੇ) ਬੰਦੇ ਨੂੰ ਬਖ਼ਸ਼ ਲਵੋ, (ਤਾਂ ਜੋ) ਫਿਰ ਭਵ-ਸਾਗਰ ਵਿਚ ਫੇਰਾ ਨ ਪਵੇ।੩।੭।

**ਰਾਗੁ ਮਾਰੂ ਬਾਣੀ ਕਬੀਰ ਜੀਉ ਕੀ**

ਹੇ ਬੈਰਾਗੀ! (ਸੁਤੇ ਗਿਆਨ ਸਰੂਪ) ਪ੍ਰਭੂ ਨੂੰ ਕਿਸੇ ਨੇ ਵੇਖਿਆ ਨਹੀਂ ਹੈ। ਬਿਨਾ (ਈਸ਼ਵਰੀ) ਭੈ ਦੇ ਪ੍ਰਭੂ (*ਅਨਭਉ*) (ਕਿਵੇਂ ਪ੍ਰਾਪਤ) ਹੋ ਸਕਦਾ ਹੈ?।੧। (ਜੋ ਆਪਣੇ) ਪ੍ਰਭੂ ਨੂੰ ਹਾਜ਼ਰ ਵੇਖਦਾ ਹੈ ਤਾਂ (ਉਸ ਦਾ) ਭੈ (ਸਾਧਕ ਦੇ ਹਿਰਦੇ ਵਿਚ) ਦਾਖ਼ਲ ਹੁੰਦਾ ਹੈ। (ਜੋ ਪ੍ਰਭੂ ਦੇ) ਹੁਕਮ ਨੂੰ ਸ਼ਮਝਦਾ ਹੈ, ਤਾਂ

ਹਰਿ ਪਾਖੰਡੁ ਨ ਕੀਜਈ ਬੈਰਾਗੀਅੜੇ ॥ ਪਾਖੰਡਿ ਰਤਾ ਸਭੁ ਲੋਕੁ ਵਣਾਹੰਬੈ ॥੩॥
ਤ੍ਰਿਸਨਾ ਪਾਸੁ ਨ ਛੋਡਈ ਬੈਰਾਗੀਅੜੇ ॥ ਮਮਤਾ ਜਾਲਿਆ ਪਿੰਡੁ ਵਣਾਹੰਬੈ ॥੪॥
ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ ॥ ਜੇ ਮਨੁ ਮਿਰਤਕੁ ਹੋਇ ਵਣਾਹੰਬੈ ॥੫॥
ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ ॥ ਜੇ ਲੋਚੈ ਸਭੁ ਕੋਇ ਵਣਾਹੰਬੈ ॥੬॥
ਕਰਮੁ ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ ॥ ਸਹਜੇ ਪਾਵੈ ਸੋਇ ਵਣਾਹੰਬੈ ॥੭॥
ਕਹੁ ਕਬੀਰ ਇਕ ਬੇਨਤੀ ਬੈਰਾਗੀਅੜੇ॥ਮੋ ਕਉ ਭਉਜਲੁ ਪਾਰਿ ਉਤਾਰਿ ਵਣਾਹੰਬੈ॥੮॥੧॥੮॥

ਰਾਜਨ ਕਉਨੁ ਤੁਮਾਰੈ ਆਵੈ ॥
ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥
ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥
ਤੁਮਰੋ ਦੂਧੁ ਬਿਦਰ ਕੋ ਪਾਨੋ੍ ਅੰਮ੍ਰਿਤੁ ਕਰਿ ਮੈ ਮਾਨਿਆ ॥੧॥
ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥
ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥੨॥੯॥

ਸਲੋਕ ਕਬੀਰ ॥
ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥੨॥

ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ ਰਹਾਉ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥
ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥
ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

(ਉਹ) ਨਿਰਭੈ ਹੁੰਦਾ ਹੈ।੨। ਹੇ ਬੈਰਾਗੀ! ਹਰਿ (ਨੂੰ ਪ੍ਰਾਪਤ ਕਰਨ ਲਈ) ਪਾਖੰਡ ਨਹੀਂ ਕਰਨਾ ਚਾਹੀਦਾ। ਸਾਰੀ ਲੋਕਾਈ ਪਾਖੰਡ ਵਿਚ ਰੁਚਿਤ ਹੈ।੩। ਹੇ ਬੈਰਾਗੀ! ਚਿੰਤਾ (ਜੀਵ ਦਾ) ਪਿਛਾ ਨਹੀਂ ਛਡਦੀ। ਮਮਤਾ ਨੇ ਸ਼ਰੀਰ ਨੂੰ ਸਾੜਿਆ ਹੋਇਆ ਹੈ।੪। ਹੇ ਬੈਰਾਗੀ! ਜੇ ਮਨ (ਆਪਾ-ਭਾਵ ਵਲੋਂ) ਮਰ ਜਾਏ, ਤਾਂ ਚਿੰਤਾ ਨੂੰ ਸਾੜ ਕੇ ਤਨ (ਦਾ ਮੋਹ) ਸਾੜਿਆ ਜਾ ਸਕਦਾ ਹੈ।੫। ਹੇ ਬੈਰਾਗੀ! ਸਤਿਗੁਰੂ ਤੋਂ ਬਿਨਾ ਵੈਰਾਗ (ਪੈਦਾ) ਨਹੀਂ ਹੋ ਸਕਦਾ, ਚਾਹੇ ਸਭ ਕੋਈ ਲੋਚਦਾ ਫਿਰੇ।੬। ਹੇ ਬੈਰਾਗੀ! (ਜੇ ਪ੍ਰਭੂ ਦੀ) ਮਿਹਰ ਹੋਵੇ, (ਤਾਂ) ਸਤਿਗੁਰੂ ਮਿਲਦਾ ਹੈ, (ਫਿਰ ਉਹ ਸਾਧਕ) ਸਹਿਜ ਸੁਭਾ ਵੈਰਾਗ ਨੂੰ ਪ੍ਰਾਪਤ ਕਰ ਲੈਂਦਾ ਹੈ।੭। ਕਬੀਰ ਦਾ ਕਥਨ ਹੈ ਕਿ ਹੇ ਵੈਰਾਗੀ! ਇਕ (ਪ੍ਰਭੂ ਅਗੇ) ਬੇਨਤੀ ਕਰ ਕਿ ਮੈਨੂੰ ਭਵ-ਸਾਗਰ ਤੋਂ ਪਾਰ ਉਤਾਰ ਦਿਓ।੮।੧।੮।

ਹੇ ਰਾਜਨ (ਦੁਯੋਜਨ)! ਤੇਰੇ (ਦੁਆਰ ਉਤੇ) ਕੌਣ ਆਵੇ? (ਮੈਂ) ਬਿਦਰ ਦਾ ਅਜਿਹਾ ਪ੍ਰੇਮ ਵੇਖਿਆ ਹੈ, (ਜਿਸ ਕਾਰਣ) ਉਹ ਨਿਮਾਣਾ ਮੇਰੇ (ਮਨ ਨੂੰ) ਚੰਗਾ ਲਗਦਾ ਹੈ।੧। ਰਹਾਉ। (ਤੂੰ) ਹਾਥੀ ਵੇਖ ਕੇ ਭਰਮ ਵਸ (ਪ੍ਰਭੂ ਨੂੰ) ਭੁਲ ਗਿਆ ਹੈਂ ਅਤੇ ਸ੍ਰੀ ਭਗਵਾਨ ਨੂੰ ਜਾਣਿਆ ਨਹੀਂ ਹੈ। (ਇਸ ਕਰਕੇ) ਤੇਰੇ ਦੁੱਧ (ਨੂੰ ਛਡ ਕੇ ਮੈਂ) ਬਿਦਰ ਦੇ ਪਾਣੀ ਨੂੰ ਅੰਮ੍ਰਿਤ ਕਰਕੇ ਸਵੀਕਾਰਿਆ ਹੈ।੧। ਮੈਂ (ਉਸ ਦੇ ਘਰ ਦਾ) ਸਾਗ ਖੀਰ ਵਰਗਾ ਸਮਝ ਕੇ ਪ੍ਰਾਪਤ ਕੀਤਾ ਹੈ (ਅਤੇ ਉਸ ਕੋਲ ਰਹਿ ਕੇ ਮੇਰੀ) ਰਾਤ (ਪ੍ਰਭੂ ਦਾ) ਜਸ-ਗਾਨ ਕਰਦੀ ਬੀਤੀ ਹੈ। ਕਬੀਰ ਦਾ ਸੁਆਮੀ ਚੋਜ ਤਮਾਸ਼ੇ ਵਾਲਾ ਹੈ, ਕਿਸੇ ਦੀ ਉੱਚੀ ਜਾਤਿ (ਉਸ ਨੇ) ਨਹੀਂ ਮੰਨੀ।੨।੯।

**ਸਲੋਕ ਕਬੀਰ**

(ਦਸਮ ਦੁਆਰ ਰੂਪ) ਆਕਾਸ਼ ਵਿਚ (ਉਪਦੇਸ਼ ਦਾ) ਧੌਂਸਾ ਵਜਿਆ, (ਤਾਂ ਹਿਰਦੇ ਰੂਪ) ਨਿਸ਼ਾਣੇ ਉਤੇ ਚੋਟ ਵਜੀ। ਸੂਰਮੇ ਨੇ (ਜੀਵਨ-ਰੂਪ) ਰਣ-ਭੂਮੀ ਮਲ ਲਈ ਹੈ, ਹੁਣ (ਕਾਮ ਆਦਿਕ ਵੈਰੀਆਂ ਨਾਲ) ਲੜਨ ਦਾ ਸਮਾਂ ਹੈ।੧। ਸੂਰਮਾ ਉਸ ਨੂੰ ਸਮਝਣਾ ਚਾਹੀਦਾ ਹੈ ਜੋ ਹੀਣਿਆਂ/ਅਨਾਥਾਂ (*ਦੀਨ*) ਲਈ ਲੜੇ। (ਉਹ) ਸੂਰਮਾ ਪੋਟਾ ਪੋਟਾ ਕਟ ਕੇ ਮਰ ਜਾਂਦਾ ਹੈ, ਪਰ ਕਦੇ ਵੀ ਰਣ-ਭੂਮੀ ਨਹੀਂ ਛਡਦਾ।੨।੨।

**ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ**

(ਜਦੋਂ ਜੀਵ) ਪ੍ਰਭੂ-ਪਤੀ (*ਦੂਲਹ*) ਦੀ ਸ਼ਰਣ ਵਿਚ ਪੈ ਗਿਆ, (ਤਾਂ) ਚਾਰ ਮੁਕਤੀਆਂ (ਸਾਲੋਕ੍ਯ, ਸਾਮੀਪ੍ਯ, ਸਾਰੂਪ੍ਯ ਅਤੇ ਸਾਯੁਜ੍ਯ) ਸਿਧ ਹੋ ਗਈਆਂ ਅਤੇ ਚਾਰੇ ਇਕੱਠੀਆਂ ਹੋ ਕੇ (ਆਪੇ ਆ ਮਿਲੀਆਂ)। (ਜੋ ਸਾਧਕ) ਮੁਕਤ ਹੋ ਜਾਂਦਾ ਹੈ, (ਉਹ) ਚੌਹਾਂ ਯੁਗਾਂ ਵਿਚ ਪ੍ਰਸਿੱਧ ਹੋ ਜਾਂਦਾ ਹੈ, (ਉਸ ਦੇ) ਮੱਥੇ ਉਤੇ (ਪ੍ਰਭੂ) ਜਸ ਅਤੇ ਕੀਰਤੀ ਦਾ ਛੱਤਰ ਧਰ ਦਿੰਦਾ ਹੈ।੧। ਰਾਮ ਰਾਜਾ (ਦਾ ਨਾਮ) ਜਪ ਕੇ ਕੌਣ ਕੌਣ ਨਹੀਂ ਤਰਿਆ? ਗੁਰੂ ਦੇ ਉਪਦੇਸ਼ ਅਤੇ ਸਾਧੂ/ਗੁਰੂ ਦੀ ਸੰਗਤ ਕਰਕੇ ਉਸ ਦਾ ਨਾਂ 'ਭਗਤ, ਭਗਤ' ਪ੍ਰਚਲਿਤ ਹੋ ਗਿਆ।੧। ਰਹਾਉ। ਸ਼ੰਖ, ਚਕ੍ਰ, ਮਾਲਾ, ਤਿਲਕ (ਆਦਿ ਚਿੰਨ੍ਹਾਂ ਨਾਲ) ਸ਼ੋਭਦੇ (ਭਗਤ ਦੇ) ਪ੍ਰਤਾਪ ਨੂੰ ਵੇਖ ਕੇ ਜਮ ਵੀ ਡਰ ਗਿਆ। (ਜਿਨ੍ਹਾਂ ਦੇ ਹਿਰਦੇ ਵਿਚ) ਰਾਮ (ਨਾਮ) ਦਾ ਬਲ ਗੂੰਜਦਾ ਹੈ, (ਉਨ੍ਹਾਂ ਭਗਤਾਂ ਦਾ) ਜਨਮ ਮਰਨ ਦਾ ਦੁਖ ਦੂਰ ਹੋ ਜਾਂਦਾ ਹੈ।੨। (ਪ੍ਰਭੂ ਨੇ ਭਗਤ) ਅੰਬਰੀਸ਼ ਨੂੰ ਅਭੈ-ਪਦ ਬਖ਼ਸ਼ਿਆ, ਵਿਭੀਸ਼ਣ ਨੂੰ ਰਾਜ ਦੇ ਕੇ ਬਹੁਤ ਵੱਡਾ ਬਣਾ ਦਿੱਤਾ। ਸੁਆਮੀ (ਪ੍ਰਭੂ ਨੇ) ਸੁਦਾਮੇ ਨੂੰ ਨੌ ਨਿਧੀਆਂ ਦੇ ਦਿੱਤੀਆਂ ਅਤੇ ਧ੍ਰੂਹ (ਭਗਤ) ਨੂੰ ਅਟਲ (ਪਦ ਪ੍ਰਦਾਨ ਕਰ ਦਿੱਤਾ) ਜੋ ਅਜੇ ਤਕ ਵੀ ਟਲਿਆ ਨਹੀਂ ਹੈ।੩। (ਪ੍ਰਭੂ ਨੇ ਪ੍ਰਹਿਲਾਦ) ਭਗਤ ਲਈ ਨਰਸਿੰਘ ਰੂਪ ਵਿਚ ਸ਼ਰੀਰ ਧਾਰਿਆ ਅਤੇ ਹਰਨਾਖਸ਼ ਨੂੰ ਮਾਰ ਦਿੱਤਾ। ਨਾਮਦੇਵ ਕਹਿੰਦਾ ਹੈ ਕਿ ਪ੍ਰਭੂ ਭਗਤ/ਭਗਤੀ ਦੇ ਵਸ ਵਿਚ ਹੈ, ਜੋ ਅਜੇ ਤਕ (ਰਾਜਾ) ਬਲਿ ਦੇ ਦੁਆਰ ਉਪਰ ਖੜੋਤਾ ਹੈ।੪।੧।

ਮਾਰੂ ਕਬੀਰ ਜੀਉ ॥
ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥੧॥ ਰਹਾਉ ॥
ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ ॥
ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ ॥੧॥
ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ ॥
ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ ॥੨॥
ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ ॥
ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ ॥੩॥
ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ ਗਵਾਰੁ ॥
ਰਾਮੁ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ ॥੪॥੧॥

ਰਾਗੁ ਮਾਰੂ ਬਾਣੀ ਜੈਦੇਉ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ ॥
ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ॥੧॥
ਮਨ ਆਦਿ ਗੁਣ ਆਦਿ ਵਖਾਣਿਆ ॥ ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ ਰਹਾਉ॥
ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ ਆਇਆ॥
ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥੨॥੧॥

ਕਬੀਰੁ ॥ ਮਾਰੂ ॥
ਰਾਮੁ ਸਿਮਰੁ ਪਛੁਤਾਹਿਗਾ ਮਨ ॥
ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ ॥
ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ॥
ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ ॥੧॥
ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ ॥
ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥੨॥
ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ ॥੩॥੧॥

ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥

**ਮਾਰੂ ਕਬੀਰ ਜੀਉ**

ਹੇ ਦੀਵਾਨੇ (ਮਨੁੱਖ! ਤੂੰ) ਧਰਮ (*ਦੀਨ*) ਨੂੰ ਭੁਲਾ ਦਿੱਤਾ ਹੈ, ਧਰਮ ਨੂੰ ਵਿਸਾਰ ਦਿੱਤਾ ਹੈ। (ਤੂੰ) ਪਸ਼ੂ ਵਾਂਗ ਪੇਟ ਭਰ ਕੇ ਸੌਂਦੇ ਹੋਇਆਂ ਮਨੁੱਖ-ਜਨਮ ਨੂੰ ਵਿਅਰਥ ਜ਼ਾਇਆ ਕਰ ਦਿੱਤਾ ਹੈ।੧।ਰਹਾਉ। (ਤੂੰ) ਸਾਧੂ-ਸੰਗਤ ਕਦੇ ਵੀ ਨਹੀਂ ਕੀਤੀ, ਝੂਠੇ ਧੰਧਿਆ ਵਿਚ ਹੀ ਰੁਝਿਆ ਰਿਹਾ। ਕੁੱਤੇ (*ਸੁਆਨ*), ਸੂਰ ਅਤੇ ਕਾਂ (*ਬਾਇਸ*) ਵਾਂਗ ਭਟਕਦਾ ਹੋਇਆ (ਦੁਨੀਆ ਤੋਂ) ਉਠ ਕੇ ਚਲਾ ਗਿਆ।੧। (ਜੋ ਮਨੁੱਖ) ਆਪਣੇ ਆਪ ਨੂੰ ਵੱਡਾ ਸਮਝਦੇ ਹਨ ਅਤੇ ਮਨ ਬਚਨ ਕਰਮ ਦੁਆਰਾ ਹੋਰਨਾਂ ਨੂੰ ਛੋਟਾ (*ਲਗ ਮਾਤ*) ਦਰਸਾਉਂਦੇ ਹਨ, (ਉਨ੍ਹਾਂ ਨੂੰ) ਮੈਂ ਨਰਕ (*ਦੋਜਕ*) ਵਿਚ ਜਾਂਦਿਆਂ ਵੇਖਿਆ ਹੈ।੨। (ਹੇ ਭਾਈ! ਤੂੰ) ਕਾਮ ਵਸ ਹੋ ਕੇ, ਕ੍ਰੋਧ ਕਰਕੇ, ਚਾਲਾਕੀ ਅਤੇ ਛਲ ਵਰਗੇ ਨਿਕੰਮੇ ਕਰਮ ਕਰਕੇ ਅਤੇ (ਦੂਜੀਆਂ ਦੀ) ਨਿੰਦਿਆ ਕਰਦੇ ਹੋਇਆਂ ਜਨਮ ਗੁਜ਼ਾਰ ਦਿੱਤਾ ਹੈ ਅਤੇ ਕਦੇ ਵੀ ਰਾਮ-(ਨਾਮ) ਨੂੰ ਨਹੀਂ ਸਿਮਰਿਆ।੩। ਕਬੀਰ ਦਾ ਕਥਨ ਹੈ ਕਿ ਮੂੜ੍ਹ, ਮੂਰਖ ਅਤੇ ਗਵਾਰ (ਮਨੁੱਖ ਪਰਮਾਤਮਾ ਨੂੰ) ਚੇਤੇ ਨਹੀਂ ਕਰਦਾ ਹੈ। (ਉਸ ਨੇ) ਰਾਮ-ਨਾਮ ਨੂੰ ਜਾਣਿਆ ਹੀ ਨਹੀਂ ਹੈ, (ਫਿਰ ਭਵਸਾਗਰ ਤੋਂ) ਕਿਵੇਂ ਪਾਰ ਉਤਰੇਗਾ।੪।੧।

**ਰਾਗੁ ਮਾਰੂ ਬਾਣੀ ਜੈਦੇਉ ਜੀਉ ਕੀ**

(ਜੋਗੀਆਂ ਦੀ ਹਠ-ਸਾਧਨਾ ਦੇ ਉਲਟ ਭਗਤ ਜੈਦੇਵ ਨੇ ਕਿਹਾ ਹੈ—) ਚੰਦ੍ (ਇੜਾ ਨਾੜੀ) ਰਾਹੀਂ ਪ੍ਰਾਣ (*ਸਤ*) ਅੰਦਰ ਨੂੰ ਕਰ ਲਏ (*ਭੇਦਿਆ*), (ਸੁਖਮਨਾ ਨਾੜੀ ਰਾਹੀਂ) ਓਅੰ ਧੁਨੀ (*ਨਾਦ*) ਨਾਲ ਪ੍ਰਾਣ ਰੋਕੇ, (ਫਿਰ) ਸੂਰਜ ਨਾੜੀ (ਪਿੰਗਲਾ) ਵਿਚੋਂ ਸੋਲ੍ਹਾਂ ਵਾਰ ('ਓਅੰ' ਕਹਿ ਕੇ ਪ੍ਰਾਣਾਂ ਨੂੰ) ਕਢਿਆ (*ਦਤ*)। (ਇਸ ਤਰ੍ਹਾਂ ਪ੍ਰਾਣਾਯਾਮ ਕੀਤਾ, ਸ਼ਰੀਰ ਦਾ) ਬਲ ਤੋੜ ਕੇ ਨਿਰਬਲ ਕੀਤਾ (ਅਰਥਾਤ ਵਿਕਾਰਾਂ ਤੋਂ ਵਰਜਿਆ), ਚੰਚਲ (ਮਨ ਨੂੰ) ਅਚਲ ਕਰਕੇ ਸਥਿਰ ਕੀਤਾ, ਨ ਸਾਧਿਆ ਜਾ ਸਕਣ ਵਾਲਾ ਚਿਤ ਸੁਧਾਰਿਆ, ਉਥੇ ਅੰਮ੍ਰਿਤ ਦਾ ਪਾਨ ਕੀਤਾ।੧। ਹੇ ਮਨ! ਆਦਿ ਗੁਣਾਂ ਵਾਲੀ ਮੂਲ ਸੱਤਾ ਦਾ ਬਖਾਨ ਕੀਤਾ, ਇਸ ਨਾਲ ਤੇਰੀ ਦੁਬਿਧਾ ਵਾਲੀ ਦ੍ਰਿਸ਼ਟੀ ਸੰਤੁਲਿਤ ਹੋ ਗਈ ਹੈ।੧।ਰਹਾਉ। ਆਰਾਧਨਾ ਕਰਨ ਜੋਗੇ ਨੂੰ ਆਰਾਧਿਆ, ਸ਼ਰਧਾ ਕਰਨ ਜੋਗੇ ਪ੍ਰਤਿ ਸ਼ਰਧਾ ਪ੍ਰਗਟ ਕੀਤੀ ਅਤੇ ਜਲ (*ਸਲਲ*) ਜਲ ਨਾਲ ਇਕਮਿਕ ਹੋ ਗਿਆ। ਜੈਦੇਵ ਦਾ ਕਥਨ ਹੈ ਕਿ (ਜਦ ਸਭ ਨੂੰ) ਜਿਤਣ ਵਾਲੇ (ਪ੍ਰਭੂ) ਦਾ ਸਿਮਰਨ ਕੀਤਾ, (ਤਦ) ਨਿਰਵਾਣ ਬ੍ਰਹਮ ਵਿਚ ਲਿਵਲੀਨਤਾ ਪਾ ਲਈ।੨।੧।

**ਕਬੀਰ। ਮਾਰੂ**

ਹੇ ਮਨ! ਰਾਮ ਦਾ ਸਿਮਰਨ ਕਰ, (ਨਹੀਂ ਤਾਂ ਸਮਾਂ ਬੀਤਣ 'ਤੇ) ਪਛਤਾਏਂਗਾ। ਹੇ ਪਾਪੀ ਜੀਵ! (ਤੂੰ ਸੰਸਾਰਿਕ ਪਦਾਰਥਾਂ ਦਾ) ਲੋਭ ਕਰ ਰਿਹਾ ਹੈਂ, (ਪਰ ਸੰਸਾਰ ਤੋਂ) ਅਜ ਜਾਂ ਕਲ ਉਠ ਕੇ ਚਲਾ ਜਾਏਂਗਾ।੧।ਰਹਾਉ। (ਤੂੰ) ਲਾਲਚ ਵਿਚ ਲਗ ਕੇ (ਮਨੁੱਖ) ਜਨਮ ਜ਼ਾਇਆ ਕਰ ਲਿਆ ਹੈ, ਮਾਇਆ ਦੇ ਭਰਮ ਵਿਚ ਭੁਲਿਆ ਪਿਆ ਹੈਂ। ਧਨ ਅਤੇ ਜੋਬਨ ਦਾ ਹੰਕਾਰ ਨਹੀਂ ਕਰਨਾ ਚਾਹੀਦਾ (ਕਿਉਂਕਿ ਵਿਸ਼ੇ ਵਿਕਾਰਾਂ ਵਿਚ ਪਿਆਂ ਪਾਣੀ ਵਿਚ ਪਏ) ਕਾਗ਼ਜ਼ ਵਾਂਗ ਗਲ ਜਾਵੇਂਗਾ।੧। ਜਦ ਜਮ ਆ ਕੇ ਕੇਸਾਂ ਤੋਂ ਪਕੜੇਗਾ, ਉਸ ਦਿਨ (ਤੇਰਾ) ਕੁਝ ਵਸ ਨਹੀਂ ਚਲੇਗਾ। (ਤੂੰ ਪ੍ਰਭੂ ਦੇ ਨਾਮ ਦਾ) ਸਿਮਰਨ ਅਤੇ ਭਜਨ ਨਹੀਂ ਕੀਤਾ ਅਤੇ ਨ ਹੀ ਦਇਆ ਕੀਤੀ ਹੈ, ਤਾਂ ਮੂੰਹ ਉਤੇ ਸੱਟਾਂ ਖਾਏਂਗਾ।੨। ਜਦ ਧਰਮ ਰਾਜ ਲੇਖਾ ਮੰਗੇਗਾ, (ਤਾਂ) ਕਿਹੜਾ ਮੂੰਹ ਲੈ ਕੇ ਜਾਏਂਗਾ। ਕਬੀਰ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, ਸਾਧ ਸੰਗਤ ਨਾਲ ਹੀ (ਭਵ-ਸਾਗਰ ਤੋਂ) ਤਰਿਆ ਜਾ ਸਕੇਗਾ।੩।੧।

**ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ**

ਹੇ ਪਿਆਰੇ (ਪ੍ਰਭੂ!) ਤੇਰੇ ਬਿਨਾ ਅਜਿਹੀ (ਕਰਨੀ ਭਲਾ) ਕੌਣ ਕਰ ਸਕਦਾ ਹੈ? ਨਿਮਾਣਿਆਂ

ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥

ਮਾਰੂ ॥
ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ ॥
ਚਾਰਿ ਪਦਾਰਥ ਅਸਟ ਮਹਾ ਸਿਧਿ ਨਵ ਨਿਧਿ ਕਰ ਤਲ ਤਾ ਕੈ ॥੧॥*
ਹਰਿ ਹਰਿ ਹਰਿ ਨ ਜਪਸਿ ਰਸਨਾ ॥ ਅਵਰ ਸਭ ਛਾਡਿ ਬਚਨ ਰਚਨਾ ॥੧॥ ਰਹਾਉ ॥
ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ॥
ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥
ਸਹਜ ਸਮਾਧਿ ਉਪਾਧਿ ਰਹਤ ਹੋਇ ਬਡੇ ਭਾਗਿ ਲਿਵ ਲਾਗੀ ॥
ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ ॥੩॥੨॥੧੫॥

---

* ਇਹ ਦੋ ਤੁਕਾਂ ਕੁਝ ਪਾਠਾਂਤਰ ਸਹਿਤ ਗੁ.ਗ੍ਰੰ. ਪੰਨਾ 658 ਉਪਰ ਆ ਚੁਕੀਆਂ ਹਨ।

ਨੂੰ ਮਾਣ ਦੇਣ ਵਾਲੇ ਮੇਰੇ ਸੁਆਮੀ ਨੇ (ਮੇਰੇ) ਸਿਰ ਉਪਰ ਛੱਤਰ ਝੁਲਾ ਦਿੱਤਾ ਹੈ।੧।ਰਹਾਉ। ਜਿਸ ਦੀ ਛੂਤ (ਭਿਟ) ਸਾਰੇ ਜਗਤ ਨੂੰ ਲਗਦੀ (ਮੰਨੀ ਜਾਂਦੀ ਹੈ), ਉਸ ਉਤੇ ਤੂੰ ਹੀ ਕ੍ਰਿਪਾ ਕਰ ਸਕਦਾ ਹੈਂ। ਮੇਰਾ ਪ੍ਰਭੂ ਨੀਚਾਂ ਨੂੰ ਉੱਚਾ ਕਰ ਦਿੰਦਾ ਹੈ ਅਤੇ ਕਿਸੇ ਤੋਂ ਡਰਦਾ ਨਹੀਂ ਹੈ।੧। ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ, ਸੈਣ (ਸਭ ਨਾਮ ਜਪ ਕੇ ਭਵ-ਸਾਗਰ) ਤਰ ਗਏ ਹਨ। ਰਵਿਦਾਸ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, ਹਰਿ ਜੀ ਤੋਂ ਸਭ ਕੁਝ ਸਵਰ ਸਕਦਾ ਹੈ।੨।੧।

**ਮਾਰੂ**

ਹੇ (ਭਾਈ)! (ਜਿਸ) ਸੁਖਾਂ ਦੇ ਸਾਗਰ (ਪ੍ਰਭੂ) ਦੇ ਵਸ ਵਿਚ ਕਲਪ-ਬ੍ਰਿਛ (*ਸੁਰਿਤਰੁ*), ਚਿੰਤਾਮਣੀ, ਕਾਮਧੇਨ (ਗਊ) ਹੈ, ਉਸ ਦੇ ਹੱਥ ਦੀ ਤਲੀ ਉਤੇ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼), ਅਠਾਰ੍ਹਾਂ ਮਹਾ ਸਿੱਧੀਆਂ, ਨੌਂ ਨਿਧੀਆਂ ਧਰੀਆਂ ਹਨ।੧। ਹੋਰ ਸਾਰੀਆਂ ਗੱਲਾਂ (ਬਚਨ) ਕਰਨੀਆਂ ਛਡ ਕੇ ਹਰਿ ਹਰਿ (ਨਾਮ) ਨੂੰ ਜੀਭ ਨਾਲ (ਕਿਉਂ) ਨਹੀਂ ਜਪਦਾ?।੧।ਰਹਾਉ। ਪੁਰਾਣਾਂ ਵਿਚਲੇ ਕਈ ਪ੍ਰਕਾਰ ਦੇ ਆਖਿਆਨ ਅਤੇ ਵੇਦਾਂ ਵਿਚ (ਦਸੀਆਂ ਹੋਈਆਂ ਧਾਰਮਿਕ) ਵਿਧੀਆਂ (ਸਭ ਲਿਪੀ ਦੇ) ਚੌਂਤੀ ਅੱਖਰਾਂ ਵਿਚ ਹੀ ਸਿਮਟੀਆਂ ਹੋਈਆਂ ਹਨ। ਵਿਆਸ ਨੇ ਵਿਚਾਰ-ਪੂਰਵਕ (ਇਹੀ) ਪਰਮ-ਸਤਿ ਦਸਿਆ ਹੈ ਕਿ (ਇਹ ਗ੍ਰੰਥ) ਰਾਮ-ਨਾਮ ਦੇ ਬਰਾਬਰ ਨਹੀਂ ਹਨ।੨। ਵੱਡੇ ਭਾਗਾਂ ਨਾਲ, ਉਪਾਧੀ-ਰਹਿਤ ਹੋਣ 'ਤੇ (ਸਾਧਕ ਦੀ) ਲਿਵ (ਪ੍ਰਭੂ ਨਾਲ) ਲਗਦੀ ਹੈ ਅਤੇ (ਉਹ) ਸਹਿਜ ਅਵਸਥਾ ਪ੍ਰਾਪਤ ਕਰਦਾ ਹੈ। ਰਵਿਦਾਸ ਦਾ ਕਥਨ ਹੈ ਕਿ ਦਾਸ (ਰਵਿਦਾਸ) ਦੀ ਮਤਿ (ਸੰਸਾਰਿਕਤਾ ਤੋਂ) ਉਪਰਾਮ ਹੋ ਗਈ ਹੈ ਅਤੇ ਜਨਮ-ਮਰਨ ਦਾ ਭੈ ਦੂਰ ਹੋ ਗਿਆ ਹੈ।੩।੨।੧੫।

ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ
ੴ ਸਤਿਗੁਰ ਪ੍ਰਸਾਦਿ ॥

ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥ ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥
ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥
ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥
ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥
ਨਾਨਕ ਪੰਥੁ ਨਿਹਾਲੇ ਸਾਧਨ ਤੂ ਸੁਣਿ ਆਤਮ ਰਾਮਾ ॥੧॥

ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥ ਸਾਧਨ ਸਭਿ ਰਸ ਚੋਲੈ ਅੰਕਿ ਸਮਾਣੀਆ ॥
ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥
ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ॥
ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ ॥
ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥੨॥

ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥ ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥
ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥
ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ ॥
ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥
ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥੩॥

ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥
ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥
ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ ॥
ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥
ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥
ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ॥੪॥

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥ ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥

**ਤੁਖਾਰੀ ਛੰਤ ਮਹਲਾ ੧ ਬਾਰਹਮਾਹਾ**

(ਹੇ ਪ੍ਰਭੂ !) ਤੂੰ (ਮੇਰੀ ਬੇਨਤੀ) ਸੁਣ, ਪੂਰਬਲੇ ਕਮਾਏ ਹੋਏ ਕਰਮਾਂ ਦੀ ਕਿਰਤ ਅਨੁਰੂਪ ਹਰ ਇਕ (ਜੀਵ) ਨੇ ਸੁਖ ਅਤੇ ਦੁਖ (*ਸਹੰਮਾ*) ਝਲਣੇ ਹਨ, (ਜੋ) ਤੂੰ ਦੇਵੇਂ, ਉਹੀ ਚੰਗਾ ਹੈ। ਹੇ ਹਰਿ! (ਸਭ) ਤੇਰੀ ਰਚਨਾ ਹੈ, (ਇਸ ਵਿਚ) ਮੇਰੀ ਕੀ ਹੈਸੀਅਤ ਹੈ। (ਮੈਂ) ਹਰਿ ਤੋਂ ਬਿਨਾ (ਇਕ) ਘੜੀ ਲਈ ਵੀ ਜੀ ਨਹੀਂ ਸਕਦੀ। ਪ੍ਰਭੂ-ਪਤੀ ਤੋਂ ਬਿਨਾ (ਮੈਂ) ਬਹੁਤ ਦੁਖੀ ਹਾਂ, (ਮੇਰਾ) ਕੋਈ ਸਾਥੀ ਨਹੀਂ ਹੈ, ਗੁਰੂ ਦੁਆਰਾ (ਮੈਂ ਤੇਰੇ ਨਾਮ ਦਾ) ਅੰਮ੍ਰਿਤ ਪੀਂਦੀ ਰਹਾਂ। ਹੇ ਨਿਰਾਕਾਰ! (ਤੇਰੀ) ਰਚਨਾ ਵਿਚ (ਸਭ ਜੀਵ) ਰੁਚਿਤ ਹਨ, (ਪਰ) ਪ੍ਰਭੂ ਨੂੰ ਮਨ (ਵਿਚ ਵਸਾਉਣਾ ਸਭ) ਕਰਮਾਂ ਵਿਚੋਂ ਸ੍ਰੇਸ਼ਠ ਕਰਮ ਹੈ। ਨਾਨਕ (ਦਾ ਕਥਨ ਹੈ ਕਿ) ਹੇ ਸਰਬ ਵਿਆਪਕ ਪ੍ਰਭੂ ! ਤੂੰ (ਮੇਰੀ ਅਰਜ਼ੋਈ) ਸੁਣ, ਜੀਵ-ਇਸਤਰੀ (ਤੇਰਾ) ਰਾਹ ਤਕ ਰਹੀ ਹੈ।੧।

(ਜਿਸ ਤਰ੍ਹਾਂ) ਪਪੀਹਾ 'ਪ੍ਰਿਉ ਪ੍ਰਿਉ' ਉਚਰਦਾ ਹੈ ਅਤੇ ਕੋਇਲ ('ਕੂ ਕੂ' ਦੇ) ਬੋਲ ਬੋਲਦੀ ਹੈ, (ਉਸੇ ਤਰ੍ਹਾਂ ਦੀ ਸਥਿਤੀ ਜੀਵ-ਇਸਤਰੀ ਦੀ ਹੈ)। ਜੀਵ-ਇਸਤਰੀ ਸਭ ਰਸਾਂ ਨੂੰ ਮਾਣਦੀ ਹੈ ਅਤੇ (ਪ੍ਰਭੂ-ਪਤੀ ਦੇ) ਅੰਕ ਵਿਚ ਸਮਾਈ ਰਹਿੰਦੀ ਹੈ। ਜਦ (ਜੀਵ-ਇਸਤਰੀ) ਪ੍ਰਭੂ-ਪਤੀ ਨੂੰ ਚੰਗੀ ਲਗਦੀ ਹੈ, (ਤਦ) ਹਰਿ ਦੇ ਅੰਕ/ਗੋਦ ਵਿਚ ਸਮਾਉਂਦੀ ਹੈ; ਉਹੀ ਸੋਹਾਗਣ (ਅਰਥਾਤ ਚੰਗੇ ਭਾਗਾਂ ਵਾਲੀ) ਇਸਤਰੀ ਹੈ। (ਉਹ) ਨੌਂ ਇੰਦ੍ਰੀਆਂ (ਗੋਲਕਾਂ) ਵਾਲੇ ਸ਼ਰੀਰ ਨੂੰ (ਪ੍ਰਭੂ ਲਈ) ਉੱਚਾ ਠਿਕਾਣਾ ਬਣਾ ਕੇ (ਉਸ) ਨਿਜ-ਸਰੂਪ ਵਿਚ ਪ੍ਰਭੂ ਦਾ ਵਾਸਾ (ਵੇਖਦੀ ਹੈ)। ਰਾਤ ਦਿਨ (ਪ੍ਰਭੂ ਦੇ ਪ੍ਰੇਮ-)ਰੰਗ ਨੂੰ ਮਾਣਦੀ ਹੋਈ (ਕਹਿੰਦੀ ਹੈ—ਹੇ ਪ੍ਰਭੂ !) ਸਾਰੀ (ਸ੍ਰਿਸ਼ਟੀ) ਤੇਰੀ ਹੈ ਅਤੇ ਤੂੰ ਮੇਰਾ ਪ੍ਰੀਤਮ ਹੈਂ। ਨਾਨਕ (ਦਾ ਕਥਨ ਹੈ ਕਿ ਜਿਵੇਂ) ਪਪੀਹਾ 'ਪ੍ਰਿਉ ਪ੍ਰਿਉ' ਬੋਲਦਾ ਹੈ ਅਤੇ ਕੋਇਲ (ਕੂਕਦੀ ਹੈ, ਤਿਵੇਂ ਜੀਵ-ਇਸਤਰੀ) ਸ਼ਬਦ (ਦੇ ਗਾਇਨ ਦੁਆਰਾ) ਸ਼ੋਭਾ ਪਾਉਂਦੀ ਹੈ।੨।

ਹੇ (ਪ੍ਰੇਮ-) ਰਸ-ਭਿੰਨੇ ਪ੍ਰਭੂ ! ਹੇ (ਮੇਰੇ) ਆਪਣੇ ਪ੍ਰੀਤਮ ! ਤੂੰ (ਮੇਰੀ ਅਰਜ਼) ਸੁਣ। ਹੇ (ਮੇਰੇ) ਮਨ ਤਨ ਵਿਚ ਰੰਮੇ ਹੋਏ (ਪ੍ਰੀਤਮ ! ਤੇਰੀ ਯਾਦ ਇਕ) ਘੜੀ ਲਈ ਨਹੀਂ ਭੁਲਦੀ। (ਮੈਂ) ਘੜੀ ਭਰ ਵੀ ਕਿਉਂ ਵਿਸਾਰਾਂ, ਮੈਂ ਕੁਰਬਾਨ ਜਾਂਦੀ ਹਾਂ, ਮੈਂ (ਤੇਰਾ) ਜਸ-ਗਾਨ ਕਰਦੀ ਹੋਈ ਜੀਉਂਦੀ ਹਾਂ। ਮੇਰਾ ਕੋਈ ਨਹੀਂ ਹੈ, (ਨ) ਮੈਂ ਵੀ ਕਿਸੇ ਦੀ ਹਾਂ। ਹਰਿ (ਦੇ ਨਾਮ ਸਿਮਰਨ ਤੋਂ) ਬਿਨਾ ਰਿਹਾ ਨਹੀਂ ਜਾ ਸਕਦਾ। (ਜਦ ਦੀ ਮੈਂ ਪ੍ਰਭੂ ਦੀ) ਓਟ ਪਕੜੀ ਹੈ ਅਤੇ ਹਰਿ ਦੇ ਚਰਣ-(ਹਿਰਦੇ ਵਿਚ) ਵਸ ਗਏ ਹਨ, (ਤਦ ਦਾ ਮੇਰਾ) ਸ਼ਰੀਰ ਪਵਿਤਰ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਫਿਰ ਮਨੁੱਖ) ਦੀਰਘ ਦ੍ਰਿਸ਼ਟੀ ਵਾਲਾ ਹੋ ਕੇ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਮਨ ਧੀਰਜ ਵਾਲਾ ਹੋ ਜਾਂਦਾ ਹੈ।੩।

(ਨਾਮ ਰੂਪ) ਅੰਮ੍ਰਿਤ ਦੀ ਧਾਰਾ ਦੀਆਂ ਸੁਹਾਵਣੀਆਂ ਬੂੰਦਾਂ ਵਰ੍ਹ ਰਹੀਆਂ ਹਨ। (ਅਜਿਹੇ ਮਾਹੌਲ ਵਿਚ ਮੈਨੂੰ ਆਪਣੇ) ਸੱਜਣ ਸਹਿਜ ਸੁਭਾ ਆ ਮਿਲੇ ਹਨ ਅਤੇ ਮੇਰੀ ਹਰਿ ਨਾਲ ਪ੍ਰੀਤ ਬਣ ਗਈ ਹੈ। ਜਦੋਂ ਪ੍ਰਭੂ ਨੂੰ ਚੰਗਾ ਲਗਦਾ ਹੈ (ਤਦੋਂ ਜੀਵ-ਇਸਤਰੀ ਦੇ ਹਿਰਦੇ ਰੂਪ) ਘਰ ਵਿਚ ਆ ਟਿਕਦਾ ਹੈ ਅਤੇ ਜੀਵ-ਇਸਤਰੀ ਖੜੋ ਕੇ (*ਊਭੀ*) ਗੁਣਾਂ ਨੂੰ ਯਾਦ ਕਰਦੀ ਹੈ (ਅਤੇ ਸੋਚਦੀ ਹੈ ਕਿ) ਘਰ-ਘਰ ਵਿਚ ਪ੍ਰਭੂ-ਪਤੀ ਸੋਹਾਗਣਾਂ ਨਾਲ ਰਮਣ ਕਰਦਾ ਹੈ, (ਪਰ) ਮੈਨੂੰ ਪ੍ਰਭੂ ਨੇ ਕਿਉਂ ਵਿਸਾਰਿਆ ਹੋਇਆ ਹੈ? ਬਦਲ ਝੁਕ ਕੇ ਛਾ ਗਏ ਹਨ, ਪ੍ਰੇਮ ਪੂਰਵਕ ਵਰ੍ਹਦੇ ਹਨ ਅਤੇ (ਮੇਰੇ) ਮਨ ਤਨ ਵਿਚ (ਪ੍ਰਭੂ ਦਾ) ਪ੍ਰੇਮ ਸੁਖਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਭਾਗਾਂ ਵਾਲੇ ਹਿਰਦੇ ਵਿਚ) ਬਾਣੀ ਰੂਪ ਅੰਮ੍ਰਿਤ ਦੀ ਵਰਖਾ ਹੁੰਦੀ ਹੈ (ਉਸ ਹਿਰਦੇ ਰੂਪ) ਘਰ ਵਿਚ (ਪ੍ਰਭੂ) ਕ੍ਰਿਪਾ ਕਰਕੇ ਆ ਵਸਦਾ ਹੈ।੪।

ਚੇਤਰ (ਦੇ ਮਹੀਨੇ ਵਿਚ) ਬਸੰਤ (ਦਾ ਮੌਸਮ) ਚੰਗਾ ਲਗਦਾ ਹੈ ਅਤੇ ਭੌਰੇ (ਗੁੰਜਾਰਦੇ ਹੋਏ) ਸੋਹਣੇ ਲਗਦੇ ਹਨ। (ਜਿਵੇਂ) ਬਾਰ (ਦੇ ਇਲਾਕੇ) ਵਿਚ ਵਣ ਦੇ ਫੁਲ ਖਿੜਦੇ ਹਨ (ਤਿਵੇਂ ਮੇਰੇ ਹਿਰਦੇ

ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥
ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥੫॥

ਵੈਸਾਖੁ ਭਲਾ ਸਾਖਾ ਵੇਸ ਕਰੇ ॥
ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥
ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ ॥
ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥
ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥
ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥੬॥

ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥
ਥਲ ਤਾਪਹਿ ਸਰ ਭਾਰ ਸਾਧਨ ਬਿਨਉ ਕਰੈ ॥
ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥
ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥
ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ ॥੭॥

ਆਸਾੜੁ ਭਲਾ ਸੂਰਜੁ ਗਗਨਿ ਤਪੈ ॥
ਧਰਤੀ ਦੂਖ ਸਹੈ ਸੋਖੈ ਅਗਨਿ ਭਖੈ ॥
ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥
ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥
ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥
ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥੮॥

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥

ਵਿਚ ਵੀ ਖੇੜਾ ਆ ਸਕਦਾ ਹੈ ਜੇ) ਮੇਰੇ (ਹਿਰਦੇ ਰੂਪ) ਘਰ ਵਿਚ ਪ੍ਰਭੂ-ਪਤੀ ਆ ਜਾਵੇ। (ਜਦ ਤਕ) ਪਤੀ ਘਰ ਨਹੀਂ ਆਉਂਦਾ, (ਤਦ ਤਕ) ਇਸਤਰੀ ਕਿਵੇਂ ਸੁਖ ਪਾ ਸਕਦੀ ਹੈ? ਵਿਯੋਗ ਦੇ ਤਨਾਉ ਕਰਕੇ ਸ਼ਰੀਰ ਛਿਜ ਰਿਹਾ ਹੈ। ਕੋਇਲ ਅੰਬ (ਦੇ ਬ੍ਰਿਛ) ਉਪਰ ਬੋਲਦੀ ਸੋਹਣੀ ਲਗਦੀ ਹੈ, (ਪਰ ਪਤੀ-ਵਿਯੋਗ ਦਾ) ਦੁਖ ਹਿਰਦੇ ਵਿਚ ਕਿਵੇਂ ਸਹਾਰਿਆ ਜਾਏ। ਫੁਲਾਂ ਨਾਲ ਲਦੀ ਹੋਈ ਡਾਲੀ ਉਪਰ ਭੌਰਾ ਭ੍ਰਮਣ ਕਰ ਰਿਹਾ ਹੈ, (ਉਸ ਨੂੰ ਵੇਖ ਕੇ) ਹੇ ਮੇਰੀ ਮਾਂ! (ਮੈਂ) ਕਿਵੇਂ ਜੀਵਾਂ, (ਅੰਦਰੋਂ ਅੰਦਰ) ਮਰ ਰਹੀ ਹਾਂ। ਨਾਨਕ (ਦਾ ਕਥਨ ਹੈ ਕਿ) ਜੇ ਜੀਵ-ਇਸਤਰੀ ਹਰਿ-ਪਤੀ ਨੂੰ (ਹਿਰਦੇ ਰੂਪ) ਘਰ ਵਿਚ ਪਾ ਲਵੇ, (ਤਾਂ) ਚੇਤਰ ਦੇ ਮਹੀਨੇ ਵਿਚ ਸਹਿਜ ਸੁਖ ਮਾਣ ਸਕਦੀ ਹੈ।੫।

ਵੈਸਾਖ (ਦਾ ਮਹੀਨਾ) ਚੰਗਾ ਹੈ (ਕਿਉਂਕਿ ਇਸ ਮਹੀਨੇ ਵਿਚ ਬ੍ਰਿਛਾਂ ਦੀਆਂ) ਸ਼ਾਖਾਵਾਂ (ਆਪਣਾ ਨਵਾਂ) ਸਰੂਪ ਧਾਰਦੀਆਂ ਹਨ। ਜੀਵ-ਇਸਤਰੀ (ਆਪਣੇ ਘਰ ਦੇ) ਦੁਆਰ ਉਪਰ ਪ੍ਰਭੂ-ਪਤੀ ਨੂੰ ਵੇਖਦੀ/ਉਡੀਕਦੀ ਹੋਈ (ਬੇਨਤੀ ਕਰਦੀ ਹੈ ਕਿ ਹੇ ਪ੍ਰਭੂ!) ਦਇਆ ਕਰਕੇ (ਮੇਰੇ ਹਿਰਦੇ ਰੂਪ) ਘਰ ਵਿਚ ਆਓ। ਹੇ ਪਿਆਰੇ! (ਮੇਰੇ ਹਿਰਦੇ ਰੂਪ) ਘਰ ਵਿਚ ਆਓ ਅਤੇ ਔਖੇ ਤਰੇ ਜਾ ਸਕਣ ਵਾਲੇ (ਭਵ-ਸਾਗਰ ਤੋਂ) ਤਾਰ ਲਵੋ। ਤੇਰੇ ਬਿਨਾ (ਮੇਰਾ) ਕੌਡੀ ਜਿਤਨਾ ਵੀ ਮੁੱਲ ਨਹੀਂ ਹੈ। (ਜੇ ਮੈਂ) ਤੈਨੂੰ ਚੰਗੀ ਲਗ ਜਾਵਾਂ (ਤਾਂ ਇਸ ਸੰਯੋਗੀ ਅਵਸਥਾ ਦੀ) ਕੀਮਤ ਕੌਣ ਪਾ ਸਕਦਾ ਹੈ? ਹੇ ਪ੍ਰੀਤਮ! (ਕ੍ਰਿਪਾ-ਪੂਰਵਕ ਗੁਰੂ ਤੈਨੂੰ) ਵੇਖ ਕੇ (ਫਿਰ ਮੈਨੂੰ) ਵਿਖਾ ਦੇਵੇ। (ਹੇ ਪ੍ਰਭੂ! ਮੈਂ ਤੈਨੂੰ) ਦੂਰ ਨਹੀਂ ਸਮਝਦੀ, (ਆਪਣੇ) ਹਿਰਦੇ ਵਿਚ ਵਸਿਆ ਮੰਨਦੀ ਹਾਂ ਅਤੇ ਹਰਿ ਦਾ ਠਿਕਾਣਾ ਪਛਾਣ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਵੈਸਾਖ (ਦੇ ਮਹੀਨੇ ਵਿਚ ਉਹ ਜੀਵ-ਇਸਤਰੀ) ਪ੍ਰਭੂ ਨੂੰ ਪ੍ਰਾਪਤ ਕਰ ਲੈਂਦੀ ਹੈ, (ਜਿਸ ਦੀ) ਸੁਰਤਿ ਸ਼ਬਦ ਵਿਚ (ਲਗ ਜਾਂਦੀ ਹੈ ਅਤੇ) ਮਨ ਪਤੀਜ ਜਾਂਦਾ ਹੈ।੬।

ਜੇਠ ਦਾ ਮਹੀਨਾ ਚੰਗਾ ਹੈ, (ਫਿਰ) ਪ੍ਰੀਤਮ ਕਿਉਂ ਵਿਸਰ ਜਾਏ? ਥਲ ਭਠ (*ਭਾਰ-ਭਾੜ*) ਵਾਂਗ (*ਸਰ*) ਤਪ ਰਹੇ ਹਨ, (ਉਦੋਂ) ਜੀਵ-ਇਸਤਰੀ (ਪ੍ਰਭੂ-ਪਤੀ ਅਗੇ) ਬੇਨਤੀ ਕਰਦੀ ਹੈ। ਜੀਵ-ਇਸਤਰੀ ਬੇਨਤੀ ਕਰਦੀ ਹੈ, (ਪ੍ਰਭੂ ਦੇ) ਗੁਣਾਂ ਨੂੰ ਯਾਦ ਕਰਦੀ ਹੈ। ਗੁਣ (ਇਸ ਲਈ) ਯਾਦ ਕਰਦੀ ਹੈ ਕਿ ਪ੍ਰਭੂ ਨੂੰ ਚੰਗੀ ਲਗ ਜਾਵਾਂ। (ਉਹ) ਵੈਰਾਗੀ ਸੱਚੇ ਮਹਲ ਵਿਚ ਰਹਿੰਦਾ ਹੈ। (ਜੇ ਉਹ) ਆਪਣੇ ਪਾਸ ਆਉਣ ਦੀ (ਆਗਿਆ) ਦੇਵੇ ਤਾਂ ਆ ਜਾਵਾਂ। ਜੀਵ-ਇਸਤਰੀ ਹਰਿ ਤੋਂ ਬਿਨਾ ਨਿਮਾਣੀ ਅਤੇ ਨਿਤਾਣੀ ਹੈ, (ਉਹ) ਕਿਵੇਂ (ਪ੍ਰਭੂ ਦੇ) ਮਹਲ ਦਾ ਸੁਖ ਪਾ ਸਕਦੀ ਹੈ? ਨਾਨਕ (ਦਾ ਕਥਨ ਹੈ ਕਿ) ਜੋ ਜੀਵ-ਇਸਤਰੀ ਜੇਠ (ਦੇ ਮਹੀਨੇ ਵਿਚ ਪ੍ਰਭੂ-ਪਤੀ ਦੀ) ਕ੍ਰਿਪਾ ਨਾਲ ਗੁਣਾਂ ਨੂੰ ਗ੍ਰਹਿਣ ਕਰਨ ਵਾਲੀ ਬਣ ਕੇ (ਉਸ) ਨੂੰ ਜਾਣ ਲੈਂਦੀ ਹੈ, (ਉਹ) ਉਸ (ਪ੍ਰਭੂ) ਵਰਗੀ ਹੀ ਹੋ ਜਾਂਦੀ ਹੈ।੭।

ਹਾੜ (ਦਾ ਮਹੀਨਾ) ਉਤਮ ਹੈ, ਸੂਰਜ ਆਕਾਸ਼ ਵਿਚ ਤਪਦਾ ਹੈ। ਧਰਤੀ (ਧੁਪ ਦਾ) ਦੁਖ ਸਹਿੰਦੀ ਹੈ, (ਸੂਰਜ ਜਲ ਨੂੰ) ਸੁਕਾ ਦਿੰਦਾ ਹੈ ਅਤੇ (ਧਰਤੀ) ਅਗਨੀ ਵਾਂਗ ਭਖਦੀ ਹੈ। (ਸੂਰਜ ਆਪਣੀ) ਅੱਗ ਨਾਲ ਪਾਣੀ (*ਰਸੁ*) ਨੂੰ ਸੁਕਾਉਂਦਾ ਹੈ, (ਜੀਵ-ਜੰਤ) ਧੁਖ ਧੁਖ ਕੇ ਮਰਦੇ ਹਨ, ਤਾਂ ਵੀ (ਸੂਰਜ ਆਪਣੀ) ਕਿਰਤ/ਕਰਤੱਵ ਨਹੀਂ ਛਡਦਾ। (ਜਦੋਂ ਸੂਰਜ ਦਾ) ਰਥ ਫਿਰਦਾ ਹੈ, ਤਾਂ ਜੀਵ-ਇਸਤਰੀ ਛਾਂ ਨੂੰ ਭਾਲਦੀ ਹੈ, (ਉਦੋਂ) ਬਾਰ (ਦੇ ਇਲਾਕੇ ਵਿਚ) ਬਿੰਡਾ (*ਟੀਡਾ*) ਵੀ ਟੀਂਟੀਂ ਕਰਦਾ ਹੈ। (ਜੀਵ-ਇਸਤਰੀ) ਔਗੁਣਾਂ (ਦੀ ਪੰਡ) ਬੰਨ੍ਹ ਕੇ ਚਲ ਪੈਂਦੀ ਹੈ, (ਉਸ ਨੂੰ) ਪਰਲੋਕ ਵਿਚ ਵੀ ਦੁਖ ਹੀ ਮਿਲਦਾ ਹੈ। ਸੁਖ ਉਸ (ਨੂੰ ਮਿਲਦਾ ਹੈ ਜੋ) ਸੱਚੇ (ਪ੍ਰਭੂ ਨੂੰ) ਚੇਤੇ ਕਰਦੀ ਹੈ। ਨਾਨਕ (ਦਾ ਕਥਨ ਹੈ ਕਿ) ਜਿਸ (ਜੀਵ-ਇਸਤਰੀ ਨੂੰ ਪ੍ਰਭੂ-ਪਤੀ ਨੇ ਸਿਮਰਨ ਵਾਲਾ) ਇਹ ਮਨ ਦਿੱਤਾ ਹੈ, (ਉਹ) ਜੀਵਨ ਅਤੇ ਮਰਨ (ਸਮੇਂ) ਪ੍ਰਭੂ ਦੇ ਨਾਲ ਹੀ ਰਹਿੰਦੀ ਹੈ।੮।

ਹੇ ਮਨ! ਸਾਵਣ (ਦੇ ਮਹੀਨੇ ਵਿਚ ਵਰਖਾ) ਰੁਤ ਆ ਗਈ ਹੈ, ਬਦਲ ਵਰ੍ਹ ਰਹੇ ਹਨ, (ਤੂੰ ਵੀ) ਆਨੰਦਿਤ ਹੋ ਜਾ। ਹੇ ਮਾਤਾ! ਮੈਨੂੰ ਮਨ ਅਤੇ ਤਨ ਵਿਚ ਪ੍ਰਭੂ-ਪਤੀ ਚੰਗਾ ਲਗਦਾ ਹੈ, (ਪਰ)

ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥੯॥

ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥
ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥
ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥
ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ॥
ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥
ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥੧੦॥

ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ॥
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥
ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥
ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥੧੧॥

ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ ॥
ਦੀਪਕੁ ਸਹਜਿ ਬਲੈ ਤਤਿ ਜਲਾਇਆ ॥
ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥
ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ॥
ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥
ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥੧੨॥

ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥
ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ॥
ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ ॥

ਪਤੀ ਤਾਂ ਪਰਦੇਸ ਨੂੰ ਗਏ ਹੋਏ ਹਨ। ਪਤੀ ਦੇ ਘਰ ਵਿਚ ਨ ਆਉਣ ਕਰਕੇ ਹੌਕਿਆਂ ਨਾਲ ਮਰ ਰਹੀ ਹਾਂ, (ਉਧਰ) ਖਿਜਲੀ ਚਮਕ ਕੇ ਡਰਾ ਰਹੀ ਹੈ। (ਮੈਨੂੰ) ਇਕਲੀ ਸੇਜ ਬਹੁਤ ਦੁਖਦਾਇਕ ਲਗ ਰਹੀ ਹੈ। (ਪਤੀ ਦੇ ਵਿਯੋਗ ਦਾ) ਦੁਖ ਮੌਤ ਵਰਗਾ ਹੋ ਗਿਆ ਹੈ। ਦਸੋ, ਪ੍ਰਭੂ-ਪਤੀ ਤੋਂ ਬਿਨਾ, ਨੀਂਦਰ ਅਤੇ ਭੁਖ ਕਿਵੇਂ ਲਗ ਸਕਦੀ ਹੈ? (ਜਦ ਕਿ) ਕਪੜਾ ਵੀ ਸ਼ਰੀਰ ਨੂੰ ਸੁਖਾਉਂਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਉਹ ਜੀਵ-ਇਸਤਰੀ ਸੋਹਾਗਣ ਹੈ, (ਜੋ) ਪਤੀ ਨੂੰ ਸਮਰਪਿਤ ਹੋ ਜਾਂਦੀ ਹੈ।੯।

ਭਾਦੋਂ (ਦੇ ਮਹੀਨੇ ਵਿਚ ਜੀਵ-ਇਸਤਰੀ) ਭਰਮਾਂ ਵਿਚ ਭੁਲੀ ਹੋਈ ਹੈ। ਭਰ-ਜੁਆਨੀ ਵਿਚ (ਪਤੀ ਦਾ ਸੰਯੋਗ ਨ ਹੋਣ ਕਰਕੇ) ਪਛਤਾਉਂਦੀ ਹੈ। ਵਰਖਾ ਦੀ ਰੁਤ ਵਿਚ ਜਲ ਥਲ ਪਾਣੀ ਨਾਲ ਭਰੇ ਹੋਏ ਹਨ, ਮੌਜ ਮਾਣਨ ਵਾਲੀ (ਸਥਿਤੀ) ਹੈ। ਵਰਖਾ ਹੋ ਰਹੀ ਹੈ, ਰਾਤ ਕਾਲੀ ਹੈ, ਜੀਵ-ਇਸਤਰੀ ਕਿਵੇਂ ਸੁਖੀ ਹੋ ਸਕਦੀ ਹੈ? (ਜਦੋਂ) ਡੱਡੂ ਅਤੇ ਮੋਰ ਬੋਲਦੇ ਹੋਣ, ਪਪੀਹਾ ਵੀ 'ਪ੍ਰਿਉ ਪ੍ਰਿਉ' ਉਚਰਦਾ ਹੋਵੇ, (ਉਦੋਂ ਇਉਂ ਲਗਦਾ ਹੈ ਜਿਵੇਂ) ਸੱਪ (*ਭੁਇਅੰਗਮ*) ਡਸਦੇ ਫਿਰਦੇ ਹੋਣ। ਨਕੋ ਨਕ (ਜਲ ਨਾਲ) ਭਰੇ ਹੋਏ ਸਰੋਵਰ (*ਸਾਇਰ*) ਮਾਨੋ ਮੱਛਰ ਡੰਗ ਮਾਰਦੇ ਹੋਣ, ਪ੍ਰਭੂ-ਪਤੀ ਤੋਂ ਬਿਨਾ (ਜੀਵ-ਇਸਤਰੀ ਭਲਾ) ਕਿਵੇਂ ਸੁਖ ਪਾ ਸਕਦੀ ਹੈ। ਨਾਨਕ (ਦਾ ਕਥਨ ਹੈ ਕਿ) ਆਪਣੇ ਗੁਰੂ ਨੂੰ ਪੁਛ ਕੇ ਚਲਾਂਗੀ; ਜਿਥੇ ਪ੍ਰਭੂ ਹੈ, ਉਥੇ ਹੀ ਜਾਣਾ ਚਾਹੀਦਾ ਹੈ।੧੦।

ਅਸੂ (ਦੇ ਮਹੀਨੇ ਵਿਚ) ਹੇ ਪ੍ਰਭੂ-ਪਤੀ! (ਮੇਰੇ ਹਿਰਦੇ ਵਿਚ) ਆਓ, ਜੀਵ-ਇਸਤਰੀ ਝੂਰ ਝੂਰ ਕੇ ਮਰ ਰਹੀ ਹੈ। ਤਾਂ ਹੀ ਮਿਲਿਆ ਜਾ ਸਕਦਾ ਹੈ (ਜੇ) ਪ੍ਰਭੂ ਆਪ ਨਾਲ ਮਿਲਾ ਲਏ, (ਪਰ ਜੀਵ-ਇਸਤਰੀ) ਦ੍ਵੈਤ-ਭਾਵ ਵਿਚ ਖੁੰਝੀ ਹੋਈ ਹੈ। (ਜਦ ਜੀਵ-ਇਸਤਰੀ) ਝੂਠ ਵਿਚ ਖੁਆਰ ਹੋਈ, ਤਦ ਹੀ ਪ੍ਰਭੂ-ਪਤੀ ਨੇ ਤਿਆਗ ਦਿੱਤੀ। ਕਾਹੀ ਅਤੇ ਸਰਕੜੇ ਨੂੰ (ਚਿੱਟੇ) ਫੁਲ ਲਗ ਗਏ ਹਨ, (ਉਸੇ ਤਰ੍ਹਾਂ ਜੀਵ-ਇਸਤਰੀ ਦੇ ਵਾਲ ਚਿਟੇ ਹੋ ਗਏ ਹਨ)। ਪਹਿਲਾਂ ਗਰਮੀ (ਅਰਥਾਤ ਜਵਾਨੀ) ਦੀ ਰੁਤ (ਕਟੀ ਹੈ), ਹੁਣ ਸਰਦੀ ਅਰਥਾਤ ਬਿਰਧਾਵਸਥਾ ਦੀ ਰੁਤ ਆ ਗਈ ਹੈ। (ਪ੍ਰਭੂ ਦੇ) ਇਸ ਚਰਿਤ੍ਰ ਨੂੰ ਵੇਖ ਕੇ ਮਨ ਡੋਲ ਰਿਹਾ ਹੈ। ਹਰ ਪਾਸੇ ਸ਼ਾਖਾਂ ਹਰੀਆਂ ਹੋ ਰਹੀਆਂ ਹਨ, ਹਰਿਆਵਲ (ਸਰਬਤ੍ਰ ਪਸਰੀ ਹੋਈ ਹੈ)। (ਇਸ ਕਰਕੇ ਅਹਿਸਾਸ ਹੁੰਦਾ ਹੈ ਕਿ ਜੋ) ਸਹਿਜ ਨਾਲ ਪਕਦਾ ਹੈ, ਉਹ ਮਿਠਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਅਸੂ ਦੇ ਮਹੀਨੇ ਵਿਚ ਆ ਮਿਲੋ, (ਕਿਉਂਕਿ) ਹੁਣ ਸਤਿਗੁਰੂ ਵਿਚੋਲਾ ਬਣ ਗਿਆ ਹੈ।੧੧।

ਕਤਕ (ਦੇ ਮਹੀਨੇ ਵਿਚ ਜੀਵ-ਇਸਤਰੀ ਨੇ) ਕੀਤੇ ਹੋਏ ਕਰਮਾਂ (ਦਾ ਉਹੀ ਫਲ) ਪਾਇਆ ਹੈ ਜੋ ਪ੍ਰਭੂ ਨੂੰ ਚੰਗਾ ਲਗਿਆ ਹੈ। (ਉਹ) ਦੀਪਕ ਸਹਿਜ ਭਾਵ ਨਾਲ ਬਲਦਾ ਹੈ (ਜੋ) ਤੱਤ੍ਵ-ਗਿਆਨ ਨਾਲ ਜਲਾਇਆ ਜਾਂਦਾ ਹੈ। (ਜਿਸ ਦੇ ਹਿਰਦੇ ਰੂਪ) ਦੀਪਕ ਵਿਚ ਪ੍ਰੇਮ (*ਰਸ*) ਦਾ ਤੇਲ ਹੋਵੇ, (ਉਸ) ਜੀਵ-ਇਸਤਰੀ ਦਾ ਪ੍ਰਭੂ-ਪਤੀ ਨਾਲ ਮੇਲ ਹੁੰਦਾ ਹੈ, (ਤਦ) ਜੀਵ-ਇਸਤਰੀ ਉਤਸਾਹ ਨਾਲ ਪ੍ਰਸੰਨ ਹੁੰਦੀ ਹੈ। ਔਗੁਣਾਂ ਨਾਲ ਮਾਰੀ ਹੋਈ ਜੀਵ-ਇਸਤਰੀ ਨ (ਜੀਵਿਤ ਭਾਵ ਨਾਲ) ਮਰਦੀ ਹੈ ਅਤੇ ਨ ਹੀ ਸਫਲ-ਮਨੋਰਥ ਹੁੰਦੀ ਹੈ। (ਜੇ) ਗੁਣਾਂ ਨਾਲ ਮਾਰੀ ਜਾਏ ਤਾਂ ਹੀ (ਸਹੀ ਅਰਥਾਂ ਵਿਚ) ਮਰਦੀ ਹੈ। (ਜਿਨ੍ਹਾਂ ਨੂੰ ਪਰਮਾਤਮਾ) ਨਾਮ ਅਤੇ ਭਗਤੀ ਬਖ਼ਸ਼ਦਾ ਹੈ, (ਉਹੀ ਹਿਰਦੇ ਰੂਪ) ਆਪਣੇ ਘਰ ਵਿਚ ਸਥਿਤ ਹੋ ਜਾਂਦੇ ਹਨ ਅਤੇ ਹਮੇਸ਼ਾ ਉਨ੍ਹਾਂ ਦੀ (ਮਿਲਣ ਦੀ) ਤਾਂਘ ਬਣੀ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਆਪਣੇ) ਦੁਆਰ ਦੇ ਕਿਵਾੜ ਖੋਲ੍ਹ ਕੇ (ਮੈਨੂੰ) ਮਿਲੋ (ਕਿਉਂਕਿ ਵਿਯੋਗ ਅਵਸਥਾ ਵਿਚ) ਇਕ ਘੜੀ ਵੀ ਛੇ ਮਹੀਨਿਆਂ ਜਿੰਨੀ ਲਗਦੀ ਹੈ।੧੨।

(ਉਸ ਜੀਵ-ਇਸਤਰੀ ਲਈ) ਮਘਰ ਦਾ ਮਹੀਨਾ ਚੰਗਾ ਹੈ (ਜਿਸ ਦੇ) ਹਿਰਦੇ ਵਿਚ ਹਰਿ ਦੇ ਗੁਣ ਸਮਾ ਜਾਂਦੇ ਹਨ। ਗੁਣਵਾਨ ਜੀਵ-ਇਸਤਰੀ (ਪ੍ਰਭੂ-ਪਤੀ ਦੇ) ਗੁਣਾਂ ਨੂੰ ਯਾਦ ਕਰਦੀ ਹੈ (ਅਤੇ ਕਹਿੰਦੀ ਹੈ—) ਮੈਨੂੰ ਸਦਾ ਸਦੀਵੀ ਪਤੀ ਪਿਆਰਾ ਲਗਦਾ ਹੈ। (ਮੇਰਾ ਪਤੀ) ਸਥਾਈ, ਸਮਝਦਾਰ, ਸੂਝਵਾਨ ਅਤੇ ਸਿਰਜਨਹਾਰ ਹੈ, (ਜਦਕਿ) ਸਾਰਾ ਜਗਤ ਚਲਾਇਮਾਨ ਹੈ। (ਪ੍ਰਭੂ ਦਾ) ਗਿਆਨ,

ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥
ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥
ਨਾਨਕ ਸਾਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥੧੩॥

ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ॥
ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥
ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ ॥
ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥
ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥
ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥੧੪॥

ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥
ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥
ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ॥
ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥
ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥
ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥੧੫॥

ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥
ਅਨਦਿਨੁ ਰਹਸੁ ਭਇਆ ਆਪੁ ਗਵਾਇਆ ॥
ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥
ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥
ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥੧੬॥

ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥

ਧਿਆਨ ਅਤੇ ਗੁਣ ਹਿਰਦੇ ਵਿਚ ਸਮਾਏ ਹੋਏ ਤਦ ਹੀ ਚੰਗੇ ਲਗਦੇ ਹਨ (ਜੇ) ਪ੍ਰਭੂ ਨੂੰ ਭਾਉਂਦੇ ਹੋਣ। ਕਵੀਆਂ ਤੋਂ ਰਾਮ-ਨਾਮ ਸੰਬੰਧੀ ਗੀਤ, ਨਾਦ, ਕਬਿਤ ਸੁਣਨ ਨਾਲ (ਸੰਸਾਰਿਕ) ਦੁਖ ਦੂਰ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਜੀਵ ਇਸਤਰੀ ਪ੍ਰਭੂ-ਪਤੀ ਨੂੰ ਪਿਆਰੀ ਲਗਦੀ ਹੈ (ਜੋ) ਪ੍ਰਭੂ ਅਗੇ ਹਿਰਦੇ ਦੀ (ਭੀਤਰੀ) ਭਗਤੀ ਕਰਦੀ ਹੈ।੧੩।

ਪੋਹ (ਦੇ ਮਹੀਨੇ) ਵਿਚ ਕੋਰਾ (*ਤੁਖਾਰੁ*) ਪੈਂਦਾ ਹੈ ਅਤੇ ਵਣ (ਬਿਛ) ਅਤੇ ਘਾਹ ਦੇ ਰਸ ਨੂੰ ਸੁਕਾ ਦਿੰਦਾ ਹੈ। (ਹੇ ਪ੍ਰਭੂ-ਪਤੀ! ਤੁਸੀਂ) ਕਿਉਂ ਨਹੀਂ ਆਉਂਦੇ (ਅਤੇ ਮੇਰੇ) ਮਨ, ਤਨ ਤੇ ਮੁਖ ਵਿਚ (ਕਿਉਂ ਨਹੀਂ) ਵਸਦੇ? ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲ਼ਾ (ਪ੍ਰਭੂ ਜਿਸ ਸਾਧਕ ਦੇ) ਮਨ ਅਤੇ ਤਨ ਵਿਚ ਵਿਆਪਕ ਹੋ ਰਿਹਾ ਹੁੰਦਾ ਹੈ, (ਉਹ) ਗੁਰੂ ਦੇ ਸ਼ਬਦ ਦੁਆਰਾ ਆਨੰਦ ਮਾਣਦਾ ਹੈ। ਅੰਡਜ, ਜੇਰਜ, ਸੇਤਜ ਅਤੇ ਉਤਭਿਜ (ਨਾਂ ਦੀਆਂ ਚੌਹਾਂ ਖਾਣੀਆਂ ਦੇ) ਹਰ ਇਕ (ਜੀਵ) ਦੇ ਹਿਰਦੇ ਵਿਚ (ਪ੍ਰਭੂ ਦੀ) ਜੋਤਿ ਸਮਾਈ ਹੋਈ ਹੈ। ਹੇ ਦਇਆ ਦੇ ਸੁਆਮੀ! ਹੇ ਦਾਤਾਰ! (ਮੈਨੂੰ ਆਪਣਾ) ਦਰਸ਼ਨ ਦਿਓ, (ਮੈਨੂੰ ਅਜਿਹੀ) ਮਤਿ ਦਿਓ ਕਿ (ਮੈਂ ਸ੍ਰੇਸ਼ਠ ਆਤਮਿਕ) ਅਵਸਥਾ ਪ੍ਰਾਪਤ ਕਰ ਸਕਾਂ। ਨਾਨਕ (ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਦਾ) ਹਰਿ ਨਾਲ ਪ੍ਰੇਮ ਪਿਆ ਹੈ (ਉਹ) ਰਸਿਕ (ਪਤੀ) ਦੇ ਪ੍ਰੇਮ-ਰਸ ਨੂੰ ਮਾਣਦੀ ਹੈ।੧੪।

ਮਾਘ (ਦੇ ਮਹੀਨੇ ਵਿਚ ਜੋ ਜੀਵ-ਇਸਤਰੀ ਬਾਹਰ ਦੀ ਥਾਂ ਆਪਣੇ) ਹਿਰਦੇ ਵਿਚ ਹੀ ਤੀਰਥ ਨੂੰ ਪਛਾਣ ਲੈਂਦੀ ਹੈ, (ਉਹ) ਪਵਿਤਰ ਹੋ ਜਾਂਦੀ ਹੈ। (ਉਸ ਨੂੰ) ਸੱਜਣ (ਪ੍ਰਭੂ) ਸਹਿਜ ਹੀ ਮਿਲ ਪੈਂਦਾ ਹੈ (ਅਤੇ ਉਹ) ਗੁਣ ਗ੍ਰਹਿਣ ਕਰਕੇ (ਪ੍ਰਭੂ-ਪਤੀ) ਵਿਚ ਹੀ ਸਮਾ ਜਾਂਦੀ ਹੈ। ਹੇ ਸੁੰਦਰ ਸਰੂਪ ਪ੍ਰੀਤਮ ਪ੍ਰਭੂ! ਸੁਣ, (ਮੈਂ ਤੇਰੇ) ਗੁਣ ਹਿਰਦੇ ਵਿਚ (ਧਾਰਣ ਕਰ ਲਏ ਹਨ, ਹੁਣ ਜੇ) ਤੈਨੂੰ ਚੰਗੀ ਲਗਾਂ, (ਤਾਂ ਮੇਰੇ ਲਈ ਇਹੀ) ਸਰੋਵਰ ਵਿਚ ਇਸ਼ਨਾਨ ਕਰਨ ਤੁੱਲ ਹੈ। (ਇਸ ਵਿਚ ਹੀ) ਗੰਗਾ, ਯਮੁਨਾ, ਤ੍ਰਿਵੇਣੀ ਸੰਗਮ ਅਤੇ ਸਤ ਸਮੁੰਦਰ ਆਦਿ ਸਮਾ ਜਾਂਦੇ ਹਨ। (ਜਿਸ ਸਾਧਕ ਨੇ) ਹਰ ਇਕ ਯੁਗ ਵਿਚ ਇਕੋ ਪਰਮੇਸ਼ਵਰ ਨੂੰ ਪਛਾਣਿਆ ਹੈ, (ਉਸ ਨੇ ਸਮਝੋ ਸਭ) ਪੁੰਨ, ਦਾਨ ਅਤੇ ਪੂਜਾ (ਕਰ ਲਈ ਹੈ)। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਮਾਘ ਵਿਚ ਹਰਿ ਦੇ ਜਪ ਦਾ ਮਹਾ ਰਸ (ਪੀ ਲਿਆ ਹੈ, ਉਸ ਨੇ ਮਾਨੋ) ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ।੧੫।

ਫਗਣ (ਦੇ ਮਹੀਨੇ) ਵਿਚ (ਜਿਸ ਜੀਵ-ਇਸਤਰੀ ਨੂੰ ਪ੍ਰਭੂ ਦਾ) ਪ੍ਰੇਮ ਚੰਗਾ ਲਗਿਆ ਹੈ, (ਉਸ ਦਾ) ਮਨ ਆਨੰਦਿਤ ਹੋ ਗਿਆ ਹੈ। (ਜਿਸ ਜੀਵ-ਇਸਤਰੀ ਨੇ) ਆਪਾ-ਭਾਵ ਖ਼ਤਮ ਕਰ ਦਿੱਤਾ ਹੈ, (ਉਸ ਨੂੰ) ਹਰ ਰੋਜ਼ ਖੇੜੇ ਦੀ ਸਥਿਤੀ ਪ੍ਰਾਪਤ ਰਹਿੰਦੀ ਹੈ। ਜਦ (ਪ੍ਰਭੂ-ਪਤੀ ਨੂੰ ਜੀਵ-ਇਸਤਰੀ) ਚੰਗੀ ਲਗਦੀ ਹੈ, (ਤਾਂ ਉਸ ਦੇ) ਮਨ ਦਾ ਮੋਹ ਦੂਰ ਹੋ ਜਾਂਦਾ ਹੈ; (ਫਿਰ ਬੇਨਤੀ ਕਰਦੀ ਹੈ ਕਿ) ਕ੍ਰਿਪਾ ਕਰਕੇ (ਮੇਰੇ ਹਿਰਦੇ ਰੂਪ) ਘਰ ਵਿਚ ਆਓ। ਪ੍ਰੀਤਮ ਤੋਂ ਬਿਨਾ ਬਹੁਤ ਵੇਸ (ਅਰਥਾਤ ਸਾਜ-ਸ਼ਿੰਗਾਰ) ਕਰਨ 'ਤੇ ਵੀ (ਈਸ਼ਵਰੀ) ਮਹਲ ਵਿਚ ਠਿਕਾਣਾ ਨਹੀਂ ਲਭਦਾ। (ਜਿਸ ਨੂੰ) ਪ੍ਰਭੂ ਨੇ ਪਸੰਦ ਕਰ ਲਿਆ, (ਉਹ ਜੀਵ-ਇਸਤਰੀ ਮਾਨੋ) ਹਾਰ, ਡੋਰ, ਰਸ, ਰੇਸ਼ਮੀ ਬਸਤ੍ਰ ਆਦਿ ਨਾਲ ਸ਼ਿੰਗਾਰੀ ਗਈ। ਨਾਨਕ (ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਨੂੰ ਪ੍ਰਭੂ ਨੇ) ਗੁਰੂ ਦੁਆਰਾ ਆਪਣੇ ਨਾਲ ਮਿਲਾ ਲਿਆ, (ਉਸ) ਜੀਵ-ਇਸਤਰੀ ਨੇ (ਆਪਣੇ) ਹਿਰਦੇ ਵਿਚ ਪ੍ਰਭੂ-ਪਤੀ ਪ੍ਰਾਪਤ ਕਰ ਲਿਆ।੧੬।

(ਜਿਸ ਜੀਵ-ਇਸਤਰੀ ਨੂੰ) ਸਹਿਜ ਸਥਿਤੀ ਵਿਚ ਸੱਚਾ (ਪ੍ਰਭੂ-ਪਤੀ) ਆ ਮਿਲਦਾ ਹੈ, (ਉਸ ਲਈ) ਬਾਰ੍ਹਾਂ ਮਹੀਨੇ, ਰੁਤਾਂ, ਥਿਤਾਂ, ਵਾਰ, ਘੜੀਆਂ, ਮਹੂਰਤਾਂ, ਪਲ (ਸਭ) ਚੰਗੇ ਹੋ ਜਾਂਦੇ ਹਨ। (ਜਦ) ਪਿਆਰਾ ਪ੍ਰਭੂ ਮਿਲ ਪੈਂਦਾ ਹੈ, (ਤਾਂ ਜੀਵ-ਇਸਤਰੀ ਦੇ ਸਾਰੇ) ਕਾਰਜ ਸਵਾਰ ਦਿੰਦਾ ਹੈ, ਕਰਤਾ (ਪ੍ਰਭੂ) ਸਭ ਕੁਝ ਜਾਣਦਾ ਹੈ। ਜਿਸ (ਪ੍ਰਭੂ ਨੇ ਜੀਵ-ਇਸਤਰੀ ਨੂੰ) ਸ਼ਿੰਗਾਰਿਆ ਹੈ, ਉਸ ਨੂੰ (ਉਹ) ਪਿਆਰੀ ਲਗਦੀ ਹੈ, (ਪ੍ਰਭੂ ਨਾਲ) ਸੰਯੋਗ ਹੋਣ 'ਤੇ ਆਨੰਦ ਮਾਣਦੀ ਹੈ। ਜਦ ਪ੍ਰਭੂ ਪਤੀ

ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥
ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥੧੭॥੧॥

ਤੁਖਾਰੀ ਮਹਲਾ ੧ ॥
ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ ॥
ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ ॥
ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ ॥
ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ ॥
ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ ॥
ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥੧॥

ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ ॥
ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ ॥
ਰਾਖਹੁ ਖੇਤੀ ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ ॥
ਜਮ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ ॥
ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ ॥
ਨਾਨਕ ਮੂਰਖੁ ਅਜਹੁ ਨ ਚੇਤੈ ਕਿਵ ਦੂਜੈ ਸੁਖੁ ਪਾਵਏ ॥੨॥

ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ ॥
ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ ॥
ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ ॥
ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ ॥
ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ ॥
ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ॥੩॥

ਚਉਥਾ ਪਹਰੁ ਭਇਆ ਦਉਤੁ ਬਿਹਾਗੈ ਰਾਮ ॥
ਤਿਨ ਘਰੁ ਰਾਖਿਅੜਾ ਜੁੋ ਅਨਦਿਨੁ ਜਾਗੈ ਰਾਮ ॥
ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ ॥
ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ ॥
ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮ ਸੇ ॥
ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ ॥੪॥

(ਜੀਵ-ਇਸਤਰੀ ਨੂੰ) ਮਾਣਦਾ ਹੈ (ਤਾਂ) ਹਿਰਦੇ ਰੂਪ ਸੇਜ ਸ਼ੋਭਾਸ਼ਾਲੀ ਹੋ ਜਾਂਦੀ ਹੈ ਅਤੇ ਗੁਰੂ ਦੁਆਰਾ ਮਸਤਕ ਉਪਰ ਭਾਗ (ਜਾਗ ਪੈਂਦਾ ਹੈ)। ਨਾਨਕ (ਦਾ ਕਥਨ ਹੈ ਕਿ ਉਹ ਜੀਵ-ਇਸਤਰੀ) ਦਿਨ-ਰਾਤ ਪ੍ਰੀਤਮ ਨੂੰ ਮਾਣਦੀ ਹੈ। (ਉਸ ਨੂੰ) ਪ੍ਰਭੂ-ਪਤੀ ਵਜੋਂ ਸਥਾਈ ਸੋਹਾਗ (ਪ੍ਰਾਪਤ ਹੋ ਜਾਂਦਾ ਹੈ)।੧੭।੧।

**ਤੁਖਾਰੀ ਮਹਲਾ ੧**

ਹੇ ਸੁੰਦਰ ਨੈਣਾਂ ਵਾਲੀ (ਜੀਵ-ਇਸਤਰੀਏ! ਜੀਵਨ ਦੇ) ਪਹਿਲੇ ਪਹਿਰ ਵਿਚ (ਉਮਰ ਰੂਪ) ਰਾਤ ਹਨੇਰੀ (ਅਰਥਾਤ ਅਗਿਆਨਤਾ ਵਾਲੀ) ਹੁੰਦੀ ਹੈ। ਹੇ ਮਰ ਜਾਣੀਏ! (ਆਪਣੇ ਜੀਵਨ ਰੂਪ) ਸੌਦੇ ਨੂੰ (ਸੰਭਾਲ ਕੇ) ਰਖ, (ਸੰਸਾਰ ਤੋਂ ਜਾਣ ਦੀ ਹਰ ਇਕ ਦੀ) ਵਾਰੀ ਆਉਂਦੀ ਹੈ। (ਜਦੋਂ) ਵਾਰੀ ਆਉਂਦੀ ਹੈ (ਤਦ ਅਗਿਆਨਤਾ ਵਿਚ ਸੁਤੀ ਹੋਈ ਜੀਵ-ਇਸਤਰੀ ਨੂੰ) ਕੌਣ ਜਗਾਵੇ? ਸੁਤੀ ਹੋਈ ਦਾ ਰਸ ਜਮ ਚੂਸ ਲੈਂਦਾ ਹੈ। (ਅਗਿਆਨਤਾ ਰੂਪ) ਹਨੇਰੀ (ਜੀਵਨ ਰੂਪ) ਰਾਤ ਵਿਚ ਤੇਰੀ ਕੀ ਪ੍ਰਤਿਸ਼ਠਾ ਹੈ, (ਜਦ ਕਾਮ ਆਦਿ ਵਿਕਾਰ ਰੂਪ) ਚੋਰ ਪੈਂਦੇ ਹਨ, (ਤਾਂ ਤੇਰੇ ਹਿਰਦੇ ਰੂਪ) ਘਰ ਨੂੰ ਲੁਟ ਲੈਂਦੇ ਹਨ। ਨਾਨਕ (ਦਾ ਕਥਨ ਹੈ ਕਿ) ਹੇ ਰਖਿਆ ਕਰਨ ਵਾਲੇ! ਹੇ ਅਗਮ! ਹੇ ਅਪਾਰ (ਪ੍ਰਭੂ)! ਮੇਰੀ ਬੇਨਤੀ ਸੁਣ, ਮੂਰਖ (ਮਨੁੱਖ) ਕਦੇ ਵੀ (ਪਰਮਾਤਮਾ ਨੂੰ) ਚੇਤੇ ਨਹੀਂ ਕਰਦਾ, (ਫਿਰ ਜੀਵਨ ਰੂਪ) ਹਨੇਰੀ ਰਾਤ ਵਿਚ (ਉਸ ਨੂੰ) ਕੀ ਸਮਝ ਆਏ?।੧।

ਹੇ ਅਚੇਤ (ਜੀਵ-ਇਸਤਰੀਏ! ਤੇਰੀ ਜੀਵਨ ਰੂਪ ਰਾਤ ਦਾ) ਦੂਜਾ ਪਹਿਰ ਹੋ ਗਿਆ ਹੈ, (ਇਸ ਲਈ) ਸਚੇਤ ਹੋ ਜਾ। ਹੇ ਮੋਈਏ! (ਆਪਣਾ) ਸੌਦਾ (ਸੰਭਾਲ ਕੇ) ਰਖ, (ਤੇਰੇ ਗੁਣਾਂ ਦੀ) ਖੇਤੀ ਖਾਈ ਜਾ ਰਹੀ ਹੈ। ਹਰਿ ਗੁਰੂ ਨਾਲ ਪ੍ਰੇਮ ਪਾ ਕੇ (ਆਪਣੀ) ਖੇਤੀ ਬਚਾ ਲੈ, ਸਚੇਤ ਅਵਸਥਾ ਵਿਚ ਚੋਰ ਨਹੀਂ ਲਗਦੇ। (ਇਸ ਤਰ੍ਹਾਂ ਕਰਨ ਨਾਲ ਤੂੰ) ਜਮ ਦੇ ਰਸਤੇ ਉਪਰ ਨਹੀਂ ਜਾਵੇਂਗੀ, ਨ ਦੁਖ ਪਾਵੇਂਗੀ, ਜਮ ਦਾ ਡਰ ਅਤੇ (ਹੋਰ) ਭੈ ਦੂਰ ਹੋ ਜਾਣਗੇ। (ਜੋ ਜੀਵ-ਇਸਤਰੀ) ਗੁਰੂ ਦੀ ਮਤਿ ਦੁਆਰਾ ਮਨ ਅਤੇ ਮੁਖ ਰਾਹੀਂ ਸਤਿਸਰੂਪ (ਪ੍ਰਭੂ) ਨੂੰ ਧਿਆਉਂਦੀ ਹੈ (ਉਸ ਦੇ ਹਿਰਦੇ ਵਿਚ) ਸੂਰਜ ਅਤੇ ਚੰਦ੍ਰਮਾ (ਅਰਥਾਤ ਗਿਆਨ ਅਤੇ ਸ਼ਾਂਤੀ) ਦੇ ਦੀਪਕ ਜਗ ਪੈਂਦੇ ਹਨ। ਨਾਨਕ (ਦਾ ਕਥਨ ਹੈ ਕਿ) ਮੂਰਖ (ਜੀਵ-ਇਸਤਰੀ ਅਜੇ ਵੀ) (ਪ੍ਰਭੂ ਨੂੰ) ਚੇਤੇ ਨਹੀਂ ਕਰਦੀ, ਦ੍ਵੈਤ-ਭਾਵ ਵਿਚ ਕਿਵੇਂ ਸੁਖ ਪਾ ਸਕਦੀ ਹੈ?।੨।

(ਜੀਵਨ ਦੀ ਰਾਤ ਦਾ) ਤੀਜਾ ਪਹਿਰ ਹੋ ਗਿਆ ਹੈ, (ਜੀਵ-ਇਸਤਰੀ ਨੂੰ) ਨੀਂਦਰ ਨੇ ਦਬਿਆ ਹੋਇਆ ਹੈ। (ਜੀਵ) ਮਾਇਆ, ਪੁੱਤਰ, ਇਸਤਰੀ ਦੇ ਦੁਖ ਵਿਚ ਸੰਤਪਿਤ ਹੋ ਰਿਹਾ ਹੈ। ਮਾਇਆ, ਪੁੱਤਰ, ਇਸਤਰੀ ਅਤੇ ਜਗਤ (ਜੀਵ ਰੂਪ ਪੰਛੀ ਨੂੰ) ਪਿਆਰੇ ਲਗਦੇ ਹਨ। (ਉਹ ਜਿਉਂ ਜਿਉਂ ਭੋਗਾਂ ਦੀ) ਚੋਗ ਚੁਗਦਾ ਹੈ, ਨਿਤ ਫਸਦਾ ਰਹਿੰਦਾ ਹੈ। (ਜੇ) ਨਾਮ ਦੀ ਆਰਾਧਨਾ ਕਰੇ, ਤਾਂ (ਜੀਵ-ਇਸਤਰੀ) ਸੁਖ ਪਾਉਂਦੀ ਹੈ ਅਤੇ ਗੁਰੂ ਦੀ ਮਤਿ ਕਰਕੇ ਕਾਲ ਨਹੀਂ ਪਕੜਦਾ। ਜੰਮਣ ਮਰਨ ਅਤੇ ਕਾਲ (ਪਿਛਾ) ਨਹੀਂ ਛਡਦੇ, ਬਿਨਾ ਨਾਮ ਜਪੇ ਦੁਖੀ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ) ਹੇ ਲੋਕੋ! (ਰਾਤ ਦੇ) ਤੀਜੇ ਪਹਿਰ ਵਿਚ (ਜੀਵ-ਇਸਤਰੀ) ਤ੍ਰਿਗੁਣੀ ਮਾਇਆ ਦੇ ਮੋਹ ਵਿਚ ਸੁਤੀ ਰਹਿੰਦੀ ਹੈ।੩।

(ਜੀਵਨ ਰੂਪ ਰਾਤ ਦਾ) ਚੌਥਾ ਪਹਿਰ ਗੁਜ਼ਰ ਰਿਹਾ ਹੈ, ਸੂਰਜ (*ਬਿਹਾਗੈ*) ਦਾ ਪ੍ਰਕਾਸ਼ (*ਦਉਤੁ*) ਹੋ ਰਿਹਾ ਹੈ। ਉਨ੍ਹਾਂ ਨੇ (ਆਪਣਾ) ਘਰ ਬਚਾ ਲਿਆ ਹੈ ਜੋ ਹਰ ਰੋਜ਼ ਜਗਦੇ ਰਹੇ ਹਨ। (ਜੋ) ਗੁਰੂ ਦਾ ਉਪਦੇਸ਼ ਲੈ ਕੇ ਜਾਗਦੇ ਹੋਏ ਨਾਮ ਵਿਚ ਲਗੇ ਰਹੇ ਹਨ, ਉਨ੍ਹਾਂ ਦੀ (ਜੀਵਨ ਰੂਪ) ਰਾਤ ਸੁਖ-ਪੂਰਵਕ ਲੰਘਦੀ ਹੈ। (ਜੋ) ਗੁਰੂ ਦੇ ਸ਼ਬਦ ਨੂੰ ਕਮਾਉਂਦੇ ਹਨ, (ਉਹ ਫਿਰ) ਜਨਮ (ਮਰਨ ਦੇ ਚੱਕਰ ਵਿਚ) ਨਹੀਂ ਪੈਂਦੇ, ਉਨ੍ਹਾਂ ਦਾ ਹਰਿ ਪ੍ਰਭੂ ਸਾਥੀ ਹੁੰਦਾ ਹੈ। (ਜੀਵਨ ਦੇ ਚੌਥੇ ਪਹਿਰ ਵਿਚ) ਹੱਥ ਕੰਬਦੇ ਹਨ, ਪੈਰ ਅਤੇ ਸ਼ਰੀਰ ਕੰਬਦੇ ਹਨ, ਅੱਖਾਂ ਦੀ ਰੌਸ਼ਨੀ ਘਟ ਜਾਂਦੀ ਹੈ ਅਤੇ ਸ਼ਰੀਰ ਸੁਆਹ ਵਰਗਾ ਲਗਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਨਾਮ ਦੇ ਮਨ ਵਿਚ ਵਸਣ ਤੋਂ ਬਿਨਾ (ਜੀਵ) ਚੌਹਾਂ ਯੁਗਾਂ ਵਿਚ ਦੁਖੀ ਰਹਿੰਦਾ ਹੈ।੪।

ਖੁਲੀ ਗੰਠਿ ਉਠੋ ਲਿਖਿਆ ਆਇਆ ਰਾਮ ॥
ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ ॥
ਬੰਧਿ ਚਲਾਇਆ ਜਾ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ ॥
ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ ॥
ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ ॥
ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ ॥੫॥੨॥

ਤੁਖਾਰੀ ਮਹਲਾ ੧ ॥
ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ॥
ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥
ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ ॥
ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ ॥
ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ ॥
ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ ॥੧॥

ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ॥
ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ ॥
ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ ॥
ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ ॥
ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ ॥
ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ ॥੨॥

ਅਉਗਣ ਵੀਸਰਿਆ ਗੁਣੀ ਘਰੁ ਕੀਆ ਰਾਮ ॥
ਏਕੋ ਰਵਿ ਰਹਿਆ ਅਵਰੁ ਨ ਬੀਆ ਰਾਮ ॥
ਰਵਿ ਰਹਿਆ ਸੋਈ ਅਵਰੁ ਨ ਕੋਈ ਮਨ ਹੀ ਤੇ ਮਨੁ ਮਾਨਿਆ ॥
ਜਿਨਿ ਜਲ ਥਲ ਤ੍ਰਿਭਵਣ ਘਟੁ ਘਟੁ ਥਾਪਿਆ ਸੋ ਪ੍ਰਭੁ ਗੁਰਮੁਖਿ ਜਾਨਿਆ ॥
ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ ॥
ਨਾਨਕ ਅਵਗਣ ਗੁਣਹ ਸਮਾਣੇ ਐਸੀ ਗੁਰਮਤਿ ਪਾਈ ॥੩॥

ਆਵਣ ਜਾਣ ਰਹੇ ਚੂਕਾ ਭੋਲਾ ਰਾਮ ॥
ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ ॥

(ਜਦੋਂ ਜੀਵ ਦੇ ਕਰਮਾਂ ਦੀ) ਗੰਢ ਖੁਲ੍ਹਦੀ ਹੈ, (ਤਾਂ ਪ੍ਰਭੂ ਦਾ) ਹੁਕਮ ਆ ਜਾਂਦਾ ਹੈ ਕਿ 'ਉਠੋ'। (ਜੀਵ ਦੇ ਸਭ) ਸੁਆਦ ਅਤੇ ਸੁਖ ਖ਼ਤਮ ਹੋ ਜਾਂਦੇ ਹਨ, (ਅਤੇ ਉਸ ਨੂੰ) ਬੰਨ੍ਹ ਕੇ ਅਗੇ ਤੋਰ ਲਿਆ ਜਾਂਦਾ ਹੈ। ਜਦ ਪ੍ਰਭੂ ਨੂੰ ਚੰਗਾ ਲਗਦਾ ਹੈ, (ਤਾਂ) ਬੰਨ੍ਹ ਕੇ ਤੋਰ ਲਿਆ ਜਾਂਦਾ ਹੈ, (ਫਿਰ ਉਸ ਨੂੰ) ਨ ਦਿਸਦਾ ਹੈ ਅਤੇ ਨ ਹੀ ਸੁਣੀਂਦਾ ਹੈ। ਆਪਣੀ ਵਾਰੀ ਸਭ ਨੂੰ ਆਉਂਦੀ ਹੈ, ਪੱਕੀ ਖੇਤੀ ਕਟੀ ਜਾਂਦੀ ਹੈ। (ਜੀਵ ਤੋਂ) ਘੜੀ ਪਲ ਦਾ ਲੇਖਾ ਲਿਆ ਜਾਂਦਾ ਹੈ, ਹੇ ਜੀਵ! (ਹੁਣ ਤੂੰ) ਮਾੜੇ ਚੰਗੇ (ਦਾ ਫਲ) ਸਹਾਰ। ਨਾਨਕ (ਦਾ ਕਥਨ ਹੈ ਕਿ) ਉਸ ਪ੍ਰਭੂ ਨੇ ਅਜਿਹੀ ਵਿਵਸਥਾ ਕੀਤੀ ਹੈ ਕਿ ਦੈਵੀ ਗੁਣਾਂ ਵਾਲੇ ਮਨੁੱਖਾਂ ਨੂੰ ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲਿਆ ਹੈ।੫।੨।

**ਤੁਖਾਰੀ ਮਹਲਾ ੧**

(ਹਿਰਦੇ ਰੂਪ ਆਕਾਸ਼ ਉਪਰ ਆਤਮ-ਪ੍ਰਕਾਸ਼ ਦਾ) ਲੰਮਾ (ਅਰਥਾਤ ਬੋਦੀ ਵਾਲਾ) ਤਾਰਾ ਚੜ੍ਹਿਆ ਹੈ, ਉਸ ਨੂੰ ਦ੍ਰਿਸ਼ਟੀ ਨਾਲ ਕਿਵੇਂ ਵੇਖਿਆ ਜਾਏ? (ਉਸ) ਸੇਵਕ ਦੇ ਪੂਰੇ ਭਾਗ ਹਨ, (ਜਿਸ ਨੂੰ) ਸਤਿਗੁਰੂ ਨੇ ਸ਼ਬਦ ਦੁਆਰਾ ਵਿਖਾ ਦਿੱਤਾ ਹੈ। (ਜਦੋਂ ਜੀਵ ਨੇ) ਸਤਿਸਰੂਪ ਨੂੰ ਚੇਤੇ ਕੀਤਾ, (ਤਦੋਂ) ਗੁਰੂ ਦੇ ਸ਼ਬਦ ਨੇ ਦਰਸ਼ਨ ਕਰਾ ਦਿੱਤਾ। (ਫਿਰ ਜੀਵ ਨੇ) ਵੇਖ ਕੇ ਦਿਨ ਰਾਤ ਵਿਚਾਰਿਆ। ਪੰਜ ਗਿਆਨ ਇੰਦ੍ਰੀਆਂ ਦੌੜਨੋ ਰੁਕ ਗਈਆਂ, (ਉਨ੍ਹਾਂ ਨੇ ਆਪਣਾ) ਘਰ ਪਛਾਣ ਲਿਆ ਅਤੇ ਕਾਮ, ਕ੍ਰੋਧ ਦੀ ਵਿਸ਼ ਨੂੰ ਖ਼ਤਮ ਕਰ ਦਿੱਤਾ। ਗੁਰੂ ਦੀ ਸਿਖਿਆ ਨਾਲ (ਸਾਧਕ ਦੇ) ਹਿਰਦੇ ਵਿਚ (ਈਸ਼ਵਰੀ) ਜੋਤਿ ਪ੍ਰਗਟ ਹੋ ਗਈ, (ਜਿਸ ਕਰਕੇ) ਰਾਮ ਦੇ ਕੌਤਕਾਂ ਨੂੰ ਸਮਝ ਲਿਆ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਦੇ ਹਿਰਦੇ ਵਿਚ ਆਤਮ-ਪ੍ਰਕਾਸ਼ ਦਾ) ਲੰਮਾ ਤਾਰਾ ਚੜ੍ਹ ਪੈਂਦਾ ਹੈ, ਉਹ ਹਉਮੈ ਨੂੰ ਮਾਰ ਕੇ ਪਤੀਜ ਜਾਂਦੇ ਹਨ।੧।

ਗੁਰਮੁਖ (ਸਾਧਕ ਮਾਇਆ ਦੇ ਪ੍ਰਭਾਵ ਪ੍ਰਤਿ) ਸਚੇਤ ਰਹਿੰਦੇ ਹਨ ਅਤੇ (ਉਨ੍ਹਾਂ ਦਾ) ਹੰਕਾਰ ਦੂਰ ਹੋ ਜਾਂਦਾ ਹੈ। (ਉਨ੍ਹਾਂ ਲਈ) ਹਰ ਰੋਜ਼ (ਆਤਮ-ਗਿਆਨ ਦਾ) ਪ੍ਰਭਾਤ ਹੋਇਆ ਰਹਿੰਦਾ ਹੈ (ਅਤੇ ਉਨ੍ਹਾਂ ਦੀ ਸੁਰਤਿ) ਸਤਿ-ਸਰੂਪ (ਪ੍ਰਭੂ) ਵਿਚ ਸਮਾਈ ਰਹਿੰਦੀ ਹੈ। (ਉਨ੍ਹਾਂ ਦੀ ਸੁਰਤਿ) ਸਤਿਸਰੂਪ ਵਿਚ ਸਮਾਈ ਰਹਿੰਦੀ ਹੈ, (ਇਹ ਸਥਿਤੀ) ਗੁਰਮੁਖਾਂ ਦੇ ਮਨ ਨੂੰ ਚੰਗੀ ਲਗਦੀ ਹੈ ਅਤੇ ਗੁਰਮੁਖ ਪੂਰੀ ਤਰ੍ਹਾਂ ਸਚੇਤ ਰਹਿੰਦੇ ਹਨ। ਗੁਰੂ ਨੇ (ਉਨ੍ਹਾਂ ਨੂੰ) ਸੱਚੇ ਨਾਮ ਦਾ ਅੰਮ੍ਰਿਤ ਦਿੱਤਾ ਹੈ (ਅਤੇ ਉਨ੍ਹਾਂ ਦੀ) ਲਿਵ ਹਰਿ-ਚਰਣਾਂ ਨਾਲ ਲਗੀ ਰਹਿੰਦੀ ਹੈ। (ਗੁਰਮੁਖ ਸਾਧਕ ਦੇ ਹਿਰਦੇ ਵਿਚ ਈਸ਼ਵਰੀ) ਜੋਤਿ ਪ੍ਰਗਟ ਹੋ ਜਾਂਦੀ ਹੈ ਅਤੇ (ਉਹ ਹਰ ਇਕ ਜੀਵ) ਵਿਚ ਜੋਤਿ (ਨੂੰ ਵਸਦੀ) ਸਮਝਦਾ ਹੈ (ਪਰ) ਮਨਮੁਖ (ਰੂਪ ਜੀਵ-ਇਸਤਰੀ) ਭਰਮਾਂ ਵਿਚ ਹੀ ਭੁਲੀ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਗੁਰਮੁਖ ਦੇ ਹਿਰਦੇ ਵਿਚ ਆਤਮ-ਗਿਆਨ ਦਾ) ਪ੍ਰਭਾਤ ਹੋਇਆ ਰਹਿੰਦਾ ਹੈ, (ਉਨ੍ਹਾਂ ਦਾ) ਮਨ ਪਤੀਜ ਜਾਂਦਾ ਹੈ ਅਤੇ (ਜੀਵਨ ਰੂਪ) ਰਾਤ ਸਚੇਤ ਅਵਸਥਾ ਵਿਚ ਹੀ ਬੀਤਦੀ ਹੈ।੨।

(ਗੁਰਮੁਖ ਦੇ ਅੰਦਰੋਂ) ਔਗੁਣ ਦੂਰ ਹੋ ਜਾਂਦੇ ਹਨ ਅਤੇ ਗੁਣ ਆਪਣਾ ਠਿਕਾਣਾ ਬਣਾ ਲੈਂਦੇ ਹਨ। (ਉਸ ਨੂੰ ਸਰਬਤ੍ਰ) ਇਕੋ (ਪ੍ਰਭੂ) ਵਿਆਪਕ ਹੋ ਰਿਹਾ (ਪ੍ਰਤੀਤ ਹੁੰਦਾ ਹੈ), ਹੋਰ (ਕੋਈ) ਦੂਜਾ ਨਹੀਂ (ਦਿਸਦਾ ਹੈ)। ਉਹੀ ਵਿਆਪਕ ਹੋ ਰਿਹਾ (ਪ੍ਰਤੀਤ ਹੁੰਦਾ ਹੈ), ਹੋਰ ਕੋਈ (ਦੂਜਾ) ਨਹੀਂ ਹੈ। (ਉਸ ਦਾ ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਨਾਲ ਮੰਨ ਜਾਂਦਾ ਹੈ। ਜਿਸ (ਪ੍ਰਭੂ) ਨੇ ਜਲ ਥਲ, ਤਿੰਨ ਲੋਕ ਅਤੇ ਹਰ ਇਕ ਸ਼ਰੀਰ ਬਣਾਇਆ ਹੈ, ਉਸ ਪ੍ਰਭੂ ਨੂੰ ਗੁਰਮੁਖ ਨੇ ਜਾਣ ਲਿਆ ਹੈ। (ਗੁਰਮੁਖ ਆਪਣੇ ਅੰਦਰੋਂ) ਤ੍ਰਿਗੁਣੀ (ਮਾਇਆ) ਨੂੰ ਦੂਰ ਕਰਕੇ (ਪਰਮ-ਸੱਤਾ ਵਿਚ) ਸਮਾਇਆ ਰਹਿੰਦਾ ਹੈ (ਜੋ) ਕਰਣ-ਕਾਰਣ ਸਮਰਥ ਅਤੇ ਅਪਾਰ ਹੈ। ਨਾਨਕ (ਦਾ ਕਥਨ ਹੈ ਕਿ ਗੁਰਮੁਖ) ਗੁਰੂ ਪਾਸੋਂ ਅਜਿਹੀ ਮਤਿ ਪ੍ਰਾਪਤ ਕਰ ਲੈਂਦਾ ਹੈ, (ਜਿਸ ਕਰਕੇ) ਔਗੁਣ ਗੁਣਾਂ ਵਿਚ ਸਮਾ ਜਾਂਦੇ ਹਨ।੩।

(ਗੁਰਮੁਖਾਂ ਦਾ) ਆਉਣਾ ਜਾਣਾ ਖ਼ਤਮ ਹੋ ਜਾਂਦਾ ਹੈ (ਅਤੇ ਉਨ੍ਹਾਂ ਦੇ) ਭਰਮ ਦਾ ਨਿਵਾਰਣ ਹੋ ਜਾਂਦਾ ਹੈ। (ਉਹ) ਹਉਮੈ ਨੂੰ ਮਾਰ ਕੇ (ਪ੍ਰਭੂ ਨੂੰ) ਮਿਲ ਪੈਂਦੇ ਹਨ (ਅਤੇ ਉਨ੍ਹਾਂ ਦਾ ਸ਼ਰੀਰ ਰੂਪ) ਚੋਲਾ

ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੈ ॥
ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ ॥
ਪੇਈਅੜੈ ਘਰਿ ਸਬਦਿ ਪਤੀਣੀ ਸਾਹੁਰੜੈ ਪਿਰ ਭਾਣੀ ॥
ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ ਕਾਣਿ ਲੋਕਾਣੀ ॥੪॥੩॥

ਤੁਖਾਰੀ ਮਹਲਾ ੧ ॥
ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ ॥
ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ ॥
ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ ॥
ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ ॥
ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ ॥
ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ ॥੧॥

ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ ॥
ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ ॥
ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ ॥
ਅੰਮ੍ਰਿਤ ਨਾਮੁ ਰਸਨ ਰਸੁ ਰਸਨਾ ਗੁਰ ਸਬਦੀ ਰਸੁ ਪੀਜੈ ॥
ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ ॥
ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ ॥੨॥

ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥
ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥
ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ॥
ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ ॥
ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ ॥
ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ ॥੩॥

ਮਹਲਿ ਬੁਲਾਇੜੀਏ ਬਿਲਮੁ ਨ ਕੀਜੈ ॥ ਅਨਦਿਨੁ ਰਤੜੀਏ ਸਹਜਿ ਮਿਲੀਜੈ ॥
ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ ਗਰਬੁ ਨਿਵਾਰਿ ਸਮਾਣੀ ॥

ਸਥਿਰ ਹੋ ਜਾਂਦਾ ਹੈ। (ਜਿਸ ਜੀਵ-ਇਸਤਰੀ ਦੀ) ਹਉਮੈ ਗੁਰੂ ਨੇ ਦੂਰ ਕਰ ਦਿੱਤੀ ਹੈ, (ਉਹ ਸੰਸਾਰ ਵਿਚ) ਪ੍ਰਤਿਸ਼ਠਿਤ ਹੋ ਗਈ ਹੈ, (ਉਸ ਦੇ) ਗ਼ਮ ਅਤੇ ਦੁਖ ਮੁਕ ਗਏ ਹਨ। (ਉਸ ਦੀ ਜੀਵ-)ਜੋਤਿ (ਬ੍ਰਹਮ-) ਜੋਤਿ ਵਿਚ ਸਮਾ ਗਈ ਹੈ, (ਅਤੇ ਉਸ ਨੇ) ਆਪਣਾ ਆਪ ਪਛਾਣ ਲਿਆ ਹੈ। (ਉਹ) ਇਸ ਲੋਕ (*ਪੇਈਅੜੈ*) ਵਿਚ ਸ਼ਬਦ ਵਿਚ ਪਤੀਜੀ ਰਹਿੰਦੀ ਹੈ ਅਤੇ ਪਰਲੋਕ (*ਸਾਹੁਰੈ*) ਵਿਚ ਪ੍ਰਭੂ-ਪਤੀ ਨੂੰ ਚੰਗੀ ਲਗਦੀ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਨੂੰ) ਸਤਿਗੁਰੂ ਨੇ (ਆਪਣੇ ਨਾਲ) ਮੇਲ ਕੇ (ਫਿਰ ਪ੍ਰਭੂ ਨਾਲ) ਮਿਲਾ ਦਿੱਤਾ ਹੈ, (ਉਸ ਦੀ) ਦੁਨਿਆਵੀ ਮੁਥਾਜੀ ਦੂਰ ਹੋ ਗਈ ਹੈ।੪।੩।

**ਤੁਖਾਰੀ ਮਹਲਾ ੧**

(ਮਾਇਆਵੀ) ਭੁਲੇਖੇ ਵਿਚ ਭੁਲੀ ਹੋਈ (ਜੀਵ-ਇਸਤਰੀ) ਬਾਰ ਬਾਰ ਭੁਲ ਕੇ ਪਛਤਾਉਂਦੀ ਰਹਿੰਦੀ ਹੈ। (ਅਜਿਹੀ ਜੀਵ-ਇਸਤਰੀ) ਪ੍ਰਭੂ-ਪਤੀ ਦੀ ਕਦਰ ਨਹੀਂ ਜਾਣਦੀ, (ਇਸ ਕਰਕੇ) ਪ੍ਰਭੂ-ਪਤੀ ਨੇ (ਮਾਇਆ ਦੀ ਨੀਂਦਰ ਵਿਚ) ਸੁਤੀ ਹੋਈ ਨੂੰ ਛਡ ਦਿੱਤਾ ਹੈ। ਪ੍ਰਭੂ-ਪਤੀ ਨੇ ਸੁਤੀ ਹੋਈ (ਜਿਸ ਜੀਵ-ਇਸਤਰੀ) ਨੂੰ ਛਡ ਦਿੱਤਾ, ਔਗੁਣਾਂ ਕਰਕੇ ਤਿਆਗ ਦਿੱਤਾ, ਉਸ ਜੀਵ-ਇਸਤਰੀ ਦੀ (ਜੀਵਨ ਰੂਪ) ਰਾਤ ਦੁਖਦਾਇਕ ਹੋ ਜਾਂਦੀ ਹੈ। (ਉਹ ਸਦਾ) ਕਾਮ, ਕ੍ਰੋਧ ਵਿਚ ਖੁਆਰ ਹੁੰਦੀ ਰਹਿੰਦੀ ਹੈ ਅਤੇ ਹਉਮੈ ਤੇ ਈਰਖਾ (*ਤਾਤੇ*) ਵਿਚ ਲਗੀ ਰਹਿੰਦੀ ਹੈ। (ਪ੍ਰਭੂ ਦੇ) ਹੁਕਮ ਵਿਚ (ਜੀਵਾਤਮਾ ਰੂਪ) ਹੰਸ ਉਡ ਕੇ ਚਲਾ ਜਾਂਦਾ ਹੈ ਅਤੇ (ਸ਼ਰੀਰ ਦੀ) ਮਿੱਟੀ (ਸੁਆਹ) ਮਿੱਟੀ ਨਾਲ ਮਿਲ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਵਾਂਝੀ (ਜੀਵ-ਇਸਤਰੀ ਜੀਵਨ ਭਰ) ਭੁਲ ਭੁਲ ਕੇ ਪਛਤਾਉਂਦੀ ਰਹਿੰਦੀ ਹੈ।੧।

ਹੇ ਪਿਆਰੇ ਪਤੀ! ਮੇਰੀ ਇਕ ਬੇਨਤੀ (ਸੁਣ), ਤੂੰ ਆਪਣੇ ਸਰੂਪ ਵਿਚ ਵਸਿਆ ਹੋਇਆ ਹੈਂ ਅਤੇ ਮੈਂ (ਤੇਰੇ ਬਿਨਾ) ਰੁਲ ਰੁਲ ਕੇ ਸਿਆਹ ਦੀ ਢੇਰੀ (ਬਣੀ ਪਈ ਹਾਂ)। ਆਪਣੇ ਪਤੀ (ਪ੍ਰਭੂ) ਤੋਂ ਬਿਨਾ ਕੋਈ ਵੀ (ਜੀਵ-ਇਸਤਰੀ ਨੂੰ) ਚਾਹੁੰਦਾ ਨਹੀਂ ਹੈ, (ਦਸੋ) ਕੀ ਕਹੀਏ ਅਤੇ ਕੀ ਕਰੀਏ? (ਉਤਰ—ਹੇ ਜੀਵ-ਇਸਤਰੀ! ਪ੍ਰਭੂ ਦਾ) ਨਾਮ ਰੂਪ ਅੰਮ੍ਰਿਤ (ਸਭ) ਰਸਾਂ ਵਿਚੋਂ ਸ੍ਰੇਸ਼ਠ ਹੈ, ਗੁਰੂ ਦੇ ਸ਼ਬਦ ਦੁਆਰਾ ਜੀਭ ਨਾਲ ਇਹ ਰਸ ਪੀਂਦੇ ਰਹਿਣਾ ਚਾਹੀਦਾ ਹੈ। ਨਾਮ ਤੋਂ ਬਿਨਾ ਕੋਈ ਸੰਗੀ-ਸਾਥੀ ਨਹੀਂ ਹੈ, (ਨਾਮ ਤੋਂ ਬਿਨਾ) ਬਹੁਤ (ਲੋਕਾਈ) ਆਉਂਦੀ ਜਾਂਦੀ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਨਾਮ ਰੂਪ) ਲਾਭ ਲੈ ਕੇ (ਪ੍ਰਭੂ ਦੀ) ਦਰਗਾਹ ਵਿਚ ਜਾਣਾ ਚਾਹੀਦਾ ਹੈ। (ਇਸ ਨਾਲ) ਤੇਰੀ ਮਤਿ ਸਦਾ ਸੱਚੀ (ਬਣੀ ਰਹੇਗੀ)।੨।

ਸੱਜਣ (ਤਾਂ ਜੀਵ-ਇਸਤਰੀ ਦੇ ਹਿਰਦੇ ਰੂਪ) ਦੇਸ਼ ਵਿਚ ਵਸਦਾ ਹੈ, (ਪਰ ਉਹ) ਵਿਦੇਸ਼ (ਵਿਚ ਵਸਦਾ ਸਮਝ ਕੇ) ਸੁਨੇਹੇ ਭੇਜਦੀ ਹੈ। (ਇਆਣੀ) ਜੀਵ-ਇਸਤਰੀ ਨੈਣਾਂ ਨੂੰ (ਹੰਝੂਆਂ ਨਾਲ) ਭਰਦੀ ਹੈ ਅਤੇ ਉਸ ਸੱਜਣ ਨੂੰ ਯਾਦ ਕਰਦੀ ਹੈ। (ਇਆਣੀ) ਜੀਵ-ਇਸਤਰੀ ਨੈਣ ਭਰਦੀ ਹੈ, (ਪ੍ਰਭੂ ਦੇ) ਗੁਣਾਂ ਨੂੰ ਚੇਤੇ ਕਰਦੀ ਹੈ (ਅਤੇ ਤਰਲੇ ਕਢਦੀ ਹੈ ਕਿ ਮੈਂ) ਪਿਆਰੇ ਪ੍ਰਭੂ ਨੂੰ ਕਿਵੇਂ ਮਿਲਾਂ? (ਮੈਂ ਪ੍ਰਭੂ ਦੇ ਦੇਸ ਦਾ) ਮਾਰਗ ਨਹੀਂ ਜਾਣਦੀ (ਜੋ ਬਹੁਤ) ਔਖਾ ਹੈ, (ਫਿਰ ਮੈਂ) ਪ੍ਰਭੂ-ਪਤੀ ਨੂੰ ਕਿਵੇਂ ਪ੍ਰਾਪਤ ਕਰਾਂ ਜੋ ਪਰਲੇ ਪਾਸੇ ਹੈ? (ਉਤਰ—) ਵਿਛੜੀ ਹੋਈ (ਜੀਵ-ਇਸਤਰੀ ਪ੍ਰਭੂ ਨੂੰ) ਸਤਿਗੁਰੂ ਦੇ ਸ਼ਬਦ ਦੁਆਰਾ ਮਿਲ ਸਕਦੀ ਹੈ (ਜੇ ਉਹ) ਤਨ ਮਨ (ਪ੍ਰਭੂ ਦੇ) ਅਗੇ ਅਰਪਿਤ ਕਰ ਦੇਵੇ। ਨਾਨਕ (ਦਾ ਕਥਨ ਹੈ ਕਿ ਨਾਮ ਰੂਪ) ਅੰਮ੍ਰਿਤ ਦੇ ਮਹਾਨ ਰਸ ਵਾਲਾ ਬ੍ਰਿਛ ਪ੍ਰਫੁਲਿਤ ਹੋ ਗਿਆ ਹੈ, (ਜੀਵ-ਇਸਤਰੀ) ਪ੍ਰਭੂ ਨੂੰ ਮਿਲ ਕੇ (ਨਾਮ-)ਰਸ ਦਾ ਸੁਆਦ ਚਖਦੀ ਰਹਿੰਦੀ ਹੈ।੩।

(ਪ੍ਰਭੂ ਦੇ) ਮਹਲ ਵਿਚ ਬੁਲਾਈ ਗਈ (ਹੇ ਜੀਵ-ਇਸਤਰੀਏ!) ਦੇਰ ਨ ਕਰ। ਹਰ ਰੋਜ਼ (ਪ੍ਰੇਮ-ਰੰਗ ਵਿਚ) ਰਤੇ ਹੋਇਆਂ ਸਹਿਜ ਅਵਸਥਾ ਵਿਚ ਮਿਲਣਾ ਚਾਹੀਦਾ ਹੈ। ਸਹਿਜ ਸੁਖ ਨਾਲ

ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ ॥
ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ ॥
ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ ॥੪॥੪॥

ਤੁਖਾਰੀ ਮਹਲਾ ੧ ॥
ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ ॥
ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ ॥
ਗੁਰਿ ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ ॥
ਜਗਜੀਵਨੁ ਦਾਤਾ ਪੁਰਖੁ ਬਿਧਾਤਾ ਸਹਜਿ ਮਿਲੇ ਬਨਵਾਰੀ ॥
ਨਦਰਿ ਕਰਹਿ ਤੂ ਤਾਰਹਿ ਤਰੀਐ ਸਚੁ ਦੇਵਹੁ ਦੀਨ ਦਇਆਲਾ ॥
ਪ੍ਰਣਵਤਿ ਨਾਨਕ ਦਾਸਨਿ ਦਾਸਾ ਤੂ ਸਰਬ ਜੀਆ ਪ੍ਰਤਿਪਾਲਾ ॥੧॥

ਭਰਿਪੁਰਿ ਧਾਰਿ ਰਹੇ ਅਤਿ ਪਿਆਰੇ ॥
ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ ॥
ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ਤਾ ਕਾ ਅੰਤੁ ਨ ਪਾਇਆ ॥
ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ ॥
ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ ॥
ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ ॥੨॥

ਗੁਣ ਗੁਣਹਿ ਸਮਾਣੇ ਮਸਤਕਿ ਨਾਮ ਨੀਸਾਣੋ ॥
ਸਚੁ ਸਾਚਿ ਸਮਾਇਆ ਚੂਕਾ ਆਵਣ ਜਾਣੋ ॥
ਸਚੁ ਸਾਚਿ ਪਛਾਤਾ ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ ॥
ਸਾਚੇ ਊਪਰਿ ਅਵਰੁ ਨ ਦੀਸੈ ਸਾਚੇ ਸਾਚਿ ਸਮਾਵੈ ॥
ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ ॥
ਨਾਨਕ ਜੋਤੀ ਜੋਤਿ ਸਮਾਣੀ ਜਾ ਮਿਲਿਆ ਅਤਿ ਪਿਆਰੇ ॥੩॥

ਸਚ ਘਰੁ ਖੋਜਿ ਲਹੇ ਸਾਚਾ ਗੁਰ ਥਾਨੋ ॥
ਮਨਮੁਖਿ ਨਹ ਪਾਈਐ ਗੁਰਮੁਖਿ ਗਿਆਨੋ ॥
ਦੇਵੈ ਸਚੁ ਦਾਨੋ ਸੋ ਪਰਵਾਨੋ ਸਦ ਦਾਤਾ ਵਡ ਦਾਣਾ ॥

ਮਿਲਣਾ ਚਾਹੀਦਾ ਹੈ, ਗਿਲਾ ਨਹੀਂ ਕਰਨਾ ਚਾਹੀਦਾ ਅਤੇ ਹੰਕਾਰ ਨੂੰ ਦੂਰ ਕਰਕੇ (ਉਸ ਵਿਚ) ਸਮਾਉਣਾ ਚਾਹੀਦਾ ਹੈ। (ਜੋ ਜੀਵ-ਇਸਤਰੀ) ਸੱਚੇ ਨਾਮ ਵਿਚ ਮਗਨ ਹੈ, (ਉਹ ਗੁਰੂ ਦੁਆਰਾ) ਮਿਲਾਈ ਹੋਈ (ਪ੍ਰਭੂ ਨੂੰ) ਮਿਲ ਪੈਂਦੀ ਹੈ, (ਪਰ) ਮਨਮੁਖ (ਸੁਭਾ ਵਾਲੀ ਜੀਵ-ਇਸਤਰੀ) ਜਨਮ-ਮਰਨ (ਦੇ ਚੱਕਰ ਵਿਚ ਪਈ ਰਹਿੰਦੀ ਹੈ)। ਜਦੋਂ (ਜੀਵ-ਇਸਤਰੀ ਪ੍ਰਭੂ-ਪ੍ਰੇਮ ਦੁਆਰਾ ਉਤਸਾਹਿਤ ਹੋ ਕੇ) ਨਚ ਪੈਂਦੀ ਹੈ ਤਦੋਂ ਘੁੰਘਟ ਕਾਹਦਾ ? (ਉਹ ਲੋਕ-ਲਾਜ ਦੀ) ਮਟਕੀ ਤੋੜ ਕੇ ਨਿਰਲਿਪਤ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਜੀਵ-ਇਸਤਰੀ) ਆਪਣੇ ਆਪ ਨੂੰ ਪਛਾਣਦੀ ਹੈ ਅਤੇ ਗੁਰੂ ਦੁਆਰਾ ਵਾਸਤਵਿਕਤਾ ਨੂੰ ਵਿਚਾਰਦੀ ਹੈ।੪।੪।

**ਤੁਖਾਰੀ ਮਹਲਾ ੧**

ਮੇਰੇ ਪ੍ਰੀਤਮ ਬੜੇ ਰਸਿਕ ਹਨ। ਮੈਂ ਉਸ ਪਿਆਰੇ (ਪ੍ਰਭੂ) ਦਾ ਸੇਵਕ ਹਾਂ। (ਜਿਸ ਨੂੰ) ਗੁਰੂ ਨੇ ਅਲੱਖ (ਪਰਮਾਤਮਾ) ਦਾ ਬੋਧ ਕਰਾ ਦਿੱਤਾ ਹੈ, (ਉਹ ਕਿਸੇ) ਹੋਰ ਦੂਜੇ ਨੂੰ ਨਹੀਂ ਲਭਦਾ। ਗੁਰੂ ਨੇ (ਤਾਂ ਹੀ) ਅਲੱਖ ਦਾ ਬੋਧ ਕਰਾਇਆ, ਜਦੋਂ ਉਸ ਨੂੰ ਚੰਗਾ ਲਗਿਆ ਅਤੇ ਜਦੋਂ ਪ੍ਰਭੂ ਨੇ ਕ੍ਰਿਪਾ ਕੀਤੀ। ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਦਾਤਾਰ ਪੁਰਖ (ਸਭ ਦਾ) ਸਿਰਜਨਹਾਰ ਹੈ, ਉਹ ਪ੍ਰਭੂ (*ਬਨਵਾਰੀ*) ਸਹਿਜ ਸੁਭਾ ਮਿਲਦਾ ਹੈ। (ਹੇ ਪਰਮਾਤਮਾ! ਜੇ) ਤੂੰ ਮਿਹਰ ਦੀ ਦ੍ਰਿਸ਼ਟੀ ਕਰੇਂ ਅਤੇ (ਸੰਸਾਰ ਤੋਂ) ਤਾਰੇਂ, ਤਾਂ ਹੀ ਤਰ ਸਕੀਦਾ ਹੈ। ਹੇ ਦੀਨ ਦਿਆਲ! ਸੱਚੇ (ਨਾਮ) ਦੀ ਬਖ਼ਸ਼ਿਸ਼ ਕਰੋ। (ਤੇਰੇ) ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ ਕਿ ਤੂੰ ਸਭ ਜੀਵਾਂ ਦਾ ਪ੍ਰਤਿਪਾਲਕ ਹੈਂ।੧।

ਹੇ ਅਤਿ ਪਿਆਰੇ (ਪ੍ਰਭੂ)! (ਤੂੰ ਸ੍ਰਿਸ਼ਟੀ ਵਿਚ) ਭਰਪੂਰ ਹੋ ਕੇ (ਉਸ ਨੂੰ) ਧਾਰਣ ਕਰ ਰਿਹਾ ਹੈਂ। ਪ੍ਰਭੂ (*ਮੁਰਾਰੇ*) ਗੁਰੂ ਦੇ ਰੂਪ ਵਿਚ ਸ਼ਬਦ ਵਿਚ ਵਿਆਪਕ ਹੋ ਰਿਹਾ ਹੈ। ਗੁਰੂ ਦੇ ਰੂਪ ਵਿਚ ਪ੍ਰਭੂ ਨੇ ਤਿੰਨਾਂ ਲੋਕਾਂ ਨੂੰ ਧਾਰਣ ਕੀਤਾ ਹੋਇਆ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। (ਉਸ ਨੇ) ਅਨੇਕ ਰੰਗਾਂ ਅਤੇ ਕਿਸਮਾਂ ਦੇ ਜੀਵ-ਜੰਤੂ ਪੈਦਾ ਕੀਤੇ ਹਨ ਅਤੇ ਹਰ ਰੋਜ਼ (ਉਨ੍ਹਾਂ ਨੂੰ) ਵਧ ਤੋਂ ਵਧ (ਰੋਜ਼ੀ) ਦਿੰਦਾ ਰਹਿੰਦਾ ਹੈ। ਪਰੇ ਤੋਂ ਪਰੇ (ਪ੍ਰਭੂ) ਆਪ ਹੀ ਸਥਾਪਿਤ ਅਤੇ ਵਿਸਥਾਪਿਤ ਕਰਦਾ ਹੈ, (ਜੋ) ਉਸ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਜੀਵਾਤਮਾ) ਗੁਣਾਂ ਦੇ ਹਾਰ ਵਿਚ (ਆਪਣੇ ਆਪ ਨੂੰ) ਪਰੋ ਲੈਂਦਾ ਹੈ, (ਉਹ ਜੀਵਾਤਮਾ ਰੂਪ) ਹੀਰਾ (ਪਰਮਾਤਮਾ ਰੂਪ) ਹੀਰੇ ਨਾਲ ਵਿੰਨ੍ਹਿਆ ਜਾਂਦਾ ਹੈ (ਅਰਥਾਤ ਇਕ-ਰੂਪ ਹੋ ਜਾਂਦਾ ਹੈ)।੨।

(ਜਿਨ੍ਹਾਂ ਦਾ) ਮੱਥੇ ਉਤੇ ਨਾਮ-(ਪ੍ਰਾਪਤੀ) ਦਾ ਚਿੰਨ੍ਹ (ਅਰਥਾਤ ਲੇਖ) ਪਿਆ ਹੈ, (ਉਹ) ਗੁਣਾਂ ਦੁਆਰਾ ਗੁਣਾਂ ਵਾਲੇ (ਪ੍ਰਭੂ ਵਿਚ) ਸਮਾ ਜਾਂਦੇ ਹਨ। (ਜੋ ਸਾਧਕ) ਸੱਚੇ (ਨਾਮ ਦਾ ਸਿਮਰਨ ਕਰਕੇ) ਸੱਚੇ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ, (ਉਸ ਦਾ) ਆਵਾਗਵਣ ਖ਼ਤਮ ਹੋ ਜਾਂਦਾ ਹੈ। (ਜੋ ਸਾਧਕ) ਸੱਚੇ ਪ੍ਰਭੂ (ਦੇ ਪ੍ਰੇਮ-ਰੰਗ ਵਿਚ) ਰੰਗਿਆ ਹੋਇਆ ਹੈ, (ਉਹ) ਸੱਚੇ (ਨਾਮ ਦੇ ਸਿਮਰਨ ਦੁਆਰਾ) ਸਤਿਸਰੂਪ (ਪ੍ਰਭੂ) ਨੂੰ ਪਛਾਣ ਲੈਂਦਾ ਹੈ, (ਉਹ) ਸੱਚੇ (ਪ੍ਰਭੂ) ਨਾਲ ਮਿਲ ਜਾਂਦਾ ਹੈ ਅਤੇ (ਉਸ ਦੇ ਮਨ ਨੂੰ ਪ੍ਰਭੂ) ਚੰਗਾ ਲਗਣ ਲਗ ਜਾਂਦਾ ਹੈ। (ਉਸ ਨੂੰ) ਸੱਚੇ (ਪ੍ਰਭੂ) ਤੋਂ ਉਪਰ ਹੋਰ ਕੋਈ ਨਹੀਂ ਦਿਸਦਾ (ਅਤੇ ਉਹ) ਸੱਚੇ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ। ਮੋਹਨ (ਪਰਮਾਤਮਾ) ਨੇ ਮੇਰਾ ਮਨ ਮੋਹ ਲਿਆ ਹੈ (ਅਤੇ ਮੇਰੇ ਸਾਰੇ) ਬੰਧਨ ਖੋਲ੍ਹ ਕੇ (ਮਾਇਆ ਤੋਂ) ਨਿਰਲਿਪਤ ਕਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਜਦੋਂ ਅਤਿ ਪਿਆਰੇ (ਪ੍ਰਭੂ) ਨੂੰ ਮਿਲਿਆ, (ਤਾਂ ਮੇਰੀ) ਜੋਤਿ (ਬ੍ਰਹਮ-) ਜੋਤਿ ਵਿਚ ਸਮਾ ਗਈ।੩।

ਜੋ ਗੁਰੂ ਦੇ ਸੱਚੇ ਸਥਾਨ (ਸਾਧ-ਸੰਗਤ) ਨੂੰ ਪ੍ਰਾਪਤ ਕਰ ਲੈਂਦਾ ਹੈ, (ਉਹ ਉਥੋਂ) ਸੱਚੇ (ਪ੍ਰਭੂ) ਦਾ ਠਿਕਾਣਾ ਲਭ ਲੈਂਦਾ ਹੈ। ਮਨਮੁਖ (ਵਿਅਕਤੀ ਇਹ ਠਿਕਾਣਾ) ਨਹੀਂ ਪਾ ਸਕਦਾ, ਗੁਰਮੁਖ ਹੀ ਇਸ ਗਿਆਨ (ਨੂੰ ਮਾਣਦਾ ਹੈ)। (ਜਿਸ ਨੂੰ ਗੁਰੂ) ਸੱਚੇ ਨਾਮ ਦਾ ਦਾਨ ਦਿੰਦਾ ਹੈ, ਉਹੀ ਪ੍ਰਵਾਨ ਚੜ੍ਹਦਾ ਹੈ,

ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ ॥
ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ ॥
ਨਾਨਕ ਸਾਚਾ ਸਾਚੈ ਰਾਚਾ ਗੁਰਮੁਖਿ ਤਰੀਐ ਤਾਰੀ ॥੪॥੫॥

ਤੁਖਾਰੀ ਮਹਲਾ ੧ ॥
ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ ॥
ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ ॥
ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ ॥
ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ ॥
ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ ॥
ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ ॥੧॥

ਏ ਮਨ ਮੇਰਿਆ ਤੂ ਛੋਡਿ ਆਲ ਜੰਜਾਲਾ ਰਾਮ ॥
ਏ ਮਨ ਮੇਰਿਆ ਹਰਿ ਸੇਵਹੁ ਪੁਰਖੁ ਨਿਰਾਲਾ ਰਾਮ ॥
ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿੰਨਿ ਉਪਾਇਆ ॥
ਪਉਣੁ ਪਾਣੀ ਅਗਨਿ ਬਾਧੇ ਗੁਰਿ ਖੇਲੁ ਜਗਤਿ ਦਿਖਾਇਆ ॥
ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ ॥
ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥੨॥

ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥
ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ ॥
ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ ਸਾਰਹੇ ॥
ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ ॥
ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ ॥
ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ ॥੩॥

ਏ ਮਨ ਮੇਰਿਆ ਤੂ ਕਿਆ ਲੈ ਆਇਆ ਕਿਆ ਲੈ ਜਾਇਸੀ ਰਾਮ ॥
ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ ॥
ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ ॥
ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ ॥
ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ॥
ਹਰਿ ਨਾਮੁ ਧਿਆਈਐ ਸਬਦਿ ਰਸੁ ਪਾਈਐ ਵਡਭਾਗਿ ਜਪੀਐ ਹਰਿ ਜਸੋ ॥੪॥

(ਗੁਰੂ) ਸਦਾ ਵੱਡਾ ਦਾਨ ਦੇਣ ਵਾਲਾ ਦਾਤਾ ਹੈ। (ਉਹ) ਅਮਰ, ਅਜੋਨੀ, ਸਦਾ ਸਥਿਰ (ਪਰਮਾਤਮਾ) ਨੂੰ ਜਪਦਾ ਹੈ (ਜਿਸ ਦਾ) ਮਹਲ ਸਦਾ-ਸਦੀਵੀ ਅਤੇ ਕਦੀਮੀ ਹੈ। (ਜਿਸ ਦੇ ਹਿਰਦੇ ਵਿਚ) ਪ੍ਰਭੂ ਦੀ ਜੋਤਿ ਪ੍ਰਗਟ ਹੋ ਜਾਂਦੀ ਹੈ, (ਉਸ ਦੇ) ਦੈਨਿਕ (*ਦੋਤਿ*) ਕਰਮਾਂ ਦੇ ਉਧਾਰ ਦਾ ਲੇਖਾ ਨਹੀਂ ਲਿਖਿਆ ਜਾਂਦਾ। ਨਾਨਕ (ਦਾ ਕਥਨ ਹੈ ਕਿ) ਸੱਚੇ (ਨਾਮ ਦੀ ਸਾਧਨਾ ਕਰਨ ਵਾਲਾ) ਸੱਚੇ (ਪ੍ਰਭੂ) ਵਿਚ ਸਮਾ ਜਾਂਦਾ ਹੈ, (ਪਰ ਇਹ) ਤਾਰੀ ਗੁਰੂ ਦੁਆਰਾ (ਭਵ-ਸਾਗਰ ਤੋਂ) ਤਰੀ ਜਾ ਸਕੀਦੀ ਹੈ।੪।੫।

**ਤੁਖਾਰੀ ਮਹਲਾ ੧**

ਹੇ ਮੇਰੇ ਅਚੇਤ ਅਤੇ ਨਾਸਮਝ ਮਨ! ਤੂੰ ਸਮਝ ਜਾ। ਹੇ ਮੇਰੇ ਮਨ! ਔਗੁਣਾਂ ਨੂੰ ਛਡ ਕੇ ਗੁਣਾਂ ਵਿਚ ਸਮਾ ਜਾ। (ਜੋ ਵਿਅਕਤੀ) ਬਹੁਤ ਸੁਆਦਾਂ ਵਿਚ ਲੁਭਾਇਮਾਨ ਹਨ, (ਉਹ ਪੂਰਬਲੇ ਸੰਸਕਾਰਾਂ ਅਨੁਸਾਰ) ਕਿਰਤ ਕਰ ਰਹੇ ਹਨ, (ਉਨ੍ਹਾਂ) ਵਿਛੜੇ ਹੋਇਆਂ ਦਾ (ਪ੍ਰਭੂ ਨਾਲ) ਮੇਲ ਨਹੀਂ ਹੁੰਦਾ। ਔਖਿਆਂ ਤਰੇ ਜਾ ਸਕਣ ਵਾਲੇ (ਭਵ-ਸਾਗਰ) ਨੂੰ ਕਿਵੇਂ ਤਰੀਏ? ਜਮ ਦੇ ਡਰ ਨਾਲ ਮਰਦੇ ਰਹੀਦਾ ਹੈ, ਜਮ ਦਾ ਰਸਤਾ ਬਹੁਤ ਬਿਖੜਾ ਹੈ। (ਜਿਸ ਵਿਅਕਤੀ ਨੇ) ਸਵੇਰ ਸ਼ਾਮ ਮਨ ਵਿਚ ਰਾਮ ਨੂੰ ਨਹੀਂ ਜਪਿਆ, (ਉਹ) ਔਖੇ ਰਸਤੇ ਵਿਚ ਫਸਿਆ ਹੋਇਆ (ਭਲਾ) ਕੀ ਕਰੇ? (ਮਾਇਆਵੀ) ਬੰਧਨ ਵਿਚ ਬੰਨ੍ਹਿਆ ਹੋਇਆ ਇਸ ਤਰ੍ਹਾਂ ਖ਼ਲਾਸ ਹੋ ਸਕਦਾ ਹੈ ਕਿ ਗੁਰੂ ਦੁਆਰਾ ਪ੍ਰਭੂ (*ਨਰਹਰੇ*) ਦੀ ਸੇਵਾ/ਭਗਤੀ ਕਰੇ।੧।

ਹੇ ਮੇਰੇ ਮਨ! ਤੂੰ ਘਰ-ਗ੍ਰਿਹਸਥੀ ਦੇ ਜੰਜਾਲ ਛਡ ਦੇ। ਹੇ ਮਨ ਮੇਰਿਆ! (ਤੂੰ) ਨਿਰਲੇਪ ਪੁਰਖ ਪ੍ਰਭੂ ਨੂੰ ਸਿਮਰ। (ਉਸ) ਸੱਚੇ ਨਿਰਾਕਾਰ ਪ੍ਰਭੂ ਨੂੰ ਸਿਮਰ, ਜਿਸ ਨੇ ਸਾਰਾ ਜਗਤ ਪੈਦਾ ਕੀਤਾ ਹੈ, ਜਿਸ ਨੇ ਪੌਣ, ਪਾਣੀ ਅਤੇ ਅਗਨੀ ਨੂੰ (ਵਿਵਸਥਾ ਵਿਚ) ਬੰਨ੍ਹਿਆ ਹੋਇਆ ਹੈ, ਗੁਰੂ ਨੇ ਜਗਤ ਦੀ (ਅਸਚਰਜ ਭਰੀ) ਖੇਡ ਵਿਖਾ ਦਿੱਤੀ ਹੈ। (ਹੇ ਮਨ!) ਹਰਿ-ਨਾਮ (ਦੇ ਸਿਮਰਨ ਨੂੰ ਜੇ ਤੂੰ) ਜਪ, ਤਪ ਅਤੇ ਸੰਜਮ ਬਣਾ ਲਵੇਂ, (ਤਾਂ) ਤੂੰ ਆਪ ਹੀ ਆਚਾਰ ਅਤੇ ਵਿਚਾਰ ਵਾਲਾ ਹੋ ਜਾਂਦਾ ਹੈਂ। (ਨਾਮ ਹੀ ਤੇਰਾ) ਮਿਤਰ, ਸੱਜਣ ਅਤੇ ਪਿਆਰਾ ਪ੍ਰੀਤਮ ਹੈ, (ਇਸ ਲਈ) ਹਰਿ ਦਾ ਨਾਮ ਜਪਦਾ ਰਹਿ।੨।

ਹੇ ਮੇਰੇ ਮਨ! (ਨਾਮ ਵਿਚ) ਤੂੰ ਟਿਕਿਆ ਰਹਿ, (ਫਿਰ ਤੈਨੂੰ ਵਿਕਾਰਾਂ ਦੀ) ਸਟ ਖਾਣੀ ਨਹੀਂ ਪਵੇਗੀ। ਹੇ ਮੇਰੇ ਮਨ! (ਪ੍ਰਭੂ ਦਾ) ਗੁਣ-ਗਾਨ ਕਰਦਾ ਰਹਿ, (ਇਸ ਤਰ੍ਹਾਂ ਤੂੰ) ਸਹਿਜ ਅਵਸਥਾ ਵਿਚ ਸਮਾ ਜਾਵੇਂਗਾ। ਪ੍ਰਭੂ ਦੇ ਗੁਣਾਂ ਨੂੰ ਪ੍ਰੇਮ ਨਾਲ ਗਾਇਆਂ (ਪ੍ਰਭੂ ਦੇ) ਰਸ ਵਿਚ ਰਸ ਜਾਏਂਗਾ ਅਤੇ ਗੁਰੂ ਦੇ ਗਿਆਨ ਦਾ ਸੁਰਮਾ ਪਾ ਲਏਂਗਾ। (ਤਾਂ ਤੈਨੂੰ) ਤਿੰਨਾਂ ਲੋਕਾਂ ਦੇ ਦੀਪਕ ਰੂਪ ਸ਼ਬਦ ਦਾ ਪ੍ਰਕਾਸ਼ (ਪ੍ਰਾਪਤ ਹੋ ਜਾਏਗਾ ਅਤੇ ਤੂੰ) ਪੰਜ ਵੈਰੀਆਂ (ਅਰਥਾਤ ਵਿਕਾਰਾਂ) ਨੂੰ ਮਾਰ ਲਵੇਂਗਾ। (ਤੂੰ) ਭੈ ਨੂੰ ਨਸ਼ਟ ਕਰਨ ਨਾਲ ਨਿਰਭੈ ਹੋ ਕੇ ਔਖੇ ਤਰੇ ਜਾ ਸਕਣ ਵਾਲੇ (ਭਵ-ਸਾਗਰ) ਨੂੰ ਤਰ ਜਾਏਂਗਾ ਅਤੇ ਗੁਰੂ ਦੇ ਮਿਲਣ ਨਾਲ (ਆਪਣਾ) ਜੀਵਨ-ਮਨੋਰਥ ਸਫਲ ਕਰ ਲਏਂਗਾ। (ਜਿਸ ਉਤੇ) ਹਰਿ ਆਪ ਕ੍ਰਿਪਾ ਕਰਦਾ ਹੈ (ਉਸ ਦਾ) ਰੂਪ ਰੰਗ (ਸੁੰਦਰ ਹੋ ਜਾਂਦਾ ਹੈ) ਅਤੇ ਹਰਿ ਨਾਲ ਪ੍ਰੇਮ ਬਣ ਜਾਂਦਾ ਹੈ।੩।

ਹੇ ਮੇਰੇ ਮਨ! (ਜੰਮਣ ਵੇਲੇ) ਤੂੰ ਕੀ ਲੈ ਕੇ ਆਇਆ ਸੀ (ਅਤੇ ਮਰਨ ਵੇਲੇ ਆਪਣੇ ਨਾਲ) ਕੀ ਲੈ ਕੇ ਜਾਏਂਗਾ? ਹੇ ਮੇਰੇ ਮਨ! (ਜਨਮ-ਮਰਨ ਦੇ ਗੇੜ ਵਿਚੋਂ) ਤੂੰ ਤਾਂ ਖ਼ਲਾਸ ਹੋਵੇਂਗਾ ਜਦ (ਮਾਇਆਵੀ) ਭਰਮ ਨੂੰ ਦੂਰ ਕਰੇਂਗਾ। (ਤੂੰ) ਹਰਿ ਦਾ ਨਾਮ ਰੂਪ ਧਨ ਅਤੇ ਸੌਦਾ ਇਕੱਠਾ ਕਰ, ਗੁਰੂ ਦੇ ਸ਼ਬਦ ਦੁਆਰਾ (ਆਪਣੇ ਹਿਰਦੇ ਵਿਚ ਪ੍ਰਭੂ ਦੇ) ਪ੍ਰੇਮ ਨੂੰ ਪਛਾਣ। ਸ਼ਬਦ ਦੁਆਰਾ (ਪਾਪਾਂ ਦੀ) ਮੈਲ ਨੂੰ ਦੂਰ ਕਰਕੇ ਪਵਿਤਰ ਹੋ ਜਾ (ਅਤੇ ਪ੍ਰਭੂ ਦੇ) ਸੱਚੇ ਮਹਲ ਅਤੇ ਘਰ ਨੂੰ ਪਛਾਣ ਲੈ। ਨਾਮ (ਸਿਮਰਨ) ਰਾਹੀਂ ਸ਼ੋਭਾ ਪ੍ਰਾਪਤ ਕਰ, (ਆਪਣੇ ਵਾਸਤਵਿਕ) ਘਰ ਨੂੰ ਜਾ ਅਤੇ (ਨਾਮ-) ਅੰਮ੍ਰਿਤ ਰਸ ਨੂੰ ਚੰਗੀ ਤਰ੍ਹਾਂ ਪੀ। ਹਰਿ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ, ਸ਼ਬਦ ਦੁਆਰਾ (ਅੰਮ੍ਰਿਤ-)ਰਸ ਪਾਈਦਾ ਹੈ, ਵੱਡੇ ਭਾਗਾਂ ਨਾਲ ਹਰਿ-ਜਸ ਜਪਿਆ ਜਾਂਦਾ ਹੈ।੪।

ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥
ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ॥
ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ ॥
ਮਿਲਿ ਸਾਧਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ॥
ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ ॥
ਨਾਨਕੁ ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ ॥੫॥੬॥

ਤੁਖਾਰੀ ਛੰਤ ਮਹਲਾ ੪ ੴ ਸਤਿਗੁਰ ਪ੍ਰਸਾਦਿ ॥
ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ ॥
ਜਬ ਲਗੁ ਦਰਸੁ ਨ ਹੋਇ ਕਿਉ ਅੰਮ੍ਰਿਤੁ ਪੀਵੀਐ ਰਾਮ ॥
ਕਿਉ ਅੰਮ੍ਰਿਤੁ ਪੀਵੀਐ ਹਰਿ ਬਿਨੁ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ ॥
ਅਨਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ ਪਿਰ ਬਿਨੁ ਪਿਆਸ ਨ ਜਾਏ ॥
ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ ਹਰਿ ਹਰਿ ਨਾਮੁ ਸਦ ਸਾਰਿਆ ॥
ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ ਹਉ ਸਤਿਗੁਰ ਵਿਟਹੁ ਵਾਰਿਆ ॥੧॥

ਜਬ ਦੇਖਾਂ ਪਿਰੁ ਪਿਆਰਾ ਹਰਿ ਗੁਣ ਰਸਿ ਰਵਾ ਰਾਮ ॥
ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥
ਪ੍ਰਿਉ ਚਵਾ ਪਿਆਰੇ ਸਬਦਿ ਨਿਸਤਾਰੇ ਬਿਨੁ ਦੇਖੇ ਤ੍ਰਿਪਤਿ ਨ ਆਵਏ ॥
ਸਬਦਿ ਸੀਗਾਰੁ ਹੋਵੈ ਨਿਤ ਕਾਮਣਿ ਹਰਿ ਹਰਿ ਨਾਮੁ ਧਿਆਵਏ ॥
ਦਇਆ ਦਾਨੁ ਮੰਗਤ ਜਨ ਦੀਜੈ ਮੈ ਪ੍ਰੀਤਮੁ ਦੇਹੁ ਮਿਲਾਏ ॥
ਅਨਦਿਨੁ ਗੁਰੁ ਗੋਪਾਲੁ ਧਿਆਈ ਹਮ ਸਤਿਗੁਰ ਵਿਟਹੁ ਘੁਮਾਏ ॥੨॥

ਹਮ ਪਾਥਰ ਗੁਰੁ ਨਾਵ ਬਿਖੁ ਭਵਜਲੁ ਤਾਰੀਐ ਰਾਮ ॥
ਗੁਰ ਦੇਵਹੁ ਸਬਦੁ ਸੁਭਾਇ ਮੈ ਮੂੜ ਨਿਸਤਾਰੀਐ ਰਾਮ ॥
ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ ਤੂ ਅਗੰਮੁ ਵਡ ਜਾਣਿਆ ॥
ਤੂ ਆਪਿ ਦਇਆਲੁ ਦਇਆ ਕਰਿ ਮੇਲਹਿ ਹਮ ਨਿਰਗੁਣੀ ਨਿਮਾਣਿਆ ॥
ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ ॥
ਦਇਆ ਕਰਹੁ ਰਖਿ ਲੇਵਹੁ ਹਰਿ ਜੀਉ ਹਮ ਲਾਗਹ ਸਤਿਗੁਰ ਪਾਏ ॥੩॥

ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ ॥
ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ ॥
ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ ਕਿਉ ਸਾਸਿ ਗਿਰਾਸਿ ਵਿਸਾਰੀਐ ॥

ਹੇ ਮੇਰੇ ਮਨ! ਪੌੜੀਆਂ ਤੋਂ ਬਿਨਾ ਮਕਾਨ ਉਪਰ ਕਿਵੇਂ ਚੜ੍ਹਿਆ ਜਾ ਸਕਦਾ ਹੈ? ਹੇ ਮੇਰੇ ਮਨ! ਬੇੜੀ ਤੋਂ ਬਿਨਾ (ਸਾਗਰੋਂ) ਪਾਰ ਕਿਵੇਂ ਪਹੁੰਚਿਆ ਜਾ ਸਕਦਾ ਹੈ? ਅਪਾਰ ਸੱਜਣ ਪ੍ਰੀਤਮ (ਸੰਸਾਰ ਸਾਗਰ ਤੋਂ) ਪਾਰਲੇ ਪਾਸੇ ਹੈ, ਗੁਰੂ ਦੇ ਸ਼ਬਦ ਦੀ ਸੂਝ ਹੀ ਪਾਰ ਲੰਘਾ ਸਕਦੀ ਹੈ। (ਜੇ ਤੂੰ) ਸਾਧ-ਸੰਗਤ ਵਿਚ ਮਿਲ ਕੇ (ਨਾਮ-ਸਾਧਨਾ ਦਾ) ਆਨੰਦ ਮਾਣੇ, (ਤਾਂ) ਫਿਰ ਪਛਤਾਉਣਾ ਨਹੀਂ ਪਵੇਗਾ। ਹੇ ਦਿਆਲੂ (ਪ੍ਰਭੂ)! (ਮੇਰੇ ਉਪਰ) ਦਇਆ ਕਰਕੇ (ਮੈਨੂੰ) ਹਰਿ-ਨਾਮ ਦਾ ਸੱਚਾ ਦਾਨ ਦੇ (ਤਾਂ ਜੋ ਮੈਂ) ਸੰਗਤ (ਦਾ ਸੰਪਰਕ) ਪ੍ਰਾਪਤ ਕਰ ਲਵਾਂ। ਨਾਨਕ ਬੇਨਤੀ ਕਰਦਾ ਹੈ—ਹੇ ਪ੍ਰੀਤਮ! ਸੁਣੋ। (ਮਿਹਰ ਕਰੋ ਤਾਂ ਜੋ ਮੈਂ) ਗੁਰੂ ਦੇ ਸ਼ਬਦ ਦੁਆਰਾ ਮਨ ਨੂੰ ਸਮਝਾਉਂਦਾ ਰਹਾਂ।੫।੬।

**ਤੁਖਾਰੀ ਛੰਤ ਮਹਲਾ ੪**

(ਹੇ ਅਧਿਆਤਮਿਕ ਸਹੇਲੀਏ! ਮੇਰੇ) ਹਿਰਦੇ ਵਿਚ ਪ੍ਰਭੂ-ਪਤੀ ਦਾ ਪਿਆਰ (ਬਣਿਆ ਹੋਇਆ ਹੈ), ਪਤੀ ਤੋਂ ਬਿਨਾ (ਮੈਂ) ਕਿਵੇਂ ਜੀ ਸਕਦੀ ਹਾਂ? ਜਦ ਤਕ (ਪ੍ਰਭੂ ਦਾ) ਦਰਸ਼ਨ ਨਹੀਂ ਹੁੰਦਾ, (ਤਦ ਤਕ ਨਾਮ ਰੂਪ) ਅੰਮ੍ਰਿਤ ਕਿਵੇਂ ਪੀਤਾ ਜਾ ਸਕਦਾ ਹੈ? (ਮੈਂ) ਕਿਵੇਂ ਅੰਮ੍ਰਿਤ ਪਾਨ ਕਰਾਂ? ਹਰਿ ਤੋਂ ਬਿਨਾ (ਕਿਵੇਂ) ਜੀਵਾਂ? ਉਸ ਤੋਂ ਬਿਨਾ ਰਿਹਾ ਨਹੀਂ ਜਾ ਸਕਦਾ। ਹਰ ਰੋਜ਼ ਦਿਨ ਰਾਤ (ਜੀਵ-ਇਸਤਰੀ ਪਪੀਹੇ ਵਾਂਗ) 'ਪ੍ਰਿਉ ਪ੍ਰਿਉ' ਕਰਦੀ ਹੈ, ਪ੍ਰਭੂ-ਪਤੀ ਤੋਂ ਬਿਨਾ (ਉਸ ਦੀ) ਪਿਆਸ ਨਹੀਂ ਜਾਂਦੀ। ਹੇ ਪਿਆਰੇ ਹਰਿ! (ਜਿਸ ਵਿਅਕਤੀ ਉਪਰ ਤੂੰ) ਆਪਣੀ ਕ੍ਰਿਪਾ ਕਰਦਾ ਹੈਂ, (ਉਹ) ਹਮੇਸ਼ਾ ਹਰਿ-ਨਾਮ ਨੂੰ ਯਾਦ ਕਰਦਾ ਰਹਿੰਦਾ ਹੈ। ਮੈਨੂੰ ਗੁਰੂ ਦੇ ਸ਼ਬਦ ਦੁਆਰਾ ਪ੍ਰੀਤਮ ਮਿਲਿਆ ਹੈ, (ਇਸ ਲਈ) ਮੈਂ ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ।੧।

ਜਦੋਂ (ਮੈਂ) ਆਪਣਾ ਪ੍ਰਭੂ-ਪਤੀ ਵੇਖਦੀ ਹਾਂ, (ਤਦੋਂ) ਹਰਿ ਦੇ ਗੁਣਾਂ ਨੂੰ ਸੁਆਦ ਨਾਲ ਯਾਦ ਕਰਦੀ ਹਾਂ। ਮੇਰੇ ਹਿਰਦੇ ਵਿਚ ਖੇੜੇ ਦੀ ਸਥਿਤੀ ਹੋ ਜਾਂਦੀ ਹੈ, (ਜਿਸ ਕਰਕੇ ਪਪੀਹੇ ਵਾਂਗ) ਸਦਾ 'ਪ੍ਰਿਉ ਪ੍ਰਿਉ' ਕਰਦੀ ਹੋਈ ਸੱਚੇ ਨਾਮ ਦਾ ਉਚਾਰਣ (ਚਵਾ) ਕਰਦੀ ਹਾਂ। (ਮੈਂ) ਪਿਆਰੇ (ਪ੍ਰਭੂ ਦਾ) 'ਪ੍ਰਿਉ' ਬੋਲਦੀ ਹੋਈ (ਨਾਮ ਸਿਮਰਦੀ ਹਾਂ, ਕਿਉਂਕਿ ਉਹ) ਸ਼ਬਦ ਦੁਆਰਾ (ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ, (ਉਸ ਨੂੰ) ਵੇਖੇ ਬਿਨਾ (ਮਾਨਸਿਕ) ਤ੍ਰਿਪਤੀ ਨਹੀਂ ਹੁੰਦੀ। (ਜਿਸ) ਜੀਵ-ਇਸਤਰੀ ਦਾ ਗੁਰੂ ਦੇ ਸ਼ਬਦ ਨਾਲ ਨਿਤ ਸ਼ਿੰਗਾਰ (ਬਣਿਆ ਰਹਿੰਦਾ ਹੈ, ਉਹ ਸਦਾ) ਹਰਿ ਹਰਿ ਨਾਮ ਨੂੰ ਸਿਮਰਦੀ ਰਹਿੰਦੀ ਹੈ। (ਹੇ ਪਰਮਾਤਮਾ!) ਦਇਆ ਕਰੋ, (ਮੈਨੂੰ) ਮੰਗਤੇ ਸੇਵਕ ਨੂੰ ਦਾਨ ਦਿਓ ਅਤੇ ਮੈਨੂੰ ਪ੍ਰੀਤਮ ਨਾਲ ਮਿਲਾ ਦਿਓ। (ਮੈਂ) ਹਰ ਰੋਜ਼ ਗੁਰੂ-ਗੋਪਾਲ ਦੀ ਆਰਾਧਨਾ ਕਰਦਾ ਰਹਾਂ, ਮੈਂ ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ।੨।

ਹੇ ਪ੍ਰਭੂ! ਅਸੀਂ ਪੱਥਰ ਦੇ ਸਮਾਨ ਹਾਂ ਅਤੇ ਗੁਰੂ ਬੇੜੀ ਵਰਗਾ ਹੈ, (ਸਾਨੂੰ ਗੁਰੂ ਰਾਹੀਂ) ਵਿਸ਼ ਰੂਪ ਭਵ-ਸਾਗਰ ਤੋਂ ਪਾਰ ਲੰਘਾ ਦਿਓ। ਹੇ ਪਰਮਾਤਮਾ! (ਮੈਨੂੰ) ਪ੍ਰੇਮ-ਪੂਰਵਕ ਗੁਰੂ ਦਾ ਸ਼ਬਦ ਬਖ਼ਸ਼ੋ ਅਤੇ ਮੈਨੂੰ ਮੂਰਖ ਨੂੰ (ਭਵ-ਸਾਗਰੋਂ) ਤਾਰ ਦਿਓ। ਅਸਾਂ ਮੂਰਖ ਅਤੇ ਅਗਿਆਨੀ (ਜੀਵਾਂ ਨੇ ਤੇਰੀ ਮਹਾਨਤਾ ਦਾ) ਕੁਝ ਅੰਦਾਜ਼ਾ ਨਹੀਂ ਲਗਾਇਆ, (ਹੁਣ) ਜਾਣਿਆ ਹੈ ਕਿ ਤੂੰ ਅਗਮ ਅਤੇ ਵੱਡਾ ਹੈਂ। (ਹੇ ਪਰਮਾਤਮਾ!) ਅਸੀਂ ਗੁਣ-ਹੀਨ ਅਤੇ ਨਿਮਾਣੇ (ਜੀਵ) ਹਾਂ, ਤੂੰ ਆਪ ਦਿਆਲੂ ਹੈਂ, ਦਇਆ ਕਰਕੇ (ਆਪਣੇ ਨਾਲ) ਮਿਲਾ ਲੈਂਦਾ ਹੈਂ। (ਹੇ ਪ੍ਰਭੂ! ਅਸੀਂ) ਪਾਪਾਂ ਕਾਰਣ ਅਨੇਕ ਜਨਮਾਂ ਵਿਚ ਭਰਮਦੇ ਰਹੇ ਹਾਂ, ਹੁਣ ਤੇਰੀ ਸ਼ਰਣ ਵਿਚ ਆਏ ਹਾਂ। ਹੇ ਪ੍ਰਭੂ! ਦਇਆ ਕਰੋ, ਰਖ ਲਵੋ, (ਤਾਂ ਜੋ) ਅਸੀਂ ਸਤਿਗੁਰੂ ਦੇ ਚਰਣੀ ਲਗੇ ਰਹੀਏ।੩।

ਗੁਰੂ ਪਾਰਸ ਹੈ, ਅਸੀਂ (ਜੀਵ) ਲੋਹੇ (ਵਰਗੇ) ਹਾਂ, (ਗੁਰੂ ਨਾਲ) ਮਿਲ ਕੇ ਅਸੀਂ ਸੋਨੇ ਦੇ ਹੋ ਗਏ ਹਾਂ। (ਬ੍ਰਹਮ) ਜੋਤਿ ਨਾਲ (ਆਪਣੀ ਜੀਵ-)ਜੋਤਿ ਮਿਲਾ ਕੇ (ਸਾਡਾ) ਕਾਇਆ ਰੂਪ ਕਿਲ੍ਹਾ ਸੁੰਦਰ ਹੋ ਗਿਆ ਹੈ। (ਜਿਸ ਨੂੰ) ਮੇਰੇ ਪ੍ਰਭੂ ਨੇ ਪ੍ਰੇਮ ਨਾਲ ਮੋਹ ਲਿਆ ਹੈ, (ਉਸ ਦਾ) ਕਾਇਆ ਰੂਪ ਕਿਲ੍ਹਾ ਸੁੰਦਰ ਹੋ ਗਿਆ ਹੈ, (ਫਿਰ ਉਸ ਪ੍ਰਭੂ ਨੂੰ) ਸੁਆਸ-ਗਿਰਾਸ (ਲੈਣ) ਵੇਲੇ ਕਿਉਂ ਭੁਲਾਈਏ।

ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ ॥
ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥
ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ ॥੪॥੧॥

ਤੁਖਾਰੀ ਮਹਲਾ ੪ ॥
ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥
ਜੋ ਤੁਮ ਧਿਆਵਹਿ ਜਗਦੀਸ ਤੇ ਜਨ ਭਉ ਬਿਖਮੁ ਤਰਾ ॥
ਬਿਖਮ ਭਉ ਤਿਨ ਤਰਿਆ ਸੁਹੇਲਾ ਜਿਨ ਹਰਿ ਹਰਿ ਨਾਮੁ ਧਿਆਇਆ ॥
ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ ॥
ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕ੍ਰਿਪਾ ਕਰਿ ਧਰਣੀਧਰਾ ॥
ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥੧॥

ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥
ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥
ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ ॥
ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ ॥
ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ ॥
ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥੨॥

ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥
ਤਿਨ ਕੇ ਕੋਟਿ ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ ॥
ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ ॥
ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ ਗੁਰ ਬਚਨੀ ਸਚੁ ਭਾਖਿਆ ॥
ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ ਭਉ ਬਿਖਮੁ ਤਰੇ ॥
ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥੩॥

ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥
ਹਮਰੈ ਹਾਥਿ ਕਿਛੁ ਨਾਹਿ ਜਾ ਤੂ ਮੇਲਹਿ ਤਾ ਹਉ ਆਇ ਮਿਲਾ ॥
ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ ਛੁਟਕਿ ਗਇਆ ॥
ਤਿਨ ਕੀ ਗਣਤ ਨ ਕਰਿਅਹੁ ਕੋ ਭਾਈ ਜੋ ਗੁਰ ਬਚਨੀ ਹਰਿ ਮੇਲਿ ਲਇਆ ॥
ਨਾਨਕ ਦਇਆਲੁ ਹੋਆ ਤਿਨ ਊਪਰਿ ਜਿਨ ਗੁਰ ਕਾ ਭਾਣਾ ਮੰਨਿਆ ਭਲਾ ॥
ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥੪॥੨॥

ਜਿਸ ਗੁਰੂ ਦੇ ਸ਼ਬਦ ਰਾਹੀਂ ਅਦ੍ਰਿਸ਼ਟ ਅਤੇ ਅਗੋਚਰ ਤਕ ਪਹੁੰਚ ਹੋਈ ਹੈ, ਮੈਂ (ਉਸ) ਸਤਿਗੁਰੂ ਤੋਂ ਸਦਕੇ ਜਾਂਦਾ ਹਾਂ। ਜੇ ਸੱਚੇ ਸਤਿਗੁਰੂ ਨੂੰ ਚੰਗਾ ਲਗੇ (ਤਾਂ ਮੈਂ) ਸਤਿਗੁਰੂ ਅਗੇ ਸੀਸ ਅਰਪਿਤ ਕਰ ਦਿਆਂ। ਹੇ ਦਾਤਾਰ ਪ੍ਰਭੂ! (ਤੁਸੀਂ) ਆਪ ਦਇਆ ਕਰੋ (ਤਾਂ) ਨਾਨਕ (ਤੁਹਾਡੀ) ਗੋਦ ਵਿਚ ਸਮਾ ਜਾਵੇ।੪।੧।

**ਤੁਖਾਰੀ ਮਹਲਾ ੪**

ਹੇ ਅਗਮ, ਅਗਾਧ, ਅਪਰ-ਅਪਾਰ, ਬੇਅੰਤ ਪ੍ਰਭੂ! ਹੇ ਜਗਦੀਸ਼! ਜੋ (ਵਿਅਕਤੀ) ਤੇਰੀ ਆਰਾਧਨਾ ਕਰਦਾ ਹੈ, ਉਹ ਵਿਅਕਤੀ ਔਖੇ ਤਰੇ ਜਾ ਸਕਣ ਵਾਲੇ ਭਵ-ਸਾਗਰ ਨੂੰ ਤਰ ਲੈਂਦਾ ਹੈ। ਉਨ੍ਹਾਂ ਨੇ ਔਖੇ ਭਵ-ਸਾਗਰ ਨੂੰ ਸੌਖਿਆਂ ਹੀ ਤਰ ਲਿਆ, ਜਿਨ੍ਹਾਂ ਨੇ ਹਰਿ ਹਰਿ ਨਾਮ ਦੀ ਆਰਾਧਨਾ ਕੀਤੀ ਹੈ। ਜੋ ਸਤਿਗੁਰੂ ਦੇ ਸ਼ਬਦ ਦੁਆਰਾ ਪ੍ਰੇਮ (ਦੇ ਮਾਰਗ ਉਪਰ) ਚਲਦੇ ਹਨ, ਉਨ੍ਹਾਂ ਨੂੰ ਹਰਿ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ। ਹੇ ਅਗਮ, ਅਗਾਧ, ਅਪਰ-ਅਪਾਰ, ਬੇਅੰਤ ਪ੍ਰਭੂ! ਹੇ ਧਰਤੀ ਦੇ ਆਸਰੇ! (ਜਿਨ੍ਹਾਂ ਉਪਰ ਤੂੰ) ਕ੍ਰਿਪਾ ਕੀਤੀ ਹੈ, (ਉਨ੍ਹਾਂ ਦੀ ਜੀਵ-)ਜੋਤਿ (ਬ੍ਰਹਮ-) ਜੋਤਿ ਵਿਚ ਮਿਲ ਕੇ (ਉਸ) ਜੋਤਿ ਵਿਚ ਸਮਾ ਗਈ ਹੈ।੧।

ਹੇ ਅਗਮ, ਅਥਾਹ (ਪ੍ਰਭੂ)! ਤੂੰ (ਸਭ ਦਾ) ਸੁਆਮੀ ਹੈਂ, ਤੂੰ ਹਰ ਇਕ ਸ਼ਰੀਰ/ਹਿਰਦੇ ਵਿਚ ਵਰਤ ਰਿਹਾ ਹੈਂ। ਤੂੰ ਅਲੱਖ, ਅਭੇਦ ਅਤੇ ਅਗਮ ਹੈਂ, ਗੁਰੂ ਸਤਿਗੁਰੂ ਦੇ ਬਚਨਾਂ ਦੁਆਰਾ (ਤੂੰ) ਲਭਿਆ ਜਾ ਸਕਦਾ ਹੈਂ। ਉਹ ਪੂਰੇ ਪੁਰਖ ਧੰਨ ਧੰਨ ਹਨ ਜਿਨ੍ਹਾਂ ਨੇ ਗੁਰੂ ਜਾਂ ਸੰਤ ਦੀ ਸੰਗਤ ਵਿਚ ਮਿਲ ਕੇ (ਪ੍ਰਭੂ ਦੇ) ਗੁਣਾਂ ਨੂੰ ਚੇਤੇ ਕੀਤਾ ਹੈ। ਗੁਰਮੁਖ (ਸਾਧਕ) ਵਿਵੇਕ ਬੁੱਧੀ ਦੁਆਰਾ (ਪ੍ਰਭੂ ਦੇ ਗੁਣਾਂ ਨੂੰ) ਵਿਚਾਰ ਕੇ ਗੁਰੂ ਦੇ ਸ਼ਬਦ ਰਾਹੀਂ ਨਿਤ ਹਰ ਛਿਣ ਹਰਿ ਨੂੰ ਸਿਮਰਦੇ ਰਹਿੰਦੇ ਹਨ। ਜਦ ਗੁਰਮੁਖ ਬੈਠਦੇ ਹਨ, (ਤਾਂ) ਹਰਿ-ਨਾਮ ਬੋਲਦੇ ਹਨ; ਜਦ ਖੜੋਂਦੇ ਹਨ, (ਤਾਂ ਵੀ) 'ਹਰਿ ਹਰਿ' ਕਹਿੰਦੇ ਹਨ। ਹੇ ਅਗਮ, ਅਥਾਹ (ਪ੍ਰਭੂ)! ਤੂੰ (ਸਭ ਦਾ) ਸੁਆਮੀ ਹੈਂ, ਤੂੰ ਹਰ ਇਕ ਸ਼ਰੀਰ/ਹਿਰਦੇ ਵਿਚ ਵਰਤ ਰਿਹਾ ਹੈਂ।੨।

(ਉਹ) ਸੇਵਕ ਸਾਧਕ (ਪ੍ਰਭੂ ਦੇ ਨਾਮ ਦਾ) ਸਿਮਰਨ ਕਰਕੇ ਪ੍ਰਵਾਨ ਚੜ੍ਹਦੇ ਹਨ, ਜਿਨ੍ਹਾਂ ਨੇ ਗੁਰੂ ਦੀ ਮਤਿ ਰਾਹੀਂ ਹਰਿ ਨੂੰ ਸੇਵਿਆ ਹੈ। ਉਨ੍ਹਾਂ ਦੇ ਸਾਰੇ ਕਰੋੜਾਂ ਪਾਪ ਪ੍ਰਭੂ ਨੇ ਛਿਣ ਭਰ ਵਿਚ ਦੂਰ ਕਰ ਦਿੱਤੇ ਹਨ। ਉਨ੍ਹਾਂ ਦੇ ਸਾਰੇ ਪਾਪ ਅਤੇ ਦੋਸ਼ ਨਸ਼ਟ ਹੋ ਗਏ ਹਨ, ਜਿਨ੍ਹਾਂ ਨੇ ਮਨ ਚਿਤ ਨਾਲ ਇਕ (ਪ੍ਰਭੂ) ਦੀ ਆਰਾਧਨਾ ਕੀਤੀ ਹੈ। ਜਿਨ੍ਹਾਂ ਨੇ ਗੁਰੂ ਦੇ ਬੋਲਾਂ ਦੁਆਰਾ ਸਤਿਸਰੂਪ (ਪ੍ਰਭੂ) ਨੂੰ ਸਿਮਰਿਆ ਹੈ, ਉਨ੍ਹਾਂ ਦਾ ਜਨਮ ਕਰਤਾ ਪੁਰਖ ਨੇ ਸਫਲ ਕਰ ਦਿੱਤਾ ਹੈ। ਉਹ ਸੇਵਕ ਧੰਨ ਹਨ, ਪੂਰੇ ਵੱਡੇ ਪੁਰਸ਼ ਹਨ ਜੋ ਗੁਰੂ ਦੀ ਮਤਿ ਅਨੁਸਾਰ ਹਰਿ ਨੂੰ ਸਿਮਰਦੇ ਹੋਇਆਂ ਔਖੇ ਭਵ-ਸਾਗਰ ਤੋਂ ਤਰ ਗਏ ਹਨ। (ਉਹੋ) ਸੇਵਕ ਸਾਧਕ (ਪ੍ਰਭੂ ਦੇ ਨਾਮ ਦਾ) ਸਿਮਰਨ ਕਰਕੇ ਪ੍ਰਵਾਨ ਚੜ੍ਹਦੇ ਹਨ, ਜਿਨ੍ਹਾਂ ਨੇ ਗੁਰੂ ਦੀ ਮਤਿ ਰਾਹੀਂ ਹਰਿ ਨੂੰ ਸੇਵਿਆ ਹੈ।੩।

ਹੇ ਹਰਿ! ਤੂੰ ਆਪ ਅੰਤਰਯਾਮੀ ਹੈਂ। ਹੇ ਪਿਆਰੇ! ਜਿਵੇਂ (ਜੀਵਨ-ਮਾਰਗ ਉਤੇ) ਤੂੰ ਚਲਾਉਂਦਾ ਹੈਂ, ਮੈਂ ਉਸੇ ਤਰ੍ਹਾਂ ਚਲਦਾ ਹਾਂ। ਅਸਾਂ (ਜੀਵਾਂ) ਦੇ ਹੱਥ ਵਿਚ ਕੁਝ ਨਹੀਂ ਹੈ, ਜਦੋਂ ਤੂੰ ਮਿਲਾਉਂਦਾ ਹੈਂ, ਤਾਂ ਮੈਂ ਆ ਕੇ ਮਿਲ ਪੈਂਦਾ ਹਾਂ। ਹੇ ਹਰਿ! ਹੇ ਸੁਆਮੀ! ਜਿਨ੍ਹਾਂ ਨੂੰ ਤੂੰ ਮੇਲਦਾ ਹੈਂ, ਉਨ੍ਹਾਂ (ਦੇ ਕਰਮਾਂ) ਦਾ ਸਾਰਾ ਲੇਖਾ ਖ਼ਤਮ ਹੋ ਜਾਂਦਾ ਹੈ। ਜਿਨ੍ਹਾਂ ਨੂੰ ਗੁਰੂ ਦੇ ਬੋਲਾਂ ਰਾਹੀਂ ਪ੍ਰਭੂ ਨੇ (ਆਪਣੇ ਨਾਲ) ਮਿਲਾ ਲਿਆ ਹੈ, ਉਨ੍ਹਾਂ (ਦੇ ਕਰਮਾਂ ਦੀ) ਹੇ ਭਾਈ! ਕੋਈ ਵੀ ਗਿਣਤੀ ਨ ਕਰੇ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਉਨ੍ਹਾਂ ਉਪਰ ਦਿਆਲ ਹੁੰਦਾ ਹੈ ਜਿਨ੍ਹਾਂ ਨੇ ਗੁਰੂ ਦੇ ਭਾਣੇ ਨੂੰ ਚੰਗਾ ਕਰਕੇ ਮੰਨਿਆ ਹੈ। ਹੇ ਹਰਿ! ਤੂੰ ਆਪ ਅੰਤਰਯਾਮੀ ਹੈਂ। ਹੇ ਪਿਆਰੇ! ਜਿਵੇਂ ਤੂੰ ਚਲਾਉਂਦਾ ਹੈਂ, ਮੈਂ ਉਸੇ ਤਰ੍ਹਾਂ ਚਲਦਾ ਹਾਂ।੪।੨।

ਤੁਖਾਰੀ ਮਹਲਾ ੪ ॥
ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥
ਤਿਨ ਤੂ ਧਿਆਇਆ ਮੇਰਾ ਰਾਮੁ ਜਿਨ ਕੈ ਧੁਰਿ ਲੇਖੁ ਮਾਥੁ ॥
ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ ॥
ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ ॥
ਧਨੁ ਧੰਨੁ ਤੇ ਜਨ ਜਿਨ ਹਰਿ ਨਾਮੁ ਜਪਿਆ ਤਿਨ ਦੇਖੇ ਹਉ ਭਇਆ ਸਨਾਥੁ ॥
ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥੧॥

ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥
ਜਿਨ ਜਪਿਆ ਹਰਿ ਮਨਿ ਚੀਤਿ ਹਰਿ ਜਪਿ ਜਪਿ ਮੁਕਤੁ ਘਣੀ ॥
ਜਿਨ ਜਪਿਆ ਹਰਿ ਤੇ ਮੁਕਤ ਪ੍ਰਾਣੀ ਤਿਨ ਕੇ ਊਜਲ ਮੁਖ ਹਰਿ ਦੁਆਰਿ ॥
ਓਇ ਹਲਤਿ ਪਲਤਿ ਜਨ ਭਏ ਸੁਹੇਲੇ ਹਰਿ ਰਾਖਿ ਲੀਏ ਰਖਨਹਾਰਿ ॥
ਹਰਿ ਸੰਤ ਸੰਗਤਿ ਜਨ ਸੁਣਹੁ ਭਾਈ ਗੁਰਮੁਖਿ ਹਰਿ ਸੇਵਾ ਸਫਲ ਬਣੀ ॥
ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥੨॥

ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥
ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ ਮੁਖਿ ਹਰਿ ਹਰਿ ਨਾਮੁ ਚਵਿਆ ॥
ਸਭਿ ਚਵਹਿ ਹਰਿ ਹਰਿ ਨਾਮੁ ਕਰਤੇ ਅਸੰਖ ਅਗਣਤ ਹਰਿ ਧਿਆਵਏ ॥
ਸੋ ਧੰਨੁ ਧਨੁ ਹਰਿ ਸੰਤੁ ਸਾਧੂ ਜੋ ਹਰਿ ਪ੍ਰਭ ਕਰਤੇ ਭਾਵਏ ॥
ਸੋ ਸਫਲੁ ਦਰਸਨੁ ਦੇਹੁ ਕਰਤੇ ਜਿਸੁ ਹਰਿ ਹਿਰਦੈ ਨਾਮੁ ਸਦ ਚਵਿਆ ॥
ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥੩॥

ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥
ਜਿਸ ਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ ॥
ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ ॥
ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥
ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ ॥
ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥੪॥੩॥

ਤੁਖਾਰੀ ਮਹਲਾ ੪ ॥
ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥
ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥
ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥

**ਤੁਖਾਰੀ ਮਹਲਾ ੪**

ਹੇ ਜਗਤ ਦੇ ਜੀਵਨ ਸਰੂਪ! ਹੇ ਜਗਦੀਸ਼! ਤੂੰ ਸਾਰੀ ਸ੍ਰਿਸ਼ਟੀ ਦਾ ਕਰਤਾ ਅਤੇ ਮਾਲਕ ਹੈਂ। ਹੇ ਮੇਰੇ ਰਾਮ! ਉਨ੍ਹਾਂ ਨੇ ਹੀ ਤੈਨੂੰ ਆਰਾਧਿਆ ਹੈ, ਜਿਨ੍ਹਾਂ ਦੇ ਮੱਥੇ ਉਪਰ ਧੁਰੋਂ ਲੇਖ (ਲਿਖਿਆ ਹੁੰਦਾ ਹੈ)। ਹੇ ਸੁਆਮੀ! ਜਿਨ੍ਹਾਂ (ਦੇ ਮੱਥੇ ਉਤੇ) ਹਰਿ ਨੇ ਧੁਰੋਂ ਲਿਖਿਆ ਹੈ, ਉਨ੍ਹਾਂ ਨੇ ਹਰਿ ਹਰਿ ਨਾਮ ਨੂੰ ਧਿਆਇਆ ਹੈ। ਉਨ੍ਹਾਂ ਦੇ ਸਭ ਪਾਪ ਇਕ ਨਿਮਖ ਵਿਚ ਦੂਰ ਹੋ ਜਾਂਦੇ ਹਨ, ਜਿਨ੍ਹਾਂ ਨੇ ਗੁਰੂ ਦੇ ਬਚਨਾਂ ਦੁਆਰਾ ਹਰਿ ਨੂੰ ਜਪਿਆ ਹੈ। ਉਹ ਸੇਵਕ ਧੰਨ ਧੰਨ ਹਨ ਜਿਨ੍ਹਾਂ ਨੇ ਹਰਿ ਦਾ ਨਾਮ ਜਪਿਆ ਹੈ, ਉਨ੍ਹਾਂ ਨੂੰ ਵੇਖ ਕੇ ਮੈਂ ਮਾਲਕ (ਦੀ ਸਰਪ੍ਰਸਤੀ) ਹਾਸਲ ਕਰ ਲੈਂਦਾ ਹਾਂ। ਹੇ ਜਗਤ ਦੇ ਜੀਵਨ ਸਰੂਪ! ਹੇ ਜਗਦੀਸ਼! ਤੂੰ ਸਾਰੀ ਸ੍ਰਿਸ਼ਟੀ ਦਾ ਕਰਤਾ ਅਤੇ ਮਾਲਕ ਹੈਂ।੧।

(ਹੇ ਪ੍ਰਭੂ!) ਤੂੰ ਜਲ, ਥਲ ਅਤੇ ਪੁਲਾੜ ਵਿਚ ਵਿਆਪਕ ਹੈਂ, ਸਭ (ਜੀਵਾਂ ਦੇ ਸਿਰਾਂ) ਉਪਰ ਸੱਚਾ ਸੁਆਮੀ ਹੈਂ। ਜਿਨ੍ਹਾਂ (ਵਿਅਕਤੀਆਂ) ਨੇ ਮਨ ਚਿਤ ਨਾਲ ਹਰਿ (ਦਾ ਨਾਮ) ਜਪਿਆ ਹੈ (ਉਹ ਭਵ-ਬੰਧਨ ਤੋਂ ਖ਼ਲਾਸ ਹੋ ਜਾਂਦੇ ਹਨ), (ਉਸ) ਹਰਿ ਨੂੰ ਜਪ ਕੇ ਬਹੁਤ (ਲੋਕਾਈ) ਮੁਕਤ ਹੋ ਜਾਂਦੀ ਹੈ। ਜਿਨ੍ਹਾਂ ਨੇ ਹਰਿ (ਦੇ ਨਾਮ) ਨੂੰ ਜਪਿਆ ਹੈ, ਉਹ ਪ੍ਰਾਣੀ ਮੁਕਤ ਹੋ ਜਾਂਦੇ ਹਨ, ਉਨ੍ਹਾਂ ਦੇ ਮੁਖ ਹਰਿ ਦੇ ਦੁਆਰ ਉਪਰ ਪਵਿਤਰ (ਹੋ ਜਾਂਦੇ ਹਨ)। ਉਹ ਸੇਵਕ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਸੁਖੀ ਹੋ ਜਾਂਦੇ ਹਨ। ਰਖਣ ਵਾਲਾ ਪ੍ਰਭੂ (ਉਨ੍ਹਾਂ ਨੂੰ) ਰਖ ਲੈਂਦਾ ਹੈ। ਹੇ ਹਰਿ ਦੇ ਸੰਤੋ! ਹੇ ਸਤਿਸੰਗੀਓ! ਹੇ ਭਾਈਓ! ਸੁਣੋ, ਗੁਰੂ ਦੁਆਰਾ ਪ੍ਰਭੂ ਦੀ ਕੀਤੀ ਸੇਵਾ ਸਫਲ ਹੁੰਦੀ ਹੈ। (ਹੇ ਪ੍ਰਭੂ!) ਤੂੰ ਜਲ, ਥਲ ਅਤੇਂ ਪੁਲਾੜ ਵਿਚ ਵਿਆਪਕ ਹੈਂ, ਸਭ (ਜੀਵਾਂ ਦੇ ਸਿਰਾਂ) ਉਪਰ ਸੱਚਾ ਸੁਆਮੀ ਹੈਂ।੨।

ਹੇ ਹਰਿ! ਤੂੰ (ਕੇਵਲ) ਇਕੋ ਇਕ ਹੀ ਸਥਾਨ-ਸਥਾਨਾਂਤਰਾਂ ਵਿਚ ਵਿਆਪਕ ਹੈਂ। (ਹੇ ਪਰਮਾਤਮਾ!) ਬ੍ਰਿਛਾਂ, ਘਾਹਾਂ, ਤਿੰਨ ਲੋਕਾਂ ਅਤੇ ਸਾਰੀ ਸ੍ਰਿਸ਼ਟੀ ਨੇ ਮੂੰਹ ਨਾਲ ਹਰਿ ਹਰਿ ਦਾ ਨਾਮ ਉਚਾਰਿਆ ਹੈ। ਹੇ ਕਰਤਾ ਪੁਰਖ! ਸਭ ਹਰਿ ਹਰਿ ਦਾ ਨਾਮ ਉਚਾਰਦੇ ਹੈਨ; ਅਸੰਖ, ਅਣਗਿਣਤ (ਜੀਵ) ਹਰਿ ਨੂੰ ਧਿਆ ਰਹੇ ਹਨ। ਉਹ ਹਰਿ ਦਾ ਸੰਤ ਸਾਧ ਧੰਨ ਹੈ ਜੋ ਹਰਿ ਪ੍ਰਭੂ ਕਰਤਾਰ ਨੂੰ ਚੰਗਾ ਲਗਦਾ ਹੈ। ਜਿਸ (ਸਾਧਕ) ਨੇ ਹਰਿ-ਨਾਮ ਨੂੰ ਹਮੇਸ਼ਾ ਹਿਰਦੇ ਵਿਚ ਉਚਾਰਿਆ ਹੈ, ਹੇ ਕਰਤਾ ਪੁਰਖ! ਉਸ ਦਾ (ਮੈਨੂੰ) ਸਫਲ-(ਮਨੋਰਥ ਕਰਨ ਵਾਲਾ) ਦਰਸ਼ਨ ਬਖ਼ਸ਼ੋ। ਹੇ ਹਰਿ! ਤੂੰ (ਕੇਵਲ) ਇਕੋ ਇਕ ਹੀ ਸਥਾਨ-ਸਥਾਨਾਂਤਰਾਂ ਵਿਚ ਵਿਆਪਕ ਹੈਂ।੩।

ਹੇ ਮੇਰੇ ਸੁਆਮੀ! ਤੇਰੀ ਭਗਤੀ ਦੇ ਅਸੰਖ ਭੰਡਾਰ (ਭਰੇ ਪਏ) ਹਨ, (ਪਰ ਇਹ) ਮਿਲਦੇ ਉਸ ਨੂੰ ਹਨ ਜਿਸ ਨੂੰ ਤੂੰ ਆਪ ਦਿੰਦਾ ਹੈਂ। ਜਿਸ (ਸਾਧਕ) ਦੇ ਮੱਥੇ ਉਤੇ ਗੁਰੂ ਦਾ ਹੱਥ ਹੈ, ਉਸ ਦੇ ਹਿਰਦੇ ਵਿਚ ਹਰਿ ਦੇ ਗੁਣ ਟਿਕਦੇ ਹਨ। ਉਸ ਦੇ ਹਿਰਦੇ ਵਿਚ ਹਰਿ ਦੇ ਗੁਣ ਟਿਕਦੇ ਹਨ, ਜਿਸ ਦੇ ਹਿਰਦੇ ਵਿਚ (ਈਸ਼ਵਰੀ) ਡਰ ਅਤੇ ਸ਼ਰਧਾ ਹੁੰਦੀ ਹੈ। ਬਿਨਾ (ਪ੍ਰਭੂ ਦੇ) ਭੈ ਦੇ ਕਿਸੇ ਨੇ ਵੀ (ਉਸ ਦਾ) ਪ੍ਰੇਮ ਪ੍ਰਾਪਤ ਨਹੀਂ ਕੀਤਾ ਅਤੇ ਨ ਹੀ ਭੈ ਤੋਂ ਬਿਨਾ ਕੋਈ (ਭਵ-ਸਾਗਰੋਂ) ਪਾਰ ਉਤਰਿਆ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਭੈ ਅਤੇ ਪ੍ਰੇਮ-ਪਿਆਰ ਉਸ ਨੂੰ ਲਗਦੀ ਹੈ, ਜਿਸ ਉਪਰ ਤੂੰ ਆਪਣੀ ਕ੍ਰਿਪਾ ਕਰਦਾ ਹੈਂ। ਹੇ ਮੇਰੇ ਸੁਆਮੀ! ਤੇਰੀ ਭਗਤੀ ਦੇ ਅਸੰਖ ਭੰਡਾਰ (ਭਰੇ ਪਏ) ਹਨ, (ਪਰ ਇਹ) ਮਿਲਦੇ ਉਸ ਨੂੰ ਹਨ, ਜਿਸ ਨੂੰ ਤੂੰ ਆਪ ਦਿੰਦਾ ਹੈਂ।੪।੩।

**ਤੁਖਾਰੀ ਮਹਲਾ ੪**

ਜਿਸ ਨੂੰ ਗੁਰੂ ਸਤਿਗੁਰੂ ਦਾ ਦਰਸ਼ਨ ਹੋ ਗਿਆ, (ਉਸ ਨੂੰ ਮਾਨੋ) ਅਭੀਚ ਪੁਰਬ ਦੇ ਇਸ਼ਨਾਨ (ਦਾ ਮਹਾਤਮ ਪ੍ਰਾਪਤ ਹੋ ਗਿਆ)। (ਉਸ ਵਿਅਕਤੀ ਦੀ) ਮਾੜੀ ਬੁੱਧੀ ਵਾਲੀ ਮੈਲ ਕਟੀ ਗਈ ਅਤੇ ਅਗਿਆਨ ਦਾ ਹਨੇਰਾ ਦੂਰ ਹੋ ਗਿਆ। (ਜਿਸ ਨੇ) ਗੁਰੂ ਦਾ ਦਰਸ਼ਨ ਪਾ ਲਿਆ, (ਉਸ ਨੇ) ਅਗਿਆਨ (ਦਾ ਹਨੇਰਾ) ਪਰੇ ਹਟਾ ਦਿੱਤਾ (ਅਤੇ ਉਸ ਦੇ) ਹਿਰਦੇ ਵਿਚ (ਈਸ਼ਵਰੀ) ਜੋਤਿ ਦਾ ਪ੍ਰਕਾਸ਼ ਹੋ ਗਿਆ। (ਉਸ ਦੇ) ਜਨਮ ਮਰਨ ਦੇ ਦੁਖ ਛਿਣ ਭਰ ਵਿਚ ਦੂਰ ਹੋ ਗਏ ਅਤੇ ਅਵਿਨਾਸ਼ੀ ਹਰਿ ਨੂੰ ਪ੍ਰਾਪਤ ਕਰ

ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥
ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥੧॥

ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥
ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ॥
ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥
ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥
ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥੨॥

ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥
ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ॥
ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥
ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ॥
ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥
ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥੩॥

ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥
ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥੪॥

ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥
ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥
ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ॥
ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ॥
ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥੫॥

ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥
ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥
ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ॥

ਲਿਆ। ਕਰਤਾ ਪੁਰਖ ਹਰਿ ਨੇ ਆਪ ਪੁਰਬ (ਦਾ ਪਵਿਤਰ ਦਿਨ) ਬਣਾ ਦਿੱਤਾ, ਸਤਿਗੁਰੂ (ਅਮਰਦਾਸ ਆਪ) ਕੁਰੁਕਸ਼ੇਤਰ ਇਸ਼ਨਾਨ ਕਰਨ ਲਈ ਗਏ। ਜਿਸ ਨੂੰ ਗੁਰੂ ਸਤਿਗੁਰੂ ਦਾ ਦਰਸ਼ਨ ਹੋ ਗਿਆ (ਉਸ ਨੂੰ ਮਾਨੋ) ਅਭੀਚ ਪੁਰਬ ਦੇ ਇਸ਼ਨਾਨ (ਦਾ ਮਹਾਤਮ ਪ੍ਰਾਪਤ ਹੋ ਗਿਆ)।੧।

(ਉਸ ਯਾਤ੍ਰਾ) ਮਾਰਗ ਉਪਰ ਗੁਰੂ ਸਤਿਗੁਰੂ (ਅਮਰ ਦਾਸ ਜੀ) ਨਾਲ (ਅਨੇਕ) ਸਿੱਖ ਚਲ ਕੇ ਗਏ। ਹਰ ਰੋਜ਼, ਹਰ ਛਿਣ, ਹਰ ਨਿਮਖ ਕਦਮ ਕਦਮ 'ਤੇ ਭਗਤੀ ਦਾ ਮਾਹੌਲ ਬਣਿਆ ਹੁੰਦਾ। (ਯਾਤ੍ਰਾ ਦੌਰਾਨ) ਪ੍ਰਭੂ ਦੀ ਭਗਤੀ ਬਣੀ ਰਹਿੰਦੀ, ਸਾਰੇ ਲੋਕੀਂ (ਗੁਰੂ ਦੇ ਦਰਸ਼ਨ) ਵੇਖਣ ਲਈ ਆਉਂਦੇ। ਜਿਨ੍ਹਾਂ ਨੇ ਗੁਰੂ ਸਤਿਗੁਰੂ ਦਾ ਦਰਸ਼ਨ ਕਰ ਲਿਆ, ਉਨ੍ਹਾਂ ਨੂੰ ਹਰਿ ਨੇ ਆਪ (ਆਪਣੇ ਨਾਲ) ਮਿਲਾ ਲਿਆ। ਸਤਿਗੁਰੂ ਨੇ ਸਭ ਲੋਕਾਂ ਦੇ ਉਧਾਰ ਲਈ ਤੀਰਥ-ਯਾਤ੍ਰਾ ਦਾ ਉਦਮ ਕੀਤਾ। (ਉਸ ਯਾਤ੍ਰਾ) ਮਾਰਗ ਉਪਰ ਗੁਰੂ ਸਤਿਗੁਰੂ (ਅਮਰ ਦਾਸ ਜੀ) ਨਾਲ (ਅਨੇਕ) ਸਿੱਖ ਚਲ ਕੇ ਗਏ।੨।

ਪਹਿਲਾਂ ਗੁਰੂ ਸਤਿਗੁਰੂ (ਅਮਰਦਾਸ ਜੀ) ਕੁਰੁਕਸ਼ੇਤਰ ਆਏ, (ਲੋਕਾਂ ਲਈ ਉਹ) ਗੁਰੂ ਦਾ ਪੁਰਬ ਬਣ ਗਿਆ। (ਗੁਰੂ ਦੀ ਆਮਦ ਦੀ) ਸੰਸਾਰ ਭਰ ਵਿਚ (ਅਰਥਾਤ ਦੂਰ ਦੂਰ ਤਕ) ਖ਼ਬਰ ਹੋ ਗਈ, ਤਿੰਨਾਂ ਲੋਕਾਂ (ਦੇ ਜਿਗਿਆਸੂ ਮਾਨੋ ਦਰਸ਼ਨ ਕਰਨ ਲਈ) ਆਏ। (ਗੁਰੂ ਦੇ ਦਰਸ਼ਨ) ਵੇਖਣ ਲਈ ਤਿੰਨਾਂ ਲੋਕਾਂ ਤੋਂ ਦੇਵਤੇ, ਮਨੁੱਖ, ਮੁਨੀ-ਜਨ ਆਦਿ ਸਭ ਆਏ। ਜਿਨ੍ਹਾਂ ਨੇ ਗੁਰੂ ਸਤਿਗੁਰੂ ਪੂਰੇ ਦੀ ਛੋਹ ਪ੍ਰਾਪਤ ਕੀਤੀ, (ਗੁਰੂ ਜੀ ਨੇ) ਉਨ੍ਹਾਂ ਦੇ ਪਾਪ (*ਕਿਲਵਿਖ*) ਨਸ਼ਟ ਕਰ ਦਿੱਤੇ। ਜੋਗੀ, ਨਾਂਗੇ (*ਦਿਗੰਬਰ*), ਸੰਨਿਆਸੀ, ਛੇ ਭੇਖਾਂ ਵਾਲੇ (ਸਾਧੂ) ਆਏ ਅਤੇ ਵਿਚਾਰ-ਵਟਾਂਦਰੇ ਦਾ ਢੋਆ ਦੇ ਗਏ (ਅਰਥਾਤ ਗੁਰੂ ਜੀ ਨਾਲ ਗੋਸ਼ਟਿ ਕਰਦੇ ਹੋਏ ਸ਼ੰਕੇ ਨਿਵਰਿਤ ਕਰਦੇ ਰਹੇ)। ਪਹਿਲਾਂ ਗੁਰੂ ਸਤਿਗੁਰੂ (ਅਮਰਦਾਸ ਜੀ) ਕੁਰੁਕਸ਼ੇਤਰ ਆਏ, (ਲੋਕਾਂ ਲਈ ਉਹ) ਗੁਰੂ ਦਾ ਪੁਰਬ ਬਣ ਗਿਆ।੩।

ਦੂਜੀ (ਥਾਂ) ਗੁਰੂ ਜੀ ਜਮਨਾ (ਨਦੀ ਦੇ ਕੰਢੇ) 'ਤੇ ਗਏ ਅਤੇ ਹਰਿ ਹਰਿ (ਨਾਮ) ਦਾ ਜਪ ਕੀਤਾ। (ਉਥੇ ਯਾਤ੍ਰੀਆਂ ਤੋਂ ਮਸੂਲ ਲੈਣ ਵਾਲੇ) ਜਾਗਾਤੀ (ਗੁਰੂ ਜੀ ਨੂੰ) ਭੇਟਾ ਰਖ ਕੇ ਮਿਲੇ ਅਤੇ ਗੁਰੂ (ਅਮਰਦਾਸ ਜੀ) ਤੋਂ ਬਾਦ (ਯਾਤ੍ਰੀ ਸਿੱਖਾਂ ਨੂੰ ਵੀ) ਪਾਰ ਲੰਘਾ ਦਿੱਤਾ। ਜਿਨ੍ਹਾਂ ਜਿਨ੍ਹਾਂ ਨੇ ਹਰਿ-ਨਾਮ ਦੀ ਆਰਾਧਨਾ ਕੀਤੀ, ਉਹ ਸਭ (ਲੋਕਾਈ) ਗੁਰੂ ਜੀ ਪਿਛੇ (ਮਸੂਲ ਦੇਣੋ) ਛੁਟ ਗਈ। ਜੋ (ਮਨੁੱਖ) ਗੁਰੂ ਦੇ ਬਚਨ ਰੂਪ ਮਾਰਗ ਉਪਰ ਚਲਦੇ ਹਨ, ਉਨ੍ਹਾਂ ਦੇ ਨੇੜੇ ਜਮ ਰੂਪ ਜਾਗਾਤੀ ਨਹੀਂ ਆਉਂਦਾ। ਸਾਰਾ ਜਗਤ ਗੁਰੂ ਗੁਰੂ ਦਾ ਨਾਮ ਜਪਣ ਲਗ ਗਿਆ, ਗੁਰੂ ਦੇ ਨਾਂ ਲੈਣ ਨਾਲ ਸਭ (ਸਿੱਖ ਮਸੂਲ ਦੇਣੋ) ਛੁਟ ਗਏ। ਦੂਜੀ (ਥਾਂ) ਗੁਰੂ ਜੀ ਜਮਨਾ (ਨਦੀ ਦੇ ਕੰਢੇ) 'ਤੇ ਗਏ ਅਤੇ ਹਰਿ ਹਰਿ (ਨਾਮ) ਦਾ ਜਪ ਕੀਤਾ।੪।

ਤੀਜੀ (ਥਾਂ ਗੁਰੂ ਜੀ) ਗੰਗਾ (*ਸੁਰਸਰੀ*) ਨਦੀ (ਦੇ ਕੰਢੇ ਉਤੇ) ਆਏ। ਉਥੇ (ਇਕ) ਅਦਭੁਤ ਕੌਤਕ ਹੋਇਆ। ਸੰਤ ਗੁਰੂ ਦਾ ਦਰਸ਼ਨ ਕਰਕੇ ਸਾਰੀ (ਲੋਕਾਈ) ਮੋਹੀ ਗਈ। ਕਿਸੇ (ਮਸੂਲੀਏ) ਨੇ ਅੱਧੀ ਕੌਡੀ (ਜਿੰਨਾ ਮਸੂਲ ਵੀ) ਨ ਲਿਆ। ਮਸੂਲੀਆਂ ਦੀ ਗੋਲਕ (*ਬੋਲਕ*) ਵਿਚ ਅੱਧੀ ਕੌਡੀ ਵੀ (ਮਸੂਲ) ਨਹੀਂ ਪਿਆ, ਉਨ੍ਹਾਂ ਦੇ ਮੂੰਹ ਬੰਦ ਹੋ ਗਏ (ਅਰਥਾਤ ਅਚੰਭਿਤ ਹੋ ਗਏ)। (ਉਹ ਸੋਚਣ ਲਗੇ) ਹੇ ਭਾਈ! ਅਸੀਂ ਕੀ ਕਰੀਏ? ਕਿਸ ਪਾਸੋਂ (ਮਸੂਲ) ਮੰਗੀਏ? (ਕਿਉਂਕਿ) ਸਾਰੀ (ਲੋਕਾਈ) ਭਜ ਕੇ ਸਤਿਗੁਰੂ ਪਿਛੇ ਲਗ ਗਈ ਹੈ। ਜਾਗਾਤੀਆਂ ਨੇ (ਕਈ) ਉਪਾ ਅਤੇ ਸਿਆਣਪਾਂ ਵਿਚਾਰ ਕੇ ਵੇਖ ਲਈਆਂ, (ਉਹ) ਸਭ (ਆਪਣੀਆਂ) ਗੋਲਕਾਂ ਭੰਨਦੇ ਹੋਏ (ਉਥੋਂ) ਉਠ ਕੇ ਚਲੇ ਗਏ। ਤੀਜੀ (ਥਾਂ ਗੁਰੂ ਜੀ) ਗੰਗਾ (ਸੁਰਸਰੀ) ਨਦੀ (ਦੇ ਕੰਢੇ ਉਤੇ) ਆਏ। ਉਥੇ ਇਕ ਅਦਭੁਤ ਕੌਤਕ ਹੋਇਆ।੫।

ਨਗਰ ਦੇ ਚੌਧਰੀ/ਪੈਂਚ ਮਿਲ ਕੇ (ਗੁਰੂ ਅਮਰਦਾਸ ਜੀ) ਕੋਲ ਆਏ ਅਤੇ ਗੁਰੂ ਸਤਿਗੁਰੂ ਦੀ ਓਟ ਗ੍ਰਹਿਣ ਕੀਤੀ। (ਉਨ੍ਹਾਂ ਨੇ) ਗੁਰੂ ਸਤਿਗੁਰੂ ਰੂਪ ਗੁਰੂ-ਗੋਬਿੰਦ ਪਾਸੋਂ ਪੁਛ ਕੇ ਸਿਮ੍ਰਿਤੀ ਵਿਚੋਂ ਸਹੀ ਕਰ ਲਿਆ। ਸਿਮ੍ਰਿਤੀਆਂ ਸ਼ਾਸਤ੍ਰਾਂ ਆਦਿ ਸਭ ਨੂੰ (ਉਨ੍ਹਾਂ ਨੇ) ਸਹੀ ਕਰ ਲਿਆ ਕਿ ਸੁਕਦੇਵ, ਪ੍ਰਹਿਲਾਦ, ਸ੍ਰੀ ਰਾਮ ਨੇ ਗੁਰੂ ਨੂੰ ਗੋਬਿੰਦ ਕਰਕੇ ਆਰਾਧਿਆ। (ਉਨ੍ਹਾਂ ਨੇ) ਸ਼ਰੀਰ ਰੂਪ ਨਗਰ ਦੇ ਕਿਲ੍ਹੇ

ਵਿਚੋਂ (ਕਾਮ ਆਦਿ) ਪੰਜ ਚੋਰਾਂ ਅਤੇ ਡਾਕੂਆਂ ਦਾ ਖੁਰਾ ਖੋਜ ਮਿਟਾ ਦਿੱਤਾ। ਉਥੇ (ਪਹਿਲਾਂ) ਕੀਰਤਨ, ਪੁਰਾਣਾਂ (ਦੀ ਕਥਾ) ਅਤੇ ਪੁੰਨ-ਦਾਨ ਨਿਤ ਹੁੰਦੇ ਸਨ, ਨਾਨਕ (ਦਾ ਕਥਨ ਹੈ ਕਿ) ਗੁਰੂ (ਅਮਰ ਦਾਸ ਜੀ ਦੇ) ਬੋਲਾਂ ਰਾਹੀਂ ਉਨ੍ਹਾਂ ਨੇ ਹਰਿ ਦੀ ਭਗਤੀ ਪ੍ਰਾਪਤ ਕਰ ਲਈ। ਨਗਰ ਦੇ ਚੌਧਰੀ/ ਪੈਂਚ ਮਿਲ ਕੇ (ਗੁਰੂ ਅਮਰਦਾਸ ਜੀ) ਕੋਲ ਆਏ ਅਤੇ ਗੁਰੂ ਸਤਿਗੁਰੂ ਦੀ ਓਟ ਗ੍ਰਹਿਣ ਕੀਤੀ।੬।੪।੧੦।

**ਤੁਖਾਰੀ ਛੰਤ ਮਹਲਾ ੫**

ਹੇ ਪਿਆਰੇ (ਪ੍ਰਭੂ)! (ਮੈਂ ਤੇਰੇ ਤੋਂ) ਵਾਰਨੇ ਜਾਂਦੀ ਹਾਂ। (ਮੈਂ ਤੈਨੂੰ) ਗੁਰੂ ਰਾਹੀਂ (ਆਪਣਾ) ਮਨ ਦਿੱਤਾ ਹੈ। ਤੇਰਾ (ਜਸ ਵਾਲਾ) ਸ਼ਬਦ ਸੁਣ ਕੇ ਮੇਰਾ ਮਨ ਭਿਜ ਗਿਆ ਹੈ। ਹੇ ਮੁਰਾਰੀ (ਪ੍ਰਭੂ! ਮੈਨੂੰ ਤੇਰਾ) ਪ੍ਰੇਮ ਲਗ ਗਿਆ ਹੈ ਅਤੇ ਇਹ ਮਨ (ਇਸ ਤਰ੍ਹਾਂ) ਭਿਜ ਗਿਆ ਹੈ, ਜਿਸ ਤਰ੍ਹਾਂ ਜਲ ਵਿਚ ਮੱਛਲੀ (ਭਿਜ ਜਾਂਦੀ ਹੈ)। ਹੇ ਠਾਕੁਰ! (ਤੇਰੀ) ਕੀਮਤ ਕਹੀ ਨਹੀਂ ਜਾ ਸਕਦੀ (ਕਿਉਂਕਿ) ਤੇਰਾ ਠਿਕਾਣਾ ਅਸੀਮ ਹੈ। ਹੇ ਸਾਰਿਆਂ ਗੁਣਾਂ ਦੇ ਦਾਤੇ ਸੁਆਮੀ! (ਮੈਂ) ਨਿਮਾਣੇ ਦੀ ਇਕ ਬੇਨਤੀ ਸੁਣੋ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ! ਮੈਂ ਤੇਰੇ ਤੋਂ) ਕੁਰਬਾਨ ਜਾਂਦਾ ਹਾਂ, (ਮੈਨੂੰ) ਦਰਸ਼ਨ ਦਿਓ, (ਮੈਂ ਆਪਣੀ) ਜਿੰਦ (ਤੇਰੇ ਤੋਂ) ਵਾਰਨੇ ਕਰਦਾ ਹਾਂ।੧।

(ਹੇ ਪ੍ਰਭੂ! ਮੇਰਾ) ਇਹ ਤਨ ਮਨ ਤੇਰਾ ਹੈ, ਸਾਰੇ ਗੁਣ ਤੇਰੇ ਹਨ। ਤੇਰੇ ਦਰਸ਼ਨ ਤੋਂ (ਮੈਂ) ਕੁਰਬਾਨ ਜਾਂਦੀ ਹਾਂ। ਹੇ ਮੇਰੇ ਪ੍ਰਭੂ! ਸੁਣ, ਨਿਮਖ ਭਰ ਲਈ (ਮੇਰੇ ਵਲ) ਦ੍ਰਿਸ਼ਟੀ ਕਰ, ਤੇਰਾ ਦਰਸ਼ਨ ਵੇਖ ਕੇ (ਮੈਂ) ਜੀਉਂਦੀ ਹਾਂ। ਤੇਰਾ ਨਾਮ ਅੰਮ੍ਰਿਤ ਤੁੱਲ ਸੁਣੀਂਦਾ ਹੈ, (ਜੇ ਤੂੰ) ਕ੍ਰਿਪਾ ਕਰੇਂ ਤਾਂ (ਮੈਂ ਉਸ ਦਾ) ਪਾਨ ਕਰਾਂ। (ਮੈਨੂੰ ਆਪਣੇ) ਪ੍ਰਭੂ-ਪਤੀ (ਦੇ ਦਰਸ਼ਨ) ਦੀ ਆਸ ਅਤੇ ਪਿਆਸ ਹੈ, ਜਿਵੇਂ ਪਪੀਹੇ ਦੀ (ਸ੍ਵਾਤੀ) ਬੂੰਦ ਲਈ (ਹੁੰਦੀ ਹੈ)। ਨਾਨਕ ਦਾ ਕਥਨ ਹੈ ਕਿ ਹੇ ਮੇਰੇ ਪ੍ਰਭੂ (ਮੈਨੂੰ) ਦਰਸ਼ਨ ਦਿਓ, (ਮੈਂ ਆਪਣੀ) ਜਿੰਦ (ਤੇਰੇ ਤੋਂ) ਕੁਰਬਾਨ ਕਰਦੀ ਹਾਂ।੨।

(ਹੇ ਪਰਮਾਤਮਾ!) ਤੂੰ ਸੱਚਾ ਸਾਹਿਬ ਹੈ ਅਤੇ ਅਸੀਮ ਸ਼ਾਹ ਹੈਂ। ਤੂੰ ਪਿਆਰਾ ਪ੍ਰੀਤਮ ਹੈਂ, ਪ੍ਰਾਣਾਂ ਅਤੇ ਚਿਤ ਦਾ ਹਿਤੂ ਹੈਂ। (ਤੂੰ) ਪ੍ਰਾਨਾਂ ਨੂੰ ਸੁਖ ਦੇਣ ਵਾਲਾ ਹੈਂ। (ਜਿਸ ਨੇ ਤੈਨੂੰ) ਗੁਰੂ ਦੁਆਰਾ ਜਾਣ ਲਿਆ ਹੈ, (ਉਸ ਦੇ ਹਿਰਦੇ ਵਿਚ) ਸਾਰੇ ਆਨੰਦ ਬਣ ਜਾਂਦੇ ਹਨ। ਪ੍ਰਾਣੀ ਉਹੀ ਕਰਮ ਕਰਦਾ ਹੈ, ਜਿਹੋ ਜਿਹਾ ਤੂੰ ਫ਼ਰਮਾਉਂਦਾ ਹੈਂ। ਜਿਸ ਉਪਰ ਜਗਦੀਸ਼ ਨੇ ਕ੍ਰਿਪਾ ਕੀਤੀ ਹੈ, ਉਸ ਨੇ ਸਾਧ-ਸੰਗਤ (ਵਿਚ ਟਿਕ ਕੇ ਆਪਣਾ) ਮਨ ਜਿਤ ਲਿਆ ਹੈ। ਨਾਨਕ ਦਾ ਕਥਨ ਹੈ ਕਿ (ਮੇਰੀ) ਜਿੰਦ ਤੇਰੇ ਤੋਂ ਵਾਰਨੇ ਹੈ, ਸ਼ਰੀਰ ਅਤੇ ਜਿੰਦ ਤੇਰੀ ਹੀ ਦਿੱਤੀ ਹੋਈ ਹੈ।੩।

(ਹੇ ਪ੍ਰਭੂ! ਮੈਂ) ਗੁਣ-ਹੀਨ ਨੂੰ (ਤੂੰ) ਸੰਤਾਂ ਦੇ ਸਦਕੇ ਬਚਾ ਲਿਆ ਹੈ। ਸਤਿਗੁਰੂ ਨੇ ਮੈਂ ਪਾਪੀ ਦਾ (ਪਰਦਾ) ਢਕ ਲਿਆ ਹੈ। ਹੇ ਪਰਦਾ ਢਕਣ ਵਾਲੇ ਸਾਡੇ ਪ੍ਰਭੂ! ਹੇ ਜਿੰਦ ਅਤੇ ਪ੍ਰਾਣ ਦੇਣ ਵਾਲੇ ਸੁਖਾਂ ਦੇ ਦਾਤੇ! ਹੇ ਅਵਿਨਾਸ਼ੀ! ਹੇ ਅਵਿਅਕਤ ਸੁਆਮੀ! ਹੇ ਪੂਰਣ ਪੁਰਖ! ਹੇ ਵਿਧਾਤਾ! ਤੇਰੀ ਉਸਤਤ (ਅਸਾਂ ਤੋਂ) ਕਥਨ ਨਹੀਂ ਕੀਤੀ ਜਾ ਸਕਦੀ। ਕੌਣ ਕਹਿ ਸਕਦਾ ਹੈ ਕਿ ਤੂੰ ਕਦ ਦਾ (ਹੋਂਦ ਵਿਚ ਹੈਂ)? ਦਾਸ ਨਾਨਕ ਉਸ (ਗੁਰੂ) ਤੋਂ ਬਲਿਹਾਰ ਜਾਂਦਾ ਹਾਂ (ਜਿਸ ਦੀ ਮਿਹਰ ਨਾਲ) ਨਿਮਖ ਭਰ ਲਈ ਹਰਿ ਦਾ ਨਾਮ ਮਿਲ ਜਾਏ।੪।੧।੧੧।

ਕੇਦਾਰਾ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ ॥
ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐ ਰੇ ॥ ਰਹਾਉ॥
ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ ॥
ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ ॥੧॥
ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥
ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥੨॥
ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥
ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ ॥੩॥
ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥
ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥੪॥੧॥

ਕੇਦਾਰਾ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਮੇਰੇ ਮਨ ਹਰਿ ਹਰਿ ਗੁਨ ਕਹੁ ਰੇ ॥
ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ ॥ ਰਹਾਉ॥
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ ॥
ਮਿਲਿ ਸਤਸੰਗਤਿ ਕੀਜੈ ਹਰਿ ਗੋਸਟਿ ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ
ਰਾਮ ਨਾਮੁ ਰਸਾਇਣੁ ਹਰਿ ਰਾਮ ਨਾਮ ਰਾਮ ਰਮਹੁ ਰੇ ॥੧॥
ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ ਇਹੁ ਦੂਰਿ ਕਰਹੁ ਆਪਨ ਗਹੁ ਰੇ॥
ਜਨ ਨਾਨਕ ਕਉ ਹਰਿ ਦਇਆਲ ਹੋਹੁ ਸੁਆਮੀ ਹਰਿ ਸੰਤਨ ਕੀ ਧੂਰਿ ਕਰਿ ਹਰੇ ॥੨॥੧॥੨॥

ਕੇਦਾਰਾ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਮਾਈ ਸੰਤਸੰਗਿ ਜਾਗੀ ॥ ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ ॥ ਰਹਾਉ ॥
ਦਰਸਨ ਪਿਆਸ ਲੋਚਨ ਤਾਰ ਲਾਗੀ ॥ ਬਿਸਰੀ ਤਿਆਸ ਬਿਡਾਨੀ ॥੧॥
ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ ॥
ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ ॥੨॥੧॥

ਕੇਦਾਰਾ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਦੀਨ ਬਿਨਉ ਸੁਨੁ ਦਇਆਲ ॥ ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ ॥
ਰਾਖੁ ਹੋ ਕਿਰਪਾਲ ॥ ਰਹਾਉ ॥
ਅਨਿਕ ਜਤਨ ਗਵਨੁ ਕਰਉ ॥ ਖਟੁ ਕਰਮ ਜੁਗਤਿ ਧਿਆਨੁ ਧਰਉ ॥
ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ ॥੧॥
ਸਰਣਿ ਬੰਦਨ ਕਰੁਣਾ ਪਤੇ ॥ ਭਵ ਹਰਣ ਹਰਿ ਹਰਿ ਹਰਿ ਹਰੇ ॥

### ਕੇਦਾਰਾ ਮਹਲਾ ੪ ਘਰੁ ੧ ੧ੴ ਸਤਿਗੁਰ ਪ੍ਰਸਾਦਿ

ਹੇ ਮੇਰੇ ਮਨ! ਪ੍ਰਭੂ ਦਾ ਨਾਮ ਨਿਤ ਜਪਣਾ ਚਾਹੀਦਾ ਹੈ। ਹਰਿ ਅਗਮ ਅਤੇ ਅਗੋਚਰ ਹੈ, (ਉਹ) ਲਖਿਆ ਨਹੀਂ ਜਾ ਸਕਦਾ। ਪੂਰੇ ਗੁਰੂ ਦੇ ਮਿਲ ਪੈਣ 'ਤੇ (ਉਸ ਨੂੰ) ਸਮਝ ਸਕੀਦਾ ਹੈ ਰਹਾਉ। ਜਿਸ (ਵਿਅਕਤੀ) ਉਪਰ ਮੇਰਾ ਸੁਆਮੀ ਆਪ ਕ੍ਰਿਪਾ ਕਰਦਾ ਹੈ, ਉਸ ਸੇਵਕ ਦੀ ਹਰਿ ਨਾਲ ਲਿਵ ਲਗਾ ਦਿੰਦਾ ਹੈ। ਸਭ ਕੋਈ ਹਰਿ ਦੀ ਭਗਤੀ ਕਰਦਾ ਹੈ, (ਪਰ ਜੋ) ਹਰਿ ਨੂੰ ਚੰਗੀ ਲਗਦੀ ਹੈ, ਉਹੀ ਪ੍ਰਵਾਨ ਚੜ੍ਹਦੀ ਹੈ।੧। ਹਰਿ ਪਾਸ ਅਮੋਲਕ ਹਰਿ-ਨਾਮ ਹੈ। (ਜਦ) ਹਰਿ ਬਖ਼ਸ਼ਦਾ ਹੈ, ਤਦ ਨਾਮ ਧਿਆਈਦਾ ਹੈ। ਜਿਸ ਨੂੰ ਮੇਰਾ ਸੁਆਮੀ ਨਾਮ ਪ੍ਰਦਾਨ ਕਰਦਾ ਹੈ, ਉਸ (ਦੇ ਕਰਮਾਂ) ਦਾ ਸਾਰਾ ਲੇਖਾ ਖ਼ਤਮ ਕਰਾ ਦਿੰਦਾ ਹੈ।੨। (ਜੋ) ਸਾਧਕ ਹਰਿ-ਨਾਮ ਨੂੰ ਆਰਾਧਦੇ ਹਨ, ਉਨ੍ਹਾਂ ਨੂੰ ਧੰਨ ਧੰਨ ਕਹਿਣਾ ਚਾਹੀਦਾ ਹੈ, ਉਨ੍ਹਾਂ ਦੇ ਮੱਥੇ ਉਤੇ ਧੁਰ ਦਰਗਾਹੋਂ (ਚੰਗੇ) ਭਾਗ ਲਿਖ ਕੇ ਪਾ ਦਿੱਤੇ ਜਾਂਦੇ ਹਨ। ਉਨ੍ਹਾਂ (ਸਾਧਕਾਂ) ਨੂੰ ਵੇਖ ਕੇ ਮੇਰਾ ਮਨ ਖਿੜ ਜਾਂਦਾ ਹੈ, ਜਿਵੇਂ ਪੁੱਤਰ ਮਾਤਾ ਦੇ ਗਲ ਨਾਲ ਲਗ ਕੇ (ਖ਼ੁਸ਼ ਹੋ ਜਾਂਦਾ ਹੈ)।੩। ਹੇ ਮੇਰੇ ਹਰਿ ਪ੍ਰਭੂ ਪਿਤਾ! ਅਸੀਂ (ਤੇਰੇ) ਬਾਲਕ ਹਾਂ। ਮੈਨੂੰ (ਅਜਿਹੀ) ਮਤਿ ਦਿਓ ਜਿਸ ਕਰਕੇ ਹਰਿ ਨੂੰ ਪ੍ਰਾਪਤ ਕਰ ਲਈਏ। ਜਿਵੇਂ ਵੱਛੇ ਨੂੰ ਵੇਖ ਕੇ ਗਊ ਸੁਖ ਮੰਨਾਉਂਦੀ ਹੈ, ਤਿਵੇਂ ਨਾਨਕ ਨੂੰ ਹੇ ਹਰਿ! (ਆਪਣੇ) ਗਲ ਨਾਲ ਲਗਾ ਲਵੋ।੪।੧।

### ਕੇਦਾਰਾ ਮਹਲਾ ੪ ਘਰੁ ੧

ਹੇ ਮੇਰੇ ਮਨ! ਹਰਿ ਹਰਿ ਦੇ ਗੁਣਾਂ ਦਾ ਕਥਨ ਕਰ। ਸਤਿਗੁਰੂ ਦੇ ਚਰਣਾਂ ਨੂੰ ਧੋ ਧੋ ਕੇ ਪੂਜ, ਇਸ ਤਰ੍ਹਾਂ ਮੇਰਾ ਹਰਿ ਪ੍ਰਭੂ ਲਭ ਲੈ ਰਹਾਉ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਵਰਗੇ) ਵਿਸ਼ਿਆਂ ਦੇ ਸੁਆਦ ਨੂੰ ਮਾਣਨ ਤੋਂ (ਆਪਣੇ ਆਪ ਨੂੰ) ਰੋਕ। ਸਤਿਸੰਗਤ ਵਿਚ ਮਿਲ ਕੇ ਹਰਿ (ਦੇ ਗੁਣਾਂ ਸੰਬੰਧੀ) ਸੰਵਾਦ ਰਚਾਇਆ ਕਰ, ਸਾਧੂ/ਗੁਰੂ ਨਾਲ ਗੋਸਟਿ (ਕਰਿਆ ਕਰ), ਹਰਿ ਦਾ ਪ੍ਰੇਮ ਰਸਾਂ ਦਾ ਘਰ ਹੈ, ਰਾਮ-ਨਾਮ ਵੀ ਰਸਾਂ ਦਾ ਘਰ ਹੈ, (ਇਸ ਲਈ) ਹਰਿ ਦੇ ਨਾਮ ਨੂੰ ਸਿਮਰਿਆ ਕਰ।੧। (ਹੇ ਭਾਈ!) ਆਪਣੇ ਅੰਦਰ ਦੇ ਹੰਕਾਰ ਦੇ ਬਲ ਨੂੰ ਦੂਰ ਕਰ (ਜਿਸ ਕਰਕੇ ਆਪਣੇ ਆਪ ਨੂੰ) ਤੂੰ ਕੁਝ ਕੁਝ ਸਮਝਦਾ ਹੈਂ ਅਤੇ ਆਪਣੇ ਆਪ ਨੂੰ ਕਾਬੂ ਵਿਚ ਰਖ। ਹੇ ਸੁਆਮੀ ਹਰਿ! ਦਾਸ ਨਾਨਕ ਉਪਰ ਦਿਆਲ ਹੋਵੋ ਅਤੇ ਹਰਿ ਦੇ ਸੰਤਾਂ (ਦੇ ਚਰਣਾਂ) ਦੀ ਧੂੜ ਬਣਾ ਦਿਓ।੨।੧।੨।

### ਕੇਦਾਰਾ ਮਹਲਾ ੫ ਘਰੁ ੨

ਹੇ ਮਾਤਾ! (ਜੋ ਜੀਵ-ਇਸਤਰੀ) ਸੰਤ/ਗੁਰੂ ਦੀ ਸੰਗਤ ਕਰਕੇ ਸਚੇਤ ਹੋ ਜਾਂਦੀ ਹੈ, (ਉਹ ਸਰਬਤ੍ਰ) ਪ੍ਰੀਤਮ ਦੇ ਰੰਗ-ਤਮਾਸ਼ੇ ਵੇਖਦੀ ਹੈ ਅਤੇ (ਸੁਖਾਂ ਦੇ) ਖ਼ਜ਼ਾਨੇ ਨਾਮ ਨੂੰ ਜਪਦੀ ਹੈ ਰਹਾਉ। (ਪ੍ਰਭੂ ਦੇ) ਦਰਸ਼ਨ ਦੀ ਪਿਆਸ ਕਰਕੇ ਅੱਖਾਂ ਦੀ ਤਾਰ ਲਗ ਜਾਂਦੀ ਹੈ ਅਤੇ ਹੋਰ ਹਰ ਪਾਸੇ ਦੀ ਪਿਆਸ ਵਿਸਰ ਜਾਂਦੀ ਹੈ।੧। ਹੁਣ (ਮੈਂ) ਸਹਿਜ ਸੁਭਾ ਸੁਖ ਦੇਣ ਵਾਲਾ ਗੁਰੂ ਪਾ ਲਿਆ ਹੈ। (ਉਸ ਦਾ) ਦਰਸ਼ਨ ਵੇਖ ਕੇ (ਮੇਰਾ) ਮਨ (ਉਸ ਦੇ ਚਰਣਾਂ ਨਾਲ) ਲਿਪਟ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੂੰ ਵੇਖ ਕੇ (ਮੇਰੇ) ਮਨ ਵਿਚ ਆਨੰਦ ਪੈਦਾ ਹੋ ਗਿਆ ਹੈ; ਪ੍ਰੀਤਮ ਦੀ ਬਾਣੀ ਅੰਮ੍ਰਿਤ ਤੁੱਲ ਹੈ।੨।੧।

### ਕੇਦਾਰਾ ਮਹਲਾ ੫ ਘਰੁ ੩

ਹੇ ਦਿਆਲੂ (ਪ੍ਰਭੂ! ਮੈਂ) ਨਿਮਾਣੇ ਦੀ ਬੇਨਤੀ ਸੁਣੋ। ਹੇ ਅਨਾਥਾਂ ਦੇ ਨਾਥ (ਪਰਮਾਤਮਾ! ਮੇਰਾ) ਇਕ ਮਨ ਹੈ (ਜੋ) ਪੰਜ (ਵਿਕਾਰਾਂ ਦਾ) ਦਾਸ (ਬਣਿਆ ਹੋਇਆ ਹੈ), ਤਿੰਨ (ਗੁਣ—ਰਜੋ, ਸਤੋ, ਤਮੋ—ਉਸ ਦੇ) ਵੈਰੀ ਹਨ। ਹੇ ਕ੍ਰਿਪਾਲੂ! (ਮੈਨੂੰ) ਬਚਾ ਲਵੋ ਰਹਾਉ। (ਤ੍ਰਿ-ਗੁਣਾਂ ਅਤੇ ਵਿਕਾਰਾਂ ਦੇ ਪ੍ਰਭਾਵ ਤੋਂ ਬਚਣ ਲਈ ਮੈਂ) ਅਨੇਕ ਯਤਨ ਕਰਦਾ ਹਾਂ, (ਤੀਰਥ-)ਯਾਤਰਾ ਕਰਦਾ ਹਾਂ, ਛੇ (ਸ਼ਾਸਤ੍ਰੀ) ਕਰਮ ਕਰਦਾ ਹਾਂ, ਜੁਗਤ ਅਨੁਸਾਰ ਸਮਾਧੀ ਲਗਾਉਂਦਾ ਹਾਂ। (ਮੈਂ) ਸਾਰੇ ਉਪਾ ਕਰਕੇ ਥਕ ਗਿਆ ਹਾਂ, (ਪਰ ਇਹ) ਭਿਆਨਕ (ਵਿਕਾਰ) ਟਲਦੇ ਨਹੀਂ ਹਨ।੧। ਹੇ ਦਇਆ ਦੇ ਸੁਆਮੀ!

ਏਕ ਤੂਹੀ ਦੀਨ ਦਇਆਲ ॥ ਪ੍ਰਭ ਚਰਨ ਨਾਨਕ ਆਸਰੋ ॥
ਉਧਰੇ ਭ੍ਰਮ ਮੋਹ ਸਾਗਰ ॥ ਲਗਿ ਸੰਤਨਾ ਪਗ ਪਾਲ ॥੨॥੧॥੨॥

ਕੇਦਾਰਾ ਮਹਲਾ ੫ ਘਰੁ ੪ ੧ਓ ਸਤਿਗੁਰ ਪ੍ਰਸਾਦਿ ॥
ਸਰਨੀ ਆਇਓ ਨਾਥ ਨਿਧਾਨ ॥
ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥੧॥ ਰਹਾਉ ॥
ਸੁਖਦਾਈ ਪੂਰਨ ਪਰਮੇਸੁਰ ਕਰਿ ਕਿਰਪਾ ਰਾਖਹੁ ਮਾਨ ॥
ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ ਹਰਿ ਗੁਨ ਰਸਨ ਬਖਾਨ ॥੧॥
ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ ॥
ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ ॥੨॥੧॥੩॥

ਕੇਦਾਰਾ ਮਹਲਾ ੫ ॥
ਹਰਿ ਕੇ ਦਰਸਨ ਕੋ ਮਨਿ ਚਾਉ ॥
ਕਰਿ ਕਿਰਪਾ ਸਤਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ ॥ ਰਹਾਉ ॥
ਕਰਉ ਸੇਵਾ ਸਤ ਪੁਰਖ ਪਿਆਰੇ ਜਤ ਸੁਨੀਐ ਤਤ ਮਨਿ ਰਹਸਾਉ ॥
ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ ॥੧॥
ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ ॥
ਨਾਨਕ ਕੇ ਪ੍ਰਭ ਪੁਰਖ ਬਿਧਾਤੇ ਘਟਿ ਘਟਿ ਤੁਝਹਿ ਦਿਖਾਉ ॥੨॥੨॥੪॥

ਕੇਦਾਰਾ ਮਹਲਾ ੫ ॥
ਪ੍ਰਿਅ ਕੀ ਪ੍ਰੀਤਿ ਪਿਆਰੀ ॥
ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ ॥ ਰਹਾਉ ॥
ਓਇ ਦਿਨ ਪਹਰ ਮੂਰਤ ਪਲ ਕੈਸੇ ਓਇ ਪਲ ਘਰੀ ਕਿਹਾਰੀ ॥
ਖੂਲੇ ਕਪਟ ਧਪਟ ਬੁਝਿ ਤ੍ਰਿਸਨਾ ਜੀਵਉ ਪੇਖਿ ਦਰਸਾਰੀ ॥੧॥
ਕਉਨੁ ਸੁ ਜਤਨੁ ਉਪਾਉ ਕਿਨੇਹਾ ਸੇਵਾ ਕਉਨ ਬੀਚਾਰੀ ॥
ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ ਉਧਾਰੀ ॥੨॥੩॥੫॥

ਕੇਦਾਰਾ ਮਹਲਾ ੫ ॥
ਹਰਿ ਹਰਿ ਹਰਿ ਗੁਨ ਗਾਵਹੁ ॥
ਕਰਹੁ ਕ੍ਰਿਪਾ ਗੋਪਾਲ ਗੋਬਿਦੇ ਅਪਨਾ ਨਾਮੁ ਜਪਾਵਹੁ ॥ ਰਹਾਉ ॥
ਕਾਢਿ ਲੀਏ ਪ੍ਰਭ ਆਨ ਬਿਖੈ ਤੇ ਸਾਧਸੰਗਿ ਮਨੁ ਲਾਵਹੁ ॥
ਭ੍ਰਮੁ ਭਉ ਮੋਹੁ ਕਟਿਓ ਗੁਰ ਬਚਨੀ ਅਪਨਾ ਦਰਸੁ ਦਿਖਾਵਹੁ ॥੧॥
ਸਭ ਕੀ ਰੇਨ ਹੋਇ ਮਨੁ ਮੇਰਾ ਅਹੰਬੁਧਿ ਤਜਾਵਹੁ ॥
ਅਪਨੀ ਭਗਤਿ ਦੇਹਿ ਦਇਆਲਾ ਵਡਭਾਗੀ ਨਾਨਕ ਹਰਿ ਪਾਵਹੁ ॥੨॥੪॥੬॥

(ਤੇਰੀ) ਸ਼ਰਣ ਵਿਚ ਹਾਂ, ਬੰਦਨਾ (ਕਰਦਾ ਹਾਂ)। ਹੇ ਭਵ-ਬੰਧਨ ਨੂੰ ਖ਼ਤਮ ਕਰਨ ਵਾਲੇ! ਹੇ ਹਰਿ! (ਸੰਸਾਰ ਵਿਚ) ਇਕ ਤੂੰ ਹੀ ਦੀਨਾਂ ਉਪਰ ਦਇਆ ਕਰਨ ਵਾਲਾ ਹੈਂ। ਹੇ ਪ੍ਰਭੂ! (ਤੇਰੇ) ਚਰਣ ਨਾਨਕ ਦਾ ਆਸਰਾ ਹਨ। (ਹੇ ਪ੍ਰਭੂ! ਤੇਰੇ) ਸੰਤ ਜਨਾਂ ਦੇ ਚਰਣੀ ਲਗ ਕੇ, (ਉਨ੍ਹਾਂ ਦਾ) ਪੱਲਾ ਫੜ ਕੇ (ਅਸੀਂ) ਭਰਮ ਅਤੇ ਮੋਹ ਦੇ ਸਾਗਰ ਤੋਂ ਪਾਰ ਹੋ ਗਏ ਹਾਂ।੨।੧।੨।

**ਕੇਦਾਰਾ ਮਹਲਾ ੫ ਘਰੁ ੪**

ਹੇ ਸੁਆਮੀ! ਹੇ (ਸੁਖ ਦੇ) ਖ਼ਜ਼ਾਨੇ! (ਮੇਰੇ) ਮਨ ਵਿਚ ਨਾਮ ਦੀ ਪ੍ਰੀਤ ਲਗ ਗਈ ਹੈ, (ਉਸ) ਦਾਨ ਨੂੰ ਮੰਗਣ ਲਈ ਹੇ ਹਰਿ! (ਤੇਰੀ) ਸ਼ਰਣ ਵਿਚ ਆਇਆ ਹਾਂ।੧ ।ਰਹਾਉ। ਹੇ ਸੁਖਦਾਇਕ ਪੂਰਣ ਪਰਮੇਸ਼ਵਰ! ਕ੍ਰਿਪਾ ਪੂਰਵਕ (ਮੇਰਾ) ਮਾਣ ਰਖੋ। ਹੇ ਸੁਆਮੀ! (ਮੈਨੂੰ) ਸਾਧੂ/ਗੁਰੂ ਦਾ ਸੰਗ ਅਤੇ ਪ੍ਰੀਤ ਬਖ਼ਸ਼ੋ, (ਤਾਂ ਜੋ ਮੈਂ) ਜੀਭ ਨਾਲ ਹਰਿ ਦੇ ਗੁਣਾਂ ਦਾ ਬਖਾਨ ਕਰਦਾ ਰਹਾਂ।੧। ਹੇ ਗੋਪਾਲ! ਹੇ ਦਿਆਲ! ਹੇ ਗੋਬਿੰਦ! ਹੇ ਦਮੋਦਰ! (ਮੈਨੂੰ ਆਪਣੀ) ਨਿਰਮਲ ਕਥਾ ਦਾ ਬੋਧ (ਕਰਾ ਦਿਓ)। ਨਾਨਕ ਨੂੰ ਹਰਿ ਦੇ ਰੰਗ ਵਿਚ ਰੰਗ ਦਿਓ ਅਤੇ ਚਰਣ-ਕਮਲਾਂ ਨਾਲ (ਮੇਰਾ) ਧਿਆਨ ਟਿਕਾਈ ਰਖੋ।੨।੧।੩।

**ਕੇਦਾਰਾ ਮਹਲਾ ੫**

ਹਰਿ ਦੇ ਦਰਸ਼ਨ ਕਰਨ ਦੀ (ਮੇਰੇ) ਮਨ ਵਿਚ ਬਹੁਤ ਚਾਹਨਾ ਹੈ। (ਹੇ ਪ੍ਰਭੂ!) ਕ੍ਰਿਪਾ ਕਰਕੇ (ਮੈਨੂੰ) ਸਤਿਸੰਗਤ ਵਿਚ ਮਿਲਾ ਦਿਓ ਅਤੇ ਆਪਣੇ ਨਾਮ ਦੀ ਬਖ਼ਸ਼ਿਸ਼ ਕਰੋ ।ਰਹਾਉ। ਹੇ ਪਿਆਰੇ (ਹਰਿ! ਮੇਰੇ ਉਤੇ ਮਿਹਰ ਕਰੋ ਤਾ ਜੋ ਮੈਂ) ਸੱਚੇ ਪੁਰਖਾਂ (ਅਰਥਾਤ ਗੁਰਸਿੱਖਾਂ) ਦੀ ਸੇਵਾ ਕਰਦਾ ਰਹਾਂ। ਜਦ (ਤੇਰਾ ਨਾਮ) ਸੁਣਦਾ ਹਾਂ, ਤਦ ਮਨ ਆਨੰਦਿਤ ਹੁੰਦਾ ਹੈ। (ਮੈਂ ਤੇਰੇ ਤੋਂ) ਵਾਰਨੇ ਜਾਂਦਾ ਹਾਂ, ਬਲਿਹਾਰ ਜਾਂਦਾ ਹਾਂ, ਤੇਰਾ ਅਨੂਪਮ ਠਿਕਾਣਾ ਕਿਹੜਾ ਹੈ?।੧। (ਤੂੰ) ਸਭ ਨੂੰ ਪਾਲਦਾ ਹੈਂ, ਸਾਰਿਆਂ ਨੂੰ ਸੰਭਾਲਦਾ ਹੈਂ, ਸਭ ਦੇ (ਸਿਰ ਉਪਰ) ਤੇਰੀ ਛਾਂ ਹੈ (ਅਰਥਾਤ ਸਰਪ੍ਰਸਤੀ ਹਾਸਲ ਹੈ)। ਹੇ ਨਾਨਕ ਦੇ ਪ੍ਰਭੂ! ਹੇ ਵਿਧਾਤਾ ਪੁਰਖ! (ਕ੍ਰਿਪਾ ਕਰ ਕਿ ਮੈਂ) ਹਰ ਇਕ ਸ਼ਰੀਰ ਵਿਚ ਤੈਨੂੰ ਵੇਖਦਾ ਰਹਾਂ।੨।੨।੪।

**ਕੇਦਾਰਾ ਮਹਲਾ ੫**

(ਮੈਨੂੰ) ਪ੍ਰੀਤਮ ਦੀ ਪ੍ਰੀਤ ਬਹੁਤ ਪਿਆਰੀ ਲਗਦੀ ਹੈ। (ਮੈਂ) ਮਨ ਵਿਚ ਮਗਨ ਰਹਿੰਦਾ ਹੋਇਆ (ਤੇਰੇ ਦਰਸ਼ਨ ਦੀ) ਆਸ ਨੂੰ ਚਿਤਵਦਾ ਰਹਿੰਦਾ ਹਾਂ ਅਤੇ ਨੈਣਾਂ ਦੀ ਤਾਰ ਤੇਰੇ ਨਾਲ (ਜੁੜੀ ਰਹਿੰਦੀ ਹੈ) ।ਰਹਾਉ। ਉਹ ਦਿਨ, ਪਹਿਰ, ਮਹੂਰਤ, ਪਲ ਕਿਹੋ ਜਿਹੇ ਹੁੰਦੇ ਹਨ? ਉਹ ਪਲ ਘੜੀ ਕਿਹੋ ਜਿਹੀ ਹੁੰਦੀ ਹੈ? (ਜਦੋਂ) ਤ੍ਰਿਸ਼ਨਾ ਦੇ ਬੁਝਣ 'ਤੇ (ਮਨ ਦੇ ਬੰਦ) ਦਰਵਾਜ਼ੇ ਝਟਪਟ ਖੁਲ੍ਹ ਜਾਂਦੇ ਹਨ (ਅਤੇ ਪ੍ਰਭੂ ਦਾ) ਦਰਸ਼ਨ ਵੇਖ ਕੇ (ਮੈਂ ਆਤਮਿਕ) ਤੌਰ 'ਤੇ ਜੀਉ ਪੈਂਦਾ ਹਾਂ।੧। (ਮੈਂ) ਉਹ ਕਿਹੜਾ ਯਤਨ ਕਰਾਂ? ਕਿਹੜਾ ਉਪਾ ਕਰਾਂ? ਅਤੇ ਕਿਹੜੀ ਸੇਵਾ ਦਾ ਵਿਚਾਰ ਕਰਾਂ? (ਜਿਸ ਕਰਕੇ ਪ੍ਰਭੂ ਦਾ ਦਰਸ਼ਨ ਵੇਖ ਸਕਾਂ)। (ਉਤਰ—)ਨਾਨਕ (ਦਾ ਕਥਨ ਹੈ ਕਿ) ਮਾਣ, ਹੰਕਾਰ, ਮੋਹ ਨੂੰ ਤਿਆਗਣ 'ਤੇ ਸੰਤਾਂ ਦੀ ਸੰਗਤ ਨਾਲ ਉਧਾਰ ਹੁੰਦਾ ਹੈ।੨।੩।੫।

**ਕੇਦਾਰਾ ਮਹਲਾ ੫**

(ਹੇ ਜਿਗਿਆਸੂਓ! ਸਦਾ) ਹਰਿ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਰਹੋ। ਹੇ ਗੋਬਿੰਦ! ਹੇ ਗੋਪਾਲ! ਕ੍ਰਿਪਾ ਪੂਰਵਕ (ਮੈਨੂੰ) ਆਪਣਾ ਨਾਮ ਜਪਾਓ ।ਰਹਾਉ। ਹੇ ਪ੍ਰਭੂ! (ਤੁਸਾਂ) ਹੋਰਨਾਂ (ਜੀਵਾਂ) ਨੂੰ ਵਿਸ਼ਿਆਂ ਤੋਂ ਕਢ ਲਿਆ ਹੈ, (ਮੇਰਾ) ਮਨ ਵੀ ਸਾਧ-ਸੰਗਤ ਵਿਚ ਲਗਾਓ। (ਤੁਸੀਂ) ਗੁਰੂ ਦੇ ਬਚਨਾਂ ਰਾਹੀਂ (ਮੇਰਾ) ਭਰਮ, ਭੈ ਅਤੇ ਮੋਹ ਕਟ ਦਿੱਤਾ ਹੈ, (ਹੁਣ) ਆਪਣਾ ਦਰਸ਼ਨ ਦਿਖਾ ਦਿਓ।੧। ਮੇਰਾ ਮਨ ਸਭ (ਦੇ ਚਰਣਾਂ) ਦੀ ਧੂੜ ਹੋ ਜਾਏ ਅਤੇ ਹਉਮੈ ਵਾਲੀ ਬੁੱਧੀ ਦੂਰ ਕਰਾ ਦਿਓ। ਨਾਨਕ (ਦਾ ਕਥਨ ਹੈ ਕਿ) ਹੇ ਦਿਆਲੂ (ਪ੍ਰਭੂ!) ਆਪਣੀ ਭਗਤੀ ਬਖ਼ਸ਼ੋ, (ਤਾਂ ਜੋ) ਵੱਡੇ ਭਾਗਾਂ ਨਾਲ ਪ੍ਰਭੂ ਨੂੰ ਪ੍ਰਾਪਤ ਕਰ ਲਵਾਂ।੨।੪।੬।

ਕੇਦਾਰਾ ਮਹਲਾ ੫ ॥
ਹਰਿ ਬਿਨੁ ਜਨਮੁ ਅਕਾਰਥ ਜਾਤ ॥
ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ ॥ ਰਹਾਉ ॥
ਧਨੁ ਜੋਬਨੁ ਸੰਪੈ ਸੁਖ ਭੋੁਗਵੈ ਸੰਗਿ ਨ ਨਿਬਹਤ ਮਾਤ ॥
ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ ਦ੍ਰੁਮ ਛਾਇਆ ਰੰਗਿ ਰਾਤ ॥੧॥
ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ ॥
ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ ॥੨॥੫॥੭॥

ਕੇਦਾਰਾ ਮਹਲਾ ੫ ॥
ਹਰਿ ਬਿਨੁ ਕੋਇ ਨ ਚਾਲਸਿ ਸਾਥ ॥
ਦੀਨਾ ਨਾਥ ਕਰੁਣਾਪਤਿ ਸੁਆਮੀ ਅਨਾਥਾ ਕੇ ਨਾਥ ॥ ਰਹਾਉ ॥
ਸੁਤ ਸੰਪਤਿ ਬਿਖਿਆ ਰਸ ਭੋੁਗਵਤ ਨਹ ਨਿਬਹਤ ਜਮ ਕੈ ਪਾਥ ॥
ਨਾਮੁ ਨਿਧਾਨੁ ਗਾਉ ਗੁਨ ਗੋਬਿੰਦ ਉਧਰੁ ਸਾਗਰ ਕੇ ਖਾਤ ॥੧॥
ਸਰਨਿ ਸਮਰਥ ਅਕਥ ਅਗੋਚਰ ਹਰਿ ਸਿਮਰਤ ਦੁਖ ਲਾਥ ॥
ਨਾਨਕ ਦੀਨ ਧੂਰਿ ਜਨ ਬਾਂਛਤ ਮਿਲੈ ਲਿਖਤ ਧੁਰਿ ਮਾਥ ॥੨॥੬॥੮॥

ਕੇਦਾਰਾ ਮਹਲਾ ੫ ਘਰੁ ੫ ੴ ਸਤਿਗੁਰ ਪ੍ਰਸਾਦਿ ॥
ਬਿਸਰਤ ਨਾਹਿ ਮਨ ਤੇ ਹਰੀ ॥
ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ ॥ ਰਹਾਉ ॥
ਬੂੰਦ ਕਹਾ ਤਿਆਗਿ ਚਾਤ੍ਰਿਕ ਮੀਨ ਰਹਤ ਨ ਘਰੀ ॥
ਗੁਨ ਗੋਪਾਲ ਉਚਾਰੁ ਰਸਨਾ ਟੇਵ ਏਹ ਪਰੀ ॥੧॥
ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ ॥
ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ ॥੨॥੧॥੯॥

ਕੇਦਾਰਾ ਮਹਲਾ ੫ ॥
ਪ੍ਰੀਤਮ ਬਸਤ ਰਿਦ ਮਹਿ ਖੋਰ ॥
ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ ॥੧॥ ਰਹਾਉ ॥
ਅਧਿਕ ਗਰਤ ਸੰਸਾਰ ਸਾਗਰ ਕਰਿ ਦਇਆ ਚਾਰਹੁ ਧੋਰ ॥
ਸੰਤਸੰਗਿ ਹਰਿ ਚਰਨ ਬੋਹਿਥ ਉਧਰਤੇ ਲੈ ਮੋਰ ॥੧॥
ਗਰਭ ਕੁੰਟ ਮਹਿ ਜਿਨਹਿ ਧਾਰਿਓ ਨਹੀ ਬਿਖੈ ਬਨ ਮਹਿ ਹੋਰ ॥
ਹਰਿ ਸਕਤ ਸਰਨ ਸਮਰਥ ਨਾਨਕ ਆਨ ਨਹੀ ਨਿਹੋਰ ॥੨॥੨॥੧੦॥

ਕੇਦਾਰਾ ਮਹਲਾ ੫ ॥
ਰਸਨਾ ਰਾਮ ਰਾਮ ਬਖਾਨੁ ॥
ਗੁਨ ਗੋੁਪਾਲ ਉਚਾਰੁ ਦਿਨੁ ਰੈਨਿ ਭਏ ਕਲਮਲ ਹਾਨ ॥ ਰਹਾਉ ॥

**ਕੇਦਾਰਾ ਮਹਲਾ ੫**

ਹਰਿ (ਦੀ ਭਗਤੀ) ਤੋਂ ਬਿਨਾ ਜਨਮ ਵਿਅਰਥ ਚਲਾ ਜਾਂਦਾ ਹੈ। ਗੋਪਾਲ ਨੂੰ ਤਿਆਗ ਕੇ (ਜੋ) ਹੋਰ ਰੰਗਾਂ ਵਲ ਰੁਚਿਤ ਹੁੰਦਾ ਹੈ, (ਉਸ ਦਾ) ਪਹਿਨਣਾ ਅਤੇ ਖਾਣਾ ਵਿਅਰਥ ਹੈ ।ਰਹਾਉ। (ਮਨੁੱਖ) ਧਨ ਇਕੱਠਾ ਕਰਦਾ ਹੈ, ਜੋਬਨ ਦਾ ਸੁਖ ਭੋਗਦਾ ਹੈ, (ਪਰ ਪਰਲੋਕ ਗਮਨ ਵੇਲੇ) ਤੁਛ ਮਾਤ੍ਰ ਵੀ ਨਾਲ ਨਹੀਂ ਨਿਭਦਾ। ਮੂਰਖ (ਵਿਅਕਤੀ) ਮ੍ਰਿਗ-ਤ੍ਰਿਸ਼ਨਾ ਵੇਖ ਕੇ (ਉਸ ਵਿਚ) ਰੁਚਿਤ ਰਹਿੰਦਾ ਹੈ, (ਮਾਨੋ) ਬ੍ਰਿਛ ਦੀ ਛਾਂ ਵਾਂਗ (ਸੰਸਾਰਿਕ) ਮੌਜ-ਮੇਲੇ ਵਿਚ ਰਤਾ ਹੋਇਆ ਹੈ ।੧। (ਮਨੁੱਖ) ਮਾਣ, ਮੋਹ ਦੇ ਭਾਰੀ ਨਸ਼ੇ ਵਿਚ ਮੋਹਿਆ ਰਹਿੰਦਾ ਹੈ, (ਜਿਸ ਕਰਕੇ) ਕਾਮ, ਕ੍ਰੋਧ ਦੇ ਟੋਏ (*ਖਾਤ*) ਵਿਚ ਡਿਗਿਆ ਰਹਿੰਦਾ ਹੈ। ਹੇ ਪ੍ਰਭੂ! (ਆਪਣੇ) ਦਾਸ ਨਾਨਕ ਦੇ ਸਹਾਇਕ ਹੋ ਕੇ ਹੱਥ ਪਕੜ ਕੇ (ਬਚਾ) ਲਵੋ ।੨।੫।੭।

**ਕੇਦਾਰਾ ਮਹਲਾ ੫**

ਹੇ ਦੀਨਾਂ ਦੇ ਮਾਲਕ! ਹੇ ਦਿਆਲੂ! ਹੇ ਸੁਆਮੀ! ਹੇ ਅਨਾਥਾਂ ਦੇ ਨਾਥ! ਹਰਿ (ਦੇ ਨਾਮ) ਤੋਂ ਬਿਨਾ (ਪਰਲੋਕ ਗਮਨ ਵੇਲੇ) ਕੋਈ ਵੀ ਨਾਲ ਨਹੀਂ ਜਾਂਦਾ ।ਰਹਾਉ। (ਮਨੁੱਖ) ਪੁੱਤਰ, ਸੰਪੱਤੀ ਅਤੇ ਵਿਸ਼ਿਆਂ ਦਾ ਰਸ ਮਾਣਦਾ ਹੈ, (ਪਰ ਇਨ੍ਹਾਂ ਵਿਚੋਂ ਕੋਈ ਵੀ) ਜਮ ਦੇ ਮਾਰਗ ਉਪਰ ਨਾਲ ਨਹੀਂ ਨਿਭਦਾ। (ਨਾਲ ਨਿਭਣ ਵਾਲਾ ਕੇਵਲ) ਨਾਮ ਦਾ ਖ਼ਜ਼ਾਨਾ ਹੈ, (ਇਸ ਲਈ) ਗੋਬਿੰਦ ਦੇ ਗੁਣ ਗਾਇਆ ਕਰੋ, (ਅਜਿਹਾ ਕਰਨ ਨਾਲ) ਭਵ-ਸਾਗਰ ਦੇ ਟੋਏ (ਵਿਚ ਡਿਗਣੋਂ) ਬਚ ਜਾਓਗੇ ।੧। ਹੇ ਸਮਰਥ, ਅਕਥ, ਅਗੋਚਰ (ਪ੍ਰਭੂ! ਮੈਂ ਤੇਰੀ) ਸ਼ਰਣ (ਵਿਚ ਆਇਆ ਹਾਂ, ਕਿਉਂਕਿ) ਹਰਿ ਦੇ ਸਿਮਰਨ ਨਾਲ ਦੁਖ ਦੂਰ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਮੈਂ) ਨਿਮਾਣਾ (ਤੇਰੇ) ਸੇਵਕ ਦੀ (ਚਰਣ-)ਧੂੜ ਮੰਗਦਾ ਹਾਂ। (ਇਹ ਧੂੜ ਤਦ ਹੀ) ਮਿਲਦੀ ਹੈ ਜੇ ਧੁਰੋਂ ਮੱਥੇ ਉਤੇ ਲਿਖਿਆ ਹੋਵੇ ।੨।੬।੮।

**ਕੇਦਾਰਾ ਮਹਲਾ ੫ ਘਰੁ ੫**

(ਜਿਸ ਵਿਅਕਤੀ ਦੇ) ਮਨ ਤੋਂ ਹਰਿ ਵਿਸਰਦਾ ਨਹੀਂ ਹੈ, (ਉਸ ਦੇ ਮਨ ਵਿਚ) ਹੁਣ ਇਹ ਪ੍ਰੀਤ ਬਹੁਤ ਪ੍ਰਬਲ ਹੋ ਗਈ ਹੈ, (ਕਿਉਂਕਿ) ਹੋਰ ਵਿਸ਼ਿਆਂ (ਵਾਲੀ ਪ੍ਰੀਤ) ਸੜ ਗਈ ਹੈ ।ਰਹਾਉ। (ਸ੍ਵਾਤੀ) ਬੂੰਦ ਨੂੰ ਪਪੀਹਾ ਕਿਥੇ ਤਿਆਗਦਾ ਹੈ? ਮੱਛਲੀ (ਜਲ ਤੋਂ ਬਿਨਾ) ਘੜੀ ਭਰ ਵੀ ਰਹਿ ਨਹੀਂ ਸਕਦੀ। (ਹੇ ਜਿਗਿਆਸੂ! ਆਪਣੀ) ਜੀਭ ਨਾਲ ਗੋਪਾਲ ਦੇ ਗੁਣਾਂ ਦਾ ਉਚਾਰਣ ਕਰ ਕਿ ਇਸ ਦੀ ਆਦਤ (*ਟੇਵ*) ਹੀ ਪੈ ਜਾਏ ।੧। (ਘੰਡੇਹੇੜੇ ਦੇ) ਉੱਚੇ ਨਾਦ ਨਾਲ ਹਿਰਨ (*ਕੁਰੰਕ*) ਮੋਹਿਆ ਜਾਂਦਾ ਹੈ (ਅਤੇ ਉਸ ਦੇ ਮੋਹ-ਵਸ ਸ਼ਿਕਾਰੀ ਦੇ) ਤੀਖਣ ਬਾਣ ਨਾਲ ਵਿੰਨ੍ਹਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਚਰਣ-ਕਮਲ ਰਸੀਲੇ ਹਨ, (ਉਨ੍ਹਾਂ ਨਾਲ ਮੈਂ ਮਨ ਦੀ) ਗੰਢ ਬੰਨ੍ਹ ਲਈ ਹੈ ।੨।੧।੯।

**ਕੇਦਾਰਾ ਮਹਲਾ ੫**

(ਮੇਰਾ) ਪ੍ਰੀਤਮ ਹਿਰਦੇ ਰੂਪ ਗੁਫਾ (*ਖੋਰ*) ਵਿਚ ਵਸਦਾ ਹੈ। ਹੇ ਮਾਲਕ! (ਅਸਾਂ ਵਿਚਾਲੇ ਪਈ) ਭਰਮ ਦੀ ਦੀਵਾਰ ਨੂੰ ਦੂਰ ਕਰਕੇ (ਮੈਨੂੰ) ਆਪਣੇ ਵਲ ਖਿਚ ਲਵੋ ।੧। ਰਹਾਉ। (ਹੇ ਪ੍ਰਭੂ!) ਸੰਸਾਰ-ਸਾਗਰ ਵਿਚ (ਵਿਕਾਰਾਂ ਦੇ) ਬਹੁਤ ਟੋਏ ਹਨ, ਮਿਹਰ ਕਰਕੇ (ਇਨ੍ਹਾਂ ਵਿਚੋਂ ਕਢ ਕੇ) ਕੰਢੇ (*ਧੋਰ*) ਉਤੇ ਚੜ੍ਹਾ ਦਿਓ। ਹੇ ਪ੍ਰਭੂ! ਸੰਤਾਂ ਦੀ ਸੰਗਤ (ਵਿਚ ਰਖ ਕੇ ਆਪਣੇ) ਚਰਣਾਂ ਦੇ ਜਹਾਜ਼ (ਉਤੇ ਚੜ੍ਹਾ ਕੇ) ਮੈਨੂੰ ਪਾਰ ਲੰਘਾ ਦਿਓ ।੧। ਜਿਸ (ਪ੍ਰਭੂ) ਨੇ ਮਾਤਾ ਦੇ ਪੇਟ ਵਿਚ ਆਸਰਾ ਦਿੱਤਾ ਸੀ, ਵਿਸ਼ੇ ਵਿਕਾਰਾਂ ਦੇ ਬਨ ਵਿਚ (ਉਸ ਤੋਂ ਭਿੰਨ ਕੋਈ) ਹੋਰ (ਬਚਾਉਣ ਵਾਲਾ) ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਸ਼ਕਤੀਵਾਨ ਹੈ ਅਤੇ ਸ਼ਰਣ ਦੇਣ ਦੇ ਸਮਰਥ ਹੈ, (ਇਸ ਲਈ ਕਿਸੇ) ਹੋਰ ਦੀ ਮੁਥਾਜੀ ਨਹੀਂ ਹੈ ।੨।੨।੧੦।

**ਕੇਦਾਰਾ ਮਹਲਾ ੫**

(ਹੇ ਭਾਈ!) ਜੀਭ ਨਾਲ ਰਾਮ ਨਾਮ ਦਾ ਉਚਾਰਨ ਕਰ। ਦਿਨ ਰਾਤ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਿਆ ਕਰ, (ਇਸ ਨਾਲ) ਪਾਪ (*ਕਲਮਲ*) ਨਸ਼ਟ ਹੋ ਜਾਂਦੇ ਹਨ ।ਰਹਾਉ। ਸਾਰੀ ਸੰਪੱਤੀ

ਤਿਆਗਿ ਚਲਨਾ ਸਗਲ ਸੰਪਤ ਕਾਲੁ ਸਿਰ ਪਰਿ ਜਾਨੁ ॥
ਮਿਥਨ ਮੋਹ ਦੁਰੰਤ ਆਸਾ ਝੂਠੁ ਸਰਪਰ ਮਾਨੁ ॥੧॥
ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥
ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ ॥੨॥੩॥੧੧॥

ਕੇਦਾਰਾ ਮਹਲਾ ੫ ॥
ਹਰਿ ਕੇ ਨਾਮ ਕੋ ਆਧਾਰੁ ॥
ਕਲਿ ਕਲੇਸ ਨ ਕਛੁ ਬਿਆਪੈ ਸੰਤਸੰਗਿ ਬਿਉਹਾਰੁ ॥ ਰਹਾਉ ॥
ਕਰਿ ਅਨੁਗ੍ਰਹੁ ਆਪਿ ਰਾਖਿਓ ਨਹ ਉਪਜਤਉ ਬੇਕਾਰੁ ॥
ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ ਨਹ ਸੰਸਾਰੁ ॥੧॥
ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ ਸਾਰੁ ॥
ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ ॥੨॥੪॥੧੨॥

ਕੇਦਾਰਾ ਮਹਲਾ ੫ ॥
ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ ॥
ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ ॥ ਰਹਾਉ ॥
ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ ॥
ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ ॥੧॥
ਤਜਿ ਗੋੁਪਾਲ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ ॥
ਕਰ ਜੋਰਿ ਨਾਨਕ ਦਾਨੁ ਮਾਗੈ ਹਰਿ ਰਖਉ ਕੰਠਿ ਪਰੋਤ ॥੨॥੫॥੧੩॥

ਕੇਦਾਰਾ ਮਹਲਾ ੫ ॥
ਸੰਤਹ ਧੂਰਿ ਲੇ ਮੁਖਿ ਮਲੀ ॥
ਗੁਣਾ ਅਚੁਤ ਸਦਾ ਪੂਰਨ ਨਹ ਦੋਖ ਬਿਆਪਹਿ ਕਲੀ ॥ ਰਹਾਉ ॥
ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ ਹਲੀ ॥
ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ ॥੧॥
ਗਹਿ ਭੁਜਾ ਲੀਨੋ ਦਾਸੁ ਅਪਨੋ ਜੋਤਿ ਜੋਤੀ ਰਲੀ ॥
ਪ੍ਰਭ ਚਰਨ ਸਰਨ ਅਨਾਥੁ ਆਇਓ ਨਾਨਕ ਹਰਿ ਸੰਗਿ ਚਲੀ ॥੨॥੬॥੧੪॥

ਕੇਦਾਰਾ ਮਹਲਾ ੫ ॥
ਹਰਿ ਕੇ ਨਾਮ ਕੀ ਮਨ ਰੁਚੈ ॥
ਕੋਟਿ ਸਾਂਤਿ ਅਨੰਦ ਪੂਰਨ ਜਲਤ ਛਾਤੀ ਬੁਝੈ ॥ ਰਹਾਉ ॥
ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ ॥
ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ ॥੧॥

ਤਿਆਗ ਕੇ (ਇਸ ਲੋਕ ਤੋਂ) ਚਲੇ ਜਾਣਾ ਹੈ, ਕਾਲ ਨੂੰ (ਸਦਾ ਆਪਣੇ) ਸਿਰ ਉਤੇ (ਖੜੋਤਾ) ਜਾਣ। ਝੂਠੇ (ਪਦਾਰਥਾਂ) ਦਾ ਮੋਹ ਅਤੇ ਅਨੰਤ ਆਸਾ ਨੂੰ ਅਵੱਸ਼ ਹੀ ਨਾਸ਼ਮਾਨ ਸਮਝ।੧। (ਹੇ ਜਿਗਿਆਸੂ !) ਸਤਿਸਰੂਪ ਪੁਰਖ ਅਕਾਲ ਮੂਰਤਿ ਦਾ (ਸਦਾ) ਹਿਰਦੇ ਵਿਚ ਧਿਆਨ ਧਾਰੋ। ਨਾਨਕ (ਦਾ ਕਥਨ ਹੈ ਕਿ) ਨਾਮ ਹੀ ਖ਼ਜ਼ਾਨਾ ਅਤੇ (ਜੀਵਨ ਦਾ) ਲਾਭ ਹੈ। ਇਹੀ ਵਸਤੂ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦੀ ਹੈ।੨।੩।੧੧।

**ਕੇਦਾਰਾ ਮਹਲਾ ੫**

(ਮੈਨੂੰ) ਹਰਿ ਦੇ ਨਾਮ ਦਾ ਹੀ ਆਸਰਾ ਹੈ। (ਜਿਸ ਕਰਕੇ) ਕਲਹ ਕਲੇਸ਼ ਕੁਝ ਵੀ ਨਹੀਂ ਵਿਆਪਦਾ (ਕਿਉਂਕਿ ਮੈਂ) ਸੰਤਾਂ ਦੇ ਸੰਗ ਵਿਚ (ਨਾਮ ਦਾ) ਵਣਜ (ਕਰਦਾ ਹਾਂ)।ਰਹਾਉ। (ਹੇ ਪ੍ਰਭੂ ! ਤੂੰ) ਕ੍ਰਿਪਾ (*ਅਨੁਗ੍ਰਹੁ*) ਕਰਕੇ (ਮੈਨੂੰ) ਆਪ ਬਚਾਇਆ ਹੈ, (ਇਸ ਲਈ ਮਨ ਵਿਚ) ਵਿਕਾਰ ਪੈਦਾ ਨਹੀਂ ਹੁੰਦੇ। ਜਿਸ ਨੂੰ (ਤੇਰਾ ਨਾਮ) ਪ੍ਰਾਪਤ ਹੁੰਦਾ ਹੈ, (ਉਹੀ) ਸਿਮਰਦਾ ਹੈ, ਉਸ ਨੂੰ ਸੰਸਾਰ (ਦੇ ਵਿਸ਼ਿਆਂ ਦੀ ਅਗਨੀ) ਸਾੜ ਨਹੀਂ ਸਕਦੀ।੧। ਹੇ ਹਰਿ ! ਹਰਿ-(ਨਾਮ) ਸੁਖ, ਖ਼ੁਸ਼ੀ ਅਤੇ ਆਨੰਦ ਦਾ (ਮੂਲ) ਹੈ ਅਤੇ ਪ੍ਰਭੂ ਦੇ ਚਰਣ ਸ੍ਰੇਸ਼ਠ ਅੰਮ੍ਰਿਤ ਸਰੂਪ ਹਨ। ਦਾਸ ਨਾਨਕ ਸਰਣ ਵਿਚ ਆਇਆ ਹੈ, ਤੇਰੇ ਸੰਤ-ਜਨਾਂ ਦੇ (ਚਰਣਾਂ ਦੀ) ਧੂੜ (ਦੀ ਯਾਚਨਾ ਕਰਦਾ ਹੈ)।੨।੪।੧੨।

**ਕੇਦਾਰਾ ਮਹਲਾ ੫**

ਹਰਿ ਦੇ ਨਾਮ (ਨੂੰ ਸੁਣਨ ਤੋਂ) ਬਿਨਾ ਕੰਨ (*ਸ੍ਰੋਤ*) ਧਿਕਾਰਨ ਯੋਗ ਹਨ। (ਜੋ ਲੋਕ ਜਗਤ ਦੇ) ਜੀਵਨ ਰੂਪ (ਪ੍ਰਭੂ) ਨੂੰ ਵਿਸਾਰ ਕੇ ਜੀਉਂਦੇ ਹਨ, ਉਨ੍ਹਾਂ ਦਾ ਜੀਉਣਾ ਕਾਹਦਾ ਹੈ? (ਅਰਥਾਤ ਵਿਅਰਥ ਹੈ)।ਰਹਾਉ। (ਪਰਮਾਤਮਾ ਨੂੰ ਭੁਲਾ ਕੇ ਜੋ ਲੋਕ) ਅਨੇਕ ਤਰ੍ਹਾਂ ਦੇ ਭੋਜਨ ਖਾਂਦੇ ਪ।ਦੇ ਹਨ, (ਉਹ) ਭਾਰ ਢੋਣ ਵਾਲੇ ਖੋਤਿਆਂ ਵਰਗੇ ਹਨ। (ਉਹ) ਅੱਠੇ ਪਹਿਰ ਬਹੁਤ ਥਕਾਵਟ ਸਹਾਰਦੇ ਹਨ ਜਿਵੇਂ ਬਲਦ ਕੋਹਲੂ (*ਜੰਤੀ*) ਨਾਲ ਜੁਤਿਆ ਹੁੰਦਾ ਹੈ।੧। (ਜੋ) ਪ੍ਰਭੂ ਨੂੰ ਤਿਆਗ ਕੇ ਹੋਰਾਂ (ਕੰਮਾਂ) ਵਿਚ ਲਗੇ ਰਹਿੰਦੇ ਹਨ, ਉਹ ਬਹੁਤ ਤਰ੍ਹਾਂ ਨਾਲ (ਦੁਖ ਪਾ ਕੇ) ਰੋਂਦੇ ਹਨ। ਹੇ ਹਰਿ ! ਨਾਨਕ ਹੱਥ ਜੋੜ ਕੇ (ਤੇਰੇ ਪਾਸੋਂ) ਦਾਨ ਮੰਗਦਾ ਹੈ (ਤਾਂ ਜੋ ਉਸ ਨੂੰ ਮੈਂ) ਗਲ ਵਿਚ ਪਰੋਈ ਰਖਾਂ।੨।੫।੧੩।

**ਕੇਦਾਰਾ ਮਹਲਾ ੫**

(ਜਿਸ ਵਿਅਕਤੀ ਨੇ) ਸੰਤਾਂ ਦੀ (ਚਰਣ-) ਧੂੜ ਲੈ ਕੇ (ਆਪਣੇ) ਮੁਖ ਉਪਰ ਮਲੀ ਹੈ, (ਉਹ) ਪ੍ਰਭੂ (*ਅਚੁਤ*) ਦੇ ਗੁਣਾਂ ਸਦਕਾ ਸਦਾ ਪੂਰਣ ਹੈ, (ਉਸ ਨੂੰ) ਕਲਿਯੁਗ ਦਾ ਦੋਸ਼ ਨਹੀਂ ਲਗਦਾ।ਰਹਾਉ। ਗੁਰੂ ਦੇ ਬਚਨ ਕਰਕੇ (ਉਸ ਦੇ) ਸਾਰੇ ਕਾਰਜ ਪੂਰੇ ਹੋ ਜਾਂਦੇ ਹਨ, (ਉਸ ਦਾ ਮਨ) ਇਧਰ ਉਧਰ ਡੋਲਦਾ ਨਹੀਂ ਹੈ। (ਉਸ ਨੂੰ) ਇਕ ਪ੍ਰਭੂ ਅਨੇਕ ਤਰ੍ਹਾਂ ਨਾਲ ਸਰਬਤ੍ਰ ਵਿਚ ਪੂਰਣ (ਦਿਸ ਪੈਂਦਾ) ਹੈ, (ਉਹ) ਵਿਸ਼ਿਆਂ ਦੀ ਅੱਗ ਵਿਚ ਨਹੀਂ ਸੜਦਾ।੧। (ਪ੍ਰਭੂ ਨੇ) ਆਪਣੇ ਦਾਸ ਨੂੰ ਬਾਹੋਂ ਪਕੜ ਕੇ (ਨਾਲ ਜੋੜ ਲੈਂਦਾ ਹੈ, ਉਸ ਦੀ) ਜੀਵ-ਜੋਤਿ ਬ੍ਰਹਮ-ਜੋਤਿ ਵਿਚ ਰਲ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਜੋ) ਅਨਾਥ ਪ੍ਰਭੂ ਦੀ ਚਰਣ-ਸ਼ਰਣ ਵਿਚ ਆਉਂਦਾ ਹੈ, (ਉਸ ਦੀ) ਹਰਿ ਦੇ ਨਾਲ ਨਿਭਦੀ ਹੈ।੨।੬।੧੪।

**ਕੇਦਾਰਾ ਮਹਲਾ ੫**

(ਜਿਸ ਵਿਅਕਤੀ ਦੇ) ਮਨ ਵਿਚ ਹਰਿ ਦੇ ਨਾਮ ਦੀ ਰੁਚੀ ਹੈ, (ਉਸ ਦੇ ਹਿਰਦੇ ਵਿਚ) ਅਨੇਕ ਤਰ੍ਹਾਂ ਦੀ ਸ਼ਾਂਤੀ ਅਤੇ ਆਨੰਦ ਪੂਰਿਆ ਰਹਿੰਦਾ ਹੈ (ਅਤੇ ਉਸ ਦੀ) ਛਾਤੀ ਵਿਚ (ਵਿਕਾਰਾਂ ਦੀ) ਬਲਦੀ ਹੋਈ (ਅੱਗ) ਬੁਝ ਜਾਂਦੀ ਹੈ।ਰਹਾਉ। (ਜੋ) ਪ੍ਰਾਣੀ ਸੰਤਾਂ ਦੇ ਦਸੇ ਮਾਰਗ ਉਪਰ ਚਲਦੇ ਹਨ, (ਉਨ੍ਹਾਂ ਦੇ ਸੰਪਰਕ ਵਿਚ ਆ ਕੇ) ਬਹੁਤ ਸਾਰੇ (*ਮੁਚੈ*) ਪਤਿਤ ਵੀ ਉਧਰ ਜਾਂਦੇ ਹਨ। (ਜਿਨ੍ਹਾਂ ਦੇ) ਮੱਥੇ ਉਤੇ ਸੰਤ-ਜਨਾਂ ਦੀ (ਚਰਣ-) ਧੂੜ ਲਗ ਜਾਂਦੀ ਹੈ, (ਉਨ੍ਹਾਂ ਨੂੰ) ਅਨੇਕ ਤੀਰਥਾਂ ਦੀ ਪਵਿਤਰਤਾ

ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ ॥
ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ ॥੨॥੭॥੧੫॥

ਕੇਦਾਰਾ ਛੰਤ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਮਿਲੁ ਮੇਰੇ ਪ੍ਰੀਤਮ ਪਿਆਰਿਆ ॥ ਰਹਾਉ ॥
ਪੂਰਿ ਰਹਿਆ ਸਰਬਤ੍ਰ ਮੈ ਸੋ ਪੁਰਖੁ ਬਿਧਾਤਾ ॥
ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ ॥
ਸੰਤਨ ਸੰਗਿ ਜਾਤਾ ਪੁਰਖੁ ਬਿਧਾਤਾ ਘਟਿ ਘਟਿ ਨਦਰਿ ਨਿਹਾਲਿਆ ॥
ਜੋ ਸਰਨੀ ਆਵੈ ਸਰਬ ਸੁਖ ਪਾਵੈ ਤਿਲੁ ਨਹੀ ਭੰਨੈ ਘਾਲਿਆ ॥
ਹਰਿ ਗੁਣ ਨਿਧਿ ਗਾਏ ਸਹਜ ਸੁਭਾਏ ਪ੍ਰੇਮ ਮਹਾ ਰਸ ਮਾਤਾ ॥
ਨਾਨਕ ਦਾਸ ਤੇਰੀ ਸਰਣਾਈ ਤੂ ਪੂਰਨ ਪੁਰਖੁ ਬਿਧਾਤਾ ॥੧॥

ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ ॥
ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ ॥
ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ ॥
ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ਸੂਰਜ ਕਿਰਣਿ ਪ੍ਰਗਾਸਿਆ ॥
ਹਰਿ ਦਰਸਿ ਮਨੁ ਲਾਗਾ ਦਿਨਸੁ ਸਭਾਗਾ ਅਨਦਿਨੁ ਹਰਿ ਗੁਣ ਗਾਹੀ ॥
ਨਾਨਕ ਦਾਸੁ ਕਹੈ ਬੇਨੰਤੀ ਕਤ ਹਰਿ ਬਿਨੁ ਪ੍ਰਾਣ ਟਿਕਾਹੀ ॥੨॥

ਸਾਸ ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ ॥
ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਣੁ ਨ ਆਵੈ ॥
ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ ਚਰਨ ਕਮਲ ਮਨੁ ਬੇਧਿਆ ॥
ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ ॥
ਹਰਿ ਸਿਉ ਜਾਇ ਮਿਲਣਾ ਸਾਧਸੰਗਿ ਰਹਣਾ ਸੋ ਸੁਖੁ ਅੰਕਿ ਨ ਮਾਵੈ ॥
ਹੋਹੁ ਕ੍ਰਿਪਾਲ ਨਾਨਕ ਕੇ ਸੁਆਮੀ ਹਰਿ ਚਰਨਹ ਸੰਗਿ ਸਮਾਵੈ ॥੩॥

ਖੋਜਤ ਖੋਜਤ ਪ੍ਰਭ ਮਿਲੇ ਹਰਿ ਕਰੁਣਾ ਧਾਰੇ ॥
ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ ॥
ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ ਪਾਵਨ ਬਿਰਦੁ ਬਖਾਨਿਆ ॥
ਭਗਤਿ ਵਛਲੁ ਸੁਨਿ ਅੰਚਲੋੁ ਗਹਿਆ ਘਟਿ ਘਟਿ ਪੂਰ ਸਮਾਨਿਆ ॥
ਸੁਖ ਸਾਗਰੋੁ ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥
ਕਰੁ ਗਹਿ ਲੀਨੇ ਨਾਨਕ ਦਾਸ ਅਪਨੇ ਰਾਮ ਨਾਮ ਉਰਿ ਹਾਰੇ ॥੪॥੧॥

(ਪ੍ਰਾਪਤ ਹੋ ਜਾਂਦੀ ਹੈ)।੧। (ਜਿਨ੍ਹਾਂ ਸਾਧਕਾਂ ਦਾ) ਧਿਆਨ (ਪ੍ਰਭੂ ਦੇ) ਚਰਣ-ਕਮਲਾਂ ਵਿਚ (ਲਗਿਆ ਰਹਿੰਦਾ ਹੈ, ਉਨ੍ਹਾਂ ਨੂੰ) ਹਰ ਇਕ ਸ਼ਰੀਰ ਵਿਚ ਪ੍ਰਭੂ ਦਿਸ ਪੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਲੋਕ) ਅਪਾਰ ਪ੍ਰਭੂ ਦੀ ਸ਼ਰਣ (ਵਿਚ ਆ ਜਾਂਦੇ ਹਨ ਉਨ੍ਹਾਂ ਨਾਲ) ਜਮ ਫਿਰ ਤਕਾਜ਼ਾ ਨਹੀਂ ਕਰਦਾ।੨।੭।੧੫।

**ਕੇਦਾਰਾ ਛੰਤ ਮਹਲਾ ੫**

ਹੇ ਮੇਰੇ ਪਿਆਰੇ ਪ੍ਰੀਤਮ! (ਮੈਨੂੰ) ਮਿਲ।ਰਹਾਉ। ਉਹ ਵਿਧਾਤਾ ਪੁਰਖ ਸਭ ਵਿਚ ਵਿਆਪਕ ਹੋ ਰਿਹਾ ਹੈ। ਪ੍ਰਭੂ (ਨੂੰ ਪ੍ਰਾਪਤ ਕਰਨ ਦਾ) ਮਾਰਗ ਹਰਿ ਨੇ (ਆਪ) ਬਣਾਇਆ ਹੈ। (ਉਹ ਮਾਰਗ) ਸੰਤਾਂ ਦੀ ਸੰਗਤ ਦੁਆਰਾ ਜਾਣਿਆ ਜਾਂਦਾ ਹੈ। ਵਿਧਾਤਾ ਪੁਰਖ ਸੰਤਾਂ ਦੀ ਸੰਗਤ ਰਾਹੀਂ ਜਾਣਿਆ ਜਾਂਦਾ ਹੈ ਅਤੇ ਹਰ ਇਕ ਸ਼ਰੀਰ/ਹਿਰਦੇ ਵਿਚ ਅੱਖੀਂ ਵੇਖਿਆ ਜਾ ਸਕਦਾ ਹੈ। ਜੋ (ਵਿਅਕਤੀ ਪ੍ਰਭੂ ਦੀ) ਸ਼ਰਣ ਵਿਚ ਆਉਂਦਾ ਹੈ, (ਉਹ) ਸਾਰੇ ਸੁਖ ਪ੍ਰਾਪਤ ਕਰ ਲੈਂਦਾ ਹੈ, (ਪ੍ਰਭੂ ਕਿਸੇ ਦੀ ਕੀਤੀ ਹੋਈ) ਸਾਧਨਾ ਨੂੰ ਤਿਲ ਮਾਤ੍ਰ ਜ਼ਾਇਆ ਨਹੀਂ ਹੋਣ ਦਿੰਦਾ। (ਜੋ ਸਾਧਕ) ਗੁਣਾਂ ਦੇ ਖ਼ਜ਼ਾਨੇ ਹਰਿ ਨੂੰ ਸਹਿਜ ਸੁਭਾ ਗਾਉਂਦਾ ਹੈ, (ਉਹ ਪ੍ਰਭੂ ਦੇ) ਪ੍ਰੇਮ ਦੇ ਮਹਾ ਰਸ ਵਿਚ ਮਸਤ ਹੋ ਜਾਂਦਾ ਹੈ। (ਹੇ ਪ੍ਰਭੂ!) ਦਾਸ ਨਾਨਕ ਤੇਰੀ ਸ਼ਰਣ ਵਿਚ (ਪਿਆ) ਹੈ, ਤੂੰ ਪੂਰਣ ਵਿਧਾਤਾ ਪੁਰਖ ਹੈਂ।੧।

ਜਿਨ੍ਹਾਂ ਸੇਵਕਾਂ (ਦਾ ਮਨ) ਹਰਿ ਦੀ ਪ੍ਰੇਮ ਭਗਤੀ ਨਾਲ ਵਿੰਨ੍ਹਿਆ ਜਾਂਦਾ ਹੈ, ਉਹ ਹੋਰ ਕਿਥੇ ਜਾ ਸਕਦੇ ਹਨ? ਮੱਛਲੀ (ਪਾਣੀ ਦਾ) ਵਿਛੋੜਾ ਸਹਿ ਨਹੀਂ ਸਕਦੀ, ਜਲ ਤੋਂ ਬਿਨਾ ਮਰ ਜਾਂਦੀ ਹੈ। ਹਰਿ ਤੋਂ ਬਿਨਾ ਕਿਵੇਂ ਰਿਹਾ ਜਾ ਸਕਦਾ ਹੈ ਅਤੇ (ਵਿਛੋੜੇ ਦਾ) ਦੁਖ ਕਿਵੇਂ ਸਹਿਆ ਜਾ ਸਕਦਾ ਹੈ? (ਜਿਵੇਂ) ਪਪੀਹਾ (ਸ੍ਵਾਤੀ) ਬੂੰਦ ਲਈ ਪਿਆਸਾ ਰਹਿੰਦਾ ਹੈ। ਕਦ ਰਾਤ ਮੁਕੇ ਅਤੇ ਸੂਰਜ ਦੀ ਕਿਰਣਾਂ ਦਾ ਪ੍ਰਕਾਸ਼ ਹੋਵੇ ਕਿ ਚਕਵੀ ਸੁਖ ਪ੍ਰਾਪਤ ਕਰੇ। (ਜਿਨ੍ਹਾਂ ਸਾਧਕਾਂ) ਦਾ ਮਨ ਹਰਿ ਦੇ ਦਰਸ਼ਨ ਵਿਚ ਲਗਿਆ ਹੁੰਦਾ ਹੈ, (ਉਨ੍ਹਾਂ ਲਈ ਉਹ) ਦਿਨ ਭਾਗਾਂ ਵਾਲਾ ਹੁੰਦਾ ਹੈ (ਅਤੇ ਉਹ) ਹਰ ਰੋਜ਼ ਹਰਿ ਦੇ ਗੁਣ ਗਾਉਂਦੇ ਰਹਿੰਦੇ ਹਨ। ਦਾਸ ਨਾਨਕ ਬੇਨਤੀ ਕਰਦਾ ਹੈ ਕਿ ਹਰਿ ਤੋਂ ਬਿਨਾ ਪ੍ਰਾਣ ਕਿਵੇਂ ਟਿਕ ਸਕਦੇ ਹਨ?।੨।

ਜਿਵੇਂ ਸੁਆਸਾਂ ਤੋਂ ਬਿਨਾ ਦੇਹੀ ਕਿਸ ਤਰ੍ਹਾਂ ਸ਼ੋਭਾ ਪਾ ਸਕਦੀ ਹੈ? (ਤਿਵੇਂ ਪ੍ਰਭੂ ਦੇ) ਦਰਸ਼ਨਾਂ ਤੋਂ ਵਾਂਝੇ ਸਾਧੂ-ਜਨ ਨੂੰ ਛਿਣ ਭਰ ਲਈ ਵੀ ਟਿਕਾਉ ਨਹੀਂ ਆ ਸਕਦਾ। ਹਰਿ ਤੋਂ ਬਿਨਾ ਜੋ ਰਹਿਣਾ ਹੈ, ਉਹ ਨਰਕ (ਦਾ ਦੁਖ) ਸਹਿਣ ਕਰਨ ਵਰਗਾ ਹੈ (ਕਿਉਂਕਿ ਸਾਧਕ ਦਾ) ਮਨ (ਹਰਿ ਦੇ) ਚਰਣ-ਕਮਲਾਂ ਨਾਲ ਵਿੰਨ੍ਹਿਆ ਹੁੰਦਾ ਹੈ। (ਉਹ) ਹਰਿ (-ਨਾਮ) ਦਾ ਰਸਿਕ ਅਤੇ ਵੈਰਾਗਵਾਨ ਹੋ ਜਾਂਦਾ ਹੈ, (ਉਸ ਦੀ) ਨਾਮ ਵਿਚ ਲਿਵ ਲਗੀ ਰਹਿੰਦੀ ਹੈ, (ਉਹ) ਕਿਤੇ ਵੀ ਨਿਰਾਦਰਿਆ ਨਹੀਂ ਜਾਂਦਾ। ਸਾਧ ਸੰਗਤ ਵਿਚ ਰਹਿਣਾ (ਮਾਨੋ) ਹਰਿ ਨੂੰ ਜਾ ਮਿਲਣਾ ਹੈ, (ਉਹ) ਸੁਖ ਸ਼ਰੀਰ ਵਿਚ ਸਮਾਉਂਦਾ ਨਹੀਂ ਹੈ। ਹੇ ਨਾਨਕ ਦੇ ਸੁਆਮੀ! (ਜਿਸ ਉਪਰ ਤੁਸੀਂ) ਮਿਹਰਬਾਨ ਹੁੰਦੇ ਹੋ, (ਉਹ) ਹਰਿ ਦੇ ਚਰਣਾਂ ਵਿਚ ਲੀਨ ਹੋ ਜਾਂਦਾ ਹੈ।੩।

ਖੋਜਦਿਆਂ ਖੋਜਦਿਆਂ ਪ੍ਰਭੂ ਆਪ ਹੀ ਦਇਆ ਧਾਰ ਕੇ ਮਿਲ ਪਏ। ਮੈਂ ਗੁਣਹੀਨ, ਨੀਚ, ਅਨਾਥ ਸਾਂ (ਪਰ ਪ੍ਰਭੂ ਨੇ ਮੇਰੇ) ਦੋਸ਼ ਨਹੀਂ ਵਿਚਾਰੇ। (ਪ੍ਰਭੂ ਨੇ) ਦੋਸ਼ ਲਹੀਂ ਵਿਚਾਰੇ, (ਮੈਨੂੰ) ਪੂਰਣ ਸੁਖ ਪ੍ਰਦਾਨ ਕਰ ਦਿੱਤੇ। (ਪਤਿਤਾਂ ਨੂੰ) ਪਵਿਤਰ ਕਰਨਾ (ਪ੍ਰਭੂ ਦੀ) ਮਰਯਾਦਾ ਕਹੀ ਜਾਂਦੀ ਹੈ। (ਮੈਂ ਪ੍ਰਭੂ ਨੂੰ) ਭਗਤ/ਭਗਤਿ ਨੂੰ ਪਿਆਰ ਕਰਨ ਵਾਲਾ ਸੁਣ ਕੇ (ਉਸ ਦਾ) ਪੱਲਾ ਪਕੜ ਲਿਆ ਹੈ। (ਉਹ ਪ੍ਰਭੂ) ਹਰ ਇਕ ਸ਼ਰੀਰ/ਹਿਰਦੇ ਵਿਚ ਪੂਰੀ ਤਰ੍ਹਾਂ ਸਮਾਇਆ ਹੋਇਆ ਹੈ। (ਮੈਂ) ਸਹਿਜ ਸੁਭਾ ਸੁਖਾਂ ਦਾ ਸਾਗਰ (ਪ੍ਰਭੂ) ਪਾ ਲਿਆ ਹੈ ਅਤੇ ਜਨਮ-ਮਰਨ ਦੇ ਦੁਖ ਖ਼ਤਮ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਆਪਣੇ ਦਾਸ ਦਾ ਹੱਥ ਪਕੜ ਲਿਆ ਹੈ। (ਇਸ ਤਰ੍ਹਾਂ) ਰਾਮ-ਨਾਮ (ਉਸ ਦੇ) ਹਿਰਦੇ ਦਾ ਹਾਰ ਬਣਿਆ ਹੋਇਆ ਹੈ।੪।੧।

ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥੧॥
ਤੇਰਾ ਜਨੁ ਏਕੁ ਆਧੁ ਕੋਈ ॥
ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੑੈ ਸੋਈ ॥੧॥ ਰਹਾਉ ॥
ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥
ਚਉਥੇ ਪਦ ਕਉ ਜੋ ਨਰੁ ਚੀਨੑੈ ਤਿਨੑ ਹੀ ਪਰਮ ਪਦੁ ਪਾਇਆ ॥੨॥
ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ ॥
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ ॥੩॥
ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥੪॥੧॥

ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥
ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ ॥੧॥
ਹਰਿ ਕੇ ਨਾਮ ਕੇ ਬਿਆਪਾਰੀ ॥
ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ ॥੧॥ ਰਹਾਉ ॥
ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉਹਾਰੀ ॥
ਸਾਚੀ ਬਸਤੁ ਕੇ ਭਾਰ ਚਲਾਏ ਪਹੁਚੇ ਜਾਇ ਭੰਡਾਰੀ ॥੨॥
ਆਪਹਿ ਰਤਨ ਜਵਾਹਰ ਮਾਨਿਕ ਆਪੈ ਹੈ ਪਾਸਾਰੀ ॥
ਆਪੈ ਦਹ ਦਿਸ ਆਪ ਚਲਾਵੈ ਨਿਹਚਲੁ ਹੈ ਬਿਆਪਾਰੀ ॥੩॥
ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ ॥੪॥੨॥

ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥
ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥੧॥
ਬੋਲਹੁ ਭਈਆ ਰਾਮ ਕੀ ਦੁਹਾਈ ॥
ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ ॥੧॥ ਰਹਾਉ ॥
ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥੨॥
ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ ॥੩॥
ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥
ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ ॥੪॥੩॥

**ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ**

(ਕਿਸੇ ਦੀ) ਉਸਤਤ ਜਾਂ ਨਿੰਦਿਆ ਕਰਨਾ ਦੋਵੇਂ ਤਿਆਗਣ ਯੋਗ ਹਨ। ਮਾਨ ਅਤੇ ਅਭਿਮਾਨ (ਕਰਨ ਕਰਾਉਣ ਦਾ ਖ਼ਿਆਲ) ਛਡ ਦਿਓ। (ਜੋ ਸਾਧਕ) ਲੋਹੇ ਅਤੇ ਸੋਨੇ ਨੂੰ ਸਮਾਨ ਸਮਝਦਾ ਹੈ, ਉਹ ਭਗਵਾਨ ਦਾ ਹੀ ਰੂਪ ਹੈ।੧। (ਹੇ ਪ੍ਰਭੂ! ਅਜਿਹਾ) ਤੇਰਾ ਸੇਵਕ ਕੋਈ ਇਕ ਅੱਧ ਹੀ ਹੁੰਦਾ ਹੈ। (ਜੋ ਵਿਅਕਤੀ) ਕਾਮ, ਕ੍ਰੋਧ, ਲੋਭ, ਮੋਹ ਆਦਿ ਨੂੰ ਤਿਆਗ ਦਿੰਦਾ ਹੈ, ਉਹੀ ਹਰਿ-ਪਦ ਨੂੰ ਸਮਝ ਸਕਦਾ ਹੈ।੧। ਰਹਾਉ। (ਜਗਤ ਵਿਚ ਜੋ) ਰਜੋ ਗੁਣ, ਸਤੋ ਗੁਣ, ਤਮੋ ਗੁਣ ਕਹੇ ਜਾਂਦੇ ਹਨ, ਇਹ ਸਭ ਤੇਰੀ ਮਾਇਆ (ਦਾ ਖਿਲਾਰਾ ਹੀ ਹੈ)। ਜੋ ਮਨੁੱਖ (ਤਿੰਨ ਗੁਣਾਂ ਤੋਂ ਉਪਰ ਉਠ ਕੇ) ਚੌਥੇ ਪਦ ਨੂੰ ਸਮਝਦਾ ਹੈ, ਉਹ ਪਰਮ-ਪਦ ਨੂੰ ਪ੍ਰਾਪਤ ਕਰਦਾ ਹੈ।੨। (ਜੋ ਮਨੁੱਖ) ਪ੍ਰਭੂ ਨੂੰ ਸਿਮਰਦਾ ਰਹਿੰਦਾ ਹੈ, ਉਸ ਦੀ (ਦੁਨਿਆਵੀ ਪਦਾਰਥਾਂ ਦੀ) ਤ੍ਰਿਸ਼ਨਾ ਅਤੇ ਮਾਇਆ ਦਾ ਭਰਮ ਨਸ਼ਟ ਹੋ ਜਾਂਦਾ ਹੈ। ਉਹ ਤੀਰਥ, ਬ੍ਰਤ, ਨੇਮ, ਸੁਚ, ਸੰਜਮ ਪ੍ਰਤਿ ਸਦਾ ਨਿਸ਼ਕਾਮ ਰਹਿੰਦਾ ਹੈ।੩। ਜਿਸ ਘਰ ਵਿਚ ਦੀਪਕ ਜਗ ਪੈਂਦਾ ਹੈ, ਉਥੋਂ ਹਨੇਰਾ ਚਲਾ ਜਾਂਦਾ ਹੈ। ਸੇਵਕ ਦਾਸ ਕਬੀਰ ਦਾ ਕਥਨ ਹੈ ਕਿ (ਜਿਸ ਦੇ ਹਿਰਦੇ ਵਿਚ) ਨਿਰਭਉ ਪ੍ਰਭੂ ਵਰਤ ਰਿਹਾ ਹੁੰਦਾ ਹੈ, (ਉਥੋਂ) ਭਰਮ ਨਸ ਜਾਂਦਾ ਹੈ।੪।੧।

(ਸੰਸਾਰ ਵਿਚ) ਕਿਸੇ ਨੇ ਕਾਂਸੀ ਅਤੇ ਤਾਂਬਾ ਖ਼ਰੀਦਿਆ ਹੈ ਅਤੇ ਕਿਸੇ ਨੇ ਲੌਂਗ ਅਤੇ ਸੁਪਾਰੀ (ਦਾ ਵਣਜ ਕੀਤਾ ਹੈ)। ਸੰਤਾਂ ਨੇ ਪ੍ਰਭੂ ਦੇ ਨਾਮ ਦਾ ਵਪਾਰ ਕੀਤਾ ਹੈ, ਇਹੋ ਜਿਹਾ ਹੀ ਸਾਡਾ ਸੌਦਾ ਹੈ।੧। (ਅਸੀਂ) ਹਰਿ ਦੇ ਨਾਮ ਦੇ ਵਪਾਰੀ ਹਾਂ। (ਸਾਡੇ) ਹੱਥ (ਨਾਮ ਰੂਪ) ਅਮੋਲਕ ਹੀਰਾ ਚੜ੍ਹ ਗਿਆ ਹੈ, (ਜਿਸ ਕਰਕੇ) ਸੰਸਾਰਿਕਤਾ ਦੀ ਬਿਰਤੀ ਖ਼ਤਮ ਹੋ ਗਈ ਹੈ।੧। ਰਹਾਉ। ਸਤਿਸਰੂਪ (ਪ੍ਰਭੂ) ਨੇ ਸੱਚੇ (ਵਪਾਰ ਵਿਚ) ਲਗਾਇਆ ਹੈ, ਤਾਂ ਹੀ (ਅਸੀਂ) ਲਗੇ ਹਾਂ ਅਤੇ ਸੱਚੇ ਦੇ ਵਪਾਰੀ ਬਣੇ ਹਾਂ। (ਨਾਮ ਰੂਪ) ਸੱਚੀ ਵਸਤੂ ਦੇ ਭਾਰ (ਬੰਨ੍ਹ ਕੇ) ਤੋਰ ਲਏ ਹਨ ਅਤੇ ਪ੍ਰਭੂ (*ਭੰਡਾਰੀ*) ਕੋਲ ਜਾ ਪਹੁੰਚੇ ਹਾਂ।੨। (ਪ੍ਰਭੂ) ਆਪ ਹੀ ਰਤਨ, ਜਵਾਹਰ ਅਤੇ ਮਾਣਿਕ ਹੈ ਅਤੇ ਆਪ ਹੀ ਜੌਹਰੀ (*ਪਾਸਾਰੀ*) ਹੈ। (ਪ੍ਰਭੂ) ਆਪ ਹੀ ਦਸਾਂ ਦਿਸ਼ਾਵਾਂ (ਵਿਚ ਵਰਤ ਰਿਹਾ ਹੈ) ਅਤੇ ਆਪ ਹੀ (ਸਭ ਨੂੰ) ਚਲਾ ਰਿਹਾ ਹੈ, (ਪਰ ਆਪ) ਸਥਾਈ ਵਪਾਰੀ ਹੈ।੩। (ਮੈਂ) ਮਨ ਨੂੰ ਬਲਦ, ਸੁਰਤਿ ਨੂੰ ਪੈਂਡਾ ਬਣਾ ਕੇ ਗਿਆਨ ਦੀ ਛਟ (*ਗੋਨਿ*) ਭਰ ਲਈ ਹੈ। ਕਬੀਰ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, (ਇਸ ਤਰ੍ਹਾਂ) ਸਾਡੀ ਸੌਦੇ ਦੀ ਪੰਡ ਸਿਰੇ ਜਾ ਲਗੀ ਹੈ।੪।੨।

ਹੇ ਮੂਰਖ ਕਲਾਲਨ! ਹੇ ਮੰਦ ਬੁੱਧੀ ਵਾਲੀਏ! (ਵਾਸਨਾ ਰੂਪ) ਪੌਣ ਨੂੰ (ਸੰਸਾਰਿਕਤਾ ਵਲੋਂ) ਉਲਟਾਓ। ਦਸਮ ਦੁਆਰ (*ਮੇਰ*) ਭੱਠੀ ਵਾਂਗ ਹੈ, (ਇਸ ਭਠੀ ਵਿਚੋਂ) ਅੰਮ੍ਰਿਤ ਦੀ ਧਾਰ ਚੁਆ ਕੇ ਮਨ ਨੂੰ ਮਤਵਾਲਾ ਬਣਾਓ।੧। ਹੇ ਭਾਈ! ਰਾਮ ਦੇ ਨਾਮ ਦੀ ਦੁਹਾਈ ਫਿਰਾਓ (ਅਰਥਾਤ ਨਾਮ ਦਾ ਜਾਪ ਕਰੋ)। ਹੇ ਸੰਤੋ! (ਤੁਸੀਂ ਅੰਮ੍ਰਿਤ ਰੂਪ ਰਸ) ਸਦਾ ਪਾਨ ਕਰਦੇ ਰਹੋ, (ਇਸ ਨਾਲ) ਦੁਰਲਭ ਮਤਿ (ਪ੍ਰਾਪਤ ਹੋ ਜਾਂਦੀ ਹੈ, ਜੋ) ਸਹਿਜ ਹੀ (ਮਾਇਆਵੀ ਪਦਾਰਥਾਂ ਦੀ) ਪਿਆਸ ਬੁਝਾ ਦਿੰਦੀ ਹੈ।੧। ਰਹਾਉ। ਹੇ ਭਾਈ! ਪ੍ਰਭੂ ਦੇ ਭੈ ਵਿਚ ਪ੍ਰੇਮ (ਮਿਲਦਾ ਹੈ), ਪ੍ਰੇਮ ਦੁਆਰਾ ਕੋਈ ਵਿਰਲਾ ਹੀ (ਵਾਸਤਵਿਕ ਭੇਦ ਨੂੰ) ਸਮਝਦਾ ਹੈ, ਉਹੀ ਹਰਿ (ਦਾ ਨਾਮ) ਰਸ ਹਾਸਲ ਕਰਦਾ ਹੈ। ਜਿਤਨੇ ਵੀ ਸ਼ਰੀਰ/ਹਿਰਦੇ ਹਨ, (ਉਨ੍ਹਾਂ) ਸਭ ਵਿਚ ਅੰਮ੍ਰਿਤ ਮੌਜੂਦ ਹੈ, (ਪਰ ਜੋ ਪ੍ਰਭੂ ਨੂੰ) ਚੰਗਾ ਲਗਦਾ ਹੈ, ਉਸ ਨੂੰ ਹੀ ਪਾਨ ਕਰਾਉਂਦਾ ਹੈ।੨। ਸ਼ਰੀਰ ਰੂਪ ਇਕ ਨਗਰੀ ਹੈ, (ਉਸ ਦੇ) ਨੌਂ ਦਰਵਾਜ਼ੇ (ਅਰਥਾਤ ਨੌਂ ਗੋਲਕਾਂ) ਹਨ। ਦੌੜਦੇ ਹੋਏ (ਮਨ ਨੂੰ) ਰੋਕ ਕੇ ਰਖੋ। (ਇਸ ਤਰ੍ਹਾਂ) ਤਿੰਨਾਂ ਗੁਣਾਂ (ਦੀ ਗੁੰਝਲ) ਛੁਟ ਜਾਂਦੀ ਹੈ ਅਤੇ ਦਸਮ ਦੁਆਰ ਖੁਲ੍ਹ ਜਾਂਦਾ ਹੈ, ਹੇ ਭਾਈ! ਤਾਂ ਮਨ (ਅੰਮ੍ਰਿਤ ਪੀ ਕੇ) ਮਸਤ ਹੋ ਜਾਂਦਾ ਹੈ।੩। ਕਬੀਰ ਦਾ ਵਿਚਾਰ ਪੂਰਵਕ ਕਥਨ ਹੈ ਕਿ ਅਭੈ-ਪਦ ਦੀ ਪ੍ਰਾਪਤੀ ਨਾਲ (ਸਾਧਕ ਦੇ) ਤਿੰਨ ਤਾਪ (ਅਰਥਾਤ ਆਧੀ, ਵਿਆਧੀ ਅਤੇ ਉਪਾਧੀ) ਖ਼ਤਮ ਹੋ ਜਾਂਦੇ ਹਨ। (ਜੋ ਵਿਅਕਤੀ ਇਸ) ਬਿਖੜੇ ਮਾਰਗ (*ਉਬਟ*) ਉਪਰ ਚਲਦੇ ਹਨ, (ਉਹੀ) ਇਹ (ਨਾਮ ਰੂਪ) ਨਸ਼ਾ ਪ੍ਰਾਪਤ ਕਰਦੇ ਹਨ, ਜਿਸ ਤਰ੍ਹਾਂ ਦਾ ਅੰਗੂਰੀ ਸ਼ਰਾਬ ਦਾ ਨਸ਼ਾ (*ਖੋਂਦ ਖ਼ੁਮਾਰੀ*) ਹੁੰਦਾ ਹੈ।੪।੩।

ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ ॥
ਫੂਟੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ ॥੧॥
ਚਲਤ ਕਤ ਟੇਢੇ ਟੇਢੇ ਟੇਢੇ ॥
ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ ॥੧॥ ਰਹਾਉ ॥
ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ ॥
ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ ॥੨॥
ਆਪਨ ਕੀਆ ਕਛੂ ਨ ਹੋਵੈ ਕਿਆ ਕੋ ਕਰੈ ਪਰਾਨੀ ॥
ਜਾ ਤਿਸੁ ਭਾਵੈ ਸਤਿਗੁਰੁ ਭੇਟੈ ਏਕੋ ਨਾਮੁ ਬਖਾਨੀ ॥੩॥
ਬਲੂਆ ਕੇ ਘਰੂਆ ਮਹਿ ਬਸਤੇ ਫੁਲਵਤ ਦੇਹ ਅਇਆਨੇ ॥
ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ ਬਹੁਤੁ ਸਿਆਨੇ ॥੪॥੪॥

ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ ॥
ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ ॥੧॥
ਰਾਮੁ ਬਿਸਾਰਿਓ ਹੈ ਅਭਿਮਾਨਿ ॥
ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ ॥੧॥ ਰਹਾਉ ॥
ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ ॥
ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ ॥੨॥੫॥

ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥
ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥੧॥ ਰਹਾਉ ॥
ਦਿਹਰੀ ਬੈਠੀ ਮਿਹਰੀ ਰੋਵੈ ਦੁਆਰੈ ਲਉ ਸੰਗਿ ਮਾਇ ॥
ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ ॥੧॥
ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ ॥
ਕਹਤੁ ਕਬੀਰੁ ਰਾਮੁ ਕੀ ਨ ਸਿਮਰਹੁ ਜਨਮੁ ਅਕਾਰਥੁ ਜਾਇ ॥੨॥੬॥

ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥
ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥ ਰਹਾਉ ॥
ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥੨॥
ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥

(ਹੇ ਜਿਗਿਆਸੂ !) ਕਾਮ, ਕ੍ਰੋਧ ਅਤੇ ਤ੍ਰਿਸ਼ਨਾ ਵਿਚ ਲੀਨ ਹੋ ਕੇ (ਤੂੰ) ਇਕ (ਪਰਮਾਤਮਾ) ਦੀ ਸਥਿਤੀ ਨੂੰ ਨਹੀਂ ਸਮਝਿਆ। (ਤੇਰੀ ਵਿਵੇਕ ਦੀ) ਅੱਖ ਦੇ ਫੁਟਣ ਕਰਕੇ ਤੈਨੂੰ ਕੁਝ ਸੁਝਦਾ ਹੀ ਨਹੀਂ, (ਤੇਰੀ ਸਥਿਤੀ) ਪਾਣੀ ਤੋਂ ਬਿਨਾ ਡੁਬ ਮਰਨ ਵਾਲੀ ਹੈ।੧। (ਹੇ ਜੀਵ!) ਕਿਸ ਲਈ ਟੇਢਾ ਟੇਢਾ ਚਲਦਾ ਹੈਂ? (ਤੂੰ) ਹਡੀਆਂ (*ਅਸਤਿ*), ਚੰਮ ਅਤੇ ਗੰਦਗੀ ਨਾਲ ਭਰਿਆ ਹੋਇਆ ਹੈਂ ਅਤੇ ਦੁਰਗੰਧ ਵਿਚ ਹੀ ਲਿਬੜਿਆ (ਬੇਢੇ) ਹੋਇਆ ਹੈਂ।੧। ਰਹਾਉ। (ਤੂੰ) ਰਾਮ-ਨਾਮ ਨਹੀਂ ਜਪਦਾ, ਕਿਹੜੇ ਭਰਮ ਵਿਚ ਭੁਲਿਆ ਹੋਇਆ ਹੈਂ? ਤੇਰੇ ਕੋਲੋਂ ਕਾਲ (ਮੌਤ) ਦੂਰ ਨਹੀਂ ਹੈ। (ਤੂੰ) ਅਨੇਕ ਯਤਨ ਕਰਕੇ ਇਸ ਸ਼ਰੀਰ ਨੂੰ ਪਾਲ ਕੇ ਰਖਦਾ ਹੈਂ, (ਪਰ ਇਹ) ਉਮਰ ਦੇ ਪੂਰੇ ਹੋਣ ਤਕ ਹੀ ਰਹਿੰਦਾ ਹੈ।੨। ਆਪਣੇ ਕੀਤਿਆਂ ਕੁਝ ਨਹੀਂ ਹੁੰਦਾ, ਕੋਈ ਪ੍ਰਾਣੀ ਕੀ ਕਰ ਸਕਦਾ ਹੈ? ਜਦ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, (ਤਾਂ ਸਾਧਕ ਨੂੰ) ਸਤਿਗੁਰੂ ਮਿਲਦਾ ਹੈ, (ਫਿਰ ਉਹ) ਇਕੋ (ਪ੍ਰਭੂ) ਦੇ ਨਾਮ ਦਾ ਬਖਾਨ ਕਰਦਾ ਹੈ।੩। ਹੇ ਨਾਸਮਝ (ਮਨੁੱਖ ! ਤੂੰ) ਰੇਤ ਦੇ ਘਰ ਵਿਚ ਵਸਦੇ ਹੋਇਆਂ ਸ਼ਰੀਰ ਉਪਰ ਫੁਲਿਆ ਫਿਰਦਾ ਹੈਂ। ਕਬੀਰ ਦਾ ਕਥਨ ਹੈ ਕਿ ਜਿਨ੍ਹਾਂ ਨੇ ਰਾਮ ਨੂੰ ਚੇਤੇ ਨਹੀਂ ਕੀਤਾ, (ਉਹ) ਬਹੁਤ ਸਿਆਣੇ ਵੀ (ਭਵ-ਸਾਗਰ ਵਿਚ) ਡੁਬ ਗਏ ਹਨ।੪।੪।

(ਹੰਕਾਰ ਕਾਰਣ ਹਾਕਮ) ਵਿੰਗੀ ਪੱਗ ਬੰਨ੍ਹ ਕੇ ਵਿੰਗੀ ਤੋਰ (ਅਰਥਾਤ ਆਕੜ ਭਰੀ ਚਾਲ) ਤੁਰਦਾ ਹੈ ਅਤੇ ਪਾਨ ਬੀੜੇ ਖਾਣ ਲਗ ਜਾਂਦਾ ਹੈ। (ਉਹ ਕਹਿੰਦਾ ਹੈ—) ਪ੍ਰੇਮ-ਭਗਤੀ ਨਾਲ ਮੇਰਾ ਕੋਈ ਸਰੋਕਾਰ ਨਹੀਂ, ਮੇਰਾ ਕੰਮ ਤਾਂ ਦੀਵਾਨਗੀ/ਹਕੂਮਤ ਕਰਨਾ ਹੈ।੧। (ਉਸ ਨੇ) ਹੰਕਾਰ ਕਾਰਣ ਪ੍ਰਭੂ ਨੂੰ ਭੁਲਾ ਦਿੱਤਾ ਹੈ। ਸੋਨਾ, ਬਹੁਤ ਸੁੰਦਰ ਇਸਤਰੀ ਨੂੰ ਵੇਖ ਵੇਖ ਕੇ ਹੀ (ਉਨ੍ਹਾਂ ਨੂੰ) ਸੱਚ ਮੰਨ ਲੈਂਦਾ ਹੈ।੧। ਰਹਾਉ। ਲਾਲਚ, ਝੂਠ, ਵਿਕਾਰ ਅਤੇ ਬਹੁਤ ਨਸ਼ੇ ਵਿਚ ਹੀ, ਇਸ ਤਰ੍ਹਾਂ ਉਮਰ ਬੀਤ ਜਾਂਦੀ ਹੈ। ਕਬੀਰ ਦਾ ਕਥਨ ਹੈ ਕਿ ਅੰਤ ਵੇਲੇ ਉੜਕ ਮੌਤ (ਸਿਰ ਉਤੇ) ਆ ਪਹੁੰਚਦੀ ਹੈ।੨।੫।

(ਮਨੁੱਖ) ਆਪਣੇ (ਜੀਵਨ) ਦਾ ਨਗਾਰਾ ਚਾਰ ਦਿਨ ਵਜਾ ਕੇ (ਪਰਲੋਕ ਨੂੰ) ਚਲਾ ਜਾਂਦਾ ਹੈ। (ਉਹ ਭਾਵੇਂ) ਇਤਨੀ ਕੁ ਖਟੀ ਕਰ ਲਏ ਕਿ (ਕੁਝ) ਗੰਢਾਂ (ਬੰਨ੍ਹ ਲਏ ਅਤੇ ਕੁਝ) ਮਿੱਟੀ ਵਿਚ (ਦਬ ਲਏ, ਪਰ ਤਾਂ ਵੀ ਆਪਣੇ) ਨਾਲ ਕੁਝ ਲੈ ਕੇ ਨਹੀਂ ਜਾਂਦਾ।੧। ਰਹਾਉ। (ਮਰਨ ਉਪਰੰਤ) ਦਹਲੀਜ਼ ਵਿਚ ਬੈਠੀ ਘਰ ਵਾਲੀ ਰੋਂਦੀ ਹੈ ਅਤੇ (ਉਸ ਦੀ ਦੇਹ) ਨਾਲ ਮਾਂ ਦਰਵਾਜ਼ੇ ਤਕ ਜਾਂਦੀ ਹੈ। ਸ਼ਮਸ਼ਾਨ (*ਮਰਹਟ*) ਤਕ ਸਾਰੇ ਲੋਕ ਅਤੇ ਪਰਿਵਾਰ ਵਾਲੇ ਮਿਲ ਕੇ (ਅਰਥੀ ਨਾਲ) ਜਾਂਦੇ ਹਨ, (ਪਰ) ਜੀਵਾਤਮਾ ਇਕਲਾ ਹੀ (ਪਰਲੋਕ ਨੂੰ) ਜਾਂਦਾ ਹੈ।੧। ਉਹ ਪੁੱਤਰ, ਉਹ ਧਨ, ਉਹ ਨਗਰ ਅਤੇ ਸ਼ਹਿਰ ਨੂੰ ਫਿਰ ਆ ਕੇ ਨਹੀਂ ਵੇਖ ਸਕਦਾ। ਕਬੀਰ ਦਾ ਕਥਨ ਹੈ ਕਿ (ਹੇ ਜਿਗਿਆਸੂ !) ਪ੍ਰਭੂ ਨੂੰ ਕਿਉਂ ਨਹੀਂ ਸਿਮਰਦਾ, (ਉਸ ਤੋਂ ਬਿਨਾ) ਜਨਮ ਵਿਅਰਥ ਜਾ ਰਿਹਾ ਹੈ।੨।੬।

**ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ**

(ਜੇ ਕੋਈ) ਉੱਚੀ ਕੁਲ ਨਾਲ ਸੰਬੰਧਿਤ ਹੋਵੇ ਅਤੇ ਛੇ ਸ਼ਾਸਤ੍ਰੀ ਕਰਮਾਂ (ਅਨੁਸਾਰ ਆਚਾਰ) ਕਰਦਾ ਹੋਵੇ, (ਪਰ ਉਸ ਦੇ) ਹਿਰਦੇ ਵਿਚ ਭਗਤੀ ਨਹੀਂ ਹੈ, (ਜੇ ਉਸ ਨੂੰ ਹਰਿ ਦੇ) ਚਰਣ-ਕਮਲਾਂ ਸੰਬੰਧੀ ਬ੍ਰਿਤਾਂਤ ਚੰਗਾ ਨਹੀਂ ਲਗਦਾ, (ਤਾਂ ਉਹ) ਚੰਡਾਲ (*ਸੁਪਚ*) ਵਰਗਾ ਹੈ।੧। ਹੇ ਅਚੇਤ ਚਿਤ। (ਪ੍ਰਭੂ ਨੂੰ) ਚੇਤੇ ਕਰ। (ਤੂੰ) ਬਾਲਮੀਕ ਵਲ ਕਿਉਂ ਨਹੀਂ ਤਕਦਾ? (ਉਹ) ਕਿਸ ਜਾਤਿ ਤੋਂ ਕਿਸ ਪਦ 'ਤੇ ਪਹੁੰਚ ਕੇ ਅਮਰ ਹੋ ਗਿਆ। (ਇਹ) ਪ੍ਰਭੂ ਦੀ ਭਗਤੀ ਦੀ ਵਿਸ਼ੇਸ਼ਤਾ ਹੈ।੧। ਰਹਾਉ। ਕੁਤਿਆਂ ਦਾ ਵੈਰੀ (ਬਾਲਮੀਕ) ਸਭ ਨਾਲੋਂ ਨੀਵੀਂ ਜਾਤਿ ਦਾ ਸੀ, (ਪਰ ਉਸ ਨੇ) ਕ੍ਰਿਸ਼ਨ (ਅਰਥਾਤ ਪ੍ਰਭੂ) ਨਾਲ ਪਿਆਰ ਪਾ ਲਿਆ। (ਇਹ) ਲੋਕ ਵਿਚਾਰਾ (ਉਸ ਦੀ) ਕੀ ਸਰਾਹਨਾ ਕਰੇਗਾ? (ਉਸ ਦੀ ਸ਼ੋਭਾ ਤਾਂ) ਤਿੰਨਾਂ ਲੋਕਾਂ ਵਿਚ ਪਹੁੰਚ ਗਈ ਹੈ।੨। ਅਜਾਮਿਲ, ਪਿੰਗਲਾ (ਵੇਸਵਾ), ਲੁਬਧਕ (ਸ਼ਿਕਾਰੀ), ਹਾਥੀ (*ਕੁੰਚਰੁ*) (ਭਵ-ਬੰਧਨ ਤੋਂ ਖ਼ਲਾਸ ਹੋ ਕੇ) ਪ੍ਰਭੂ ਦੇ ਪਾਸ ਪਹੁੰਚ ਗਏ। ਹੇ ਰਵਿਦਾਸ ! (ਜੇ) ਅਜਿਹੀ ਮਾੜੀ ਮਤ ਵਾਲੇ (ਭਵ-ਸਾਗਰ ਤੋਂ) ਤਰ ਗਏ ਹਨ, (ਤਾਂ ਫਿਰ) ਤੂੰ ਕਿਉਂ ਨਹੀਂ ਤਰ ਸਕਦਾ?।੩।੧।

ਰਾਗੁ ਭੈਰਉ ਮਹਲਾ ੧ ਘਰੁ ੧ ਚਉਪਦੇ
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਤੁਝ ਤੇ ਬਾਹਰਿ ਕਿਛੂ ਨ ਹੋਇ ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ ॥੧॥
ਕਿਆ ਕਹੀਐ ਕਿਛੁ ਕਹੀ ਨ ਜਾਇ ॥ ਜੋ ਕਿਛੁ ਅਹੈ ਸਭ ਤੇਰੀ ਰਜਾਇ ॥੧॥ ਰਹਾਉ ॥
ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥ ਕਿਸੁ ਆਗੈ ਕੀਚੈ ਅਰਦਾਸਿ ॥੨॥
ਆਖਣੁ ਸੁਨਣਾ ਤੇਰੀ ਬਾਣੀ ॥ ਤੂ ਆਪੇ ਜਾਣਹਿ ਸਰਬ ਵਿਡਾਣੀ ॥੩॥
ਕਰੇ ਕਰਾਏ ਜਾਣੈ ਆਪਿ ॥ ਨਾਨਕ ਦੇਖੈ ਥਾਪਿ ਉਥਾਪਿ ॥੪॥੧॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਭੈਰਉ ਮਹਲਾ ੧ ਘਰੁ ੨ ॥
ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ ॥
ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ ॥੧॥
ਭਵਜਲੁ ਬਿਨੁ ਸਬਦੈ ਕਿਉ ਤਰੀਐ ॥
ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ ॥੧॥ ਰਹਾਉ ॥
ਗੁਰੁ ਦੇਵਾ ਗੁਰੁ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥
ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ ॥੨॥
ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ ॥
ਮਨੁ ਜੋਗੀ ਮਨੁ ਬਿਨਸਿ ਬਿਓਗੀ ਮਨੁ ਸਮਝੈ ਗੁਣ ਗਾਈ ॥੩॥
ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ ॥
ਨਾਨਕ ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ ॥੪॥੧॥੨॥

ਭੈਰਉ ਮਹਲਾ ੧ ॥
ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ ॥
ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ ॥੧॥
ਪ੍ਰਾਣੀ ਹਰਿ ਜਪਿ ਜਨਮੁ ਗਇਓ ॥
ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ ॥੧॥ ਰਹਾਉ ॥
ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ ਕਠਿਨ ਪੀਰ ਅਤਿ ਭਾਰੀ ॥
ਗੁਰਮੁਖਿ ਰਾਮ ਜਪਹੁ ਰਸੁ ਰਸਨਾ ਇਨ ਬਿਧਿ ਤਰੁ ਤੂ ਤਾਰੀ ॥੨॥

ਰਾਗੁ ਭੈਰਉ ਮਹਲਾ ੧ ਘਰੁ ੧ ਚਉਪਦੇ
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

(ਹੇ ਪ੍ਰਭੂ !) ਤੇਰੀ (ਇੱਛਾ ਦੇ) ਉਲਟ ਕੁਝ ਨਹੀਂ ਹੋ ਸਕਦਾ। ਤੂੰ (ਸਭ ਕੁਝ) ਕਰ ਕਰ ਕੇ ਵੇਖਦਾ ਹੈਂ (ਅਰਥਾਤ ਸਾਂਭ ਸੰਭਾਲ ਕਰਦਾ ਹੈਂ) ਅਤੇ ਸਾਰਿਆਂ ਬਾਰੇ (ਸਭ ਕੁਝ) ਜਾਣਦਾ ਹੈ।੧। (ਹੇ ਪਰਮਾਤਮਾ! ਅਸੀਂ) ਕੀ ਕਹੀਏ? ਕੁਝ ਕਿਹਾ ਨਹੀਂ ਜਾ ਸਕਦਾ। ਜੋ ਕੁਝ ਹੋ ਰਿਹਾ ਹੈ, ਸਭ ਤੇਰੀ ਮਰਜ਼ੀ ਅਨੁਸਾਰ (ਹੋ ਰਿਹਾ ਹੈ)।੧।ਰਹਾਉ। (ਅਸਾਂ ਜੀਵਾਂ ਨੇ) ਜੋ ਕੁਝ (ਬੇਨਤੀ) ਕਰਨੀ ਹੈ, ਉਹ (ਹੇ ਪ੍ਰਭੂ !) ਤੇਰੇ ਪਾਸ ਹੀ (ਕਰਨੀ ਹੈ)। (ਤੈਨੂੰ ਛਡ ਕੇ) ਕਿਸ ਅਗੇ ਅਰਦਾਸ ਕਰੀਏ।੨। (ਜੋ ਕੁਝ ਅਸੀਂ) ਆਖਣਾ ਜਾਂ ਸੁਣਨਾ ਹੈ, (ਉਹ ਸਭ) ਤੇਰੀ ਹੀ ਬਾਣੀ ਹੈ। ਹੇ ਸਭ ਤਰ੍ਹਾਂ ਦੇ ਕੌਤਕਾਂ ਵਾਲੇ (ਪ੍ਰਭੂ)! ਤੂੰ ਆਪ ਹੀ ਸਭ ਕੁਝ ਜਾਣਦਾ ਹੈਂ।੩। (ਹੇ ਪ੍ਰਭੂ !) ਤੂੰ ਆਪ ਹੀ ਕਰ ਰਿਹਾ ਹੈਂ, (ਜੀਵਾਂ ਤੋਂ ਵੀ) ਕਰਵਾ ਰਿਹਾ ਹੈਂ ਅਤੇ (ਆਪ ਹੀ ਸਭ ਕੁਝ) ਜਾਣਦਾ ਹੈਂ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਆਪ ਹੀ) ਸਥਾਪਿਤ ਕਰਕੇ ਵਿਸਥਾਪਿਤ ਕਰਦਾ ਹੈ।੪।੧।

**ਰਾਗੁ ਭੈਰਉ ਮਹਲਾ ੧ ਘਰੁ ੨**

ਗੁਰੂ ਦੇ ਸ਼ਬਦ ਦੁਆਰਾ ਕਿਤਨੇ ਮੁਨੀ, ਇੰਦ੍ਰ ਆਦਿਕ ਅਤੇ ਬ੍ਰਹਮਾ ਆਦਿਕ (ਦੇਵਤੇ) ਤਰ ਗਏ ਹਨ। (ਬ੍ਰਹਮਾ ਦੇ ਪੁੱਤਰ) ਸਨਕ, ਸਨੰਦਨ ਅਤੇ ਹੋਰ ਕਿਤਨੇ ਤਪਸਵੀ ਵਿਅਕਤੀ ਗੁਰੂ ਦੀ ਕ੍ਰਿਪਾ ਨਾਲ (ਭਵ-ਸਾਗਰ ਤੋਂ) ਪਾਰ ਹੋ ਗਏ ਹਨ।੧। (ਗੁਰੂ ਦੇ) ਸ਼ਬਦ ਤੋਂ ਬਿਨਾ ਭਵ-ਸਾਗਰ ਕਿਵੇਂ ਤਰਿਆ ਜਾ ਸਕਦਾ ਹੈ? (ਰਾਮ-)ਨਾਮ ਤੋਂ ਬਿਨਾ ਜਗਤ ਨੂੰ (ਮਾਇਆ ਦਾ) ਰੋਗ ਲਗਿਆ ਹੋਇਆ ਹੈ ਅਤੇ ਦੁਬਿਧਾ ਵਿਚ ਡੁਬ ਡੁਬ ਕੇ ਮਰ ਰਿਹਾ ਹੈ।੧।ਰਹਾਉ। ਗੁਰੂ ਦੈਵੀ ਸਰੂਪ ਵਾਲਾ ਹੈ, ਗੁਰੂ ਅਲੱਖ ਅਤੇ ਅਭੇਵ ਹੈ, ਗੁਰੂ ਦੀ ਸੇਵਾ ਨਾਲ ਤਿੰਨਾਂ ਲੋਕਾਂ ਦੀ ਸੋਝੀ ਪ੍ਰਾਪਤ ਹੁੰਦੀ ਹੈ। (ਜਿਸ ਨੂੰ) ਗੁਰੂ ਦਾਤੇ ਨੇ ਆਪ ਹੀ ਦਾਤ ਬਖ਼ਸ਼ੀ ਹੈ, (ਉਸ ਨੇ) ਅਲੱਖ, ਅਭੇਵ (ਪ੍ਰਭੂ) ਨੂੰ ਪਾ ਲਿਆ ਹੈ।੨। ਮਨ (ਸ਼ਰੀਰ ਦਾ) ਰਾਜਾ ਹੈ, (ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਦੁਆਰਾ ਮੰਨ ਜਾਂਦਾ ਹੈ ਅਤੇ ਮਾਨਸਿਕ ਇੱਛਾ ਮਨ ਵਿਚ ਹੀ ਸਮਾ ਜਾਂਦੀ ਹੈ। ਮਨ (ਹਰਿ ਨਾਲ) ਜੁੜਿਆ ਹੋਇਆ (*ਜੋਗੀ*) ਹੈ, ਮਨ (ਆਪਾ ਭਾਵ ਦੇ) ਨਸ਼ਟ ਹੋਣ ਨਾਲ (ਪ੍ਰਭੂ ਦਾ) ਪ੍ਰੇਮੀ (*ਬਿਓਗੀ*) ਹੋ ਗਿਆ ਹੈ ਅਤੇ (ਪ੍ਰਭੂ ਦੇ) ਗੁਣਾਂ ਨੂੰ ਗਾ ਕੇ ਮਨ (ਵਾਸਤਵਿਕਤਾ ਨੂੰ) ਸਮਝ ਗਿਆ ਹੈ।੩। (ਜਿਨ੍ਹਾਂ ਨੇ) ਗੁਰੂ ਦਾ ਸ਼ਬਦ ਵਿਚਾਰਿਆ ਹੈ ਅਤੇ ਗੁਰੂ ਦੁਆਰਾ ਮਨ ਨੂੰ ਮਾਰ ਲਿਆ ਹੈ, ਅਜਿਹੇ (ਸਾਧਕ) ਸੰਸਾਰ ਵਿਚ ਵਿਰਲੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ (ਸਾਰੇ ਜਗਤ ਵਿਚ) ਪੂਰੀ ਤਰ੍ਹਾਂ ਸਮਾਇਆ ਹੋਇਆ ਹੈ। ਸੱਚੇ ਸ਼ਬਦ ਦੁਆਰਾ ਹੀ (ਭਵ-ਸਾਗਰ ਤੋਂ) ਪਾਰ-ਉਤਾਰਾ ਹੁੰਦਾ ਹੈ।੪।੧।੨।

**ਭੈਰਉ ਮਹਲਾ ੧**

(ਹੇ ਪ੍ਰਾਣੀ! ਤੇਰੀਆਂ) ਅੱਖਾਂ ਵਿਚ ਨਿਗਾਹ ਕਮਜ਼ੋਰ ਹੋ ਗਈ ਹੈ, ਸ਼ਰੀਰ ਵੀ ਨਿਰਬਲ ਹੋ ਰਿਹਾ ਹੈ, ਬੁਢਾਪੇ ਨੇ (ਤੈਨੂੰ) ਜਿਤਿਆ ਹੋਇਆ ਹੈ, ਸਿਰ ਉਪਰ ਕਾਲ/ਮੌਤ ਖੜੋਤੀ ਹੈ। (ਤੇਰੇ ਉਪਰ) ਸਤਿਸਰੂਪ (ਪ੍ਰਭੂ) ਦਾ ਨ ਰੂਪ ਰੰਗ (ਚੜ੍ਹਿਆ ਹੈ ਅਤੇ ਨ ਹੀ) ਖੇੜਾ ਆਇਆ ਹੈ, (ਤਾਂ ਦਸ, ਭਲਾ ਤੈਨੂੰ) ਜਮ ਦਾ ਜਾਲ ਕਿਵੇਂ ਛਡੇਗਾ।੧। ਹੇ ਪ੍ਰਾਣੀ! ਹਰਿ ਦਾ ਸਿਮਰਨ ਕਰ, (ਤੇਰਾ) ਜਨਮ (ਵਿਅਰਥ) ਜਾ ਰਿਹਾ ਹੈ। (ਤੂੰ) ਸੱਚੇ ਸ਼ਬਦ ਤੋਂ ਬਿਨਾ ਕਦੇ ਵੀ ਖ਼ਲਾਸ ਨਹੀਂ ਹੋ ਸਕੇਂਗਾ (ਅਤੇ ਤੇਰਾ) ਜਨਮ ਜ਼ਾਇਆ ਹੋ ਜਾਏਗਾ।੧।ਰਹਾਉ। (ਹੇ ਪ੍ਰਾਣੀ! ਤੇਰੇ) ਤਨ ਵਿਚ ਕਾਮ, ਕ੍ਰੋਧ, ਹਉਮੈ ਅਤੇ ਮਮਤਾ ਆਦਿ ਦੀ ਬਹੁਤ ਸਖ਼ਤ ਪੀੜ ਹੋ ਰਹੀ ਹੈ। (ਤੂੰ) ਗੁਰੂ ਦੁਆਰਾ ਪ੍ਰਭੂ (ਦਾ ਨਾਮ) ਜਪ ਅਤੇ ਜੀਭ ਨਾਲ (ਉਸ ਦਾ) ਰਸ ਲੈ। ਇਸ ਤਰ੍ਹਾਂ ਨਾਲ ਤੂੰ (ਭਵ-ਸਾਗਰ ਤੋਂ) ਤਾਰੀ ਲਗਾ ਕੇ ਤਰ

ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ ॥
ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੁਝਿਆ ॥੩॥
ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ ॥
ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ ॥੪॥੨॥੩॥

ਭੈਰਉ ਮਹਲਾ ੧ ॥
ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ ॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥੧॥
ਅੰਧੁਲੇ ਕਿਆ ਪਾਇਆ ਜਗਿ ਆਇ ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ॥੧॥ ਰਹਾਉ ॥
ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ॥
ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ ॥੨॥
ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥੩॥
ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ॥
ਗੁਰ ਪਰਸਾਦਿ ਪਰਮ ਪਦੁ ਪਾਇਆ ਨਾਨਕੁ ਕਹੈ ਵਿਚਾਰਾ ॥੪॥੩॥੪॥

ਭੈਰਉ ਮਹਲਾ ੧ ॥
ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ ॥
ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ ॥੧॥
ਮਨ ਰੇ ਕਿਉ ਛੂਟਸਿ ਦੁਖੁ ਭਾਰੀ ॥
ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ ॥੧॥ ਰਹਾਉ ॥
ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ ॥
ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ ॥੨॥
ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀ ਭਾਈ ॥
ਜਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ ॥੩॥
ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ ॥
ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ॥੪॥੪॥੫॥

ਜਾ।੨। (ਹੇ ਪ੍ਰਾਣੀ! ਤੇਰੇ) ਕੰਨ ਬੋਲੇ (ਹੋ ਗਏ ਹਨ), ਅਕਲ ਮੰਦੀ ਪੈ ਗਈ ਹੈ, (ਤੂੰ ਗੁਰੂ ਦੇ) ਸ਼ਬਦ ਨੂੰ ਸਹਿਜ ਭਾਵ ਨਾਲ ਸਮਝਿਆ ਨਹੀਂ ਹੈ। ਮਨਮੁਖ (ਵਿਅਕਤੀ) ਨੇ (ਮਨੁੱਖ-) ਜਨਮ (ਵਰਗੇ ਦੁਰਲਭ) ਪਦਾਰਥ ਨੂੰ ਗਵਾ ਲਿਆ ਹੈ। ਗੁਰੂ ਤੋਂ ਬਿਨਾ ਮੂਰਖ ਨੇ (ਵਾਸਤਵਿਕਤਾ ਨੂੰ) ਨਹੀਂ ਸਮਝਿਆ।੩। (ਜੋ ਵਿਅਕਤੀ ਸੰਸਾਰ ਪ੍ਰਤਿ) ਉਪਰਾਮ ਰਹਿੰਦਾ ਹੈ, ਆਸਾਂ ਤੋਂ ਬੇਲਾਗ ਰਹਿੰਦਾ ਹੈ ਅਤੇ ਸਹਿਜ ਸਮਾਧੀ ਵਿਚ ਧਿਆਨ (ਲਗਾਈ ਰਖਦਾ ਹੈ, ਉਹ ਸਹੀ) ਵੈਰਾਗੀ ਹੈ। ਨਾਨਕ ਬੇਨਤੀ ਕਰਦਾ ਹੈ ਗੁਰੂ ਦੁਆਰਾ (ਮਨੁੱਖ ਦੀ) ਖ਼ਲਾਸੀ ਹੁੰਦੀ ਹੈ ਅਤੇ ਰਾਮ-ਨਾਮ ਵਿਚ ਲਿਵ ਲਗ ਜਾਂਦੀ ਹੈ।੪।੨।੩।

**ਭੈਰਉ ਮਹਲਾ ੧**

ਹੇ ਮਨਮੁਖ! (ਤੇਰੀ) ਚਾਲ (ਬੁਢਾਪੇ ਕਾਰਣ) ਬੇਢਬੀ ਹੋ ਚੁਕੀ ਹੈ, ਹੱਥ-ਪੈਰ ਢਿਲਕ ਗਏ ਹਨ, ਸ਼ਰੀਰ ਦੀ ਚਮੜੀ ਉਪਰ ਝੁਰੜੀਆਂ ਪੈ ਗਈਆਂ ਹਨ। ਅੱਖਾਂ ਅਗੇ ਧੁੰਧ (ਆ ਰਹੀ ਹੈ), ਕੰਨ ਬਹਿਰੇ ਹੋ ਗਏ ਹਨ, (ਪਰ ਤੂੰ) ਨਾਮ ਦੀ ਕਦਰ ਨਹੀਂ ਜਾਣੀ।੧। ਹੇ ਅਗਿਆਨੀ! (ਤੂੰ) ਸੰਸਾਰ ਵਿਚ ਆ ਕੇ ਕੀ ਪ੍ਰਾਪਤ ਕੀਤਾ ਹੈ? (ਤੂੰ) ਰਾਮ-(ਨਾਮ) ਨੂੰ ਹਿਰਦੇ ਵਿਚ (ਨਹੀਂ ਵਸਾਇਆ), ਨ ਗੁਰੂ ਦੀ ਸੇਵਾ ਕੀਤੀ ਹੈ ਅਤੇ ਮੂਲ ਨੂੰ ਗਵਾ ਕੇ (ਇਥੋਂ) ਜਾ ਰਿਹਾ ਹੈਂ।੧।ਰਹਾਉ। ਤੇਰੀ ਜੀਭ ਹਰਿ ਦੇ ਰੰਗ ਵਿਚ ਰੰਗੀ ਨਹੀਂ ਗਈ, ਜਦ ਬੋਲਦੀ ਹੈ, ਤਦ ਫਿਕਾ (ਹੀ ਬੋਲਦੀ ਹੈ), ਸੰਤ-ਜਨਾਂ ਦੀ ਨਿੰਦਿਆ ਵਿਚ ਹੀ ਲਗੀ ਰਹਿੰਦੀ ਹੈ। (ਤੇਰੇ ਕਰਮ) ਪਸ਼ੂਆਂ ਵਰਗੇ ਹਨ, (ਇਹ) ਕਦੇ ਉਤਮ (*ਨੀਕੇ*) ਨਹੀਂ ਹੋ ਸਕਦੇ।੨। ਅੰਮ੍ਰਿਤ ਦਾ ਰਸ (ਉਨ੍ਹਾਂ) ਵਿਰਲਿਆਂ ਨੇ ਪ੍ਰਾਪਤ ਕੀਤਾ ਹੈ, (ਜਿਨ੍ਹਾਂ ਨੂੰ ਪ੍ਰਭੂ ਨੇ) ਸਤਿਗੁਰੂ ਨਾਲ ਮੇਲ ਕੇ (ਆਪਣੇ ਨਾਲ) ਮਿਲਾਇਆ ਹੈ। ਜਦ ਤਕ ਸ਼ਬਦ ਦਾ ਭੇਦ (ਸਮਝ ਵਿਚ) ਨਹੀਂ ਆਉਂਦਾ, ਤਦ ਤਕ ਮੌਤ ਸਤਾਉਂਦੀ ਰਹਿੰਦੀ ਹੈ।੩। (ਜੋ) ਹੋਰ (ਕਿਸੇ ਸੱਤਾ ਦੇ) ਦਰ ਘਰ ਨੂੰ ਕਦੇ ਨਹੀਂ ਜਾਣਦਾ, ਇਕੋ ਸਤਿਸਰੂਪ (ਪ੍ਰਭੂ) ਦਾ ਦਰ (ਮਲੀ ਰਖਦਾ ਹੈ), ਨਾਨਕ ਵਿਚਾਰ ਪੂਰਵਕ ਕਹਿੰਦਾ ਹੈ (ਕਿ ਉਸ ਸਾਧਕ ਨੇ) ਗੁਰੂ ਦੀ ਕ੍ਰਿਪਾ ਰਾਹੀਂ ਪਰਮ-ਪਦ ਪ੍ਰਾਪਤ ਕਰ ਲਿਆ ਹੈ।੪।੩।੪।

**ਭੈਰਉ ਮਹਲਾ ੧**

(ਹੇ ਮਨ! ਤੂੰ ਉਮਰ ਰੂਪ) ਸਾਰੀ ਰਾਤ ਸੌਂ ਕੇ (ਬਤੀਤ ਕਰ ਦਿੱਤੀ ਹੈ ਅਤੇ) ਦਿਨ ਜੰਜਾਲਾਂ (ਵਿਚ ਲਗ ਕੇ) ਗਵਾ ਦਿਤਾ ਹੈ। (ਇਹ ਮਾਨੋ) ਗਲ ਵਿਚ ਫਾਹੀ ਪਾ ਲਈ ਹੈ। (ਤੂੰ) ਛਿਣ, ਪਲ ਜਾਂ ਘੜੀ ਲਈ ਵੀ ਪ੍ਰਭੂ ਨੂੰ ਨਹੀਂ ਜਾਣਿਆ, ਜਿਸ ਨੇ ਇਹ ਜਗਤ ਪੈਦਾ ਕੀਤਾ ਹੈ।੧। ਹੇ ਮਨ! (ਤੂੰ) ਇਸ ਭਾਰੀ ਦੁਖ ਤੋਂ ਕਿਵੇਂ ਖ਼ਲਾਸ ਹੋਵੇਂਗਾ? (ਤੂੰ ਸੰਸਾਰ ਵਿਚ) ਕੀ ਲੈ ਕੇ ਆਇਆ ਸੀ, ਕੀ ਲੈ ਕੇ ਜਾਏਂਗਾ? (ਇਸ ਲਈ ਤੂੰ) ਗੁਣ ਬਖ਼ਸ਼ਣ ਵਾਲੇ ਰਾਮ-(ਨਾਮ)ਨੂੰ ਜਪ।੧।ਰਹਾਉ। ਹੇ ਮਨਮੁਖ! (ਤੇਰਾ ਹਿਰਦੇ ਰੂਪ) ਕਮਲ (ਪ੍ਰਭੂ ਵਲੋਂ) ਉਲਟਿਆ ਹੋਇਆ ਹੈ, (ਤੇਰੀ) ਬੁੱਧੀ ਮੰਦੀ ਹੈ, ਅੰਨ੍ਹੇ ਮਨ ਵਾਲਾ ਹੋਣ ਕਾਰਣ (ਤੇਰੇ) ਸਿਰ ਉਪਰ ਧੰਧਿਆਂ (ਦਾ ਭਾਰ ਪਿਆ ਹੋਇਆ ਹੈ)। ਜਨਮ ਮਰਨ (*ਕਾਲੁ ਬਿਕਾਲੁ*) ਹਮੇਸ਼ਾ ਤੇਰੇ ਸਿਰ ਉਪਰ (ਰਹਿੰਦੇ ਹਨ), ਨਾਮ (ਸਿਮਰਨ ਤੋਂ) ਬਿਨਾ (ਤੇਰੇ) ਗਲ ਵਿਚ ਫਾਹੀ ਪਈ ਹੋਈ ਹੈ।੨। ਤੇਰੀ ਚਾਲ ਉਖੜਵੀਂ ਹੈ, (ਤੇਰੇ) ਨੇਤਰ (ਮਾਇਆ ਦੇ ਪ੍ਰਭਾਵ ਕਾਰਣ) ਅੰਨ੍ਹੇ ਹੋ ਗਏ ਹਨ, (ਤੈਨੂੰ) ਸ਼ਬਦ ਵਿਚ ਸੁਰਤਿ ਲਗਾਉਣੀ ਚੰਗੀ ਨਹੀਂ ਲਗਦੀ। ਵੇਦ ਸ਼ਾਸਤ੍ਰ (ਪੜ੍ਹਦੇ ਹੋਇਆਂ ਵੀ ਤੂੰ ਸਦਾ) ਤ੍ਰਿਗੁਣੀ ਮਾਇਆ ਦੇ (ਵਸ ਵਿਚ ਹੈਂ, ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਣ ਕਰਕੇ (ਤੂੰ) ਧੰਧਿਆਂ ਵਿਚ ਹੀ (ਫਸਿਆ ਹੋਇਆ ਹੈਂ)।੩। ਹੇ ਮੰਦ ਬੁੱਧੀ ਵਾਲੇ! ਹੇ ਗਿਆਨ ਤੋਂ ਵਾਂਝੇ! (ਤੂੰ ਤਾਂ) ਮੂਲ ਹੀ ਗਵਾ ਲਿਆ ਹੈ, ਲਾਭ ਕਿਥੋਂ ਪ੍ਰਾਪਤ ਕਰੇਂਗਾ? ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਸ਼ਬਦ ਨੂੰ ਵਿਚਾਰ ਕੇ ਰਾਮ-(ਨਾਮ) ਦਾ ਰਸ ਚਖਿਆ ਹੈ, (ਉਹ ਹਮੇਸ਼ਾ) ਸਤਿਸਰੂਪ (ਪ੍ਰਭੂ) ਦਾ ਆਨੰਦ ਮਾਣਦੇ ਹਨ।੪।੪।੫।

ਭੈਰਉ ਮਹਲਾ ੧ ॥
ਗੁਰ ਕੈ ਸੰਗਿ ਰਹੈ ਦਿਨੁ ਰਾਤੀ ਰਾਮੁ ਰਸਨਿ ਰੰਗਿ ਰਾਤਾ ॥
ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣਿ ਪਛਾਤਾ ॥੧॥
ਸੋ ਜਨੁ ਐਸਾ ਮੈ ਮਨਿ ਭਾਵੈ ॥
ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ ॥੧॥ ਰਹਾਉ ॥
ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥੨॥
ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ ॥
ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ ॥੩॥
ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ ॥
ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ ॥੪॥੫॥੬॥

ਭੈਰਉ ਮਹਲਾ ੧ ॥
ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ ॥
ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨਿ ਲਿਵ ਲਾਈਐ ॥੧॥
ਮਨ ਰੇ ਰਾਮ ਭਗਤਿ ਚਿਤੁ ਲਾਈਐ ॥
ਗੁਰਮੁਖਿ ਰਾਮ ਨਾਮੁ ਜਪਿ ਹਿਰਦੈ ਸਹਜ ਸੇਤੀ ਘਰਿ ਜਾਈਐ ॥੧॥ ਰਹਾਉ ॥
ਭਰਮੁ ਭੇਦੁ ਭਉ ਕਬਹੁ ਨ ਛੂਟਸਿ ਆਵਤ ਜਾਤ ਨ ਜਾਨੀ ॥
ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵਸਿ ਡੂਬਿ ਮੁਏ ਬਿਨੁ ਪਾਨੀ ॥੨॥
ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ ॥
ਬਿਨੁ ਗੁਰ ਸਬਦ ਮੁਕਤਿ ਨਹੀ ਕਬ ਹੀ ਅੰਧੁਲੇ ਧੰਧੁ ਪਸਾਰਾ ॥੩॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ ॥
ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ ॥੪॥੬॥੭॥

ਭੈਰਉ ਮਹਲਾ ੧ ॥
ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ ॥੧॥
ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥
ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥੧॥ ਰਹਾਉ ॥
ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ ॥

**ਭੈਰਉ ਮਹਲਾ ੧**

(ਸੱਚਾ ਸਾਧਕ ਉਹ ਹੈ ਜੋ) ਦਿਨ ਰਾਤ ਗੁਰੂ ਦੀ ਸੰਗਤ ਵਿਚ ਰਹਿੰਦਾ ਹੈ ਅਤੇ ਰਾਮ (-ਨਾਮ) ਨੂੰ ਜੀਭ ਨਾਲ (ਜਪ ਕੇ ਪ੍ਰਭੂ ਦੇ) ਪ੍ਰੇਮ ਵਿਚ ਰੰਗਿਆ ਰਹਿੰਦਾ ਹੈ। (ਉਹ ਕਿਸੇ) ਹੋਰ ਨੂੰ ਨਹੀਂ ਜਾਣਦਾ, (ਗੁਰੂ ਦੇ) ਸ਼ਬਦ ਨੂੰ ਪਛਾਣਦਾ ਹੈ ਅਤੇ (ਪ੍ਰਭੂ ਨੂੰ) ਹਿਰਦੇ ਵਿਚ (ਮੌਜੂਦ) ਜਾਣ ਕੇ ਪਛਾਣ ਲੈਂਦਾ ਹੈ।੧। (ਜੋ) ਇਹੋ ਜਿਹਾ ਸੇਵਕ ਹੈ, ਉਹ ਮੇਰੇ ਮਨ ਨੂੰ ਚੰਗਾ ਲਗਦਾ ਹੈ। (ਉਹ) ਆਪਾ-ਭਾਵ ਮਾਰ ਕੇ ਅਪਰ-ਅਪਾਰ (ਪ੍ਰਭੂ ਦੇ ਪ੍ਰੇਮ ਵਿਚ) ਰੰਗਿਆ ਰਹਿੰਦਾ ਹੈ ਅਤੇ ਗੁਰੂ (ਦੀ ਦਸੀ) ਕਾਰ ਕਮਾਉਂਦਾ ਹੈ।੧।ਰਹਾਉ। (ਉਸ ਨੂੰ) ਅੰਦਰ ਬਾਹਰ ਨਿਰੰਜਨ ਪ੍ਰਭੂ (ਵਰਤਦਾ ਨਜ਼ਰ ਆਉਂਦਾ ਹੈ ਅਤੇ) ਆਦਿ ਪੁਰਖ ਨੂੰ ਪ੍ਰਣਾਮ ਕਰਦਾ ਹੈ। (ਉਹ ਆਦਿ ਪੁਰਖ) ਹਰ ਇਕ ਸ਼ਰੀਰ/ਹਿਰਦੇ ਵਿਚ ਸਰਬਤ੍ਰ ਨਿਰੰਤਰ ਵਿਆਪਕ ਹੋ ਰਿਹਾ ਹੈ ਅਤੇ ਉਸ ਦਾ ਸਰੂਪ ਸਦਾ ਸਦੀਵੀ ਹੈ।੨। (ਜੋ) ਸੱਚੇ (ਪ੍ਰਭੂ) ਦੇ ਪ੍ਰੇਮ ਵਿਚ ਮਸਤ ਹਨ, (ਉਨ੍ਹਾਂ ਦੀ) ਜੀਭ ਉਪਰ ਸੱਚੇ (ਨਾਮ ਦਾ) ਅੰਮ੍ਰਿਤ (ਟਿਕਿਆ ਰਹਿੰਦਾ ਹੈ)। (ਉਨ੍ਹਾਂ ਨੂੰ) ਰਾਈ ਜਿੰਨੀ ਵੀ ਝੂਠੀ ਮੈਲ ਨਹੀਂ ਲਗਦੀ। (ਜਿਨ੍ਹਾਂ ਨੇ) ਨਿਰਮਲ ਨਾਮ ਰੂਪ ਅੰਮ੍ਰਿਤ ਦਾ ਰਸ ਚਖਿਆ ਹੈ, (ਉਹ) ਸ਼ਬਦ ਵਿਚ ਰੰਗੀਜ ਕੇ (ਈਸ਼ਵਰੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ।੩। (ਇਕ) ਗੁਣਵਾਨ (ਦੂਜੇ) ਗੁਣਵਾਨ ਨੂੰ ਮਿਲ ਕੇ ਲਾਭ ਪ੍ਰਾਪਤ ਕਰਦਾ ਹੈ ਅਤੇ ਗੁਰੂ ਦੁਆਰਾ ਨਾਮ (ਸਿਮਰ ਕੇ) ਵਡਿਆਈ (ਹਾਸਲ ਕਰਦਾ ਹੈ)। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸੇਵਾ ਕਰਨ ਨਾਲ ਸਾਰੇ ਦੁਖ ਮਿਟ ਜਾਂਦੇ ਹਨ ਅਤੇ ਨਾਮ (ਸੱਚਾ) ਸਾਥੀ (ਬਣ ਜਾਂਦਾ ਹੈ)।੪।੫।੬।

**ਭੈਰਉ ਮਹਲਾ ੧**

ਹਿਰਦੇ ਵਿਚ ਨਾਮ ਨੂੰ ਧਾਰਣ ਕਰਨਾ ਸਭ ਤੋਂ (ਸ੍ਰੇਸ਼ਠ) ਧਨ ਹੈ, (ਇਸ ਨੂੰ) ਗੁਰੂ ਦੀ ਕ੍ਰਿਪਾ ਨਾਲ ਪਾਈਦਾ ਹੈ। (ਇਸ) ਅਮਰ ਪਦਾਰਥ ਦੀ ਪ੍ਰਾਪਤੀ ਨਾਲ ਸਫਲ-ਮਨੋਰਥ ਹੋਈਦਾ ਹੈ ਅਤੇ ਸਹਿਜ ਅਵਸਥਾ ਵਿਚ ਲਿਵ ਲਗੀ ਰਹਿੰਦੀ ਹੈ।੧। ਹੇ ਮਨ! ਰਾਮ ਦੀ ਭਗਤੀ ਵਿਚ ਚਿਤ ਲਗਾਉਣਾ ਚਾਹੀਦਾ ਹੈ। ਗੁਰੂ ਦੁਆਰਾ ਹਿਰਦੇ ਵਿਚ ਰਾਮ-ਨਾਮ ਜਪ ਕੇ ਸਹਿਜ ਢੰਗ ਨਾਲ (ਆਪਣੇ ਵਾਸਤਵਿਕ) ਘਰ ਵਿਚ ਪਹੁੰਚ ਜਾਈਦਾ ਹੈ।੧।ਰਹਾਉ। (ਨਾਮ ਸਿਮਰਨ ਤੋਂ ਬਿਨਾ ਮਨੁੱਖ ਦੇ) ਭਰਮ, ਭੇਦ, ਭੈ ਆਦਿ ਕਦੇ ਵੀ ਪਿਛਾ ਨਹੀਂ ਛਡਦੇ ਅਤੇ ਆਉਣ ਜਾਣ (ਅਰਥਾਤ ਜਨਮ-ਮਰਨ) ਦੇ ਗੇੜ (ਦੇ ਭੇਦ) ਨੂੰ ਜਾਣਿਆ ਨਹੀਂ ਜਾ ਸਕਦਾ। ਹਰਿ-ਨਾਮ ਤੋਂ ਬਿਨਾ ਕੋਈ ਵੀ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ, (ਉਸ ਦੀ ਸਥਿਤੀ) ਪਾਣੀ ਤੋਂ ਬਿਨਾ ਡੁਬ ਮਰਨ ਵਾਲੀ ਹੁੰਦੀ ਹੈ।੨। ਮੂਰਖ (ਵਿਅਕਤੀ ਮਾਇਆਵੀ) ਧੰਧੇ ਕਰਦਿਆਂ ਸਾਰੀ ਪ੍ਰਤਿਸ਼ਠਾ ਗਵਾ ਲੈਂਦਾ ਹੈ, (ਪਰ ਫਿਰ ਵੀ) ਭਰਮ ਨਹੀਂ ਮਿਟਦਾ। ਗੁਰੂ ਦੇ ਸ਼ਬਦ ਤੋਂ ਬਿਨਾ ਕਦੇ ਵੀ ਮੁਕਤੀ ਨਹੀਂ ਹੁੰਦੀ, ਅਗਿਆਨੀ ਲਈ (ਸੰਸਾਰ) ਧੰਧਿਆਂ ਦਾ ਖਿਲਾਰਾ ਬਣਿਆ ਰਹਿੰਦਾ ਹੈ।੩। ਕੁਲ-ਰਹਿਤ ਨਿਰੰਜਨ (ਪ੍ਰਭੂ) ਨਾਲ (ਜਦੋਂ) ਮਨ ਪਤੀਜ ਜਾਂਦਾ ਹੈ, (ਤਾਂ) (ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਦੁਆਰਾ ਮਰ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਫਿਰ ਉਹ) ਅੰਦਰ ਬਾਹਰ ਇਕ ਨੂੰ ਹੀ ਜਾਣਦਾ ਹੈ, (ਉਸ ਨੂੰ) ਹੋਰ ਕੋਈ ਦੂਜਾ (ਨਹੀਂ ਦਿਸਦਾ)।੪।੬।੭।

**ਭੈਰਉ ਮਹਲਾ ੧**

ਯੱਗ, ਹੋਮ, ਪੁੰਨ, ਤਪ, ਪੂਜਾ (ਆਦਿ ਕਰਮ ਕਰਨ ਦੇ ਬਾਵਜੂਦ) ਸ਼ਰੀਰ ਦੁਖੀ (ਰਹਿੰਦਾ ਹੈ ਅਤੇ) ਨਿਤ ਦੁਖ ਸਹਿੰਦਾ ਹੈ। ਰਾਮ ਦੇ ਨਾਮ ਤੋਂ ਬਿਨਾ (ਕੋਈ ਵੀ) ਮੁਕਤੀ ਨਹੀਂ ਪਾ ਸਕਦਾ। ਗੁਰੂ ਦੁਆਰਾ ਨਾਮ (ਸਿਮਰਨ ਨਾਲ) ਮੁਕਤੀ ਪ੍ਰਾਪਤ ਹੁੰਦੀ ਹੈ।੧। ਰਾਮ-ਨਾਮ (ਦੇ ਸਿਮਰਨ) ਤੋਂ ਬਿਨਾ ਜਗਤ ਵਿਚ ਜਨਮ ਲੈਣਾ ਵਿਅਰਥ ਹੈ। ਨਾਮ ਤੋਂ ਬਿਨਾ (ਮਨੁੱਖ) ਜ਼ਹਿਰ ਖਾਂਦਾ ਹੈ, ਜ਼ਹਿਰੀਲੀ ਬੋਲੀ ਬੋਲਦਾ ਹੈ, ਭਰਮਾਂ ਵਿਚ ਪੈ ਕੇ ਨਿਸ਼ਫਲ ਮਰਦਾ ਰਹਿੰਦਾ ਹੈ।੧।ਰਹਾਉ। (ਪੰਡਿਤ ਧਾਰਮਿਕ)

ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ ॥੨॥
ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ ॥
ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ ॥੩॥
ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ ॥
ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ ॥੪॥
ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥
ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ ॥੫॥੭॥੮॥

ਰਾਗੁ ਭੈਰਉ ਮਹਲਾ ੩ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ ਰਹਾਉ ॥
ਚਾਰੇ ਵਰਨ ਆਖੈ ਸਭੁ ਕੋਈ ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥੨॥
ਮਾਟੀ ਏਕ ਸਗਲ ਸੰਸਾਰਾ ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥ ਘਟਿ ਵਧਿ ਕੋ ਕਰੈ ਬੀਚਾਰਾ ॥੪॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥੫॥੧॥

ਭੈਰਉ ਮਹਲਾ ੩ ॥
ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥ ਏ ਸੂਤੇ ਅਪਣੈ ਅਹੰਕਾਰੀ ॥੧॥
ਮਾਇਆ ਮਦਿ ਮਾਤਾ ਰਹਿਆ ਸੋਇ ॥ਜਾਗਤੁ ਰਹੈ ਨ ਮੂਸੈ ਕੋਇ ॥੧॥ ਰਹਾਉ ॥
ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥ ਪੰਚ ਦੂਤ ਓਹੁ ਵਸਗਤਿ ਕਰੈ ॥੨॥
ਸੋ ਜਾਗੈ ਜੋ ਤਤੁ ਬੀਚਾਰੈ ॥ ਆਪਿ ਮਰੈ ਅਵਰਾ ਨਹ ਮਾਰੈ ॥੩॥
ਸੋ ਜਾਗੈ ਜੋ ਏਕੋ ਜਾਣੈ ॥ ਪਰਕਿਰਤਿ ਛੋਡੈ ਤਤੁ ਪਛਾਣੈ ॥੪॥
ਚਹੁ ਵਰਨਾ ਵਿਚਿ ਜਾਗੈ ਕੋਇ ॥ ਜਮੈ ਕਾਲੈ ਤੇ ਛੂਟੈ ਸੋਇ ॥੫॥
ਕਹਤ ਨਾਨਕ ਜਨੁ ਜਾਗੈ ਸੋਇ ॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ ॥੬॥੨॥

ਭੈਰਉ ਮਹਲਾ ੩ ॥
ਜਾ ਕਉ ਰਾਖੈ ਅਪਣੀ ਸਰਣਾਈ ॥ ਸਾਚੇ ਲਾਗੈ ਸਾਚਾ ਫਲੁ ਪਾਈ ॥੧॥
ਰੇ ਜਨ ਕੈ ਸਿਉ ਕਰਹੁ ਪੁਕਾਰਾ ॥ ਹੁਕਮੇ ਹੋਆ ਹੁਕਮੇ ਵਰਤਾਰਾ ॥੧॥ ਰਹਾਉ ॥

ਪੁਸਤਕਾਂ ਦਾ ਪਾਠ ਕਰਦਾ ਹੈ, ਵਿਆਕਰਣ ਦੀ ਵਿਆਖਿਆ ਕਰਦਾ ਹੈ ਅਤੇ ਤਿੰਨ ਵੇਲੇ ਸੰਧਿਆ ਦਾ ਕਰਮ ਕਰਦਾ ਹੈ। ਹੇ ਪ੍ਰਾਣੀ! ਗੁਰੂ ਦੇ ਸ਼ਬਦ ਤੋਂ ਬਿਨਾ ਮੁਕਤੀ ਕਿਥੇ ਮਿਲਦੀ ਹੈ? (ਉਹ) ਰਾਮ-ਨਾਮ ਤੋਂ ਬਿਨਾ (ਵਿਕਾਰਾਂ ਵਿਚ) ਉਲਝ ਕੇ ਮਰ ਜਾਂਦਾ ਹੈ।੨।(ਕੋਈ ਸਾਧਕ) ਡੰਡਾ, ਕਮੰਡਲ, ਬੋਦੀ, ਜਨੇਊ (*ਸੂਤੁ*) ਅਤੇ ਧੋਤੀ ਧਾਰਣ ਕਰਕੇ ਤੀਰਥਾਂ ਦੀ ਯਾਤ੍ਰਾ ਕਰੇ ਅਤੇ ਬਹੁਤ ਘੁੰਮੇ ਫਿਰੇ, (ਪਰ) ਰਾਮ-ਨਾਮ ਤੋਂ ਬਿਨਾ (ਉਸ ਦੇ ਮਨ ਵਿਚ) ਸ਼ਾਂਤੀ ਨਹੀਂ ਆਉਂਦੀ, (ਕੇਵਲ) ਹਰਿ ਦਾ ਨਾਮ ਜਪ ਜਪ ਕੇ (ਭਵ-ਸਾਗਰ ਤੋਂ) ਪਾਰ ਹੋਈਦਾ ਹੈ।੩।(ਕੋਈ) ਜਟਾਵਾਂ ਦਾ ਮੁਕਟ (ਜੂੜਾ) ਬਣਾ ਕੇ ਤਨ ਉਪਰ ਭਸਮ ਲਗਾਉਂਦਾ ਹੈ ਅਤੇ ਬਸਤ੍ਰ ਛਡ ਕੇ ਨੰਗੇ ਸ਼ਰੀਰ ਫਿਰਦਾ ਹੈ, (ਪਰ) ਰਾਮ-ਨਾਮ ਤੋਂ ਬਿਨਾ ਤ੍ਰਿਪਤੀ ਨਹੀਂ ਮਿਲਦੀ, (ਪਿਛਲੇ) ਸੰਸਕਾਰਾਂ ਦੇ ਬੰਨ੍ਹੇ ਹੋਏ (ਵਿਅਕਤੀ ਹੀ) ਭੇਖ-ਧਾਰੀ ਬਣਦੇ ਹਨ।੪। ਜਲ, ਥਲ ਅਤੇ ਪੁਲਾੜ ਵਿਚ ਜਿਤਨੇ ਜੀਵ ਹਨ, ਹੋਰ ਵੀ ਜਿਥੇ ਕਿਥੇ ਹਨ, ਤੂੰ ਸਾਰਿਆਂ ਜੀਵਾਂ (ਵਿਚ ਵਰਤ ਰਿਹਾ ਹੈਂ)। ਨਾਨਕ (ਦਾ ਕਥਨ ਹੈ ਕਿ ਜਿਸ) ਸੇਵਕ ਨੂੰ (ਪ੍ਰਭੂ) ਗੁਰੂ ਦੀ ਕ੍ਰਿਪਾ ਦੁਆਰਾ ਰਖਦਾ ਹੈ, ਉਹ ਹਰਿ ਰਸ ਨੂੰ ਝੋਲ ਕੇ ਪੀਂਦਾ ਹੈ।੫।੭।੮।

**ਰਾਗੁ ਭੈਰਉ ਮਹਲਾ ੩ ਚਉਪਦੇ ਘਰੁ ੧**

ਕੋਈ ਵੀ ਜਾਤਿ ਦਾ ਮਾਣ ਨ ਕਰੇ। (ਜੋ) ਬ੍ਰਹਮ ਨੂੰ ਪਛਾਣ (*ਬਿੰਦੇ*) ਲੈਂਦਾ ਹੈ, ਉਹੀ ਬ੍ਰਾਹਮਣ ਹੁੰਦਾ ਹੈ।੧। ਹੇ ਮੂਰਖ ਗਵਾਰ! ਜਾਤਿ ਦਾ ਘਮੰਡ ਨ ਕਰ, (ਕਿਉਂਕਿ) ਇਸ ਘਮੰਡ ਨਾਲ ਬਹੁਤ ਵਿਕਾਰ ਚਲ ਪੈਂਦੇ ਹਨ।੧।ਰਹਾਉ। ਸਭ ਕੋਈ ਚਾਰ ਵਰਣਾਂ ਦੀ ਗੱਲ ਕਰਦਾ ਹੈ, (ਪਰ) ਬ੍ਰਹਮ ਦੇ ਵੀਰਜ ਤੋਂ ਹੀ ਸਭ ਦੀ ਉਤਪੱਤੀ ਹੋਈ ਹੈ।੨। ਸਾਰਾ ਸੰਸਾਰ ਇਕ ਮਿੱਟੀ (ਦਾ ਬਣਿਆ ਹੈ)। (ਉਸ ਤੋਂ) ਕਈ ਪ੍ਰਕਾਰ ਦੇ ਬਰਤਨ (ਪ੍ਰਭੂ ਰੂਪ) ਘੁਮਿਆਰ ਤਿਆਰ ਕਰਦਾ ਹੈ।੩। ਪੰਜ ਤੱਤ੍ਵਾਂ (ਜਲ, ਥਲ, ਪਵਨ, ਅਗਨੀ ਅਤੇ ਆਕਾਸ਼) ਦੇ ਮੇਲ ਨਾਲ ਸ਼ਰੀਰ ਦਾ ਆਕਾਰ ਬਣਦਾ ਹੈ। (ਕਿਸੇ ਦੇ ਸ਼ਰੀਰ ਵਿਚ) ਘਟ ਵਧ ਤੱਤ੍ਵ ਹੋਣ ਦਾ ਵਿਚਾਰ ਕੋਈ ਵੀ ਨਹੀਂ ਕਰ ਸਕਦਾ।੪। ਨਾਨਕ ਦਾ ਕਥਨ ਹੈ ਕਿ ਇਹ ਜੀਵ ਕਰਮਾਂ ਦਾ ਬੰਨ੍ਹਿਆ ਹੋਇਆ ਹੈ। ਸਤਿਗੁਰੂ ਦੇ ਮਿਲੇ ਬਿਨਾ ਮੁਕਤੀ ਹਾਸਲ ਨਹੀਂ ਹੁੰਦੀ।੫।੧।

**ਭੈਰਉ ਮਹਲਾ ੩**

ਜੋਗੀ, ਗ੍ਰਿਹਸਥੀ, ਪੰਡਿਤ ਅਤੇ ਭੇਖ ਧਾਰਣ ਕਰਨ ਵਾਲੇ ਇਹ ਸਭ ਆਪਣੇ ਹੰਕਾਰ ਕਾਰਣ (ਅਗਿਆਨਤਾ ਦੀ ਨੀਂਦਰ ਵਿਚ) ਸੁਤੇ ਹੁੰਦੇ ਹਨ।੧। (ਮਨੁੱਖ) ਮਾਇਆ ਦੇ ਨਸ਼ੇ ਵਿਚ ਮਸਤਿਆ (ਅਗਿਆਨਤਾ ਕਰਕੇ) ਸੁਤਾ ਰਹਿੰਦਾ ਹੈ (ਅਤੇ ਵਿਕਾਰਾਂ ਦੁਆਰਾ ਲੁਟੀਂਦਾ ਰਹਿੰਦਾ ਹੈ)। (ਜੋ ਵਿਅਕਤੀ) ਜਾਗਦਾ ਰਹਿੰਦਾ ਹੈ, (ਉਸ ਨੂੰ) ਕੋਈ ਨਹੀਂ ਲੁਟਦਾ।੧ ਰਹਾਉ। ਉਹ ਜਾਗਦਾ ਹੈ, ਜਿਸ ਨੂੰ ਸਤਿਗੁਰੂ ਮਿਲਦਾ ਹੈ। ਉਹ ਪੰਜ ਦੂਤਾਂ/ਵੈਰੀਆਂ ਨੂੰ ਕਾਬੂ ਕਰੀ ਰਖਦਾ ਹੈ।੨। ਉਹ ਜਾਗਦਾ (ਅਰਥਾਤ ਸਚੇਤ) ਰਹਿੰਦਾ ਹੈ, ਜੋ (ਵਾਸਤਵਿਕ) ਤੱਤ੍ਵ ਨੂੰ ਵਿਚਾਰਦਾ ਹੈ। (ਉਹ) ਆਪਾ-ਭਾਵ ਨੂੰ ਮਾਰਦਾ ਹੈ, (ਪਰ) ਹੋਰਾਂ ਨੂੰ ਨਹੀਂ ਮਾਰਦਾ (ਅਰਥਾਤ ਦੁਖ ਨਹੀਂ ਦਿੰਦਾ)।੩। ਉਹ ਜਾਗਦਾ ਹੈ ਜੋ ਇਕ (ਪ੍ਰਭੂ) ਨੂੰ ਪਛਾਣਦਾ ਹੈ। (ਉਹ) ਪ੍ਰਕ੍ਰਿਤੀ (ਮਾਇਆ) ਨੂੰ ਛਡ ਦਿੰਦਾ ਹੈ ਅਤੇ ਤੱਤ੍ਵ (ਸਰੂਪ ਬ੍ਰਹਮ) ਨੂੰ ਸਮਝਦਾ ਹੈ।੪। ਚੌਹਾਂ ਵਰਣਾਂ ਵਿਚੋਂ ਕੋਈ (ਵਿਰਲਾ ਹੀ) ਜਾਗਦਾ ਹੈ। ਉਹੀ ਜਮ ਅਤੇ ਕਾਲ ਤੋਂ ਖ਼ਲਾਸ ਹੁੰਦਾ ਹੈ।੫। ਨਾਨਕ ਦਾ ਕਥਨ ਹੈ ਕਿ (ਉਹੀ) ਸੇਵਕ ਜਾਗਦਾ ਹੈ, ਜਿਸ ਦੀਆਂ ਅੱਖਾਂ ਵਿਚ (ਗੁਰੂ ਦੇ) ਗਿਆਨ ਦਾ ਸੁਰਮਾ ਪਿਆ ਹੁੰਦਾ ਹੈ।੬।੨।

**ਭੈਰਉ ਮਹਲਾ ੩**

ਜਿਸ (ਸਾਧਕ) ਨੂੰ (ਪ੍ਰਭੂ) ਆਪਣੀ ਸ਼ਰਣ ਵਿਚ ਰਖਦਾ ਹੈ, (ਉਹ) ਸੱਚੇ (ਪ੍ਰਭੂ) ਨਾਲ ਜੁੜਦਾ ਹੈ ਅਤੇ (ਨਾਮ ਰੂਪ) ਸੱਚਾ ਫਲ ਪ੍ਰਾਪਤ ਕਰਦਾ ਹੈ।੧। ਹੇ ਪ੍ਰਾਣੀ! ਕਿਸ ਕੋਲ ਪੁਕਾਰ ਕਰਦਾ

ਏਹੁ ਆਕਾਰੁ ਤੇਰਾ ਹੈ ਧਾਰਾ ॥ ਖਿਨ ਮਹਿ ਬਿਨਸੈ ਕਰਤ ਨ ਲਾਗੈ ਬਾਰਾ ॥੨॥
ਕਰਿ ਪ੍ਰਸਾਦੁ ਇਕੁ ਖੇਲੁ ਦਿਖਾਇਆ ॥ਗੁਰ ਕਿਰਪਾ ਤੇ ਪਰਮ ਪਦੁ ਪਾਇਆ ॥੩॥
ਕਹਤ ਨਾਨਕੁ ਮਾਰਿ ਜੀਵਾਲੇ ਸੋਇ ॥ ਐਸਾ ਬੂਝਹੁ ਭਰਮਿ ਨ ਭੂਲਹੁ ਕੋਇ ॥੪॥੩॥

ਭੈਰਉ ਮਹਲਾ ੩ ॥
ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥੧॥
ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ ਰਹਾਉ ॥
ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥੨॥
ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥
ਭਨਤਿ ਨਾਨਕੁ ਕਰੇ ਕਿਆ ਕੋਇ ॥ ਜਿਸ ਨੋ ਆਪਿ ਮਿਲਾਵੈ ਸੋਇ ॥੪॥੪॥

ਭੈਰਉ ਮਹਲਾ ੩ ॥
ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥੧॥
ਇਸੁ ਮਨ ਕਉ ਕੋਈ ਖੋਜਹੁ ਭਾਈ ॥ ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥੧॥ ਰਹਾਉ॥
ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ ॥ ਮਮਤਾ ਲਾਇ ਭਰਮਿ ਭੋੁਲਾਇਆ॥੨॥
ਇਸੁ ਮਨ ਤੇ ਸਭ ਪਿੰਡ ਪਰਾਣਾ ॥ ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ ॥੩॥
ਕਰਮੁ ਹੋਵੈ ਗੁਰੁ ਕਿਰਪਾ ਕਰੈ ॥ ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ॥੪॥
ਮਨ ਕਾ ਸੁਭਾਉ ਸਦਾ ਬੈਰਾਗੀ ॥ ਸਭ ਮਹਿ ਵਸੈ ਅਤੀਤੁ ਅਨਰਾਗੀ ॥੫॥
ਕਹਤ ਨਾਨਕੁ ਜੋ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥੬॥੫॥

ਭੈਰਉ ਮਹਲਾ ੩ ॥
ਰਾਮ ਨਾਮੁ ਜਗਤ ਨਿਸਤਾਰਾ ॥ ਭਵਜਲੁ ਪਾਰਿ ਉਤਾਰਣਹਾਰਾ ॥੧॥
ਗੁਰ ਪਰਸਾਦੀ ਹਰਿ ਨਾਮੁ ਸਮ੍ਹਾਲਿ ॥ ਸਦ ਹੀ ਨਿਬਹੈ ਤੇਰੈ ਨਾਲਿ ॥੧॥ ਰਹਾਉ ॥
ਨਾਮੁ ਨ ਚੇਤਹਿ ਮਨਮੁਖ ਗਾਵਾਰਾ ॥ ਬਿਨੁ ਨਾਵੈ ਕੈਸੇ ਪਾਵਹਿ ਪਾਰਾ ॥੨॥
ਆਪੇ ਦਾਤਿ ਕਰੇ ਦਾਤਾਰੁ ॥ ਦੇਵਣਹਾਰੇ ਕਉ ਜੈਕਾਰੁ ॥੩॥
ਨਦਰਿ ਕਰੇ ਸਤਿਗੁਰੂ ਮਿਲਾਏ ॥ ਨਾਨਕ ਹਿਰਦੈ ਨਾਮੁ ਵਸਾਏ ॥੪॥੬॥

ਹੈ। (ਪ੍ਰਭੂ ਦੇ) ਹੁਕਮ ਨਾਲ (ਸੰਸਾਰ) ਹੋਂਦ ਵਿਚ ਆਇਆ ਹੈ ਅਤੇ ਹੁਕਮ ਦਾ ਹੀ (ਸਰਬਤ੍ਰ) ਵਰਤਾਰਾ ਹੈ।੧।ਰਹਾਉ। (ਹੇ ਪਰਮਾਤਮਾ!) ਇਹ (ਦਿਸਦਾ ਸਾਰਾ) ਆਕਾਰ (ਅਰਥਾਤ ਸ੍ਰਿਸ਼ਟੀ) ਤੇਰਾ ਹੀ ਸਿਰਜਿਆ ਹੋਇਆ ਹੈ। ਛਿਣ ਭਰ ਵਿਚ ਨਸ਼ਟ ਹੋ ਜਾਂਦਾ ਹੈ (ਅਤੇ ਇਸ ਨੂੰ ਫਿਰ) ਸਿਰਜਦਿਆਂ ਦੇਰ ਨਹੀਂ ਲਗਦੀ।੨। (ਪ੍ਰਭੂ ਨੇ) ਕ੍ਰਿਪਾ ਕਰਕੇ (ਸ੍ਰਿਸ਼ਟੀ ਦਾ) ਇਕ ਖੇਲ ਵਿਖਾਇਆ ਹੈ। ਗੁਰੂ ਦੀ ਕ੍ਰਿਪਾ ਦੁਆਰਾ ਪਰਮ-ਪਦ ਪਾਈਦਾ ਹੈ।੩। ਨਾਨਕ ਦਾ ਕਥਨ ਹੈ ਕਿ ਉਹੀ (ਪ੍ਰਭੂ ਸਭ ਨੂੰ) ਮਾਰਦਾ ਅਤੇ ਜੀਵਾਲਦਾ ਹੈ। (ਪ੍ਰਭੂ ਨੂੰ) ਅਜਿਹਾ (ਸ਼ਕਤੀਵਾਨ) ਸਮਝੋ, ਕੋਈ ਵੀ (ਕਿਸੇ ਹੋਰ) ਭਰਮ ਵਿਚ ਨ ਭੁਲਿਓ।੪।੩।

**ਭੈਰਉ ਮਹਲਾ ੩**

ਮੈਂ ਜੀਵ-ਇਸਤਰੀ ਹਾਂ, ਮੇਰਾ ਪਤੀ ਪ੍ਰਭੂ ਹੈ। (ਮੇਰੇ ਪਾਸੋਂ ਉਹ) ਜਿਹੋ ਜਿਹਾ ਸ਼ਿੰਗਾਰ (ਅਰਥਾਤ ਕਰਮ) ਕਰਾਉਂਦਾ ਹੈ, ਮੈਂ ਉਹੋ ਜਿਹਾ ਕਰਦੀ ਹਾਂ।੧। ਜਦ ਉਸ ਨੂੰ ਚੰਗਾ ਲਗਦਾ ਹੈ, ਤਾਂ (ਮੈਨੂੰ) ਮਾਣਦਾ ਹੈ। (ਮੇਰਾ) ਤਨ ਮਨ ਸੱਚੇ ਸੁਆਮੀ ਲਈ ਹੀ ਹੈ।੧।ਰਹਾਉ। ਕੋਈ (ਕਿਸੇ ਦੀ) ਉਸਤਤ ਜਾਂ ਨਿੰਦਿਆ ਕੀ ਕਰ ਸਕਦਾ ਹੈ, ਜਦ ਕਿ ਉਹ ਇਕੋ (ਸਭ ਵਿਚ) ਵਰਤ ਰਿਹਾ ਹੈ।੨। ਗੁਰੂ ਦੀ ਕ੍ਰਿਪਾ ਕਰਕੇ (ਮੇਰੇ ਹਿਰਦੇ ਵਿਚ) ਪ੍ਰੇਮ ਦੀ ਖਿਚ ਪੈ ਰਹੀ ਹੈ। (ਮੈਂ) ਪੰਚ ਸ਼ਬਦਾਂ ਦੇ ਵਾਜੇ ਵਜਾ ਕੇ ਦਿਆਲੂ ਪ੍ਰਭੂ ਨੂੰ ਮਿਲਾਂਗੀ।੩। ਨਾਨਕ ਦਾ ਕਥਨ ਹੈ ਕਿ ਜਿਸ (ਜੀਵ-ਇਸਤਰੀ) ਨੂੰ ਉਹ (ਪ੍ਰਭੂ) ਆਪ ਨਾਲ ਮਿਲਾ ਲੈਂਦਾ ਹੈ, (ਉਸ ਦਾ) ਕੋਈ ਕੀ ਕਰ/ਵਿਗਾੜ ਸਕਦਾ ਹੈ?।੪।੪।

**ਭੈਰਉ ਮਹਲਾ ੩**

ਉਹ (ਸਹੀ ਅਰਥਾਂ ਵਿਚ) ਮੁਨੀ ਹੈ ਜੋ ਮਨ ਦੀ ਦੁਬਿਧਾ ਨੂੰ ਮਾਰਦਾ ਹੈ, ਦੁਬਿਧਾ ਨੂੰ ਮਾਰ ਕੇ ਬ੍ਰਹਮ ਨੂੰ ਵਿਚਾਰਦਾ ਹੈ।੧। ਹੇ ਭਾਈ! ਕੋਈ ਇਸ ਮਨ ਨੂੰ ਖੋਜੇ (ਕਿਉਂਕਿ) ਮਨ ਨੂੰ ਖੋਜਣ ਨਾਲ ਨਾਮ ਰੂਪ ਨੌਂ ਨਿਧੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ।੧।ਰਹਾਉ। ਕਰਤਾ ਪੁਰਖ ਨੇ ਮੋਹ ਨੂੰ ਮੂਲ ਬਣਾ ਕੇ ਜਗਤ ਪੈਦਾ ਕੀਤਾ ਹੈ। (ਜੀਵ ਨੂੰ) ਮਮਤਾ ਵਿਚ ਲਗਾ ਕੇ ਭਰਮ ਵਿਚ ਭੁਲਾ ਦਿੱਤਾ ਹੈ।੨। ਇਸ ਮਨ (ਦੇ ਸੰਕਲਪ ਵਿਕਲਪ ਤੋਂ ਹੀ) ਸਭ ਸ਼ਰੀਰਾਂ ਅਤੇ ਪ੍ਰਾਣਾਂ (ਦਾ ਵਿਕਾਸ ਹੁੰਦਾ ਹੈ—ਅਰਥਾਤ ਆਵਾਗਵਣ ਦਾ ਚੱਕਰ ਚਲਦਾ ਹੈ)। ਮਨ ਦੇ ਵਿਚਾਰ ਦੁਆਰਾ (ਪ੍ਰਭੂ ਦਾ) ਹੁਕਮ ਸਮਝ ਕੇ (ਜੀਵ ਪਰਮ-ਸੱਤਾ ਵਿਚ) ਸਮਾਉਂਦਾ ਹੈ।੩। (ਜਿਸ ਵਿਅਕਤੀ ਉਪਰ ਪ੍ਰਭੂ ਦੀ) ਮਿਹਰ ਹੁੰਦੀ ਹੈ, (ਉਸ ਉਤੇ) ਗੁਰੂ ਕ੍ਰਿਪਾ ਕਰਦਾ ਹੈ। (ਗੁਰੂ ਦੀ ਕ੍ਰਿਪਾ ਨਾਲ) ਇਹ ਮਨ ਸਚੇਤ ਹੁੰਦਾ ਹੈ ਅਤੇ ਇਸ ਦੀ ਦੁਬਿਧਾ ਦੀ ਭਾਵਨਾ ਨਸ਼ਟ ਹੋ ਜਾਂਦੀ ਹੈ।੪। ਮਨ ਦਾ (ਮੂਲ) ਸੁਭਾ ਹਮੇਸ਼ਾ ਵੈਰਾਗੀ ਬਿਰਤੀ ਵਾਲਾ ਹੁੰਦਾ ਹੈ। ਇਹ ਨਿਰਲਿਪਤ ਪ੍ਰੇਮ ਵਾਲਾ ਸਭ (ਜੀਵਾਂ) ਵਿਚ ਵਰਤਦਾ ਹੈ।੫। ਨਾਨਕ ਦਾ ਕਥਨ ਹੈ ਕਿ ਜੋ (ਮਨ ਦੇ) ਭੇਦ ਨੂੰ ਜਾਣਦਾ ਹੈ, (ਉਹ) ਆਦਿ ਪੁਰਖ ਨਿਰੰਜਨ ਰੂਪ ਹੀ ਹੋ ਜਾਂਦਾ ਹੈ।੬।੫।

**ਭੈਰਉ ਮਹਲਾ ੩**

ਰਾਮ-ਨਾਮ ਦੁਆਰਾ ਜਗਤ ਦਾ ਪਾਰ-ਉਤਾਰਾ ਹੁੰਦਾ ਹੈ, (ਉਹ) ਭਵ-ਸਾਗਰ ਤੋਂ ਪਾਰ ਲੰਘਾਉਣ ਵਾਲਾ ਹੈ।੧। (ਹੇ ਜਿਗਿਆਸੂ!) ਗੁਰੂ ਦੀ ਕ੍ਰਿਪਾ ਦੁਆਰਾ ਹਰਿ-ਨਾਮ ਨੂੰ ਯਾਦ ਕਰ, ਜੋ ਸਦਾ ਤੇਰੇ ਨਾਲ ਨਿਭਦਾ ਹੈ।੧।ਰਹਾਉ। ਮੂਰਖ ਮਨਮੁਖ ਨਾਮ ਦਾ ਸਿਮਰਨ ਨਹੀਂ ਕਰਦਾ। ਨਾਮ (ਸਿਮਰਨ ਤੋਂ) ਬਿਨਾ (ਭਵ-ਸਾਗਰ) ਕਿਵੇਂ ਲੰਘਿਆ ਜਾ ਸਕਦਾ ਹੈ।੨। ਪ੍ਰਭੂ ਆਪ ਹੀ (ਨਾਮ-ਸਿਮਰਨ ਦੀ) ਦਾਤ ਬਖ਼ਸ਼ਦਾ ਹੈ। (ਉਸ) ਦਾਤਾਰ ਦੀ ਸਦਾ ਜੈ ਜੈਕਾਰ ਹੋਵੇ।੩। ਨਾਨਕ (ਦਾ ਕਥਨ ਹੈ ਕਿ ਜਿਸ ਉਪਰ ਪ੍ਰਭੂ) ਕ੍ਰਿਪਾ ਕਰਦਾ ਹੈ, (ਉਸ ਨੂੰ) ਸਤਿਗੁਰੂ ਮਿਲਾ ਦਿੰਦਾ ਹੈ (ਅਤੇ ਉਸ ਦੇ) ਹਿਰਦੇ ਵਿਚ ਨਾਮ ਵਸਾ ਦਿੰਦਾ ਹੈ।੪।੬।

ਭੈਰਉ ਮਹਲਾ ੩ ॥
ਨਾਮੇ ਉਧਰੇ ਸਭਿ ਜਿਤਨੇ ਲੋਅ ॥ ਗੁਰਮੁਖਿ ਜਿਨਾ ਪਰਾਪਤਿ ਹੋਇ ॥੧॥
ਹਰਿ ਜੀਉ ਅਪਣੀ ਕ੍ਰਿਪਾ ਕਰੇਇ ॥ਗੁਰਮੁਖਿ ਨਾਮੁ ਵਡਿਆਈ ਦੇਇ ॥੧॥ ਰਹਾਉ॥
ਰਾਮ ਨਾਮਿ ਜਿਨ ਪ੍ਰੀਤਿ ਪਿਆਰੁ ॥ ਆਪਿ ਉਧਰੇ ਸਭਿ ਕੁਲ ਉਧਾਰਣਹਾਰੁ ॥੨॥
ਬਿਨੁ ਨਾਵੈ ਮਨਮੁਖ ਜਮ ਪੁਰਿ ਜਾਹਿ ॥ ਅਉਖੇ ਹੋਵਹਿ ਚੋਟਾ ਖਾਹਿ ॥੩॥
ਆਪੇ ਕਰਤਾ ਦੇਵੈ ਸੋਇ ॥ ਨਾਨਕ ਨਾਮੁ ਪਰਾਪਤਿ ਹੋਇ ॥੪॥੭॥

ਭੈਰਉ ਮਹਲਾ ੩ ॥
ਗੋਵਿੰਦ ਪ੍ਰੀਤਿ ਸਨਕਾਦਿਕ ਉਧਾਰੇ ॥ ਰਾਮ ਨਾਮ ਸਬਦਿ ਬੀਚਾਰੇ ॥੧॥
ਹਰਿ ਜੀਉ ਅਪਣੀ ਕਿਰਪਾ ਧਾਰੁ ॥ ਗੁਰਮੁਖਿ ਨਾਮੇ ਲਗੈ ਪਿਆਰੁ ॥੧॥ ਰਹਾਉ ॥
ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ ॥ ਪੂਰੈ ਗੁਰਿ ਮੇਲਾਵਾ ਹੋਇ ॥੨॥
ਨਿਜ ਘਰਿ ਵਸੈ ਸਹਜਿ ਸੁਭਾਇ ॥ ਗੁਰਮੁਖਿ ਨਾਮੁ ਵਸੈ ਮਨਿ ਆਇ ॥੩॥
ਆਪੇ ਵੇਖੈ ਵੇਖਣਹਾਰੁ ॥ ਨਾਨਕ ਨਾਮੁ ਰਖਹੁ ਉਰ ਧਾਰਿ ॥੪॥੮॥

ਭੈਰਉ ਮਹਲਾ ੩ ॥
ਕਲਜੁਗ ਮਹਿ ਰਾਮ ਨਾਮੁ ਉਰ ਧਾਰੁ ॥ ਬਿਨੁ ਨਾਵੈ ਮਾਥੈ ਪਾਵੈ ਛਾਰੁ ॥੧॥
ਰਾਮ ਨਾਮੁ ਦੁਲਭੁ ਹੈ ਭਾਈ ॥ ਗੁਰ ਪਰਸਾਦਿ ਵਸੈ ਮਨਿ ਆਈ ॥੧॥ ਰਹਾਉ ॥
ਰਾਮ ਨਾਮੁ ਜਨ ਭਾਲਹਿ ਸੋਇ ॥ ਪੂਰੇ ਗੁਰ ਤੇ ਪ੍ਰਾਪਤਿ ਹੋਇ ॥੨॥
ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥ ਗੁਰ ਕੈ ਸਬਦਿ ਨਾਮ ਨੀਸਾਣੁ ॥੩॥
ਸੋ ਸੇਵਹੁ ਜੋ ਕਲ ਰਹਿਆ ਧਾਰਿ ॥ਨਾਨਕ ਗੁਰਮੁਖਿ ਨਾਮੁ ਪਿਆਰਿ ॥੪॥੯॥

ਭੈਰਉ ਮਹਲਾ ੩ ॥
ਕਲਜੁਗ ਮਹਿ ਬਹੁ ਕਰਮ ਕਮਾਹਿ ॥ ਨਾ ਰੁਤਿ ਨ ਕਰਮ ਥਾਇ ਪਾਹਿ ॥੧॥
ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥ਗੁਰਮੁਖਿ ਸਾਚਾ ਲਗੈ ਪਿਆਰੁ ॥੧॥ ਰਹਾਉ॥
ਤਨੁ ਮਨੁ ਖੋਜਿ ਘਰੈ ਮਹਿ ਪਾਇਆ ॥ ਗੁਰਮੁਖਿ ਰਾਮ ਨਾਮਿ ਚਿਤੁ ਲਾਇਆ ॥੨॥
ਗਿਆਨ ਅੰਜਨੁ ਸਤਿਗੁਰ ਤੇ ਹੋਇ ॥ ਰਾਮ ਨਾਮੁ ਰਵਿ ਰਹਿਆ ਤਿਹੁ ਲੋਇ ॥੩॥
ਕਲਿਜੁਗ ਮਹਿ ਹਰਿ ਜੀਉ ਏਕੁ ਹੋਰ ਰੁਤਿ ਨ ਕਾਈ ॥
ਨਾਨਕ ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ ਜਮਾਈ ॥੪॥੧੦॥

**ਭੈਰਉ ਮਹਲਾ ੩**

ਸਭ ਲੋਕਾਂ ਦੇ ਜਿਤਨੇ (ਜੀਵ ਹਨ, ਉਹ) ਨਾਮ ਦੁਆਰਾ ਹੀ ਉਧਰੇ ਹਨ। ਗੁਰੂ ਦੁਆਰਾ ਜਿਨ੍ਹਾਂ ਨੂੰ (ਨਾਮ) ਪ੍ਰਾਪਤ ਹੁੰਦਾ ਹੈ (ਉਹੀ ਨਾਮ ਦਾ ਸਿਮਰਨ ਕਰਕੇ ਭਵ-ਸਾਗਰ ਤੋਂ ਤਰਦੇ ਹਨ)।੧। (ਜਿਸ ਉਪਰ) ਹਰਿ ਜੀ ਆਪਣੀ ਕ੍ਰਿਪਾ ਕਰਦਾ ਹੈ, (ਉਸ ਨੂੰ) ਗੁਰੂ ਦੁਆਰਾ ਨਾਮ ਦੀ ਵਡਿਆਈ ਬਖ਼ਸ਼ਦਾ ਹੈ।੧ ।ਰਹਾਉ। ਜਿਨ੍ਹਾਂ ਦੀ ਰਾਮ-ਨਾਮ ਨਾਲ ਪ੍ਰੀਤ-ਪਿਆਰ ਹੈ, (ਉਹ) ਆਪ ਤਰ ਗਏ ਹਨ ਅਤੇ ਸਾਰੀ ਕੁਲ ਨੂੰ ਵੀ ਤਾਰਨ ਦੇ ਸਮਰਥ ਹੋ ਗਏ ਹਨ।੨। ਨਾਮ (ਸਿਮਰਨ ਤੋਂ) ਬਿਨਾ ਮਨਮੁਖ (ਵਿਅਕਤੀ) ਜਮ-ਪੁਰੀ ਵਿਚ ਜਾਂਦੇ ਹਨ। (ਉਥੇ ਉਹ) ਔਖੇ ਹੁੰਦੇ ਹਨ ਅਤੇ (ਜਮ ਦੀਆਂ) ਸੱਟਾਂ ਖਾਂਦੇ ਹਨ।੩। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਉਹ ਕਰਤਾ ਪੁਰਖ ਆਪ ਦਿੰਦਾ ਹੈ, (ਉਸ ਨੂੰ ਹੀ) ਨਾਮ ਪ੍ਰਾਪਤ ਹੁੰਦਾ ਹੈ।੪।੭।

**ਭੈਰਉ ਮਹਲਾ ੩**

ਪ੍ਰਭੂ ਦੀ ਪ੍ਰੀਤ ਨੇ ਸਨਕ ਆਦਿਕ (ਚਾਰ ਬ੍ਰਹਮਾ-ਪੁੱਤਰਾਂ) ਨੂੰ ਉਧਾਰ ਦਿੱਤਾ। (ਉਨ੍ਹਾਂ ਨੇ) ਸ਼ਬਦ ਦੁਆਰਾ ਰਾਮ-ਨਾਮ ਵਿਚਾਰਿਆ ਸੀ।੧। ਹੇ ਹਰਿ ਜੀ! ਆਪਣੀ ਕ੍ਰਿਪਾ ਕਰੋ, (ਤਾਂ ਜੋ ਮੇਰਾ) ਗੁਰੂ ਦੁਆਰਾ ਨਾਮ ਨਾਲ ਪਿਆਰ ਲਗਿਆ ਰਹੇ।੧ ।ਰਹਾਉ। (ਜਿਸ ਦਾ) ਪੂਰੇ ਗੁਰੂ ਦੁਆਰਾ (ਪਰਮਾਤਮਾ ਨਾਲ) ਮੇਲ ਹੋ ਜਾਂਦਾ ਹੈ, (ਉਸ ਦੇ) ਹਿਰਦੇ ਵਿਚ ਸੱਚੀ ਭਗਤੀ ਅਤੇ ਪ੍ਰੀਤ ਪੈਦਾ ਹੋ ਜਾਂਦੀ ਹੈ।੨। ਗੁਰੂ ਦੁਆਰਾ (ਜਿਸ ਦੇ) ਮਨ ਵਿਚ ਨਾਮ ਆ ਕੇ ਵਸਦਾ ਹੈ, (ਉਹ ਵਿਅਕਤੀ) ਸਹਿਜ ਸੁਭਾ (ਆਪਣੇ) ਵਾਸਤਵਿਕ ਘਰ ਵਿਚ ਟਿਕ ਜਾਂਦਾ ਹੈ।੩। ਵੇਖਣਹਾਰ (ਪ੍ਰਭੂ ਸਭ ਕੁਝ) ਆਪ ਹੀ ਵੇਖ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਨਾਮ ਹਿਰਦੇ ਵਿਚ ਧਾਰਣ ਕਰੀ ਰਖੋ।੪।੮।

**ਭੈਰਉ ਮਹਲਾ ੩**

(ਹੇ ਜਿਗਿਆਸੂ!) ਕਲਿਯੁਗ ਵਿਚ ਰਾਮ-ਨਾਮ ਨੂੰ ਹਿਰਦੇ ਵਿਚ ਧਾਰਣ ਕਰ (ਕਿਉਂਕਿ) ਨਾਮ (ਦੇ ਸਿਮਰਨ) ਤੋਂ ਬਿਨਾ ਸਿਰ ਵਿਚ ਸੁਆਹ ਪੈਂਦੀ ਹੈ (ਅਰਥਾਤ ਅਪਮਾਨਿਤ ਹੋਈਦਾ ਹੈ)।੧। ਹੇ ਭਾਈ! ਰਾਮ-ਨਾਮ ਬਹੁਤ ਦੁਰਲਭ (ਪਦਾਰਥ) ਹੈ। ਗੁਰੂ ਦੀ ਕ੍ਰਿਪਾ ਨਾਲ ਮਨ ਵਿਚ ਆ ਕੇ ਵਸਦਾ ਹੈ।੧ ।ਰਹਾਉ। ਰਾਮ-ਨਾਮ ਉਹੀ ਸੇਵਕ ਲਭਦੇ ਹਨ, ਜਿਨ੍ਹਾਂ ਨੂੰ ਪੂਰੇ ਗੁਰੂ ਦੁਆਰਾ ਪ੍ਰਾਪਤ ਹੋਣਾ (ਭਾਗਾਂ ਵਿਚ ਲਿਖਿਆ) ਹੁੰਦਾ ਹੈ।੨। (ਜੋ ਸੇਵਕ) ਹਰਿ ਦਾ ਭਾਣਾ ਮੰਨਦੇ ਹਨ, ਉਹ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦੇ ਹਨ। ਗੁਰੂ ਦੇ ਸ਼ਬਦ (ਦੀ ਸਾਧਨਾ) ਦੁਆਰਾ ਨਾਮ ਦਾ ਪਰਵਾਨਾ (ਪ੍ਰਾਪਤ ਹੁੰਦਾ ਹੈ)।੩। ਉਸ ਨੂੰ ਸਿਮਰੋ ਜਿਸ ਨੇ (ਆਪਣੀ) ਸ਼ਕਤੀ (ਕਲ) ਦੁਆਰਾ (ਸੰਸਾਰ ਨੂੰ) ਧਾਰਣ ਕੀਤਾ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਨਾਮ ਨਾਲ ਪਿਆਰ (ਪਾਓ)।੪।੯।

**ਭੈਰਉ ਮਹਲਾ ੩**

(ਲੋਕੀਂ) ਕਲਿਯੁਗ ਵਿਚ ਬਹੁਤ ਤਰ੍ਹਾਂ ਦੇ ਕਰਮ ਕਰਦੇ ਹਨ। (ਪਰ ਉਨ੍ਹਾਂ ਦੇ) ਕਰਮ ਪ੍ਰਵਾਨ ਨਹੀਂ ਚੜ੍ਹਦੇ (ਕਿਉਂਕਿ ਇਸ ਯੁਗ ਵਿਚ ਕਰਮਾਂ ਦੀ) ਰੁਤ ਨਹੀਂ ਹੈ।੧। ਕਲਿਯੁਗ ਵਿਚ ਰਾਮ ਦਾ ਨਾਮ ਹੀ ਸ੍ਰੇਸ਼ਠ (ਕਰਮ) ਹੈ। ਗੁਰੂ ਦੁਆਰਾ (ਪ੍ਰਭੂ ਨਾਲ) ਸੱਚਾ ਪਿਆਰ ਪੈਂਦਾ ਹੈ।੧ ।ਰਹਾਉ। (ਜਿਸ ਨੇ) ਗੁਰੂ ਦੁਆਰਾ (ਆਪਣਾ) ਚਿਤ ਰਾਮ-ਨਾਮ ਵਿਚ ਲਗਾਇਆ ਹੈ, (ਉਸ ਨੇ) ਤਨ ਮਨ ਖੋਜ ਕੇ (ਹਿਰਦੇ ਰੂਪ) ਘਰ ਵਿਚ ਹੀ (ਪ੍ਰਭੂ ਨੂੰ) ਪ੍ਰਾਪਤ ਕਰ ਲਿਆ ਹੈ।੨। ਗਿਆਨ ਦਾ ਸੁਰਮਾ ਸਤਿਗੁਰੂ ਪਾਸੋਂ ਮਿਲਦਾ ਹੈ। ਰਾਮ ਦਾ ਨਾਮ ਤਿੰਨਾਂ ਲੋਕਾਂ ਵਿਚ ਵਰਤ ਰਿਹਾ ਹੈ।੩। ਕਲਿਯੁਗ ਵਿਚ ਇਕ ਹਰਿ (ਦੇ ਨਾਮ ਜਪਣ ਦੀ ਰੁਤ ਹੈ ਇਸ ਤੋਂ ਭਿੰਨ) ਹੋਰ ਕੋਈ ਰੁਤ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਹਿਰਦੇ ਵਿਚ ਰਾਮ-ਨਾਮ ਨੂੰ ਪੈਦਾ ਕਰ ਲਵੋ।੪।੧੦।

ਭੈਰਉ ਮਹਲਾ ੩ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ॥
ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ ॥੧॥
ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ ॥
ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥੧॥ ਰਹਾਉ ॥
ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥
ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ ॥੨॥
ਇਕਿ ਆਪੇ ਕਾਢਿ ਲਏ ਪ੍ਰਭਿ ਆਪੇ ਗੁਰ ਸੇਵਾ ਪ੍ਰਭਿ ਲਾਏ ॥
ਹਰਿ ਕਾ ਨਾਮੁ ਨਿਧਾਨੋ ਪਾਇਆ ਸੁਖੁ ਵਸਿਆ ਮਨਿ ਆਇ ॥੩॥
ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ ॥
ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ ॥੪॥
ਏਕਸੁ ਕੀ ਸਿਰਿ ਕਾਰ ਏਕ ਜਿਨਿ ਬ੍ਰਹਮਾ ਬਿਸਨੁ ਰੁਦ੍ਰੁ ਉਪਾਇਆ ॥
ਨਾਨਕ ਨਿਹਚਲੁ ਸਾਚਾ ਏਕੋ ਨਾ ਓਹੁ ਮਰੈ ਨ ਜਾਇਆ ॥੫॥੧॥੧੧॥

ਭੈਰਉ ਮਹਲਾ ੩ ॥
ਮਨਮੁਖਿ ਦੁਬਿਧਾ ਸਦਾ ਹੈ ਰੋਗੀ ਰੋਗੀ ਸਗਲ ਸੰਸਾਰਾ ॥
ਗੁਰਮੁਖਿ ਬੂਝਹਿ ਰੋਗੁ ਗਵਾਵਹਿ ਗੁਰ ਸਬਦੀ ਵੀਚਾਰਾ ॥੧॥
ਹਰਿ ਜੀਉ ਸਤਸੰਗਤਿ ਮੇਲਾਇ ॥
ਨਾਨਕ ਤਿਸ ਨੋ ਦੇਇ ਵਡਿਆਈ ਜੋ ਰਾਮ ਨਾਮਿ ਚਿਤੁ ਲਾਇ ॥੧॥ ਰਹਾਉ ॥
ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿਕਾਰਾ ॥
ਗੁਰਮੁਖਿ ਪ੍ਰਾਣੀ ਜਮੁ ਨੇੜਿ ਨ ਆਵੈ ਜਿਨ ਹਰਿ ਰਾਖਿਆ ਉਰਿ ਧਾਰਾ ॥੨॥
ਜਿਨ ਹਰਿ ਕਾ ਨਾਮੁ ਨ ਗੁਰਮੁਖਿ ਜਾਤਾ ਸੇ ਜਗ ਮਹਿ ਕਾਹੇ ਆਇਆ ॥
ਗੁਰ ਕੀ ਸੇਵਾ ਕਦੇ ਨ ਕੀਨੀ ਬਿਰਥਾ ਜਨਮੁ ਗਵਾਇਆ ॥੩॥
ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥
ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥੪॥੨॥੧੨॥

ਭੈਰਉ ਮਹਲਾ ੩ ॥
ਦੁਖ ਵਿਚਿ ਜੰਮੈ ਦੁਖਿ ਮਰੈ ਦੁਖ ਵਿਚਿ ਕਾਰ ਕਮਾਇ ॥
ਗਰਭ ਜੋਨੀ ਵਿਚਿ ਕਦੇ ਨ ਨਿਕਲੈ ਬਿਸਟਾ ਮਾਹਿ ਸਮਾਇ ॥੧॥
ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ॥
ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ ॥੧॥ ਰਹਾਉ ॥
ਗੁਰ ਕਾ ਸਬਦੁ ਸਭਿ ਰੋਗ ਗਵਾਏ ਜਿਸ ਨੋ ਹਰਿ ਜੀਉ ਲਾਏ ॥

**ਭੈਰਉ ਮਹਲਾ ੩ ਘਰੁ ੨**

ਮਨਮੁਖ (ਵਿਅਕਤੀ) ਨੂੰ ਦੁਬਿਧਾ ਦਾ ਰੋਗ ਲਗਿਆ ਹੁੰਦਾ ਹੈ ਅਤੇ ਤ੍ਰਿਸ਼ਣਾ (ਦੀ ਅੱਗ) ਵਿਚ ਬਹੁਤ ਸੜਦਾ ਹੈ। (ਉਹ) ਮਰ ਮਰ ਕੇ (ਫਿਰ) ਜੰਮਦਾ ਹੈ, (ਕੋਈ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ ਅਤੇ ਵਿਅਰਥ ਵਿਚ ਜਨਮ ਗਵਾ ਲੈਂਦਾ ਹੈ।੧। ਹੇ ਮੇਰੇ ਪ੍ਰੀਤਮ (ਪ੍ਰਭੂ!) ਕ੍ਰਿਪਾ ਪੂਰਵਕ (ਮੈਨੂੰ ਵਾਸਤਵਿਕਤਾ ਦਾ) ਬੋਧ ਕਰਾ ਦਿਓ। ਹਉਮੈ ਨੇ ਸੰਸਾਰ ਨੂੰ ਰੋਗੀ ਕੀਤਾ ਹੋਇਆ ਹੈ, ਸ਼ਬਦ ਤੋਂ ਬਿਨਾ (ਇਹ) ਰੋਗ ਖ਼ਤਮ ਨਹੀਂ ਹੁੰਦਾ।੧।ਰਹਾਉ। ਕਿਤਨੇ ਹੀ ਮੁਨੀ ਸਮ੍ਰਿਤੀਆਂ, ਸ਼ਾਸਤ੍ਰਾਂ ਨੂੰ ਪੜ੍ਹਦੇ ਹਨ, (ਪਰ) ਸ਼ਬਦ ਤੋਂ ਬਿਨਾ ਕਿਸੇ ਨੇ (ਜੀਵਨ-ਜੁਗਤ ਨੂੰ) ਨਹੀਂ ਸਮਝਿਆ। ਸਾਰੇ (ਲੋਕੀਂ) ਤ੍ਰਿਗੁਣਾਤਮਕ ਰੋਗਾਂ ਵਿਚ ਗ੍ਰਸਤ ਹਨ ਅਤੇ ਮਮਤਾ ਨੇ (ਉਨ੍ਹਾਂ ਦੀ) ਹੋਸ਼ ਭੁਲਾਈ ਹੋਈ ਹੈ।੨। ਕਈਆਂ ਨੂੰ ਪ੍ਰਭੂ ਨੇ (ਸੰਸਾਰਿਕ ਖਲ-ਜਗਣ ਵਿਚੋਂ) ਆਪ ਹੀ ਕਢ ਲਿਆ ਹੈ ਅਤੇ ਪ੍ਰਭੂ ਨੇ (ਉਨ੍ਹਾਂ ਨੂੰ) ਗੁਰੂ ਦੀ ਸੇਵਾ ਵਿਚ ਲਗਾ ਰਖਿਆ ਹੈ। (ਉਨ੍ਹਾਂ ਨੇ) ਹਰਿ ਦੇ ਨਾਮ ਦਾ ਖ਼ਜ਼ਾਨਾ ਪਾ ਲਿਆ ਹੈ ਅਤੇ ਮਨ ਵਿਚ (ਆਤਮਿਕ) ਆਨੰਦ ਆ ਵਸਿਆ ਹੈ।੩। ਚੌਥੇ-ਪਦ (ਅਰਥਾਤ ਤੁਰੀਆ ਅਵਸਥਾ) ਵਿਚ ਗੁਰਮੁਖ (ਸਾਧਕ) ਵਿਚਰਦਾ ਹੈ, ਉਸ ਨੇ (ਆਪਣੇ) ਵਾਸਤਵਿਕ ਘਰ ਵਿਚ ਨਿਵਾਸ ਪਾ ਲਿਆ ਹੁੰਦਾ ਹੈ। ਪੂਰੇ ਸਤਿਗੁਰੂ ਨੇ (ਉਸ ਉਤੇ) ਕ੍ਰਿਪਾ ਕੀਤੀ ਹੈ, (ਫਲਸਰੂਪ ਉਸ ਨੇ ਆਪਣੇ) ਅੰਦਰੋਂ ਆਪਾ-ਭਾਵ ਖ਼ਤਮ ਕਰ ਲਿਆ ਹੈ।੪। ਜਿਸ (ਪ੍ਰਭੂ) ਨੇ ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਪੈਦਾ ਕੀਤੇ ਹਨ, (ਉਸ) ਇਕ ਦੀ ਹੀ (ਹੁਕਮ ਰੂਪ) ਕਾਰ (ਹਰ ਇਕ ਜੀਵ ਦੇ) ਸਿਰ ਉਪਰ ਹੈ। ਨਾਨਕ (ਦਾ ਕਥਨ ਹੈ ਕਿ) ਇਕੋ (ਪ੍ਰਭੂ) ਹੀ ਸਦਾ ਸਦੀਵੀ ਹੈ, ਨ ਉਹ ਮਰਦਾ ਹੈ ਅਤੇ ਨ ਜੰਮਦਾ ਹੈ।੫।੧।੧੧।

**ਭੈਰਉ ਮਹਲਾ ੩**

ਮਨਮੁਖ (ਵਿਅਕਤੀ) ਦੁਬਿਧਾ ਕਰਕੇ ਸਦਾ ਹੀ ਰੋਗੀ ਰਹਿੰਦਾ ਹੈ, ਸਾਰਾ ਜਗਤ ਹੀ (ਦੁਬਿਧਾ ਦਾ) ਰੋਗੀ ਹੈ। ਗੁਰਮੁਖ (ਸਾਧਕ) ਗੁਰੂ ਦੇ ਸ਼ਬਦ ਨੂੰ ਵਿਚਾਰਨ ਨਾਲ (ਇਸ) ਰੋਗ ਨੂੰ ਸਮਝ ਕੇ ਦੂਰ ਕਰ ਦਿੰਦੇ ਹਨ।੧। ਪ੍ਰਭੂ (ਜਿਸ ਨੂੰ) ਸਤਿਸੰਗਤ ਵਿਚ ਮਿਲਾਉਂਦਾ ਹੈ (ਉਸ ਦਾ ਰੋਗ ਮੁਕ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਉਸ ਨੂੰ ਵਡਿਆਈ ਬਖ਼ਸ਼ਦਾ ਹੈ ਜੋ ਰਾਮ-ਨਾਮ ਵਿਚ ਚਿਤ ਲਗਾਉਂਦਾ ਹੈ।੧।ਰਹਾਉ। ਮਮਤਾ ਕਰਨ ਵਾਲੇ ਸਭ ਕਾਲ-ਜਾਲ ਵਿਚ ਫਸੇ ਹੋਣ ਕਰਕੇ ਰੋਗੀ ਹਨ, ਉਨ੍ਹਾਂ ਉਪਰ ਜਮ ਦੀ ਹੁਕੂਮਤ (*ਸਿਰਿਕਾਰਾ*) ਹੈ। ਜਿਸ ਨੇ ਹਰਿ ਨੂੰ ਹਿਰਦੇ ਵਿਚ ਧਾਰਿਆ ਹੋਇਆ ਹੈ ਉਸ ਗੁਰਮੁਖ ਪ੍ਰਾਣੀ ਦੇ ਨੇੜੇ ਜਮ ਨਹੀਂ ਆਉਂਦਾ।੨। ਜਿਸ ਨੇ ਗੁਰੂ ਦੁਆਰਾ ਪ੍ਰਭੂ ਦਾ ਨਾਮ ਨਹੀਂ ਜਾਣਿਆ, ਉਹ ਕਿਸ ਲਈ ਜਗਤ ਵਿਚ ਆਇਆ ਹੈ? (ਜਿਸ ਨੇ) ਕਦੇ ਗੁਰੂ ਦੀ ਸੇਵਾ ਨਹੀਂ ਕੀਤੀ, (ਉਸ ਨੇ) ਵਿਅਰਥ ਵਿਚ ਜਨਮ ਗਵਾ ਲਿਆ ਹੈ।੩। ਨਾਨਕ (ਦਾ ਕਥਨ ਹੈ ਕਿ) ਉਹ ਪੂਰੇ ਵਡਭਾਗੀ (ਪੁਰਖ) ਹਨ, (ਜਿਨ੍ਹਾਂ ਨੂੰ ਪ੍ਰਭੂ ਨੇ) ਗੁਰੂ ਦੀ ਸੇਵਾ ਵਿਚ ਲਗਾਇਆ ਹੈ। (ਉਹ) ਜੋ ਵੀ ਇੱਛਾ ਕਰਦੇ ਹਨ, ਉਹੀ ਫਲ ਪ੍ਰਾਪਤ ਕਰ ਲੈਂਦੇ ਹਨ ਅਤੇ ਗੁਰਬਾਣੀ ਦੁਆਰਾ (ਆਤਮਿਕ) ਆਨੰਦ ਮਾਣਦੇ ਹਨ।੪।੨।੧੨।

**ਭੈਰਉ ਮਹਲਾ ੩**

(ਮਨਮੁਖ ਵਿਅਕਤੀ) ਦੁਖ ਵਿਚ ਜੰਮਦਾ ਹੈ, ਦੁਖ ਵਿਚ ਮਰਦਾ ਹੈ ਅਤੇ ਦੁਖ ਵਿਚ ਹੀ (ਜੀਵਨ ਦੀ) ਕਾਰ ਨਿਭਾਉਂਦਾ ਰਹਿੰਦਾ ਹੈ। (ਉਹ) ਗਰਭ ਜੂਨਾਂ (ਦੇ ਗੇੜ ਵਿਚੋਂ) ਕਦੇ ਨਹੀਂ ਨਿਕਲਦਾ ਅਤੇ ਗੰਦਗੀ ਵਿਚ ਸਮਾਇਆ ਰਹਿੰਦਾ ਹੈ।੧। ਮਨਮੁਖ (ਵਿਅਕਤੀ) ਨੂੰ ਧਿੱਕਾਰ ਹੈ (ਕਿਉਂਕਿ ਉਸ ਨੇ ਮਨੁੱਖ) ਜਨਮ ਨੂੰ ਵਿਅਰਥ ਵਿਚ ਗਵਾ ਲਿਆ ਹੈ। ਉਸ ਨੇ ਪੂਰੇ ਗੁਰੂ ਦੀ ਸੇਵਾ ਨਹੀਂ ਕੀਤੀ ਹੈ ਅਤੇ ਹਰਿ ਦਾ ਨਾਮ ਚੰਗਾ ਨਹੀਂ ਲਗਾ ਹੈ।੧।ਰਹਾਉ। ਗੁਰੂ ਦਾ ਸ਼ਬਦ ਸਭ (ਤਰ੍ਹਾਂ ਦੇ) ਰੋਗ ਦੂਰ ਕਰ ਦਿੰਦਾ ਹੈ। (ਸ਼ਬਦ-ਸਾਧਨਾ ਵਿਚ ਉਹੀ ਲਗਦਾ ਹੈ) ਜਿਸ ਨੂੰ ਪ੍ਰਭੂ ਲਗਾਉਂਦਾ ਹੈ।

ਨਾਮੇ ਨਾਮਿ ਮਿਲੈ ਵਡਿਆਈ ਜਿਸ ਨੋ ਮੰਨਿ ਵਸਾਏ ॥੨॥
ਸਤਿਗੁਰੁ ਭੇਟੈ ਤਾ ਫਲੁ ਪਾਏ ਸਚੁ ਕਰਣੀ ਸੁਖ ਸਾਰੁ ॥
ਸੇ ਜਨ ਨਿਰਮਲ ਜੋ ਹਰਿ ਲਾਗੇ ਹਰਿ ਨਾਮੇ ਧਰਹਿ ਪਿਆਰੁ ॥੩॥
ਤਿਨ ਕੀ ਰੇਣੁ ਮਿਲੈ ਤਾਂ ਮਸਤਕਿ ਲਾਈ ਜਿਨ ਸਤਿਗੁਰੁ ਪੂਰਾ ਧਿਆਇਆ ॥
ਨਾਨਕ ਤਿਨ ਕੀ ਰੇਣੁ ਪੂਰੈ ਭਾਗਿ ਪਾਈਐ
ਜਿਨੀ ਰਾਮ ਨਾਮਿ ਚਿਤੁ ਲਾਇਆ ॥੪॥੩॥੧੩॥

ਭੈਰਉ ਮਹਲਾ ੩ ॥
ਸਬਦੁ ਬੀਚਾਰੇ ਸੋ ਜਨੁ ਸਾਚਾ ਜਿਨ ਕੈ ਹਿਰਦੈ ਸਾਚਾ ਸੋਈ ॥
ਸਾਚੀ ਭਗਤਿ ਕਰਹਿ ਦਿਨੁ ਰਾਤੀ ਤਾਂ ਤਨਿ ਦੂਖੁ ਨ ਹੋਈ ॥੧॥
ਭਗਤੁ ਭਗਤੁ ਕਹੈ ਸਭੁ ਕੋਈ ॥
ਬਿਨੁ ਸਤਿਗੁਰ ਸੇਵੇ ਭਗਤਿ ਨ ਪਾਈਐ ਪੂਰੈ ਭਾਗਿ ਮਿਲੈ ਪ੍ਰਭੁ ਸੋਈ ॥੧॥ ਰਹਾਉ॥
ਮਨਮੁਖ ਮੂਲੁ ਗਵਾਵਹਿ ਲਾਭੁ ਮਾਗਹਿ ਲਾਹਾ ਲਾਭੁ ਕਿਦੂ ਹੋਈ ॥
ਜਮਕਾਲੁ ਸਦਾ ਹੈ ਸਿਰ ਊਪਰਿ ਦੂਜੈ ਭਾਇ ਪਤਿ ਖੋਈ ॥੨॥
ਬਹਲੇ ਭੇਖ ਭਵਹਿ ਦਿਨੁ ਰਾਤੀ ਹਉਮੈ ਰੋਗੁ ਨ ਜਾਈ ॥
ਪੜਿ ਪੜਿ ਲੂਝਹਿ ਬਾਦੁ ਵਖਾਣਹਿ ਮਿਲਿ ਮਾਇਆ ਸੁਰਤਿ ਗਵਾਈ ॥੩॥
ਸਤਿਗੁਰੁ ਸੇਵਹਿ ਪਰਮ ਗਤਿ ਪਾਵਹਿ ਨਾਮਿ ਮਿਲੈ ਵਡਿਆਈ ॥
ਨਾਨਕ ਨਾਮੁ ਜਿਨਾ ਮਨਿ ਵਸਿਆ ਦਰਿ ਸਾਚੈ ਪਤਿ ਪਾਈ ॥੪॥੪॥੧੪॥

ਭੈਰਉ ਮਹਲਾ ੩ ॥
ਮਨਮੁਖ ਆਸਾ ਨਹੀ ਉਤਰੈ ਦੂਜੈ ਭਾਇ ਖੁਆਏ ॥
ਉਦਰੁ ਨੈ ਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ ॥੧॥
ਸਦਾ ਅਨੰਦੁ ਰਾਮ ਰਸਿ ਰਾਤੇ ॥
ਹਿਰਦੈ ਨਾਮੁ ਦੁਬਿਧਾ ਮਨਿ ਭਾਗੀ ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਤੇ ॥੧॥ ਰਹਾਉ॥
ਆਪੇ ਪਾਰਬ੍ਰਹਮੁ ਸ੍ਰਿਸਟਿ ਜਿਨਿ ਸਾਜੀ ਸਿਰਿ ਸਿਰਿ ਧੰਧੈ ਲਾਏ ॥
ਮਾਇਆ ਮੋਹੁ ਕੀਆ ਜਿਨਿ ਆਪੇ ਆਪੇ ਦੂਜੈ ਲਾਏ ॥੨॥
ਤਿਸ ਨੋ ਕਿਹੁ ਕਹੀਐ ਜੇ ਦੂਜਾ ਹੋਵੈ ਸਭਿ ਤੁਧੈ ਮਾਹਿ ਸਮਾਏ ॥
ਗੁਰਮੁਖਿ ਗਿਆਨੁ ਤਤੁ ਬੀਚਾਰਾ ਜੋਤੀ ਜੋਤਿ ਮਿਲਾਏ ॥੩॥
ਸੋ ਪ੍ਰਭੁ ਸਾਚਾ ਸਦ ਹੀ ਸਾਚਾ ਸਾਚਾ ਸਭੁ ਆਕਾਰਾ ॥
ਨਾਨਕ ਸਤਿਗੁਰਿ ਸੋਝੀ ਪਾਈ ਸਚਿ ਨਾਮਿ ਨਿਸਤਾਰਾ ॥੪॥੫॥੧੫॥

ਜਿਸ ਦੇ ਮਨ ਵਿਚ (ਪ੍ਰਭੂ ਨਾਮ) ਵਸਾ ਦਿੰਦਾ ਹੈ, (ਉਸ ਨੂੰ) ਨਾਮ ਵਿਚ (ਮਗਨ ਰਹਿਣ ਕਰਕੇ ਲੋਕ-ਪਰਲੋਕ ਵਿਚ) ਵਡਿਆਈ ਪ੍ਰਾਪਤ ਹੁੰਦੀ ਹੈ।੨। (ਜਦੋਂ ਕੋਈ ਮਨੁੱਖ) ਸਤਿਗੁਰੂ ਨੂੰ ਮਿਲਦਾ ਹੈ, ਤਾਂ (ਬ੍ਰਹਮ ਗਿਆਨ ਰੂਪ) ਫਲ ਪ੍ਰਾਪਤ ਕਰਦਾ ਹੈ ਅਤੇ ਸੱਚੀ ਕਰਣੀ ਕਰਕੇ ਉਤਮ ਸੁਖ (ਮਾਣਦਾ ਹੈ)। ਉਹ ਸੇਵਕ ਪਵਿਤਰ ਹਨ, ਜੋ ਹਰਿ ਨਾਲ ਜੁੜੇ ਹੋਏ ਹਨ ਅਤੇ ਹਰਿ-ਨਾਮ ਨਾਲ ਹੀ ਪਿਆਰ ਪਾਉਂਦੇ ਹਨ।੩। ਜਿਨ੍ਹਾਂ (ਸਾਧਕਾਂ ਨੇ) ਪੂਰੇ ਗੁਰੂ ਨੂੰ ਧਿਆਇਆ ਹੈ, (ਜੇ) ਉਨ੍ਹਾਂ ਦੀ (ਚਰਣ-)ਧੂੜ ਮਿਲ ਜਾਏ ਤਾਂ (ਉਸ ਨੂੰ) ਮੱਥੇ ਉਪਰ ਲਗਾ ਲਵਾਂ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦੀ (ਚਰਣ-)ਧੂੜ ਪੂਰੇ ਭਾਗਾਂ ਕਰਕੇ ਮਿਲਦੀ ਹੈ, ਜਿਨ੍ਹਾਂ ਨੇ ਰਾਮ-ਨਾਮ ਵਿਚ ਚਿਤ ਲਗਾਇਆ ਹੋਇਆ ਹੈ।੪।੩।੧੩।

**ਭੈਰਉ ਮਹਲਾ ੩**

(ਜੋ ਗੁਰੂ ਦੇ) ਸ਼ਬਦ ਨੂੰ ਵਿਚਾਰਦਾ ਹੈ, ਉਹ ਸੇਵਕ ਸੱਚਾ ਹੈ, ਜਿਸ ਦੇ ਹਿਰਦੇ ਵਿਚ ਉਹ ਸਤਿਸਰੂਪ (ਪ੍ਰਭੂ) ਵਸਦਾ ਹੈ। (ਉਹ) ਦਿਨ-ਰਾਤ ਸੱਚੀ ਭਗਤੀ ਕਰਦਾ ਹੈ, ਉਸ ਦੇ ਸ਼ਰੀਰ ਵਿਚ ਕੋਈ ਦੁਖ ਨਹੀਂ ਵਿਆਪਦਾ।੧। ਹਰ ਕੋਈ (ਇਕ ਦੂਜੇ ਨੂੰ) ਭਗਤ ਭਗਤ ਕਹਿੰਦਾ ਹੈ। (ਪਰ) ਸਤਿਗੁਰੂ ਦੀ ਸੇਵਾ ਕੀਤੀ ਬਿਨਾ ਭਗਤੀ ਪ੍ਰਾਪਤ ਨਹੀਂ ਹੁੰਦੀ। ਪੂਰੇ ਭਾਗਾਂ ਨਾਲ ਹੀ ਉਹ ਪ੍ਰਭੂ ਮਿਲਦਾ ਹੈ।੧।ਰਹਾਉ। ਮਨਮੁਖ ਮੂਲ (ਧਨ) ਹੀ ਗਵਾ ਲੈਂਦਾ ਹੈ, (ਪਰ) ਲਾਭ ਦੀ ਇੱਛਾ ਕਰਦਾ ਹੈ, (ਦਸੋ) ਲਾਭ ਕਿਵੇਂ (ਪ੍ਰਾਪਤ) ਹੋ ਸਕਦਾ ਹੈ? (ਉਸ ਦੇ) ਸਿਰ ਉਪਰ ਸਦਾ ਜਮ-ਕਾਲ (ਖੜੋਤਾ ਹੁੰਦਾ ਹੈ), ਦ੍ਵੈਤ-ਭਾਵ ਕਰਕੇ (ਉਸ ਨੇ ਆਪਣੀ) ਪ੍ਰਤਿਸ਼ਠਾ ਗਵਾ ਲਈ ਹੁੰਦੀ ਹੈ।੨। (ਜੋ ਵਿਅਕਤੀ) ਦਿਨ-ਰਾਤ ਬਹੁਤੇ ਭੇਖ ਕਰਕੇ ਫਿਰਦੇ ਰਹਿੰਦੇ ਹਨ, (ਉਨ੍ਹਾਂ ਦੇ ਅੰਦਰੋਂ) ਹਉਮੈ ਦਾ ਰੋਗ ਨਹੀਂ ਜਾਂਦਾ। (ਉਹ ਧਰਮ ਗ੍ਰੰਥ) ਪੜ੍ਹ ਪੜ੍ਹ ਕੇ (ਆਪਸ ਵਿਚ) ਝਗੜਦੇ ਹਨ ਅਤੇ ਵਾਦ-ਵਿਵਾਦ ਕਰਦੇ ਹਨ, (ਪਰ) ਮਾਇਆ ਨਾਲ ਮਿਲ ਕੇ (ਉਨ੍ਹਾਂ ਨੇ ਆਪਣੀ) ਸੋਝੀ ਖ਼ਤਮ ਕਰ ਲਈ ਹੁੰਦੀ ਹੈ।੩। (ਜੋ ਵਿਅਕਤੀ) ਸਤਿਗੁਰੂ ਨੂੰ ਸੇਵਦੇ ਹਨ, (ਉਹ) ਪਰਮ-ਗਤਿ ਨੂੰ ਪ੍ਰਾਪਤ ਕਰਦੇ ਹਨ, ਨਾਮ (ਸਿਮਰਨ ਕਰਕੇ ਉਨ੍ਹਾਂ ਨੂੰ) ਵਡਿਆਈ ਮਿਲਦੀ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੇ ਮਨ ਵਿਚ ਨਾਮ ਵਸ ਗਿਆ ਹੈ, (ਉਨ੍ਹਾਂ ਨੇ ਹੀ) ਸੱਚੇ ਦੁਆਰ ਉਪਰ ਪ੍ਰਤਿਸ਼ਠਾ ਪ੍ਰਾਪਤ ਕੀਤੀ ਹੈ।੪।੪।੧੪।

**ਭੈਰਉ ਮਹਲਾ ੩**

ਮਨਮੁਖ (ਵਿਅਕਤੀ ਦੇ ਅੰਦਰੋਂ ਦੁਨਿਆਵੀ ਵਿਸ਼ਿਆਂ ਦੀ) ਆਸ਼ਾ ਦੂਰ ਨਹੀਂ ਹੁੰਦੀ, (ਉਹ) ਦ੍ਵੈਤ-ਭਾਵ ਵਿਚ ਖਜਲ-ਖੁਆਰ ਹੁੰਦਾ ਰਹਿੰਦਾ ਹੈ। (ਉਸ ਦਾ) ਪੇਟ ਨਦੀ (ਨੈ) ਵਾਂਗ ਕਦੇ ਭਰਦਾ ਨਹੀਂ ਹੈ, ਤ੍ਰਿਸ਼ਣਾ ਦੀ ਅਗਨੀ ਵਿਚ ਸੜਦੇ ਰਹਿੰਦਾ ਹੈ।੧। (ਜੋ ਮਨੁੱਖ) ਰਾਮ ਦੇ (ਨਾਮ-) ਰਸ ਵਿਚ ਮਸਤ ਰਹਿੰਦੇ ਹਨ, (ਉਨ੍ਹਾਂ ਦੇ ਹਿਰਦੇ ਵਿਚ) ਹਮੇਸ਼ਾ ਆਨੰਦ (ਦੀ ਸਥਿਤੀ ਬਣੀ ਰਹਿੰਦੀ ਹੈ)। (ਉਨ੍ਹਾਂ ਦੇ) ਹਿਰਦੇ ਵਿਚ ਨਾਮ (ਵਸ ਜਾਂਦਾ ਹੈ ਅਤੇ) ਦੁਬਿਧਾ ਮਨ ਵਿਚੋਂ ਨਿਕਲ ਜਾਂਦੀ ਹੈ, (ਉਹ) ਹਰਿ ਦਾ (ਨਾਮ ਰੂਪ) ਅੰਮ੍ਰਿਤ ਪੀ ਕੇ ਤ੍ਰਿਪਤ ਹੋ ਜਾਂਦੇ ਹਨ।੧।ਰਹਾਉ। ਜਿਸ (ਪ੍ਰਭੂ) ਨੇ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੈ, (ਉਸ) ਪਾਰਬ੍ਰਹਮ ਨੇ ਆਪ ਹੀ ਹਰ ਇਕ ਨੂੰ ਕੰਮ-ਧੰਧੇ ਉਤੇ ਲਗਾਇਆ ਹੋਇਆ ਹੈ। ਜਿਸ (ਪ੍ਰਭੂ) ਨੇ ਆਪ ਮਾਇਆ ਦਾ ਮੋਹ ਬਣਾਇਆ ਹੈ, (ਉਸ ਨੇ) ਆਪ ਹੀ (ਲੋਕਾਂ ਨੂੰ) ਦ੍ਵੈਤ-ਭਾਵ ਵਿਚ ਲਗਾਇਆ ਹੋਇਆ ਹੈ।੨। ਕਿਸੇ ਨੂੰ ਕੀ ਕਹੀਏ, ਜੇ ਕੋਈ ਹੋਰ (ਦੂਜੀ ਸੱਤਾ) ਹੋਵੇ (ਕਿਉਂਕਿ ਹੇ ਪ੍ਰਭੂ!) ਸਭ (ਜੀਵ) ਤੇਰੇ ਵਿਚ ਹੀ ਸਮਾਏ ਹੋਏ ਹਨ। (ਜਿਸ) ਗੁਰਮੁਖ (ਸਾਧਕ) ਨੇ ਗਿਆਨ-ਤੱਤ੍ਵ ਨੂੰ ਵਿਚਾਰਿਆ ਹੈ, (ਉਸ ਨੇ) ਜੀਵ-ਜੋਤਿ ਨੂੰ ਬ੍ਰਹਮ-ਜੋਤਿ ਵਿਚ ਮਿਲਾ ਲਿਆ ਹੈ।੩। ਉਹ ਪ੍ਰਭੂ ਸੱਚਾ ਹੈ, ਸਦਾ ਹੀ ਸੱਚਾ ਹੈ, (ਉਸ ਦਾ ਸਿਰਜਿਆ ਸ੍ਰਿਸ਼ਟੀ ਦਾ) ਸਾਰਾ ਆਕਾਰ ਸੱਚਾ ਹੈ। ਨਾਨਕ (ਦਾ ਕਥਨ ਹੈ ਕਿ ਜਿਗਿਆਸੂ ਨੂੰ) ਪ੍ਰਭੂ ਨੇ ਸੋਝੀ ਪ੍ਰਦਾਨ ਕੀਤੀ ਹੈ ਕਿ ਸੱਚੇ ਨਾਮ (ਦੇ ਸਿਮਰਨ ਨਾਲ ਹੀ) ਉਧਾਰ ਹੁੰਦਾ ਹੈ।੪।੫।੧੫।

ਭੈਰਉ ਮਹਲਾ ੩ ॥
ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ॥
ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ ॥੧॥
ਕਲਿ ਮਹਿ ਰਾਮ ਨਾਮਿ ਵਡਿਆਈ ॥
ਜੁਗਿ ਜੁਗਿ ਗੁਰਮੁਖਿ ਏਕੋ ਜਾਤਾ ਵਿਣੁ ਨਾਵੈ ਮੁਕਤਿ ਨ ਪਾਈ ॥੧॥ ਰਹਾਉ ॥
ਹਿਰਦੈ ਨਾਮੁ ਲਖੈ ਜਨੁ ਸਾਚਾ ਗੁਰਮੁਖਿ ਮੰਨਿ ਵਸਾਈ ॥
ਆਪਿ ਤਰੇ ਸਗਲੇ ਕੁਲ ਤਾਰੇ ਜਿਨੀ ਰਾਮ ਨਾਮਿ ਲਿਵ ਲਾਈ ॥੨॥
ਮੇਰਾ ਪ੍ਰਭੁ ਹੈ ਗੁਣ ਕਾ ਦਾਤਾ ਅਵਗਣ ਸਬਦਿ ਜਲਾਏ ॥
ਜਿਨ ਮਨਿ ਵਸਿਆ ਸੇ ਜਨ ਸੋਹੇ ਹਿਰਦੈ ਨਾਮੁ ਵਸਾਏ ॥੩॥
ਘਰੁ ਦਰੁ ਮਹਲੁ ਸਤਿਗੁਰੂ ਦਿਖਾਇਆ ਰੰਗ ਸਿਉ ਰਲੀਆ ਮਾਣੈ ॥
ਜੋ ਕਿਛੁ ਕਹੈ ਸੁ ਭਲਾ ਕਰਿ ਮਾਨੈ ਨਾਨਕ ਨਾਮੁ ਵਖਾਣੈ ॥੪॥੬॥੧੬॥

ਭੈਰਉ ਮਹਲਾ ੩ ॥
ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ ॥
ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥੧॥
ਮਨ ਮੇਰੇ ਰਾਮ ਨਾਮੁ ਆਧਾਰੁ ॥
ਗੁਰ ਪਰਸਾਦਿ ਪਰਮ ਪਦੁ ਪਾਇਆ ਸਭ ਇਛ ਪੁਜਾਵਣਹਾਰੁ ॥੧॥ ਰਹਾਉ ॥
ਸਭ ਮਹਿ ਏਕੋ ਰਵਿ ਰਹਿਆ ਗੁਰ ਬਿਨੁ ਬੂਝ ਨ ਪਾਇ ॥
ਗੁਰਮੁਖਿ ਪ੍ਰਗਟੁ ਹੋਆ ਮੇਰਾ ਹਰਿ ਪ੍ਰਭੁ ਅਨਦਿਨੁ ਹਰਿ ਗੁਣ ਗਾਇ ॥੨॥
ਸੁਖਦਾਤਾ ਹਰਿ ਏਕੁ ਹੈ ਹੋਰ ਥੈ ਸੁਖੁ ਨ ਪਾਹਿ ॥
ਸਤਿਗੁਰੁ ਜਿਨੀ ਨ ਸੇਵਿਆ ਦਾਤਾ ਸੇ ਅੰਤਿ ਗਏ ਪਛੁਤਾਹਿ ॥੩॥
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਫਿਰਿ ਦੁਖੁ ਨ ਲਾਗੈ ਧਾਇ ॥
ਨਾਨਕ ਹਰਿ ਭਗਤਿ ਪਰਾਪਤਿ ਹੋਈ ਜੋਤੀ ਜੋਤਿ ਸਮਾਇ ॥੪॥੭॥੧੭॥

ਭੈਰਉ ਮਹਲਾ ੩ ॥
ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ ॥
ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ ॥੧॥
ਮੇਰੇ ਮਨ ਸਦਾ ਰਹਹੁ ਸਤਿਗੁਰ ਕੀ ਸਰਣਾ ॥
ਹਿਰਦੈ ਹਰਿ ਨਾਮੁ ਮੀਠਾ ਸਦ ਲਾਗਾ ਗੁਰ ਸਬਦੇ ਭਵਜਲੁ ਤਰਣਾ ॥੧॥ ਰਹਾਉ ॥
ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰੁ ॥
ਅੰਤਰਿ ਤਿਸਾ ਭੂਖ ਅਤਿ ਬਹੁਤੀ ਭਉਕਤ ਫਿਰੈ ਦਰ ਬਾਰੁ ॥੨॥

ਭੈਰਉ ਮਹਲਾ ੩

ਜਿਨ੍ਹਾਂ ਨੇ ਕਲਿਯੁਗ ਵਿਚ ਪ੍ਰਭੂ ਨੂੰ ਨਹੀਂ ਪਛਾਣਿਆ, (ਉਹ) ਪ੍ਰੇਤ (ਦੇ ਸਮਾਨ ਹਨ)। ਸਤਿਯੁਗ ਵਿਚ (ਬ੍ਰਹਮ ਸੰਬੰਧੀ) ਵਿਚਾਰ ਕਰਨ ਵਾਲੇ (ਵਿਅਕਤੀ ਮਾਨੋ) ਪਰਮ-ਹੰਸ ਹਨ। ਦੁਆਪਰ ਯੁਗ ਅਤੇ ਤ੍ਰੇਤਾ ਯੁਗ ਵਿਚ (ਜੋ) ਮਨੁੱਖ ਵਸਦੇ ਹਨ, (ਉਨ੍ਹਾਂ ਵਿਚੋਂ ਕਿਸੇ) ਵਿਰਲੇ ਨੇ ਹੀ ਹਉਮੈ ਨੂੰ ਮਾਰਿਆ ਹੁੰਦਾ ਹੈ।੧। ਕਲਿਯੁਗ ਵਿਚ ਰਾਮ-ਨਾਮ (ਦੇ ਸਿਮਰਨ ਨਾਲ) ਵਡਿਆਈ ਮਿਲਦੀ ਹੈ। ਗੁਰਮੁਖ (ਸਾਧਕ) ਨੇ ਸਾਰਿਆਂ ਯੁਗਾਂ ਵਿਚ ਇਕੋ (ਪ੍ਰਭੂ ਨੂੰ ਵਿਆਪਕ) ਜਾਣਿਆ ਹੈ (ਅਤੇ ਇਹ ਵੀ ਸਮਝਿਆ ਹੈ ਕਿ) ਨਾਮ ਤੋਂ ਬਿਨਾ ਮੁਕਤੀ ਪ੍ਰਾਪਤ ਨਹੀਂ ਹੁੰਦੀ।੧।ਰਹਾਉ। ਸੱਚਾ ਸਾਧਕ (ਆਪਣੇ) ਹਿਰਦੇ ਵਿਚ ਨਾਮ ਨੂੰ ਪਛਾਣ ਲੈਂਦਾ ਹੈ ਅਤੇ ਗੁਰੂ ਦੁਆਰਾ (ਭਗਤੀ ਨੂੰ) ਮਨ ਵਿਚ ਵਸਾ ਲੈਂਦਾ ਹੈ। (ਉਹ) ਆਪ ਤਰ ਜਾਂਦੇ ਹਨ ਅਤੇ (ਆਪਣੀ) ਸਾਰੀ ਕੁਲ ਨੂੰ ਵੀ ਤਾਰ ਲੈਂਦੇ ਹਨ, ਜਿਨ੍ਹਾਂ ਨੇ ਰਾਮ-ਨਾਮ ਵਿਚ ਲਿਵ ਲਗਾਈ ਹੁੰਦੀ ਹੈ।੨। ਮੇਰਾ ਪ੍ਰਭੂ ਗੁਣਾਂ ਦਾ ਦਾਤਾ ਹੈ, (ਉਹ) ਸ਼ਬਦ (ਵਿਚ ਲਗਾ ਕੇ) ਔਗੁਣਾਂ ਨੂੰ ਸਾੜ ਦਿੰਦਾ ਹੈ। ਜਿਨ੍ਹਾਂ ਸੇਵਕਾਂ ਦੇ ਮਨ ਵਿਚ (ਨਾਮ) ਵਸ ਜਾਂਦਾ ਹੈ, ਉਹ ਸੋਹਣੇ ਲਗਦੇ ਹਨ, (ਕਿਉਂਕਿ ਉਨ੍ਹਾ ਨੇ) ਹਿਰਦੇ ਵਿਚ ਨਾਮ ਨੂੰ ਵਸਾ ਲਿਆ ਹੁੰਦਾ ਹੈ।੩। (ਉਨ੍ਹਾਂ ਨੂੰ) ਸਤਿਗੁਰੂ ਨੇ (ਪ੍ਰਭੂ ਦਾ) ਘਰ ਦਰ ਵਿਖਾ ਦਿੱਤਾ ਹੈ, (ਉਹ) ਪ੍ਰੇਮ-ਪੂਰਵਕ ਆਨੰਦ ਮਾਣਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜੋ ਕੁਝ ਕਹਿੰਦਾ ਹੈ, (ਉਹ) ਭਲਾ ਕਰਕੇ ਮੰਨਦੇ ਹਨ ਅਤੇ ਨਾਮ ਨੂੰ ਉਚਾਰਦੇ ਰਹਿੰਦੇ ਹਨ।੪।੬।੧੬।

ਭੈਰਉ ਮਹਲਾ ੩

(ਹੇ ਜਿਗਿਆਸੂ!) ਮਾਨਸਿਕ ਇੱਛਾ ਨੂੰ ਗੁਰੂ-ਸ਼ਬਦ ਦੇ ਵਿਚਾਰ ਨਾਲ ਮਨ ਵਿਚ ਹੀ ਸਮਾ ਲੈ। (ਜਿਸ ਵਿਅਕਤੀ ਨੂੰ) ਪੂਰੇ ਗੁਰੂ ਤੋਂ ਸੋਝੀ ਮਿਲ ਜਾਂਦੀ ਹੈ, (ਉਹ) ਫਿਰ ਬਾਰ ਬਾਰ ਨਹੀਂ ਮਰਦਾ (ਅਰਥਾਤ ਜਨਮ ਮਰਨ ਵਿਚ ਨਹੀਂ ਆਉਂਦਾ)।੧। ਹੇ ਮੇਰੇ ਮਨ! ਰਾਮ-ਨਾਮ ਨੂੰ (ਆਪਣਾ) ਆਧਾਰ ਬਣਾ। ਗੁਰੂ ਦੀ ਕ੍ਰਿਪਾ ਨਾਲ ਹੀ ਪਰਮ-ਪਦ ਪ੍ਰਾਪਤ ਹੁੰਦਾ ਹੈ। (ਗੁਰੂ) ਸਭ ਇੱਛਾਵਾਂ ਪੂਰੀਆਂ ਕਰਨ ਵਾਲਾ ਹੈ।੧।ਰਹਾਉ। ਸਭ (ਪ੍ਰਾਣੀਆਂ) ਵਿਚ ਇਕੋ (ਪ੍ਰਭੂ) ਵਿਆਪਕ ਹੋ ਰਿਹਾ ਹੈ, (ਪਰ) ਗੁਰੂ ਤੋਂ ਬਿਨਾ ਸਮਝ ਨਹੀਂ ਪੈਂਦੀ। (ਜਿਸ ਦੇ ਹਿਰਦੇ ਵਿਚ) ਗੁਰੂ ਦੁਆਰਾ ਮੇਰਾ ਹਰਿ ਪ੍ਰਭੂ ਪ੍ਰਗਟ ਹੋਇਆ ਹੈ, (ਉਹ) ਹਰ ਰੋਜ਼ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ।੨। ਸੁਖ ਪ੍ਰਦਾਨ ਕਰਨ ਵਾਲਾ ਇਕੋ ਹਰਿ ਹੈ, ਹੋਰੋਂ ਸੁਖ ਪ੍ਰਾਪਤ ਨਹੀਂ ਹੁੰਦਾ। ਜਿਨ੍ਹਾਂ ਨੇ ਸਤਿਗੁਰੂ ਦਾਤੇ ਨੂੰ ਨਹੀਂ ਸੇਵਿਆ, ਉਹ ਅੰਤ ਵਿਚ (ਇਸ ਸੰਸਾਰ ਤੋਂ) ਪਛਤਾਉਂਦੇ ਹੋਏ ਜਾਂਦੇ ਹਨ।੩। (ਜਿਨ੍ਹਾਂ ਨੇ) ਸਤਿਗੁਰੂ ਨੂੰ ਸੇਵਿਆ ਹੈ, (ਉਹ) ਸਦਾ ਸੁਖ ਪਾਉਂਦੇ ਹਨ ਅਤੇ ਫਿਰ (ਉਨ੍ਹਾਂ ਨੂੰ) ਦੁਖ ਭਜ ਕੇ ਨਹੀਂ ਲਗਦਾ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ) ਹਰਿ ਦੀ ਭਗਤੀ ਪ੍ਰਾਪਤ ਹੋ ਜਾਂਦੀ ਹੈ, (ਉਨ੍ਹਾਂ ਦੀ) ਜੀਵ-ਜੋਤਿ ਬ੍ਰਹਮ-ਜੋਤਿ ਵਿਚ ਸਮਾ ਜਾਂਦੀ ਹੈ।੪।੭।੧੭।

ਭੈਰਉ ਮਹਲਾ ੩

ਗੁਰੂ ਤੋਂ ਬਿਨਾ ਜਗਤ ਦੀਵਾਨਾ (ਹੋਇਆ ਫਿਰਦਾ ਹੈ), ਭੁਲਿਆ ਹੋਇਆ ਸੱਟਾਂ ਖਾਂਦਾ ਰਹਿੰਦਾ ਹੈ। (ਉਹ) ਮਰ ਮਰ ਕੇ (ਫਿਰ) ਜਮਦਾ ਹੈ ਅਤੇ ਸਦਾ ਦੁਖ ਪਾਉਂਦਾ ਰਹਿੰਦਾ ਹੈ (ਕਿਉਂਕਿ ਉਸ ਨੇ ਪ੍ਰਭੂ ਦੇ) ਦਰ ਦੀ ਸੋਝੀ ਪ੍ਰਾਪਤ ਨਹੀਂ ਕੀਤੀ ਹੁੰਦੀ।੧। ਹੇ ਮੇਰੇ ਮਨ! ਸਦਾ ਗੁਰੂ ਦੀ ਸ਼ਰਣ ਵਿਚ ਰਹੋ। (ਜਿਸ ਦੇ) ਹਿਰਦੇ ਵਿਚ ਸਦਾ ਹਰਿ ਦਾ ਨਾਮ ਮਿਠਾ ਲਗਦਾ ਹੈ, (ਉਹ) ਗੁਰੂ ਦੇ ਸ਼ਬਦ ਦੁਆਰਾ ਭਵ-ਸਾਗਰ ਤੋਂ ਤਰ ਜਾਂਦਾ ਹੈ।੧।ਰਹਾਉ। (ਜੋ ਵਿਅਕਤੀ) ਭੇਖ (ਧਾਰਣ) ਕਰਦਾ ਹੈ, (ਉਸ ਦਾ) ਚਿਤ ਬਹੁਤ ਡੋਲਦਾ ਹੈ, (ਉਸ ਦੇ) ਹਿਰਦੇ ਵਿਚ ਕਾਮ, ਕ੍ਰੋਧ ਅਤੇ ਹੰਕਾਰ ਹੁੰਦੇ ਹਨ। (ਉਸ ਦੇ) ਅੰਦਰ (ਵਿਸ਼ਿਆਂ ਦੀ) ਤ੍ਰਿਸ਼ਨਾ ਅਤੇ ਭੁਖ ਬਹੁਤ ਰਹਿੰਦੀ ਹੈ, (ਲੋਕਾਂ ਦੇ) ਦੁਆਰਾਂ ਅਗੇ ਭੌਂਕਦਾ

ਗੁਰ ਕੈ ਸਬਦਿ ਮਰਹਿ ਫਿਰਿ ਜੀਵਹਿ ਤਿਨ ਕਉ ਮੁਕਤਿ ਦੁਆਰਿ ॥
ਅੰਤਰਿ ਸਾਂਤਿ ਸਦਾ ਸੁਖੁ ਹੋਵੈ ਹਰਿ ਰਾਖਿਆ ਉਰ ਧਾਰਿ ॥੩॥
ਜਿਉ ਤਿਸੁ ਭਾਵੈ ਤਿਵੈ ਚਲਾਵੈ ਕਰਣਾ ਕਿਛੂ ਨ ਜਾਈ ॥
ਨਾਨਕ ਗੁਰਮੁਖਿ ਸਬਦੁ ਸਮ੍ਾਲੇ ਰਾਮ ਨਾਮਿ ਵਡਿਆਈ ॥੪॥੮॥੧੮॥

ਭੈਰਉ ਮਹਲਾ ੩ ॥
ਹਉਮੈ ਮਾਇਆ ਮੋਹਿ ਖੁਆਇਆ ਦੁਖੁ ਖਟੇ ਦੁਖ ਖਾਇ ॥
ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ ॥੧॥
ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ ॥
ਰਾਮ ਨਾਮੁ ਸੁਪਨੈ ਨਹੀ ਚੇਤਿਆ ਹਰਿ ਸਿਉ ਕਦੇ ਨ ਲਾਗੈ ਪਿਆਰੁ ॥੧॥ ਰਹਾਉ॥
ਪਸੂਆ ਕਰਮ ਕਰੈ ਨਹੀ ਬੂਝੈ ਕੂੜੁ ਕਮਾਵੈ ਕੂੜੋ ਹੋਇ ॥
ਸਤਿਗੁਰੁ ਮਿਲੈ ਤ ਉਲਟੀ ਹੋਵੈ ਖੋਜਿ ਲਹੈ ਜਨੁ ਕੋਇ ॥੨॥
ਹਰਿ ਹਰਿ ਨਾਮੁ ਰਿਦੈ ਸਦ ਵਸਿਆ ਪਾਇਆ ਗੁਣੀ ਨਿਧਾਨੁ ॥
ਗੁਰ ਪਰਸਾਦੀ ਪੂਰਾ ਪਾਇਆ ਚੂਕਾ ਮਨ ਅਭਿਮਾਨੁ ॥੩॥
ਆਪੇ ਕਰਤਾ ਕਰੇ ਕਰਾਏ ਆਪੇ ਮਾਰਗਿ ਪਾਏ ॥
ਆਪੇ ਗੁਰਮੁਖਿ ਦੇ ਵਡਿਆਈ ਨਾਨਕ ਨਾਮਿ ਸਮਾਏ ॥੪॥੯॥੧੯॥

ਭੈਰਉ ਮਹਲਾ ੩ ॥
ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ॥ ਦੂਜੈ ਭਾਇ ਫਾਥੇ ਜਮ ਜਾਲਾ ॥
ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ॥ ਹਰਿ ਸੁਖਦਾਤਾ ਮੇਰੈ ਨਾਲਾ ॥੧॥
ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ॥ ਸਾਸਨਾ ਤੇ ਬਾਲਕੁ ਗਮੁ ਨ ਕਰੈ ॥੧॥ ਰਹਾਉ ॥
ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ॥ ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥
ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥
ਸੰਡਾ ਮਰਕਾ ਸਭਿ ਜਾਇ ਪੁਕਾਰੇ॥ ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥
ਦੁਸਟ ਸਭਾ ਮਹਿ ਮੰਤ੍ਰੁ ਪਕਾਇਆ॥ ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥੩॥
ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ॥ ਹਰਿ ਤੇਰਾ ਕਹਾ ਤੁਝੁ ਲਏ ਉਬਾਰਿ॥
ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥
ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥੪॥

ਫਿਰਦਾ ਹੈ।੨। (ਜੋ) ਗੁਰੂ ਦੇ ਸ਼ਬਦ ਦੁਆਰਾ ਮਰਦੇ ਹਨ, (ਉਹ) ਫਿਰ (ਆਤਮਿਕ ਤੌਰ 'ਤੇ) ਜੀਉਂਦੇ ਹਨ, ਉਨ੍ਹਾਂ ਨੂੰ (ਈਸ਼ਵਰੀ) ਦੁਆਰ ਉਤੇ ਮੁਕਤੀ ਪ੍ਰਾਪਤ ਹੁੰਦੀ ਹੈ। (ਉਨ੍ਹਾਂ ਦੇ) ਹਿਰਦੇ ਵਿਚ ਸਦਾ ਸੁਖ ਅਤੇ ਸ਼ਾਂਤੀ ਹੁੰਦੀ ਹੈ, (ਕਿਉਂਕਿ ਉਨ੍ਹਾਂ ਨੇ) ਪ੍ਰਭੂ ਨੂੰ ਹਿਰਦੇ ਵਿਚ ਟਿਕਾਇਆ ਹੁੰਦਾ ਹੈ।੩। ਜਿਵੇਂ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਤਿਵੇਂ ਚਲਾਉਂਦਾ ਹੈ, (ਕਿਸੇ ਦੇ) ਕੀਤਿਆਂ ਕੁਝ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਗੁਰੂ ਦੇ ਸ਼ਬਦ ਨੂੰ (ਹਿਰਦੇ ਵਿਚ) ਸੰਭਾਲਦਾ ਹੈ, (ਉਸ ਨੂੰ) ਰਾਮ-ਨਾਮ (ਦੇ ਸਿਮਰਨ ਨਾਲ) ਵਡਿਆਈ ਮਿਲਦੀ ਹੈ।੪।੮।੧੮।

**ਭੈਰਉ ਮਹਲਾ ੩**

(ਜੋ ਵਿਅਕਤੀ) ਹਉਮੈ ਕਰਕੇ ਮਾਇਆ ਦੇ ਮੋਹ ਵਿਚ (ਵਾਸਤਵਿਕ ਧੁਰੇ ਤੋਂ) ਖੁੰਝਿਆ ਹੋਇਆ ਹੈ, (ਉਹ) ਦੁਖ ਖਟਦਾ ਹੈ ਅਤੇ ਦੁਖ ਹੀ ਖਾਂਦਾ ਹੈ। (ਉਸ ਦੇ) ਹਿਰਦੇ ਵਿਚ ਲੋਭ ਦੇ ਹਲਕਾਉ ਦਾ ਬਹੁਤ ਦੁਖ ਹੁੰਦਾ ਹੈ ਅਤੇ ਵਿਵੇਕ ਤੋਂ ਬਿਨਾ ਭਰਮਿਆ ਫਿਰਦਾ ਹੈ।੧। ਮਨਮੁਖ ਦਾ ਸੰਸਾਰ ਵਿਚ ਜੀਉਣ ਧਿੱਕਾਰਨ ਯੋਗ ਹੈ। (ਕਿਉਂਕਿ ਉਹ) ਰਾਮ-ਨਾਮ ਨੂੰ ਸੁਪਨੇ ਵਿਚ ਵੀ ਚੇਤੇ ਨਹੀਂ ਕਰਦਾ (ਅਤੇ ਉਸ ਦਾ) ਹਰਿ ਨਾਲ ਕਦੇ ਪਿਆਰ ਨਹੀਂ ਲਗਦਾ।੧।ਰਹਾਉ। (ਉਹ) ਪਸ਼ੂਆਂ ਵਾਲੇ ਕੰਮ ਕਰਦਾ ਹੈ, (ਪਰ ਵਾਸਤਵਿਕਤ ਨੂੰ) ਨਹੀਂ ਸਮਝਦਾ। (ਉਹ) ਕੂੜ ਕਮਾਉਂਦਾ ਹੈ (ਅਤੇ ਉਸ ਦਾ ਫਲ ਵੀ) ਕੂੜਾ ਹੀ ਹੁੰਦਾ ਹੈ। (ਜੋ ਸਾਧਕ) ਸਤਿਗੁਰੂ ਨੂੰ ਮਿਲ ਪੈਂਦਾ ਹੈ ਤਾਂ (ਉਸ ਦੀ ਬਿਰਤੀ) ਉਲਟ ਜਾਂਦੀ ਹੈ, ਕੋਈ ਵਿਰਲਾ ਸੇਵਕ ਹੀ (ਪ੍ਰਭੂ ਨੂੰ) ਖੋਜ ਲੈਂਦਾ ਹੈ।੨। (ਉਸ ਦੇ) ਹਿਰਦੇ ਵਿਚ ਸਦਾ ਹਰਿ ਦਾ ਨਾਮ ਵਸਿਆ ਰਹਿੰਦਾ ਹੈ ਅਤੇ (ਉਸ ਨੇ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ ਨੂੰ) ਪ੍ਰਾਪਤ ਕਰ ਲਿਆ ਹੁੰਦਾ ਹੈ। (ਜਿਸ ਦੇ) ਮਨ ਤੋਂ ਹੰਕਾਰ ਖ਼ਤਮ ਹੋ ਜਾਂਦਾ ਹੈ, (ਉਹ) ਗੁਰੂ ਦੀ ਕ੍ਰਿਪਾ ਨਾਲ ਪੂਰਣ (ਪ੍ਰਭੂ) ਨੂੰ ਪ੍ਰਾਪਤ ਕਰ ਲੈਂਦਾ ਹੈ।੩। ਪ੍ਰਭੂ ਆਪ ਹੀ (ਸਭ ਕੁਝ) ਕਰਦਾ ਕਰਾਉਂਦਾ ਹੈ ਅਤੇ ਆਪ ਹੀ (ਜੀਵਾਂ ਨੂੰ ਜੀਵਨ-)ਮਾਰਗ ਉਪਰ ਪਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੀਵ ਨੂੰ ਪ੍ਰਭੂ) ਆਪ ਹੀ ਗੁਰੂ ਦੁਆਰਾ ਵਡਿਆਈ ਬਖ਼ਸ਼ਦਾ ਹੈ (ਅਤੇ ਆਪ ਹੀ ਉਸ ਨੂੰ) ਨਾਮ ਵਿਚ ਲੀਨ ਕਰ ਲੈਂਦਾ ਹੈ।੪।੯।੧੯।

**ਭੈਰਉ ਮਹਲਾ ੩**

(ਹੇ ਪਾਂਧੇ!) ਮੇਰੀ ਪਟੀ/ਤਖ਼ਤੀ ਉਪਰ ਹਰਿ ਗੋਬਿੰਦ ਗੋਪਾਲ ਲਿਖ ਦਿਓ। ਦ੍ਵੈਤ-ਭਾਵ ਕਾਰਣ ਜਮ ਦੇ ਜਾਲ ਵਿਚ ਫਸ ਜਾਈਦਾ ਹੈ। ਸਤਿਗੁਰੂ ਮੇਰੀ ਪਾਲਨਾ ਕਰਦਾ ਹੈ। ਸੁਖਾਂ ਦਾ ਦਾਤਾ ਹਰਿ ਮੇਰੇ ਨਾਲ ਹੈ।੧। ਗੁਰੂ ਦੇ ਉਪਦੇਸ਼ ਕਰਕੇ ਪ੍ਰਹਿਲਾਦ ਹਰਿ ਦਾ ਨਾਮ ਉਚਦਰਾ ਹੈ। ਬਾਲਕ (ਪ੍ਰਹਿਲਾਦ) ਦੰਡ (*ਸਾਸਨਾ*) ਦਾ ਗ਼ਮ ਨਹੀਂ ਕਰਦਾ।੧।ਰਹਾਉ। ਮਾਤਾ ਉਪਦੇਸ਼ ਕਰਦੀ ਹੈ—ਹੇ ਪਿਆਰੇ ਪੁੱਤਰ ਪ੍ਰਹਿਲਾਦ! ਰਾਮ-ਨਾਮ (ਜਪਣਾ) ਛਡ ਦਿਓ ਅਤੇ ਜਿੰਦ ਨੂੰ ਬਚਾ ਲਵੋ। (ਉਤਰ ਵਿਚ) ਪ੍ਰਹਿਲਾਦ ਕਹਿੰਦਾ ਹੈ—ਹੇ ਮੇਰੀ ਮਾਤਾ! ਸੁਣੋ! (ਮੈਂ) ਰਾਮ-ਨਾਮ ਨੂੰ ਨਹੀਂ ਛਡਦਾ (ਕਿਉਂਕਿ) ਗੁਰੂ ਨੇ (ਮੈਨੂੰ) ਸਮਝਾ ਦਿੱਤਾ ਹੈ।੨। ਸੰਡ ਅਤੇ ਅਮਰਕ (ਨਾਂ ਦੇ ਪਾਂਧਿਆਂ) ਅਤੇ ਹੋਰ ਸਾਰਿਆਂ ਨੇ (ਰਾਜੇ ਅਗੇ) ਜਾ ਕੇ ਪੁਕਾਰ ਕੀਤੀ ਕਿ ਪ੍ਰਹਿਲਾਦ ਤਾਂ ਆਪ ਵਿਗੜਿਆ ਹੋਇਆ ਸੀ, (ਪਰ ਹੁਣ ਉਸ ਨੇ) ਸਾਰੇ ਪੜ੍ਹਨ ਵਾਲੇ ਬੱਚੇ ਵਿਗਾੜ ਦਿੱਤੇ ਹਨ। ਦੁਸ਼ਟ (ਹਰਨਾਖ਼ਸ਼) ਦੀ ਸਭਾ ਵਿਚ ਸਲਾਹ ਕੀਤੀ ਗਈ (ਕਿ ਪ੍ਰਹਿਲਾਦ ਨੂੰ ਮਾਰ ਦਿੱਤਾ ਜਾਏ। ਪਰ) ਪ੍ਰਹਿਲਾਦ ਦਾ ਰਾਖਾ ਪ੍ਰਭੂ ਆਪ ਬਣ ਗਿਆ।੩। (ਹਰਨਾਖਸ਼) ਬਹੁਤ ਹੰਕਾਰ ਨਾਲ ਹੱਥ ਵਿਚ ਤਲਵਾਰ ਲੈ ਕੇ (ਪ੍ਰਹਿਲਾਦ ਵਲ) ਦੌੜਿਆ (ਅਤੇ ਪੁਕਾਰਿਆ ਕਿ) ਤੇਰਾ ਹਰਿ ਕਿਥੇ ਹੈ? (ਹੁਣ) ਤੈਨੂੰ ਬਚਾ ਲਵੇ। ਛਿਣ ਭਰ ਵਿਚ (ਪ੍ਰਭੂ ਨਰਸਿੰਘ ਦੇ) ਭਿਆਨਕ ਰੂਪ ਵਿਚ ਥੰਮ ਨੂੰ ਪਾੜ ਕੇ ਪ੍ਰਗਟ ਹੋਇਆ। (ਉਸ ਨੇ) ਹਰਨਾਖਸ਼ ਨੂੰ ਨਹੁੰਆਂ ਨਾਲ ਚੀਰ ਦਿੱਤਾ ਅਤੇ (ਆਪਣੇ ਭਗਤ) ਪ੍ਰਹਿਲਾਦ ਨੂੰ ਬਚਾ ਲਿਆ।੪। ਸੰਤ ਜਨਾਂ ਦੇ ਹਰਿ

ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ॥
ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥ ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥੫॥੧੦॥੨੦॥

ਭੈਰਉ ਮਹਲਾ ੩ ॥
ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ॥
ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ ॥੧॥
ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥
ਦੈਤ ਪੁਤ੍ਰੁ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ॥੧॥ਰਹਾਉ॥
ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ ॥
ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥੨॥
ਮੂਰਖ ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ ॥
ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ ਚਿੜਾਇਆ ॥੩॥
ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ ॥
ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ ਕਾਲੁ ਨੇੜਾ ਆਇਆ ॥੪॥
ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ ॥
ਨਾਨਕ ਹਰਣਾਖਸੁ ਨਖੀ ਬਿਦਾਰਿਆ ਅੰਧੈ ਦਰ ਕੀ ਖਬਰਿ ਨ ਪਾਈ ॥੫॥੧੧॥੨੧॥

ਰਾਗੁ ਭੈਰਉ ਮਹਲਾ ੪ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ ॥
ਗੁਰ ਸਬਦੀ ਹਰਿ ਭਜੁ ਸੁਰਤਿ ਸਮਾਇਣੁ ॥੧॥
ਮੇਰੇ ਮਨ ਹਰਿ ਭਜੁ ਨਾਮੁ ਨਰਾਇਣੁ ॥
ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਭਵਜਲੁ ਹਰਿ ਨਾਮਿ ਤਰਾਇਣੁ ॥੧॥ਰਹਾਉ ॥
ਸੰਗਤਿ ਸਾਧ ਮੇਲਿ ਹਰਿ ਗਾਇਣੁ ॥ ਗੁਰਮਤੀ ਲੇ ਰਾਮ ਰਸਾਇਣੁ ॥੨॥
ਗੁਰ ਸਾਧੂ ਅੰਮ੍ਰਿਤ ਗਿਆਨ ਸਰਿ ਨਾਇਣੁ ॥ ਸਭਿ ਕਿਲਵਿਖ ਪਾਪ ਗਏ ਗਾਵਾਇਣੁ ॥੩॥
ਤੂ ਆਪੇ ਕਰਤਾ ਸ੍ਰਿਸਟਿ ਧਰਾਇਣੁ ॥ ਜਨੁ ਨਾਨਕੁ ਮੇਲਿ ਤੇਰਾ ਦਾਸ ਦਸਾਇਣੁ ॥੪॥੧॥

ਭੈਰਉ ਮਹਲਾ ੪ ॥
ਬੋਲਿ ਹਰਿ ਨਾਮੁ ਸਫਲ ਸਾ ਘਰੀ ॥ ਗੁਰ ਉਪਦੇਸਿ ਸਭਿ ਦੁਖ ਪਰਹਰੀ ॥੧॥
ਮੇਰੇ ਮਨ ਹਰਿ ਭਜੁ ਨਾਮੁ ਨਰਹਰੀ ॥
ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤਸੰਗਤਿ ਸੰਗਿ ਸਿੰਧੁ ਭਉ ਤਰੀ ॥੧॥ ਰਹਾਉ ॥

(ਆਪ) ਕੰਮ ਸਵਾਰਦਾ ਹੈ। ਪ੍ਰਹਿਲਾਦ ਸੇਵਕ ਦੇ ਇੱਕੀ ਕੁਲਾਂ ਤਾਰ ਦਿੱਤੀਆਂ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਆਪਣੇ ਸੇਵਕਾਂ ਨੂੰ) ਗੁਰੂ ਦੇ ਸ਼ਬਦ ਨਾਲ ਜੋੜ ਕੇ (ਉਨ੍ਹਾਂ ਦੇ ਅੰਦਰੋਂ) ਹਉਮੈ ਦੀ ਜ਼ਹਿਰ ਖ਼ਤਮ ਕਰ ਦਿੰਦਾ ਹੈ ਅਤੇ ਹਰਿ-ਨਾਮ (ਦਾ ਸਿਮਰਨ ਕਰਾ ਕੇ) ਸੰਤਾਂ ਨੂੰ (ਭਵ-ਸਾਗਰੋਂ) ਪਾਰ ਲੰਘਾ ਦਿੰਦਾ ਹੈ।੫।੧੦।੨੦।

**ਭੈਰਉ ਮਹਲਾ ੩**

(ਪ੍ਰਭੂ) ਆਪ ਹੀ ਸੰਤ ਜਨਾਂ ਪਿਛੇ ਦੈਂਤ ਲਗਾ ਦਿੰਦਾ ਹੈ ਅਤੇ ਉਹ ਆਪ ਹੀ (ਉਨ੍ਹਾਂ ਦਾ) ਰਾਖਾ ਬਣਦਾ ਹੈ। ਜੋ ਤੇਰੀ ਸਦਾ ਸ਼ਰਣ ਵਿਚ ਰਹਿੰਦੇ ਹਨ, ਉਨ੍ਹਾਂ ਦੇ ਮਨ ਵਿਚ ਦੁਖ ਨਹੀਂ ਹੁੰਦਾ।੧। (ਪ੍ਰਭੂ ਆਪਣੇ) ਭਗਤਾਂ ਦੀ ਪੈਜ ਹਰ ਇਕ ਯੁਗ ਵਿਚ ਰਖਦਾ ਆਇਆ ਹੈ। (ਹਰਨਾਖਸ਼) ਦੈਂਤ ਦਾ ਪੁੱਤਰ ਪ੍ਰਹਿਲਾਦ ਗਾਇਤ੍ਰੀ (ਪਾਠ), ਤਰਪਣ (ਪਿਤਰਾਂ ਲਈ ਜਲ ਅਰਪਣ ਦਾ ਕਰਮ) ਆਦਿ ਕੁਝ ਨਹੀਂ ਸੀ ਜਾਣਦਾ, (ਪ੍ਰਭੂ ਨੇ ਉਸ ਨੂੰ) ਸ਼ਬਦ ਨਾਲ ਮੇਲ ਕੇ (ਆਪਣੇ ਨਾਲ) ਮਿਲਾ ਲਿਆ।੧।ਰਹਾਉ। (ਜੋ ਸਾਧਕ) ਹਰ ਰੋਜ਼ ਦਿਨ ਰਾਤ ਭਗਤੀ ਕਰਦੇ ਹਨ, (ਪ੍ਰਭੂ ਨੇ ਉਨ੍ਹਾਂ ਦੀ) ਦੁਬਿਧਾ ਸ਼ਬਦ ਰਾਹੀਂ ਖ਼ਤਮ ਕਰ ਦਿੱਤੀ ਹੈ। ਜੋ ਸੱਚੇ (ਪ੍ਰਭੂ ਦੇ ਪ੍ਰੇਮ ਵਿਚ) ਰੰਗੇ ਹੋਏ ਹਨ, (ਉਹ) ਸਦਾ ਨਿਰਮਲ ਹਨ, (ਉਨ੍ਹਾਂ ਦੇ) ਮਨ ਵਿਚ ਉਹ ਸੱਚਾ ਪ੍ਰਭੂ ਵਸਿਆ ਹੁੰਦਾ ਹੈ।੨। ਮੂਰਖ (ਵਿਅਕਤੀ ਨਿਰੀ) ਦੁਬਿਧਾ (ਦਾ ਪਾਠ) ਪੜ੍ਹਦੇ ਹਨ, ਵਾਸਤਵਿਕਤਾ ਨੂੰ ਨਹੀਂ ਪਛਾਣਦੇ ਅਤੇ ਵਿਅਰਥ ਵਿਚ ਆਪਣਾ ਜਨਮ ਗਵਾ ਲੈਂਦੇ ਹਨ। (ਜੋ ਪਾਂਧੇ) ਸੰਤ-ਜਨਾਂ ਦੀ ਨਿੰਦਿਆ ਕਰਦੇ ਸਨ, (ਉਨ੍ਹਾਂ ਨੇ ਹੀ) ਦੁਸ਼ਟ ਦੈਂਤ (ਹਰਨਾਖਸ਼) ਨੂੰ ਚਿੜ੍ਹਾ ਦਿੱਤਾ।੩। ਪ੍ਰਹਿਲਾਦ ਦੁਬਿਧਾ (ਦਾ ਪਾਠ) ਨਹੀਂ ਪੜ੍ਹਦਾ, ਹਰਿ-ਨਾਮ (ਦਾ ਸਿਮਰਨ) ਨਹੀਂ ਛਡਦਾ ਅਤੇ ਕਿਸੇ ਦੇ ਡਰਾਇਆਂ ਡਰਦਾ ਵੀ ਨਹੀਂ। ਸੰਤ-ਜਨਾਂ ਦਾ ਪ੍ਰਭੂ (ਆਪ) ਰਖਿਅਕ ਹੈ, ਦੈਂਤ (ਹਰਨਾਖਸ਼) ਦੀ ਮੌਤ ਨੇੜੇ ਆ ਗਈ ਸੀ।੪। (ਪ੍ਰਭੂ) ਆਪਣੇ ਭਗਤਾਂ ਦੀ ਪੈਜ ਆਪ ਹੀ ਰਖਦਾ ਹੈ ਅਤੇ ਭਗਤਾਂ ਨੂੰ ਵਡਿਆਈ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਹਰਨਾਖਸ਼ ਨੂੰ ਨਹੁੰਆਂ ਨਾਲ ਚੀਰ ਦਿੱਤਾ, (ਉਹ) ਮੂਰਖ (ਦੈਂਤ) ਪ੍ਰਭੂ ਦੇ ਦਰ ਦੇ ਭੇਦ ਨੂੰ ਨ ਸਮਝ ਸਕਿਆ।੫।੧੧।੨੧।

**ਰਾਗੁ ਭੈਰਉ ਮਹਲਾ ੪ ਚਉਪਦੇ ਘਰੁ ੧**

(ਹੇ ਮਨ!) ਪ੍ਰਭੂ ਕ੍ਰਿਪਾ ਕਰਕੇ ਸੰਤ-ਜਨਾਂ ਦੇ ਚਰਣਾਂ ਨਾਲ ਜੋੜਨ ਵਾਲਾ ਹੈ। (ਇਸ ਲਈ ਆਪਣੀ) ਸੁਰਤਿ ਨੂੰ ਹਰਿ ਵਿਚ ਸਮਾ ਕੇ ਗੁਰੂ ਦੇ ਸ਼ਬਦ ਦੁਆਰਾ ਉਸ ਦਾ ਭਜਨ ਕਰ।੧। ਹੇ ਮੇਰੇ ਮਨ! ਹਰਿ ਨਾਰਾਇਣ ਦਾ ਨਾਮ ਸਿਮਰ। ਸੁਖਾਂ ਦਾ ਦਾਤਾ ਹਰਿ (ਜਿਸ) ਉਪਰ ਕ੍ਰਿਪਾ ਕਰਦਾ ਹੈ, (ਉਸ ਨੂੰ) ਗੁਰੂ ਦੁਆਰਾ ਹਰਿ-ਨਾਮ (ਦਾ ਸਿਮਰਨ ਕਰਾ ਕੇ) ਭਵ-ਸਾਗਰ ਵਿਚੋਂ ਪਾਰ ਲੰਘਾ ਦਿੰਦਾ ਹੈ।੧।ਰਹਾਉ। (ਹੇ ਮਨ! ਤੂੰ) ਸਾਧ-ਸੰਗਤ ਦੇ ਮੇਲ ਨਾਲ ਹਰਿ (ਦੇ ਜਸ ਦਾ) ਗਾਇਨ ਕਰ ਅਤੇ ਗੁਰੂ ਦੀ ਮਤਿ ਦੁਆਰਾ ਰਸਾਂ ਦੇ ਘਰ ਰਾਮ (ਦੇ ਨਾਮ ਦਾ ਸਿਮਰਨ ਕਰ)।੨। (ਤੂੰ) ਸਾਧੂ/ਗੁਰੂ ਦੇ ਗਿਆਨ ਅੰਮ੍ਰਿਤ ਦੇ ਸਰੋਵਰ ਵਿਚ ਇਸ਼ਨਾਨ ਕਰ। (ਇਸ ਨਾਲ) ਸਾਰੇ ਪਾਪ (*ਕਿਲਵਿਖ*) ਅਤੇ ਦੋਸ਼ ਦੂਰ ਹੋ ਜਾਂਦੇ ਹਨ।੩। (ਹੇ ਪ੍ਰਭੂ!) ਤੂੰ ਆਪ ਹੀ ਸ੍ਰਿਸ਼ਟੀ ਦਾ ਕਰਤਾ ਅਤੇ ਧਾਰਣ ਕਰਨ ਵਾਲਾ ਹੈਂ। ਦਾਸ ਨਾਨਕ (ਦਾ ਕਥਨ ਹੈ ਕਿ ਮੈਨੂੰ ਆਪਣੇ ਨਾਲ) ਮਿਲਾ ਲੈ, (ਮੈਂ ਤੇਰੇ) ਦਾਸਾਂ ਦਾ ਦਾਸ ਹਾਂ।੪।੧।

**ਭੈਰਉ ਮਹਲਾ ੪**

(ਹੇ ਮਨ!) ਹਰਿ ਦਾ ਨਾਮ ਜਪ। ਉਹ ਘੜੀ ਸਫਲ ਹੈ (ਜਿਸ ਵਿਚ ਨਾਮ ਜਪਿਆ ਜਾਂਦਾ ਹੈ)। ਗੁਰੂ ਦੇ ਉਪਦੇਸ਼ ਦੁਆਰਾ ਸਾਰਿਆਂ ਦੁਖਾਂ ਨੂੰ ਦੂਰ ਕਰ ਲੈ।੧। ਹੇ ਮੇਰੇ ਮਨ! ਹਰਿ ਪ੍ਰਭੂ (*ਨਰਹਰੀ*) ਦੇ ਨਾਮ ਦਾ ਸਿਮਰਨ ਕਰ। (ਪ੍ਰਭੂ ਜਿਸ ਨੂੰ) ਕ੍ਰਿਪਾ-ਪੂਰਵਕ ਪੂਰੇ ਗੁਰੂ ਨਾਲ ਮਿਲਾਉਂਦਾ

ਜਗਜੀਵਨੁ ਧਿਆਇ ਮਨਿ ਹਰਿ ਸਿਮਰੀ ॥ ਕੋਟ ਕੋਟੰਤਰ ਤੇਰੇ ਪਾਪ ਪਰਹਰੀ ॥੨॥
ਸਤਸੰਗਤਿ ਸਾਧ ਧੂਰਿ ਮੁਖਿ ਪਰੀ ॥ ਇਸਨਾਨੁ ਕੀਓ ਅਠਸਠਿ ਸੁਰਸਰੀ ॥੩॥
ਹਮ ਮੂਰਖ ਕਉ ਹਰਿ ਕਿਰਪਾ ਕਰੀ ॥ ਜਨੁ ਨਾਨਕੁ ਤਾਰਿਓ ਤਾਰਣ ਹਰੀ ॥੪॥੨॥

ਭੈਰਉ ਮਹਲਾ ੪ ॥
ਸੁਕ੍ਰਿਤੁ ਕਰਣੀ ਸਾਰੁ ਜਪਮਾਲੀ ॥ ਹਿਰਦੈ ਫੇਰਿ ਚਲੈ ਤੁਧੁ ਨਾਲੀ ॥੧॥
ਹਰਿ ਹਰਿ ਨਾਮੁ ਜਪਹੁ ਬਨਵਾਲੀ ॥
ਕਰਿ ਕਿਰਪਾ ਮੇਲਹੁ ਸਤਸੰਗਤਿ ਤੂਟਿ ਗਈ ਮਾਇਆ ਜਮ ਜਾਲੀ ॥੧॥ ਰਹਾਉ ॥
ਗੁਰਮੁਖਿ ਸੇਵਾ ਘਾਲਿ ਜਿਨਿ ਘਾਲੀ ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥੨॥
ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ ॥ ਵਿਚਿ ਕਾਇਆ ਨਗਰ ਲਧਾ ਹਰਿ ਭਾਲੀ॥੩॥
ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ ॥ ਜਨ ਨਾਨਕ ਤਾਰਹੁ ਨਦਰਿ ਨਿਹਾਲੀ ॥੪॥੩॥

ਭੈਰਉ ਮਹਲਾ ੪ ॥
ਸਭਿ ਘਟ ਤੇਰੇ ਤੂ ਸਭਨਾ ਮਾਹਿ ॥ ਤੁਝ ਤੇ ਬਾਹਰਿ ਕੋਈ ਨਾਹਿ ॥੧॥
ਹਰਿ ਸੁਖਦਾਤਾ ਮੇਰੇ ਮਨ ਜਾਪੁ॥ਹਉ ਤੁਧੁ ਸਾਲਾਹੀ ਤੂ ਮੇਰਾ ਹਰਿ ਪ੍ਰਭੁ ਬਾਪੁ ॥੧॥ਰਹਾਉ॥
ਜਹ ਜਹ ਦੇਖਾ ਤਹ ਹਰਿ ਪ੍ਰਭੁ ਸੋਇ ॥ ਸਭ ਤੇਰੈ ਵਸਿ ਦੂਜਾ ਅਵਰੁ ਨ ਕੋਇ ॥੨॥
ਜਿਸ ਕਉ ਤੁਮ ਹਰਿ ਰਾਖਿਆ ਭਾਵੈ ॥ ਤਿਸ ਕੈ ਨੇੜੈ ਕੋਇ ਨ ਜਾਵੈ ॥੩॥
ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ॥ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ॥੪॥੪॥

ਭੈਰਉ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥
ਮਸਤਕਿ ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਾਰਿ ॥੧॥
ਮਧੁਸੂਦਨੁ ਜਪੀਐ ਉਰ ਧਾਰਿ ॥
ਦੇਹੀ ਨਗਰਿ ਤਸਕਰ ਪੰਚ ਧਾਤੂ ਗੁਰ ਸਬਦੀ ਹਰਿ ਕਾਢੇ ਮਾਰਿ ॥੧॥ ਰਹਾਉ ॥
ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ ਕੀਆ ਕਰਤਾਰਿ ॥੨॥
ਮਤਾ ਮਸੂਰਤਿ ਤਾਂ ਕਿਛੁ ਕੀਜੈ ਜੇ ਕਿਛੁ ਹੋਵੈ ਹਰਿ ਬਾਹਰਿ ॥
ਜੋ ਕਿਛੁ ਕਰੈ ਸੋਈ ਭਲ ਹੋਸੀ ਹਰਿ ਧਿਆਵਹੁ ਅਨਦਿਨੁ ਨਾਮੁ ਮੁਰਾਰਿ ॥੩॥
ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ ॥
ਨਾਨਕ ਸੋ ਪ੍ਰਭੁ ਸਦਾ ਧਿਆਈਐ ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ ॥੪॥੧॥੫॥

ਹੈ, (ਉਹ) ਸਤਿਸੰਗਤ ਨਾਲ ਮਿਲ ਕੇ ਭਵ-ਸਾਗਰ ਨੂੰ ਤਰ ਜਾਂਦਾ ਹੈ।੧।ਰਹਾਉ। (ਹੇ ਜਿਗਿਆਸੂ!) ਜਗਤ ਦੇ ਜੀਵਨ (ਰੂਪ ਪ੍ਰਭੂ ਨੂੰ) ਆਰਾਧ ਅਤੇ ਮਨ ਵਿਚ ਹਰਿ ਦਾ ਸਿਮਰਨ ਕਰ। (ਨਾਮ ਦਾ ਸਿਮਰਨ) ਤੇਰੇ ਕਰੋੜਾਂ ਪਾਪ ਨਸ਼ਟ ਕਰ ਦਿੰਦਾ ਹੈ।੨। ਜਿਸ (ਸਾਧਕ) ਦੇ ਮੁਖ ਉਪਰ ਸਤਿਸੰਗ ਵਿਚ ਸਾਧੂ ਦੀ (ਚਰਣ-)ਧੂੜ ਪੈ ਜਾਂਦੀ ਹੈ, (ਉਸ ਨੇ ਮਾਨੋ) ਗੰਗਾ (*ਸੁਰਸਰੀ*) ਆਦਿ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੋਵੇ।੩। ਮੈਂ ਮੂਰਖ ਉਪਰ ਹਰਿ ਨੇ ਕ੍ਰਿਪਾ ਕੀਤੀ ਅਤੇ ਦਾਸ ਨਾਨਕ ਨੂੰ ਤਾਰਨ ਦੇ ਸਮਰਥ ਪ੍ਰਭੂ ਨੇ (ਭਵ-ਸਾਗਰੋਂ) ਤਾਰ ਦਿੱਤਾ।੪।੨।

**ਭੈਰਉ ਮਹਲਾ ੪**

(ਹੇ ਭਾਈ!) ਸ੍ਰੇਸ਼ਠ ਕਰਮ-ਆਚਾਰ ਹੀ ਚੰਗੀ ਮਾਲਾ ਹੈ। ਇਸ ਨੂੰ ਹਿਰਦੇ ਵਿਚ ਫੇਰਦਾ ਰਹਿ, ਇਹੀ ਤੇਰੇ ਨਾਲ ਨਿਭੇਗੀ।੧। (ਹਮੇਸ਼ਾ) ਪ੍ਰਭੂ (*ਬਨਵਾਲੀ*) ਦਾ ਹਰਿ-ਨਾਮ ਜਪਦੇ ਰਹੋ। (ਹੇ ਪਰਮਾਤਮਾ!) ਕ੍ਰਿਪਾ ਕਰਕੇ (ਸਾਨੂੰ) ਸਤਿਸੰਗਤ ਵਿਚ ਮਿਲਾਈ ਰਖੋ। (ਇਸ ਨਾਲ) ਮਾਇਆਵੀ ਜਮ-ਜਾਲ ਨਸ਼ਟ ਹੋ ਜਾਂਦਾ ਹੈ।੧।ਰਹਾਉ। ਜਿਸ (ਮਨੁੱਖ) ਨੇ ਗੁਰੂ ਦੁਆਰਾ (ਨਾਮ-ਸਿਮਰਨ ਦੀ) ਘਾਲ ਘਾਲੀ ਹੁੰਦੀ ਹੈ, ਉਸ ਦੀ ਸ਼ਬਦ (-ਸਾਧਨਾ) ਸੱਚੀ ਟਕਸਾਲ ਵਿਚ ਰੂਪ ਨਿਖਾਰਦੀ ਹੈ।੨। ਹਰਿ ਅਗਮ ਅਤੇ ਅਗੋਚਰ ਹੈ, (ਉਸ) ਅਗਮ ਨੂੰ ਗੁਰੂ ਨੇ (ਹਿਰਦੇ ਵਿਚ ਹੀ) ਵਿਖਾ ਦਿੱਤਾ ਹੈ। ਹਰਿ ਨੂੰ ਭਾਲਦੇ ਹੋਇਆਂ ਸ਼ਰੀਰ ਰੂਪ ਨਗਰ ਵਿਚ ਲਭ ਲਿਆ ਹੈ।੩। ਹੇ ਪ੍ਰਭੂ! ਅਸੀਂ (ਤੇਰੇ) ਬਾਲਕ ਹਾਂ, (ਤੂੰ ਸਾਡਾ) ਪ੍ਰਤਿਪਾਲਕ ਪਿਤਾ ਹੈਂ। ਕ੍ਰਿਪਾ ਦ੍ਰਿਸ਼ਟੀ ਕਰਕੇ ਦਾਸ ਨਾਨਕ ਨੂੰ (ਭਵ-ਸਾਗਰ ਤੋਂ) ਤਾਰ ਦਿਓ।੪।੩।

**ਭੈਰਉ ਮਹਲਾ ੪**

(ਹੇ ਪਰਮਾਤਮਾ!) ਸਾਰੇ ਸ਼ਰੀਰ ਤੇਰੇ ਹਨ, ਤੂੰ ਸਭ ਵਿਚ ਵਰਤ ਰਿਹਾ ਹੈਂ। ਤੇਰੇ ਤੋਂ ਬਾਹਰ ਕੋਈ ਵੀ ਨਹੀਂ ਹੈ।੧। ਹੇ ਮੇਰੇ ਮਨ! ਹਰਿ ਸੁਖਾਂ ਦਾ ਦਾਤਾ ਹੈ, (ਉਸ ਨੂੰ) ਜਪ। ਹੇ ਹਰਿ! ਮੈਂ ਤੈਨੂੰ ਸਲਾਹੁੰਦਾ ਹਾਂ, ਤੂੰ ਮੇਰਾ ਪਿਤਾ ਹੈਂ।੧।ਰਹਾਉ। (ਮੈਂ) ਜਿਥੇ ਜਿਥੇ ਵੇਖਦਾ ਹਾਂ, ਉਥੇ ਉਹ ਹਰਿ ਪ੍ਰਭੂ (ਵਿਦਮਾਨ) ਹੈ। (ਹੇ ਪ੍ਰਭੂ!) ਸਭ ਕੁਝ ਤੇਰੇ ਵਸ ਵਿਚ ਹੈ, ਹੋਰ ਕੋਈ ਦੂਜਾ ਨਹੀਂ ਹੈ।੨। ਹੇ ਹਰਿ! ਜਿਸ (ਵਿਅਕਤੀ) ਨੂੰ ਤੂੰ ਰਖਣਾ ਚਾਹੇਂ, ਉਸ ਦੇ ਨੇੜੇ ਕੋਈ ਨਹੀਂ ਜਾਂਦਾ।੩। ਤੂੰ ਜਲ, ਥਲ, ਪੁਲਾੜ ਵਿਚ ਅਤੇ ਸਭ ਥਾਵਾਂ ਵਿਚ ਵਿਆਪਕ ਹੈਂ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਪ੍ਰਾਣੀ! ਤੂੰ) ਪ੍ਰਭੂ ਨੂੰ ਜਪ, (ਜੋ ਸਰਬਤ੍ਰ) ਹਾਜ਼ਰ ਨਾਜ਼ਰ ਹੈ।੪।੪।

**ਭੈਰਉ ਮਹਲਾ ੪ ਘਰੁ ੨**

ਜਿਸ ਦੇ ਹਿਰਦੇ ਵਿਚ ਹਰਿ ਪ੍ਰਭੂ ਦਾ ਨਾਮ (ਵਸਦਾ) ਹੈ, (ਉਹ) ਹਰਿ ਦਾ ਸੰਤ ਹੈ, (ਉਹ ਸੰਤ) ਹਰਿ ਦਾ ਹੀ ਸਰੂਪ ਹੈ। ਜਿਸ ਦੇ ਮਸਤਕ ਉਪਰ ਚੰਗਾ ਭਾਗ ਲਿਖਿਆ ਹੁੰਦਾ ਹੈ, ਉਹ ਗੁਰੂ ਦੀ ਮਤਿ ਦੁਆਰਾ ਹਰਿ ਦੇ ਨਾਮ ਨੂੰ ਹਿਰਦੇ ਵਿਚ ਚੇਤੇ ਰਖਦਾ ਹੈ।੧। (ਹੇ ਜਿਗਿਆਸੂ!) ਮਧੁਸੂਦਨ (ਪ੍ਰਭੂ) ਨੂੰ ਹਿਰਦੇ ਵਿਚ ਧਾਰ ਕੇ ਜਪਣਾ ਚਾਹੀਦਾ ਹੈ। ਸ਼ਰੀਰ ਰੂਪ ਨਗਰ ਵਿਚ ਪੰਜ ਵਿਕਾਰ ਰੂਪ ਚੋਰਾਂ ਨੂੰ ਪ੍ਰਭੂ ਗੁਰੂ ਦੇ ਸ਼ਬਦ ਦੁਆਰਾ ਮਾਰ ਕੇ ਕਢ ਦਿੰਦਾ ਹੈ।੧।ਰਹਾਉ। ਜਿਨ੍ਹਾਂ (ਸਾਧਕਾਂ) ਦਾ ਮਨ ਪ੍ਰਭੂ ਨਾਲ ਮੰਨ ਗਿਆ ਹੈ, ਉਨ੍ਹਾਂ ਦੇ ਕੰਮ ਹਰਿ ਨੇ ਆਪ ਸਵਾਰ ਦਿੱਤੇ ਹਨ। ਉਨ੍ਹਾਂ ਦੀ (ਹੋਰਨਾਂ) ਲੋਕਾਂ ਪ੍ਰਤਿ ਮੁਥਾਜੀ ਦੂਰ ਹੋ ਗਈ ਹੈ, ਕਰਤਾਰ ਨੇ ਉਨ੍ਹਾਂ ਨੂੰ ਸਵੀਕਾਰ ਕਰ ਲਿਆ ਹੈ।੨। (ਮਨ ਨਾਲ) ਕੁਝ ਮਤਾ ਜਾਂ ਸਲਾਹ (*ਮਸੂਰਤਿ*) ਤਦ ਹੀ ਕਰੀਏ, ਜੇ ਕੁਝ ਹਰਿ ਤੋਂ ਬਾਹਰ ਹੁੰਦਾ ਹੋਵੇ। (ਪ੍ਰਭੂ) ਜੋ ਕੁਝ ਕਰਦਾ ਹੈ, ਉਹੀ ਚੰਗਾ ਹੋਵੇਗਾ। (ਇਸ ਕਰਕੇ) ਹਰ ਰੋਜ਼ ਹਰਿ ਪ੍ਰਭੂ ਦੇ ਨਾਮ ਦੀ ਆਰਾਧਨਾ ਕਰੋ।੩। ਹਰਿ ਜੋ ਕੁਝ ਕਰਦਾ ਹੈ, ਆਪ ਹੀ ਆਪ ਕਰਦਾ ਹੈ, ਉਹ ਨ ਕਿਸੇ ਨੂੰ ਪੁਛਦਾ ਹੈ ਅਤੇ ਨ (ਕਿਸੇ ਨਾਲ) ਵਿਚਾਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਪ੍ਰਭੂ ਨੂੰ ਹਮੇਸ਼ਾ ਧਿਆਉਣਾ ਚਾਹੀਦਾ ਹੈ ਜਿਸ ਨੇ ਕ੍ਰਿਪਾ ਪੂਰਵਕ ਸਤਿਗੁਰੂ ਮਿਲਾਇਆ ਹੈ।੪।੧।੫।

ਭੈਰਉ ਮਹਲਾ ੪ ॥
ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ ॥
ਤਿਨ ਕਾ ਦਰਸੁ ਦੇਖਿ ਮਨੁ ਬਿਗਸੈ ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ ॥੧॥
ਹਰਿ ਹਿਰਦੈ ਜਪਿ ਨਾਮੁ ਮੁਰਾਰੀ ॥
ਕ੍ਰਿਪਾ ਕ੍ਰਿਪਾ ਕਰਿ ਜਗਤ ਪਿਤ ਸੁਆਮੀ ਹਮ ਦਾਸਨਿ ਦਾਸ ਕੀਜੈ ਪਨਿਹਾਰੀ ॥੧॥ਰਹਾਉ॥
ਤਿਨ ਮਤਿ ਊਤਮ ਤਿਨ ਪਤਿ ਊਤਮ ਜਿਨ ਹਿਰਦੈ ਵਸਿਆ ਬਨਵਾਰੀ ॥
ਤਿਨ ਕੀ ਸੇਵਾ ਲਾਇ ਹਰਿ ਸੁਆਮੀ ਤਿਨ ਸਿਮਰਤ ਗਤਿ ਹੋਇ ਹਮਾਰੀ ॥੨॥
ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ ॥
ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ ॥੩॥
ਹਰਿ ਆਪਿ ਬੁਲਾਵੈ ਆਪੇ ਬੋਲੈ ਹਰਿ ਆਪਿ ਨਿਰੰਜਨੁ ਨਿਰੰਕਾਰੁ ਨਿਰਾਹਾਰੀ ॥
ਹਰਿ ਜਿਸੁ ਤੂ ਮੇਲਹਿ ਸੋ ਤੁਧੁ ਮਿਲਸੀ ਜਨ ਨਾਨਕ ਕਿਆ ਏਹਿ ਜੰਤ ਵਿਚਾਰੀ ॥੪॥੨॥੬॥

ਭੈਰਉ ਮਹਲਾ ੪ ॥
ਸਤਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ ॥
ਜਿਨ ਹਰਿ ਨਾਮੁ ਸੁਣਿਆ ਮਨੁ ਭੀਨਾ ਤਿਨ ਹਮ ਸ੍ਰੇਵਹ ਨਿਤ ਚਰਣੇ ॥੧॥
ਜਗਜੀਵਨੁ ਹਰਿ ਧਿਆਇ ਤਰਣੇ ॥
ਅਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ ਜਿਹਵਾ ਇਤੁ ਗਨਣੇ ॥੧॥ ਰਹਾਉ ॥
ਗੁਰਸਿਖ ਹਰਿ ਬੋਲਹੁ ਹਰਿ ਗਾਵਹੁ ਲੇ ਗੁਰਮਤਿ ਹਰਿ ਜਪਣੇ ॥
ਜੋ ਉਪਦੇਸੁ ਸੁਣੇ ਗੁਰ ਕੇਰਾ ਸੋ ਜਨੁ ਪਾਵੈ ਹਰਿ ਸੁਖ ਘਣੇ ॥੨॥
ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ ॥
ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ ॥੩॥
ਹਰਿ ਹਰਿ ਅਗਮ ਨਾਮ ਹਰਿ ਤੇਰੇ ਵਿਚਿ ਭਗਤਾ ਹਰਿ ਧਰਣੇ ॥
ਨਾਨਕ ਜਨਿ ਪਾਇਆ ਮਤਿ ਗੁਰਮਤਿ ਜਪਿ ਹਰਿ ਹਰਿ ਪਾਰਿ ਪਵਣੇ ॥੪॥੩॥੭॥

ਭੈਰਉ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾ ਸੀ ॥੧॥
ਭਰਮਿ ਭੂਲੇ ਨਰ ਕਰਤ ਕਚਰਾਇਣ ॥ ਜਨਮ ਮਰਣ ਤੇ ਰਹਤ ਨਾਰਾਇਣ ॥੧॥ ਰਹਾਉ ॥
ਕਰਿ ਪੰਜੀਰੁ ਖਵਾਇਓ ਚੋਰ ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥੨॥
ਸਗਲ ਪਰਾਧ ਦੇਹਿ ਲੋਰੋਨੀ ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥
ਜਨਮਿ ਨ ਮਰੈ ਨ ਆਵੈ ਨ ਜਾਇ ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥੧॥

**ਭੈਰਉ ਮਹਲਾ ੪**

ਹੇ ਸੁਆਮੀ ਪ੍ਰਭੂ ! (ਮੈਨੂੰ) ਉਹ ਸਾਧੂ ਮਿਲਾਓ, ਜਿਨ੍ਹਾਂ ਨੂੰ ਯਾਦ ਕਰਨ ਨਾਲ ਮੇਰੀ ਗਤਿ ਹੋ ਜਾਏ। ਉਨ੍ਹਾਂ ਦਾ ਦਰਸ਼ਨ ਵੇਖ ਕੇ ਮਨ ਖਿੜਦਾ ਹੈ, ਹਰ ਛਿਣ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੧। ਹੇ ਹਰਿ ! ਹੇ ਮੁਰਾਰੀ ! (ਮੈਂ ਤੇਰਾ) ਨਾਮ ਹਿਰਦੇ ਵਿਚ ਜਪਦਾ ਰਹਾਂ। ਹੇ ਜਗਤ ਦੇ ਪਿਤਾ ! ਹੇ ਸੁਆਮੀ ! ਕ੍ਰਿਪਾ ਕਰ, ਕ੍ਰਿਪਾ ਕਰ, ਮੈਨੂੰ ਆਪਣਾ ਦਾਸਾਂ ਦਾ ਦਾਸ ਅਤੇ ਪਾਣੀ ਢੋਣ ਵਾਲਾ ਬਣਾ ਲੈ।੧ ਰਹਾਉ। ਉਨ੍ਹਾਂ ਦੀ ਮਤਿ ਉਤਮ ਹੈ,ਉਨ੍ਹਾਂ ਦੀ ਪ੍ਰਤਿਸ਼ਠਾ ਸ੍ਰੇਸ਼ਠ ਹੈ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਵਸ ਗਿਆ ਹੈ। ਹੇ ਹਰਿ ! ਹੇ ਸੁਆਮੀ ! (ਮੈਨੂੰ) ਉਨ੍ਹਾਂ ਦੀ ਸੇਵਾ ਵਿਚ ਲਗਾ (ਕਿਉਂਕਿ) ਉਨ੍ਹਾਂ ਨੂੰ ਸਿਮਰਨ ਨਾਲ ਸਾਡੀ ਗਤਿ ਹੋ ਜਾਂਦੀ ਹੈ।੨। ਜਿਨ੍ਹਾਂ (ਵਿਅਕਤੀਆਂ) ਨੇ ਅਜਿਹਾ ਸਾਧੂ/ਸਤਿਗੁਰੂ ਨਹੀਂ ਪਾਇਆ, ਉਨ੍ਹਾਂ ਨੂੰ ਹਰਿ ਦੀ ਦਰਗਾਹ ਵਿਚੋਂ (ਧੱਕੇ) ਮਾਰ ਕੇ ਕਢ ਦਿੱਤਾ ਜਾਂਦਾ ਹੈ। ਉਹ ਨਿੰਦਕ ਮਨੁੱਖ ਕਿਤੇ ਵੀ ਸ਼ੋਭਾ ਨਹੀਂ ਪਾਉਂਦੇ, ਸਿਰਜਨਹਾਰ ਨੇ ਉਨ੍ਹਾਂ ਦੇ ਨਕ ਕਟ ਦਿੱਤੇ ਹਨ।੩। ਹਰਿ ਆਪ ਹੀ (ਜੀਵਾਂ) ਨੂੰ ਬੁਲਾਉਂਦਾ ਹੈ ਅਤੇ ਆਪ ਹੀ (ਉਨ੍ਹਾਂ ਵਿਚ) ਬੋਲਦਾ ਹੈ, ਹਰਿ ਆਪ ਹੀ ਨਿਰੰਜਨ, ਨਿਰਾਕਾਰ ਅਤੇ ਨਿਰਾਹਾਰ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਹਰਿ ! ਜਿਸ ਨੂੰ ਤੂੰ (ਆਪਣੇ ਨਾਲ) ਮਿਲਾਉਂਦਾ ਹੈਂ, ਉਹ ਹੀ ਤੈਨੂੰ ਮਿਲ ਸਕਦਾ ਹੈ; ਇਨ੍ਹਾਂ ਵਿਚਾਰਿਆਂ ਜੀਵਾਂ ਦੇ ਵਸ ਵਿਚ ਕੀ ਹੈ?।੪।੨।੬।

**ਭੈਰਉ ਮਹਲਾ ੪**

ਹੇ ਹਰਿ ! ਤੇਰੀ ਸਤਿਸੰਗਤ ਉਹੀ ਹੈ ਜਿਸ ਵਿਚ ਹਰਿ ਦੇ ਜਸ-ਗਾਇਨ ਨੂੰ ਸੁਣਿਆ ਜਾਂਦਾ ਹੈ। ਜਿਨ੍ਹਾਂ (ਵਿਅਕਤੀਆਂ) ਨੇ ਹਰਿ ਦਾ ਨਾਮ ਸੁਣਿਆ ਹੈ, (ਉਨ੍ਹਾਂ ਦਾ) ਮਨ (ਨਾਮ ਵਿਚ) ਭਿਜ ਗਿਆ ਹੈ, ਅਸੀਂ ਉਨ੍ਹਾਂ ਦੇ ਚਰਣਾਂ ਨੂੰ ਨਿਤ ਸੇਵਦੇ ਹਾਂ।੧। ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਹਰਿ ਨੂੰ ਆਰਾਧਣ ਨਾਲ (ਭਵ-ਸਾਗਰੋਂ) ਤਰ ਜਾਈਦਾ ਹੈ। ਹੇ ਹਰਿ ! ਤੇਰੇ ਅਨੇਕਾਂ ਅਸੰਖਾਂ ਨਾਮ ਹਨ (ਜੋ) ਇਸ ਜੀਭ ਤੋਂ ਗਿਣੇ ਨਹੀਂ ਜਾ ਸਕਦੇ।੧ ਰਹਾਉ। ਹੇ ਗੁਰਸਿਖੋ ! ਹਰਿ (ਦਾ ਨਾਮ) ਬੋਲੋ, ਹਰਿ (ਦਾ ਨਾਮ) ਗਾਓ ਅਤੇ ਗੁਰੂ ਦੀ ਮਤਿ ਲੈ ਕੇ ਹਰਿ (ਦੇ ਨਾਮ) ਨੂੰ ਜਪੋ। ਜੋ (ਸਿੱਖ) ਗੁਰੂ ਦਾ ਉਪਦੇਸ਼ ਸੁਣਦਾ ਹੈ, ਉਹ ਸੇਵਕ ਹਰਿ ਪਾਸੋਂ ਬਹੁਤ ਸੁਖ ਪ੍ਰਾਪਤ ਕਰਦਾ ਹੈ।੨। ਉਹ ਵੰਸ਼ ਧੰਨ ਹੈ, ਉਹ ਪਿਤਾ ਧੰਨ ਹੈ, ਉਹ ਮਾਤਾ ਧੰਨ ਹੈ ਜਿਸ ਨੇ (ਹਰਿ ਦੇ) ਸੇਵਕਾਂ ਨੂੰ ਜਨਮ ਦਿੱਤਾ ਹੈ। ਜਿਨ੍ਹਾਂ (ਸਾਧਕਾਂ) ਨੇ ਸੁਆਸ ਅਤੇ ਗਿਰਾਸ ਨਾਲ ਮੇਰੇ ਹਰਿ ਦੀ ਆਰਾਧਨਾ ਕੀਤੀ ਹੈ, ਉਹ ਸੱਚੀ ਦਰਗਾਹ ਵਿਚ ਹਰਿ-ਜਨ ਬਣ ਗਏ ਹਨ।੩। ਹੇ ਹਰਿ ! ਤੇਰੇ ਬੇਸ਼ੁਮਾਰ ਨਾਮ ਹਨ, (ਜਿਨ੍ਹਾਂ ਨੂੰ) ਭਗਤਾਂ ਨੇ (ਹਿਰਦੇ) ਵਿਚ ਧਾਰਣ ਕੀਤਾ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ) ਸੇਵਕਾਂ ਨੇ ਗੁਰ ਦੀ ਮਤਿ ਦੁਆਰਾ (ਹਰਿ-ਨਾਮ) ਪ੍ਰਾਪਤ ਕੀਤਾ ਹੈ, ਉਹ ਹਰਿ ਹਰਿ (ਦਾ ਨਾਮ) ਜਪ ਕੇ (ਭਵ-ਸਾਗਰ ਤੋਂ) ਪਾਰ ਲੰਘ ਜਾਂਦੇ ਹਨ।੪।੩।੭।

**ਭੈਰਉ ਮਹਲਾ ੫ ਘਰੁ ੧**

(ਕ੍ਰਿਸ਼ਣ ਉਪਾਸਕ) ਸਾਰੀਆਂ ਥਿਤਾਂ ਨੂੰ ਇਕ ਪਾਸੇ ਰਖ ਦਿੰਦਾ ਹੈ ਅਤੇ ਅਸ਼ਟਮੀ ਥਿਤ ਨੂੰ ਗੋਬਿੰਦ ਦਾ ਜਨਮ ਹੋਇਆ (ਮੰਨਦਾ ਹੈ)।੧। ਭਰਮਾਂ ਵਿਚ ਭੁਲੇ ਹੋਏ ਮਨੁੱਖ ਹੀ (ਅਜਿਹੀਆਂ) ਕੱਚੀਆਂ ਸਥਾਪਨਾਵਾਂ ਕਰਦੇ ਹਨ (ਕਿਉਂਕਿ) ਪ੍ਰਭੂ ਜਨਮ-ਮਰਨ ਤੋਂ ਰਹਿਤ ਹੈ।੧ ਰਹਾਉ। (ਹੇ ਪੁਜਾਰੀ ! ਤੂੰ) ਪੰਜੀਰੀ ਤਿਆਰ ਕਰਕੇ ਅਤੇ ਲੁਕਾ ਕੇ (ਮੂਰਤੀ ਨੂੰ) ਖਵਾਉਂਦਾ ਹੈਂ, ਪਰ ਹੇ ਸਾਕਤ ! ਹੇ ਪਸ਼ੂ ! ਉਹ (ਪ੍ਰਭੂ) ਨ ਜੰਮਦਾ ਹੈ, ਨ ਮਰਦਾ ਹੈ।੨। (ਹੇ ਪੁਜਾਰੀ ! ਜੋ ਤੂੰ ਕ੍ਰਿਸ਼ਣ ਦੀ ਮੂਰਤੀ ਨੂੰ) ਲੋਰੀ ਦਿੰਦਾ ਹੈਂ, (ਇਹ) ਸਾਰੇ ਅਪਰਾਧਾਂ (ਦਾ ਮੂਲ ਹੈ)। ਉਹ ਮੁਖ ਸੜ ਜਾਏ, ਜਿਸ ਨਾਲ ਪ੍ਰਭੂ ਨੂੰ (ਮਨੁੱਖ) ਜੂਨ ਵਿਚ ਆਇਆ ਕਹਿੰਦਾ ਹੈਂ।੩। (ਪ੍ਰਭੂ) ਨ ਜੰਮਦਾ ਹੈ, ਨ ਮਰਦਾ ਹੈ, ਨ ਆਉਂਦਾ ਹੈ, ਨ ਜਾਂਦਾ ਹੈ। ਨਾਨਕ ਦਾ ਪ੍ਰਭੂ (ਸਰਬਤ੍ਰ) ਵਰਤ ਰਿਹਾ ਹੈ।੪।੧।

ਭੈਰਉ ਮਹਲਾ ੫ ॥
ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥
ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥
ਸੋਇ ਅਚਿੰਤਾ ਜਾਗਿ ਅਚਿੰਤਾ ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥੨॥
ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥੨॥

ਭੈਰਉ ਮਹਲਾ ੫ ॥
ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥
ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ ਰਹਾਉ ॥
ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥੨॥
ਪੂਜਾ ਕਰਉ ਨ ਨਿਵਾਜ ਗੁਜਾਰਉ ॥ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥
ਨਾ ਹਮ ਹਿੰਦੂ ਨ ਮੁਸਲਮਾਨ ॥ਅਲਹ ਰਾਮ ਕੇ ਪਿੰਡੁ ਪਰਾਨ ॥੪॥
ਕਹੁ ਕਬੀਰ ਇਹੁ ਕੀਆ ਵਖਾਨਾ ॥ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥

ਭੈਰਉ ਮਹਲਾ ੫ ॥
ਦਸ ਮਿਰਗੀ ਸਹਜੇ ਬੰਧਿ ਆਨੀ ॥ ਪਾਂਚ ਮਿਰਗ ਬੇਧੇ ਸਿਵ ਕੀ ਬਾਨੀ ॥੧॥
ਸੰਤਸੰਗਿ ਲੇ ਚੜਿਓ ਸਿਕਾਰ ॥ ਮ੍ਰਿਗ ਪਕਰੇ ਬਿਨੁ ਘੋਰ ਹਥੀਆਰ ॥੧॥ ਰਹਾਉ ॥
ਆਖੇਰ ਬਿਰਤਿ ਬਾਹਰਿ ਆਇਓ ਧਾਇ ॥ ਅਹੇਰਾ ਪਾਇਓ ਘਰ ਕੈ ਗਾਂਇ ॥੨॥
ਮ੍ਰਿਗ ਪਕਰੇ ਘਰਿ ਆਣੇ ਹਾਟਿ ॥ ਚੁਖ ਚੁਖ ਲੇ ਗਏ ਬਾਂਢੇ ਬਾਟਿ ॥੩॥
ਏਹੁ ਅਹੇਰਾ ਕੀਨੋ ਦਾਨੁ ॥ ਨਾਨਕ ਕੈ ਘਰਿ ਕੇਵਲ ਨਾਮੁ ॥੪॥੪॥

ਭੈਰਉ ਮਹਲਾ ੫ ॥
ਜੇ ਸਉ ਲੋਚਿ ਲੋਚਿ ਖਾਵਾਇਆ ॥ ਸਾਕਤ ਹਰਿ ਹਰਿ ਚੀਤਿ ਨ ਆਇਆ ॥੧॥
ਸੰਤ ਜਨਾ ਕੀ ਲੇਹੁ ਮਤੇ ॥ ਸਾਧਸੰਗਿ ਪਾਵਹੁ ਪਰਮ ਗਤੇ ॥੧॥ ਰਹਾਉ ॥
ਪਾਥਰ ਕਉ ਬਹੁ ਨੀਰੁ ਪਵਾਇਆ ॥ ਨਹ ਭੀਗੈ ਅਧਿਕ ਸੂਕਾਇਆ ॥੨॥
ਖਟੁ ਸਾਸਤ੍ਰ ਮੂਰਖੈ ਸੁਨਾਇਆ ॥ ਜੈਸੇ ਦਹ ਦਿਸ ਪਵਨੁ ਝੁਲਾਇਆ ॥੩॥
ਬਿਨੁ ਕਣ ਖਲਹਾਨੁ ਜੈਸੇ ਗਾਹਨ ਪਾਇਆ ॥ ਤਿਉ ਸਾਕਤ ਤੇ ਕੋ ਨ ਬਰਾਸਾਇਆ ॥੪॥

**ਭੈਰਉ ਮਹਲਾ ੫**

ਜਦੋਂ (ਸਾਧਕ ਨੇ) ਇਸ ਤਰ੍ਹਾਂ ਸਮਝ ਲਿਆ (ਕਿ ਪ੍ਰਭੂ ਸਰਬਤ੍ਰ ਵਰਤ ਰਿਹਾ ਹੈ, ਤਾਂ ਉਸ ਨੂੰ ਕੋਈ) ਡਰ ਨਹੀਂ ਲਗਦਾ, ਉਠਦਿਆਂ ਬੈਠਦਿਆਂ (ਆਤਮਿਕ ਤੌਰ 'ਤੇ) ਆਨੰਦਿਤ ਹੁੰਦਾ ਹੈ।੧। ਸਾਡਾ ਰਾਖਾ ਇਕ ਪ੍ਰਭੂ ਹੈ। (ਉਹ) ਸਾਰਿਆਂ ਸ਼ਰੀਰਾਂ/ਹਿਰਦਿਆਂ ਦੀਆਂ ਜਾਣਨ ਵਾਲਾ ਸੁਆਮੀ ਹੈ।੧।ਰਹਾਉ। (ਅਤੇ ਕਹਿੰਦਾ ਹੈ ਕਿ—) ਹੇ ਪ੍ਰਭੂ! ਜਿਥੇ ਕਿਥੇ ਤੂੰ ਹੀ ਵਰਤ ਰਿਹਾ ਹੈਂ। (ਅਜਿਹੀ ਬਿਰਤੀ ਵਾਲਾ ਵਿਅਕਤੀ) ਨਿਸਚਿੰਤ ਸੌਂਦਾ ਹੈ ਅਤੇ ਨਿਸਚਿੰਤ ਜਾਗਦਾ ਹੈ।੨। ਨਾਨਕ ਦਾ ਕਥਨ ਹੈ ਕਿ (ਜਿਸ ਨੂੰ) ਗੁਰੂ ਨੇ ਇਹ ਉਪਦੇਸ਼ ਦ੍ਰਿੜ੍ਹ ਕਰਾ ਦਿੱਤਾ ਹੈ, (ਉਹ) ਘਰ ਵਿਚ ਸੁਖ ਪੂਰਵਕ ਵਸਦਾ ਹੈ ਅਤੇ ਬਾਹਰ ਵੀ (ਆਤਮਿਕ) ਸੁਖ ਮਾਣਦਾ ਹੈ।੩।੨।

**ਭੈਰਉ ਮਹਲਾ ੫**

(ਮੈਂ) ਨ ਵਰਤ ਰਖਦਾ ਹਾਂ ਅਤੇ ਨ ਹੀ ਰਮਜ਼ਾਨ ਮਹੀਨੇ ਵਿਚ (ਰੋਜ਼ੇ ਰਖਦਾ ਹਾਂ)। ਉਸ ਨੂੰ ਸੇਵਦਾ ਹਾਂ, ਜੋ ਅੰਤ ਕਾਲ ਵਿਚ ਬਚਾਉਂਦਾ ਹੈ।੧। ਮੇਰਾ (ਤਾਂ) ਇਕ ਹੀ ਗੁਸਾਈ ਜਾਂ ਅੱਲ੍ਹਾ ਹੈ। ਹਿੰਦੂ ਜਾਂ ਮੁਸਲਮਾਨ ਦੋਹਾਂ ਤੋਂ ਖਹਿੜਾ ਛੁੜਾ ਲਿਆ ਹੈ।੧।ਰਹਾਉ। (ਮੈਂ) ਨ ਹਜ ਕਰਨ ਕਾਬੇ ਜਾਂਦਾ ਹਾਂ ਅਤੇ ਨ ਤੀਰਥਾਂ ਉਤੇ ਪੂਜਾ (ਲਈ ਜਾਂਦਾ ਹਾਂ)। (ਮੈਂ) ਇਕ (ਪ੍ਰਭੂ) ਨੂੰ ਸਿਮਰਦਾ ਹਾਂ, ਕਿਸੇ ਹੋਰ ਨੂੰ ਨਹੀਂ (ਸਿਮਰਦਾ)।੨। ਨ ਮੈਂ ਪੂਜਾ ਕਰਦਾ ਹਾਂ, ਨ ਨਮਾਜ਼ ਪੜ੍ਹਦਾ ਹਾਂ। ਇਕ ਪ੍ਰਭੂ ਨੂੰ ਹਿਰਦੇ ਵਿਚ ਵਸਾ ਕੇ ਪ੍ਰਣਾਮ ਕਰਦਾ ਹਾਂ।੩। ਨ ਮੈਂ ਹਿੰਦੂ ਹਾਂ, ਨ ਮੁਸਲਮਾਨ ਹਾਂ। (ਇਹ) ਸ਼ਰੀਰ ਅਤੇ ਪ੍ਰਾਣ ਪ੍ਰਭੂ ਅਤੇ ਅੱਲ੍ਹਾ ਦੇ ਦਿੱਤੇ ਹਨ।੪। ਕਬੀਰ ਦਾ ਕਥਨ ਹੈ (ਮੈਂ) ਇਹ ਬਖਾਨ ਕਰਦਾ ਹਾਂ ਕਿ ਗੁਰੂ ਪੀਰ ਨੂੰ ਮਿਲ ਕੇ ਮੈਂ ਪ੍ਰਭੂ ਨੂੰ ਪਛਾਣ ਲਿਆ ਹੈ।੫।੩।

**ਭੈਰਉ ਮਹਲਾ ੫**

(ਅਸਾਂ ਇੰਦ੍ਰੀਆਂ ਰੂਪ) ਦਸ ਹਿਰਨੀਆਂ ਨੂੰ ਸਹਿਜ ਹੀ ਬੰਨ੍ਹ ਲਿਆਉਂਦਾ ਹੈ। ਪੰਜ (ਵਿਕਾਰਾਂ ਰੂਪ) ਹਿਰਨਾਂ ਨੂੰ ਪ੍ਰਭੂ ਦੀ ਬਾਣੀ (ਦੇ ਬਾਣਾਂ ਨਾਲ) ਵਿੰਨ੍ਹ ਲਿਆ ਹੈ।੧। (ਜਦੋਂ ਅਸੀਂ) ਸੰਤਾਂ ਦੇ ਸੰਗ ਸ਼ਿਕਾਰ ਉਪਰ ਚੜ੍ਹੇ (ਤਾਂ ਪੰਜ) ਮਿਰਗਾਂ (ਅਰਥਾਤ ਪੰਜ ਵਿਕਾਰਾਂ) ਨੂੰ ਬਿਨਾ ਘੋੜਿਆਂ ਅਤੇ ਹਥਿਆਰਾਂ ਦੇ ਪਕੜ ਲਿਆ।੧।ਰਹਾਉ। ਸ਼ਿਕਾਰ (*ਆਖੇਰ*) ਵਾਲੀ ਬਿਰਤੀ ਬਾਹਰ ਨੂੰ ਦੌੜਦੀ ਸੀ, (ਪਰ ਹੁਣ ਮੈਂ) ਸ਼ਰੀਰ ਵਿਚ ਹੀ ਸ਼ਿਕਾਰ (*ਅਹੇਰਾ*) ਪ੍ਰਾਪਤ ਕਰ ਲਿਆ ਹੈ (ਅਰਥਾਤ ਮਨ ਨੂੰ ਸਥਿਰ ਕਰ ਲਿਆ ਹੈ)।੨। (ਕਾਮ ਆਦਿ ਜੋ ਪੰਜ) ਹਿਰਨ ਪਕੜੇ ਸਨ, (ਉਨ੍ਹਾਂ ਨੂੰ) ਸ਼ਰੀਰ ਰੂਪ ਹਟੀ ਵਿਚ ਲਿਆਉਂਦਾ ਹੈ। (ਸਤਿਸੰਗੀ ਲੋਕ) ਥੋੜੇ ਥੋੜੇ ਹਿੱਸੇ ਵੰਡ ਕੇ ਲੈ ਗਏ ਹਨ।੩। (ਸੰਤ-ਜਨਾਂ ਨੇ) ਇਹ (ਮਨ ਰੂਪ) ਸ਼ਿਕਾਰ ਮੈਨੂੰ ਦਾਨ ਕਰ ਦਿੱਤਾ ਹੈ। (ਹੁਣ) ਨਾਨਕ ਦੇ (ਹਿਰਦੇ ਰੂਪ) ਘਰ ਵਿਚ ਕੇਵਲ ਨਾਮ ਹੀ (ਵਸਿਆ ਹੋਇਆ) ਹੈ।੪।੪।

**ਭੈਰਉ ਮਹਲਾ ੫**

ਜੇ ਕੋਈ (ਪੂਰੀ) ਚਾਹ ਨਾਲ ਸਾਕਤ (ਵਿਅਕਤੀ) ਨੂੰ ਸੌ ਵਾਰ (ਨਾਮ ਰੂਪ) ਭੋਜਨ ਖਵਾਉਣ ਦਾ ਉਦਮ ਕਰੇ, (ਤਾਂ ਵੀ ਉਸ ਦੇ) ਚਿਤ ਵਿਚ ਹਰਿ ਦਾ ਨਾਮ ਨਹੀਂ ਆਉਂਦਾ।੧। (ਹੇ ਜਿਗਿਆਸੂ!) ਸੰਤ-ਜਨਾਂ ਦੀ ਸਿਖਿਆ ਲਵੋ ਅਤੇ ਸਾਧ-ਸੰਗ ਦੁਆਰਾ ਪਰਮ-ਗਤਿ (ਸ੍ਰੇਸ਼ਠ ਆਤਮਿਕ ਅਵਸਥਾਂ) ਨੂੰ ਪ੍ਰਾਪਤ ਕਰੋ।੧।ਰਹਾਉ। (ਜੇ) ਪੱਥਰ ਉਪਰ ਬਹੁਤ ਪਾਣੀ ਪਵਾਇਆ ਜਾਏ, (ਤਾਂ ਵੀ ਉਹ) ਭਿਜਦਾ ਨਹੀਂ ਹੈ, (ਸਗੋਂ) ਪੂਰੀ ਤਰ੍ਹਾਂ ਸੁਕਾ ਹੀ ਰਹਿੰਦਾ ਹੈ।੨। (ਜੇ ਸਾਕਤ) ਮੂਰਖ ਨੂੰ ਛੇ ਸ਼ਾਸਤ੍ਰਾਂ (ਦਾ ਉਪਦੇਸ਼) ਸੁਣਾਇਆ ਜਾਏ, (ਉਹ ਇਉਂ ਰਹਿੰਦਾ ਹੈ) ਜਿਵੇਂ ਦਸਾਂ ਦਿਸ਼ਾਵਾਂ ਵਿਚ ਪੌਣ ਵਗ ਰਹੀ ਹੋਵੇ।੩। ਜਿਵੇਂ ਬਿਨਾ (ਅਨਾਜ ਦੇ) ਦਾਣਿਆਂ ਦੇ ਖਲਵਾੜੇ ਵਿਚ ਗਾਹ ਪਾਇਆ ਜਾਏ, ਤਿਵੇਂ ਸਾਕਤ ਤੋਂ ਕੋਈ ਵੀ ਵਰੋਸਾਇਆ ਨਹੀਂ ਜਾ ਸਕਦਾ।੪। ਉਸ (ਕੰਮ) ਵਿਚ ਹੀ (ਹਰ ਕੋਈ) ਲਗਾ

ਤਿਤ ਹੀ ਲਾਗਾ ਜਿਤੁ ਕੋ ਲਾਇਆ ॥ ਕਹੁ ਨਾਨਕ ਪ੍ਰਭਿ ਬਣਤ ਬਣਾਇਆ ॥੫॥੫॥

ਭੈਰਉ ਮਹਲਾ ੫ ॥
ਜੀਉ ਪ੍ਰਾਣ ਜਿਨਿ ਰਚਿਓ ਸਰੀਰ ॥ ਜਿਨਹਿ ਉਪਾਏ ਤਿਸ ਕਉ ਪੀਰ ॥੧॥
ਗੁਰੁ ਗੋਬਿੰਦੁ ਜੀਅ ਕੈ ਕਾਮ ॥ ਹਲਤਿ ਪਲਤਿ ਜਾ ਕੀ ਸਦ ਛਾਮ ॥੧॥ ਰਹਾਉ ॥
ਪ੍ਰਭੁ ਆਰਾਧਨ ਨਿਰਮਲ ਰੀਤਿ ॥ ਸਾਧਸੰਗਿ ਬਿਨਸੀ ਬਿਪਰੀਤਿ ॥੨॥
ਮੀਤ ਹੀਤ ਧਨੁ ਨਹ ਪਾਰਣਾ ॥ ਧੰਨਿ ਧੰਨਿ ਮੇਰੇ ਨਾਰਾਇਣਾ ॥੩॥
ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਏਕ ਬਿਨਾ ਦੂਜਾ ਨਹੀ ਜਾਣੀ ॥੪॥੬॥

ਭੈਰਉ ਮਹਲਾ ੫ ॥
ਆਗੈ ਦਯੁ ਪਾਛੈ ਨਾਰਾਇਣ ॥ ਮਧਿ ਭਾਗਿ ਹਰਿ ਪ੍ਰੇਮ ਰਸਾਇਣ ॥੧॥
ਪ੍ਰਭੂ ਹਮਾਰੈ ਸਾਸਤ੍ਰ ਸਉਣ ॥ ਸੂਖ ਸਹਜ ਆਨੰਦ ਗ੍ਰਿਹ ਭਉਣ ॥੧॥ ਰਹਾਉ ॥
ਰਸਨਾ ਨਾਮੁ ਕਰਨ ਸੁਣਿ ਜੀਵੇ ॥ ਪ੍ਰਭੁ ਸਿਮਰਿ ਸਿਮਰਿ ਅਮਰ ਥਿਰੁ ਥੀਵੇ ॥੨॥
ਜਨਮ ਜਨਮ ਕੇ ਦੂਖ ਨਿਵਾਰੇ ॥ ਅਨਹਦ ਸਬਦ ਵਜੇ ਦਰਬਾਰੇ ॥੩॥
ਕਰਿ ਕਿਰਪਾ ਪ੍ਰਭਿ ਲੀਏ ਮਿਲਾਏ ॥ ਨਾਨਕ ਪ੍ਰਭ ਸਰਣਾਗਤਿ ਆਏ ॥੪॥੭॥

ਭੈਰਉ ਮਹਲਾ ੫ ॥
ਕੋਟਿ ਮਨੋਰਥ ਆਵਹਿ ਹਾਥ ॥ ਜਮ ਮਾਰਗ ਕੈ ਸੰਗੀ ਪਾਂਥ ॥੧॥
ਗੰਗਾ ਜਲੁ ਗੁਰ ਗੋਬਿੰਦ ਨਾਮ ॥
ਜੋ ਸਿਮਰੈ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ ॥੧॥ ਰਹਾਉ ॥
ਪੂਜਾ ਜਾਪ ਤਾਪ ਇਸਨਾਨ ॥ ਸਿਮਰਤ ਨਾਮ ਭਏ ਨਿਹਕਾਮ ॥੨॥
ਰਾਜ ਮਾਲ ਸਾਦਨ ਦਰਬਾਰ ॥ ਸਿਮਰਤ ਨਾਮ ਪੂਰਨ ਆਚਾਰ ॥੩॥
ਨਾਨਕ ਦਾਸ ਇਹੁ ਕੀਆ ਬੀਚਾਰੁ ॥ ਬਿਨੁ ਹਰਿ ਨਾਮ ਮਿਥਿਆ ਸਭ ਛਾਰੁ ॥੪॥੮॥

ਭੈਰਉ ਮਹਲਾ ੫ ॥
ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ ਪਰਤਾਪਿ ॥੧॥ ਰਹਾਉ ॥
ਅਪਣਾ ਖਸਮੁ ਜਨਿ ਆਪਿ ਧਿਆਇਆ ॥ਇਆਣਾ ਪਾਪੀ ਓਹੁ ਆਪਿ ਪਚਾਇਆ॥੨॥
ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ॥੩॥
ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥ ਮਲੇਛੁ ਪਾਪੀ ਪਚਿਆ ਭਇਆ ਨਿਰਾਸੁ॥੪॥੯॥

ਹੋਇਆ ਹੈ, ਜਿਸ (ਕੰਮ) ਵਿਚ (ਪ੍ਰਭੂ ਨੇ) ਕਿਸੇ ਨੂੰ ਲਗਾਇਆ ਹੋਇਆ ਹੈ। ਨਾਨਕ ਦਾ ਕਥਨ ਹੈ ਕਿ ਪ੍ਰਭੂ ਨੇ (ਇਹ) ਵਿਵਸਥਾ ਕੀਤੀ ਹੋਈ ਹੈ।੫।੫।

**ਭੈਰਉ ਮਹਲਾ ੫**

ਜਿਸ (ਪ੍ਰਭੂ) ਨੇ ਜਿੰਦ ਅਤੇ ਪ੍ਰਾਣ (ਪਾ ਕੇ) ਸ਼ਰੀਰ ਰਚੇ ਹਨ, ਜਿਸ ਨੇ (ਸਾਰੇ ਜੀਵਾਂ ਨੂੰ) ਪੈਦਾ ਕੀਤਾ ਹੈ, ਉਸ ਨੂੰ ਹੀ (ਉਨ੍ਹਾਂ ਦੇ ਦੁਖਾਂ ਦੀ) ਪੀੜ ਹੈ।੧। ਜਿਸ ਗੁਰੂ ਗੋਬਿੰਦ ਦੀ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਛਾਂ/ਓਟ ਹੈ, ਉਹ (ਸਭ) ਜੀਵਾਂ ਦੇ ਕੰਮ (ਸਵਾਰਨ ਵਾਲਾ ਹੈ)।੧।ਰਹਾਉ। ਪ੍ਰਭੂ ਦੀ ਆਰਾਧਨਾ ਕਰਨਾ (ਇਕ) ਪਵਿਤਰ ਜੀਵਨ-ਜੁਗਤ (*ਰੀਤਿ*) ਹੈ। ਸਾਧ-ਸੰਗ ਰਾਹੀਂ ਉਲਟੀ (ਬਿਰਤੀ) ਨਸ਼ਟ ਹੋ ਜਾਂਦੀ ਹੈ।੨। ਮਿਤਰ, ਹਿਤੂ ਅਤੇ ਧਨ (ਮਨੁੱਖ ਦਾ) ਆਸਰਾ (*ਧਾਰਣਾ*) ਨਹੀਂ ਹੈ। ਹੇ ਮੇਰੇ ਨਾਰਾਇਣ! (ਤੂੰ) ਧੰਨਤਾ ਯੋਗ ਹੈਂ।੩। ਨਾਨਕ ਅੰਮ੍ਰਿਤਮਈ ਬੋਲ ਬੋਲਦਾ ਹੈ ਕਿ ਇਕ (ਪ੍ਰਭੂ) ਤੋਂ ਬਿਨਾ (ਮੈਂ ਕਿਸੇ) ਹੋਰ ਨੂੰ ਨਹੀਂ (ਕੁਝ) ਸਮਝਦਾ।੪।੬।

**ਭੈਰਉ ਮਹਲਾ ੫**

ਅਗੇ (ਭਵਿਸ਼ ਵਿਚ) ਪ੍ਰਭੂ (*ਦਯੁ*) ਹੈ, ਪਿਛੇ (ਭੂਤਕਾਲ ਵਿਚ) ਪ੍ਰਭੂ ਸੀ। ਮੱਧ ਭਾਗ (ਵਰਤਮਾਨ ਕਾਲ) ਵਿਚ ਰਸਾਂ ਦਾ ਘਰ ਪ੍ਰਭੂ ਹੀ ਪ੍ਰੇਮ (ਕਰਦਾ ਹੈ)।੧। ਪ੍ਰਭੂ ਹੀ ਸਾਡੇ ਲਈ ਸ਼ਗਨਾਂ ਵਾਲਾ (*ਸਉਣ*) ਸ਼ਾਸਤ੍ਰ ਹੈ। (ਪ੍ਰਭੂ ਹੀ ਸਾਡੇ ਵਾਸਤੇ) ਸਹਿਜ ਸੁਖ ਅਤੇ ਆਨੰਦ ਦਾ ਘਰ ਅਤੇ ਭਵਨ ਹੈ।੧।ਰਹਾਉ। ਜੀਭ ਨਾਲ ਨਾਮ (ਜਪ ਕੇ) ਅਤੇ ਕੰਨਾਂ ਨਾਲ (ਨਾਮ) ਸੁਣ ਕੇ (ਅਨੇਕ ਸਾਧਕ) ਜੀਉਂਦੇ ਹਨ; ਪ੍ਰਭੂ (ਦਾ ਨਾਮ) ਸਿਮਰ ਸਿਮਰ ਕੇ ਅਮਰ ਅਤੇ ਸਦੀਵੀ ਹੋ ਰਹੇ ਹਨ।੨। (ਨਾਮ ਜਪਣ ਵਾਲਿਆਂ ਦੇ ਪ੍ਰਭੂ ਨੇ) ਜਨਮ ਜਨਮਾਂਤਰਾਂ ਦੇ ਦੁਖ ਦੂਰ ਕਰ ਦਿੱਤੇ ਹਨ। (ਉਨ੍ਹਾਂ ਦੇ ਹਿਰਦੇ ਦੇ) ਦਰਬਾਰ ਵਿਚ ਅਨਹਦ ਸ਼ਬਦ ਵਜਦੇ ਹਨ।੩। ਨਾਨਕ (ਦਾ ਕਥਨ ਹੈ ਕਿ ਜੋ) ਪ੍ਰਭੂ ਦੀ ਸ਼ਰਣ ਵਿਚ ਆ ਗਏ ਹਨ, ਪ੍ਰਭੂ ਨੇ ਕ੍ਰਿਪਾ ਕਰਕੇ ਆਪਣੇ ਨਾਲ ਮਿਲਾ ਲਏ ਹਨ।੪।੭।

**ਭੈਰਉ ਮਹਲਾ ੫**

(ਨਾਮ ਦੇ ਸਿਮਰਨ ਨਾਲ) ਕਰੋੜਾਂ ਮਨੋਰਥ ਪੂਰੇ ਹੋ ਜਾਂਦੇ ਹਨ, ਜਮ ਦੇ ਮਾਰਗ ਉਤੇ (ਇਕ) ਸੰਗੀ ਸਾਥੀ (*ਪਾਂਥ*) ਮਿਲ ਜਾਂਦਾ ਹੈ।੧। ਗੁਰੂ ਗੋਬਿੰਦ ਦਾ ਨਾਮ ਹੀ ਗੰਗਾ ਦੇ ਜਲ (ਵਾਂਗ) ਹੈ। ਜੋ (ਨਾਮ ਦਾ) ਸਿਮਰਨ ਕਰਦਾ ਹੈ, ਉਸ ਦੀ ਪਰਮ-ਗਤਿ ਹੋ ਜਾਂਦੀ ਹੈ, (ਜੋ ਨਾਮ-ਰਸ) ਪੀਉਂਦਾ ਹੈ, (ਉਹ) ਫਿਰ ਜੂਨਾਂ ਵਿਚ ਭਰਮਦਾ ਨਹੀਂ ਹੈ।੧।ਰਹਾਉ। (ਨਾਮ ਹੀ) ਪੂਜਾ, ਜਪ, ਤਪ ਅਤੇ ਇਸ਼ਨਾਨ ਹੈ, ਨਾਮ ਦੇ ਸਿਮਰਨ ਨਾਲ (ਸਾਧਕ ਦੁਨਿਆਵੀ) ਕਾਮਨਾਵਾਂ ਤੋਂ ਰਹਿਤ ਹੋ ਜਾਂਦੇ ਹਨ।੨। ਨਾਮ ਦੇ ਸਿਮਰਨ ਨਾਲ ਰਾਜ, ਮਹਲ, ਘਰ (*ਸਾਦਨ*) ਅਤੇ ਦਰਬਾਰ (ਪ੍ਰਾਪਤ ਹੋ ਜਾਂਦੇ ਹਨ ਅਤੇ ਮਨੁੱਖ ਦਾ) ਆਚਾਰ (ਹਰ ਪੱਖੋਂ) ਨਿਪੁਣ ਹੋ ਜਾਂਦਾ ਹੈ।੩। ਦਾਸ ਨਾਨਕ ਨੇ ਇਹ ਵਿਚਾਰ ਕੀਤਾ ਹੈ ਕਿ ਹਰਿ-ਨਾਮ ਤੋਂ ਬਿਨਾ ਸਭ ਕੁਝ ਨਾਸ਼ਮਾਨ ਅਤੇ ਸੁਆਹ (ਵਰਗਾ) ਹੈ।੪।੮।

**ਭੈਰਉ ਮਹਲਾ ੪**

(ਬਾਲਕ ਹਰਿਗੋਬਿੰਦ ਨੂੰ ਬ੍ਰਾਹਮਣ ਦੁਆਰਾ ਦਿੱਤੇ ਜ਼ਹਿਰ ਦਾ) ਅਸਰ ਬਿਲਕੁਲ ਤਿਲ ਮਾਤ੍ਰ ਨ ਹੋਇਆ। (ਸਗੋਂ) ਦੁਸ਼ਟ ਬ੍ਰਾਹਮਣ (ਪੇਟ ਵਿਚ) ਸੂਲ ਉਠਣ ਕਾਰਣ ਮਰ ਗਿਆ।੧। ਹਰਿ ਨੇ (ਆਪਣੇ) ਸੇਵਕ ਨੂੰ ਆਪ ਹੀ ਬਚਾ ਲਿਆ ਹੈ। ਪਾਪੀ (ਬ੍ਰਾਹਮਣ) ਗੁਰੂ ਦੇ ਪ੍ਰਤਾਪ ਨਾਲ ਮਰ ਗਿਆ।੧।ਰਹਾਉ। ਸੇਵਕ ਨੇ ਆਪਣੇ ਸੁਆਮੀ ਨੂੰ ਆਪ ਸਿਮਰਿਆ ਹੈ। ਮੂਰਖ ਪਾਪੀ ਨੂੰ ਉਸ (ਪ੍ਰਭੂ ਨੇ) ਆਪ ਨਸ਼ਟ ਕਰ ਦਿੱਤਾ ਹੈ।੨। ਪ੍ਰਭੂ ਮਾਤਾ ਪਿਤਾ ਵਾਂਗ (ਆਪ ਹੀ) ਆਪਣੇ ਦਾਸ ਦਾ ਰਖਵਾਲਾ (ਬਣਿਆ ਹੈ)। ਨਿੰਦਕ (ਬ੍ਰਾਹਮਣ) ਦਾ ਮੂੰਹ ਮੱਥਾ ਲੋਕ ਪਰਲੋਕ ਵਿਚ ਕਾਲਾ ਹੋਇਆ ਹੈ।੩। ਨਾਨਕ (ਦਾ ਕਥਨ ਹੈ ਕਿ)ਸੇਵਕ ਦੀ ਪ੍ਰਭੂ ਨੇ ਅਰਦਾਸ ਸੁਣੀ ਹੈ। ਮਲੇਛ ਪਾਪੀ (ਬ੍ਰਾਹਮਣ) ਨਿਰਾਸ ਹੋ ਕੇ ਮਰ ਗਿਆ ਹੈ।੪।੯।

ਭੈਰਉ ਮਹਲਾ ੫ ॥
ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥ ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥੧॥ ਰਹਾਉ ॥
ਨਗਜ ਤੇਰੇ ਬੰਦੇ ਦੀਦਾਰੁ ਅਪਾਰੁ ॥ ਨਾਮ ਬਿਨਾ ਸਭ ਦੁਨੀਆ ਛਾਰੁ ॥੧॥
ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ ॥ ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ ॥੨॥
ਨੀਧਰਿਆ ਧਰ ਪਨਹ ਖੁਦਾਇ ॥ ਗਰੀਬ ਨਿਵਾਜੁ ਦਿਨੁ ਰੈਣਿ ਧਿਆਇ ॥੩॥
ਨਾਨਕ ਕਉ ਖੁਦਿ ਖਸਮ ਮਿਹਰਵਾਨ ॥ ਅਲਹੁ ਨ ਵਿਸਰੈ ਦਿਲ ਜੀਅ ਪਰਾਨ ॥੪॥੧੦॥

ਭੈਰਉ ਮਹਲਾ ੫ ॥
ਸਾਚ ਪਦਾਰਥੁ ਗੁਰਮੁਖਿ ਲਹਹੁ ॥ ਪ੍ਰਭ ਕਾ ਭਾਣਾ ਸਤਿ ਕਰਿ ਸਹਹੁ ॥੧॥
ਜੀਵਤ ਜੀਵਤ ਜੀਵਤ ਰਹਹੁ ॥ਰਾਮ ਰਸਾਇਣੁ ਨਿਤ ਉਠਿ ਪੀਵਹੁ ॥
ਹਰਿ ਹਰਿ ਹਰਿ ਹਰਿ ਰਸਨਾ ਕਹਹੁ ॥੧॥ ਰਹਾਉ ॥
ਕਲਿਜੁਗ ਮਹਿ ਇਕ ਨਾਮਿ ਉਧਾਰੁ ॥ ਨਾਨਕੁ ਬੋਲੈ ਬ੍ਰਹਮ ਬੀਚਾਰੁ ॥੨॥੧੧॥

ਭੈਰਉ ਮਹਲਾ ੫ ॥
ਸਤਿਗੁਰੁ ਸੇਵਿ ਸਰਬ ਫਲ ਪਾਏ ॥ ਜਨਮ ਜਨਮ ਕੀ ਮੈਲੁ ਮਿਟਾਏ ॥੧॥
ਪਤਿਤ ਪਾਵਨ ਪ੍ਰਭ ਤੇਰੋ ਨਾਉ ॥ ਪੂਰਬਿ ਕਰਮ ਲਿਖੇ ਗੁਣ ਗਾਉ ॥੧॥ ਰਹਾਉ ॥
ਸਾਧੂ ਸੰਗਿ ਹੋਵੈ ਉਧਾਰੁ ॥ ਸੋਭਾ ਪਾਵੈ ਪ੍ਰਭ ਕੈ ਦੁਆਰ ॥੨॥
ਸਰਬ ਕਲਿਆਣ ਚਰਣ ਪ੍ਰਭ ਸੇਵਾ ॥ ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ ॥੩॥
ਨਾਨਕ ਪਾਇਆ ਨਾਮ ਨਿਧਾਨੁ ॥ ਹਰਿ ਜਪਿ ਜਪਿ ਉਧਰਿਆ ਸਗਲ ਜਹਾਨੁ ॥੪॥੧੨॥

ਭੈਰਉ ਮਹਲਾ ੫ ॥
ਅਪਣੇ ਦਾਸ ਕਉ ਕੰਠਿ ਲਗਾਵੈ ॥ ਨਿੰਦਕ ਕਉ ਅਗਨਿ ਮਹਿ ਪਾਵੈ ॥੧॥
ਪਾਪੀ ਤੇ ਰਾਖੇ ਨਾਰਾਇਣ ॥
ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ ਕਮਾਇਣ ॥੧॥ ਰਹਾਉ ॥
ਦਾਸ ਰਾਮ ਜੀਉ ਲਾਗੀ ਪ੍ਰੀਤਿ ॥ ਨਿੰਦਕ ਕੀ ਹੋਈ ਬਿਪਰੀਤਿ ॥੨॥
ਪਾਰਬ੍ਰਹਮਿ ਅਪਣਾ ਬਿਰਦੁ ਪ੍ਰਗਟਾਇਆ ॥ ਦੋਖੀ ਅਪਣਾ ਕੀਤਾ ਪਾਇਆ ॥੩॥
ਆਇ ਨ ਜਾਈ ਰਹਿਆ ਸਮਾਈ ॥ ਨਾਨਕ ਦਾਸ ਹਰਿ ਕੀ ਸਰਣਾਈ ॥੪॥੧੩॥

ਰਾਗੁ ਭੈਰਉ ਮਹਲਾ ੫ ਚਉਪਦੇ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਸ੍ਰੀਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ ॥

ਭੈਰਉ ਮਹਲਾ ੫

(ਹੇ ਪ੍ਰਭੂ !) ਤੇਰਾ ਨਾਮ ਸ੍ਰੇਸ਼ਠ, ਸ੍ਰੇਸ਼ਠ, ਸ੍ਰੇਸ਼ਠ, ਸ੍ਰੇਸ਼ਠ ਹੈ। ਦੁਨਿਆਵੀ ਘਮੰਡ ਮਿਥਿਆ, ਮਿਥਿਆ, ਮਿਥਿਆ, ਮਿਥਿਆ ਹੈ।੧।ਰਹਾਉ। (ਹੇ ਪਰਮਾਤਮਾ !) ਤੇਰੇ ਭਗਤ ਸੁੰਦਰ (*ਨਗਜ*) ਹਨ ਅਤੇ ਤੇਰਾ ਦੀਦਾਰ ਅਸੀਮ ਹੈ। ਨਾਮ ਤੋਂ ਬਿਨਾ ਸਾਰੀ ਦੁਨਿਆ ਸੁਆਹ (ਵਰਗੀ) ਹੈ।੧। ਤੇਰੀ ਕੁਦਰਤ ਅਸਚਰਜਮਈ ਹੈ, ਤੇਰੇ ਕਦਮ ਸਲਾਹੁਣਯੋਗ ਹਨ। ਹੇ ਸੱਚੇ ਪਾਤਿਸ਼ਾਹ! ਤੇਰੀ ਸਿਫ਼ਤ ਅਮੋਲਕ (*ਗਨੀਵ*) ਹੈ।੨। ਪ੍ਰਭੂ ਨਿਆਸਰਿਆਂ ਦਾ ਆਸਰਾ ਹੈ, (ਨਿਓਟਿਆਂ ਵਾਸਤੇ) ਓਟ (*ਪਨਹ*) ਹੈ, ਗ਼ਰੀਬਾਂ ਨੂੰ ਨਿਵਾਜਣ ਵਾਲਾ ਹੈ, (ਉਸ ਨੂੰ) ਦਿਨ ਰਾਤ ਆਰਾਧਣਾ ਚਾਹੀਦਾ ਹੈ।੩। ਨਾਨਕ ਪ੍ਰਤਿ ਪ੍ਰਭੂ ਖ਼ੁਦ ਮਿਹਰਬਾਨ ਹੈ। (ਇਸ ਲਈ) ਦਿਲ, ਜਿੰਦ ਅਤੇ ਪ੍ਰਾਣ ਤੋਂ ਪਰਮਾਤਮਾ ਵਿਸਰਦਾ ਨਹੀਂ ਹੈ।੪।੧੦।

ਭੈਰਉ ਮਹਲਾ ੫

(ਹੇ ਜਿਗਿਆਸੂ ! ਨਾਮ ਰੂਪ) ਸੱਚਾ ਪਦਾਰਥ ਗੁਰੂ ਤੋਂ ਪ੍ਰਾਪਤ ਕਰੋ। ਪ੍ਰਭੂ ਦਾ ਭਾਣਾ ਸੱਚ ਵਜੋਂ ਸਹਿਨ ਕਰੋ।੧। ਹਰਿ ਹਰਿ (ਦੇ ਨਾਮ ਨੂੰ) ਜੀਭ ਨਾਲ ਉਚਾਰਦੇ ਰਹੋ, ਰਾਮ-(ਨਾਮ ਰੂਪ) ਰਸਾਇਣ ਨੂੰ ਨਿਤ ਉਠਦੇ ਸਾਰ ਪੀਉਂਦੇ ਰਹੋ, (ਇਸ ਤਰ੍ਹਾਂ ਹਮੇਸ਼ਾ ਹੀ ਆਤਮਿਕ ਤੌਰ 'ਤੇ) ਜੀਉਂਦੇ ਰਹੋ।੧।ਰਹਾਉ। ਕਲਿਯੁਗ ਵਿਚ ਇਕ ਨਾਮ ਹੀ ਪਾਰ-ਉਤਾਰੇ (ਦਾ ਸਾਧਨ ਹੈ)। ਨਾਨਕ (ਇਹ) ਬ੍ਰਹਮ ਵਿਚਾਰ ਘੋਸ਼ਿਤ ਕਰਦਾ ਹੈ।੨।੧੧।

ਭੈਰਉ ਮਹਲਾ ੫

ਸਤਿਗੁਰੂ ਦੀ ਸੇਵਾ ਨਾਲ ਸਭ ਫਲ ਪ੍ਰਾਪਤ ਹੋ ਜਾਂਦੇ ਹਨ, ਜਨਮ-ਜਨਮਾਂਤਰਾਂ ਤੋਂ (ਲਗੀ ਵਿਕਾਰਾਂ ਦੀ) ਮੈਲ ਖ਼ਤਮ ਹੋ ਜਾਂਦੀ ਹੈ।੧। ਹੇ ਪ੍ਰਭੂ ! ਤੇਰਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ। (ਪਰ) ਪੂਰਬਲੇ ਕਰਮਾਂ ਦੇ ਲਿਖੇ (ਅਨੁਸਾਰ ਹੀ ਪ੍ਰਭੂ ਦੇ) ਗੁਣ ਗਾਉਣ (ਦੀ ਦਾਤ ਪ੍ਰਾਪਤ ਹੁੰਦੀ ਹੈ)।੧।ਰਹਾਉ। ਸਾਧੂ/ਗੁਰੂ ਦੀ ਸੰਗਤ ਨਾਲ (ਜੀਵ ਦਾ) ਉਧਾਰ ਹੁੰਦਾ ਹੈ। (ਉਹ ਜੀਵ) ਪ੍ਰਭੂ ਦੇ ਦੁਆਰ ਉਪਰ ਸ਼ੋਭਾ ਪਾਉਂਦਾ ਹੈ।੨। ਪ੍ਰਭੂ ਦੇ ਚਰਣਾਂ ਦੀ ਸੇਵਾ ਨਾਲ ਸਭ ਤਰ੍ਹਾਂ ਦਾ ਕਲਿਆਣ ਹੋ ਜਾਂਦਾ ਹੈ। ਸਾਰੇ ਸੁਰ, ਮਨੁੱਖ ਅਤੇ ਦੇਵਤੇ (ਉਸ ਸਾਧਕ ਦੀ ਚਰਣ-) ਧੂੜ ਦੀ ਲੋਚਾ ਕਰਦੇ ਹਨ।੩। ਨਾਨਕ (ਦਾ ਕਥਨ ਹੈ ਕਿ ਮੈਂ) ਨਾਮ ਰੂਪ ਖ਼ਜ਼ਾਨਾ ਪਾ ਲਿਆ ਹੈ। ਹਰਿ (ਦੇ ਨਾਮ ਨੂੰ) ਜਪ ਜਪ ਕੇ ਸਾਰੇ ਸੰਸਾਰ ਦਾ ਉਧਾਰ ਹੋ ਜਾਂਦਾ ਹੈ।੪।੧੨।

ਭੈਰਉ ਮਹਲਾ ੫

(ਪ੍ਰਭੂ) ਆਪਣੇ ਸੇਵਕ ਨੂੰ (ਸਦਾ) ਗਲ ਨਾਲ ਲਗਾਈ ਰਖਦਾ ਹੈ ਅਤੇ ਨਿੰਦਕ ਨੂੰ (ਈਰਖਾ ਦੀ) ਅੱਗ ਵਿਚ ਪਾਈ ਰਖਦਾ ਹੈ।੧। ਪਾਪੀ ਤੋਂ (ਆਪਣੇ ਸੇਵਕ ਨੂੰ) ਪ੍ਰਭੂ ਆਪ ਬਚਾਉਂਦਾ ਹੈ। ਪਾਪੀ ਦੀ ਗਤਿ ਕਿਤੇ ਵੀ ਨਹੀਂ ਹੁੰਦੀ, (ਕਿਉਂਕਿ) ਪਾਪੀ ਆਪਣੇ ਕਮਾਏ ਹੋਏ ਕਰਮਾਂ ਅਨੁਰੂਪ ਹੀ ਸੜਦਾ ਰਹਿੰਦਾ ਹੈ।੧।ਰਹਾਉ। ਸੇਵਕ ਦੀ ਪ੍ਰਭੂ ਨਾਲ ਪ੍ਰੀਤ ਬਣੀ ਰਹਿੰਦੀ ਹੈ, (ਪਰ) ਨਿੰਦਕ ਦੀ (ਸਥਿਤੀ) ਉਲਟ ਹੁੰਦੀ ਹੈ (ਅਰਥਾਤ ਉਸ ਦੀ ਬਿਰਤੀ ਦੁਰਮਤਿ ਵਿਚ ਲਗੀ ਰਹਿੰਦੀ ਹੈ)।੨। ਪ੍ਰਭੂ ਨੇ (ਸੇਵਕ ਦੀ ਸਹਾਇਤਾ ਕਰਕੇ) ਆਪਣੀ ਪਰੰਪਰਾਗਤ ਮਰਯਾਦਾ ਨੂੰ ਪ੍ਰਗਟ ਕੀਤਾ ਹੈ। ਦੋਖੀ ਨੇ ਆਪਣੇ ਕੀਤੇ ਦਾ ਫਲ ਪਾਇਆ ਹੈ।੩। ਨਾਨਕ (ਦਾ ਕਥਨ ਹੈ ਕਿ) ਦਾਸ (ਉਸ) ਹਰਿ ਦੀ ਸ਼ਰਣ ਵਿਚ ਪਏ ਰਹਿੰਦੇ ਹਨ, (ਜੋ) ਨ ਆਉਂਦਾ ਹੈ, ਨ ਜਾਂਦਾ ਹੈ (ਅਤੇ ਸਾਰੀ ਸ੍ਰਿਸ਼ਟੀ ਵਿਚ) ਸਮਾਇਆ ਰਹਿੰਦਾ ਹੈ।੪।੧੩।

ਰਾਗੁ ਭੈਰਉ ਮਹਲਾ ੫ ਚਉਪਦੇ ਘਰੁ ੨

(ਹੇ ਮਨ ! ਜੋ) ਪ੍ਰਭੂ (*ਸ੍ਰੀਧਰ*) (ਸਭ ਨੂੰ) ਮੋਹਣ ਵਾਲਾ, ਸਾਰਿਆਂ ਨੂੰ ਪੈਦਾ ਕਰਨ ਵਾਲਾ,

ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ ॥੧॥
ਰੇ ਮਨ ਮੇਰੇ ਤੂ ਗੋਵਿਦ ਭਾਜੁ ॥
ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ ॥੧॥ ਰਹਾਉ ॥
ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥
ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ॥੨॥
ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ ॥
ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ ॥੩॥
ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ ॥
ਮਿਟਿਆ ਆਪੁ ਪਏ ਸਰਣਾਈ ਗੁਰਮੁਖਿ ਨਾਨਕ ਜਗਤੁ ਤਰਾਇਆ ॥੪॥੧॥੧੪॥

ਭੈਰਉ ਮਹਲਾ ੫ ॥
ਬਨ ਮਹਿ ਪੇਖਿਓ ਤ੍ਰਿਣ ਮਹਿ ਪੇਖਿਓ ਗ੍ਰਿਹਿ ਪੇਖਿਓ ਉਦਾਸਾਏ ॥
ਦੰਡਧਾਰ ਜਟਧਾਰੈ ਪੇਖਿਓ ਵਰਤ ਨੇਮ ਤੀਰਥਾਏ ॥੧॥
ਸੰਤਸੰਗਿ ਪੇਖਿਓ ਮਨ ਮਾਏਂ ॥
ਊਭ ਪਇਆਲ ਸਰਬ ਮਹਿ ਪੂਰਨ ਰਸਿ ਮੰਗਲ ਗੁਣ ਗਾਏ ॥੧॥ ਰਹਾਉ ॥
ਜੋਗ ਭੇਖ ਸੰਨਿਆਸੈ ਪੇਖਿਓ ਜਤਿ ਜੰਗਮ ਕਾਪੜਾਏ ॥
ਤਪੀ ਤਪੀਸੁਰ ਮੁਨਿ ਮਹਿ ਪੇਖਿਓ ਨਟ ਨਾਟਿਕ ਨਿਰਤਾਏ ॥੨॥
ਚਹੁ ਮਹਿ ਪੇਖਿਓ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ ॥
ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ ॥੩॥
ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ ॥
ਜਨ ਨਾਨਕ ਤਿਨ ਕੈ ਬਲਿ ਬਲਿ ਜਾਈਐ ਜਿਹ ਘਟਿ ਪਰਗਟੀਆਏ ॥੪॥੨॥੧੫॥

ਭੈਰਉ ਮਹਲਾ ੫ ॥
ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥ ਬਿਖੁ ਸੰਚੈ ਨਿਤ ਡਰਤਾ ਫਿਰੈ ॥
ਹੈ ਨਿਕਟੇ ਅਰੁ ਭੇਦੁ ਨ ਪਾਇਆ ॥ ਬਿਨੁ ਸਤਿਗੁਰ ਸਭ ਮੋਹੀ ਮਾਇਆ ॥੧॥
ਨੇੜੈ ਨੇੜੈ ਸਭੁ ਕੋ ਕਹੈ ॥ ਗੁਰਮੁਖਿ ਭੇਦੁ ਵਿਰਲਾ ਕੋ ਲਹੈ ॥੧॥ ਰਹਾਉ ॥
ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ ॥ ਦਰਬੁ ਹਿਰੈ ਮਿਥਿਆ ਕਰਿ ਖਾਇ ॥
ਪਈ ਠਗਉਰੀ ਹਰਿ ਸੰਗਿ ਨ ਜਾਨਿਆਂ ॥ ਬਾਝੁ ਗੁਰੂ ਹੈ ਭਰਮਿ ਭੁਲਾਨਿਆ ॥੨॥

ਨਿਰਾਕਾਰ ਅਤੇ ਸੁਖਾਂ ਦਾ ਦਾਤਾ ਹੈ, ਅਜਿਹੇ ਪ੍ਰਭੂ ਨੂੰ ਛਡ ਕੇ (ਤੂੰ) ਹੋਰਨਾਂ ਦੀ ਸੇਵਾ ਕਰਦਾ ਹੈਂ, ਕਿਹੜੇ ਵਿਸ਼ਿਆਂ ਦੇ ਰਸ ਵਿਚ ਮਸਤਿਆ ਪਿਆ ਹੈਂ?।੧। ਹੇ ਮੇਰੇ ਮਨ! ਤੂੰ (ਸਦਾ) ਪ੍ਰਭੂ ਦਾ ਭਜਨ ਕਰਿਆ ਕਰ। (ਇਸ ਤੋਂ ਭਿੰਨ ਲੋਕਾਂ ਵਲੋਂ ਕੀਤੇ ਜਾਂਦੇ) ਸਾਰੇ ਉਪਾਉ ਮੈਂ ਵੇਖੇ ਹਨ। (ਹਰਿ-ਨਾਮ ਦੇ ਸਿਮਰਨ ਤੋਂ ਬਿਨਾ ਹੋਰ) ਜੋ ਵੀ ਸੋਚਿਆ ਜਾਂਦਾ ਹੈ, ਉਸ ਨਾਲ (ਅਧਿਆਤਮਿਕ) ਕੰਮ ਵਿਗੜਦਾ ਹੀ ਹੈ।੧।ਰਹਾਉ। (ਜੋ ਵਿਅਕਤੀ) ਪ੍ਰਭੂ ਨੂੰ ਛਡ ਕੇ ਮਾਇਆ (*ਦਾਸੀ*) ਨੂੰ ਸਿਮਰਦੇ ਹਨ, (ਉਹ) ਮਨਮੁਖ ਅੰਨ੍ਹੇ ਅਤੇ ਅਗਿਆਨੀ ਹਨ। ਪਸ਼ੂਆਂ ਵਰਗੇ ਨਿਗੁਰੇ ਲੋਕ ਉਨ੍ਹਾਂ ਦੀ ਨਿੰਦਿਆ ਕਰਦੇ ਹਨ, (ਜੋ) ਹਰਿ ਦੀ ਭਗਤੀ ਕਰਦੇ ਹਨ।੨। (ਇਹ) ਜਿੰਦ, ਸ਼ਰੀਰ, ਤਨ ਧਨ ਸਭ ਪ੍ਰਭੂ ਦਾ ਹੈ, (ਪਰ) ਸਾਕਤ ਕਹਿੰਦੇ ਹਨ ਕਿ ਮੇਰਾ ਹੈ। (ਜਿਨ੍ਹਾਂ ਦੀ) ਹੰਕਾਰ ਕਾਰਣ ਮਾੜੀ ਬੁੱਧੀ ਮੈਲੀ ਹੈ, ਗੁਰੂ ਤੋਂ ਬਿਨਾ (ਉਨ੍ਹਾਂ ਦਾ) ਭਵ-ਸਾਗਰ ਵਿਚ ਗੇੜਾ (ਬਣਿਆ ਰਹਿੰਦਾ ਹੈ)।੩। ਸਭ (ਤਰ੍ਹਾਂ ਦੇ) ਹੋਮ, ਯੱਗ, ਜਪ, ਤਪ, ਸੰਜਮ ਅਤੇ (ਨਦੀਆਂ ਦੇ) ਕੰਢਿਆਂ ਦੇ ਤੀਰਥਾਂ (ਦੇ ਇਸ਼ਨਾਨ) ਦੁਆਰਾ (ਕਿਸੇ ਨੇ ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਪ੍ਰਭੂ ਦੀ) ਸ਼ਰਣ ਵਿਚ ਪੈ ਜਾਂਦੇ ਹਨ, (ਉਨ੍ਹਾਂ ਦੇ ਅੰਦਰੋਂ) ਆਪਾ-ਭਾਵ ਮਿਟ ਜਾਂਦਾ ਹੈ, (ਇਸ ਤਰ੍ਹਾਂ) ਗੁਰੂ (ਸਾਰੇ) ਜਗਤ ਨੂੰ ਪਾਰ ਲੰਘਾ ਦਿੰਦਾ ਹੈ।੪।੧।੧੪।

**ਭੈਰਉ ਮਹਲਾ ੫**

(ਮੈਂ ਪਰਮਾਤਮਾ ਨੂੰ) ਬਨ ਵਿਚ ਵੇਖਿਆ ਹੈ, ਘਾਹ ਵਿਚ ਤਕਿਆ ਹੈ, ਗ੍ਰਿਹਸਥੀਆਂ ਅਤੇ ਉਦਾਸੀਆਂ ਵਿਚ ਵੇਖਿਆ ਹੈ। ਦੰਡਧਾਰੀਆਂ ਅਤੇ ਜਟਾਧਾਰੀਆਂ ਵਿਚ ਵੇਖਿਆ ਹੈ, ਵਰਤ-ਨੇਮ (ਕਰਨ ਵਾਲਿਆਂ ਅਤੇ) ਤੀਰਥ-ਵਾਸੀਆਂ (ਵਿਚ ਵੇਖਿਆ ਹੈ)।੧। (ਜਦੋਂ) ਸੰਤਾਂ ਦਾ ਸੰਗ ਕਰਕੇ (ਉਸ ਪ੍ਰਭੂ ਨੂੰ ਆਪਣੇ) ਮਨ ਵਿਚ ਵੇਖ ਲਿਆ, (ਤਦੋਂ) ਆਕਾਸ਼ (*ਊਭ*) ਪਾਤਾਲ ਸਭ ਵਿਚ ਵਿਆਪਕ (ਪ੍ਰਭੂ ਦੇ) ਮੰਗਲਕਾਰੀ ਗੁਣਾਂ ਦਾ ਸੁਆਦ ਨਾਲ ਗਾਇਨ ਕੀਤਾ।੧।ਰਹਾਉ। (ਮੈਂ ਪ੍ਰਭੂ ਨੂੰ) ਜੋਗੀਆਂ, ਭੇਖਧਾਰੀਆਂ, ਸੰਨਿਆਸੀਆਂ, ਜਤੀਆਂ, ਜੰਗਮਾਂ ਅਤੇ ਕਾਪੜੀਆਂ ਵਿਚ (ਵਸਦਾ) ਵੇਖ ਲਿਆ ਹੈ। ਤਪੀਆਂ, ਤਪੀਸ਼ਵਰਾਂ, ਮੁਨੀਆਂ, ਨਾਟਕ ਕਰਨ ਵਾਲੇ ਨਟਾਂ, ਰਾਸਧਾਰੀਆਂ ਵਿਚ (ਵਰਤਦਾ) ਵੇਖ ਲਿਆ ਹੈ।੨। (ਮੈਂ) ਚਾਰ (ਵੇਦਾਂ) ਵਿਚ ਵੇਖਿਆ ਹੈ, ਛੇ (ਸ਼ਾਸਤ੍ਰਾਂ) ਵਿਚ ਵੇਖਿਆ ਹੈ, ਅਠਾਰ੍ਹਾਂ (ਪੁਰਾਣਾਂ) ਅਤੇ ਸਮ੍ਰਿਤੀਆਂ ਵਿਚ ਵੇਖਿਆ ਹੈ। ਸਭ ਮਿਲ ਕੇ ਇਕੋ ਇਕ (ਪ੍ਰਭੂ) ਦਾ ਬਖਾਨ ਕਰਦੇ ਹਨ, (ਫਿਰ ਮੈਂ) ਕਿਸ ਪਾਸੋਂ ਕਹਾਂ ਕਿ (ਉਹ ਪ੍ਰਭੂ) ਦੂਰ ਹੈ।੩। (ਉਹ) ਬੇਅੰਤ ਸੁਆਮੀ ਅਗਾਧ ਹੈ, ਅਥਾਹ ਹੈ, (ਉਸ ਦੀ) ਕੀਮਤ ਕਿਸੇ ਤੋਂ ਵੀ ਪਾਈ ਨਹੀਂ ਜਾ ਸਕਦੀ। ਦਾਸ ਨਾਨਕ (ਦਾ ਕਥਨ ਹੈ ਕਿ) ਜਿਸ ਹਿਰਦੇ ਵਿਚ (ਪ੍ਰਭੂ) ਆ ਕੇ ਪ੍ਰਗਟ ਹੋਇਆ ਹੈ, ਉਸ ਤੋਂ ਬਲਿਹਾਰ ਬਲਿਹਾਰ ਜਾਣਾ ਚਾਹੀਦਾ ਹੈ।੪।੨।੧੫।

**ਭੈਰਉ ਮਹਲਾ ੫**

(ਜੋ ਵਿਅਕਤੀ ਪ੍ਰਭੂ ਨੂੰ) ਨੇੜੇ ਸਮਝਦਾ ਹੈ, ਉਹ (ਭਲਾ) ਕਿਸੇ ਦਾ ਮਾੜਾ ਕਿਉਂ ਕਰੇ? (ਪਰ ਜੋ) ਵਿਸ਼ੇ ਵਾਸਨਾਵਾਂ ਨੂੰ ਇਕੱਠਾ ਕਰਦਾ ਹੈ, (ਉਹ ਆਪਣੇ ਦੋਸ਼ਾਂ ਕਰਕੇ) ਨਿਤ ਡਰਦਾ ਫਿਰਦਾ ਹੈ। (ਉਹ ਪ੍ਰਭੂ) ਹੈ ਤਾਂ ਨੇੜੇ, (ਪਰ ਮਾਇਆਵੀ ਬਿਰਤੀ ਵਾਲਾ ਵਿਅਕਤੀ ਇਸ) ਭੇਦ ਨੂੰ ਨਹੀਂ ਸਮਝਦਾ। ਸਤਿਗੁਰੂ ਤੋਂ ਬਿਨਾ ਸਾਰੀ (ਲੋਕਾਈ) ਮਾਇਆ ਨੇ ਮੋਹੀ ਹੋਈ ਹੈ।੧। ਹਰ ਕੋਈ ਕਹਿੰਦਾ ਹੈ ਕਿ (ਪ੍ਰਭੂ) ਨੇੜੇ ਹੈ, (ਪਰ) ਕੋਈ ਵਿਰਲਾ (ਵਿਅਕਤੀ ਹੀ) ਗੁਰੂ ਦੁਆਰਾ (ਇਸ) ਭੇਦ ਨੂੰ ਸਮਝਦਾ ਹੈ।੧।ਰਹਾਉ। (ਜੋ ਵਿਅਕਤੀ ਪ੍ਰਭੂ ਨੂੰ) ਨੇੜੇ ਨਹੀਂ ਵੇਖਦਾ, (ਉਹ) ਪਰਾਏ ਘਰ ਵਲ ਜਾਂਦਾ ਹੈ, ਧਨ ਚੁਰਾਉਂਦਾ ਹੈ ਅਤੇ ਝੂਠ ਬੋਲ ਬੋਲ ਕੇ ਖਾਂਦਾ ਹੈ। (ਮਾਇਆ ਰੂਪ) ਠਗ ਬੂਟੀ (ਸਭ ਨੂੰ) ਪਈ ਹੋਈ ਹੈ, (ਇਸ ਲਈ) ਹਰਿ ਨੂੰ ਆਪਣੇ ਨਾਲ (ਕੋਈ ਨਹੀਂ) ਸਮਝਦਾ। ਗੁਰੂ ਤੋਂ ਬਿਨਾ (ਸਾਰਾ ਜਗਤ) ਭਰਮ

ਨਿਕਟਿ ਨ ਜਾਨੈ ਬੋਲੈ ਕੂੜੁ ॥ ਮਾਇਆ ਮੋਹਿ ਮੂਠਾ ਹੈ ਮੂੜੁ ॥
ਅੰਤਰਿ ਵਸਤੁ ਦਿਸੰਤਰਿ ਜਾਇ ॥ ਬਾਝੁ ਗੁਰੂ ਹੈ ਭਰਮਿ ਭੁਲਾਇ ॥੩॥
ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ ॥
ਅੰਤਰਿ ਬਾਹਰਿ ਨਿਕਟੇ ਸੋਇ ॥ ਜਨ ਨਾਨਕ ਆਵੈ ਨ ਜਾਵੈ ਕੋਇ ॥੪॥੩॥੧੬॥

ਭੈਰਉ ਮਹਲਾ ੫ ॥
ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ ॥ ਸਭ ਤੁਝ ਹੀ ਅੰਤਰਿ ਸਗਲ ਸੰਸਾਰੈ ॥
ਕੋਟਿ ਉਪਾਵ ਚਿਤਵਤ ਹੈ ਪ੍ਰਾਣੀ ॥ ਸੋ ਹੋਵੈ ਜਿ ਕਰੈ ਚੋਜ ਵਿਡਾਣੀ ॥੧॥
ਰਾਖਹੁ ਰਾਖਹੁ ਕਿਰਪਾ ਧਾਰਿ ॥ ਤੇਰੀ ਸਰਣਿ ਤੇਰੈ ਦਰਵਾਰਿ ॥੧॥ ਰਹਾਉ ॥
ਜਿਨਿ ਸੇਵਿਆ ਨਿਰਭਉ ਸੁਖਦਾਤਾ ॥ ਤਿਨਿ ਭਉ ਦੂਰਿ ਕੀਆ ਏਕੁ ਪਰਾਤਾ ॥
ਜੋ ਤੂ ਕਰਹਿ ਸੋਈ ਫੁਨਿ ਹੋਇ ॥ ਮਾਰੈ ਨ ਰਾਖੈ ਦੂਜਾ ਕੋਇ ॥੨॥
ਕਿਆ ਤੂ ਸੋਚਹਿ ਮਾਣਸ ਬਾਣਿ ॥ ਅੰਤਰਜਾਮੀ ਪੁਰਖੁ ਸੁਜਾਣੁ ॥
ਏਕ ਟੇਕ ਏਕੋ ਆਧਾਰੁ ॥ ਸਭ ਕਿਛੁ ਜਾਣੈ ਸਿਰਜਣਹਾਰੁ ॥੩॥
ਜਿਸੁ ਊਪਰਿ ਨਦਰਿ ਕਰੇ ਕਰਤਾਰੁ ॥ ਤਿਸੁ ਜਨ ਕੇ ਸਭਿ ਕਾਜ ਸਵਾਰਿ ॥
ਤਿਸ ਕਾ ਰਾਖਾ ਏਕੋ ਸੋਇ ॥ ਜਨ ਨਾਨਕ ਅਪੜਿ ਨ ਸਾਕੈ ਕੋਇ ॥੪॥੪॥੧੭॥

ਭੈਰਉ ਮਹਲਾ ੫ ॥
ਤਉ ਕੜੀਐ ਜੇ ਹੋਵੈ ਬਾਹਰਿ ॥ ਤਉ ਕੜੀਐ ਜੇ ਵਿਸਰੈ ਨਰਹਰਿ ॥
ਤਉ ਕੜੀਐ ਜੇ ਦੂਜਾ ਭਾਏ ॥ ਕਿਆ ਕੜੀਐ ਜਾਂ ਰਹਿਆ ਸਮਾਏ ॥੧॥
ਮਾਇਆ ਮੋਹਿ ਕੜੇ ਕੜਿ ਪਚਿਆ ॥ ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ ਖਪਿਆ ॥੧॥ ਰਹਾਉ॥
ਤਉ ਕੜੀਐ ਜੇ ਦੂਜਾ ਕਰਤਾ ॥ ਤਉ ਕੜੀਐ ਜੇ ਅਨਿਆਇ ਕੋ ਮਰਤਾ ॥
ਤਉ ਕੜੀਐ ਜੇ ਕਿਛੁ ਜਾਣੈ ਨਾਹੀ ॥ ਕਿਆ ਕੜੀਐ ਜਾਂ ਭਰਪੂਰਿ ਸਮਾਹੀ ॥੨॥
ਤਉ ਕੜੀਐ ਜੇ ਕਿਛੁ ਹੋਇ ਧਿਙਾਣੈ ॥ ਤਉ ਕੜੀਐ ਜੇ ਭੂਲਿ ਰੰਞਾਣੈ ॥
ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ ॥ ਤਬ ਕਾੜਾ ਛੋਡਿ ਅਚਿੰਤ ਹਮ ਸੋਤੇ ॥੩॥
ਪ੍ਰਭ ਤੂਹੈ ਠਾਕੁਰੁ ਸਭੁ ਕੋ ਤੇਰਾ ॥ ਜਿਉ ਭਾਵੈ ਤਿਉ ਕਰਹਿ ਨਿਬੇਰਾ ॥
ਦੁਤੀਆ ਨਾਸਤਿ ਇਕੁ ਰਹਿਆ ਸਮਾਇ ॥ ਰਾਖਹੁ ਪੈਜ ਨਾਨਕ ਸਰਣਾਇ ॥੪॥੫॥੧੮॥

ਭੈਰਉ ਮਹਲਾ ੫ ॥
ਬਿਨੁ ਬਾਜੇ ਕੈਸੋ ਨਿਰਤਿਕਾਰੀ ॥ਬਿਨੁ ਕੰਠੈ ਕੈਸੇ ਗਾਵਨਹਾਰੀ ॥

ਵਿਚ ਭੁਲਿਆ ਪਿਆ ਹੈ।੨। (ਜੋ ਵਿਅਕਤੀ) ਪ੍ਰਭੂ ਨੂੰ ਨੇੜੇ ਨਹੀਂ ਸਮਝਦਾ, (ਉਹ) ਝੂਠ ਬੋਲਦਾ ਹੈ। (ਉਹ) ਮੂਰਖ ਮਾਇਆ ਦੇ ਮੋਹ ਵਿਚ ਠਗਿਆ ਜਾ ਰਿਹਾ ਹੈ। (ਪ੍ਰਭੂ-ਨਾਮ ਰੂਪ) ਵਸਤੂ (ਉਸ ਦੇ) ਹਿਰਦੇ ਵਿਚ ਵਸਦੀ ਹੈ, (ਪਰ ਉਹ ਉਸ ਵਸਤੂ ਨੂੰ ਲਭਣ ਲਈ) ਬਾਹਰ ਨੂੰ ਜਾਂਦਾ ਹੈ। ਗੁਰੂ ਤੋਂ ਬਿਨਾ ਭਰਮ ਵਿਚ ਭੁਲਿਆ ਰਹਿੰਦਾ ਹੈ।੩। ਜਿਸ ਦੇ ਮੱਥੇ ਉਪਰ ਭਾਗ ਲਿਖਿਆ ਹੈ, ਸਤਿਗੁਰੂ ਨੂੰ ਸੇਵਨ ਨਾਲ (ਉਸ ਦੇ) ਕਪਾਟ ਖੁਲ੍ਹ ਜਾਂਦੇ ਹਨ। (ਉਸ ਨੂੰ) ਅੰਦਰ ਬਾਹਰ ਅਤੇ ਨੇੜੇ ਉਹ (ਪ੍ਰਭੂ ਹੀ ਵਰਤਦਾ ਪ੍ਰਤੀਤ ਹੁੰਦਾ ਹੈ)। ਦਾਸ ਨਾਨਕ (ਦਾ ਕਥਨ ਹੈ ਕਿ ਉਸ ਨੂੰ ਸਪੱਸ਼ਟ ਹੋ ਜਾਂਦਾ ਹੈ ਕਿ) ਕੋਈ ਵੀ (ਜੀਵ) ਜੰਮਦਾ ਮਰਦਾ ਨਹੀਂ ਹੈ।੪।੩।੧੬।

**ਭੈਰਉ ਮਹਲਾ ੫**

(ਹੇ ਪ੍ਰਭੂ!) ਜਿਸ ਨੂੰ ਤੂੰ ਰਖਦਾ ਹੈਂ, ਉਸ ਨੂੰ ਕੌਣ ਮਾਰ ਸਕਦਾ ਹੈ? ਸੰਸਾਰ ਦੇ ਸਾਰੇ (ਜੀਵ) ਤੇਰੇ ਹੀ (ਹੁਕਮ ਵਿਚ) ਬੰਨ੍ਹੇ ਹੋਏ ਹਨ। ਪ੍ਰਾਣੀ (ਆਪਣੇ ਲਈ) ਕਰੋੜਾਂ ਉਪਾ ਸੋਚਦਾ ਹੈ, (ਪਰ) ਹੁੰਦਾ ਉਹੀ ਕੁਝ ਹੈ ਜੋ ਅਸਚਰਜ ਚੋਜ ਵਾਲਾ (ਪ੍ਰਭੂ) ਕਰਦਾ ਹੈ।੧। (ਹੇ ਪ੍ਰਭੂ! ਮੈਂ) ਤੇਰੇ ਦਰਬਾਰ ਵਿਚ, ਤੇਰੀ ਸ਼ਰਣ (ਵਿਚ ਆਇਆ ਹਾਂ), ਮੈਨੂੰ ਕ੍ਰਿਪਾ ਪੂਰਵਕ ਬਚਾ ਲਵੋ।੧।ਰਹਾਉ। ਜਿਨ੍ਹਾਂ ਨੇ ਨਿਰਭਉ ਸੁਖਦਾਤੇ (ਪ੍ਰਭੂ ਨੂੰ) ਸੇਵਿਆ ਹੈ, ਉਨ੍ਹਾਂ ਨੇ ਭੈ ਨੂੰ ਦੂਰ ਕਰ ਦਿੱਤਾ ਹੈ ਅਤੇ ਇਕ (ਪ੍ਰਭੂ) ਨਾਲ ਪ੍ਰੇਮ ਪਾ ਲਿਆ (*ਪਰਾਤਾ*) ਹੈ। (ਹੇ ਪ੍ਰਭੂ!) ਜੋ ਤੂੰ ਕਰਦਾ ਹੈਂ, ਉਹੀ ਹੁੰਦਾ ਹੈ, ਕੋਈ ਹੋਰ ਦੂਜਾ ਮਾਰਨ ਜਾਂ ਰਖਣ (ਦੇ ਸਮਰਥ) ਨਹੀਂ ਹੈ।੨। ਹੇ ਮਨੁੱਖ! (ਤੂੰ) ਆਪਣੀ ਆਦਤ (*ਬਾਨਿ*) ਅਨੁਸਾਰ ਕੀ ਸੋਚਦਾ ਰਹਿੰਦਾ ਹੈਂ। ਸੁਜਾਨ ਪੁਰਖ (ਪ੍ਰਭੂ ਸਭ ਦੇ) ਅੰਦਰ ਦੀਆਂ ਜਾਣਨ ਵਾਲਾ ਹੈ। (ਜੀਵਾਂ ਨੂੰ) ਇਕੋ (ਪ੍ਰਭੂ) ਦੀ ਟੇਕ ਅਤੇ ਇਕੋ ਦਾ ਆਧਾਰ ਹੈ। ਸਿਰਜਨਹਾਰ ਸਭ ਕੁਝ ਜਾਣਦਾ ਹੈ।੩। ਜਿਸ (ਸਾਧਕ) ਉਪਰ ਕਰਤਾਰ ਮਿਹਰ ਦੀ ਨਜ਼ਰ ਕਰਦਾ ਹੈ, ਉਸ ਸੇਵਕ ਦੇ ਸਾਰੇ ਕਾਰਜ ਸਵਾਰ ਦਿੰਦਾ ਹੈ। ਉਸ ਦਾ ਉਹ ਇਕੋ ਆਪ ਹੀ ਰਾਖਾ ਹੁੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਸ ਸਾਧਕ ਤਕ) ਕਿਸੇ ਦੀ ਪਹੁੰਚ ਨਹੀਂ ਹੋ ਸਕਦੀ (ਅਰਥਾਤ ਬਰਾਬਰੀ ਨਹੀਂ ਹੋ ਸਕਦੀ)।੪।੪।੧੭।

**ਭੈਰਉ ਮਹਲਾ ੫**

(ਹੇ ਜਿਗਿਆਸੂ!) ਝੂਰੀਏ ਤਾਂ ਜੇ (ਪ੍ਰਭੂ ਦੇ ਹੁਕਮ ਤੋਂ ਕੁਝ) ਬਾਹਰ ਹੁੰਦਾ ਹੋਵੇ। ਤਾਂ ਕੁੜੀਏ ਜੇ ਪ੍ਰਭੂ (*ਨਰਹਰਿ*) ਵਿਸਰ ਜਾਵੇ। ਤਾਂ ਹੀ ਚਿੰਤਾ ਕਰੀਏ ਜੇ (ਪ੍ਰਭੂ ਤੋਂ ਭਿੰਨ ਕੋਈ) ਦੂਜੀ (ਸੱਤਾ) ਚੰਗੀ ਲਗਣ ਲਗ ਜਾਏ। ਕਿਸ ਲਈ ਝੂਰੀਏ? ਜਦ (ਪ੍ਰਭੂ ਹੀ) ਸਰਬਤ੍ਰ ਵਿਆਪਕ ਹੋ ਰਿਹਾ ਹੈ।੧। (ਮਨੁੱਖ) ਮਾਇਆ ਦੇ ਮੋਹ ਵਿਚ ਝੂਰ ਝੂਰ ਕੇ ਸੜਦਾ ਪਿਆ ਹੈ। ਨਾਮ ਤੋਂ ਬਿਨਾ ਭਟਕ ਭਟਕ ਕੇ ਖਪ ਰਿਹਾ ਹੈ।੧।ਰਹਾਉ। ਤਾਂ ਝੂਰਨਾ ਚਾਹੀਦਾ ਹੈ ਜੇ (ਕੋਈ) ਦੂਜਾ ਸਿਰਜਨਹਾਰ ਹੋਵੇ। ਤਾਂ ਝੂਰੀਏ ਜੇ (ਕੋਈ) ਅਨਿਆਇ ਕਾਰਣ ਮਰਦਾ ਹੋਵੇ। ਤਾਂ ਝੂਰੀਏ ਜੇ (ਪ੍ਰਭੂ) ਕੁਝ ਜਾਣਦਾ ਨ ਹੋਵੇ। (ਫਿਰ) ਕਿਸ ਲਈ ਝੂਰੀਏ? ਜਦ (ਪਰਮਾਤਮਾ ਸਭ ਵਿਚ) ਭਰਪੂਰ ਰੂਪ ਵਿਚ ਸਮਾਇਆ ਹੋਇਆ ਹੈ।੨। ਤਾਂ ਕੁੜੀਏ ਜੇ ਕੁਝ ਜ਼ਬਰਦਸਤੀ ਹੁੰਦਾ ਹੋਵੇ। ਤਾਂ ਕੁੜੀਏ ਜੇ ਕੋਈ ਭੁਲ ਨਾਲ (ਕਿਸੇ ਨੂੰ) ਦੁਖੀ ਕਰਦਾ ਹੋਵੇ। ਗੁਰੂ ਨੇ ਦਸਿਆ ਹੈ ਕਿ ਜੋ ਹੁੰਦਾ ਹੈ (ਉਹ) ਸਭ ਪ੍ਰਭੂ ਤੋਂ ਹੁੰਦਾ ਹੈ। (ਇਸ ਲਈ) ਅਸੀਂ ਚਿੰਤਾ ਛਡ ਕੇ ਨਿਸਚਿੰਤ ਸੌਂਦੇ ਹਾਂ।੩। ਹੇ ਪ੍ਰਭੂ! ਤੂੰ ਸੁਆਮੀ ਹੈਂ, ਸਭ ਕੋਈ ਤੇਰਾ ਹੀ ਹੈ। ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਤਿਵੇਂ (ਹੀ ਤੂੰ) ਨਿਬੇੜਾ ਕਰਦਾ ਹੈਂ। (ਤੇਰੇ ਤੋਂ ਭਿੰਨ) ਦੂਜੀ (ਸੱਤਾ) ਨਾਸ਼ਮਾਨ ਹੈ, ਇਕ (ਤੂੰ ਹੀ) ਸਰਬਤ੍ਰ ਸਮਾ ਰਿਹਾ ਹੈਂ। ਨਾਨਕ (ਬੇਨਤੀ ਕਰਦਾ ਹੈ ਕਿ ਹੇ ਪ੍ਰਭੂ! ਮੇਰੀ) ਪੈਜ ਰਖੋ, (ਮੈਂ) ਸ਼ਰਣ ਵਿਚ ਆਇਆ ਹਾਂ।੪।੫।੧੮।

**ਭੈਰਉ ਮਹਲਾ ੫**

(ਸਾਜ਼ ਦੇ) ਵਜਾਏ ਬਿਨਾ ਨਾਚ ਕਿਸ ਤਰ੍ਹਾਂ (ਹੋ ਸਕਦਾ ਹੈ?)। (ਸੁਰੀਲੇ) ਗਲੇ ਤੋਂ ਬਿਨਾ

ਜੀਲ ਬਿਨਾ ਕੈਸੇ ਬਜੈ ਰਬਾਬ ॥ ਨਾਮ ਬਿਨਾ ਬਿਰਥੇ ਸਭਿ ਕਾਜ ॥੧॥
ਨਾਮ ਬਿਨਾ ਕਹਹੁ ਕੋ ਤਰਿਆ ॥ ਬਿਨੁ ਸਤਿਗੁਰ ਕੈਸੇ ਪਾਰਿ ਪਰਿਆ ॥੧॥ ਰਹਾਉ॥
ਬਿਨੁ ਜਿਹਵਾ ਕਹਾ ਕੋ ਬਕਤਾ ॥ ਬਿਨੁ ਸ੍ਰਵਨਾ ਕਹਾ ਕੋ ਸੁਨਤਾ ॥
ਬਿਨੁ ਨੇਤ੍ਰਾ ਕਹਾ ਕੋ ਪੇਖੈ ॥ ਨਾਮ ਬਿਨਾ ਨਰੁ ਕਹੀ ਨ ਲੇਖੈ ॥੨॥
ਬਿਨੁ ਬਿਦਿਆ ਕਹਾ ਕੋਈ ਪੰਡਿਤ ॥ ਬਿਨੁ ਅਮਰੈ ਕੈਸੇ ਰਾਜ ਮੰਡਿਤ ॥
ਬਿਨੁ ਬੂਝੇ ਕਹਾ ਮਨੁ ਠਹਰਾਨਾ ॥ ਨਾਮ ਬਿਨਾ ਸਭੁ ਜਗੁ ਬਉਰਾਨਾ ॥੩॥
ਬਿਨੁ ਬੈਰਾਗ ਕਹਾ ਬੈਰਾਗੀ ॥ ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥
ਬਿਨੁ ਬਸਿ ਪੰਚ ਕਹਾ ਮਨ ਚੂਰੇ ॥ ਨਾਮ ਬਿਨਾ ਸਦ ਸਦ ਹੀ ਝੂਰੇ ॥੪॥
ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ ਬਿਨੁ ਪੇਖੇ ਕਹੁ ਕੈਸੋ ਧਿਆਨੁ ॥
ਬਿਨੁ ਭੈ ਕਥਨੀ ਸਰਬ ਬਿਕਾਰ ॥ ਕਹੁ ਨਾਨਕ ਦਰ ਕਾ ਬੀਚਾਰ ॥੫॥੬॥੧੯॥

ਭੈਰਉ ਮਹਲਾ ੫ ॥
ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ ਬਸਿ ਲੀਨਾ ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ ਕੁਰੰਗਾ ॥੧॥
ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ ਰਹਾਉ ॥
ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ ਬਾਸਨ ਰੋਗਿ ਭਵਰੁ ਬਿਨਸਾਨੋ ॥
ਹੇਤ ਰੋਗ ਕਾ ਸਗਲ ਸੰਸਾਰਾ ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥੨॥
ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥
ਰੋਗ ਬੰਧ ਰਹਨੁ ਰਤੀ ਨ ਪਾਵੈ ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥੩॥
ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥
ਤੂਟੇ ਬੰਧਨ ਸਾਧਸੰਗੁ ਪਾਇਆ ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥੭॥੨੦॥

ਭੈਰਉ ਮਹਲਾ ੫ ॥
ਚੀਤਿ ਆਵੈ ਤਾਂ ਮਹਾ ਅਨੰਦ ॥ ਚੀਤਿ ਆਵੈ ਤਾਂ ਸਭਿ ਦੁਖ ਭੰਜ ॥
ਚੀਤਿ ਆਵੈ ਤਾਂ ਸਰਧਾ ਪੂਰੀ ॥ ਚੀਤਿ ਆਵੈ ਤਾਂ ਕਬਹਿ ਨ ਝੂਰੀ ॥੧॥
ਅੰਤਰਿ ਰਾਮ ਰਾਇ ਪ੍ਰਗਟੇ ਆਇ ॥ ਗੁਰਿ ਪੂਰੈ ਦੀਓ ਰੰਗੁ ਲਾਇ ॥੧॥ ਰਹਾਉ ॥
ਚੀਤਿ ਆਵੈ ਤਾਂ ਸਰਬ ਕੋ ਰਾਜਾ ॥ ਚੀਤਿ ਆਵੈ ਤਾਂ ਪੂਰੇ ਕਾਜਾ ॥
ਚੀਤਿ ਆਵੈ ਤਾਂ ਰੰਗਿ ਗੁਲਾਲ ॥ ਚੀਤਿ ਆਵੈ ਤਾਂ ਸਦਾ ਨਿਹਾਲ ॥੨॥

ਕਿਸ ਤਰ੍ਹਾਂ ਗਾਇਆ (ਜਾ ਸਕਦਾ ਹੈ)। ਤੰਦੀ (*ਜੀਲ*) ਤੋਂ ਬਿਨਾ ਰਬਾਬ ਕਿਸ ਤਰ੍ਹਾਂ ਵਜ ਸਕਦਾ ਹੈ? ਨਾਮ (ਦੇ ਸਿਮਰਨ) ਤੋਂ ਬਿਨਾ ਸਾਰੇ ਕੰਮ ਵਿਅਰਥ ਹਨ।੧। ਨਾਮ (ਸਿਮਰਨ) ਤੋਂ ਬਿਨਾ ਦਸੋ, ਕੌਣ (ਭਵ-ਸਾਗਰ ਤੋਂ) ਤਰਿਆ ਹੈ? ਸਤਿਗੁਰੂ ਤੋਂ ਬਿਨਾ ਕਿਸ ਤਰ੍ਹਾਂ (ਕੋਈ ਭਵ-ਸਾਗਰ ਤੋਂ) ਪਾਰ ਲੰਘਿਆ ਹੈ?।੧ ।ਰਹਾਉ। ਜੀਭ ਤੋਂ ਬਿਨਾ ਕਿਵੇਂ ਕੋਈ ਬੋਲ ਸਕਦਾ ਹੈ? ਕੰਨਾਂ ਤੋਂ ਬਿਨਾ ਕਿਵੇਂ ਕੋਈ ਸੁਣ ਸਕਦਾ ਹੈ? ਅੱਖਾਂ ਤੋਂ ਬਿਨਾ ਕਿਵੇਂ ਕੋਈ ਵੇਖ ਸਕਦਾ ਹੈ? ਨਾਮ ਤੋਂ ਬਿਨਾ ਮਨੁੱਖ ਕਿਸੇ ਵੀ ਲੇਖੇ ਵਿਚ ਨਹੀਂ ਆ ਸਕਦਾ।੨। ਬਿਨਾ ਵਿਦਿਆ ਦੇ ਕੀ ਕੋਈ ਪੰਡਿਤ (ਬਣਿਆ) ਹੈ? ਬਿਨਾ ਹੁਕਮ (*ਅਮਰੈ*) ਤੋਂ ਕਿਸ ਤਰ੍ਹਾਂ ਕੋਈ ਰਾਜ ਨੂੰ ਸ਼ੋਭਿਤ ਕਰ ਸਕਦਾ ਹੈ? (ਆਤਮਿਕ) ਸੂਝ ਤੋਂ ਬਿਨਾ ਮਨ ਕਿਸ ਤਰ੍ਹਾਂ ਸਥਿਰ ਹੋ ਸਕਦਾ ਹੈ, ਨਾਮ ਤੋਂ ਬਿਨਾ ਸਾਰਾ ਜਗਤ ਪਾਗਲ ਹੋਇਆ ਪਿਆ ਹੈ।੩। ਵੈਰਾਗ ਤੋਂ ਬਿਨਾ ਕਿਵੇਂ ਕੋਈ ਵੈਰਾਗੀ (ਹੋ ਸਕਦਾ ਹੈ?) ਹਉਮੈ ਨੂੰ ਤਿਆਗੇ ਬਿਨਾ ਕੋਈ ਤਿਆਗੀ ਕਿਸ ਤਰ੍ਹਾਂ (ਹੋ ਸਕਦਾ ਹੈ?) ਪੰਜ (ਵਿਕਾਰਾਂ ਨੂੰ) ਵਸ ਕੀਤੇ ਬਿਨਾ ਮਨ ਨੂੰ ਕਿਸ ਤਰ੍ਹਾਂ ਮਾਰਿਆ (ਜਾ ਸਕਦਾ ਹੈ?) ਨਾਮ ਤੋਂ ਬਿਨਾ (ਮਨੁੱਖ) ਹਮੇਸ਼ਾ ਝੂਰਦਾ ਹੀ ਰਹਿੰਦਾ ਹੈ।੪। ਗੁਰੂ ਦੀ ਦੀਖਿਆ ਤੋਂ ਬਿਨਾ ਗਿਆਨ ਕਿਸ ਤਰ੍ਹਾਂ (ਪ੍ਰਾਪਤ ਹੋ ਸਕਦਾ ਹੈ?) ਬਿਨਾ (ਇਸ਼ਟ ਨੂੰ) ਵੇਖੇ, ਦਸੋ ਕਿਸ ਤਰ੍ਹਾਂ ਧਿਆਨ (ਲਗ ਸਕਦਾ ਹੈ?) (ਪ੍ਰਭੂ ਦੇ) ਭੈ ਤੋਂ ਬਿਨਾ ਸਭ ਕਥਨ ਬੇਕਾਰ ਹਨ। ਨਾਨਕ ਦਾ ਕਥਨ ਹੈ ਕਿ (ਪ੍ਰਭੂ) ਦੇ ਦੁਆਰ (ਉਪਰ ਪਹੁੰਚਣ ਦਾ) ਇਹ ਵਿਚਾਰ ਹੈ।੫।੬।੧੯।

**ਭੈਰਉ ਮਹਲਾ ੫**

(ਪ੍ਰਭੂ ਨੇ) ਮਨੁੱਖ ਨੂੰ ਹਉਮੈ ਦਾ ਰੋਗ ਦਿੱਤਾ ਹੈ। ਕਾਮ ਦੇ ਰੋਗ ਨੇ ਹਾਥੀ (*ਮੈਗਲੁ*) ਨੂੰ ਵਸ ਵਿਚ ਕਰ ਰਖਿਆ ਹੈ। ਵੇਖਣ ਦੇ ਰੋਗ ਕਰਕੇ ਪਤੰਗੇ ਸੜ ਮਰਦੇ ਹਨ। (ਘੰਡਾਹੇੜੇ ਦੀ) ਆਵਾਜ਼ ਦੇ ਰੋਗ ਕਾਰਣ ਹਿਰਨ (*ਕੁਰੰਗਾ*) ਖਪ ਗਏ ਹਨ।੧। ਜੋ ਜੋ (ਜੀਵ) ਦਿਸਦਾ ਹੈ, ਉਹ ਹਰ ਕੋਈ ਰੋਗੀ ਹੀ ਹੈ। ਰੋਗ ਤੋਂ ਰਹਿਤ ਮੇਰਾ ਸਤਿਗੁਰੂ ਜੋਗੀ ਹੈ।੧ ।ਰਹਾਉ। ਜੀਭ ਦੇ ਰੋਗ ਨੇ ਮੱਛੀ ਨੂੰ ਗ੍ਰਸ ਰਖਿਆ ਹੈ। ਸੁਗੰਧੀ (*ਬਾਸਨ*) ਦੇ ਰੋਗ ਨੇ ਭੌਰੇ ਨੂੰ ਨਸ਼ਟ ਕਰ ਦਿੱਤਾ ਹੈ। ਸਾਰਾ ਸੰਸਾਰ ਮੋਹ ਦੇ ਰੋਗ (ਦਾ ਸ਼ਿਕਾਰ ਬਣਿਆ ਹੋਇਆ ਹੈ)। ਤ੍ਰਿਗੁਣਾਤਮਕ ਰੋਗਾਂ ਵਿਚ ਬੰਨ੍ਹੇ ਹੋਏ (ਜੀਵ) ਵਿਕਾਰ(-ਗ੍ਰਸਤ ਹਨ)।੨। (ਮਨੁੱਖ ਹਉਮੈ ਦੇ ਰੋਗ ਨਾਲ) ਮਰਦਾ ਹੈ (ਅਤੇ ਇਸੇ) ਰੋਗ ਕਰਕੇ ਜੰਮਦਾ ਹੈ। (ਇਸ) ਰੋਗ ਕਾਰਣ ਬਾਰ ਬਾਰ ਜੂਨਾਂ ਵਿਚ ਭਰਮਦਾ ਰਹਿੰਦਾ ਹੈ। ਰੋਗ ਦੇ ਬੰਧਨ ਕਰਕੇ ਛਿਣ ਭਰ ਲਈ ਵੀ ਸਥਿਰਤਾ ਪ੍ਰਾਪਤ ਨਹੀਂ ਕਰਦਾ। ਸਤਿਗੁਰੂ ਤੋਂ ਬਿਨਾ (ਹਉਮੈ ਦਾ) ਰੋਗ ਬਿਲਕੁਲ ਨਹੀਂ ਜਾਂਦਾ।੩। ਜਿਸ (ਮਨੁੱਖ) ਉਪਰ ਪਾਰਬ੍ਰਹਮ ਨੇ ਦਇਆ ਕੀਤੀ ਹੈ, (ਉਸ ਨੂੰ) ਬਾਹੋਂ ਪਕੜ ਕੇ ਰੋਗ ਤੋਂ ਬਚਾ ਲਿਆ ਹੈ। ਸਾਧ-ਸੰਗ ਦੀ ਪ੍ਰਾਪਤੀ ਨਾਲ (ਰੋਗ ਦੇ) ਬੰਧਨ ਟੁਟ ਜਾਂਦੇ ਹਨ। ਨਾਨਕ ਦਾ ਕਥਨ ਹੈ ਕਿ ਗੁਰੂ (ਹਉਮੈ) ਰੋਗ ਨੂੰ ਮਿਟਾ ਦਿੰਦਾ ਹੈ।੪।੭।੨੦।

**ਭੈਰਉ ਮਹਲਾ ੫**

(ਜਦ ਮਨੁੱਖ ਦੇ) ਚਿਤ ਵਿਚ (ਪ੍ਰਭੂ) ਆ ਵਸਦਾ ਹੈ ਤਾਂ ਮਹਾ ਆਨੰਦ (ਦੀ ਸਥਿਤੀ ਬਣ ਜਾਂਦੀ ਹੈ)। (ਜਦ ਪ੍ਰਭੂ) ਚਿਤ ਵਿਚ ਆ ਜਾਂਦਾ ਹੈ ਤਾਂ ਸਭ ਦੁਖ ਨਸ਼ਟ ਹੋ ਜਾਂਦੇ ਹਨ। (ਜਦ ਪਰਮਾਤਮਾ) ਚਿਤ ਵਿਚ ਆ ਵਸਦਾ ਹੈ ਤਾਂ ਸ਼ਰਧਾ ਪੂਰੀ ਹੋ ਜਾਂਦੀ ਹੈ। (ਜਦ ਹਰਿ) ਚਿਤ ਵਿਚ ਆ ਜਾਂਦਾ ਹੈ ਤਾਂ ਕਦੇ ਝੂਰਨਾ ਨਹੀਂ ਪੈਂਦਾ।੧। (ਜਿਸ ਦੇ) ਹਿਰਦੇ ਵਿਚ (ਜਦੋਂ) ਪੂਰੇ ਗੁਰੂ ਰਾਹੀਂ ਪ੍ਰਭੂ ਰਾਜਾ ਆ ਕੇ ਪ੍ਰਗਟ ਹੋ ਜਾਂਦਾ ਹੈ, (ਤਾਂ ਉਸ ਦੇ ਅੰਦਰ) ਪਿਆਰ ਲਗਾ ਦਿੰਦਾ ਹੈ।੧ ।ਰਹਾਉ। (ਜਦ ਜਿਸ ਦੇ) ਚਿਤ ਵਿਚ (ਪਰਮਾਤਮਾ) ਆ ਜਾਂਦਾ ਹੈ, ਤਾਂ ਉਹ ਸਭ ਦਾ ਰਾਜਾ (ਹੋਣ ਦਾ ਮਾਣ ਪ੍ਰਾਪਤ ਕਰਦਾ ਹੈ)। (ਜਦ ਪ੍ਰਭੂ) ਚਿਤ ਵਿਚ ਆ ਵਸਦਾ ਹੈ, ਤਾਂ ਕਾਰਜ ਪੂਰੇ ਹੋ ਜਾਂਦੇ ਹਨ। (ਜਦ ਪ੍ਰਭੂ) ਚਿਤ ਵਿਚ ਆ ਸਮਾਉਂਦਾ ਹੈ, ਤਾਂ ਪ੍ਰੇਮ (*ਰੰਗੁ*) ਦਾ ਗੂੜ੍ਹਾ ਰੰਗ ਚੜ੍ਹ ਜਾਂਦਾ ਹੈ। (ਜਦ ਪ੍ਰਭੂ) ਚਿਤ ਵਿਚ ਆ

ਚੀਤਿ ਆਵੈ ਤਾਂ ਸਦ ਧਨਵੰਤਾ ॥ ਚੀਤਿ ਆਵੈ ਤਾਂ ਸਦ ਨਿਭਰੰਤਾ ॥
ਚੀਤਿ ਆਵੈ ਤਾਂ ਸਭਿ ਰੰਗ ਮਾਣੇ ॥ ਚੀਤਿ ਆਵੈ ਤਾਂ ਚੂਕੀ ਕਾਣੇ ॥੩॥
ਚੀਤਿ ਆਵੈ ਤਾਂ ਸਹਜ ਘਰੁ ਪਾਇਆ ॥ ਚੀਤਿ ਆਵੈ ਤਾਂ ਸੁੰਨਿ ਸਮਾਇਆ ॥
ਚੀਤਿ ਆਵੈ ਸਦ ਕੀਰਤਨੁ ਕਰਤਾ ॥ ਮਨੁ ਮਾਨਿਆ ਨਾਨਕ ਭਗਵੰਤਾ ॥੪॥੮॥੨੧॥

ਭੈਰਉ ਮਹਲਾ ੫ ॥
ਬਾਪੁ ਹਮਾਰਾ ਸਦ ਚਰੰਜੀਵੀ ॥ ਭਾਈ ਹਮਾਰੇ ਸਦ ਹੀ ਜੀਵੀ ॥
ਮੀਤ ਹਮਾਰੇ ਸਦਾ ਅਬਿਨਾਸੀ ॥ ਕੁਟੰਬੁ ਹਮਾਰਾ ਨਿਜ ਘਰਿ ਵਾਸੀ ॥੧॥
ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ ॥ ਗੁਰਿ ਪੂਰੈ ਪਿਤਾ ਸੰਗਿ ਮੇਲੇ ॥੧॥ ਰਹਾਉ ॥
ਮੰਦਰ ਮੇਰੇ ਸਭ ਤੇ ਊਚੇ ॥ ਦੇਸ ਮੇਰੇ ਬੇਅੰਤ ਅਪੂਛੇ ॥
ਰਾਜੁ ਹਮਾਰਾ ਸਦ ਹੀ ਨਿਹਚਲੁ ॥ ਮਾਲੁ ਹਮਾਰਾ ਅਖੂਟੁ ਅਬੇਚਲੁ ॥੨॥
ਸੋਭਾ ਮੇਰੀ ਸਭ ਜੁਗ ਅੰਤਰਿ ॥ ਬਾਜ ਹਮਾਰੀ ਥਾਨ ਥਨੰਤਰਿ ॥
ਕੀਰਤਿ ਹਮਰੀ ਘਰਿ ਘਰਿ ਹੋਈ ॥ ਭਗਤਿ ਹਮਾਰੀ ਸਭਨੀ ਲੋਈ ॥੩॥
ਪਿਤਾ ਹਮਾਰੇ ਪ੍ਰਗਟੇ ਮਾਝ ॥ ਪਿਤਾ ਪੂਤ ਰਲਿ ਕੀਨੀ ਸਾਂਝ ॥
ਕਹੁ ਨਾਨਕ ਜਉ ਪਿਤਾ ਪਤੀਨੇ ॥ ਪਿਤਾ ਪੂਤ ਏਕੈ ਰੰਗਿ ਲੀਨੇ ॥੪॥੯॥੨੨॥

ਭੈਰਉ ਮਹਲਾ ੫ ॥
ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ ॥ ਹਮ ਅਪਰਾਧੀ ਤੁਮ੍ ਬਖਸਾਤੇ ॥
ਜਿਸੁ ਪਾਪੀ ਕਉ ਮਿਲੈ ਨ ਢੋਈ ॥ ਸਰਣਿ ਆਵੈ ਤਾਂ ਨਿਰਮਲੁ ਹੋਈ ॥੧॥
ਸੁਖੁ ਪਾਇਆ ਸਤਿਗੁਰੂ ਮਨਾਇ ॥ ਸਭ ਫਲ ਪਾਏ ਗੁਰੂ ਧਿਆਇ ॥੧॥ ਰਹਾਉ॥
ਪਾਰਬ੍ਰਹਮ ਸਤਿਗੁਰ ਆਦੇਸੁ ॥ ਮਨੁ ਤਨੁ ਤੇਰਾ ਸਭੁ ਤੇਰਾ ਦੇਸੁ ॥
ਚੂਕਾ ਪੜਦਾ ਤਾਂ ਨਦਰੀ ਆਇਆ ॥ ਖਸਮੁ ਤੂਹੈ ਸਭਨਾ ਕੇ ਰਾਇਆ ॥੨॥
ਤਿਸੁ ਭਾਣਾ ਸੂਕੇ ਕਾਸਟ ਹਰਿਆ ॥ ਤਿਸੁ ਭਾਣਾ ਤਾਂ ਥਲ ਸਿਰਿ ਸਰਿਆ ॥
ਤਿਸੁ ਭਾਣਾ ਤਾਂ ਸਭਿ ਫਲ ਪਾਏ ॥ ਚਿੰਤ ਗਈ ਲਗਿ ਸਤਿਗੁਰ ਪਾਏ ॥੩॥
ਹਰਾਮਖੋਰ ਨਿਰਗੁਣ ਕਉ ਤੂਠਾ ॥ ਮਨੁ ਤਨੁ ਸੀਤਲੁ ਮਨਿ ਅੰਮ੍ਰਿਤੁ ਵੂਠਾ ॥
ਪਾਰਬ੍ਰਹਮ ਗੁਰ ਭਏ ਦਇਆਲਾ ॥ ਨਾਨਕ ਦਾਸ ਦੇਖਿ ਭਏ ਨਿਹਾਲਾ ॥੪॥੧੦॥੨੩॥

ਜਾਂਦਾ ਹੈ, ਤਾਂ ਸਦਾ ਪ੍ਰਸੰਨ ਰਹੀਦਾ ਹੈ।੨। (ਜਦ ਮਨੁੱਖ ਦੇ) ਚਿਤ ਵਿਚ (ਪ੍ਰਭੂ) ਆ ਜਾਂਦਾ ਹੈ, ਤਾਂ (ਉਹ ਆਤਮਿਕ ਤੌਰ 'ਤੇ) ਸਦਾ ਧਨਵਾਨ (ਬਣਿਆ ਰਹਿੰਦਾ ਹੈ)। (ਜਦ ਪਰਮਾਤਮਾ ਮਨੁੱਖ ਦੇ) ਚਿਤ ਵਿਚ ਆ ਵਸਦਾ ਹੈ, ਤਾਂ (ਉਹ) ਹਮੇਸ਼ਾ ਲਈ ਭਰਮਾਂ ਤੋਂ ਬਚ ਜਾਂਦਾ ਹੈ। (ਜਦ ਪ੍ਰਭੂ) ਚਿਤ ਵਿਚ ਆ ਜਾਂਦਾ ਹੈ, ਤਾਂ (ਸਾਧਕ) ਸਭ ਤਰ੍ਹਾਂ ਦੇ ਆਨੰਦ ਮਾਣਦਾ ਹੈ। (ਜਦ ਪਰਮਾਤਮਾ) ਚਿਤ ਵਿਚ ਆ ਵਸਦਾ ਹੈ, ਤਾਂ (ਸਾਧਕ ਦੀ) ਮੁਥਾਜੀ ਮੁਕ ਜਾਂਦੀ ਹੈ।੩। (ਜਿਸ ਵਿਅਕਤੀ ਦੇ) ਚਿਤ ਵਿਚ (ਜਦ ਪ੍ਰਭੂ) ਆ ਵਸਦਾ ਹੈ, ਤਾਂ (ਉਹ ਆਪਣੇ ਹਿਰਦੇ ਵਿਚ) ਸਹਿਜ ਅਵਸਥਾ (ਪ੍ਰਾਪਤ ਕਰ ਲੈਂਦਾ ਹੈ)। (ਜਦ ਪਰਮਾਤਮਾ) ਚਿਤ ਵਿਚ ਆ ਜਾਂਦਾ ਹੈ ਤਾਂ (ਉਹ) ਅਫੁਰ ਅਵਸਥਾ (*ਸੁੰਨਿ*) ਵਿਚ ਸਮਾ ਜਾਂਦਾ ਹੈ। (ਜਦ ਹਰਿ) ਚਿਤ ਵਿਚ ਆ ਵਸਦਾ ਹੈ, ਤਾਂ (ਉਹ ਸਾਧਕ) ਸਦਾ ਕੀਰਤਨ ਕਰਦਾ (ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ ਤਦ) ਭਗਵਾਨ ਨਾਲ (ਉਸ ਦਾ) ਮਨ ਲੀਨ ਹੋ ਜਾਂਦਾ ਹੈ।੪।੮।੨੧।

**ਭੈਰਉ ਮਹਲਾ ੫**

ਸਾਡਾ ਪਿਤਾ (ਪ੍ਰਭੂ) ਸਦਾ ਸਦੀਵੀ ਹੈ। ਸਾਡੇ (ਸਤਿਸੰਗੀ) ਭਰਾ ਵੀ ਸਥਾਈ ਜੀਵਨ ਵਾਲੇ ਹਨ। ਸਾਡੇ ਮਿਤਰ ਸਦਾ ਨਾਸ਼ ਤੋਂ ਰਹਿਤ ਹਨ। ਸਾਡਾ ਪਰਿਵਾਰ ਵਾਸਤਵਿਕ ਘਰ (ਅਰਥਾਤ ਪ੍ਰਭੂ ਦੇ ਦੁਆਰ) ਦਾ ਵਾਸੀ ਹੈ।੧। (ਜਦੋਂ) ਪੂਰੇ ਗੁਰੂ ਨੇ ਪਿਤਾ (ਪ੍ਰਭੂ) ਨਾਲ ਮਿਲਾ ਦਿੱਤਾ, ਤਾਂ ਅਸਾਂ ਸੁਖ ਪ੍ਰਾਪਤ ਕੀਤਾ, ਸਭ ਸੁਖੀ ਹੋ ਗਏ।੧।ਰਹਾਉ। (ਪ੍ਰਭੂ ਦੇ ਮੇਲ ਨਾਲ) ਮੇਰੇ ਨਿਵਾਸ ਸਭ ਤੋਂ ਉੱਚੇ ਹੋ ਗਏ ਹਨ, ਮੇਰੇ ਦੇਸ ਬੇਅੰਤ ਅਤੇ (ਜਮ ਦੀ) ਪੁਛ ਤੋਂ ਪਰੇ ਹੋ ਗਏ ਹਨ। ਸਾਡਾ ਰਾਜ ਸਦਾ ਹੀ ਅਟਲ ਹੈ, ਸਾਡਾ ਮਾਲ (ਧਨ) ਅਖੁਟ ਅਤੇ ਸਥਾਈ (*ਅਖੇਚਲੁ*) ਹੈ।੨। ਮੇਰੀ ਵਡਿਆਈ ਸਾਰੇ ਜੁਗਾਂ ਵਿਚ (ਪਸਰ ਗਈ ਹੈ)। ਸਾਡੀ ਪ੍ਰਸਿੱਧੀ (*ਬਾਜ*) ਸਥਾਨਾਂ-ਸਥਾਨਾਂਤਰ (ਵਿਚ ਫੈਲ ਗਈ ਹੈ)। ਸਾਡਾ ਜਸ ਹਰ ਇਕ ਘਰ ਵਿਚ ਹੋ ਰਿਹਾ ਹੈ। ਸਾਡੀ ਭਗਤੀ ਸਾਰੇ ਲੋਕਾਂ (ਵਿਚ ਹੋ ਰਹੀ ਹੈ)।੩। ਸਾਡੇ ਪਿਤਾ (ਪ੍ਰਭੂ) ਹਿਰਦੇ ਵਿਚ ਪ੍ਰਗਟ ਹੋ ਗਏ ਹਨ। ਪਿਤਾ (ਪ੍ਰਭੂ) ਅਤੇ ਪੁੱਤਰ (ਜੀਵਾਤਮਾ) ਨੇ ਰਲ ਮਿਲ ਕੇ ਸਾਂਝ ਪਾ ਲਈ ਹੈ। ਨਾਨਕ ਦਾ ਕਥਨ ਹੈ ਕਿ ਜਦੋਂ ਪਿਤਾ, ਪੁੱਤਰ ਉਪਰ ਪ੍ਰਸੰਨ ਹੋ ਗਏ, (ਤਾਂ) ਪਿਤਾ (ਪਰਮਾਤਮਾ) ਅਤੇ ਪੁੱਤਰ (ਜੀਵਾਤਮਾ) ਇਕੋ ਰੰਗ ਵਿਚ ਰੰਗੇ ਗਏ (ਅਰਥਾਤ ਅਭਿੰਨ ਹੋ ਗਏ)।੪।੯।੨੨।

**ਭੈਰਉ ਮਹਲਾ ੫**

ਹੇ ਨਿਰਵੈਰ ਸਤਿਗੁਰੂ ਪੁਰਖ! ਹੇ ਦਾਤਾਰ ਪ੍ਰਭੂ! ਅਸੀਂ ਪਾਪੀ ਹਾਂ, ਤੁਸੀਂ ਬਖ਼ਸ਼ਣ ਵਾਲੇ ਹੋ। ਜਿਸ ਪਾਪੀ (ਵਿਅਕਤੀ) ਨੂੰ ਕਿਤੇ ਵੀ ਆਸਰਾ ਨਹੀਂ ਮਿਲਦਾ, (ਜੇ ਉਹ ਤੇਰੀ) ਸ਼ਰਣ ਵਿਚ ਆ ਜਾਵੇ, ਤਾਂ ਨਿਰਮਲ ਹੋ ਜਾਂਦਾ ਹੈ।੧। (ਅਸਾਂ) ਸਤਿਗੁਰੂ ਨੂੰ ਮੰਨਾ ਕੇ (ਆਤਮਿਕ) ਸੁਖ ਪਾ ਲਿਆ ਹੈ। ਗੁਰੂ ਦੀ ਆਰਾਧਨਾ ਕਰਕੇ ਸਭ ਫਲ ਪਾ ਲਏ ਹਨ।੧।ਰਹਾਉ। ਹੇ ਪਾਰਬ੍ਰਹਮ ਰੂਪ ਸਤਿਗੁਰੂ! (ਤੈਨੂੰ ਮੇਰਾ) ਪ੍ਰਣਾਮ ਹੈ। (ਮੇਰਾ) ਮਨ ਤਨ ਤੇਰਾ ਹੈ, ਸਭ ਦੇਸ ਤੇਰਾ ਹੈ। (ਜਦੋਂ ਮਾਇਆ ਦਾ) ਪਰਦਾ ਦੂਰ ਹੋਇਆ ਤਾਂ (ਸਾਫ਼) ਦਿਸ ਪਿਆ ਕਿ ਤੂੰ (ਸਾਡਾ) ਮਾਲਕ ਹੈਂ ਅਤੇ ਸਭ ਦਾ ਰਾਜਾ ਹੈਂ।੨। (ਜੇ) ਉਸ (ਪ੍ਰਭੂ) ਨੂੰ ਚੰਗਾ ਲਗੇ, ਤਾਂ ਸੁਕੇ ਕਾਠ ਹਰੇ ਹੋ ਜਾਂਦੇ ਹਨ। (ਜੇ) ਉਸ ਨੂੰ ਚੰਗਾ ਲਗੇ, ਤਾਂ ਥਲ ਉਪਰ ਸਰੋਵਰ ਬਣ ਜਾਂਦੇ ਹਨ। (ਜੇ) ਉਸ ਨੂੰ ਚੰਗਾ ਲਗੇ, ਤਾਂ ਸਭ ਫਲ ਪ੍ਰਾਪਤ ਹੋ ਜਾਂਦੇ ਹਨ। ਸਤਿਗੁਰੂ ਦੇ ਚਰਣੀ ਲਗ ਕੇ ਚਿੰਤਾ ਖ਼ਤਮ ਹੋ ਜਾਂਦੀ ਹੈ।੩। (ਪਰਮਾਤਮਾ ਜਦੋਂ) ਗੁਣਹੀਨ ਅਤੇ ਹਰਾਮਖ਼ੋਰ (ਵਿਅਕਤੀ) ਉਤੇ ਮਿਹਰ ਕਰਦਾ ਹੈ, (ਤਾਂ ਉਸ ਦਾ) ਮਨ ਤਨ ਠੰਢਾ ਹੋ ਜਾਂਦਾ ਹੈ ਅਤੇ ਮਨ ਵਿਚ (ਨਾਮ ਰੂਪ) ਅੰਮ੍ਰਿਤ ਵਸ ਜਾਂਦਾ (*ਵੂਠਾ*) ਹੈ। (ਜਦੋਂ ਸੇਵਕਾਂ ਉਪਰ) ਪਾਰ-ਬ੍ਰਹਮ ਰੂਪ ਗੁਰੂ ਦਿਆਲ ਹੁੰਦੇ ਹਨ, ਨਾਨਕ (ਦਾ ਕਥਨ ਹੈ ਕਿ ਉਦੋਂ) ਸੇਵਕ (ਪ੍ਰਭੂ ਨੂੰ) ਵੇਖ ਕੇ ਪ੍ਰਸੰਨ ਹੋ ਜਾਂਦੇ ਹਨ।੪।੧੦।੨੩।

ਭੈਰਉ ਮਹਲਾ ੫ ॥
ਸਤਿਗੁਰੁ ਮੇਰਾ ਬੇਮੁਹਤਾਜੁ ॥ ਸਤਿਗੁਰ ਮੇਰੇ ਸਚਾ ਸਾਜੁ ॥
ਸਤਿਗੁਰੁ ਮੇਰਾ ਸਭਸ ਕਾ ਦਾਤਾ ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥੧॥
ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥੧॥ ਰਹਾਉ ॥
ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ॥ ਸਤਿਗੁਰੁ ਮੇਰਾ ਮਾਰਿ ਜੀਵਾਲੈ ॥
ਸਤਿਗੁਰ ਮੇਰੇ ਕੀ ਵਡਿਆਈ ॥ ਪ੍ਰਗਟੁ ਭਈ ਹੈ ਸਭਨੀ ਥਾਈ ॥੨॥
ਸਤਿਗੁਰੁ ਮੇਰਾ ਤਾਣੁ ਨਿਤਾਣੁ ॥ ਸਤਿਗੁਰੁ ਮੇਰਾ ਘਰਿ ਦੀਬਾਣੁ ॥
ਸਤਿਗੁਰ ਕੈ ਹਉ ਸਦ ਬਲਿ ਜਾਇਆ ॥ ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ॥੩॥
ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ॥ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ ॥
ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥

ਭੈਰਉ ਮਹਲਾ ੫ ॥
ਨਾਮੁ ਲੈਤ ਮਨੁ ਪਰਗਟੁ ਭਇਆ ॥ ਨਾਮੁ ਲੈਤ ਪਾਪੁ ਤਨ ਤੇ ਗਇਆ ॥
ਨਾਮੁ ਲੈਤ ਸਗਲ ਪੁਰਬਾਇਆ ॥ ਨਾਮੁ ਲੈਤ ਅਠਸਠਿ ਮਜਨਾਇਆ ॥੧॥
ਤੀਰਥੁ ਹਮਰਾ ਹਰਿ ਕੋ ਨਾਮੁ ॥ ਗੁਰਿ ਉਪਦੇਸਿਆ ਤਤੁ ਗਿਆਨੁ ॥੧॥ ਰਹਾਉ ॥
ਨਾਮੁ ਲੈਤ ਦੁਖੁ ਦੂਰਿ ਪਰਾਨਾ ॥ ਨਾਮੁ ਲੈਤ ਅਤਿ ਮੂੜ ਸੁਗਿਆਨਾ ॥
ਨਾਮੁ ਲੈਤ ਪਰਗਟਿ ਉਜੀਆਰਾ ॥ ਨਾਮੁ ਲੈਤ ਛੁਟੇ ਜੰਜਾਰਾ ॥੨॥
ਨਾਮੁ ਲੈਤ ਜਮੁ ਨੇੜਿ ਨ ਆਵੈ ॥ ਨਾਮੁ ਲੈਤ ਦਰਗਹ ਸੁਖੁ ਪਾਵੈ ॥
ਨਾਮੁ ਲੈਤ ਪ੍ਰਭੁ ਕਹੈ ਸਾਬਾਸਿ ॥ ਨਾਮੁ ਹਮਾਰੀ ਸਾਚੀ ਰਾਸਿ ॥੩॥
ਗੁਰਿ ਉਪਦੇਸੁ ਕਹਿਓ ਇਹੁ ਸਾਰੁ ॥ ਹਰਿ ਕੀਰਤਿ ਮਨ ਨਾਮੁ ਅਧਾਰੁ ॥
ਨਾਨਕ ਉਧਰੇ ਨਾਮ ਪੁਨਹਚਾਰ ॥ ਅਵਰਿ ਕਰਮ ਲੋਕਹ ਪਤੀਆਰ ॥੪॥੧੨॥੨੫॥

ਭੈਰਉ ਮਹਲਾ ੫ ॥
ਨਮਸਕਾਰ ਤਾ ਕਉ ਲਖ ਬਾਰ ॥ ਇਹੁ ਮਨੁ ਦੀਜੈ ਤਾ ਕਉ ਵਾਰਿ ॥
ਸਿਮਰਨਿ ਤਾ ਕੈ ਮਿਟਹਿ ਸੰਤਾਪ ॥ ਹੋਇ ਅਨੰਦੁ ਨ ਵਿਆਪਹਿ ਤਾਪ ॥੧॥
ਐਸੋ ਹੀਰਾ ਨਿਰਮਲ ਨਾਮ ॥ ਜਾਸੁ ਜਪਤ ਪੂਰਨ ਸਭਿ ਕਾਮ ॥੧॥ ਰਹਾਉ ॥
ਜਾ ਕੀ ਦ੍ਰਿਸਟਿ ਦੁਖ ਡੇਰਾ ਢਹੈ ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ ॥
ਅਨਿਕ ਭਗਤ ਜਾ ਕੇ ਚਰਨ ਪੂਜਾਰੀ ॥ ਸਗਲ ਮਨੋਰਥ ਪੂਰਨਹਾਰੀ ॥੨॥
ਖਿਨ ਮਹਿ ਊਣੇ ਸੁਭਰ ਭਰਿਆ ॥ ਖਿਨ ਮਹਿ ਸੂਕੇ ਕੀਨੇ ਹਰਿਆ ॥
ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ ॥ ਖਿਨ ਮਹਿ ਨਿਮਾਣੇ ਕਉ ਦੀਨੋ ਮਾਨੁ ॥੩॥
ਸਭ ਮਹਿ ਏਕੁ ਰਹਿਆ ਭਰਪੂਰਾ ॥ ਸੋ ਜਾਪੈ ਜਿਸੁ ਸਤਿਗੁਰੁ ਪੂਰਾ ॥

**ਭੈਰਉ ਮਹਲਾ ੫**

ਮੇਰਾ ਸਤਿਗੁਰੂ (ਕਿਸੇ ਦਾ) ਮੁਥਾਜ ਨਹੀਂ ਹੈ। ਮੇਰੇ ਸਤਿਗੁਰੂ ਦੀ ਸਾਜ-ਸੱਜਾ ਸਥਾਈ ਹੈ। ਮੇਰਾ ਸਤਿਗੁਰੂ ਸਭ ਦਾ ਦਾਤਾ ਹੈ। ਮੇਰਾ ਸਤਿਗੁਰੂ ਸਿਰਜਨਹਾਰ ਪੁਰਖ ਹੈ।੧। ਸਤਿਗੁਰੂ ਵਰਗੀ ਕੋਈ ਦੈਵੀ ਸੱਤਾ ਨਹੀਂ ਹੈ। ਜਿਸ (ਮਨੁੱਖ) ਦੇ ਮੱਥੇ ਉਤੇ (ਚੰਗੇ) ਭਾਗ (ਲਿਖੇ ਹੁੰਦੇ ਹਨ), ਉਹ ਸੇਵਾ ਵਿਚ ਲਗਦਾ ਹੈ।੧।ਰਹਾਉ। ਮੇਰਾ ਸਤਿਗੁਰੂ ਸਭ ਦੀ ਪਾਲਣਾ ਕਰਦਾ ਹੈ। ਮੇਰਾ ਸਤਿਗੁਰੂ (ਮਨੁੱਖ ਦੇ ਮਾਇਆਵੀ ਮੋਹ ਨੂੰ) ਮਾਰ ਕੇ (ਆਤਮਿਕ ਤੌਰ 'ਤੇ) ਜੀਵਿਤ ਕਰ ਦਿੰਦਾ ਹੈ। ਮੇਰੇ ਸਤਿਗੁਰੂ ਦੀ ਵਡਿਆਈ ਸਭ ਥਾਵਾਂ 'ਤੇ ਪ੍ਰਗਟ ਹੋ ਗਈ ਹੈ।੨। ਮੇਰਾ ਸਤਿਗੁਰੂ ਨਿਤਾਣਿਆਂ ਦਾ ਤਾਣ ਹੈ। ਮੇਰਾ ਸਤਿਗੁਰੂ (ਹਿਰਦੇ ਰੂਪ) ਘਰ ਦਾ ਮਾਲਕ/ਹਾਕਮ(*ਦੀਬਾਣੁ*) ਹੈ। ਮੈਂ ਸਤਿਗੁਰੂ ਤੋਂ ਹਮੇਸ਼ਾ ਬਲਿਹਾਰ ਜਾਂਦਾ ਹਾਂ ਜਿਸ ਨੇ (ਜੀਵਨ ਦਾ ਸਹੀ) ਮਾਰਗ ਸਪੱਸ਼ਟ ਕਰਕੇ ਵਿਖਾ ਦਿੱਤਾ ਹੈ।੩। ਜਿਸ ਨੇ ਗੁਰੂ ਨੂੰ ਸੇਵਿਆ ਹੈ, ਉਸ ਨੂੰ ਭੈ ਪ੍ਰਭਾਵਿਤ ਨਹੀਂ ਕਰ ਸਕਦਾ। ਜਿਸ ਨੇ ਗੁਰੂ ਨੂੰ ਸਿਮਰਿਆ ਹੈ, ਉਸ ਨੂੰ ਦੁਖ ਸੰਤਪਤ ਨਹੀਂ ਕਰ ਸਕਦਾ। ਨਾਨਕ (ਦਾ ਕਥਨ ਹੈ ਕਿ) ਵੇਦ ਅਤੇ ਸਮ੍ਰਿਤੀਆਂ ਖੋਜ ਲਏ ਹਨ, (ਉਨ੍ਹਾਂ ਅਨੁਸਾਰ) ਪਾਰਬ੍ਰਹਮ ਅਤੇ ਗੁਰੂ ਵਿਚ ਕੋਈ ਭੇਦ ਨਹੀਂ ਹੈ।੪।੧੧।੨੪।

**ਭੈਰਉ ਮਹਲਾ ੫**

(ਪ੍ਰਭੂ ਦਾ) ਨਾਮ ਜਪਣ ਨਾਲ ਮਨ (ਮਾਇਆਵੀ ਗ਼ਲਬੇ ਤੋਂ) ਬਾਹਰ ਨਿਕਲ ਆਉਂਦਾ ਹੈ। ਨਾਮ ਜਪਣ ਨਾਲ ਸ਼ਰੀਰ ਤੋਂ ਪਾਪ ਚਲਾ ਜਾਂਦਾ ਹੈ। ਨਾਮ ਲੈਣ ਨਾਲ ਸਾਰੇ ਪੁਰਬ (ਮਾਨੋ) ਮੰਨਾ ਲਏ ਜਾਂਦੇ ਹਨ। ਨਾਮ ਲੈਣ ਨਾਲ ਅਠਾਹਠ ਤੀਰਥਾਂ (ਦੇ ਇਸ਼ਨਾਨ ਦਾ ਫਲ) ਮਿਲ ਜਾਂਦਾ ਹੈ।੧। ਸਾਡਾ ਤੀਰਥ ਪ੍ਰਭੂ ਦਾ ਨਾਮ ਹੈ। (ਇਸ) ਤੱਤ੍ਵ-ਗਿਆਨ ਦਾ ਉਪਦੇਸ਼ ਗੁਰੂ ਨੇ ਦਿੱਤਾ ਹੈ।੧।ਰਹਾਉ। ਨਾਮ ਲੈਣ ਨਾਲ ਦੁਖ ਦੂਰ ਹੋ ਜਾਂਦੇ ਹਨ। ਨਾਮ ਲੈਣ ਨਾਲ ਅਤਿ ਮੂਰਖ (ਵਿਅਕਤੀ ਵੀ) ਚੰਗਾ ਗਿਆਨਵਾਨ ਹੋ ਜਾਂਦਾ ਹੈ। ਨਾਮ ਲੈਣ ਨਾਲ (ਹਿਰਦੇ ਵਿਚ ਬ੍ਰਹਮ ਗਿਆਨ ਦਾ) ਪ੍ਰਤਖ ਚਾਨਣ ਹੋ ਜਾਂਦਾ ਹੈ। ਨਾਮ ਲੈਣ ਨਾਲ (ਦੁਨਿਆਵੀ) ਜੰਜਾਲਾਂ ਤੋਂ ਖ਼ਲਾਸੀ ਹੋ ਜਾਂਦੀ ਹੈ।੨। ਨਾਮ ਜਪਣ ਨਾਲ ਜਮ ਨੇੜੇ ਨਹੀਂ ਆਉਂਦਾ। ਨਾਮ ਜਪਣ ਨਾਲ (ਮਨੁੱਖ ਈਸ਼ਵਰੀ) ਦਰਗਾਹ ਵਿਚ ਸੁਖ ਪ੍ਰਾਪਤ ਕਰਦਾ ਹੈ। ਨਾਮ ਜਪਣ ਨਾਲ ਪ੍ਰਭੂ ਸ਼ਾਬਾਸ਼ੀ ਦਿੰਦਾ ਹੈ। ਨਾਮ ਸਾਡੀ ਸੱਚੀ ਪੂੰਜੀ ਹੈ।੩। ਗੁਰੂ ਦੇ ਉਪਦੇਸ਼ ਦਾ ਇਹ ਸਾਰ ਹੈ ਕਿ ਹਰਿ-ਜਸ ਅਤੇ ਨਾਮ ਹੀ ਮਨ ਦੇ ਆਧਾਰ ਹਨ। ਨਾਨਕ (ਦਾ ਕਥਨ ਹੈ ਕਿ) ਨਾਮ ਰੂਪ ਪ੍ਰਾਸਚਿਤ ਕਰਮ (*ਪੁਨਹਚਾਰ*) ਕਰਨ ਨਾਲ ਉਧਾਰ ਹੁੰਦਾ ਹੈ। (ਇਸ ਤੋਂ ਭਿੰਨ) ਹੋਰ ਕਰਮ ਲੋਕਾਂ ਦੀ ਤਸੱਲੀ ਲਈ ਹੀ ਹਨ।੪।੧੨।੨੫।

**ਭੈਰਉ ਮਹਲਾ ੫**

ਉਸ (ਪ੍ਰਭੂ) ਨੂੰ ਲਖ ਵਾਰ ਪ੍ਰਣਾਮ ਹੈ। ਇਹ ਮਨ ਵਾਰ ਕੇ ਉਸ ਨੂੰ ਭੇਟਾ ਕਰ ਦੇਣਾ ਚਾਹੀਦਾ ਹੈ। ਉਸ (ਪਰਮਾਤਮਾ) ਦੇ ਸਿਮਰਨ ਨਾਲ ਸੰਤਾਪ ਮਿਟ ਜਾਂਦੇ ਹਨ। (ਫਿਰ) ਆਨੰਦੀ (ਅਵਸਥਾ) ਪਸਰ ਜਾਂਦੀ ਹੈ ਅਤੇ ਤਾਪ ਵਿਆਪਕ ਨਹੀਂ ਹੋ ਸਕਦਾ।੧। ਨਾਮ ਅਜਿਹਾ ਨਿਰਮਲ ਹੀਰਾ ਹੈ, ਜਿਸ ਨੂੰ ਜਪਣ ਨਾਲ ਸਾਰੇ ਕੰਮ ਪੂਰੇ ਹੋ ਜਾਂਦੇ ਹਨ।੧।ਰਹਾਉ। ਜਿਸ (ਪ੍ਰਭੂ) ਦੀ (ਮਿਹਰ ਦੀ) ਨਜ਼ਰ ਨਾਲ ਦੁਖ ਦਾ ਡੇਰਾ ਢਹਿ ਜਾਂਦਾ ਹੈ, (ਉਸ ਦੇ) ਨਾਮ ਰੂਪ ਅੰਮ੍ਰਿਤ ਨੂੰ ਗ੍ਰਹਿਣ ਕਰਨ ਨਾਲ ਮਨ ਠੰਢਾ ਹੋ ਜਾਂਦਾ ਹੈ। ਅਨੇਕ ਭਗਤ ਜਿਸ (ਪ੍ਰਭੂ) ਦੇ ਚਰਣਾਂ ਦੇ ਪੁਜਾਰੀ ਹਨ, (ਉਸ ਦੀ ਸੇਵਾ) ਸਾਰੇ ਮਨੋਰਥ ਪੂਰਣ ਕਰਨ ਵਾਲੀ ਹੈ।੨। ਨਾਮ ਛਿਣ ਭਰ ਵਿਚ ਖ਼ਾਲੀ (ਹਿਰਦਿਆਂ ਨੂੰ ਗੁਣਾਂ ਨਾਲ) ਚੰਗੀ ਤਰ੍ਹਾਂ ਭਰ ਦਿੰਦਾ ਹੈ, ਛਿਣ ਭਰ ਵਿਚ ਸੁਕਿਆਂ ਨੂੰ ਹਰਾ ਕਰ ਦਿੰਦਾ ਹੈ, ਛਿਣ ਭਰ ਵਿਚ ਨਿਥਾਵੇਂ ਨੂੰ ਥਾਂ ਦੇ ਦਿੰਦਾ ਹੈ, ਛਿਣ ਭਰ ਵਿਚ ਨਿਮਾਣੇ ਨੂੰ ਮਾਣ ਬਖ਼ਸ਼ ਦਿੰਦਾ ਹੈ।੩। ਸਭ (ਜੀਵਾਂ ਵਿਚ) ਇਕ (ਪ੍ਰਭੂ) ਵਿਆਕ ਹੈ। (ਪਰ) ਪ੍ਰਤੀਤ ਉਸ ਨੂੰ ਹੁੰਦਾ ਹੈ, ਜਿਸ ਨੂੰ ਪੂਰਾ ਸਤਿਗੁਰੂ (ਸਮਝਾ ਦਿੰਦਾ ਹੈ)।

ਹਰਿ ਕੀਰਤਨੁ ਤਾ ਕੋ ਆਧਾਰੁ ॥ਕਹੁ ਨਾਨਕ ਜਿਸੁ ਆਪਿ ਦਇਆਰੁ ॥੪॥੧੩॥੨੬॥

ਭੈਰਉ ਮਹਲਾ ੫ ॥
ਮੋਹਿ ਦੁਹਾਗਨਿ ਆਪਿ ਸੀਗਾਰੀ ॥ ਰੂਪ ਰੰਗ ਦੇ ਨਾਮਿ ਸਵਾਰੀ ॥
ਮਿਟਿਓ ਦੁਖੁ ਅਰੁ ਸਗਲ ਸੰਤਾਪ ॥ ਗੁਰ ਹੋਏ ਮੇਰੇ ਮਾਈ ਬਾਪ ॥੧॥
ਸਖੀ ਸਹੇਰੀ ਮੇਰੈ ਗ੍ਰਸਤਿ ਅਨੰਦ ॥ ਕਰਿ ਕਿਰਪਾ ਭੇਟੇ ਮੋਹਿ ਕੰਤ ॥੧॥ ਰਹਾਉ ॥
ਤਪਤਿ ਬੁਝੀ ਪੂਰਨ ਸਭ ਆਸਾ ॥ ਮਿਟੇ ਅੰਧੇਰ ਭਏ ਪਰਗਾਸਾ ॥
ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ ॥੨॥
ਜਾ ਕਉ ਪ੍ਰਗਟ ਭਏ ਗੋਪਾਲ ॥ਤਾ ਕੈ ਦਰਸਨਿ ਸਦਾ ਨਿਹਾਲ ॥
ਸਰਬ ਗੁਣਾ ਤਾ ਕੈ ਬਹੁਤੁ ਨਿਧਾਨ ॥ ਜਾ ਕਉ ਸਤਿਗੁਰਿ ਦੀਓ ਨਾਮੁ ॥੩॥
ਜਾ ਕਉ ਭੇਟਿਓ ਠਾਕੁਰੁ ਅਪਨਾ ॥ ਮਨੁ ਤਨੁ ਸੀਤਲੁ ਹਰਿ ਹਰਿ ਜਪਨਾ ॥
ਕਹੁ ਨਾਨਕ ਜੋ ਜਨ ਪ੍ਰਭ ਭਾਏ ॥ ਤਾ ਕੀ ਰੇਨੁ ਬਿਰਲਾ ਕੋ ਪਾਏ ॥੪॥੧੪॥੨੭॥

ਭੈਰਉ ਮਹਲਾ ੫ ॥
ਚਿਤਵਤ ਪਾਪ ਨ ਆਲਕੁ ਆਵੈ ॥ ਬੇਸੁਆ ਭਜਤ ਕਿਛੁ ਨਹ ਸਰਮਾਵੈ ॥
ਸਾਰੋ ਦਿਨਸੁ ਮਜੂਰੀ ਕਰੈ ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥੧॥
ਮਾਇਆ ਲਗਿ ਭੂਲੋ ਸੰਸਾਰੁ ॥
ਆਪਿ ਭੁਲਾਇਆ ਭੁਲਾਵਣਹਾਰੈ ਰਾਚਿ ਰਹਿਆ ਬਿਰਥਾ ਬਿਉਹਾਰ ॥੧॥ ਰਹਾਉ ॥
ਪੇਖਤ ਮਾਇਆ ਰੰਗ ਬਿਹਾਇ ॥ ਗੜਬੜ ਕਰੈ ਕਉਡੀ ਰੰਗੁ ਲਾਇ ॥
ਅੰਧ ਬਿਉਹਾਰ ਬੰਧ ਮਨੁ ਧਾਵੈ ॥ ਕਰਣੈਹਾਰੁ ਨ ਜੀਅ ਮਹਿ ਆਵੈ ॥੨॥
ਕਰਤ ਕਰਤ ਇਵ ਹੀ ਦੁਖੁ ਪਾਇਆ ॥ ਪੂਰਨ ਹੋਤ ਨ ਕਾਰਜ ਮਾਇਆ ॥
ਕਾਮਿ ਕ੍ਰੋਧਿ ਲੋਭਿ ਮਨੁ ਲੀਨਾ ॥ ਤੜਫਿ ਮੂਆ ਜਿਉ ਜਲ ਬਿਨੁ ਮੀਨਾ ॥੩॥
ਜਿਸ ਕੇ ਰਾਖੇ ਹੋਇ ਹਰਿ ਆਪਿ ॥ ਹਰਿ ਹਰਿ ਨਾਮੁ ਸਦਾ ਜਪੁ ਜਾਪਿ ॥
ਸਾਧਸੰਗਿ ਹਰਿ ਕੇ ਗੁਣ ਗਾਇਆ ॥ਨਾਨਕ ਸਤਿਗੁਰੁ ਪੂਰਾ ਪਾਇਆ ॥੪॥੧੫॥੨੮॥

ਭੈਰਉ ਮਹਲਾ ੫ ॥
ਅਪਣੀ ਦਇਆ ਕਰੇ ਸੋ ਪਾਏ ॥ਹਰਿ ਕਾ ਨਾਮੁ ਮੰਨਿ ਵਸਾਏ ॥
ਸਾਚ ਸਬਦੁ ਹਿਰਦੇ ਮਨ ਮਾਹਿ ॥ ਜਨਮ ਜਨਮ ਕੇ ਕਿਲਵਿਖ ਜਾਹਿ ॥੧॥

ਨਾਨਕ ਦਾ ਕਥਨ ਹੈ ਕਿ ਜਿਸ ਉਪਰ (ਪ੍ਰਭੂ) ਆਪ ਦਿਆਲ ਹੁੰਦਾ ਹੈ, ਹਰਿ ਦਾ ਕੀਰਤਨ/ਜਸ ਉਸ ਦਾ (ਜੀਵਨ-)ਆਧਾਰ (ਬਣ ਜਾਂਦਾ ਹੈ)।੪।੧੩।੨੬।

**ਭੈਰਉ ਮਹਲਾ ੫**

(ਹੇ ਸਖੀ!) ਮੈਂ ਮੰਦ-ਭਾਗਣ ਨੂੰ (ਪ੍ਰਭੂ-ਪਤੀ ਨੇ) ਆਪ ਸ਼ਿੰਗਾਰਿਆ ਹੈ। (ਸੁਭਾਗਣ ਦਾ) ਰੂਪ ਰੰਗ ਦੇ ਕੇ ਨਾਮ ਨਾਲ ਸਵਾਰ ਦਿੱਤਾ ਹੈ। (ਮੇਰੇ) ਸਾਰੇ ਦੁਖ ਅਤੇ ਕਸ਼ਟ ਦੂਰ ਹੋ ਗਏ ਹਨ। ਗੁਰੂ ਮੇਰੇ ਮਾਤਾ-ਪਿਤਾ ਬਣ ਗਏ ਹਨ।੧। ਹੇ ਸਖੀ ਸਹੇਲੀ! ਮੇਰੀ ਗ੍ਰਿਹਸਥੀ (ਅਰਥਾਤ ਹਿਰਦੇ) ਵਿਚ ਆਨੰਦ (ਛਾ ਗਿਆ ਹੈ, ਕਿਉਂਕਿ) ਪ੍ਰਭੂ-ਪਤੀ ਕ੍ਰਿਪਾ ਕਰਕੇ ਮੈਨੂੰ ਮਿਲ ਪਏ ਹਨ।੧।ਰਹਾਉ। (ਮੇਰੇ ਅੰਦਰੋਂ ਤ੍ਰਿਸ਼ਣਾ ਦੀ) ਤਪਸ਼ ਬੁਝ ਗਈ ਹੈ, ਸਾਰੀਆਂ ਆਸਾਂ ਪੂਰੀਆਂ ਹੋ ਗਈਆਂ ਹਨ। (ਅਗਿਆਨਤਾ ਦਾ) ਹਨੇਰਾ ਦੂਰ ਹੋ ਗਿਆ ਹੈ, (ਹਿਰਦੇ ਵਿਚ ਗਿਆਨ) ਦਾ ਪ੍ਰਕਾਸ਼ ਹੋ ਗਿਆ ਹੈ। (ਮੇਰੇ ਅੰਦਰ) ਅਨਹਦ ਸ਼ਬਦ (ਵਜ ਰਿਹਾ ਹੈ, ਜਿਸ ਕਰਕੇ) ਅਸਚਰਜਮਈ ਵਿਸਮਾਦ (ਪਸਰ ਗਿਆ ਹੈ)। (ਮੇਰਾ) ਗੁਰੂ ਪੂਰਾ ਹੈ, ਉਸ ਦੀ ਮਿਹਰ (*ਪਰਸਾਦ*) ਵੀ ਪੂਰੀ ਹੈ।੨। ਜਿਸ (ਮਨੁੱਖ) ਦੇ ਹਿਰਦੇ ਵਿਚ ਪ੍ਰਭੂ ਪ੍ਰਗਟ ਹੋ ਗਏ ਹਨ, ਉਸ ਦਾ ਦਰਸ਼ਨ (ਕਰਨ ਨਾਲ ਜੀਵ) ਹਮੇਸ਼ਾ ਨਿਹਾਲ ਹੋ ਜਾਂਦੇ ਹਨ। ਜਿਸ (ਮਨੁੱਖ) ਨੂੰ ਸਤਿਗੁਰੂ ਨੇ ਨਾਮ ਪ੍ਰਦਾਨ ਕੀਤਾ ਹੈ, ਉਸ ਦੇ (ਹਿਰਦੇ ਵਿਚ) ਸਾਰੇ ਗੁਣਾਂ ਦੇ ਬਹੁਤ ਖ਼ਜ਼ਾਨੇ (ਸਮਾ ਜਾਂਦੇ ਹਨ)।੩। ਜਿਸ (ਵਿਅਕਤੀ) ਨੂੰ ਆਪਣਾ ਸੁਆਮੀ ਮਿਲ ਪਿਆ ਹੈ, ਹਰਿ ਹਰਿ ਜਪਣ ਨਾਲ (ਉਸ ਦਾ) ਮਨ ਤਨ ਠੰਢਾ ਹੋ ਗਿਆ ਹੈ। ਨਾਨਕ ਦਾ ਕਥਨ ਹੈ ਕਿ ਜੋ ਸੇਵਕ ਪ੍ਰਭੂ ਨੂੰ ਚੰਗੇ ਲਗ ਗਏ ਹਨ, ਉਨ੍ਹਾਂ ਦੇ (ਚਰਣਾਂ ਦੀ) ਧੂੜ ਕੋਈ ਵਿਰਲਾ ਹੀ ਪਾ ਸਕਦਾ ਹੈ।੪।੧੪।੨੭।

**ਭੈਰਉ ਮਹਲਾ ੫**

(ਕੁਮਾਰਗ ਗਾਮੀ ਮਨੁੱਖ ਨੂੰ) ਪਾਪ (ਕਰਮ) ਸੋਚਦਿਆਂ ਆਲਸ ਨਹੀਂ ਆਉਂਦਾ। ਵੇਸਵਾ ਨਾਲ ਭੋਗ ਕਰਦਿਆਂ (ਉਹ) ਬਿਲਕੁਲ ਸ਼ਰਮਾਉਂਦਾ ਨਹੀਂ ਹੈ। ਸਾਰਾ ਦਿਨ ਮਿਹਨਤ-ਮਜ਼ਦੂਰੀ ਕਰਦਾ ਹੈ, (ਪਰ) ਹਰਿ (ਦੇ ਨਾਮ) ਸਿਮਰਨ ਦੇ ਸਮੇਂ (ਉਸ ਦੇ) ਸਿਰ ਉਪਰ ਬਿਜਲੀ (*ਬਜਰ*) ਡਿਗ ਪੈਂਦੀ ਹੈ।੧। ਮਾਇਆ ਦੇ ਪਿਛੇ ਲਗ ਕੇ ਸੰਸਾਰ ਭੁਲਿਆ ਪਿਆ ਹੈ। (ਜਿਸ ਨੂੰ) ਭੁਲਾਉਣ ਵਾਲੇ ਪ੍ਰਭੂ ਨੇ ਆਪ ਭੁਲਾਇਆ ਹੈ, (ਉਹ) ਵਿਅਰਥ ਦੇ ਧੰਧਿਆਂ ਵਿਚ ਲਗਾ ਰਹਿੰਦਾ ਹੈ।੧।ਰਹਾਉ। ਮਾਇਆ ਦੇ ਰੰਗ-ਤਮਾਸ਼ਿਆਂ ਨੂੰ ਵੇਖਦਿਆਂ (ਮਨਮੁਖ ਦੀ ਆਯੂ) ਬੀਤ ਜਾਂਦੀ ਹੈ। (ਨਿਤ ਦੇ ਵਿਹਾਰ ਵਿਚ) ਹੇਰਾਫੇਰੀ ਕਰਦਾ ਹੋਇਆ ਕਉਡੀ (ਜਿੰਨੀ ਤੁਛ ਰਕਮ ਵਿਚ) ਮੋਹ ਪਾਈ ਰਖਦਾ ਹੈ (ਅਰਥਾਂਤਰ—ਮਾਇਆ ਨਾਲ ਪ੍ਰੇਮ ਪਾਈ ਰਖਦਾ ਹੈ)। (ਅਗਿਆਨ ਪੂਰਣ) ਅੰਨ੍ਹੇ ਵਿਵਹਾਰ ਵਿਚ ਬੰਨ੍ਹਿਆ ਹੋਇਆ (ਉਸ ਦਾ) ਮਨ (ਵਿਸ਼ਿਆਂ ਵਲ) ਦੌੜਦਾ ਹੈ। (ਉਸ ਦੇ) ਹਿਰਦੇ ਵਿਚ ਸਿਰਜਨਹਾਰ (ਯਾਦ) ਨਹੀਂ ਆਉਂਦਾ।੨। (ਮਾਇਆਵੀ ਧੰਧੇ) ਕਰਦਿਆਂ ਕਰਦਿਆਂ (ਮਨਮੁਖ) ਇਸ ਤਰ੍ਹਾਂ ਦੁਖ ਪਾਉਂਦਾ ਰਹਿੰਦਾ ਹੈ। (ਪਰ) ਮਾਇਆ ਦੇ ਕੰਮ (ਕਦੇ) ਸਿਰੇ ਨਹੀਂ ਚੜ੍ਹਦੇ। (ਉਸ ਮਨੁੱਖ ਦਾ) ਮਨ ਕਾਮ, ਕ੍ਰੋਧ ਅਤੇ ਲੋਭ ਵਿਚ ਲੀਨ ਰਹਿੰਦਾ ਹੈ, (ਉਹ) ਜਲ ਤੋਂ ਬਿਨਾ ਮੱਛੀ ਵਾਂਗ ਤੜਫਦਾ ਹੋਇਆ ਮਰ ਜਾਂਦਾ ਹੈ।੩। ਜਿਸ (ਸਾਧਕ) ਦਾ ਰਾਖਾ ਹਰਿ ਆਪ ਹੋ ਜਾਂਦਾ ਹੈ, (ਉਹ) ਸਦਾ ਹਰਿ ਹਰਿ ਦੇ ਨਾਮ ਦਾ ਜਾਪ ਜਪਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਸੇਵਕ ਨੂੰ) ਪੂਰਾ ਸਤਿਗੁਰੂ ਮਿਲ ਪਿਆ ਹੈ, (ਉਸ ਨੇ) ਸਾਧ-ਸੰਗ ਵਿਚ ਹਰਿ ਦਾ ਗੁਣ-ਗਾਨ ਕੀਤਾ ਹੈ।੪।੧੫।੨੮।

**ਭੈਰਉ ਮਹਲਾ ੫**

(ਜਿਸ ਵਿਅਕਤੀ ਉਪਰ) ਪ੍ਰਭੂ ਆਪਣੀ ਦਇਆ ਕਰਦਾ ਹੈ, ਉਹੀ (ਪ੍ਰਭੂ ਨੂੰ) ਪ੍ਰਾਪਤ ਕਰਦਾ ਹੈ ਅਤੇ ਹਰਿ-ਨਾਮ ਨੂੰ ਮਨ ਵਿਚ ਵਸਾਉਂਦਾ ਹੈ। ਜੋ (ਸਾਧਕ) ਸੱਚੇ ਸ਼ਬਦ ਨੂੰ ਹਿਰਦੇ ਅਤੇ

ਰਾਮ ਨਾਮੁ ਜੀਅ ਕੋ ਆਧਾਰੁ ॥
ਗੁਰ ਪਰਸਾਦਿ ਜਪਹੁ ਨਿਤ ਭਾਈ ਤਾਰਿ ਲਏ ਸਾਗਰ ਸੰਸਾਰੁ ॥੧॥ ਰਹਾਉ ॥
ਜਿਨ ਕਉ ਲਿਖਿਆ ਹਰਿ ਏਹੁ ਨਿਧਾਨੁ ॥ ਸੇ ਜਨ ਦਰਗਹ ਪਾਵਹਿ ਮਾਨੁ ॥
ਸੂਖ ਸਹਜ ਆਨੰਦ ਗੁਣ ਗਾਉ ॥ ਆਗੈ ਮਿਲੈ ਨਿਥਾਵੇ ਥਾਉ ॥੨॥
ਜੁਗਹ ਜੁਗੰਤਰਿ ਇਹੁ ਤਤੁ ਸਾਰੁ ॥ ਹਰਿ ਸਿਮਰਣੁ ਸਾਚਾ ਬੀਚਾਰੁ ॥
ਜਿਸੁ ਲੜਿ ਲਾਇ ਲਏ ਸੋ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥੩॥
ਤੇਰੇ ਭਗਤ ਭਗਤਨ ਕਾ ਆਪਿ ॥ ਅਪਣੀ ਮਹਿਮਾ ਆਪੇ ਜਾਪਿ ॥
ਜੀਅ ਜੰਤ ਸਭਿ ਤੇਰੈ ਹਾਥਿ ॥ ਨਾਨਕ ਕੇ ਪ੍ਰਭ ਸਦ ਹੀ ਸਾਥਿ ॥੪॥੧੬॥੨੯॥

ਭੈਰਉ ਮਹਲਾ ੫ ॥
ਨਾਮੁ ਹਮਾਰੈ ਅੰਤਰਜਾਮੀ ॥ ਨਾਮੁ ਹਮਾਰੈ ਆਵੈ ਕਾਮੀ ॥
ਰੋਮਿ ਰੋਮਿ ਰਵਿਆ ਹਰਿ ਨਾਮੁ ॥ ਸਤਿਗੁਰ ਪੂਰੈ ਕੀਨੋ ਦਾਨੁ ॥੧॥
ਨਾਮੁ ਰਤਨੁ ਮੇਰੈ ਭੰਡਾਰ ॥ ਅਗਮ ਅਮੋਲਾ ਅਪਰ ਅਪਾਰ ॥੧॥ ਰਹਾਉ ॥
ਨਾਮੁ ਹਮਾਰੈ ਨਿਹਚਲ ਧਨੀ ॥ ਨਾਮ ਕੀ ਮਹਿਮਾ ਸਭ ਮਹਿ ਬਨੀ ॥
ਨਾਮੁ ਹਮਾਰੈ ਪੂਰਾ ਸਾਹੁ ॥ ਨਾਮੁ ਹਮਾਰੈ ਬੇਪਰਵਾਹੁ ॥੨॥
ਨਾਮੁ ਹਮਾਰੈ ਭੋਜਨ ਭਾਉ ॥ ਨਾਮੁ ਹਮਾਰੈ ਮਨ ਕਾ ਸੁਆਉ ॥
ਨਾਮੁ ਨ ਵਿਸਰੈ ਸੰਤ ਪ੍ਰਸਾਦਿ ॥ ਨਾਮੁ ਲੈਤ ਅਨਹਦ ਪੂਰੇ ਨਾਦ ॥੩॥
ਪ੍ਰਭ ਕਿਰਪਾ ਤੇ ਨਾਮੁ ਨਉ ਨਿਧਿ ਪਾਈ ॥ ਗੁਰ ਕਿਰਪਾ ਤੇ ਨਾਮ ਸਿਉ ਬਨਿ ਆਈ॥
ਧਨਵੰਤੇ ਸੇਈ ਪਰਧਾਨ ॥ ਨਾਨਕ ਜਾ ਕੈ ਨਾਮੁ ਨਿਧਾਨ ॥੪॥੧੭॥੩੦॥

ਭੈਰਉ ਮਹਲਾ ੫ ॥
ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ ॥
ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ ॥੧॥
ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥ ਤੁਮ੍ਹਰੀ ਉਸਤਤਿ ਕਰਉ ਦਿਨ ਰਾਤਿ ॥੧॥ ਰਹਾਉ ॥
ਹਮ ਤੇਰੇ ਜੰਤ ਤੂ ਬਜਾਵਨਹਾਰਾ ॥ ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥
ਤਉ ਪਰਸਾਦਿ ਰੰਗ ਰਸ ਮਾਣੇ ॥ ਘਟ ਘਟ ਅੰਤਰਿ ਤੁਮਹਿ ਸਮਾਣੇ ॥੨॥
ਤੁਮ੍ਹਰੀ ਕ੍ਰਿਪਾ ਤੇ ਜਪੀਐ ਨਾਉ ॥ ਸਾਧਸੰਗਿ ਤੁਮਰੇ ਗੁਣ ਗਾਉ ॥
ਤੁਮ੍ਹਰੀ ਦਇਆ ਤੇ ਹੋਇ ਦਰਦ ਬਿਨਾਸੁ ॥ਤੁਮਰੀ ਮਇਆ ਤੇ ਕਮਲ ਬਿਗਾਸੁ॥੩॥
ਹਉ ਬਲਿਹਾਰਿ ਜਾਉ ਗੁਰਦੇਵ ॥ ਸਫਲ ਦਰਸਨੁ ਜਾ ਕੀ ਨਿਰਮਲ ਸੇਵ ॥
ਦਇਆ ਕਰਹੁ ਠਾਕੁਰ ਪ੍ਰਭ ਮੇਰੇ ॥ ਗੁਣ ਗਾਵੈ ਨਾਨਕੁ ਨਿਤ ਤੇਰੇ ॥੪॥੧੮॥੩੧॥

ਮਨ ਵਿਚ ਵਸਾਉਂਦਾ ਹੈ, (ਉਸ ਦੇ) ਜਨਮ-ਜਨਮਾਂਤਰਾਂ ਦੇ ਪਾਪ (*ਕਿਲਵਿਖ*) ਨਸ਼ਟ ਹੋ ਜਾਂਦੇ ਹਨ।੧। ਰਾਮ ਦਾ ਨਾਮ ਜਿੰਦ ਦਾ ਆਧਾਰ ਹੈ। ਹੇ ਭਾਈ! ਗੁਰੂ ਦੀ ਕ੍ਰਿਪਾ ਨਾਲ (ਨਾਮ ਨੂੰ) ਨਿਤ ਜਪਿਆ ਕਰੋ, (ਨਾਮ) ਭਵ-ਸਾਗਰ ਤੋਂ ਪਾਰ ਲੰਘਾ ਦਿੰਦਾ ਹੈ।੧ ਰਹਾਉ। ਜਿਨ੍ਹਾਂ (ਦੇ ਭਾਗਾਂ ਵਿਚ) ਪ੍ਰਭੂ ਨੇ ਇਹ (ਨਾਮ ਰੂਪ) ਖ਼ਜ਼ਾਨਾ ਲਿਖ ਦਿੱਤਾ ਹੈ, ਉਹ ਸੇਵਕ (ਈਸ਼ਵਰੀ) ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ। (ਹੇ ਜਿਗਿਆਸੂ! ਪ੍ਰਭੂ ਦਾ) ਗੁਣ-ਗਾਨ ਕਰਨ ਨਾਲ ਸਹਿਜ ਸੁਖ ਅਤੇ ਆਨੰਦ ਪ੍ਰਾਪਤ ਹੁੰਦੇ ਹਨ। ਅਗੋ (ਈਸ਼ਵਰੀ ਦਰਗਾਹ ਵਿਚ) ਨਿਥਾਵੇਂ ਨੂੰ ਵੀ ਸਥਾਨ ਮਿਲ ਜਾਂਦਾ ਹੈ।੨। ਜੁਗਾਂ ਜੁਗਾਂਤਰਾਂ (ਵਿਚ ਵਿਚਾਰਵਾਨਾਂ ਨੇ) ਇਹ ਤੱਤ੍ਵ-ਸਾਰ ਕਢਿਆ ਹੈ ਕਿ ਹਰਿ (ਦੇ ਨਾਮ) ਦਾ ਸਿਮਰਨ ਹੀ ਸੱਚਾ ਵਿਚਾਰ ਹੈ। ਜਿਸ (ਸਾਧਕ ਨੂੰ ਪ੍ਰਭੂ) ਆਪਣੇ ਲੜ ਨਾਲ ਲਗਾਉਂਦਾ ਹੈ, ਉਹੀ ਲਗਦਾ ਹੈ। (ਉਹ) ਜਨਮ-ਜਨਮਾਂਤਰਾਂ ਤੋਂ (ਅਗਿਆਨ ਦੀ ਨੀਂਦਰ ਵਿਚ) ਸੁਤਾ ਹੋਇਆ ਜਾਗ ਪੈਂਦਾ ਹੈ।੩। (ਹੇ ਪ੍ਰਭੂ!) ਭਗਤ ਤੇਰੇ ਹਨ, (ਤੂੰ) ਆਪ ਭਗਤਾਂ ਦਾ ਹੈਂ। (ਤੂੰ ਆਪ ਹੀ ਭਗਤਾਂ ਦੁਆਰਾ) ਆਪਣੀ ਮਹਿਮਾ ਦਾ ਜਾਪ ਕਰਦਾ ਹੈਂ। ਸਭ ਜੀਵ-ਜੰਤ ਤੇਰੇ ਹੱਥ ਵਿਚ ਹਨ। ਹੇ ਨਾਨਕ ਦੇ ਪ੍ਰਭੂ! (ਤੂੰ ਸਭ ਜੀਵਾਂ ਦੇ) ਸਦਾ ਹੀ ਨਾਲ ਰਹਿੰਦਾ ਹੈਂ।੪।੧੬।੨੯।

**ਭੈਰਉ ਮਹਲਾ ੫**

ਨਾਮ ਸਾਡੇ ਅੰਦਰ ਦੀਆਂ ਜਾਣਨ ਵਾਲਾ ਹੈ। ਨਾਮ ਸਾਡੇ (ਹਰ ਪ੍ਰਕਾਰ ਦੇ) ਕੰਮ ਆਉਂਦਾ ਹੈ। ਹਰਿ-ਨਾਮ (ਸਾਡੇ) ਰੋਮ ਰੋਮ ਵਿਚ ਵਸਿਆ ਹੋਇਆ ਹੈ। ਪੂਰੇ ਸਤਿਗੁਰੂ ਨੇ (ਸਾਨੂੰ ਇਹ) ਦਾਨ ਦਿੱਤਾ ਹੈ।੧। ਨਾਮ ਰੂਪ ਰਤਨ ਮੇਰੇ (ਹਿਰਦੇ ਰੂਪ) ਖ਼ਜ਼ਾਨੇ (ਵਿਚ ਵਸਿਆ ਹੋਇਆ ਹੈ), ਇਹ ਅਗਮ, ਅਮੋਲਕ ਅਤੇ ਅਪਰ ਅਪਾਰ ਹੈ।੧ ਰਹਾਉ। ਨਾਮ ਸਾਡਾ ਸਥਾਈ ਸੁਆਮੀ ਹੈ। ਨਾਮ ਦੀ ਮਹਿਮਾ ਸਭ (ਜੀਵਾਂ) ਵਿਚ ਬਣੀ ਹੋਈ ਹੈ। ਨਾਮ ਸਾਡੇ ਲਈ ਪੂਰਾ ਸ਼ਾਹ ਹੈ। ਨਾਮ ਸਾਡੇ ਲਈ (ਕਿਸੇ ਦੀ) ਮੁਥਾਜੀ ਤੋਂ ਰਹਿਤ ਹੈ।੨। ਨਾਮ ਦਾ ਪ੍ਰੇਮ ਸਾਡਾ ਭੋਜਨ ਹੈ। ਨਾਮ ਸਾਡੇ ਮਨ ਦਾ ਮਨੋਰਥ ਹੈ। ਸੰਤ/ਗੁਰੂ ਦੀ ਕ੍ਰਿਪਾ ਨਾਲ ਨਾਮ ਸਾਨੂੰ ਵਿਸਰਦਾ ਨਹੀਂ ਹੈ। ਨਾਮ ਜਪਣ ਨਾਲ ਅਨਹਦ ਸ਼ਬਦ ਵਾਲੇ ਵਾਜੇ ਵਜ ਪੈਂਦੇ ਹਨ।੩। ਪ੍ਰਭੂ ਦੀ ਕ੍ਰਿਪਾ ਨਾਲ (ਅਸੀਂ) ਨਾਮ ਰੂਪ ਨੌ ਨਿਧੀਆਂ ਪ੍ਰਾਪਤ ਕੀਤੀਆਂ ਹਨ। ਗੁਰੂ ਦੀ ਕ੍ਰਿਪਾ ਦੁਆਰਾ ਨਾਮ ਨਾਲ (ਪ੍ਰੀਤ) ਬਣ ਆਉਂਦੀ ਹੈ। ਨਾਨਕ (ਦਾ ਕਥਨ ਹੈ ਕਿ) ਉਹੀ ਧਨਵਾਨ ਅਤੇ ਪ੍ਰਧਾਨ ਹੈ ਜਿਸ ਪਾਸ ਨਾਮ ਰੂਪ ਖ਼ਜ਼ਾਨਾ ਹੈ।੪।੧੭।੩੦।

**ਭੈਰਉ ਮਹਲਾ ੫**

(ਹੇ ਪਰਮਾਤਮਾ!) ਤੂੰ ਮੇਰੇ ਲਈ ਪਿਤਾ ਹੈਂ ਅਤੇ ਤੂੰ ਹੀ ਮੇਰੇ ਵਾਸਤੇ ਮਾਤਾ ਹੈਂ। ਤੂੰ ਹੀ ਮੈਨੂੰ ਜਿੰਦ, ਪ੍ਰਾਣ ਅਤੇ ਸੁਖ ਦੇਣ ਵਾਲਾ ਹੈਂ। ਤੂੰ ਮੇਰਾ ਸੁਆਮੀ ਹੈਂ, ਮੈਂ ਤੇਰਾ ਦਾਸ ਹਾਂ। ਤੇਰੇ ਤੋਂ ਬਿਨਾ ਹੋਰ ਮੇਰਾ ਕੋਈ ਨਹੀਂ ਹੈ।੧। ਹੇ ਪ੍ਰਭੂ! ਕ੍ਰਿਪਾ ਕਰਕੇ (ਮੈਨੂੰ) ਦਾਤ ਦਿਓ ਕਿ ਮੈਂ ਦਿਨ ਰਾਤ ਤੇਰੀ ਉਸਤਤ ਕਰਦਾ ਰਹਾਂ।੧ ਰਹਾਉ। (ਹੇ ਪਰਮਾਤਮਾ!) ਅਸੀਂ ਤੇਰੇ ਸਾਜ਼ (ਸੰਗੀਤ-ਯੰਤ੍ਰ) ਹਾਂ, ਤੂੰ ਵਜਾਉਣ ਵਾਲਾ ਹੈਂ। ਅਸੀਂ ਤੇਰੇ (ਦਰ ਦੇ) ਮੰਗਤੇ ਹਾਂ, ਹੇ ਦਾਤਾਰ! (ਸਾਨੂੰ ਆਪਣੇ ਨਾਮ ਦਾ) ਦਾਨ ਦੇ ਦਿਓ। ਤੇਰੀ ਕ੍ਰਿਪਾ ਨਾਲ ਹੀ (ਅਸਾਂ) ਪ੍ਰੇਮ (*ਰੰਗ*) ਦਾ ਰਸ ਮਾਣਿਆ ਹੈ। ਹਰ ਇਕ ਸ਼ਰੀਰ/ਹਿਰਦੇ ਵਿਚ ਤੂੰ ਹੀ ਸਮਾਇਆ ਹੋਇਆ ਹੈ।੨। ਤੇਰੀ ਕ੍ਰਿਪਾ ਨਾਲ ਹੀ ਨਾਮ ਜਪਿਆ ਜਾ ਸਕਦਾ ਹੈ। ਸਾਧ-ਸੰਗ ਵਿਚ ਤੇਰੇ ਗੁਣ ਗਾਏ ਜਾਂਦੇ ਹਨ। ਤੇਰੀ ਦਇਆ ਨਾਲ ਹੀ ਦੁਖ ਦਾ ਵਿਨਾਸ਼ ਹੁੰਦਾ ਹੈ। ਤੇਰੀ ਕ੍ਰਿਪਾ ਨਾਲ (ਹਿਰਦੇ ਰੂਪ) ਕਮਲ ਖਿੜਦਾ ਹੈ।੩। ਮੈਂ ਗੁਰੂਦੇਵ ਤੋਂ ਸਦਕੇ ਜਾਂਦਾ ਹਾਂ, ਜਿਸ ਦਾ ਦਰਸ਼ਨ (ਮਨੋਰਥ ਨੂੰ) ਸਫਲ ਕਰਨ ਵਾਲਾ ਹੈ ਅਤੇ ਸੇਵਾ ਪਵਿਤਰ (ਕਰ ਦਿੰਦੀ ਹੈ)। ਹੇ ਮੇਰੇ ਪ੍ਰਭੂ ਸੁਆਮੀ! (ਮੇਰੇ ਉਤੇ) ਦਇਆ ਕਰੋ, ਤਾਂ ਜੋ ਨਾਨਕ ਨਿਤ ਤੇਰੇ ਗੁਣ ਗਾਉਂਦਾ ਰਹੇ।੪।੧੮।੩੧।

ਭੈਰਉ ਮਹਲਾ ੫ ॥
ਸਭ ਤੇ ਊਚ ਜਾ ਕਾ ਦਰਬਾਰੁ ॥ ਸਦਾ ਸਦਾ ਤਾ ਕਉ ਜੋਹਾਰੁ ॥
ਊਚੇ ਤੇ ਊਚਾ ਜਾ ਕਾ ਥਾਨ ॥ ਕੋਟਿ ਅਘਾ ਮਿਟਹਿ ਹਰਿ ਨਾਮ ॥੧॥
ਤਿਸੁ ਸਰਣਾਈ ਸਦਾ ਸੁਖੁ ਹੋਇ ॥ ਕਰਿ ਕਿਰਪਾ ਜਾ ਕਉ ਮੇਲੈ ਸੋਇ ॥੧॥ ਰਹਾਉ॥
ਜਾ ਕੇ ਕਰਤਬ ਲਖੇ ਨ ਜਾਹਿ ॥ ਜਾ ਕਾ ਭਰਵਾਸਾ ਸਭ ਘਟ ਮਾਹਿ ॥
ਪ੍ਰਗਟ ਭਇਆ ਸਾਧੂ ਕੈ ਸੰਗਿ ॥ ਭਗਤ ਅਰਾਧਹਿ ਅਨਦਿਨੁ ਰੰਗਿ ॥੨॥
ਦੇਦੇ ਤੋਟਿ ਨਹੀ ਭੰਡਾਰ ॥ ਖਿਨ ਮਹਿ ਥਾਪਿ ਉਥਾਪਨਹਾਰ ॥
ਜਾ ਕਾ ਹੁਕਮੁ ਨ ਮੇਟੈ ਕੋਇ ॥ ਸਿਰਿ ਪਾਤਿਸਾਹਾ ਸਾਚਾ ਸੋਇ ॥੩॥
ਜਿਸ ਕੀ ਓਟ ਤਿਸੈ ਕੀ ਆਸਾ ॥ ਦੁਖੁ ਸੁਖੁ ਹਮਰਾ ਤਿਸ ਹੀ ਪਾਸਾ ॥
ਰਾਖਿ ਲੀਨੋ ਸਭੁ ਜਨ ਕਾ ਪੜਦਾ ॥ਨਾਨਕੁ ਤਿਸ ਕੀ ਉਸਤਤਿ ਕਰਦਾ ॥੪॥੧੯॥੩੨॥

ਭੈਰਉ ਮਹਲਾ ੫ ॥
ਰੋਵਨਹਾਰੀ ਰੋਜੁ ਬਨਾਇਆ ॥ ਬਲਨ ਬਰਤਨ ਕਉ ਸਨਬੰਧੁ ਚਿਤਿ ਆਇਆ ॥
ਬੂਝਿ ਬੈਰਾਗੁ ਕਰੇ ਜੇ ਕੋਇ ॥ ਜਨਮ ਮਰਣ ਫਿਰਿ ਸੋਗੁ ਨ ਹੋਇ ॥੧॥
ਬਿਖਿਆ ਕਾ ਸਭੁ ਧੰਧੁ ਪਸਾਰੁ ॥ ਵਿਰਲੈ ਕੀਨੋ ਨਾਮ ਅਧਾਰੁ ॥੧॥ ਰਹਾਉ ॥
ਤ੍ਰਿਬਿਧਿ ਮਾਇਆ ਰਹੀ ਬਿਆਪਿ ॥ ਜੋ ਲਪਟਾਨੋ ਤਿਸੁ ਦੂਖ ਸੰਤਾਪ ॥
ਸੁਖੁ ਨਾਹੀ ਬਿਨੁ ਨਾਮ ਧਿਆਏ ॥ ਨਾਮ ਨਿਧਾਨੁ ਬਡਭਾਗੀ ਪਾਏ ॥੨॥
ਸ੍ਵਾਂਗੀ ਸਿਉ ਜੋ ਮਨੁ ਰੀਝਾਵੈ ॥ ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ ॥
ਮੇਘ ਕੀ ਛਾਇਆ ਜੈਸੇ ਬਰਤਨਹਾਰ ॥ ਤੈਸੋ ਪਰਪੰਚੁ ਮੋਹ ਬਿਕਾਰ ॥੩॥
ਏਕ ਵਸਤੁ ਜੇ ਪਾਵੈ ਕੋਇ ॥ ਪੂਰਨ ਕਾਜੁ ਤਾਹੀ ਕਾ ਹੋਇ ॥
ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ ॥ ਨਾਨਕ ਆਇਆ ਸੋ ਪਰਵਾਨੁ ॥੪॥੨੦॥੩੩॥

ਭੈਰਉ ਮਹਲਾ ੫ ॥
ਸੰਤ ਕੀ ਨਿੰਦਾ ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ ॥
ਸੰਤ ਕੀ ਨਿੰਦਾ ਦੂਖ ਸਹਾਮ ॥ ਡਾਨੁ ਦੈਤ ਨਿੰਦਕ ਕਉ ਜਾਮ ॥੧॥
ਸੰਤਸੰਗਿ ਕਰਹਿ ਜੋ ਬਾਦੁ ॥ ਤਿਨ ਨਿੰਦਕ ਨਾਹੀ ਕਿਛੁ ਸਾਦੁ ॥੧॥ ਰਹਾਉ ॥
ਭਗਤ ਕੀ ਨਿੰਦਾ ਕੰਧੁ ਛੇਦਾਵੈ ॥ ਭਗਤ ਕੀ ਨਿੰਦਾ ਨਰਕੁ ਭੁੰਚਾਵੈ ॥
ਭਗਤ ਕੀ ਨਿੰਦਾ ਗਰਭ ਮਹਿ ਗਲੈ ॥ ਭਗਤ ਕੀ ਨਿੰਦਾ ਰਾਜ ਤੇ ਟਲੈ ॥੨॥
ਨਿੰਦਕ ਕੀ ਗਤਿ ਕਤਹੂ ਨਾਹਿ ॥ ਆਪਿ ਬੀਜਿ ਆਪੇ ਹੀ ਖਾਹਿ ॥
ਚੋਰ ਜਾਰ ਜੂਆਰ ਤੇ ਬੁਰਾ ॥ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥੩॥
ਪਾਰਬ੍ਰਹਮ ਕੇ ਭਗਤ ਨਿਰਵੈਰ ॥ਸੋ ਨਿਸਤਰੈ ਜੋ ਪੂਜੈ ਪੈਰ ॥

**ਭੈਰਉ ਮਹਲਾ ੫**

ਜਿਸ (ਪ੍ਰਭੂ) ਦਾ ਦਰਬਾਰ ਸਭ ਤੋਂ ਉੱਚਾ ਹੈ, ਉਸ ਨੂੰ ਸਦਾ ਸਦਾ ਪ੍ਰਣਾਮ ਕਰਨਾ ਚਾਹੀਦਾ ਹੈ। ਜਿਸ ਦਾ ਸਥਾਨ ਉੱਚੇ ਤੋਂ ਉੱਚਾ ਹੈ, (ਉਸ) ਪ੍ਰਭੂ ਦਾ ਨਾਮ (ਜਪਣ ਨਾਲ) ਕਰੋੜਾਂ ਪਾਪ ਮਿਟ ਜਾਂਦੇ ਹਨ।੧। ਜਿਸ ਨੂੰ ਉਹ (ਪ੍ਰਭੂ) ਕ੍ਰਿਪਾ-ਪੂਰਵਕ (ਆਪਣੇ ਨਾਲ) ਮੇਲਦਾ ਹੈ, ਉਸ ਨੂੰ (ਪ੍ਰਭੂ ਦੀ) ਸ਼ਰਣ ਵਿਚ ਸਦਾ ਸੁਖ ਪ੍ਰਾਪਤ ਹੁੰਦਾ ਹੈ।੧ ।ਰਹਾਉ। ਜਿਸ (ਪ੍ਰਭੂ) ਦੇ ਕੌਤਕ ਸਮਝੇ ਨਹੀਂ ਜਾ ਸਕਦੇ, ਜਿਸ ਦਾ ਭਰੋਸਾ/ਸਹਾਰਾ ਸਭ ਸ਼ਰੀਰਾਂ/ਹਿਰਦਿਆਂ ਵਿਚ ਹੈ, ਉਹ ਸਾਧੂ/ਗੁਰੂ ਦੇ ਸੰਗ ਕਰਕੇ (ਹਿਰਦੇ ਵਿਚ) ਪ੍ਰਗਟ ਹੋਇਆ ਹੈ। ਉਸ ਨੂੰ ਭਗਤ ਲੋਕ ਹਰ ਰੋਜ਼ ਆਰਾਧਦੇ ਹਨ।੨। (ਉਸ ਦੇ) ਭੰਡਾਰ ਵਿਚੋਂ (ਜੀਵਾਂ ਨੂੰ) ਦਿੰਦਿਆਂ ਥੁੜ ਨਹੀਂ ਹੁੰਦੀ। ਉਹ ਛਿਣ ਭਰ ਵਿਚ ਸਥਾਪਿਤ ਅਤੇ ਵਿਸਥਾਪਿਤ ਕਰਨ ਵਾਲਾ ਹੈ। ਜਿਸ ਦਾ ਹੁਕਮ ਕੋਈ ਮਿਟਾ ਨਹੀਂ ਸਕਦਾ, ਉਹ ਬਾਦਸ਼ਾਹਾਂ ਦੇ ਸਿਰ ਉਪਰ ਸੱਚਾ (ਬਾਦਸ਼ਾਹ ਹੈ)।੩। ਜਿਸ (ਪ੍ਰਭੂ) ਦੀ ਓਟ (ਲਈ ਹੈ), ਉਸੇ ਦੀ ਹੀ (ਮਨ ਵਿਚ) ਆਸ ਹੈ। ਸਾਡਾ ਦੁਖ ਸੁਖ ਉਸ ਦੇ ਕੋਲ ਹੀ ਹੈ। (ਜੋ ਪ੍ਰਭੂ) ਸਭ ਸੇਵਕਾਂ ਦਾ ਪਰਦਾ ਢਕ ਲੈਂਦਾ ਹੈ, ਨਾਨਕ ਉਸ ਦੀ ਸਿਫ਼ਤ ਕਰਦਾ ਹੈ।੪।੧੯।੩੨।

**ਭੈਰਉ ਮਹਲਾ ੫**

ਰੋਵਣ ਵਾਲੀ (ਇਸਤਰੀ) ਨੇ ਹਰ ਰੋਜ਼ (ਰੋਣ ਦਾ ਨੇਮ) ਬਣਾਇਆ ਹੋਇਆ ਹੈ। (ਇਸ ਦਾ ਕਾਰਣ ਸੰਬੰਧੀ ਦੀ ਮ੍ਰਿਤੂ ਨਹੀਂ ਸਗੋਂ) ਵਲੇਵੇ ਅਤੇ ਵਰਤਣ ਦਾ ਸੰਬੰਧ ਯਾਦ ਵਿਚ ਆਉਣਾ ਹੈ। ਜੇ ਕੋਈ (ਜੀਵਨ ਦੇ ਭੇਦ ਨੂੰ) ਸਮਝ ਕੇ ਵੈਰਾਗ (ਦਾ ਭਾਵ ਵਿਕਸਿਤ) ਕਰਦਾ ਹੈ, (ਤਾਂ ਫਿਰ ਉਸ ਨੂੰ) ਜਨਮ-ਮਰਨ ਦਾ ਗ਼ਮ ਨਹੀਂ ਹੁੰਦਾ।੧। (ਸੰਸਾਰ ਵਿਚ) ਮਾਇਆ ਦਾ ਹੀ ਸਾਰਾ ਧੰਧਾ ਅਤੇ ਖਿਲਾਰਾ ਹੈ। (ਕਿਸੇ) ਵਿਰਲੇ ਨੇ ਹੀ ਨਾਮ ਨੂੰ ਆਧਾਰ ਬਣਾਇਆ ਹੈ।੧ ।ਰਹਾਉ। ਤ੍ਰਿਗੁਣਾਤਮਕ ਮਾਇਆ (ਸਰਬਤ੍ਰ) ਵਿਆਪਕ ਹੋ ਰਹੀ ਹੈ। ਜੋ (ਵਿਅਕਤੀ ਇਸ ਨਾਲ) ਲਿਪਟਿਆ ਹੈ, ਉਸ ਨੂੰ ਦੁਖ ਅਤੇ ਸੰਤਾਪ (ਲਗੇ ਰਹਿੰਦੇ ਹਨ)। ਨਾਮ ਦੀ ਆਰਾਧਨਾ ਤੋਂ ਬਿਨਾ ਸੁਖ ਹਾਸਲ ਨਹੀਂ ਹੁੰਦਾ। ਨਾਮ ਦਾ ਖ਼ਜ਼ਾਨਾ ਵੱਡੇ ਭਾਗਾਂ ਵਾਲਾ (ਵਿਅਕਤੀ) ਹੀ ਪ੍ਰਾਪਤ ਕਰਦਾ ਹੈ।੨। ਜੋ (ਜਿਗਿਆਸੂ) ਸੁਆਂਗੀ ਨਾਲ ਮਨ ਪ੍ਰਸੰਨ ਕਰਦਾ ਹੈ, (ਸੁਆਂਗੀ ਦੇ) ਸੁਆਂਗ ਉਤਾਰ ਦੇਣ ਪਿਛੋਂ ਫਿਰ ਪਛਤਾਉਂਦਾ ਹੈ। ਜਿਸ ਤਰ੍ਹਾਂ ਬਦਲ ਦੀ (ਅਸਥਿਰ) ਛਾਂ ਨਾਲ ਵਰਤੋਂ-ਵਿਵਹਾਰ ਕਰਨਾ ਹੈ, ਉਸੇ ਤਰ੍ਹਾਂ (ਸੰਸਾਰ ਦਾ) ਪ੍ਰਪੰਚਕ ਮੋਹ ਬੇਕਾਰ ਹੈ।੩। ਜੇ ਕੋਈ (ਪ੍ਰਭੂ ਦੇ ਨਾਮ ਰੂਪ) ਇਕ ਵਸਤੂ ਨੂੰ ਪ੍ਰਾਪਤ ਕਰ ਲੈਂਦਾ ਹੈ, ਉਸੇ ਦਾ (ਜੀਵਨ) ਮਨੋਰਥ ਸਫਲ ਹੁੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਜਿਸ ਨੇ ਨਾਮ ਪ੍ਰਾਪਤ ਕਰ ਲਿਆ ਹੈ, ਨਾਨਕ (ਦਾ ਕਥਨ ਹੈ ਕਿ ਸੰਸਾਰ ਵਿਚ ਉਸੇ ਮਨੁੱਖ ਦਾ) ਆਉਣਾ ਪ੍ਰਵਾਨ ਚੜ੍ਹਦਾ ਹੈ।੪।੨੦।੩੩।

**ਭੈਰਉ ਮਹਲਾ ੫**

ਸੰਤ ਦੀ ਨਿੰਦਿਆ ਕਰਨ ਨਾਲ ਜੂਨਾਂ ਵਿਚ ਭੌਣਾ ਪੈਂਦਾ ਹੈ। ਸੰਤ ਦੀ ਨਿੰਦਿਆ ਕਰਨ ਨਾਲ (ਆਪਣੇ ਆਪ ਨੂੰ) ਰੋਗੀ ਕਰਨਾ ਹੁੰਦਾ ਹੈ। ਸੰਤ ਦੀ ਨਿੰਦਿਆ ਕਰਨ ਨਾਲ ਦੁਖ ਸਹਿਣੇ ਪੈਂਦੇ ਹਨ। ਨਿੰਦਕ ਨੂੰ ਜਮ ਦੰਡ ਦਿੰਦਾ ਹੈ।੧। ਸੰਤਾਂ ਨਾਲ ਜੋ ਝਗੜਾ ਕਰਦਾ ਹੈ, ਉਸ ਨਿੰਦਕ ਨੂੰ (ਜੀਵਨ ਦਾ) ਕੋਈ ਸੁਆਦ ਨਹੀਂ ਆਉਂਦਾ।੧ ।ਰਹਾਉ। ਭਗਤ ਦੀ ਨਿੰਦਿਆ ਸ਼ਰੀਰ (*ਕੰਧੁ*) ਨੂੰ ਨਸ਼ਟ ਕਰਦੀ ਹੈ। ਭਗਤ ਦੀ ਨਿੰਦਿਆ ਨਰਕ ਭੋਗਾਉਂਦੀ ਹੈ। ਭਗਤ ਦੀ ਨਿੰਦਿਆ (ਕਰਨ ਨਾਲ ਜੀਵ) ਗਰਭ ਵਿਚ ਗਲਦਾ ਰਹਿੰਦਾ ਹੈ। ਭਗਤ ਦੀ ਨਿੰਦਿਆ (ਕਰਨ ਵਾਲਾ ਮਨੁੱਖ) ਰਾਜ ਤੋਂ ਡਿਗ ਪੈਂਦਾ ਹੈ।੨। ਨਿੰਦਕ (ਵਿਅਕਤੀ) ਦੀ ਗਤਿ ਕਿਤੇ ਵੀ ਨਹੀਂ ਹੁੰਦੀ। (ਉਹ ਨਿੰਦਿਆ ਦਾ ਬੀਜ) ਆਪ ਬੀਜ ਕੇ ਆਪ ਹੀ (ਉਸ ਦਾ ਫਲ) ਖਾਉਂਦਾ ਹੈ। (ਨਿੰਦਕ) ਚੋਰ, ਯਾਰ ਅਤੇ ਜੁਆਰੀਏ ਤੋਂ ਵੀ ਬੁਰਾ ਹੈ। ਨਿੰਦਕ ਅਕਾਰਣ ਹੀ (ਆਪਣੇ) ਸਿਰ ਉਪਰ ਭਾਰ ਚੁਕੀ ਰਖਦਾ ਹੈ।੩। ਪ੍ਰਭੂ ਦੇ ਭਗਤ ਵੈਰ

ਆਦਿ ਪੁਰਖਿ ਨਿੰਦਕੁ ਭੋਲਾਇਆ ॥ਨਾਨਕ ਕਿਰਤੁ ਨ ਜਾਇ ਮਿਟਾਇਆ ॥੪॥੨੧॥੩੪॥

ਭੈਰਉ ਮਹਲਾ ੫ ॥
ਨਾਮੁ ਹਮਾਰੈ ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥
ਨਾਮੁ ਹਮਾਰੈ ਪੂਜਾ ਦੇਵ ॥ ਨਾਮੁ ਹਮਾਰੈ ਗੁਰ ਕੀ ਸੇਵ ॥੧॥
ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥ ਸਭ ਤੇ ਊਤਮੁ ਹਰਿ ਹਰਿ ਕਾਮੁ ॥੧॥ ਰਹਾਉ ॥
ਨਾਮੁ ਹਮਾਰੈ ਮਜਨ ਇਸਨਾਨੁ ॥ ਨਾਮੁ ਹਮਾਰੈ ਪੂਰਨ ਦਾਨੁ ॥
ਨਾਮੁ ਲੈਤ ਤੇ ਸਗਲ ਪਵੀਤ ॥ ਨਾਮੁ ਜਪਤ ਮੇਰੇ ਭਾਈ ਮੀਤ ॥੨॥
ਨਾਮੁ ਹਮਾਰੈ ਸਉਣ ਸੰਜੋਗ ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ ॥
ਨਾਮੁ ਹਮਾਰੈ ਸਗਲ ਆਚਾਰ ॥ ਨਾਮੁ ਹਮਾਰੈ ਨਿਰਮਲ ਬਿਉਹਾਰ ॥੩॥
ਜਾ ਕੈ ਮਨਿ ਵਸਿਆ ਪ੍ਰਭੁ ਏਕੁ ॥ ਸਗਲ ਜਨਾ ਕੀ ਹਰਿ ਹਰਿ ਟੇਕ ॥
ਮਨਿ ਤਨਿ ਨਾਨਕ ਹਰਿ ਗੁਣ ਗਾਉ ॥ ਸਾਧਸੰਗਿ ਜਿਸੁ ਦੇਵੈ ਨਾਉ ॥੪॥੨੨॥੩੫॥

ਭੈਰਉ ਮਹਲਾ ੫ ॥
ਨਿਰਧਨ ਕਉ ਤੁਮ ਦੇਵਹੁ ਧਨਾ ॥ ਅਨਿਕ ਪਾਪ ਜਾਹਿ ਨਿਰਮਲ ਮਨਾ ॥
ਸਗਲ ਮਨੋਰਥ ਪੂਰਨ ਕਾਮ ॥ ਭਗਤ ਅਪੁਨੇ ਕਉ ਦੇਵਹੁ ਨਾਮ ॥੧॥
ਸਫਲ ਸੇਵਾ ਗੋਪਾਲ ਰਾਇ ॥
ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ ॥੧॥ ਰਹਾਉ ॥
ਰੋਗੀ ਕਾ ਪ੍ਰਭ ਖੰਡਹੁ ਰੋਗੁ ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ ॥
ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ ॥ ਦਾਸ ਅਪਨੇ ਕਉ ਭਗਤੀ ਲਾਵਹੁ ॥੨॥
ਨਿਮਾਣੇ ਕਉ ਪ੍ਰਭ ਦੇਤੋ ਮਾਨੁ ॥ ਮੂੜ ਮੁਗਧੁ ਹੋਇ ਚਤੁਰ ਸੁਗਿਆਨੁ ॥
ਸਗਲ ਭਇਆਨ ਕਾ ਭਉ ਨਸੈ ॥ ਜਨ ਅਪਨੇ ਕੈ ਹਰਿ ਮਨਿ ਬਸੈ ॥੩॥
ਪਾਰਬ੍ਰਹਮ ਪ੍ਰਭ ਸੂਖ ਨਿਧਾਨ ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ ॥
ਕਰਿ ਕਿਰਪਾ ਸੰਤ ਟਹਲੈ ਲਾਏ ॥ ਨਾਨਕ ਸਾਧੂ ਸੰਗਿ ਸਮਾਏ ॥੪॥੨੩॥੩੬॥

ਭੈਰਉ ਮਹਲਾ ੫ ॥
ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ ॥
ਸੰਤ ਮੰਡਲ ਮਹਿ ਨਿਰਮਲ ਰੀਤਿ ॥ ਸੰਤਸੰਗਿ ਹੋਇ ਏਕ ਪਰੀਤਿ ॥੧॥
ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ ॥੧॥ ਰਹਾਉ ॥
ਸੰਤ ਮੰਡਲ ਮਹਿ ਜਨਮ ਮਰਣੁ ਰਹੈ ॥ ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥
ਸੰਤਸੰਗਿ ਹੋਇ ਨਿਰਮਲ ਬਾਣੀ ॥ ਸੰਤ ਮੰਡਲ ਮਹਿ ਨਾਮੁ ਵਖਾਣੀ ॥੨॥
ਸੰਤ ਮੰਡਲ ਕਾ ਨਿਹਚਲ ਆਸਨੁ ॥ ਸੰਤ ਮੰਡਲ ਮਹਿ ਪਾਪ ਬਿਨਾਸਨੁ ॥

ਤੋਂ ਮੁਕਤ ਹੁੰਦੇ ਹਨ। ਉਹ (ਮਨੁੱਖ ਸੰਸਾਰ ਤੋਂ) ਤਰਦਾ ਹੈ, ਜੋ (ਭਗਤ ਦੇ) ਚਰਣ ਪੂਜਦਾ ਹੈ। ਨਿੰਦਕ ਨੂੰ ਪ੍ਰਭੂ ਨੇ ਭੁਲਾਇਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ ਨਿੰਦਕ ਦੇ) ਕੀਤੇ ਹੋਏ ਕਰਮਾਂ ਦਾ ਸੰਸਕਾਰ ਮਿਟਾਇਆ ਨਹੀਂ ਜਾ ਸਕਦਾ।੪।੨੧।੩੪।

**ਭੈਰਉ ਮਹਲਾ ੫**

ਨਾਮ ਸਾਡੇ ਲਈ ਵੇਦ ਅਤੇ (ਮੰਤ੍ਰਾਂ ਦਾ ਉਚਾਰਣ ਜਾਂ ਜੋਗੀਆਂ ਦੀ ਸਿੰਗੀ ਦੀ) ਧੁਨੀ ਹੈ। ਨਾਮ ਸਾਡੇ ਕੰਮਾਂ ਨੂੰ ਸਵਾਰਨ ਵਾਲਾ ਹੈ। ਨਾਮ ਸਾਡੇ ਲਈ ਦੇਵ-ਪੂਜਾ ਦੇ ਤੁੱਲ ਹੈ, ਨਾਮ ਸਾਡੇ ਲਈ ਗੁਰੂ ਦੀ ਸੇਵਾ ਕਰਨੀ ਹੈ।੧। ਪੂਰੇ ਗੁਰੂ ਨੇ ਹਰਿ-ਨਾਮ ਨੂੰ (ਮੇਰੇ ਹਿਰਦੇ ਵਿਚ) ਦ੍ਰਿੜ੍ਹ ਕੀਤਾ ਹੈ। ਸਭ ਤੋਂ ਸ੍ਰੇਸ਼ਠ ਹਰਿ ਦਾ ਨਾਮ ਹੈ।੧।ਰਹਾਉ। ਨਾਮ ਸਾਡੇ ਲਈ (ਪੁਰਬਾਂ ਉਤੇ ਕੀਤਾ) ਤੀਰਥ-ਇਸ਼ਨਾਨ ਹੈ। ਨਾਮ ਸਾਡੇ ਲਈ ਪੂਰੀ ਤਰ੍ਹਾਂ ਦਾਨ ਦੇਣ ਵਰਗਾ ਹੈ। ਨਾਮ ਲੈਣ ਵਾਲੇ ਸਾਰੇ ਪਵਿਤਰ ਹਨ। ਨਾਮ ਜਪਣ ਵਾਲੇ ਮੇਰੇ ਭਰਾ ਅਤੇ ਮਿਤਰ ਹਨ।੨। ਨਾਮ ਸਾਡੇ ਲਈ ਸ਼ਗਨ ਨਿਰਧਾਰਿਤ ਕਰਨ ਵਾਲਾ ਸ਼ਾਸਤ੍ਰ (*ਸਉਣ*) ਹੈ। ਨਾਮ ਸਾਡੇ ਲਈ ਸੁਆਦਲੇ ਭੋਜਨਾਂ ਤੋਂ (ਪ੍ਰਾਪਤ ਹੋਣ ਵਾਲੀ) ਤ੍ਰਿਪਤੀ ਹੈ। ਨਾਮ ਸਾਡਾ ਸਾਰਾ ਕਰਮਾਚਾਰ ਹੈ। ਨਾਮ ਸਾਡੇ ਲਈ ਪਵਿਤਰ ਕਾਰ-ਵਿਹਾਰ ਹੈ।੩। ਜਿਸ ਕਿਸੇ ਦੇ ਮਨ ਵਿਚ ਇਕ ਪ੍ਰਭੂ (ਦਾ ਨਾਮ) ਵਸਿਆ ਹੈ, ਉਹ ਹਰਿ (ਨਾਮ) ਸਾਰੇ ਲੋਕਾਂ ਦਾ ਸਹਾਰਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜਿਸ (ਸਾਧਕ) ਨੂੰ ਸਾਧ-ਸੰਗ (ਵਿਚ ਰਖ ਕੇ) ਨਾਮ ਬਖ਼ਸ਼ਦਾ ਹੈ, (ਉਹ) ਮਨ ਤਨ ਵਿਚ ਹਰਿ ਦਾ ਗੁਣ- ਗਾਨ ਕਰਦਾ ਹੈ।੪।੨੨।੩੫।

**ਭੈਰਉ ਮਹਲਾ ੫**

(ਹੇ ਪ੍ਰਭੂ ! ਜਿਸ) ਨਿਰਧਨ ਨੂੰ ਤੁਸੀਂ (ਨਾਮ ਰੂਪ) ਧਨ ਪ੍ਰਦਾਨ ਕਰਦੇ ਹੋ, (ਉਸ ਦੇ) ਅਨੇਕ ਪਾਪ ਨਸ਼ਟ ਹੋ ਜਾਂਦੇ ਹਨ ਅਤੇ ਮਨ ਪਵਿਤਰ ਹੋ ਜਾਂਦਾ ਹੈ। (ਜਿਸ) ਆਪਣੇ ਭਗਤ ਨੂੰ (ਤੁਸੀਂ) ਨਾਮ ਦਿੰਦੇ ਹੋ, (ਉਸ ਦੇ) ਸਾਰੇ ਮਨੋਰਥ ਅਤੇ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।੧। ਪ੍ਰਭੂ ਦੀ ਸੇਵਾ ਫਲਦਾਇਕ ਹੈ। ਸੁਆਮੀ (ਸਭ ਕੁਝ) ਕਰਨ ਕਰਾਉਣ ਵਾਲਾ ਹੈ, ਉਸ ਤੋਂ ਕੋਈ ਖ਼ਾਲੀ ਨਹੀਂ ਜਾਂਦਾ।੧।ਰਹਾਉ। ਪ੍ਰਭੂ ਰੋਗੀ ਵਿਅਕਤੀ ਦਾ ਰੋਗ ਕਟ ਦਿੰਦਾ ਹੈ। ਪ੍ਰਭੂ ਦੁਖੀ (ਵਿਅਕਤੀ) ਦਾ ਗ਼ਮ ਦੂਰ ਕਰ ਦਿੰਦਾ ਹੈ। (ਹੇ ਪ੍ਰਭੂ !) ਤੁਸੀਂ ਨਿਥਾਵੇਂ (ਵਿਅਕਤੀ) ਨੂੰ ਠਿਕਾਣੇ ਉਤੇ ਬਿਠਾ ਦਿੰਦੇ ਹੋ। ਆਪਣੇ ਦਾਸ ਨੂੰ ਭਗਤੀ ਵਿਚ ਲਗਾ ਦਿੰਦੇ ਹੋ।੨। ਨਿਮਾਣੇ ਨੂੰ ਪ੍ਰਭੂ ਮਾਣ ਦਿੰਦਾ ਹੈ, (ਜੋ) ਮੂਰਖ ਅਤੇ ਬੇਸਮਝ ਹੈ, (ਉਹ) ਸੂਝਵਾਨ ਅਤੇ ਚੰਗਾ ਗਿਆਨਵਾਨ ਹੋ ਜਾਂਦਾ ਹੈ। (ਜਦੋਂ) ਆਪਣੇ ਸੇਵਕ ਦੇ ਮਨ ਵਿਚ ਪ੍ਰਭੂ ਵਸ ਜਾਂਦਾ ਹੈ (ਤਾਂ) ਸਭ ਭੈ ਦੇਣ ਵਾਲਿਆਂ ਦਾ ਭੈ ਦੂਰ ਹੋ ਜਾਂਦਾ ਹੈ।੩। ਪਾਰਬ੍ਰਹਮ ਪਰਮਾਤਮਾ ਸੁਖਾਂ ਦਾ ਖ਼ਜ਼ਾਨਾ ਹੈ। ਹਰਿ ਦਾ ਨਾਮ ਰੂਪ ਅੰਮ੍ਰਿਤ ਹੀ ਤੱਤ੍ਵ-ਗਿਆਨ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਕ੍ਰਿਪਾ ਕਰਕੇ (ਜਿਨ੍ਹਾਂ ਨੂੰ) ਸੰਤਾਂ ਦੀ ਟਹਿਲ-ਸੇਵਾ ਵਿਚ ਲਗਾਇਆ ਹੈ, (ਉਹ) ਸਾਧੂ/ਗੁਰੂ ਦੇ ਸੰਗ ਵਿਚ ਸਮਾਏ ਰਹਿੰਦੇ ਹਨ।੪।੨੩।੩੬।

**ਭੈਰਉ ਮਹਲਾ ੫**

ਸੰਤਾਂ ਦੀ ਸਭਾ ਵਿਚ (ਜਾਣ ਨਾਲ) ਹਰਿ ਮਨ ਵਿਚ ਵਸ ਜਾਂਦਾ ਹੈ। ਸਤਿਸੰਗਤ ਵਿਚ ਸਭ ਪਾਪ (*ਦੁਰਤੁ*) ਖ਼ਤਮ ਹੋ ਜਾਂਦੇ ਹਨ। ਸੰਤ-ਸਭਾ ਵਿਚ ਜੀਵਨ-ਜੁਗਤ (*ਰੀਤਿ*) ਨਿਰਮਲ (ਹੋ ਜਾਂਦੀ ਹੈ)। ਸਤਿਸੰਗਤ ਵਿਚ ਇਕ (ਪ੍ਰਭੂ) ਨਾਲ ਪ੍ਰੀਤ ਬਣ ਜਾਂਦੀ ਹੈ।੧। ਸੰਤ-ਸਭਾ ਉਸ (ਸੰਗਤ) ਦਾ ਨਾਂ ਹੈ (ਜਿਥੇ) ਕੇਵਲ ਪ੍ਰਭੂ ਦੇ ਗੁਣਾਂ ਦਾ ਗਾਇਨ ਹੁੰਦਾ ਹੈ।੧।ਰਹਾਉ। ਸਤਿ-ਸੰਗਤ ਵਿਚ (ਜਾਣ ਨਾਲ) ਜਨਮ-ਮਰਨ (ਦਾ ਗੇੜ) ਖ਼ਤਮ ਹੋ ਜਾਂਦਾ ਹੈ। ਸੰਤ-ਸਭਾ ਵਿਚ (ਰਹਿਣ ਨਾਲ) ਜਮ ਕੁਝ ਨਹੀਂ ਕਹਿੰਦਾ। ਸੰਤ-ਸੰਗ ਵਿਚ ਬੋਲਬਾਣੀ ਪਵਿਤਰ ਹੋ ਜਾਂਦੀ ਹੈ। ਸੰਤ-ਸਭਾ ਵਿਚ (ਪ੍ਰਭੂ ਦੇ) ਨਾਮ ਦਾ ਬਖਾਨ ਹੁੰਦਾ ਹੈ।੨। ਸਤਿ-ਸੰਗਤ ਦਾ ਆਸਣ ਸਥਿਰ ਹੈ। ਸੰਤ-ਸਭਾ ਵਿਚ ਪਾਪ ਨਸ਼ਟ ਹੋ ਜਾਂਦੇ

ਸੰਤ ਮੰਡਲ ਮਹਿ ਨਿਰਮਲ ਕਥਾ ॥ ਸੰਤਸੰਗਿ ਹਉਮੈ ਦੁਖ ਨਸਾ ॥੩॥
ਸੰਤ ਮੰਡਲ ਕਾ ਨਹੀ ਬਿਨਾਸੁ ॥ ਸੰਤ ਮੰਡਲ ਮਹਿ ਹਰਿ ਗੁਣਤਾਸੁ ॥
ਸੰਤ ਮੰਡਲ ਠਾਕੁਰ ਬਿਸ੍ਰਾਮੁ ॥ ਨਾਨਕ ਓਤਿ ਪੋਤਿ ਭਗਵਾਨੁ ॥੪॥੨੪॥੩੭॥

ਭੈਰਉ ਮਹਲਾ ੫ ॥
ਰੋਗੁ ਕਵਨੁ ਜਾਂ ਰਾਖੈ ਆਪਿ ॥ ਤਿਸੁ ਜਨ ਹੋਇ ਨ ਦੂਖੁ ਸੰਤਾਪੁ ॥
ਜਿਸੁ ਊਪਰਿ ਪ੍ਰਭੁ ਕਿਰਪਾ ਕਰੈ ॥ ਤਿਸੁ ਊਪਰ ਤੇ ਕਾਲੁ ਪਰਹਰੈ ॥੧॥
ਸਦਾ ਸਖਾਈ ਹਰਿ ਹਰਿ ਨਾਮੁ ॥
ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ ਨਿਕਟਿ ਨ ਆਵੈ ਤਾ ਕੈ ਜਾਮੁ ॥੧॥ ਰਹਾਉ॥
ਜਬ ਇਹੁ ਨ ਸੋ ਤਬ ਕਿਨਹਿ ਉਪਾਇਆ ॥ ਕਵਨ ਮੂਲ ਤੇ ਕਿਆ ਪ੍ਰਗਟਾਇਆ ॥
ਆਪਹਿ ਮਾਰਿ ਆਪਿ ਜੀਵਾਲੈ ॥ ਅਪਨੇ ਭਗਤ ਕਉ ਸਦਾ ਪ੍ਰਤਿਪਾਲੈ ॥੨॥
ਸਭ ਕਿਛੁ ਜਾਣਹੁ ਤਿਸ ਕੈ ਹਾਥ ॥ ਪ੍ਰਭੁ ਮੇਰੋ ਅਨਾਥ ਕੋ ਨਾਥ ॥
ਦੁਖ ਭੰਜਨੁ ਤਾ ਕਾ ਹੈ ਨਾਉ ॥ ਸੁਖ ਪਾਵਹਿ ਤਿਸ ਕੇ ਗੁਣ ਗਾਉ ॥੩॥
ਸੁਣਿ ਸੁਆਮੀ ਸੰਤਨ ਅਰਦਾਸਿ ॥ ਜੀਉ ਪ੍ਰਾਨ ਧਨੁ ਤੁਮ੍ਹ੍ਹਰੈ ਪਾਸਿ ॥
ਇਹੁ ਜਗੁ ਤੇਰਾ ਸਭ ਤੁਝਹਿ ਧਿਆਏ ॥ ਕਰਿ ਕਿਰਪਾ ਨਾਨਕ ਸੁਖੁ ਪਾਏ ॥੪॥੨੫॥੩੮॥

ਭੈਰਉ ਮਹਲਾ ੫ ॥
ਤੇਰੀ ਟੇਕ ਰਹਾ ਕਲਿ ਮਾਹਿ ॥ ਤੇਰੀ ਟੇਕ ਤੇਰੇ ਗੁਣ ਗਾਹਿ ॥
ਤੇਰੀ ਟੇਕ ਨ ਪੋਹੈ ਕਾਲੁ ॥ ਤੇਰੀ ਟੇਕ ਬਿਨਸੈ ਜੰਜਾਲੁ ॥੧॥
ਦੀਨ ਦੁਨੀਆ ਤੇਰੀ ਟੇਕ ॥ ਸਭ ਮਹਿ ਰਵਿਆ ਸਾਹਿਬੁ ਏਕ ॥੧॥ ਰਹਾਉ ॥
ਤੇਰੀ ਟੇਕ ਕਰਉ ਆਨੰਦ ॥ ਤੇਰੀ ਟੇਕ ਜਪਉ ਗੁਰ ਮੰਤ ॥
ਤੇਰੀ ਟੇਕ ਤਰੀਐ ਭਉ ਸਾਗਰੁ ॥ ਰਾਖਣਹਾਰੁ ਪੂਰਾ ਸੁਖ ਸਾਗਰੁ ॥੨॥
ਤੇਰੀ ਟੇਕ ਨਾਹੀ ਭਉ ਕੋਇ ॥ ਅੰਤਰਜਾਮੀ ਸਾਚਾ ਸੋਇ ॥
ਤੇਰੀ ਟੇਕ ਤੇਰਾ ਮਨਿ ਤਾਣੁ ॥ ਈਹਾਂ ਊਹਾਂ ਤੂ ਦੀਬਾਣੁ ॥੩॥
ਤੇਰੀ ਟੇਕ ਤੇਰਾ ਭਰਵਾਸਾ ॥ ਸਗਲ ਧਿਆਵਹਿ ਪ੍ਰਭ ਗੁਣਤਾਸਾ ॥
ਜਪਿ ਜਪਿ ਅਨਦੁ ਕਰਹਿ ਤੇਰੇ ਦਾਸਾ ॥ ਸਿਮਰਿ ਨਾਨਕ ਸਾਚੇ ਗੁਣਤਾਸਾ ॥੪॥੨੬॥੩੯॥

ਭੈਰਉ ਮਹਲਾ ੫ ॥
ਪ੍ਰਥਮੇ ਛੋਡੀ ਪਰਾਈ ਨਿੰਦਾ ॥ ਉਤਰਿ ਗਈ ਸਭ ਮਨ ਕੀ ਚਿੰਦਾ ॥
ਲੋਭੁ ਮੋਹੁ ਸਭੁ ਕੀਨੋ ਦੂਰਿ ॥ ਪਰਮ ਬੈਸਨੋ ਪ੍ਰਭ ਪੇਖਿ ਹਜੂਰਿ ॥੧॥
ਐਸੋ ਤਿਆਗੀ ਵਿਰਲਾ ਕੋਇ ॥ ਹਰਿ ਹਰਿ ਨਾਮੁ ਜਪੈ ਜਨੁ ਸੋਇ ॥੧॥ ਰਹਾਉ ॥
ਅਹੰਬੁਧਿ ਕਾ ਛੋਡਿਆ ਸੰਗੁ ॥ ਕਾਮ ਕ੍ਰੋਧ ਕਾ ਉਤਰਿਆ ਰੰਗੁ ॥

ਹਨ। ਸੰਤ-ਸੰਗ ਵਿਚ (ਪ੍ਰਭੂ ਦੀ) ਨਿਰਮਲ ਕਥਾ ਹੁੰਦੀ ਹੈ। ਸਤਿਸੰਗਤ ਵਿਚ ਹਉਮੈ ਦਾ ਦੁਖ ਦੂਰ ਹੋ ਜਾਂਦਾ ਹੈ।੩। ਸੰਤ-ਸਭਾ ਦਾ ਨਾਸ਼ ਨਹੀਂ ਹੁੰਦਾ। ਸੰਤ-ਸੰਗ ਵਿਚ ਹਰਿ ਦੇ ਗੁਣਾਂ ਦਾ ਖ਼ਜ਼ਾਨਾ (*ਗੁਣਤਾਸੁ*) (ਪ੍ਰਭੂ) ਵਸਦਾ ਹੈ। ਨਾਨਕ (ਦਾ ਕਥਨ ਹੈ ਕਿ) ਸੰਤ-ਸਭਾ ਵਿਚ ਪ੍ਰਭੂ ਨਿਵਾਸ ਕਰਦਾ ਹੈ, (ਉਸ ਵਿਚ) ਭਗਵਾਨ ਤਾਣੇ-ਪੇਟੇ ਵਾਂਗ ਸਥਿਤ ਹੁੰਦਾ ਹੈ।੪।੨੪।੩੭।

**ਭੈਰਉ ਮਹਲਾ ੫**

ਜਦੋਂ (ਪ੍ਰਭੂ) ਆਪ ਰਖਿਆ ਕਰਦਾ ਹੈ, (ਤਾਂ) ਕਿਹੜਾ ਰੋਗ (ਵਿਆਪ ਸਕਦਾ ਹੈ)? ਉਸ ਸੇਵਕ ਨੂੰ ਦੁਖ ਅਤੇ ਸੰਤਾਪ ਨਹੀਂ ਹੋ ਸਕਦਾ। ਜਿਸ (ਵਿਅਕਤੀ) ਉਪਰ ਪ੍ਰਭੂ ਕ੍ਰਿਪਾ ਕਰਦਾ ਹੈ, ਉਸ (ਦੇ ਸਿਰ) ਉਪਰੋਂ ਕਾਲ/ਮੌਤ ਨੂੰ ਪਰੇ ਕਰ ਦਿੰਦਾ ਹੈ।੧। ਹਰਿ ਹਰਿ ਨਾਮ (ਮਨੁੱਖ ਦਾ) ਹਮੇਸ਼ਾ ਸਾਥੀ ਹੈ। ਜਿਸ (ਮਨੁੱਖ) ਦੇ ਚਿਤ ਵਿਚ (ਹਰਿ-ਨਾਮ) ਵਸਦਾ ਹੈ, ਉਸ ਨੂੰ ਸਦਾ ਸੁਖ (ਪ੍ਰਾਪਤ) ਹੁੰਦਾ ਹੈ, ਉਸ ਦੇ ਨੇੜੇ ਜਮ ਨਹੀਂ ਆਉਂਦਾ।੧।ਰਹਾਉ। ਜਦ ਇਹ (ਜੀਵ) ਨਹੀਂ ਸੀ, ਤਦ ਇਸ ਨੂੰ ਕਿਸ ਨੇ ਪੈਦਾ ਕੀਤਾ ਸੀ? ਕਿਸ ਮੂਲ ਤੋਂ (ਪ੍ਰਭੂ ਨੇ) ਕੀ ਪ੍ਰਗਟ ਕਰ ਦਿੱਤਾ ? (ਪ੍ਰਭੂ ਜੀਵ ਨੂੰ) ਆਪ ਹੀ ਮਾਰਦਾ ਅਤੇ ਆਪ ਹੀ ਜੀਵਿਤ ਕਰਦਾ ਹੈ। ਆਪਣੇ ਭਗਤ ਦੀ ਸਦਾ ਪਾਲਨਾ ਕਰਦਾ ਹੈ।੨। (ਹੇ ਜਿਗਿਆਸੂ ! ਇਹ) ਸਮਝ ਲਵੋ ਕਿ ਸਭ ਕੁਝ ਉਸ (ਪ੍ਰਭੂ) ਦੇ ਹੱਥ ਵਿਚ ਹੈ। ਮੇਰਾ ਪ੍ਰਭੂ ਅਨਾਥਾਂ ਦਾ ਨਾਥ ਹੈ। ਉਸ ਦਾ ਨਾਮ ਦੁਖ-ਭੰਜਨ (ਦੁਖਾਂ ਨੂੰ ਖ਼ਤਮ ਕਰਨ ਵਾਲਾ) ਹੈ। ਉਸ ਦੇ ਗੁਣ ਗਾਉਣ ਨਾਲ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੩। ਹੇ ਸੁਆਮੀ ! (ਤੂੰ ਆਪਣੇ) ਸੰਤਾਂ ਦੀ ਬੇਨਤੀ ਸੁਣ। ਉਨ੍ਹਾਂ ਦੀ ਜਿੰਦ, ਪ੍ਰਾਣ ਅਤੇ ਧਨ ਤੇਰੇ ਪਾਸ ਹੈ। ਇਹ ਸੰਸਾਰ ਤੇਰਾ ਹੈ, ਸਾਰੇ ਤੈਨੂੰ ਆਰਾਧਦੇ ਹਨ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ !) ਕ੍ਰਿਪਾ ਕਰ (ਤਾਂ ਜੋ ਆਤਮਿਕ) ਸੁਖ ਮਾਣ ਲਈਏ।੪।੨੫।੩੮।

**ਭੈਰਉ ਮਹਲਾ ੫**

(ਹੇ ਪਰਮਾਤਮਾ !) ਤੇਰੇ ਆਸਰੇ ਹੀ (ਮੈਂ) ਕਲਿਯੁਗ ਵਿਚ ਰਹਿੰਦਾ ਹਾਂ। (ਸਭ ਜੀਵਾਂ ਨੂੰ) ਤੇਰੀ ਹੀ ਟੇਕ ਹੈ, (ਸਭ) ਤੇਰੇ ਹੀ ਗੁਣ ਗਾਉਂਦੇ ਹਨ। ਤੇਰੀ ਟੇਕ ਕਰਕੇ ਕਾਲ/ਮੌਤ ਪ੍ਰਭਾਵਿਤ ਨਹੀਂ ਕਰ ਸਕਦੀ। ਤੇਰੀ ਟੇਕ ਕਰਕੇ (ਸੰਸਾਰਿਕ) ਝੰਝਟ ਨਸ਼ਟ ਹੋ ਜਾਂਦੇ ਹਨ।੧। (ਹੇ ਪ੍ਰਭੂ !) ਧਰਮ ਅਤੇ ਸੰਸਾਰ ਵਿਚ ਤੇਰੀ ਹੀ ਟੇਕ ਹੈ। ਸਭ (ਜੀਵਾਂ) ਵਿਚ ਇਕ ਪਰਮਾਤਮਾ ਹੀ ਵਰਤ ਰਿਹਾ ਹੈ।੧।ਰਹਾਉ। (ਹੇ ਪ੍ਰਭੂ !) ਤੇਰੀ ਟੇਕ ਕਰਕੇ (ਮੈਂ) ਆਨੰਦ ਮਾਣਦਾ ਹਾਂ। ਤੇਰੀ ਟੇਕ ਕਰਕੇ ਹੀ ਗੁਰੂ ਦਾ ਮੰਤ੍ਰ ਜਪਦਾ ਹਾਂ। ਤੇਰੀ ਟੇਕ (ਦੇ ਬਲ ਤੇ) ਭਵ-ਸਾਗਰ ਤਰੀਦਾ ਹੈ। ਰਖਿਆ ਕਰਨ ਵਾਲਾ (ਪ੍ਰਭੂ) ਪੂਰਾ ਸੁਖਾਂ ਦਾ ਸਮੁੰਦਰ ਹੈ।੨। ਤੇਰੀ ਟੇਕ ਕਰਕੇ ਕੋਈ ਭੈ ਨਹੀਂ (ਸਤਾਉਂਦਾ)। ਉਹ ਸਤਿਸਰੂਪ (ਪ੍ਰਭੂ) ਅੰਤਰਯਾਮੀ ਹੈ। (ਹੇ ਪ੍ਰਭੂ ! ਮੈਨੂੰ) ਤੇਰੀ ਟੇਕ ਹੈ ਅਤੇ ਤੇਰਾ ਹੀ ਮਨ ਵਿਚ ਮਾਣ ਹੈ। ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਤੂੰ ਹੀ ਮਾਲਕ (*ਦੀਬਾਣੁ*) ਹੈਂ।੩। (ਹੇ ਪ੍ਰਭੂ ! ਮੈਨੂੰ) ਤੇਰੀ ਟੇਕ ਅਤੇ ਤੇਰਾ ਹੀ ਭਰੋਸਾ ਹੈ, ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਸਭ ਧਿਆਉਂਦੇ ਹਨ। ਤੇਰੇ ਦਾਸ (ਤੇਰਾ ਨਾਮ) ਜਪ ਜਪ ਕੇ ਆਨੰਦ ਮਾਣਦੇ ਹਨ। ਹੇ ਨਾਨਕ ! (ਤੂੰ ਵੀ) ਗੁਣਾਂ ਦੇ ਖ਼ਜ਼ਾਨੇ (*ਗੁਣਤਾਸਾ*) ਸੱਚੇ ਪ੍ਰਭੂ ਨੂੰ ਸਿਮਰਿਆ ਕਰ।੪।੨੬।੩੯।

**ਭੈਰਉ ਮਹਲਾ ੫**

(ਜਿਸ ਨੇ) ਪਹਿਲਾਂ ਪਰਾਈ ਨਿੰਦਿਆ ਛਡੀ ਹੈ, (ਉਸ ਦੇ) ਮਨ ਦੀ ਸਾਰੀ ਚਿੰਤਾ ਦੂਰ ਹੋ ਗਈ ਹੈ। (ਜਿਸ ਨੇ) ਸਭ ਲੋਭ ਮੋਹ ਨੂੰ ਦੂਰ ਕਰ ਦਿੱਤਾ ਹੈ, (ਉਹ) ਪ੍ਰਭੂ ਨੂੰ ਹਾਜ਼ਰ ਨਾਜ਼ਰ ਵੇਖ ਕੇ ਸ੍ਰੇਸ਼ਠ ਵੈਸ਼ਣਵ (ਸਾਧਕ) ਬਣ ਗਿਆ ਹੈ।੧। ਅਜਿਹਾ ਤਿਆਗੀ ਕੋਈ ਵਿਰਲਾ ਹੀ ਹੁੰਦਾ ਹੈ। ਉਹ ਸੇਵਕ ਹਰਿ ਹਰਿ ਦਾ ਨਾਮ ਜਪਦਾ ਹੈ।੧।ਰਹਾਉ। (ਉਸ ਸਾਧਕ) ਹੰਕਾਰ ਵਾਲੀ ਬੁੱਧੀ ਦਾ ਸੰਗ ਤਿਆਗ ਦਿੰਦਾ ਹੈ। (ਉਸ ਤੋਂ) ਕਾਮ, ਕ੍ਰੋਧ (ਆਦਿ ਵਿਕਾਰਾਂ ਦਾ) ਰੰਗ ਵੀ ਉਤਰ ਜਾਂਦਾ ਹੈ। (ਉਹ)

ਨਾਮ ਧਿਆਏ ਹਰਿ ਹਰਿ ਹਰੇ ॥ ਸਾਧ ਜਨਾ ਕੈ ਸੰਗਿ ਨਿਸਤਰੇ ॥੨॥
ਬੈਰੀ ਮੀਤ ਹੋਏ ਸੰਮਾਨ ॥ ਸਰਬ ਮਹਿ ਪੂਰਨ ਭਗਵਾਨ ॥
ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥੩॥
ਕਰਿ ਕਿਰਪਾ ਜਿਸੁ ਰਾਖੈ ਆਪਿ ॥ ਸੋਈ ਭਗਤੁ ਜਪੈ ਨਾਮ ਜਾਪ ॥
ਮਨਿ ਪ੍ਰਗਾਸੁ ਗੁਰ ਤੇ ਮਤਿ ਲਈ ॥ ਕਹੁ ਨਾਨਕ ਤਾ ਕੀ ਪੂਰੀ ਪਈ ॥੪॥੨੭॥੪੦॥

ਭੈਰਉ ਮਹਲਾ ੫ ॥
ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥
ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥
ਸੂਖ ਸਹਜ ਆਨੰਦ ਲਹਹੁ ॥
ਸਾਧਸੰਗਤਿ ਪਾਈਐ ਵਡਭਾਗੀ ਗੁਰਮੁਖਿ ਹਰਿ ਹਰਿ ਨਾਮੁ ਕਹਹੁ ॥੧॥ ਰਹਾਉ ॥
ਬੰਧਨ ਮਾਤ ਪਿਤਾ ਸੁਤ ਬਨਿਤਾ ॥ ਬੰਧਨ ਕਰਮ ਧਰਮ ਹਉ ਕਰਤਾ ॥
ਬੰਧਨ ਕਾਟਨਹਾਰੁ ਮਨਿ ਵਸੈ ॥ ਤਉ ਸੁਖੁ ਪਾਵੈ ਨਿਜ ਘਰਿ ਬਸੈ ॥੨॥
ਸਭਿ ਜਾਚਿਕ ਪ੍ਰਭ ਦੇਵਨਹਾਰ ॥ ਗੁਣ ਨਿਧਾਨ ਬੇਅੰਤ ਅਪਾਰ ॥
ਜਿਸ ਨੋ ਕਰਮੁ ਕਰੇ ਪ੍ਰਭੁ ਅਪਨਾ ॥ ਹਰਿ ਹਰਿ ਨਾਮੁ ਤਿਨੈ ਜਨਿ ਜਪਨਾ ॥੩॥
ਗੁਰ ਅਪਨੇ ਆਗੈ ਅਰਦਾਸਿ ॥ ਕਰਿ ਕਿਰਪਾ ਪੁਰਖ ਗੁਣਤਾਸਿ ॥
ਕਹੁ ਨਾਨਕ ਤੁਮਰੀ ਸਰਣਾਈ ॥ ਜਿਉ ਭਾਵੈ ਤਿਉ ਰਖਹੁ ਗੁਸਾਈ ॥੪॥੨੮॥੪੧॥

ਭੈਰਉ ਮਹਲਾ ੫ ॥
ਗੁਰ ਮਿਲਿ ਤਿਆਗਿਓ ਦੂਜਾ ਭਾਉ ॥ ਗੁਰਮੁਖਿ ਜਪਿਓ ਹਰਿ ਕਾ ਨਾਉ ॥
ਬਿਸਰੀ ਚਿੰਤ ਨਾਮਿ ਰੰਗੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥੧॥
ਕਰਿ ਕਿਰਪਾ ਅਪਨੀ ਸੇਵਾ ਲਾਏ ॥ ਸਾਧੂ ਸੰਗਿ ਸਰਬ ਸੁਖ ਪਾਏ ॥੧॥ ਰਹਾਉ ॥
ਰੋਗ ਦੋਖ ਗੁਰ ਸਬਦਿ ਨਿਵਾਰੇ ॥ ਨਾਮ ਅਉਖਧੁ ਮਨ ਭੀਤਰਿ ਸਾਰੇ ॥
ਗੁਰ ਭੇਟਤ ਮਨਿ ਭਇਆ ਅਨੰਦ ॥ ਸਰਬ ਨਿਧਾਨ ਨਾਮ ਭਗਵੰਤ ॥੨॥
ਜਨਮ ਮਰਣ ਕੀ ਮਿਟੀ ਜਮ ਤ੍ਰਾਸ ॥ ਸਾਧਸੰਗਤਿ ਊਂਧ ਕਮਲ ਬਿਗਾਸ ॥
ਗੁਣ ਗਾਵਤ ਨਿਹਚਲੁ ਬਿਸ੍ਰਾਮ ॥ ਪੂਰਨ ਹੋਏ ਸਗਲੇ ਕਾਮ ॥੩॥
ਦੁਲਭ ਦੇਹ ਆਈ ਪਰਵਾਨੁ ॥ ਸਫਲ ਹੋਈ ਜਪਿ ਹਰਿ ਹਰਿ ਨਾਮੁ ॥
ਕਹੁ ਨਾਨਕ ਪ੍ਰਭਿ ਕਿਰਪਾ ਕਰੀ ॥ਸਾਸਿ ਗਿਰਾਸਿ ਜਪਉ ਹਰਿ ਹਰੀ ॥੪॥੨੯॥੪੨॥

ਭੈਰਉ ਮਹਲਾ ੫ ॥
ਸਭ ਤੇ ਊਚਾ ਜਾ ਕਾ ਨਾਉ ॥ ਸਦਾ ਸਦਾ ਤਾ ਕੇ ਗੁਣ ਗਾਉ ॥
ਜਿਸੁ ਸਿਮਰਤ ਸਗਲਾ ਦੁਖੁ ਜਾਇ ॥ ਸਰਬ ਸੂਖ ਵਸਹਿ ਮਨਿ ਆਇ ॥੧॥

ਹਰਿ ਹਰਿ ਦਾ ਨਾਮ ਧਿਆਉਂਦਾ ਹੈ ਅਤੇ ਸਾਧ-ਜਨਾਂ ਦੀ ਸੰਗਤ ਨਾਲ (ਭਵ-ਸਾਗਰ ਤੋਂ) ਤਰ ਜਾਂਦਾ ਹੈ।੨। (ਉਸ ਲਈ) ਵੈਰੀ ਅਤੇ ਮਿਤਰ ਸਮਾਨ ਹੋ ਜਾਂਦੇ ਹਨ। (ਉਹ) ਸਭ ਵਿਚ ਭਗਵਾਨ ਨੂੰ ਵਿਆਪਕ ਵੇਖਦਾ ਹੈ। ਪ੍ਰਭੂ ਦੀ ਆਗਿਆ ਮੰਨ ਕੇ (ਉਸ ਨੇ ਆਤਮਿਕ) ਸੁਖ ਪਾਇਆ ਹੈ। ਪੂਰੇ ਗੁਰੂ ਨੇ (ਉਸ ਨੂੰ) ਹਰਿ ਦਾ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ।੩। ਕ੍ਰਿਪਾ ਕਰਕੇ ਜਿਸ ਨੂੰ (ਪ੍ਰਭੂ) ਆਪ ਬਚਾਉਂਦਾ ਹੈ, ਉਹੀ ਭਗਤ ਨਾਮ ਦਾ ਜਾਪ ਜਪਦਾ ਹੈ। (ਜਿਸ ਸਾਧਕ ਨੇ) ਗੁਰੂ ਤੋਂ ਮਤਿ ਲਈ ਹੈ, (ਉਸ ਦਾ) ਮਨ ਪ੍ਰਕਾਸ਼ਿਤ ਹੋ ਜਾਂਦਾ ਹੈ। ਨਾਨਕ ਦਾ ਕਥਨ ਹੈ ਕਿ ਉਹ ਸਫਲ-ਮਨੋਰਥ ਹੋ ਜਾਂਦਾ ਹੈ।੪।੨੭।੪੦।

**ਭੈਰਉ ਮਹਲਾ ੫**

ਬਹੁਤ ਧਨ ਖਟਣ ਨਾਲ (ਆਤਮਿਕ) ਸੁਖ ਨਹੀਂ ਮਿਲਦਾ। ਨਾਚ ਅਤੇ ਨਾਟਕ ਵੇਖਣ ਨਾਲ ਵੀ ਸੁਖ ਪ੍ਰਾਪਤ ਨਹੀਂ ਹੁੰਦਾ। ਬਹੁਤ ਦੇਸਾਂ ਉਪਰ ਅਧਿਕਾਰ ਜਮਾ ਲੈਣ ਨਾਲ ਵੀ ਸੁਖ ਨਹੀਂ ਮਿਲਦਾ। ਹਰਿ ਹਰਿ ਦੇ ਗੁਣ ਗਾਉਣ ਨਾਲ ਸਾਰੇ ਸੁਖ ਮਿਲ ਜਾਂਦੇ ਹਨ।੧। (ਹੇ ਭਾਈ! ਸਾਧ-ਸੰਗਤ ਵਿਚ ਜਾ ਕੇ) ਗੁਰੂ ਦੁਆਰਾ ਹਰਿ ਦਾ ਨਾਮ ਜਪੋ, ਸਹਿਜ ਸੁਖ ਅਤੇ ਆਨੰਦ ਮਾਣੋ। (ਪਰ) ਸਾਧ-ਸੰਗਤ ਚੰਗੇ ਭਾਗਾਂ ਕਰਕੇ ਹੀ ਪ੍ਰਾਪ੍ਤ ਹੁੰਦੀ ਹੈ।੧।ਰਹਾਉ। ਮਾਤਾ, ਪਿਤਾ, ਪੁੱਤਰ, ਇਸਤਰੀ ਆਦਿ ਬੰਧਨ ਹਨ। ਹਉਮੈ ਵਿਚ ਕੀਤੇ ਧਰਮ ਕਰਮ ਵੀ ਬੰਧਨ ਹਨ। (ਜਦੋਂ) ਬੰਧਨਾਂ ਨੂੰ ਕਟਣ ਵਾਲਾ (ਪ੍ਰਭੂ) ਮਨ ਵਿਚ ਵਸਦਾ ਹੈ, (ਤਦੋਂ ਜੀਵ) ਸੁਖ ਪਾਉਂਦਾ ਹੈ ਅਤੇ (ਆਪਣੇ) ਵਾਸਤਵਿਕ ਘਰ ਵਿਚ ਨਿਵਾਸ ਕਰਦਾ ਹੈ।੨। ਸਭ (ਜੀਵ) ਮੰਗਤੇ ਹਨ, ਪ੍ਰਭੂ ਦੇਣ ਵਾਲਾ ਹੈ। (ਪ੍ਰਭੂ) ਗੁਣਾਂ ਦਾ ਖ਼ਜ਼ਾਨਾ ਹੈ, ਬੇਅੰਤ ਅਤੇ ਅਪਰ-ਅਪਾਰ ਹੈ। ਜਿਸ ਉਤੇ ਆਪਣਾ ਪ੍ਰਭੂ ਮਿਹਰ ਕਰਦਾ ਹੈ, ਉਸ ਸੇਵਕ ਨੇ ਹੀ (ਨਾਮ) ਜਪਣਾ ਹੈ।੩। (ਹੇ ਜਿਗਿਆਸੂ!) ਆਪਣੇ ਗੁਰੂ ਅਗੇ ਬੇਨਤੀ ਕਰ ਕਿ ਹੇ ਗੁਣਾਂ ਦੇ ਖ਼ਜ਼ਾਨੇ! (ਆਪਣੀ) ਕ੍ਰਿਪਾ ਕਰ। ਨਾਨਕ ਦਾ ਕਥਨ ਹੈ ਕਿ (ਹੇ ਪ੍ਰਭੂ! ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ। ਹੇ ਸੁਆਮੀ! ਜਿਵੇਂ ਤੈਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ (ਮੈਨੂੰ) ਬਚਾ ਲਵੋ।੪।੨੮।੪੧।

**ਭੈਰਉ ਮਹਲਾ ੫**

(ਜਿਸ ਸਾਧਕ ਨੇ) ਗੁਰੂ ਨੂੰ ਮਿਲ ਕੇ ਦ੍ਵੈਤ-ਭਾਵ ਤਿਆਗ ਦਿੱਤਾ ਹੈ, (ਉਸ ਨੇ) ਗੁਰੂ ਦੁਆਰਾ ਹਰਿ ਦਾ ਨਾਮ ਜਪਿਆ ਹੈ। (ਉਸ ਦੀ) ਚਿੰਤਾ ਖ਼ਤਮ ਹੋ ਗਈ ਹੈ ਅਤੇ (ਪ੍ਰਭੂ ਦੇ) ਨਾਮ ਵਿਚ ਪ੍ਰੇਮ ਲਗ ਗਿਆ ਹੈ। ਜਨਮ-ਜਨਮਾਂਤਰਾਂ ਤੋਂ (ਮਾਇਆ ਦੇ ਮੋਹ ਵਿਚ) ਸੁਤਾ ਹੋਇਆ ਜਾਗ ਪਿਆ ਹੈ।੧। (ਪ੍ਰਭੂ ਨੇ) ਕ੍ਰਿਪਾ ਕਰਕੇ (ਜਿਸ ਸੇਵਕ ਨੂੰ) ਆਪਣੀ ਸੇਵਾ ਵਿਚ ਲਗਾਇਆ ਹੈ, (ਉਸ ਨੇ) ਸਾਧ-ਸੰਗ ਦੁਆਰਾ ਸਭ ਸੁਖ ਪ੍ਰਾਪਤ ਕਰ ਲਏ ਹਨ।੧।ਰਹਾਉ। (ਜਿਸ ਸੇਵਕ ਨੇ) ਗੁਰੂ ਦੇ ਸ਼ਬਦ ਦੁਆਰਾ ਰੋਗ ਅਤੇ ਦੁਖ ਦੂਰ ਕਰ ਦਿੱਤੇ ਹਨ ਅਤੇ ਨਾਮ ਰੂਪ ਦਵਾਈ ਨੂੰ ਹਿਰਦੇ ਵਿਚ ਸੰਭਾਲ ਲਿਆ ਹੈ, (ਉਸ ਦਾ) ਮਨ ਗੁਰੂ ਨੂੰ ਮਿਲ ਕੇ ਆਨੰਦਿਤ ਹੋ ਗਿਆ ਹੈ। ਭਗਵਾਨ ਦੇ ਨਾਮ ਰਾਹੀਂ ਸਾਰੇ ਖ਼ਜ਼ਾਨੇ (ਪ੍ਰਾਪਤ ਹੋ ਗਏ ਹਨ)।੨। (ਉਸ ਦਾ) ਜਨਮ-ਮਰਨ ਅਤੇ ਜਮ ਦਾ ਡਰ ਦੂਰ ਹੋ ਗਿਆ ਹੈ। ਸਾਧ ਸੰਗਤ ਕਰਕੇ (ਉਸ ਦਾ) ਉਲਟਿਆ ਹੋਇਆ (ਹਿਰਦੇ ਰੂਪ) ਕਮਲ ਖਿੜ ਗਿਆ ਹੈ। (ਪ੍ਰਭੂ ਦੇ) ਗੁਣ ਗਾਉਣ ਨਾਲ ਸਥਾਈ ਠਿਕਾਣਾ (ਪ੍ਰਾਪਤ ਹੋ ਗਿਆ ਹੈ) ਅਤੇ ਸਾਰੇ ਕੰਮ ਸਿਰੇ ਚੜ੍ਹ ਗਏ ਹਨ।੩। ਔਖੀ ਪ੍ਰਾਪਤ ਹੋਣ ਵਾਲੀ (ਮਨੁੱਖੀ) ਦੇਹ ਪ੍ਰਵਾਨ ਚੜ੍ਹ ਗਈ ਹੈ ਅਤੇ ਹਰਿ ਹਰਿ ਦਾ ਨਾਮ ਜਪ ਕੇ ਸਫਲ-ਮਨੋਰਥ ਹੋ ਗਈ ਹੈ। ਨਾਨਕ ਦਾ ਕਥਨ ਹੈ ਕਿ ਪ੍ਰਭੂ ਨੇ ਕ੍ਰਿਪਾ ਕੀਤੀ ਹੈ ਅਤੇ (ਮੈਂ ਹਰ) ਸੁਆਸ ਗਿਰਾਸ ਨਾਲ ਹਰਿ ਦਾ ਨਾਮ ਜਪਦਾ ਹਾਂ।੪।੨੯।੪੨।

**ਭੈਰਉ ਮਹਲਾ ੫**

(ਹੇ ਜਿਗਿਆਸੂ!) ਜਿਸ ਪ੍ਰਭੂ ਦਾ ਨਾਮ ਸਭ ਤੋਂ ਸ੍ਰੇਸ਼ਠ ਹੈ, ਹਮੇਸ਼ਾ ਹਮੇਸ਼ਾ ਉਸ ਦੇ ਗੁਣਾਂ ਦਾ ਗਾਇਨ ਕਰੋ। ਜਿਸ (ਦਾ ਨਾਮ) ਸਿਮਰਨ ਨਾਲ ਸਭ ਦੁਖ ਚਲਾ ਜਾਂਦਾ ਹੈ ਅਤੇ ਸਾਰੇ ਸੁਖ ਮਨ

ਸਿਮਰਿ ਮਨਾ ਤੂ ਸਾਚਾ ਸੋਇ ॥ ਹਲਤਿ ਪਲਤਿ ਤੁਮਰੀ ਗਤਿ ਹੋਇ ॥੧॥ ਰਹਾਉ॥
ਪੁਰਖ ਨਿਰੰਜਨ ਸਿਰਜਨਹਾਰ ॥ ਜੀਅ ਜੰਤ ਦੇਵੈ ਆਹਾਰ ॥
ਕੋਟਿ ਖਤੇ ਖਿਨ ਬਖਸਨਹਾਰ ॥ ਭਗਤਿ ਭਾਇ ਸਦਾ ਨਿਸਤਾਰ ॥੨॥
ਸਾਚਾ ਧਨੁ ਸਾਚੀ ਵਡਿਆਈ ॥ ਗੁਰ ਪੂਰੇ ਤੇ ਨਿਹਚਲ ਮਤਿ ਪਾਈ ॥
ਕਰਿ ਕਿਰਪਾ ਜਿਸੁ ਰਾਖਨਹਾਰਾ ॥ ਤਾ ਕਾ ਸਗਲ ਮਿਟੈ ਅੰਧਿਆਰਾ ॥੩॥
ਪਾਰਬ੍ਰਹਮ ਸਿਉ ਲਾਗੋ ਧਿਆਨ ॥ ਪੂਰਨ ਪੂਰਿ ਰਹਿਓ ਨਿਰਬਾਨ ॥
ਭ੍ਰਮ ਭਉ ਮੇਟਿ ਮਿਲੇ ਗੋਪਾਲ ॥ ਨਾਨਕ ਕਉ ਗੁਰ ਭਏ ਦਇਆਲ ॥੪॥੩੦॥੪੩॥

ਭੈਰਉ ਮਹਲਾ ੫ ॥
ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ ॥ ਮਿਟਹਿ ਕਲੇਸ ਸੁਖ ਸਹਜਿ ਨਿਵਾਸੁ ॥
ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ ॥ ਪੂਰੇ ਗੁਰ ਕੀ ਪਾਏ ਸੇਵ ॥੧॥
ਸਰਬ ਸੁਖਾ ਪ੍ਰਭ ਤੇਰੋ ਨਾਉ ॥ ਆਠ ਪਹਰ ਮੇਰੇ ਮਨ ਗਾਉ ॥੧॥ ਰਹਾਉ ॥
ਜੋ ਇਛੈ ਸੋਈ ਫਲੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥
ਆਵਣ ਜਾਣ ਰਹੇ ਹਰਿ ਧਿਆਇ ॥ ਭਗਤਿ ਭਾਇ ਪ੍ਰਭ ਕੀ ਲਿਵ ਲਾਇ ॥੨॥
ਬਿਨਸੇ ਕਾਮ ਕ੍ਰੋਧ ਅਹੰਕਾਰ ॥ ਤੂਟੇ ਮਾਇਆ ਮੋਹ ਪਿਆਰ ॥
ਪ੍ਰਭ ਕੀ ਟੇਕ ਰਹੈ ਦਿਨੁ ਰਾਤਿ ॥ ਪਾਰਬ੍ਰਹਮੁ ਕਰੇ ਜਿਸੁ ਦਾਤਿ ॥੩॥
ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਅਪਨੀ ਸੇਵਾ ਲਾਇ ॥ ਨਾਨਕ ਦਾਸ ਤੇਰੀ ਸਰਣਾਇ ॥੪॥੩੧॥੪੪॥

ਭੈਰਉ ਮਹਲਾ ੫ ॥
ਲਾਜ ਮਰੈ ਜੋ ਨਾਮੁ ਨ ਲੇਵੈ ॥ ਨਾਮ ਬਿਹੂਨ ਸੁਖੀ ਕਿਉ ਸੋਵੈ ॥
ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ ॥ ਮੂਲ ਬਿਨਾ ਸਾਖਾ ਕਤ ਆਹੈ ॥੧॥
ਗੁਰੁ ਗੋਵਿੰਦੁ ਮੇਰੇ ਮਨ ਧਿਆਇ ॥
ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ ॥੧॥ ਰਹਾਉ ॥
ਤੀਰਥਿ ਨਾਇ ਕਹਾ ਸੁਚਿ ਸੈਲੁ ॥ ਮਨ ਕਉ ਵਿਆਪੈ ਹਉਮੈ ਮੈਲੁ ॥
ਕੋਟਿ ਕਰਮ ਬੰਧਨ ਕਾ ਮੂਲੁ ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ ॥੨॥
ਬਿਨੁ ਖਾਏ ਬੂਝੈ ਨਹੀ ਭੂਖ ॥ ਰੋਗੁ ਜਾਇ ਤਾਂ ਉਤਰਹਿ ਦੂਖ ॥
ਕਾਮ ਕ੍ਰੋਧ ਲੋਭ ਮੋਹਿ ਬਿਆਪਿਆ ॥ ਜਿਨਿ ਪ੍ਰਭਿ ਕੀਨਾ ਸੋ ਪ੍ਰਭੁ ਨਹੀ ਜਾਪਿਆ ॥੩॥
ਧਨੁ ਧਨੁ ਸਾਧ ਧੰਨੁ ਹਰਿ ਨਾਉ ॥ ਆਠ ਪਹਰ ਕੀਰਤਨੁ ਗੁਣ ਗਾਉ ॥
ਧਨੁ ਹਰਿ ਭਗਤਿ ਧਨੁ ਕਰਣੈਹਾਰ ॥ ਸਰਣਿ ਨਾਨਕ ਪ੍ਰਭ ਪੁਰਖ ਅਪਾਰ ॥੪॥੩੨॥੪੫॥

ਵਿਚ ਆ ਕੇ ਵਸ ਜਾਂਦੇ ਹਨ।੧। ਹੇ ਮਨ! ਤੂੰ ਸੱਚੇ (ਪ੍ਰਭੂ ਦਾ) ਸਿਮਰਨ ਕਰ। (ਇਸ ਨਾਲ) ਤੇਰੀ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਗਤਿ ਹੋਵੇਗੀ।੧।ਰਹਾਉ। ਸਿਰਜਨਹਾਰ ਨਿਰੰਜਨ ਪੁਰਖ ਹੈ, ਜੀਵ-ਜੰਤੂਆਂ ਨੂੰ ਆਹਾਰ ਜੁਟਾਉਂਦਾ ਹੈ। ਕਰੋੜਾਂ ਗੁਨਾਹ ਛਿਣ ਭਰ ਵਿਚ ਬਖ਼ਸ਼ਣ ਵਾਲਾ ਹੈ, (ਉਸ ਦੀ) ਪ੍ਰੇਮ-ਭਗਤੀ ਨਾਲ ਹਮੇਸ਼ਾ ਪਾਰ ਉਤਾਰਾ ਹੁੰਦਾ ਹੈ।੨। ਜਿਸ (ਸਾਧਕ) ਨੇ ਪੂਰੇ ਗੁਰੂ ਤੋਂ ਸਥਿਰ ਮਤਿ ਪ੍ਰਾਪਤ ਕੀਤੀ ਹੈ, (ਉਸ ਦਾ ਭਗਤੀ ਰੂਪ) ਧਨ ਸੱਚਾ ਹੈ (ਅਤੇ ਉਸ ਦੀ) ਵਡਿਆਈ ਵੀ ਸੱਚੀ ਹੈ। ਕ੍ਰਿਪਾ ਪੂਰਵਕ ਜਿਸ ਦਾ (ਪ੍ਰਭੂ) ਰਖਣ ਵਾਲਾ ਬਣਦਾ ਹੈ, ਉਸ (ਦੇ ਅਗਿਆਨ) ਦਾ ਸਾਰਾ ਹਨੇਰਾ ਖ਼ਤਮ ਹੋ ਜਾਂਦਾ ਹੈ।੩। ਜਿਸ (ਸੇਵਕ) ਦਾ ਪ੍ਰਭੂ ਨਾਲ ਧਿਆਨ ਲਗ ਜਾਂਦਾ ਹੈ (ਉਸ ਨੂੰ ਅਹਿਸਾਸ ਹੋ ਜਾਂਦਾ ਹੈ ਕਿ) ਪੂਰਣ ਪ੍ਰਭੂ (ਸਭ ਵਿਚ) ਵਿਆਪਕ ਹੋ ਰਿਹਾ ਹੈ। ਨਾਨਕ ਉਪਰ ਗੁਰੂ ਦਿਆਲ ਹੋ ਗਏ ਹਨ, (ਹਰ ਪ੍ਰਕਾਰ ਦੇ) ਭਰਮ ਅਤੇ ਭੈ ਮੇਟ ਕੇ ਪ੍ਰਭੂ ਮਿਲ ਪਏ ਹਨ।੪।੩੦।੪੩।

**ਭੈਰਉ ਮਹਲਾ ੫**

ਜਿਸ (ਪਰਮਾਤਮਾ ਦੇ ਨਾਮ) ਨੂੰ ਸਿਮਰਨ ਨਾਲ ਮਨ ਵਿਚ (ਆਤਮ-ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ, ਕਲੇਸ਼ ਮਿਟ ਜਾਂਦਾ ਹੈ ਅਤੇ ਸਹਿਜ ਸੁਖ ਵਿਚ ਸਥਿਰਤਾ ਮਿਲ ਜਾਂਦੀ ਹੈ। (ਪਰ) ਮਿਲਦੀ ਉਸ ਨੂੰ ਹੈ ਜਿਸ ਨੂੰ ਪ੍ਰਭੂ ਪ੍ਰਦਾਨ ਕਰਦਾ ਹੈ ਅਤੇ ਪੂਰੇ ਗੁਰੂ ਦੀ ਸੇਵਾ ਦੁਆਰਾ ਹਾਸਲ ਕਰਦਾ ਹੈ।੧। ਹੇ ਪ੍ਰਭੂ! ਤੇਰਾ ਨਾਮ ਸਭ ਸੁਖ ਦੇਣ ਵਾਲਾ ਹੈ। ਹੇ ਮਨ! ਅੱਠੇ ਪਹਿਰ (ਪ੍ਰਭੂ ਦੇ ਗੁਣ) ਗਾਇਆ ਕਰ।੧।ਰਹਾਉ। (ਹੇ ਜਿਗਿਆਸੂ! ਤੂੰ) ਹਰਿ ਦਾ ਨਾਮ ਮਨ ਵਿਚ ਵਸਾ। (ਅਜਿਹਾ ਕਰਨ ਨਾਲ ਤੂੰ) ਜੋ ਇੱਛਾ ਕਰੇਂਗਾ, ਉਹੀ ਫਲ ਪ੍ਰਾਪਤ ਕਰ ਲਏਂਗਾ। ਹਰਿ (ਦੇ ਨਾਮ) ਦੀ ਆਰਾਧਨਾ ਨਾਲ ਆਵਾਗਵਣ ਖ਼ਤਮ ਹੋ ਜਾਂਦਾ ਹੈ, (ਇਸ ਲਈ ਤੂੰ) ਪ੍ਰਭੂ ਦੀ ਪ੍ਰੇਮ-ਭਗਤੀ ਵਿਚ ਲਿਵ ਲਗਾ।੨। (ਪ੍ਰੇਮ-ਭਗਤੀ ਨਾਲ) ਕਾਮ, ਕ੍ਰੋਧ ਅਤੇ ਹੰਕਾਰ ਨਸ਼ਟ ਹੋ ਜਾਂਦੇ ਹਨ, ਮਾਇਆ ਦਾ ਮੋਹ ਅਤੇ (ਵਿਸ਼ਿਆਂ ਪ੍ਰਤਿ) ਪਿਆਰ ਖ਼ਤਮ ਹੋ ਜਾਂਦਾ ਹੈ। ਜਿਸ ਨੂੰ ਪਰਮਾਤਮਾ ਦਾਤ ਦਿੰਦਾ ਹੈ, (ਉਸ ਦੇ ਹਿਰਦੇ ਵਿਚ) ਪ੍ਰਭੂ ਦੀ ਟੇਕ ਦਿਨ ਰਾਤ ਬਣੀ ਰਹਿੰਦੀ ਹੈ।੩। ਹੇ ਕਰਨ ਕਰਾਵਨ ਵਾਲੇ ਸੁਆਮੀ! ਹੇ ਸਾਰਿਆਂ ਦੇ ਹਿਰਦਿਆਂ ਦੀਆਂ ਜਾਣਨ ਵਾਲੇ! ਦਾਸ ਨਾਨਕ ਤੇਰੀ ਸ਼ਰਣ ਵਿਚ ਆਇਆ ਹੈ, ਕ੍ਰਿਪਾ ਕਰਕੇ ਆਪਣੀ ਸੇਵਾ ਵਿਚ ਲਗਾ ਲੈ।੪।੩੧।੪੪।

**ਭੈਰਉ ਮਹਲਾ ੫**

ਜੋ (ਵਿਅਕਤੀ) ਨਾਮ ਨਹੀਂ ਸਿਮਰਦਾ, (ਉਹ) ਸ਼ਰਮ ਨਾਲ ਹੀ ਮਰਦਾ ਰਹਿੰਦਾ ਹੈ। ਨਾਮ ਤੋਂ ਵਾਂਝਿਆ ਹੋਇਆ ਸੁਖ ਪੂਰਵਕ ਕਿਵੇਂ ਸੌਂ ਸਕਦਾ ਹੈ? (ਉਹ) ਹਰਿ ਦੇ ਸਿਮਰਨ ਨੂੰ ਛਡ ਕੇ ਪਰਮ-ਗਤਿ ਪ੍ਰਾਪਤ ਕਰਨਾ ਚਾਹੁੰਦਾ ਹੈ, (ਪਰ) ਮੂਲ/ਜੜ੍ਹ ਤੋਂ ਬਿਨਾ ਸ਼ਾਖਾਵਾਂ ਕਿਵੇਂ ਹੋ ਸਕਦੀਆਂ ਹਨ?।੧। ਹੇ ਮੇਰੇ ਮਨ! ਗੁਰੂ ਗੋਬਿੰਦ ਦੀ ਆਰਾਧਨਾ ਕਰ। (ਇਹ ਆਰਾਧਨਾ) ਜਨਮ-ਜਨਮਾਂਤਰਾਂ ਦੀ ਮੈਲ ਉਤਾਰ ਦਿੰਦੀ ਹੈ ਅਤੇ (ਮਾਇਆਵੀ) ਬੰਧਨ ਕਟ ਕੇ ਹਰਿ ਨਾਲ ਮਿਲਾ ਦਿੰਦੀ ਹੈ।੧।ਰਹਾਉ। ਤੀਰਥ-ਇਸ਼ਨਾਨ ਕਰਨ ਨਾਲ ਪੱਥਰ (*ਸੈਲੁ*) (ਵਰਗੇ ਮਨ ਨੂੰ) ਪਵਿਤਰਤਾ ਕਿਵੇਂ ਪ੍ਰਾਪਤ ਹੋ ਸਕਦੀ ਹੈ? (ਸਗੋਂ) ਮਨ ਨੂੰ ਹਉਮੈ ਦੀ ਮੈਲ ਲਗਦੀ ਹੈ। ਕਰੋੜਾਂ ਕਰਮ-ਕਾਂਡ (ਅਸਲ ਵਿਚ) ਬੰਧਨ ਦਾ ਕਾਰਣ ਬਣਦੇ ਹਨ; ਹਰਿ ਦੇ ਭਜਨ ਤੋਂ ਬਿਨਾ (ਸਾਰੇ ਕਰਮ ਘਾਹ ਦੇ) ਪੂਲੇ ਵਰਗੇ ਵਿਅਰਥ ਹਨ।੨। (ਭੋਜਨ) ਖਾਏ ਬਿਨਾ ਭੁਖ ਨਹੀਂ ਮਿਟਦੀ। ਰੋਗ ਦੇ ਦੂਰ ਹੋਣ 'ਤੇ ਹੀ ਦੁਖ ਖ਼ਤਮ ਹੁੰਦਾ ਹੈ। (ਮਨੁੱਖ) ਕਾਮ, ਕ੍ਰੋਧ ਅਤੇ ਲੋਭ ਵਿਚ ਫਸਿਆ ਹੋਇਆ ਹੈ। ਜਿਸ ਪ੍ਰਭੂ ਨੇ (ਇਸ ਨੂੰ) ਸਿਰਜਿਆ ਹੈ, ਉਸ ਪ੍ਰਭੂ ਨੂੰ ਜਪਿਆ ਨਹੀਂ ਹੈ।੩। ਸਾਧੁ/ਗੁਰੂ ਧੰਨ ਹੈ, ਹਰਿ ਦਾ ਨਾਮ ਧੰਨ ਹੈ, ਅੱਠੇ ਪਹਿਰ (ਹਰਿ ਦਾ) ਗੁਣ-ਗਾਨ ਅਤੇ ਕੀਰਤਨ ਕਰਨ ਵਾਲਾ (ਵੀ ਧੰਨ ਹੈ)। ਨਾਨਕ (ਦਾ ਕਥਨ ਹੈ ਕਿ) ਹਰਿ ਦੀ ਭਗਤੀ ਧੰਨ ਹੈ, (ਉਸ ਨੂੰ) ਕਰਨ ਵਾਲੇ ਵੀ ਧੰਨ ਹਨ, (ਜੋ) ਅਪਾਰ ਪੁਰਖ ਪ੍ਰਭੂ ਦੀ ਸ਼ਰਣ (ਵਿਚ ਪਏ ਰਹਿੰਦੇ ਹਨ)।੪।੩੨।੪੫।

ਭੈਰਉ ਮਹਲਾ ੫ ॥
ਗੁਰ ਸੁਪ੍ਰਸੰਨ ਹੋਏ ਭਉ ਗਏ ॥ਨਾਮ ਨਿਰੰਜਨ ਮਨ ਮਹਿ ਲਏ ॥
ਦੀਨ ਦਇਆਲ ਸਦਾ ਕਿਰਪਾਲ ॥ ਬਿਨਸਿ ਗਏ ਸਗਲੇ ਜੰਜਾਲ ॥੧॥
ਸੁਖ ਸਹਜ ਆਨੰਦ ਘਨੇ ॥
ਸਾਧਸੰਗਿ ਮਿਟੇ ਭੈ ਭਰਮਾ ਅੰਮ੍ਰਿਤੁ ਹਰਿ ਹਰਿ ਰਸਨ ਭਨੇ ॥੧॥ ਰਹਾਉ ॥
ਚਰਨ ਕਮਲ ਸਿਉ ਲਾਗੋ ਹੇਤੁ ॥ ਖਿਨ ਮਹਿ ਬਿਨਸਿਓ ਮਹਾ ਪਰੇਤੁ ॥
ਆਠ ਪਹਰ ਹਰਿ ਹਰਿ ਜਪੁ ਜਾਪਿ ॥ ਰਾਖਨਹਾਰ ਗੋਵਿਦ ਗੁਰ ਆਪਿ ॥੨॥
ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ ॥ ਭਗਤ ਜਨਾ ਕੇ ਸਾਸ ਨਿਹਾਰੈ ॥
ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ॥੩॥
ਨਿਰਮਲ ਸੋਭਾ ਨਿਰਮਲ ਰੀਤਿ ॥ ਪਾਰਬ੍ਰਹਮੁ ਆਇਆ ਮਨਿ ਚੀਤਿ ॥
ਕਰਿ ਕਿਰਪਾ ਗੁਰਿ ਦੀਨੋ ਦਾਨੁ ॥ ਨਾਨਕ ਪਾਇਆ ਨਾਮੁ ਨਿਧਾਨੁ ॥੪॥੩੩॥੪੬॥

ਭੈਰਉ ਮਹਲਾ ੫ ॥
ਕਰਣ ਕਾਰਣ ਸਮਰਥੁ ਗੁਰੁ ਮੇਰਾ ॥ ਜੀਅ ਪ੍ਰਾਣ ਸੁਖਦਾਤਾ ਨੇਰਾ ॥
ਭੈ ਭੰਜਨ ਅਬਿਨਾਸੀ ਰਾਇ ॥ ਦਰਸਨਿ ਦੇਖਿਐ ਸਭੁ ਦੁਖੁ ਜਾਇ ॥੧॥
ਜਤ ਕਤ ਪੇਖਉ ਤੇਰੀ ਸਰਣਾ ॥ ਬਲਿ ਬਲਿ ਜਾਈ ਸਤਿਗੁਰ ਚਰਣਾ ॥੧॥ ਰਹਾਉ॥
ਪੂਰਨ ਕਾਮ ਮਿਲੇ ਗੁਰਦੇਵ ॥ ਸਭਿ ਫਲ ਦਾਤਾ ਨਿਰਮਲ ਸੇਵ ॥
ਕਰੁ ਗਹਿ ਲੀਨੇ ਅਪੁਨੇ ਦਾਸ ॥ ਰਾਮ ਨਾਮੁ ਰਿਦ ਦੀਓ ਨਿਵਾਸ ॥੨॥
ਸਦਾ ਅਨੰਦੁ ਨਾਹੀ ਕਿਛੁ ਸੋਗੁ ॥ ਦੂਖੁ ਦਰਦੁ ਨਹ ਬਿਆਪੈ ਰੋਗੁ ॥
ਸਭੁ ਕਿਛੁ ਤੇਰਾ ਤੂ ਕਰਣੈਹਾਰੁ ॥ ਪਾਰਬ੍ਰਹਮ ਗੁਰ ਅਗਮ ਅਪਾਰ ॥੩॥
ਨਿਰਮਲ ਸੋਭਾ ਅਚਰਜ ਬਾਣੀ ॥ ਪਾਰਬ੍ਰਹਮ ਪੂਰਨ ਮਨਿ ਭਾਣੀ ॥
ਜਲਿ ਥਲਿ ਮਹੀਅਲਿ ਰਵਿਆ ਸੋਇ ॥ਨਾਨਕ ਸਭੁ ਕਿਛੁ ਪ੍ਰਭ ਤੇ ਹੋਇ ॥੪॥੩੪॥੪੭॥

ਭੈਰਉ ਮਹਲਾ ੫ ॥
ਮਨੁ ਤਨੁ ਰਾਤਾ ਰਾਮ ਰੰਗਿ ਚਰਣੇ ॥ ਸਰਬ ਮਨੋਰਥ ਪੂਰਨ ਕਰਣੇ ॥
ਆਠ ਪਹਰ ਗਾਵਤ ਭਗਵੰਤੁ ॥ ਸਤਿਗੁਰਿ ਦੀਨੋ ਪੂਰਾ ਮੰਤੁ ॥੧॥
ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥ ਤਿਸ ਕੈ ਸੰਗਿ ਤਰੈ ਸੰਸਾਰੁ ॥੧॥ ਰਹਾਉ ॥
ਸੋਈ ਗਿਆਨੀ ਜਿ ਸਿਮਰੈ ਏਕ ॥ ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥
ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥ ਸੋ ਪਤਿਵੰਤਾ ਜਿ ਆਪੁ ਪਛਾਨੀ ॥੨॥
ਗੁਰ ਪਰਸਾਦਿ ਪਰਮ ਪਦੁ ਪਾਇਆ ॥ ਗੁਣ ਗੋਪਾਲ ਦਿਨੁ ਰੈਨਿ ਧਿਆਇਆ ॥

**ਭੈਰਉ ਮਹਲਾ ੫**

(ਜੋ ਸਾਧਕ) ਮਨ ਵਿਚ ਪ੍ਰਭੂ ਦਾ ਨਾਮ ਲੈਂਦਾ ਹੈ, (ਉਸ ਉਪਰ) ਗੁਰੂ ਬਹੁਤ ਪ੍ਰਸੰਨ ਹੁੰਦਾ ਹੈ ਅਤੇ (ਦੁਨਿਆਵੀ) ਭੈ ਦੂਰ ਹੋ ਜਾਂਦੇ ਹਨ। (ਜਿਸ ਉਪਰ) ਦੀਨ ਦਿਆਲ (ਪ੍ਰਭੂ) ਹਮੇਸ਼ਾ ਕ੍ਰਿਪਾਲੂ ਹੁੰਦੇ ਹਨ, (ਉਸ ਦੇ) ਸਾਰੇ ਜੰਜਾਲ ਮਿਟ ਜਾਂਦੇ ਹਨ।੧। (ਜਿਨ੍ਹਾਂ ਸਾਧਕਾਂ ਨੇ) ਅੰਮ੍ਰਿਤ ਰੂਪ (ਹਰਿ-ਨਾਮ) ਨੂੰ ਜੀਭ ਨਾਲ ਜਪਿਆ ਹੈ, (ਉਨ੍ਹਾਂ ਦੇ) ਸਾਧ-ਸੰਗ ਕਰਕੇ ਭੈ ਅਤੇ ਭਰਮ ਮਿਟ ਗਏ ਹਨ ਅਤੇ ਸਹਿਜ ਸੁਖ ਅਤੇ ਅਤਿਅਧਿਕ ਆਨੰਦ ਪ੍ਰਾਪਤ ਹੋ ਗਏ ਹਨ।੧।ਰਹਾਉ। (ਜਿਸ ਵਿਅਕਤੀ ਦਾ ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੇਮ ਪੈ ਜਾਂਦਾ ਹੈ, (ਉਸ ਦਾ ਸਮਝੋ) ਛਿਣ ਭਰ ਵਿਚ ਵੱਡੇ ਪ੍ਰੇਤਾਂ (ਦਾ ਡਰ) ਖ਼ਤਮ ਹੋ ਜਾਂਦਾ ਹੈ। (ਇਸ ਲਈ ਹੇ ਜਿਗਿਆਸੂ!) ਅੱਠੇ ਪਹਿਰ ਹਰਿ ਹਰਿ ਦਾ ਜਾਪ ਜਪਦਾ ਰਹਿ, (ਫਿਰ) ਗੋਬਿੰਦ ਗੁਰੂ (ਤੇਰੀ) ਆਪ ਰਖਿਆ ਕਰੇਗਾ।੨। (ਪ੍ਰਭੂ) ਆਪਣੇ ਸੇਵਕ ਦੀ ਹਮੇਸ਼ਾ ਪਾਲਣਾ ਕਰਦਾ ਹੈ ਅਤੇ ਭਗਤ ਜਨਾਂ ਦੇ ਸੁਆਸਾਂ ਵਲ ਤਕਦਾ ਰਹਿੰਦਾ ਹੈ (ਅਰਥਾਤ ਉਨ੍ਹਾਂ ਨੂੰ ਰਖਿਆ ਪ੍ਰਦਾਨ ਕਰਦਾ ਰਹਿੰਦਾ ਹੈ)। (ਉਸ ਸਾਧਕ ਨੂੰ) ਮਨੁੱਖ ਤੋਂ (ਬਚਾਉਣ ਦੀ ਭਲਾ) ਕੀ ਗੱਲ, (ਉਹ ਤਾਂ) ਜਮ ਤੋਂ ਵੀ ਹੱਥ ਦੇ ਕੇ ਬਚਾ ਲੈਂਦਾ ਹੈ।੩। (ਜਿਸ ਸਾਧਕ ਦੇ) ਚਿਤ ਵਿਚ ਪਾਰਬ੍ਰਹਮ ਆ ਵਸਦਾ ਹੈ, (ਉਸ ਦੀ) ਸ਼ੋਭਾ ਨਿਰਮਲ ਹੋ ਜਾਂਦੀ ਹੈ ਅਤੇ ਜੀਵਨ-ਜੁਗਤ (*ਰੀਤਿ*) ਵੀ ਪਵਿਤਰ ਬਣ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ ਕ੍ਰਿਪਾ ਕਰਕੇ (ਜਿਸ ਨੂੰ ਨਾਮ ਦਾ) ਦਾਨ ਦੇ ਦਿੱਤਾ, (ਉਸ ਨੇ ਮਾਨੋ) ਨਾਮ ਰੂਪ ਖ਼ਜ਼ਾਨਾ ਪ੍ਰਾਪਤ ਕਰ ਲਿਆ।੪।੩੩।੪੬।

**ਭੈਰਉ ਮਹਲਾ ੫**

ਮੇਰਾ ਗੁਰੂ ਕਾਰਣਾਂ ਦਾ ਕਰਨ ਵਾਲਾ ਸਰਬ-ਸ਼ਕਤੀਮਾਨ ਹੈ। (ਉਹ) ਜਿੰਦ, ਪ੍ਰਾਣ ਅਤੇ ਸੁਖ ਦੇਣ ਵਾਲਾ (ਸਭ ਦੇ) ਨੇੜੇ (ਵਸਦਾ) ਹੈ। (ਉਹ) ਭੈ ਨੂੰ ਖ਼ਤਮ ਕਰਨ ਵਾਲਾ ਅਵਿਨਾਸ਼ੀ ਰਾਜਾ ਹੈ। (ਉਸ ਦੇ) ਦਰਸ਼ਨ ਵੇਖਣ ਨਾਲ ਹੀ ਸਭ ਦੁਖ ਦੂਰ ਹੋ ਜਾਂਦੇ ਹਨ।੧। (ਮੈਂ) ਜਿਥੇ ਕਿਥੇ ਤੇਰੀ ਹੀ ਸ਼ਰਣ ਵੇਖਦਾ ਹਾਂ। (ਮੈਂ) ਸਤਿਗੁਰੂ ਦੇ ਚਰਣਾਂ ਤੋਂ ਕੁਰਬਾਨ ਜਾਂਦਾ ਹਾਂ।੧।ਰਹਾਉ। ਗੁਰੂਦੇਵ ਦੇ ਮਿਲਣ ਨਾਲ (ਸਾਰੀਆਂ) ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ। (ਉਹ) ਸਭ ਪ੍ਰਕਾਰ ਦੇ ਫਲਾਂ ਦਾ ਦਾਤਾ ਹੈ, (ਉਸ ਦੀ) ਸੇਵਾ ਨਿਰਮਲ ਹੈ। (ਉਸ ਨੇ) ਆਪਣੇ ਦਾਸਾਂ ਨੂੰ ਹੱਥ ਨਾਲ ਪਕੜ ਕੇ (ਅਪਣਾ ਲਿਆ ਹੈ) ਅਤੇ ਰਾਮ ਦੇ ਨਾਮ ਨੂੰ ਹਿਰਦੇ ਵਿਚ ਵਸਾ ਦਿੱਤਾ ਹੈ।੨। (ਹੁਣ ਮੇਰੇ ਹਿਰਦੇ ਵਿਚ) ਸਦਾ ਆਨੰਦ (ਬਣਿਆ ਰਹਿੰਦਾ ਹੈ), ਕੋਈ ਗ਼ਮ ਨਹੀਂ ਹੈ; ਨ ਹੀ ਦੁਖ, ਦਰਦ ਅਤੇ ਰੋਗ ਵਿਆਪਦਾ ਹੈ। ਹੇ ਅਗਮ, ਅਪਾਰ ਪਾਰਬ੍ਰਹਮ ਗੁਰੂ! ਸਭ ਕੁਝ ਤੇਰਾ (ਦਿੱਤਾ ਹੋਇਆ ਹੈ), ਤੂੰ (ਸਭ ਦਾ) ਕਰਨ ਵਾਲਾ ਹੈ।੩। (ਹੇ ਪ੍ਰਭੂ! ਤੇਰੀ) ਸ਼ੋਭਾ ਨਿਰਮਲ ਹੈ, (ਤੇਰੀ) ਬਾਣੀ ਅਦਭੁਤ ਹੈ। ਪੂਰਣ ਪਾਰਬ੍ਰਹਮ (ਦੀ ਬਾਣੀ ਮੇਰੇ) ਮਨ ਨੂੰ ਚੰਗੀ ਲਗਦੀ ਹੈ। ਉਹ (ਪਰਮਾਤਮਾ) ਜਲ, ਥਲ ਅਤੇ ਪੁਲਾੜ ਵਿਚ ਵਰਤ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਸਭ ਕੁਝ ਪ੍ਰਭੂ ਤੋਂ ਹੀ ਹੁੰਦਾ ਹੈ।੪।੩੪।੪੭।

**ਭੈਰਉ ਮਹਲਾ ੫**

(ਜਿਸ ਸਾਧਕ ਦਾ) ਮਨ ਤਨ ਪ੍ਰਭੂ ਦੇ ਚਰਣਾਂ ਦੇ ਪ੍ਰੇਮ ਵਿਚ ਰੰਗਿਆ ਹੋਇਆ ਹੈ, (ਉਸ ਦੇ ਪ੍ਰਭੂ) ਸਾਰੇ ਮਨੋਰਥ ਪੂਰਣ ਕਰਨ ਵਾਲਾ ਹੈ। (ਉਹ) ਅੱਠੇ ਪਹਿਰ ਪ੍ਰਭੂ ਦਾ (ਜਸ-)ਗਾਨ ਕਰਦਾ ਹੈ, ਸਤਿਗੁਰੂ ਨੇ ਉਸ ਨੂੰ ਪੂਰਾ ਉਪਦੇਸ਼ ਦਿੱਤਾ ਹੈ।੧। ਉਹ ਵਡਭਾਗੀ ਹੈ ਜਿਸ ਦਾ ਨਾਮ ਨਾਲ ਪ੍ਰੇਮ ਹੈ, ਉਸ ਦੇ ਸੰਗ ਨਾਲ ਸਾਰਾ ਸੰਸਾਰ ਤਰ ਜਾਂਦਾ ਹੈ।੧।ਰਹਾਉ। ਉਹੀ ਗਿਆਨੀ ਹੈ ਜੋ ਇਕ (ਪ੍ਰਭੂ) ਨੂੰ ਸਿਮਰਦਾ ਹੈ। ਉਹੀ ਧਨਵਾਨ ਹੈ ਜਿਸ ਨੂੰ ਵਿਵੇਕ ਬੁੱਧੀ (ਪ੍ਰਾਪਤ ਹੋਈ ਹੈ)। ਉਹ (ਚੰਗੇ) ਕੁਲ ਵਾਲਾ ਹੈ ਜਿਸ ਨੇ ਸੁਆਮੀ ਨੂੰ ਸਿਮਰਿਆ ਹੈ। ਉਹ ਪ੍ਰਤਿਸ਼ਠਾ ਵਾਲਾ ਹੈ ਜੋ ਆਪਣੇ ਆਪ ਨੂੰ ਪਛਾਣਦਾ ਹੈ।੨। (ਉਸ ਸਾਧਕ ਨੇ) ਪਰਮ-ਪਦ ਪਾ ਲਿਆ ਹੈ (ਜਿਸ ਨੇ) ਪ੍ਰਭੂ ਦੇ ਗੁਣਾਂ ਨੂੰ ਦਿਨ

ਤੂਟੇ ਬੰਧਨ ਪੂਰਨ ਆਸਾ ॥ ਹਰਿ ਕੇ ਚਰਣ ਰਿਦ ਮਾਹਿ ਨਿਵਾਸਾ ॥੩॥
ਕਹੁ ਨਾਨਕ ਜਾ ਕੇ ਪੂਰਨ ਕਰਮਾ ॥ ਸੋ ਜਨੁ ਆਇਆ ਪ੍ਰਭ ਕੀ ਸਰਨਾ ॥
ਆਪਿ ਪਵਿਤੁ ਪਾਵਨ ਸਭਿ ਕੀਨੇ ॥ ਰਾਮ ਰਸਾਇਣੁ ਰਸਨਾ ਚੀਨ੍ਹੇ ॥੪॥੩੫॥੪੮॥

ਭੈਰਉ ਮਹਲਾ ੫ ॥
ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥ ਨਾਮੁ ਸੁਣਤ ਜਮੁ ਦੂਰਹੁ ਭਾਗੈ ॥
ਨਾਮੁ ਲੈਤ ਸਭ ਦੂਖਹ ਨਾਸੁ ॥ ਨਾਮੁ ਜਪਤ ਹਰਿ ਚਰਣ ਨਿਵਾਸੁ ॥੧॥
ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ॥ ਰਸਕਿ ਰਸਕਿ ਹਰਿ ਕੇ ਗੁਣ ਗਾਉ॥੧॥ਰਹਾਉ॥
ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥ ਹਰਿ ਸਿਮਰਤ ਦੈਤ ਦੇਉ ਨ ਪੋਹੈ ॥
ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥ ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥੨॥
ਹਰਿ ਸਿਮਰਨ ਕੀ ਸਗਲੀ ਬੇਲਾ ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ ॥
ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਤਿ ਹੋਇ ॥੩॥
ਹਰਿ ਕਾ ਨਾਮੁ ਜਪੀਐ ਸਾਧਸੰਗਿ ॥ ਹਰਿ ਕੇ ਨਾਮ ਕਾ ਪੂਰਨ ਰੰਗੁ ॥
ਨਾਨਕ ਕਉ ਪ੍ਰਭ ਕਿਰਪਾ ਧਾਰਿ ॥ ਸਾਸਿ ਸਾਸਿ ਹਰਿ ਦੇਹੁ ਚਿਤਾਰਿ ॥੪॥੩੬॥੪੯॥

ਭੈਰਉ ਮਹਲਾ ੫ ॥
ਆਪੇ ਸਾਸਤੁ ਆਪੇ ਬੇਦੁ ॥ ਆਪੇ ਘਟਿ ਘਟਿ ਜਾਣੈ ਭੇਦੁ ॥
ਜੋਤਿ ਸਰੂਪ ਜਾ ਕੀ ਸਭ ਵਥੁ ॥ ਕਰਣ ਕਾਰਣ ਪੂਰਨ ਸਮਰਥੁ ॥੧॥
ਪ੍ਰਭ ਕੀ ਓਟ ਗਹਹੁ ਮਨ ਮੇਰੇ ॥
ਚਰਨ ਕਮਲ ਗੁਰਮੁਖਿ ਆਰਾਧਹੁ ਦੁਸਮਨ ਦੂਖੁ ਨ ਆਵੈ ਨੇਰੇ ॥੧॥ ਰਹਾਉ ॥
ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ ॥ ਜਾ ਕੈ ਸੂਤਿ ਪਰੋਇਆ ਸੰਸਾਰੁ ॥
ਆਪੇ ਸਿਵ ਸਕਤੀ ਸੰਜੋਗੀ ॥ ਆਪਿ ਨਿਰਬਾਣੀ ਆਪੇ ਭੋਗੀ ॥੨॥
ਜਤ ਕਤ ਪੇਖਉ ਤਤ ਤਤ ਸੋਇ ॥ ਤਿਸੁ ਬਿਨੁ ਦੂਜਾ ਨਾਹੀ ਕੋਇ ॥
ਸਾਗਰੁ ਤਰੀਐ ਨਾਮ ਕੈ ਰੰਗਿ ॥ ਗੁਣ ਗਾਵੈ ਨਾਨਕੁ ਸਾਧਸੰਗਿ ॥੩॥
ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ ॥ ਊਣਾ ਨਾਹੀ ਕਿਛੁ ਜਨ ਤਾ ਕੈ ॥
ਕਰਿ ਕਿਰਪਾ ਜਿਸੁ ਹੋਇ ਸੁਪ੍ਰਸੰਨ ॥ ਨਾਨਕ ਦਾਸ ਸੇਈ ਜਨ ਧੰਨ ॥੪॥੩੭॥੫੦॥

ਭੈਰਉ ਮਹਲਾ ੫ ॥
ਭਗਤਾ ਮਨਿ ਆਨੰਦੁ ਗੋਬਿੰਦ ॥ ਅਸਥਿਤਿ ਭਏ ਬਿਨਸੀ ਸਭ ਚਿੰਦ ॥
ਭੈ ਭ੍ਰਮ ਬਿਨਸਿ ਗਏ ਖਿਨ ਮਾਹਿ ॥ ਪਾਰਬ੍ਰਹਮੁ ਵਸਿਆ ਮਨਿ ਆਇ ॥੧॥

ਰਾਤ ਆਰਾਧਿਆ ਹੈ। (ਉਸ ਦੇ ਦੁਨਿਆਵੀ) ਬੰਧਨ ਟੁਟ ਜਾਂਦੇ ਹਨ, ਆਸ਼ਾਵਾਂ ਪੂਰੀਆਂ ਹੋ ਜਾਂਦੀਆਂ ਹਨ, (ਜਿਸ ਦੇ) ਹਿਰਦੇ ਵਿਚ ਹਰਿ-ਚਰਣਾਂ ਦਾ ਵਾਸਾ ਹੋ ਜਾਂਦਾ ਹੈ।੩। ਨਾਨਕ ਦਾ ਕਥਨ ਹੈ ਕਿ ਜਿਸ ਦਾ ਭਾਗ ਚੰਗਾ ਹੁੰਦਾ ਹੈ, ਉਹ ਸੇਵਕ ਪ੍ਰਭੂ ਦੀ ਸ਼ਰਣ ਵਿਚ ਆਉਂਦਾ ਹੈ। (ਉਹ) ਆਪ ਪਵਿਤਰ ਹੈ ਅਤੇ (ਸੰਪਰਕ ਵਿਚ ਆਉਣ ਵਾਲੇ) ਸਾਰਿਆਂ ਨੂੰ ਪਵਿਤਰ ਕਰ ਦਿੰਦਾ ਹੈ। (ਉਹ) ਜੀਭ ਨਾਲ ਰਾਮ-ਨਾਮ ਰੂਪ ਰਸਾਂ ਦੇ ਘਰ ਨੂੰ (ਚਖ ਕੇ) ਪਛਾਣ ਲੈਂਦਾ ਹੈ।੪।੩੫।੪੮।

**ਭੈਰਉ ਮਹਲਾ ੫**

(ਪ੍ਰਭੂ ਦੇ) ਨਾਮ ਨੂੰ ਸਿਮਰਨ ਨਾਲ (ਜੀਵਨ-ਯਾਤ੍ਰਾ ਵਿਚ) ਕੋਈ ਵਿਘਨ ਨਹੀਂ ਪੈਂਦਾ। ਨਾਮ ਨੂੰ ਸੁਣਦਿਆਂ ਜਮ ਦੂਰੋਂ ਭਜ ਜਾਂਦਾ ਹੈ। ਨਾਮ ਜਪਣ ਨਾਲ ਸਾਰਿਆਂ ਦੁਖਾਂ ਦਾ ਨਾਸ਼ ਹੋ ਜਾਂਦਾ ਹੈ। ਨਾਮ ਨੂੰ ਸਿਮਰਨ ਨਾਲ ਹਰਿ ਦੇ ਚਰਣਾਂ ਵਿਚ ਨਿਵਾਸ ਮਿਲਦਾ ਹੈ।੧। (ਹੇ ਜਿਗਿਆਸੂ!) ਹਰਿ ਦੇ ਨਾਮ ਦਾ ਭਜਨ ਕਰ। (ਇਹ) ਭਗਤੀ ਵਿਘਨਾਂ ਤੋਂ ਰਹਿਤ ਕਰਨ ਵਾਲੀ ਹੈ। (ਇਸ ਲਈ) ਸੁਆਦ ਲਗਾ ਲਗਾ ਕੇ ਹਰਿ ਦੇ ਗੁਣਾਂ ਦਾ ਗਾਇਨ ਕਰ।੧।ਰਹਾਉ। ਹਰਿ ਦੇ (ਨਾਮ-)ਸਿਮਰਨ ਨਾਲ ਭੈੜੀ ਨਜ਼ਰ (*ਚਾਖੁ*) ਤਕ ਨਹੀਂ ਸਕਦੀ। ਹਰਿ ਦੇ (ਨਾਮ-) ਸਿਮਰਨ ਨਾਲ ਦੈਂਤ ਅਤੇ ਦਿਉ ਪ੍ਰਭਾਵ ਨਹੀਂ ਪਾ ਸਕਦੇ। ਹਰਿ (ਦੇ ਨਾਮ ਨੂੰ) ਸਿਮਰਨ ਨਾਲ ਮੋਹ ਅਤੇ ਮਾਣ ਨਹੀਂ ਵਧਦੇ। ਹਰਿ (ਦੇ ਨਾਮ-)ਸਿਮਰਨ ਨਾਲ ਗਰਭ ਜੂਨ ਵਿਚ ਨਹੀਂ ਫਸੀਦਾ।੨। ਹਰਿ (ਦੇ ਨਾਮ) ਸਿਮਰਨ ਲਈ ਸਾਰੇ ਵੇਲੇ (ਉਚਿਤ) ਹਨ। ਹਰਿ ਦਾ ਸਿਮਰਨ ਬਹੁਤਿਆਂ ਵਿਚੋਂ (ਕੋਈ) ਵਿਰਲਾ ਹੀ ਕਰਦਾ ਹੈ। ਉੱਚੀ ਅਤੇ ਨੀਵੀਂ ਜਾਤਿ ਵਿਚੋਂ ਕੋਈ ਸਾਧਕ ਹੀ (ਨਾਮ) ਜਪ ਸਕਦਾ ਹੈ। ਜੋ ਜਪਦਾ ਹੈ ਉਸ ਦੀ ਗਤਿ ਹੋ ਜਾਂਦੀ ਹੈ।੩। ਹਰਿ ਦਾ ਨਾਮ ਸਾਧ-ਸੰਗਤ ਵਿਚ ਜਪਣਾ ਚਾਹੀਦਾ ਹੈ, (ਇਸ ਤਰ੍ਹਾਂ ਨਾਲ) ਹਰਿ ਦੇ ਨਾਮ ਦਾ ਪੂਰਾ ਰੰਗ (ਚੜ੍ਹਦਾ ਹੈ)। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਦਾਸ ਉਪਰ) ਕ੍ਰਿਪਾ ਕਰੋ ਅਤੇ ਸੁਆਸ ਸੁਆਸ ਹਰਿ ਦੇ ਸਿਮਰਨ ਦੀ ਬਖ਼ਸ਼ਿਸ਼ ਕਰੋ।੪।੩੬।੪੯।

**ਭੈਰਉ ਮਹਲਾ ੫**

ਪਰਮਾਤਮਾ ਆਪ ਹੀ ਸ਼ਾਸਤ੍ਰ ਹੈ ਅਤੇ ਆਪ ਹੀ ਵੇਦ ਹੈ। ਆਪ ਹੀ ਹਰ ਇਕ ਹਿਰਦੇ ਦੀ ਜਾਣਨ ਵਾਲਾ ਹੈ। ਜਿਸ ਦੀ ਸਾਰੀ ਸ੍ਰਿਸ਼ਟੀ (*ਵਥੁ*) ਹੈ, (ਉਹ ਆਪ) ਜੋਤਿ ਸਰੂਪ ਹੈ ਅਤੇ ਕਾਰਣਾਂ ਦੇ ਕਰਨ ਵਿਚ ਪੂਰੀ ਤਰ੍ਹਾਂ ਸਮਰਥ ਹੈ।੧। ਹੇ ਮੇਰੇ ਮਨ! (ਤੂੰ) ਪਰਮਾਤਮਾ ਦੀ ਓਟ ਗ੍ਰਹਿਣ ਕਰ। ਗੁਰੂ ਦੁਆਰਾ (ਪ੍ਰਭੂ ਦੇ) ਚਰਣ ਕਮਲਾਂ ਦੀ ਆਰਾਧਨਾ ਕਰ, (ਜਿਸ ਕਰਕੇ) ਵੈਰੀ ਅਤੇ ਦੁਖ ਨੇੜੇ ਨਹੀਂ ਆਉਂਦੇ।੧।ਰਹਾਉ। ਜਿਸ (ਪ੍ਰਭੂ ਦੇ ਹੁਕਮ ਰੂਪ) ਸੂਤਰ ਵਿਚ (ਸਾਰਾ) ਸੰਸਾਰ ਪਰੋਤਾ ਹੋਇਆ ਹੈ, (ਉਹ) ਆਪ ਹੀ ਬਨਾਂ, ਘਾਹਾਂ ਅਤੇ ਤਿੰਨ ਲੋਕਾਂ (*ਤ੍ਰਿਭਵਣ*) ਦੀ ਸਾਂਭ ਸੰਭਾਲ ਕਰ ਰਿਹਾ ਹੈ। (ਉਹ) ਆਪ ਹੀ ਜੀਵਾਤਮਾ (*ਸਿਵ*) ਅਤੇ ਮਾਇਆ ਦਾ ਸੰਯੋਗ ਕਰਾਉਣ ਵਾਲਾ ਹੈ। (ਉਹ) ਆਪ ਹੀ ਨਿਰਲੇਪ ਅਤੇ ਆਪ ਹੀ ਭੋਗੀ ਹੈ।੨। ਜਿਥੇ ਕਿਥੇ ਵੇਖਦਾ ਹਾਂ, ਉਥੇ ਉਥੇ ਉਹ ਹੀ (ਮੌਜੂਦ ਦਿਸਦਾ) ਹੈ। ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ। ਭਵ-ਸਾਗਰ ਨੂੰ ਨਾਮ ਦੇ ਪ੍ਰੇਮ (*ਰੰਗਿ*) ਦੁਆਰਾ ਤਰੀਦਾ ਹੈ। ਨਾਨਕ ਸਾਧ-ਸੰਗ ਵਿਚ (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰਦਾ ਹੈ।੩। ਜਿਸ (ਪ੍ਰਭੂ) ਦੇ ਵਸ ਵਿਚ ਮੁਕਤੀ, ਆਨੰਦ-ਭੋਗ (*ਭੁਗਤਿ*) ਅਤੇ (ਜੀਵ-)ਜੁਗਤ ਹੈ, ਉਸ ਦੇ ਸੇਵਕ ਨੂੰ ਕੁਝ ਵੀ ਘਾਟ ਨਹੀਂ ਹੈ। ਜਿਸ ਉਪਰ ਕ੍ਰਿਪਾ ਪੂਰਵਕ ਪ੍ਰਭੂ ਪ੍ਰਸੰਨ ਹੁੰਦਾ ਹੈ, ਦਾਸ ਨਾਨਕ (ਦਾ ਕਥਨ ਹੈ ਕਿ) ਉਹੀ ਸੇਵਕ ਧੰਨ ਹੈ।੪।੩੭।੫੦।

**ਭੈਰਉ ਮਹਲਾ ੫**

ਪਰਮਾਤਮਾ ਦੇ ਭਗਤਾਂ ਦੇ ਮਨ ਵਿਚ (ਹਮੇਸ਼ਾ ਆਤਮਿਕ) ਆਨੰਦ (ਬਣਿਆ ਰਹਿੰਦਾ ਹੈ)। ਉਹ ਸਥਿਰ (ਚਿਤ ਵਾਲੇ) ਹੁੰਦੇ ਹਨ, (ਉਨ੍ਹਾਂ ਦੀ) ਸਾਰੀ ਚਿੰਤਾ ਨਸ਼ਟ ਹੋ ਚੁਕੀ ਹੁੰਦੀ ਹੈ।

ਰਾਮ ਰਾਮ ਸੰਤ ਸਦਾ ਸਹਾਇ ॥
ਘਰਿ ਬਾਹਰਿ ਨਾਲੇ ਪਰਮੇਸਰੁ ਰਵਿ ਰਹਿਆ ਪੂਰਨ ਸਭ ਠਾਇ ॥੧॥ ਰਹਾਉ ॥
ਧਨੁ ਮਾਲੁ ਜੋਬਨੁ ਜੁਗਤਿ ਗੋਪਾਲ ॥ ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ ॥
ਅਪਨੇ ਦਾਸ ਕਉ ਦੇ ਰਾਖੈ ਹਾਥ ॥ ਨਿਮਖ ਨ ਛੋਡੈ ਸਦ ਹੀ ਸਾਥ ॥੨॥
ਹਰਿ ਸਾ ਪ੍ਰੀਤਮੁ ਅਵਰੁ ਨ ਕੋਇ ॥ ਸਾਰਿ ਸਮ੍ਹਾਲੇ ਸਾਚਾ ਸੋਇ ॥
ਮਾਤ ਪਿਤਾ ਸੁਤ ਬੰਧੁ ਨਰਾਇਣੁ ॥ ਆਦਿ ਜੁਗਾਦਿ ਭਗਤ ਗੁਣ ਗਾਇਣੁ ॥੩॥
ਤਿਸ ਕੀ ਧਰ ਪ੍ਰਭ ਕਾ ਮਨਿ ਜੋਰੁ ॥ਏਕ ਬਿਨਾ ਦੂਜਾ ਨਹੀ ਹੋਰੁ ॥
ਨਾਨਕ ਕੈ ਮਨਿ ਇਹੁ ਪੁਰਖਾਰਥੁ ॥ ਪ੍ਰਭੂ ਹਮਾਰਾ ਸਾਰੇ ਸੁਆਰਥੁ ॥੪॥੩੮॥੫੧॥

ਭੈਰਉ ਮਹਲਾ ੫ ॥
ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ ॥
ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ ਦਾਸ ਕੇ ਹੋਏ ਪੂਰਨ ਕਾਮ ॥੧॥ ਰਹਾਉ ॥
ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ ਪੂਰਨ ਧਾਮ ॥
ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮ ਰਾਇ ਜਾਮ ॥੧॥
ਕਾਮ ਕ੍ਰੋਧ ਲੋਭ ਮਦ ਨਿੰਦਾ ਸਾਧਸੰਗਿ ਮਿਟਿਆ ਅਭਿਮਾਨ ॥
ਐਸੇ ਸੰਤ ਭੇਟਹਿ ਵਡਭਾਗੀ ਨਾਨਕ ਤਿਨ ਕੈ ਸਦ ਕੁਰਬਾਨ ॥੨॥੩੯॥੫੨॥

ਭੈਰਉ ਮਹਲਾ ੫ ॥
ਪੰਚ ਮਜਮੀ ਜੋ ਪੰਚਨ ਰਾਖੈ ॥ ਮਿਥਿਆ ਰਸਨਾ ਨਿਤ ਉਠਿ ਭਾਖੈ ॥
ਚਕ੍ਰ ਬਣਾਇ ਕਰੈ ਪਾਖੰਡ ॥ ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ ॥੧॥
ਹਰਿ ਕੇ ਨਾਮ ਬਿਨਾ ਸਭ ਝੂਠੁ ॥
ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ ॥੧॥ ਰਹਾਉ ॥
ਸੋਈ ਕੁਚੀਲੁ ਕੁਦਰਤਿ ਨਹੀ ਜਾਨੈ ॥ ਲੀਪਿਐ ਥਾਇ ਨ ਸੁਚਿ ਹਰਿ ਮਾਨੈ ॥
ਅੰਤਰੁ ਮੈਲਾ ਬਾਹਰੁ ਨਿਤ ਧੋਵੈ ॥ ਸਾਚੀ ਦਰਗਹਿ ਅਪਨੀ ਪਤਿ ਖੋਵੈ ॥੨॥
ਮਾਇਆ ਕਾਰਣਿ ਕਰੈ ਉਪਾਉ ॥ ਕਬਹਿ ਨ ਘਾਲੈ ਸੀਧਾ ਪਾਉ ॥
ਜਿਨਿ ਕੀਆ ਤਿਸੁ ਚੀਤਿ ਨ ਆਣੈ ॥ ਕੂੜੀ ਕੂੜੀ ਮੁਖਹੁ ਵਖਾਣੈ ॥੩॥
ਜਿਸ ਨੋ ਕਰਮੁ ਕਰੇ ਕਰਤਾਰੁ ॥ ਸਾਧਸੰਗਿ ਹੋਇ ਤਿਸੁ ਬਿਉਹਾਰੁ ॥
ਹਰਿ ਨਾਮ ਭਗਤਿ ਸਿਉ ਲਾਗਾ ਰੰਗੁ ॥ ਕਹੁ ਨਾਨਕ ਤਿਸੁ ਜਨ ਨਹੀ ਭੰਗੁ ॥੪॥੪੦॥੫੩॥

ਭੈਰਉ ਮਹਲਾ ੫ ॥
ਨਿੰਦਕ ਕਉ ਫਿਟਕੇ ਸੰਸਾਰੁ ॥ ਨਿੰਦਕ ਕਾ ਝੂਠਾ ਬਿਉਹਾਰੁ ॥
ਨਿੰਦਕ ਕਾ ਮੈਲਾ ਆਚਾਰੁ ॥ ਦਾਸ ਅਪੁਨੇ ਕਉ ਰਾਖਨਹਾਰੁ ॥੧॥

ਪਰਮਾਤਮਾ (ਉਨ੍ਹਾਂ ਦੇ) ਮਨ ਵਿਚ ਆ ਵਸਦਾ ਹੈ ਅਤੇ (ਉਨ੍ਹਾਂ ਦੇ) ਭੈ ਅਤੇ ਭਰਮ ਛਿਣ ਭਰ ਵਿਚ ਨਸ਼ਟ ਹੋ ਜਾਂਦੇ ਹਨ।੧। ਪ੍ਰਭੂ ਸੰਤਾਂ ਦਾ ਸਦਾ ਸਹਾਇਕ ਹੈ। ਘਰ ਬਾਹਰ ਪਰਮਾਤਮਾ (ਉਨ੍ਹਾਂ) ਨਾਲ ਹੈ। (ਉਹ) ਸਭ ਥਾਵਾਂ ਵਿਚ ਪੂਰੀ ਤਰ੍ਹਾਂ ਵਿਆਪਕ ਹੋ ਰਿਹਾ ਹੈ।੧।ਰਹਾਉ। (ਜੋ) ਪ੍ਰਭੂ ਧਨ, ਮਾਲ, ਜੋਬਨ ਅਤੇ ਜੀਵਨ-ਜੁਗਤ (ਬਖ਼ਸ਼ਣ ਵਾਲਾ ਹੈ, ਉਹ) ਜਿੰਦ ਅਤੇ ਪ੍ਰਾਣਾਂ ਦੀ ਸੁਖ ਪੂਰਵਕ ਪਾਲਣਾ ਕਰਦਾ ਹੈ। (ਉਹ) ਆਪਣੇ ਦਾਸ ਨੂੰ ਹੱਥ ਦੇ ਕੇ ਰਖਦਾ ਹੈ, ਨਿਮਖ ਭਰ ਵੀ ਨਹੀਂ ਛਡਦਾ, ਹਮੇਸ਼ਾ ਨਾਲ ਹੀ ਰਹਿੰਦਾ ਹੈ।੨। ਹਰਿ ਵਰਗਾ ਪ੍ਰੀਤਮ ਹੋਰ ਕੋਈ ਨਹੀਂ ਹੈ। (ਉਹ) ਸੱਚਾ (ਪ੍ਰਭੂ ਸਭ ਦੀ) ਸਾਂਭ ਸੰਭਾਲ ਕਰਦਾ ਹੈ। (ਉਹ) ਪ੍ਰਭੂ (ਸਭ ਦਾ) ਮਾਤਾ, ਪਿਤਾ, ਪੁੱਤਰ ਅਤੇ ਬੰਧੂ ਹੈ। ਆਦਿ ਜੁਗਾਦਿ ਤੋਂ ਭਗਤ (ਉਸ ਦੇ) ਗੁਣਾਂ ਦਾ ਗਾਇਨ ਕਰਦੇ ਰਹਿੰਦੇ ਹਨ।੩। ਭਗਤਾਂ ਦੇ ਮਨ ਵਿਚ ਪਰਮਾਤਮਾ ਦੀ ਟੇਕ ਅਤੇ ਤ੍ਰਾਣ ਹੈ। (ਉਸ) ਇਕ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਨਾਨਕ ਦੇ ਮਨ ਵਿਚ ਇਹ ਬਲ ਹੈ ਕਿ ਪ੍ਰਭੂ ਸਾਡੇ ਸਾਰੇ ਕੰਮ ਸਵਾਰਨ ਵਾਲਾ ਹੈ।੪।੩੮।੫੧।

**ਭੈਰਉ ਮਹਲਾ ੫**

ਹਰਿ ਦਾ ਨਾਮ ਸਿਮਰਨ ਨਾਲ (ਸੰਸਾਰਿਕ) ਭੈ ਨੂੰ (ਈਸ਼ਵਰੀ) ਭੈ ਪੈ ਜਾਂਦਾ ਹੈ (ਜਿਸ ਦੇ ਫਲਸਰੂਪ) ਤਿੰਨ ਗੁਣਾਂ (ਰਜੋ, ਸਤੋ, ਤਮੋ) ਤੋਂ ਪੈਦਾ ਹੋਣ ਵਾਲੇ ਸਾਰੇ ਰੋਗ ਨਸ਼ਟ ਹੋ ਜਾਂਦੇ ਹਨ ਅਤੇ ਸੇਵਕ ਦੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ।੧।ਰਹਾਉ। ਹਰਿ ਦੇ ਸੇਵਕ ਸਦਾ (ਪ੍ਰਭੂ ਦੇ) ਗੁਣ ਗਾਉਂਦੇ ਰਹਿੰਦੇ ਹਨ, ਉਨ੍ਹਾਂ ਨੂੰ ਸਥਾਈ ਠਿਕਾਣਾ ਮਿਲਿਆ ਰਹਿੰਦਾ ਹੈ। ਧਰਮ ਰਾਜ ਅਤੇ ਜਮ ਪਵਿਤਰ ਹੋਣ ਲਈ ਦਿਨ ਰਾਤ (ਪ੍ਰਭੂ ਦੇ) ਸੇਵਕ ਦੇ ਦਰਸ਼ਨ ਦੀ ਇੱਛਾ ਕਰਦੇ ਰਹਿੰਦੇ ਹਨ।੧। ਸਾਧ-ਸੰਗ ਨਾਲ (ਮਨੁੱਖ ਦੇ) ਕਾਮ, ਕ੍ਰੋਧ, ਲੋਭ, ਮੋਹ, ਨਿੰਦਿਆ ਅਤੇ ਹੰਕਾਰ ਮਿਟ ਜਾਂਦੇ ਹਨ। ਅਜਿਹੇ ਸੰਤ ਵਡਿਆਂ ਭਾਗਾਂ ਨਾਲ ਮਿਲਦੇ ਹਨ; ਨਾਨਕ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹੈ।੨।੩੯।੫੨।

**ਭੈਰਉ ਮਹਲਾ ੫**

ਜੋ (ਵਿਅਕਤੀ) ਪੰਜ (ਵਿਕਾਰਾਂ ਨੂੰ) ਧਾਰਣ ਕਰਦਾ ਹੈ, (ਉਹ ਇਨ੍ਹਾਂ) ਪੰਜਾਂ ਦਾ ਸਮੁੱਚ (*ਮਜਮੀ*) ਹੈ। (ਉਹ) ਨਿਤ ਉਠ ਕੇ ਜੀਭ ਨਾਲ ਝੂਠ ਬੋਲਦਾ ਹੈ। (ਉਹ ਸ਼ਰੀਰ ਉਪਰ ਗਣੇਸ਼ ਦੇ) ਚੱਕਰ ਬਣਾ ਕੇ ਪਾਖੰਡ ਕਰਦਾ ਹੈ ਅਤੇ ਵਿਧਵਾ ਇਸਤਰੀ ਵਾਂਗ ਝੁਰ ਝੁਰ ਕੇ ਨਸ਼ਟ ਹੁੰਦਾ ਰਹਿੰਦਾ ਹੈ।੧। ਹਰਿ ਦੇ ਨਾਮ ਤੋਂ ਬਿਨਾ ਸਭ ਝੂਠ ਹੀ ਹੈ। ਪੂਰੇ ਗੁਰੂ ਤੋਂ ਬਿਨਾ ਮੁਕਤੀ ਪ੍ਰਾਪਤ ਨਹੀਂ ਹੁੰਦੀ, ਸੱਚੀ ਦਰਗਾਹ ਵਿਚ ਸਾਕਤ (ਵਿਅਕਤੀ ਮਾਇਆ ਦਾ) ਠਗਿਆ ਹੋਇਆ ਹੀ ਜਾਂਦਾ ਹੈ।੧।ਰਹਾਉ। ਉਹੀ (ਵਿਅਕਤੀ) ਗੰਦਾ ਹੈ ਜੋ ਕੁਦਰਤ (ਵਿਚ ਵਸਦੇ ਪ੍ਰਭੂ) ਨੂੰ ਨਹੀਂ ਜਾਣਦਾ। (ਬਾਹਰੋਂ) ਲਿਪੀ-ਪੋਚੀ ਹੋਈ ਥਾਂ ਨੂੰ ਪ੍ਰਭੂ ਸੁੱਚਾ ਨਹੀਂ ਮੰਨਦਾ। (ਜੋ ਵਿਅਕਤੀ) ਅੰਦਰੋਂ (ਵਿਕਾਰਾਂ ਕਰਕੇ) ਮੈਲਾ ਹੈ, (ਪਰ ਆਪਣੇ ਆਪ ਨੂੰ) ਬਾਹਰੋਂ ਰੋਜ਼ ਧੋਂਦਾ ਰਹਿੰਦਾ ਹੈ, (ਉਹ ਵਿਅਕਤੀ) ਸੱਚੀ ਦਰਗਾਹ ਵਿਚ (ਨਿਤ) ਆਪਣੀ ਪ੍ਰਤਿਸ਼ਠਾ ਨਸ਼ਟ ਕਰਦਾ ਰਹਿੰਦਾ ਹੈ।੨। (ਉਹ) ਮਾਇਆ (ਦੀ ਪ੍ਰਾਪਤੀ) ਲਈ ਯਤਨ ਕਰਦਾ ਰਹਿੰਦਾ ਹੈ, (ਪਰ) ਕਦੇ ਵੀ ਸਿਧੇ (ਮਾਰਗ ਉਤੇ) ਪੈਰ ਨਹੀਂ ਧਰਦਾ। ਜਿਸ ਪ੍ਰਭੂ ਨੇ (ਸੰਸਾਰ ਦੀ ਰਚਨਾ) ਕੀਤੀ ਹੈ, ਉਸ ਨੂੰ ਚਿਤ ਵਿਚ ਨਹੀਂ ਲਿਆਉਂਦਾ, ਮੂੰਹੋਂ ਝੂਠੀ ਮੂਠੀ (ਰਾਮ ਰਾਮ) ਉਚਾਰਦਾ ਰਹਿੰਦਾ ਹੈ।੩। ਜਿਸ ਉਪਰ ਪ੍ਰਭੂ ਮਿਹਰ ਕਰਦਾ ਹੈ, ਉਸ ਦਾ ਸਾਧ-ਸੰਗਤ ਨਾਲ ਵਿਵਹਾਰ (ਕਾਇਮ ਹੋ ਜਾਂਦਾ ਹੈ)। ਨਾਨਕ ਦਾ ਕਥਨ ਹੈ ਕਿ (ਜਿਸ ਦਾ) ਹਰਿ ਦੇ ਨਾਮ ਅਤੇ ਭਗਤੀ ਨਾਲ ਪ੍ਰੇਮ ਪੈ ਜਾਂਦਾ ਹੈ, ਉਸ ਸੇਵਕ ਨੂੰ (ਕੋਈ) ਵਿਘਨ ਨਹੀਂ ਪੈਂਦਾ।੪।੪੦।੫੩।

**ਭੈਰਉ ਮਹਲਾ ੫**

ਨਿੰਦਕ (ਵਿਅਕਤੀ) ਨੂੰ (ਸਾਰਾ) ਸੰਸਾਰ ਫਿਟਕਾਰਦਾ ਹੈ। ਨਿੰਦਕ ਦਾ ਵਿਵਹਾਰ ਝੂਠਾ ਹੁੰਦਾ ਹੈ। ਨਿੰਦਕ ਦਾ ਆਚਾਰ ਖ਼ਰਾਬ ਹੁੰਦਾ ਹੈ। (ਪਰ ਪ੍ਰਭੂ) ਆਪਣੇ ਸੇਵਕ ਨੂੰ ਬਚਾਉਣ ਵਾਲਾ ਹੈ।੧।

ਨਿੰਦਕੁ ਮੁਆ ਨਿੰਦਕ ਕੈ ਨਾਲਿ ॥
ਪਾਰਬ੍ਰਹਮ ਪਰਮੇਸਰਿ ਜਨ ਰਾਖੇ ਨਿੰਦਕ ਕੈ ਸਿਰਿ ਕੜਕਿਓ ਕਾਲੁ ॥੧॥ ਰਹਾਉ ॥
ਨਿੰਦਕ ਕਾ ਕਹਿਆ ਕੋਇ ਨ ਮਾਨੈ ॥ ਨਿੰਦਕ ਝੂਠੁ ਬੋਲਿ ਪਛੁਤਾਨੇ ॥
ਹਾਥ ਪਛੋਰਹਿ ਸਿਰੁ ਧਰਨਿ ਲਗਾਹਿ ॥ ਨਿੰਦਕ ਕਉ ਦਈ ਛੋਡੈ ਨਾਹਿ ॥੨॥
ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ ॥ ਨਿੰਦਕ ਕਉ ਲਾਗੈ ਦੁਖ ਸਾਂਗੈ ॥
ਬਗੁਲੇ ਜਿਉ ਰਹਿਆ ਪੰਖ ਪਸਾਰਿ ॥ ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ ॥੩॥
ਅੰਤਰਜਾਮੀ ਕਰਤਾ ਸੋਇ ॥ ਹਰਿ ਜਨੁ ਕਰੈ ਸੁ ਨਿਹਚਲੁ ਹੋਇ ॥
ਹਰਿ ਕਾ ਦਾਸੁ ਸਾਚਾ ਦਰਬਾਰਿ ॥ਜਨ ਨਾਨਕ ਕਹਿਆ ਤਤੁ ਬੀਚਾਰਿ ॥੪॥੪੧॥੫੪॥

ਭੈਰਉ ਮਹਲਾ ੫ ॥
ਦੁਇ ਕਰ ਜੋਰਿ ਕਰਉ ਅਰਦਾਸਿ ॥ ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥
ਸੋਈ ਮੇਰਾ ਸੁਆਮੀ ਕਰਨੈਹਾਰੁ ॥ ਕੋਟਿ ਬਾਰ ਜਾਈ ਬਲਿਹਾਰ ॥੧॥
ਸਾਧੂ ਧੂਰਿ ਪੁਨੀਤ ਕਰੀ ॥
ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ ॥੧॥ ਰਹਾਉ॥
ਜਾ ਕੈ ਗ੍ਰਿਹ ਮਹਿ ਸਗਲ ਨਿਧਾਨ ॥ ਜਾ ਕੀ ਸੇਵਾ ਪਾਈਐ ਮਾਨੁ ॥
ਸਗਲ ਮਨੋਰਥ ਪੂਰਨਹਾਰ ॥ ਜੀਅ ਪ੍ਰਾਨ ਭਗਤਨ ਆਧਾਰ ॥੨॥
ਘਟ ਘਟ ਅੰਤਰਿ ਸਗਲ ਪ੍ਰਗਾਸ ॥ ਜਪਿ ਜਪਿ ਜੀਵਹਿ ਭਗਤ ਗੁਣਤਾਸ ॥
ਜਾ ਕੀ ਸੇਵ ਨ ਬਿਰਥੀ ਜਾਇ ॥ ਮਨ ਤਨ ਅੰਤਰਿ ਏਕੁ ਧਿਆਇ ॥੩॥
ਗੁਰ ਉਪਦੇਸਿ ਦਇਆ ਸੰਤੋਖੁ ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ ॥
ਕਰਿ ਕਿਰਪਾ ਲੀਜੈ ਲੜਿ ਲਾਇ ॥ਚਰਨ ਕਮਲ ਨਾਨਕ ਨਿਤ ਧਿਆਇ॥੪॥੪੨॥੫੫॥

ਭੈਰਉ ਮਹਲਾ ੫ ॥
ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥
ਮਨ ਤਨ ਅੰਤਰਿ ਪ੍ਰਭੂ ਧਿਆਇਆ ॥ ਗੁਰ ਪੂਰੇ ਡਰੁ ਸਗਲ ਚੁਕਾਇਆ ॥੧॥
ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਈ ਤਿਸ ਕੀ ਸੇਵ ॥ਰਹਾਉ ॥
ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਕਾ ਅਮਰੁ ਨ ਮੇਟੈ ਕੋਇ ॥
ਪਾਰਬ੍ਰਹਮੁ ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥੨॥
ਜਾ ਕੈ ਅੰਤਰਿ ਬਸੈ ਹਰਿ ਨਾਮੁ ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ ॥
ਬੀਸ ਬਿਸੁਏ ਜਾ ਕੈ ਮਨਿ ਪਰਗਾਸੁ ॥ ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ ॥੩॥
ਤਿਸੁ ਗੁਰ ਕਉ ਸਦ ਕਰੀ ਨਮਸਕਾਰ ॥ ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥
ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥ ਗੁਰ ਨਾਨਕ ਜਪਿ ਜਪਿ ਸਦ ਜੀਵਾ ॥੪॥੪੩॥੫੬॥

ਨਿੰਦਕ ਦੇ ਸੰਪਰਕ ਵਿਚ ਆਉਣ ਵਾਲਾ ਨਿੰਦਕ ਵੀ ਨਾਲ ਹੀ (ਆਤਮਿਕ) ਮੌਤ ਮਰ ਜਾਂਦਾ ਹੈ। ਪਾਰਬ੍ਰਹਮ ਪਰਮੇਸ਼ਵਰ ਨੇ (ਆਪਣੇ) ਸੇਵਕ ਨੂੰ ਬਚਾ ਲਿਆ ਹੈ ਅਤੇ ਨਿੰਦਕ ਦੇ ਸਿਰ ਉਪਰ ਮੌਤ/ਕਾਲ ਕੜਕਿਆ ਹੈ।੧ ।ਰਹਾਉ। ਨਿੰਦਕ ਦਾ ਕਿਹਾ ਕੋਈ ਨਹੀਂ ਮੰਨਦਾ। ਨਿੰਦਕ ਝੂਠ ਬੋਲ ਕੇ ਪਛਤਾਉਂਦਾ ਹੈ। (ਉਹ) ਹੱਥ ਪਟਕਦਾ ਹੈ ਅਤੇ ਸਿਰ ਧਰਤੀ ਉਤੇ ਮਾਰਦਾ ਹੈ। ਨਿੰਦਕ ਨੂੰ ਪ੍ਰਭੂ (*ਦਈ*) ਛਡਦਾ ਨਹੀਂ ਹੈ।੨। ਹਰਿ ਦਾ ਦਾਸ (ਕਿਸੇ ਦਾ) ਕੁਝ ਬੁਰਾ ਨਹੀਂ ਮੰਗਦਾ। ਨਿੰਦਕ ਨੂੰ ਬਰਛੀ ਵਜਣ ਜਿਤਨਾ ਦੁਖ ਲਗਦਾ ਹੈ। ਨਿੰਦਕ ਬਗਲੇ ਵਾਂਗ (ਚਿੱਟੇ) ਖੰਭ ਖਿਲਾਰੀ ਰਖਦਾ ਹੈ। ਮੂੰਹ ਤੋਂ ਬੋਲਣ ਨਾਲ (ਉਸ ਦਾ ਪਾਜ ਉਘੜ ਜਾਂਦਾ ਹੈ, ਤਦ ਭਲੇ ਲੋਕ) ਵਿਚਾਰ-ਪੂਰਵਕ (ਉਸ ਨੂੰ) ਬਾਹਰ ਕਢ ਦਿੰਦੇ ਹਨ।੩। ਉਹ ਕਰਤਾ ਪੁਰਖ ਅੰਤਰਯਾਮੀ ਹੈ। ਹਰਿ ਦਾ ਸੇਵਕ (ਜੋ) ਕਰਦਾ ਹੈ, ਉਹ ਅਵੱਸ਼ ਹੀ ਹੁੰਦਾ ਹੈ। ਦਾਸ ਨਾਨਕ ਨੇ ਵਿਚਾਰ ਕੇ (ਵਾਸਤਵਿਕਤਾ ਦਾ) ਬੋਧ ਕਰਾਇਆ ਹੈ ਕਿ ਹਰਿ ਦਾ ਸੇਵਕ ਪ੍ਰਭੂ ਦੇ ਦਰਬਾਰ ਵਿਚ ਸੱਚਾ ਸਿੱਧ ਹੁੰਦਾ ਹੈ।੪।੪੧।੫੪।

**ਭੈਰਉ ਮਹਲਾ ੫**

(ਮੈਂ) ਦੋਵੇਂ ਹੱਥ ਜੋੜ ਕੇ ਅਰਦਾਸ ਕਰਦਾ ਹਾਂ ਕਿ ਜਿੰਦ, ਸ਼ਰੀਰ ਅਤੇ ਧਨ ਉਸ (ਪ੍ਰਭੂ ਦੀ ਦਿੱਤੀ) ਪੂੰਜੀ ਹੈ। ਉਹੀ ਮੇਰਾ ਸੁਆਮੀ (ਸਭ ਕੁਝ) ਕਰਨ ਦੇ ਸਮਰਥ ਹੈ। (ਮੈਂ ਉਸ ਤੋਂ) ਕਰੋੜਾਂ ਵਾਰ ਕੁਰਬਾਨ ਜਾਂਦਾ ਹਾਂ।੧। ਸਾਧੂ/ਗੁਰੂ ਦੀ (ਚਰਣ-) ਧੂੜ ਪਵਿੱਤਰ ਕਰ ਦਿੰਦੀ ਹੈ। ਪ੍ਰਭੂ (ਦੇ ਨਾਮ) ਸਿਮਰਨ ਨਾਲ ਮਨ ਦੇ ਵਿਕਾਰ ਮਿਟ ਜਾਂਦੇ ਹਨ ਅਤੇ ਜਨਮ-ਜਨਮਾਂਤਰਾਂ ਦੀ ਮੈਲ ਉਤਰ ਜਾਂਦੀ ਹੈ।੧ ।ਰਹਾਉ। ਜਿਸ (ਪ੍ਰਭੂ) ਦੇ ਘਰ ਵਿਚ ਸਾਰੇ ਖ਼ਜ਼ਾਨੇ ਹਨ, ਜਿਸ ਦੀ ਸੇਵਾ ਨਾਲ ਆਦਰ-ਮਾਣ ਪ੍ਰਾਪਤ ਹੁੰਦਾ ਹੈ, (ਉਹ) ਸਾਰੇ ਮਨੋਰਥ ਪੂਰੇ ਕਰਨ ਵਾਲਾ ਹੈ ਅਤੇ ਭਗਤਾਂ ਦੀ ਜਿੰਦ ਅਤੇ ਪ੍ਰਾਣਾਂ ਦਾ ਆਧਾਰ ਹੈ।੨। (ਜੋ) ਹਰ ਇਕ ਹਿਰਦੇ ਵਿਚ ਸਰਬਤ੍ਰ ਪ੍ਰਕਾਸ਼ ਕਰਦਾ ਹੈ, (ਉਸ) ਗੁਣਾਂ ਦੇ ਖ਼ਜ਼ਾਨੇ ਨੂੰ ਜਪ ਜਪ ਕੇ ਭਗਤ ਜੀਉਂਦੇ ਹਨ। ਜਿਸ (ਪ੍ਰਭੂ) ਦੀ ਕੀਤੀ ਸੇਵਾ ਜ਼ਾਇਆ ਨਹੀਂ ਜਾਂਦੀ, (ਹੇ ਜਿਗਿਆਸੂ ! ਉਸ) ਇਕ ਨੂੰ ਮਨ ਤਨ ਵਿਚ ਆਰਾਧਿਆ ਕਰ।੩। ਗੁਰੂ ਦੇ ਉਪਦੇਸ਼ (ਅਨੁਸਾਰ ਜੀਵਨ ਬਤੀਤ ਕੀਤਿਆਂ) ਦਇਆ ਅਤੇ ਸੰਤੋਖ ਪ੍ਰਾਪਤ ਹੁੰਦੇ ਹਨ ਅਤੇ ਨਾਮ ਰੂਪ ਖ਼ਜ਼ਾਨਾ (ਮਿਲਦਾ ਹੈ), ਇਹ ਨਿਰਮਲ ਪਦਾਰਥ (*ਥੋਕੁ*) ਹੈ। (ਹੇ ਪ੍ਰਭੂ !) ਕ੍ਰਿਪਾ ਕਰਕੇ (ਆਪਣੇ) ਲੜ ਨਾਲ ਲਗਾ ਲੈ, (ਤਾਂ ਜੋ) ਨਾਨਕ ਨਿਤ (ਤੇਰੇ) ਚਰਣ-ਕਮਲਾਂ ਨੂੰ ਧਿਆਉਂਦਾ ਰਹੇ।੪।੪੨।੫੫।

**ਭੈਰਉ ਮਹਲਾ ੫**

(ਮੇਰੀ) ਅਰਦਾਸ ਆਪਣੇ ਸਤਿਗੁਰੂ ਨੇ ਸੁਣ ਲਈ ਹੈ। (ਮੇਰਾ) ਸਾਰਾ ਕਾਰਜ ਸਵਰ ਗਿਆ ਹੈ। (ਮੈਂ ਆਪਣੇ) ਮਨ ਤਨ ਵਿਚ ਪ੍ਰਭੂ ਦੀ ਆਰਾਧਨਾ ਕੀਤੀ ਹੈ। ਪੂਰੇ ਗੁਰੂ ਨੇ (ਮੇਰਾ) ਸਾਰਾ ਡਰ ਦੂਰ ਕਰ ਦਿੱਤਾ ਹੈ।੧। (ਮੇਰਾ) ਗੁਰੂਦੇਵ ਸਭ ਤੋਂ ਵੱਡਾ ਅਤੇ ਸਮਰਥ ਹੈ। ਉਸ ਦੀ ਸੇਵਾ ਕਰਕੇ (ਮੈਂ) ਸਾਰੇ ਸੁਖ ਪ੍ਰਾਪਤ ਕਰ ਰਿਹਾ ਹਾਂ ।ਰਹਾਉ। ਜਿਸ (ਪ੍ਰਭੂ) ਦਾ ਕੀਤਾ ਹੋਇਆ ਹੀ ਸਭ ਕੁਝ ਹੁੰਦਾ ਹੈ, ਉਸ ਦਾ ਹੁਕਮ (*ਅਮਰੁ*) ਕੋਈ ਵੀ ਮਿਟਾ ਨਹੀਂ ਸਕਦਾ। ਪਾਰਬ੍ਰਹਮ, ਪਰਮੇਸ਼ਵਰ ਅਨੂਪਮ ਹੈ, (ਉਸ ਦਾ) ਦਰਸ਼ਨ ਸਫਲ-ਮਨੋਰਥ ਹੈ, ਗੁਰੂ ਉਸ ਦਾ ਹੀ ਰੂਪ ਹੈ।੨। ਜਿਸ ਦੇ ਹਿਰਦੇ ਵਿਚ ਹਰਿ-ਨਾਮ ਵਸਦਾ ਹੈ, (ਉਹ) ਜੋ ਜੋ ਵੇਖਦਾ ਹੈ, ਉਹ ਬ੍ਰਹਮ-ਗਿਆਨ ਹੀ (ਦਿਸ ਪੈਂਦਾ ਹੈ)। ਜਿਸ (ਸਾਧਕ) ਦੇ ਮਨ ਵਿਚ ਪੂਰੀ ਤਰ੍ਹਾਂ (*ਬੀਸ ਬਿਸੁਏ*) (ਆਤਮ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ, ਉਸ ਦੇ ਹਿਰਦੇ ਵਿਚ ਪ੍ਰਭੂ ਦਾ ਨਿਵਾਸ ਹੁੰਦਾ ਹੈ।੩। (ਮੈਂ) ਉਸ ਗੁਰੂ ਨੂੰ ਹਮੇਸ਼ਾ ਪ੍ਰਣਾਮ ਕਰਦਾ ਹਾਂ, ਉਸ ਗੁਰੂ ਤੋਂ ਸਦਾ ਕੁਰਬਾਨ ਜਾਂਦਾ ਹਾਂ। (ਮੈਂ) ਸਤਿਗੁਰੂ ਦੇ ਚਰਣ ਧੋ ਧੋ ਕੇ ਪੀਂਦਾ ਹਾਂ। ਨਾਨਕ (ਦਾ ਕਥਨ ਹੈ ਕਿ ਮੈਂ) ਗੁਰੂ ਨੂੰ ਚੇਤੇ ਕਰ ਕਰ ਕੇ ਹਮੇਸ਼ਾ ਜੀਉਂਦਾ ਹਾਂ।੪।੪੩।੫੬।

ਰਾਗੁ ਭੈਰਉ ਮਹਲਾ ੫ ਪੜਤਾਲ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ ॥
ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ ॥੧॥ ਰਹਾਉ ॥
ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ ॥
ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ ॥੧॥
ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ
ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ ॥
ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ
ਜਾਤ੍ਰ ਕਰਨ ਸਗਲ ਫਲ ਪੁਨੀ ॥੨॥੧॥੫੭॥੮॥੨੧॥੭॥੫੭॥੯੩॥

ਭੈਰਉ ਅਸਟਪਦੀਆ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥
ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥੧॥
ਨਾਨਕ ਹਉਮੈ ਰੋਗ ਬੁਰੇ ॥
ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ ॥੧॥ ਰਹਾਉ ॥
ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ ਨ ਹੋਈ ॥
ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ ॥੨॥
ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ ॥
ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ ਕੁਟੰਬ ਸੰਜੋਗੀ ॥੩॥
ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ ॥
ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ॥੪॥

ਰੋਗੀ ਸਾਤ ਸਮੁੰਦ ਸਨਦੀਆ ਖੰਡ ਪਤਾਲ ਸਿ ਰੋਗਿ ਭਰੇ ॥
ਹਰਿ ਕੇ ਲੋਕ ਸਿ ਸਾਚਿ ਸੁਹੇਲੇ ਸਰਬੀ ਥਾਈ ਨਦਰਿ ਕਰੇ ॥੫॥
ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ॥
ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ ॥੬॥
ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ ॥
ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ ॥੭॥
ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ ॥
ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ ॥੮॥
ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥
ਨਾਨਕ ਹਰਿ ਜਨ ਅਨਦਿਨੁ ਨਿਰਮਲ ਜਿਨ ਕਉ ਕਰਮਿ ਨੀਸਾਣੁ ਪਇਆ ॥੯॥੧॥

**ਰਾਗੁ ਭੈਰਉ ਮਹਲਾ ੫ ਪੜਤਾਲ ਘਰੁ ੩**

ਹੇ ਪ੍ਰਤਿਪਾਲਕ ਪ੍ਰਭੂ! ਹੇ ਕ੍ਰਿਪਾਲੂ (ਪਰਮਾਤਮਾ! ਮੈਂ ਤੇਰੇ) ਕਿਹੜੇ ਕਿਹੜੇ ਗੁਣਾਂ ਨੂੰ ਗਿਣਾਂ। (ਤੇਰੇ) ਅਨੇਕ ਰੰਗ ਹਨ (ਜੋ) ਬਹੁਤ ਤਰੰਗਿਤ (ਕਰਨ ਵਾਲੇ ਹਨ), (ਤੂੰ) ਸਭ ਦਾ ਸੁਆਮੀ ਹੈ।੧।ਰਹਾਉ। (ਤੇਰੇ ਸਿਰਜੇ ਹੋਏ) ਅਨੇਕ ਗਿਆਨ ਅਤੇ ਅਨੇਕ ਧਿਆਨ ਹਨ। ਅਨੇਕ ਜਪ ਅਤੇ ਤਪ ਹਨ। ਅਨੇਕ ਗੁਣਾਂ ਨੂੰ ਵਿਚਾਰਨ ਵਾਲੇ, ਅਨੇਕ ਮਿਠੀਆਂ ਧੁਨੀਆਂ ਕਢਣ ਵਾਲੇ ਅਤੇ ਅਨੇਕ ਮੌਨ ਧਾਰਨ ਵਾਲੇ ਹਨ।੧। ਅਨੇਕ ਨਾਦ ਹੋ ਰਹੇ ਹਨ, ਅਨੇਕ (ਸਾਜ਼) ਵਜ ਰਹੇ ਹਨ, ਨਿਮਖ ਨਿਮਖ ਅਨੇਕ ਸੁਆਦ (ਪੈਦਾ ਹੋ ਰਹੇ ਹਨ); (ਤੇਰਾ) ਜਸ ਸੁਣਨ ਨਾਲ ਅਨੇਕ ਦੋਸ਼ ਅਤੇ ਅਨੇਕ ਰੋਗ ਮਿਟ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਅਪਾਰ ਪ੍ਰਭੂ ਦੀ ਸੇਵਾ ਕੀਤਿਆਂ ਤੀਰਥਾਂ ਦੇ ਇਸ਼ਨਾਨ (*ਤਟਹ*), ਛੇ (ਸ਼ਾਸਤ੍ਰਾਂ ਦੇ ਪਾਠ), ਵਰਤ, ਪੂਜਾ, ਦੇਸ-ਘੁੰਮਣ, ਤੀਰਥ-ਯਾਤ੍ਰਾ ਕਰਨ (ਤੋਂ ਮਿਲਣ ਵਾਲੇ) ਸਾਰੇ ਫਲ ਅਤੇ ਪੁੰਨ ਪ੍ਰਾਪਤ ਹੋ ਜਾਂਦੇ ਹਨ।੨।੧।੫੭।੮।੨੧।੭।੫੭।੯੩।

**ਭੈਰਉ ਅਸਟਪਦੀਆ ਮਹਲਾ ੧ ਘਰੁ ੨**

ਗੁਰੂ ਦੇ ਵਿਚਾਰ ਦੁਆਰਾ ਇਹ ਸਮਝ ਜਾਈਦਾ ਹੈ ਕਿ ਜੀਵਾਤਮਾ ਵਿਚ ਪਰਮਾਤਮਾ ਹੈ ਅਤੇ ਪਰਮਾਤਮਾ ਵਿਚ ਜੀਵਾਤਮਾ (ਸਥਿਤ) ਹੈ। ਜਿਸ (ਸਾਧਕ) ਨੇ ਸ਼ਬਦ ਦੁਆਰਾ (ਪ੍ਰਭੂ-ਜਸ ਦੀ) ਅੰਮ੍ਰਿਤ ਤੁੱਲ ਬਾਣੀ ਨੂੰ ਪਛਾਣਿਆ ਹੈ, (ਉਹ) ਹਉਮੈ ਨੂੰ ਮਾਰ ਕੇ (ਆਪਣੇ ਦੁਖ) ਨਸ਼ਟ ਕਰ ਲੈਂਦਾ ਹੈ।੧। ਨਾਨਕ (ਦਾ ਕਥਨ ਹੈ ਕਿ) ਹਉਮੈ (ਤੋਂ ਪੈਦਾ ਹੋਣ ਵਾਲੇ) ਰੋਗ ਬਹੁਤ ਬੁਰੇ ਹਨ। ਜਿਥੇ ਵੇਖਦਾ ਹਾਂ ਉਥੇ ਇਕੋ (ਹਉਮੈ) ਦਾ ਦਰਦ (ਵਰਤ ਰਿਹਾ ਹੈ)। (ਜਿਸ ਨੂੰ ਪ੍ਰਭੂ) ਧੁਰੋਂ ਬਖ਼ਸ਼ਦਾ ਹੈ, (ਉਹ) ਸ਼ਬਦ (ਨਾਲ ਜੁੜਦਾ ਹੈ)।੧।ਰਹਾਉ। (ਜਿਨ੍ਹਾਂ ਨੂੰ) ਪਰਖਣ ਵਾਲੇ (ਪ੍ਰਭੂ) ਨੇ ਆਪ ਪਰਖ ਲਿਆ ਹੈ, ਉਸ ਦੀ ਫਿਰ ਪਰਖ (*ਸੁਲਾਖੁ*) ਨਹੀਂ ਹੁੰਦੀ ਹੈ। ਜਿਨ੍ਹਾਂ ਉਤੇ (ਪਰਮਾਤਮਾ ਦੀ) ਮਿਹਰ ਹੋ ਜਾਂਦੀ ਹੈ, (ਉਨ੍ਹਾਂ ਨੂੰ) ਗੁਰੂ (ਪ੍ਰਭੂ ਨਾਲ) ਮੇਲ ਦਿੰਦਾ ਹੈ। (ਜਿਨ੍ਹਾਂ ਨੂੰ) ਪ੍ਰਭੂ ਦਾ ਭਾਣਾ (ਚੰਗਾ) ਲਗਦਾ ਹੈ, ਉਹੀ ਸੱਚੇ ਸਰੂਪ (ਵਾਲੇ ਹਨ)।੨। ਪੌਣ, ਪਾਣੀ ਅਤੇ ਅਗਨੀ (ਆਦਿ ਸਭ ਹਉਮੈ ਕਰਕੇ) ਰੋਗੀ ਹਨ ਅਤੇ ਭੋਗ(-ਪਦਾਰਥਾਂ) ਸਹਿਤ ਧਰਤੀ ਵੀ ਰੋਗੀ ਹੈ। ਮਾਤਾ, ਪਿਤਾ, ਮਾਇਆ, ਸ਼ਰੀਰ (ਸਭ) ਰੋਗੀ ਹਨ, ਪਰਿਵਾਰ ਅਤੇ ਸੰਬੰਧੀ ਵੀ ਰੋਗੀ ਹਨ।੩। ਸ਼ਿਵ ਸਹਿਤ ਬ੍ਰਹਮਾ ਅਤੇ ਵਿਸ਼ਣੂ ਵੀ ਰੋਗੀ ਹਨ, (ਅਸਲੋਂ) ਸਾਰਾ ਸੰਸਾਰ ਹੀ ਰੋਗੀ ਹੈ। (ਜਿਨ੍ਹਾਂ ਸਾਧਕਾਂ ਨੇ) ਗੁਰੂ ਦੇ ਸ਼ਬਦ ਦਾ ਵਿਚਾਰ ਕੀਤਾ ਹੈ, (ਉਹ) ਹਰਿ-ਪਦ ਪਛਾਣ ਕੇ (ਹਉਮੈ ਦੇ ਰੋਗ ਤੋਂ) ਖ਼ਲਾਸ ਹੋ ਗਏ ਹਨ।੪।

ਨਦੀਆਂ ਸਹਿਤ ਸੱਤ ਸਮੁੰਦਰ (ਹਉਮੈ ਦੇ) ਰੋਗੀ ਹਨ, (ਧਰਤੀ ਦੇ) ਖੰਡ ਅਤੇ ਪਾਤਾਲ ਵੀ ਰੋਗ ਨਾਲ ਭਰੇ ਹੋਏ ਹਨ। ਹਰਿ (ਨਾਲ ਜੁੜੇ ਹੋਏ) ਲੋਕ ਸਤਿਸਰੂਪ (ਵਿਚ ਜੁੜ ਕੇ ਸਦਾ) ਸੁਖੀ ਰਹਿੰਦੇ ਹਨ, (ਪ੍ਰਭੂ) ਸਭ ਥਾਵਾਂ ਵਿਚ ਉਨ੍ਹਾਂ ਉਤੇ ਮਿਹਰ ਦੀ ਨਜ਼ਰ ਰਖਦਾ ਹੈ।੫। ਛੇ ਦਰਸ਼ਨਾਂ ਦੇ ਭੇਖ ਧਾਰਣ ਕਰਨ ਵਾਲੇ ਅਤੇ ਅਨੇਕਾਂ ਹਠਯੋਗੀ ਰੋਗੀ ਹਨ। ਵੇਦ ਅਤੇ (ਸਾਮੀ ਧਰਮ) ਪੁਸਤਕਾਂ ਵਿਚਾਰੀਆਂ ਕੀ ਕਰਨ, (ਜਦ ਤਕ ਲੋਕੀਂ) ਇਕ ਪ੍ਰਭੂ ਨੂੰ ਨਹੀਂ ਸਮਝਦੇ।੬। (ਜੋ ਗ੍ਰਿਹਸਥ ਵਿਚ ਰਹਿ ਕੇ) ਸੁਆਦਲੇ ਭੋਜਨ ਖਾਂਦੇ, ਉਹ ਰੋਗ ਨਾਲ ਭਰੇ ਹੋਏ ਹਨ, (ਜੰਗਲਾਂ ਵਿਚ ਸਬਜ਼ੀ ਦੀਆਂ) ਜੜ੍ਹਾਂ ਅਤੇ ਮੁੱਢਾਂ (ਨੂੰ ਖਾਣ ਵਾਲਿਆਂ ਨੂੰ ਵੀ) ਸੁਖ ਪ੍ਰਾਪਤ ਨਹੀਂ ਹੁੰਦਾ। (ਜੋ ਲੋਕੀਂ) ਨਾਮ ਨੂੰ ਵਿਸਾਰ ਕੇ ਦੂਜੇ ਮਾਰਗ ਉਪਰ ਚਲਦੇ ਹਨ, (ਉਹ) ਅੰਤ ਨੂੰ ਪਛਤਾਉਂਦੇ ਹਨ।੭। ਤੀਰਥਾਂ ਉਤੇ ਭ੍ਰਮਣ ਕਰਨ ਨਾਲ (ਹਉਮੈ ਦਾ) ਰੋਗ ਖ਼ਤਮ ਨਹੀਂ ਹੁੰਦਾ, (ਧਰਮ ਗ੍ਰੰਥਾਂ ਦੇ) ਪੜ੍ਹਨ ਨਾਲ ਵੀ ਵਾਦ-ਵਿਵਾਦ ਵਧਦਾ ਹੈ। ਦੁਬਿਧਾ ਦਾ ਰੋਗ ਬਹੁਤ ਵੱਡਾ ਹੈ (ਕਿਉਂਕਿ ਦੁਬਿਧਾ ਗ੍ਰਸਤ ਵਿਅਕਤੀ) ਮਾਇਆ ਦਾ ਮੁਥਾਜ ਹੋ ਜਾਂਦਾ ਹੈ।੮। ਗੁਰਮੁਖ (ਸਾਧਕ) ਸ਼ਬਦ ਦੁਆਰਾ ਸੱਚੇ (ਪ੍ਰਭੂ) ਦੀ ਸਰਾਹਨਾ ਕਰਦਾ ਹੈ, ਉਸ ਦੇ ਮਨ ਵਿਚ ਸੱਚੇ (ਪ੍ਰਭੂ ਦੇ ਵਸ ਜਾਣ ਕਰਕੇ) ਰੋਗ ਚਲਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਸੇਵਕ ਹਰ ਰੋਜ਼ ਨਿਰਮਲ ਰਹਿੰਦੇ ਹਨ, ਜਿਨ੍ਹਾਂ ਦੇ (ਮੱਥੇ ਉਪਰ ਪ੍ਰਭੂ ਦੀ) ਮਿਹਰ ਦਾ ਚਿੰਨ੍ਹ ਪੈ ਜਾਂਦਾ ਹੈ।੯।੧।

ਭੈਰਉ ਮਹਲਾ ੩ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਤਿਨਿ ਕਰਤੈ ਇਕੁ ਚਲਤੁ ਉਪਾਇਆ ॥ ਅਨਹਦ ਬਾਣੀ ਸਬਦੁ ਸੁਣਾਇਆ ॥
ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥ ਕਾਰਣੁ ਕਰਤਾ ਕਰਦਾ ਆਇਆ ॥੧॥
ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ॥ ਹਉ ਕਬਹੁ ਨ ਛੋਡਉ ਹਰਿ ਕਾ ਨਾਮੁ ॥੧॥ ਰਹਾਉ॥
ਪਿਤਾ ਪ੍ਰਹਲਾਦੁ ਪੜਣ ਪਠਾਇਆ ॥ ਲੈ ਪਾਟੀ ਪਾਧੇ ਕੈ ਆਇਆ ॥
ਨਾਮ ਬਿਨਾ ਨਹ ਪੜਉ ਅਚਾਰ ॥ ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ ॥੨॥
ਪੁਤ੍ਰ ਪ੍ਰਹਿਲਾਦ ਸਿਉ ਕਹਿਆ ਮਾਇ ॥ ਪਰਵਿਰਤਿ ਨ ਪੜਹੁ ਰਹੀ ਸਮਝਾਇ ॥
ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ ॥ ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ ॥੩॥
ਪ੍ਰਹਲਾਦਿ ਸਭਿ ਚਾਟੜੇ ਵਿਗਾਰੇ ॥ ਹਮਾਰਾ ਕਹਿਆ ਨ ਸੁਣੈ ਆਪਣੇ ਕਾਰਜ ਸਵਾਰੇ ॥
ਸਭ ਨਗਰੀ ਮਹਿ ਭਗਤਿ ਦ੍ਰਿੜਾਈ ॥ ਦੁਸਟ ਸਭਾ ਕਾ ਕਿਛੁ ਨ ਵਸਾਈ ॥੪॥

ਸੰਡੈ ਮਰਕੈ ਕੀਈ ਪੂਕਾਰ ॥ ਸਭੇ ਦੈਤ ਰਹੇ ਝਖ ਮਾਰਿ ॥
ਭਗਤ ਜਨਾ ਕੀ ਪਤਿ ਰਾਖੈ ਸੋਈ ॥ ਕੀਤੇ ਕੈ ਕਹਿਐ ਕਿਆ ਹੋਈ ॥੫॥
ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ ॥ ਹਰਿ ਨ ਬੂਝੈ ਤਿਨਿ ਆਪਿ ਭੁਲਾਇਆ॥
ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ ॥ ਅੰਧਾ ਨ ਬੂਝੈ ਕਾਲੁ ਨੇੜੈ ਆਇਆ ॥੬॥
ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ ॥
ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ ॥
ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ ॥
ਜੋ ਧੁਰਿ ਲਿਖਿਆ ਸੁੋ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ ॥੭॥
ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥ ਕਹਾਂ ਤੁਮ੍ਹਾਰਾ ਜਗਦੀਸ ਗੁਸਾਈ ॥
ਜਗਜੀਵਨੁ ਦਾਤਾ ਅੰਤਿ ਸਖਾਈ ॥ ਜਹ ਦੇਖਾ ਤਹ ਰਹਿਆ ਸਮਾਈ ॥੮॥

ਥੰਮ੍ਹੁ ਉਪਾੜਿ ਹਰਿ ਆਪੁ ਦਿਖਾਇਆ ॥ ਅਹੰਕਾਰੀ ਦੈਤੁ ਮਾਰਿ ਪਚਾਇਆ ॥
ਭਗਤਾ ਮਨਿ ਆਨੰਦੁ ਵਜੀ ਵਧਾਈ ॥ ਅਪਨੇ ਸੇਵਕ ਕਉ ਦੇ ਵਡਿਆਈ ॥੯॥
ਜੰਮਣੁ ਮਰਣਾ ਮੋਹੁ ਉਪਾਇਆ ॥ ਆਵਣੁ ਜਾਣਾ ਕਰਤੈ ਲਿਖਿ ਪਾਇਆ ॥
ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ ॥ ਭਗਤਾ ਕਾ ਬੋਲੁ ਆਗੈ ਆਇਆ ॥੧੦॥
ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ ॥ ਮਾਤਾ ਨਰਸਿੰਘ ਕਾ ਰੂਪੁ ਨਿਵਾਰੁ ॥

ਭੈਰਉ ਮਹਲਾ ੩ ਘਰੁ ੨

ਉਸ ਕਰਤਾ ਪੁਰਖ ਨੇ (ਸੰਸਾਰ ਰੂਪ) ਇਕ ਕੌਤਕ ਰਚਿਆ ਹੈ ਅਤੇ ਅਨਹਦ ਬਾਣੀ ਦੁਆਰਾ (ਗੁਰੂ ਦਾ) ਸ਼ਬਦ ਸੁਣਾਇਆ ਹੈ। ਮਨਮੁਖ (ਵਿਅਕਤੀ ਸਹੀ ਮਾਰਗ ਤੋਂ) ਭੁਲੇ ਹੋਏ ਹਨ, ਗੁਰਮੁਖ (ਸਾਧਕ ਨੂੰ ਪ੍ਰਭੂ ਜੀਵਨ-ਜਗਤ) ਸਮਝਾ ਦਿੰਦਾ ਹੈ। (ਇਸ ਪ੍ਰਕਾਰ ਦੇ) ਕਾਰਣ/ਸਬਬ ਕਰਤਾਰ ਕਰਦਾ ਹੀ ਆਇਆ ਹੈ।੧। ਗੁਰੂ ਦਾ ਸ਼ਬਦ ਮੇਰੇ ਹਿਰਦੇ ਵਿਚ ਧਿਆਨ (ਦਾ ਧੁਰਾ ਬਣ ਗਿਆ ਹੈ)। ਮੈਂ ਹਰਿ ਦਾ ਨਾਮ ਕਦੇ ਵੀ ਨਹੀਂ ਛਡਦਾ।੧ ।ਰਹਾਉ। (ਹਰਨਾਖਸ਼) ਪਿਤਾ ਨੇ ਪ੍ਰਹਿਲਾਦ ਨੂੰ ਪੜ੍ਹਨ ਲਈ ਭੇਜਿਆ। (ਪ੍ਰਹਿਲਾਦ) ਪਟੀ ਲੈ ਕੇ ਪਾਂਧੇ ਕੋਲ ਆਇਆ। (ਉਸ ਨੇ ਪਾਂਧੇ ਨੂੰ ਸਪੱਸ਼ਟ ਕਰ ਦਿੱਤਾ ਕਿ) ਨਾਮ ਤੋਂ ਬਿਨਾ (ਹੋਰ ਕੋਈ) ਆਚਾਰ ਵਿਚਾਰ ਨਹੀਂ ਪੜ੍ਹਨਾ। (ਇਸ ਲਈ) ਮੇਰੀ ਪਟੀ ਉਪਰ ਪ੍ਰਭੂ (*ਗੋਬਿੰਦ ਮੁਰਾਰਿ*) (ਦਾ ਨਾਮ) ਲਿਖ ਦਿਓ।੨। ਮਾਤਾ ਨੇ ਪੁੱਤਰ ਪ੍ਰਹਿਲਾਦ ਨੂੰ ਕਿਹਾ—(ਹੇ ਪੁੱਤਰ! ਜਿਸ ਈਸ਼ਵਰੀ ਨਾਮ ਵਲ ਤੂੰ) ਰੁਚਿਤ ਹੈਂ, (ਉਹ) ਨ ਪੜ੍ਹ। (ਉਹ) ਸਮਝਾਉਂਦੀ ਰਹੀ (ਪਰ ਪ੍ਰਹਿਲਾਦ ਕਹਿਣ ਲਗਿਆ ਕਿ) ਨਿਰਭੈ ਪ੍ਰਭੂ ਦਾਤਾ (ਹਮੇਸ਼ਾ) ਮੇਰੇ ਨਾਲ ਹੈ। ਜੇ ਮੈਂ ਹਰਿ ਨੂੰ ਛਡਦਾ ਹਾਂ, ਤਾਂ ਖ਼ਾਨਦਾਨ ਨੂੰ ਗਾਲ੍ਹ ਲਗਦੀ ਹੈ।੩। (ਪਾਂਧੇ ਨੇ ਹਰਨਾਖ਼ਸ ਪ੍ਰਤਿ ਕਿਹਾ ਕਿ) ਪ੍ਰਹਿਲਾਦ ਨੇ ਸਾਰੇ ਚਾਟੜੇ ਵਿਗਾੜ ਦਿੱਤੇ ਹਨ। (ਉਹ) ਸਾਡੀ ਗੱਲ ਨਹੀਂ ਸੁਣਦਾ, ਆਪਣੇ ਹੀ ਕੰਮ ਸਵਾਰਦਾ ਰਹਿੰਦਾ ਹੈ। (ਉਸ ਨੇ) ਸਾਰੀ ਨਗਰੀ ਵਿਚ ਭਗਤੀ ਦਾ ਪ੍ਰਚਲਨ ਕਰ ਦਿੱਤਾ ਹੈ। ਦੁਸ਼ਟ (ਹਰਨਾਖ਼ਸ਼ ਦੀ) ਸਭਾ ਦਾ ਕੁਝ ਵਸ ਨਹੀਂ ਚਲਦਾ।੪।

ਸੰਡਾ ਅਤੇ ਅਮਰਕ (ਨਾਂ ਦੇ ਪਾਂਧਿਆਂ) ਨੇ ਜਾ ਕੇ (ਹਰਨਾਖ਼ਸ਼) ਪਾਸ ਪੁਕਾਰ ਕੀਤੀ ਕਿ ਸਾਰੇ ਦੈਂਤ ਝਖ ਮਾਰ ਮਾਰ ਕੇ ਥਕ ਗਏ ਹਨ (ਪਰ ਪ੍ਰਹਿਲਾਦ ਮੰਨਦਾ ਨਹੀਂ ਹੈ)। ਭਗਤ ਲੋਕਾਂ ਦੀ ਲਾਜ ਉਹ (ਪ੍ਰਭੂ) ਹੀ ਰਖਦਾ ਹੈ, (ਪਰਮਾਤਮਾ ਦੇ) ਸਿਰਜੇ ਹੋਏ (ਮਨੁੱਖ) ਦੇ ਕਹਿਣ ਨਾਲ ਕੀ ਹੋ ਸਕਦਾ ਹੈ?।੫। ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੇ ਸੰਯੋਗ ਵਸ ਦੈਂਤ ਨੇ ਰਾਜ ਚਲਾਇਆ ਹੈ। (ਪਰ) ਉਹ ਪ੍ਰਭੂ ਨੂੰ ਸਮਝਦਾ ਨਹੀਂ ਹੈ, ਉਸ ਨੂੰ (ਪ੍ਰਭੂ ਨੇ) ਆਪ ਭੁਲਾਇਆ ਹੋਇਆ ਹੈ। (ਉਸ ਨੇ ਆਪਣੇ) ਪੁੱਤਰ ਪ੍ਰਹਿਲਾਦ ਨਾਲ ਝਗੜਾ ਖੜਾ ਕਰ ਲਿਆ ਹੈ। (ਉਹ) ਮੂਰਖ ਸਮਝਦਾ ਨਹੀਂ ਹੈ ਕਿ ਕਾਲ ਨੇੜੇ ਆ ਗਿਆ ਹੈ।੬। ਪ੍ਰਹਿਲਾਦ ਨੂੰ (ਉਸ ਨੇ) ਕੋਠੇ ਵਿਚ ਬੰਦ ਕਰ ਦਿੱਤਾ ਅਤੇ ਦਰਵਾਜ਼ੇ ਨੂੰ ਤਾਲਾ ਲਗਾ ਦਿੱਤਾ। ਬਾਲਕ (ਪ੍ਰਹਿਲਾਦ) ਬਿਲਕੁਲ ਨਹੀਂ ਡਰਦਾ (ਸਗੋਂ ਕਹਿੰਦਾ ਹੈ ਕਿ) ਮੇਰੇ ਹਿਰਦੇ ਵਿਚ ਗੁਰੂ ਪਰਮਾਤਮਾ (ਵਸਦਾ ਹੈ)। (ਜੋ ਪ੍ਰਭੂ ਦਾ) ਸਿਰਜਿਆ ਹੋਇਆ ਹੈ, (ਜੇ ਉਹ ਪ੍ਰਭੂ ਨਾਲ) ਬਰਾਬਰੀ ਕਰਦਾ ਹੈ, (ਤਾਂ) ਉਹ ਅਕਾਰਣ ਹੀ (ਆਪਣਾ ਉੱਚਾ) ਨਾਂ ਧਰਾਉਂਦਾ ਹੈ। (ਉਸ ਦੇ ਮੱਥੇ ਉਤੇ) ਜੋ ਧੁਰ ਦਰਗਾਹੋਂ ਲਿਖਿਆ ਹੋਇਆ ਸੀ, ਉਹ (ਸਮਾਂ) ਆ ਪਹੁੰਚਿਆ ਹੈ, (ਉਸ ਨੇ ਪ੍ਰਹਿਲਾਦ) ਸੇਵਕ ਨਾਲ ਝਗੜਾ ਰਚਾ ਦਿੱਤਾ ਹੈ।੭। ਪਿਤਾ ਨੇ ਗੁਰਜ ਉਠਾ ਕੇ ਪ੍ਰਹਿਲਾਦ ਨੂੰ (ਪੁਛਿਆ, ਦਸ) ਤੇਰਾ ਪ੍ਰਭੂ ਗੁਸਾਈਂ ਕਿਥੇ ਹੈ? (ਪ੍ਰਹਿਲਾਦ ਨੇ ਉੱਤਰ ਦਿੱਤਾ—) ਅੰਤ ਕਾਲ ਵਿਚ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਹੀ (ਮੇਰਾ) ਸਹਾਇਕ ਹੈ। ਜਿਥੇ ਵੇਖਦਾ ਹਾਂ, ਉਥੇ ਉਹ ਸਮਾਇਆ ਹੋਇਆ ਹੈ।੮।

(ਇਤਨੇ ਵਿਚ) ਥੰਮ ਨੂੰ ਪਾੜ ਕੇ ਹਰਿ ਨੇ ਆਪਣੇ ਆਪ ਨੂੰ ਪ੍ਰਗਟ ਕੀਤਾ ਅਤੇ ਹੰਕਾਰੀ ਦੈਂਤ (ਹਰਨਾਖਸ਼) ਨੂੰ ਮਾਰ ਕੇ ਖਪਾ ਦਿੱਤਾ। ਭਗਤਾਂ ਦੇ ਮਨ ਵਿਚ ਆਨੰਦ ਛਾ ਗਿਆ ਅਤੇ ਵਧਾਵਾ ਵਜਣ ਲਗਿਆ। (ਪ੍ਰਭੂ) ਆਪਣੇ ਸੇਵਕ ਨੂੰ (ਸਦਾ) ਵਡਿਆਈ ਬਖ਼ਸ਼ਦਾ ਹੈ।੯। (ਪ੍ਰਭੂ ਨੇ ਆਪ ਹੀ) ਜੰਮਣ ਮਰਨ ਦਾ ਮੋਹ ਪੈਦਾ ਕੀਤਾ ਹੈ। (ਸੰਸਾਰ ਵਿਚ) ਆਉਣਾ ਜਾਣਾ ਕਰਤਾਰ ਨੇ (ਆਪ ਹੀ ਹਰ ਇਕ ਦੇ ਭਾਗਾਂ ਵਿਚ) ਲਿਖ਼ ਕੇ ਪਾ ਦਿੱਤਾ ਹੈ। ਪ੍ਰਹਿਲਾਦ ਦੀ ਰਾਖੀ ਲਈ ਹਰਿ ਨੇ (ਨਰ ਸਿੰਘ ਰੂਪ ਵਿਚ) ਆਪਣੇ ਆਪ ਨੂੰ ਵਿਖਾਇਆ ਹੈ ਅਤੇ ਭਗਤਾਂ ਦਾ ਬੋਲ ਪੂਰਾ ਹੋਇਆ ਹੈ।੧੦। ਦੇਵਤਾ-ਕੁਲ ਵਾਲੇ ਲੱਛਮੀ ਦੀ ਜੈ ਜੈਕਾਰ ਕਰਦੇ ਹੋਏ (ਕਹਿਣ ਲਗੇ—ਹੇ ਮਾਤਾ!) (ਹੁਣ ਜਾ ਕੇ) ਨਰਸਿੰਘ ਦਾ ਰੂਪ

ਲਖਿਮੀ ਭਉ ਕਰੈ ਨ ਸਾਕੈ ਜਾਇ ॥ ਪ੍ਰਹਲਾਦੁ ਜਨੁ ਚਰਣੀ ਲਾਗਾ ਆਇ ॥੧੧॥
ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ॥ ਰਾਜੁ ਮਾਲੁ ਝੂਠੀ ਸਭ ਮਾਇਆ ॥
ਲੋਭੀ ਨਰ ਰਹੇ ਲਪਟਾਇ ॥ ਹਰਿ ਕੇ ਨਾਮ ਬਿਨੁ ਦਰਗਹ ਮਿਲੈ ਸਜਾਇ ॥੧੨॥
ਕਹੈ ਨਾਨਕੁ ਸਭੁ ਕੋ ਕਰੇ ਕਰਾਇਆ ॥ ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ ॥
ਭਗਤਾ ਕਾ ਅੰਗੀਕਾਰੁ ਕਰਦਾ ਆਇਆ ॥ ਕਰਤੈ ਅਪਣਾ ਰੂਪੁ ਦਿਖਾਇਆ ॥੧੩॥੧॥੨॥

ਭੈਰਉ ਮਹਲਾ ੩ ॥
ਗੁਰ ਸੇਵਾ ਤੇ ਅੰਮ੍ਰਿਤ ਫਲੁ ਪਾਇਆ ਹਉਮੈ ਤ੍ਰਿਸਨ ਬੁਝਾਈ ॥
ਹਰਿ ਕਾ ਨਾਮੁ ਹ੍ਰਿਦੈ ਮਨਿ ਵਸਿਆ ਮਨਸਾ ਮਨਹਿ ਸਮਾਈ ॥੧॥
ਹਰਿ ਜੀਉ ਕ੍ਰਿਪਾ ਕਰਹੁ ਮੇਰੇ ਪਿਆਰੇ ॥
ਅਨਦਿਨੁ ਹਰਿ ਗੁਣ ਦੀਨ ਜਨੁ ਮਾਂਗੈ ਗੁਰ ਕੈ ਸਬਦਿ ਉਧਾਰੇ ॥੧॥ ਰਹਾਉ ॥
ਸੰਤ ਜਨਾ ਕਉ ਜਮੁ ਜੋਹਿ ਨ ਸਾਕੈ ਰਤੀ ਅੰਚ ਦੂਖ ਨ ਲਾਈ ॥
ਆਪਿ ਤਰਹਿ ਸਗਲੇ ਕੁਲ ਤਾਰਹਿ ਜੋ ਤੇਰੀ ਸਰਣਾਈ ॥੨॥
ਭਗਤਾ ਕੀ ਪੈਜ ਰਖਹਿ ਤੂ ਆਪੇ ਏਹ ਤੇਰੀ ਵਡਿਆਈ ॥
ਜਨਮ ਜਨਮ ਕੇ ਕਿਲਵਿਖ ਦੁਖ ਕਾਟਹਿ ਦੁਬਿਧਾ ਰਤੀ ਨ ਰਾਈ ॥੩॥
ਹਮ ਮੂੜ ਮੁਗਧ ਕਿਛੁ ਬੂਝਹਿ ਨਾਹੀ ਤੂ ਆਪੇ ਦੇਹਿ ਬੁਝਾਈ ॥
ਜੋ ਤੁਧੁ ਭਾਵੈ ਸੋਈ ਕਰਸੀ ਅਵਰੁ ਨ ਕਰਣਾ ਜਾਈ ॥੪॥

ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ ॥
ਜਨਮੁ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ ॥੫॥
ਮਨਮੁਖਿ ਮਰਹਿ ਤਿਨ ਕਿਛੂ ਨ ਸੂਝੈ ਦੁਰਮਤਿ ਅਗਿਆਨ ਅੰਧਾਰਾ ॥
ਭਵਜਲੁ ਪਾਰਿ ਨ ਪਾਵਹਿ ਕਬ ਹੀ ਡੂਬਿ ਮੁਏ ਬਿਨੁ ਗੁਰ ਸਿਰਿ ਭਾਰਾ ॥੬॥
ਸਾਚੈ ਸਬਦਿ ਰਤੇ ਜਨ ਸਾਚੇ ਹਰਿ ਪ੍ਰਭਿ ਆਪਿ ਮਿਲਾਏ ॥
ਗੁਰ ਕੀ ਬਾਣੀ ਸਬਦਿ ਪਛਾਤੀ ਸਾਚਿ ਰਹੇ ਲਿਵ ਲਾਏ ॥੭॥
ਤੂੰ ਆਪਿ ਨਿਰਮਲੁ ਤੇਰੇ ਜਨ ਹੈ ਨਿਰਮਲ ਗੁਰ ਕੈ ਸਬਦਿ ਵੀਚਾਰੇ ॥
ਨਾਨਕੁ ਤਿਨ ਕੈ ਸਦ ਬਲਿਹਾਰੈ ਰਾਮ ਨਾਮੁ ਉਰਿ ਧਾਰੇ ॥੮॥੨॥੩॥

ਭੈਰਉ ਮਹਲਾ ੫ ਅਸਟਪਦੀਆ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥
ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ ॥ ਨਾਮ ਬਿਨਾ ਜਨਮੁ ਬਿਰਥਾ ਜਾਏ ॥੧॥

ਦੂਰ ਕਰਾਓ। ਲੱਛਮੀ ਡਰ ਦੇ ਮਾਰੇ (ਨਰਸਿੰਘ ਕੋਲ) ਜਾ ਨ ਸਕੇ। (ਆਖ਼ਰ ਖ਼ੁਦ) ਪ੍ਰਹਿਲਾਦ ਆ ਕੇ (ਨਰਸਿੰਘ ਦੇ) ਚਰਣੀ ਲਗਾ।੧੧। (ਜਿਸ ਵਿਅਕਤੀ ਨੂੰ) ਸਤਿਗੁਰੂ ਨੇ ਨਾਮ ਰੂਪ ਖ਼ਜ਼ਾਨਾ ਦ੍ਰਿੜ੍ਹ ਕਰ ਦਿੱਤਾ ਹੈ, (ਉਸ ਲਈ) ਰਾਜ, ਮਾਲ ਅਤੇ ਸਾਰੀ ਮਾਇਆ ਝੂਠੀ ਹੈ। (ਪਰ) ਲੋਭੀ ਮਨੁੱਖ (ਮਾਇਆ ਨਾਲ) ਲਿਪਟਿਆ ਰਹਿੰਦਾ ਹੈ। ਹਰਿ ਦੇ ਨਾਮ ਤੋਂ ਬਿਨਾ (ਉਸ ਨੂੰ) ਈਸ਼ਵਰੀ ਦਰਗਾਹ ਵਿਚ ਸਜ਼ਾ ਮਿਲਦੀ ਹੈ।੧੨। ਨਾਨਕ ਦਾ ਕਥਨ ਹੈ ਕਿ ਸਭ ਕੋਈ (ਪ੍ਰਭੂ ਦਾ) ਕਰਾਇਆ ਹੋਇਆ ਹੀ ਕਰਦਾ ਹੈ। ਉਹੀ ਪ੍ਰਵਾਨ ਚੜ੍ਹਦਾ ਹੈ ਜਿਸ ਨੇ ਹਰਿ ਨਾਲ ਚਿਤ ਲਗਾਇਆ ਹੁੰਦਾ ਹੈ। (ਪ੍ਰਭੂ ਆਪਣੇ) ਭਗਤਾਂ ਨੂੰ ਸਵੀਕਾਰਦਾ ਆਇਆ ਹੈ। ਕਰਤਾ ਪੁਰਖ ਨੇ (ਪ੍ਰਹਿਲਾਦ ਦੀ ਰਖਿਆ ਲਈ) ਆਪਣਾ ਰੂਪ ਵਿਖਾਇਆ ਹੈ।੧੩।੧।੨।

**ਭੈਰਉ ਮਹਲਾ ੩**

(ਜਿਨ੍ਹਾਂ ਸਾਧਕਾਂ) ਨੇ ਗੁਰੂ ਦੀ ਸੇਵਾ ਦੁਆਰਾ (ਨਾਮ ਰੂਪ) ਅੰਮ੍ਰਿਤ ਫਲ ਪ੍ਰਾਪਤ ਕੀਤਾ ਹੈ, (ਉਨ੍ਹਾਂ ਨੇ) ਹਉਮੈ ਅਤੇ ਤ੍ਰਿਸ਼ਣਾ (ਰੂਪ ਅੱਗ) ਬੁਝਾ ਦਿੱਤੀ ਹੈ। (ਉਨ੍ਹਾਂ ਦੇ) ਹਿਰਦੇ ਵਿਚ ਪ੍ਰਭੂ ਦਾ ਨਾਮ ਵਸ ਗਿਆ ਹੈ ਅਤੇ ਮਾਨਸਿਕ (ਇੱਛਾ) ਮਨ ਵਿਚ ਹੀ ਸਮਾ ਗਈ ਹੈ (ਅਰਥਾਤ ਖ਼ਤਮ ਹੋ ਗਈ ਹੈ)।੧। ਹੇ ਮੇਰੇ ਪਿਆਰੇ ਹਰਿ ਜੀ! (ਮੇਰੇ ਉਪਰ) ਕ੍ਰਿਪਾ ਕਰੋ। (ਮੈਂ) ਨਿਮਾਣਾ ਹਰ ਰੋਜ਼ ਹਰਿ ਦੇ ਗੁਣਾਂ ਨੂੰ (ਗਾਉਣ ਦੀ ਦਾਤ) ਮੰਗਦਾ ਹਾਂ, ਗੁਰੂ ਦੇ ਸ਼ਬਦ ਦੁਆਰਾ (ਮੇਰਾ) ਉੱਧਾਰ ਕਰ ਦਿਓ।੧ ਰਹਾਉ। ਸੰਤ ਜਨਾਂ ਵਲ ਜਮ ਝਾਕ ਨਹੀਂ ਸਕਦਾ ਅਤੇ ਨ ਹੀ ਰਤੀ ਜਿੰਨਾ ਦੁਖਾਂ ਦਾ ਸੇਕ ਲਗਾ ਸਕਦਾ ਹੈ। (ਹੇ ਪ੍ਰਭੂ!) ਜੋ ਤੇਰੀ ਸ਼ਰਣ (ਵਿਚ ਆ ਜਾਂਦੇ ਹਨ, ਉਹ) ਆਪ ਤਰ ਜਾਂਦੇ ਹਨ ਅਤੇ ਆਪਣੇ ਸਾਰੇ ਖ਼ਾਨਦਾਨ ਨੂੰ ਵੀ ਤਾਰ ਲੈਂਦੇ ਹਨ।੨। (ਹੇ ਪ੍ਰਭੂ!) ਤੂੰ ਆਪ ਹੀ ਭਗਤਾਂ ਦੀ ਪੈਜ ਰਖਦਾ ਹੈਂ, ਇਹ ਤੇਰੀ ਵਡਿਆਈ ਹੀ ਹੈ। (ਤੂੰ ਭਗਤਾਂ ਦੇ) ਜਨਮ-ਜਨਮਾਂਤਰਾਂ ਦੇ ਪਾਪ ਅਤੇ ਦੁਖ ਕਟ ਦਿੰਦਾ ਹੈਂ (ਅਤੇ ਉਨ੍ਹਾਂ ਦੇ ਮਨ ਵਿਚ) ਰਤਾ ਜਿੰਨੀ ਜਾਂ ਰਾਈ ਭਰ ਵੀ ਦੁਬਿਧਾ ਨਹੀਂ ਰਹਿ ਜਾਂਦੀ।੩। ਅਸੀਂ ਮੂਰਖ ਗਵਾਰ ਕੁਝ ਵੀ ਨਹੀਂ ਸਮਝਦੇ, ਤੂੰ ਆਪ ਹੀ ਸਮਝਾ ਦਿੰਦਾ ਹੈਂ। ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਕਰਦਾ ਹੈਂ, (ਕਿਸੇ) ਹੋਰ ਤੋਂ (ਕੁਝ ਵੀ) ਕੀਤਾ ਨਹੀਂ ਜਾ ਸਕਦਾ।੪।

(ਹੇ ਪਰਮਾਤਮਾ!) ਤੂੰ ਸੰਸਾਰ ਨੂੰ ਪੈਦਾ ਕਰਕੇ ਧੰਧਿਆਂ ਵਿਚ ਲਗਾ ਰਖਿਆ ਹੈ (ਅਤੇ ਇਹ ਮਾਇਆ ਵਾਲੀ) ਭੈੜੀ ਕਾਰ ਕਰੀ ਜਾ ਰਿਹਾ ਹੈ। (ਜਗਤ ਦੇ ਜੀਵਾਂ ਨੇ ਮਨੁੱਖ) ਜਨਮ (ਰੂਪ ਕੀਮਤੀ) ਪਦਾਰਥ ਜੂਏ ਵਿਚ ਹਾਰ ਦਿੱਤਾ ਹੈ, (ਗੁਰੂ ਦੇ) ਸ਼ਬਦ ਦੁਆਰਾ ਸੋਝੀ ਪ੍ਰਾਪਤ ਨਹੀਂ ਕਰ ਸਕਿਆ ਹੈ।੫। ਮਨਮੁਖ (ਵਿਅਕਤੀ) ਮਰਦੇ ਹਨ, ਦੁਰਮਤਿ ਅਤੇ ਅਗਿਆਨ ਦੇ ਹਨੇਰੇ ਕਾਰਣ ਉਨ੍ਹਾਂ ਨੂੰ ਕੁਝ ਵੀ ਸੁਝਦਾ ਨਹੀਂ ਹੈ। ਉਹ ਕਦੇ ਵੀ ਭਵ-ਸਾਗਰ ਤੋਂ ਪਾਰ ਨਹੀਂ ਲੰਘ ਸਕਦੇ, ਗੁਰੂ ਤੋਂ ਬਿਨਾ ਸਿਰ ਪਰਨੇ ਡੁਬ ਕੇ ਮਰ ਜਾਂਦੇ ਹਨ।੬। (ਜੋ) ਸੱਚੇ ਸੇਵਕ ਸੱਚੇ ਸ਼ਬਦ ਵਿਚ ਰੰਗੇ ਹੋਏ ਹਨ, (ਉਨ੍ਹਾਂ ਨੂੰ) ਹਰਿ ਪ੍ਰਭੂ ਨੇ ਆਪ ਹੀ (ਆਪਣੇ ਨਾਲ) ਮਿਲਾ ਲਿਆ ਹੈ। (ਉਨ੍ਹਾਂ ਨੇ) ਗੁਰੂ ਦੀ ਬਾਣੀ ਸ਼ਬਦ ਦੁਆਰਾ ਪਛਾਣੀ ਹੈ ਅਤੇ ਸਤਿਸਰੂਪ (ਪ੍ਰਭੂ) ਨਾਲ ਲਿਵ ਲਗਾਈ ਰਖਦੇ ਹਨ।੭। (ਹੇ ਹਰਿ!) ਤੂੰ ਆਪ ਨਿਰਮਲ ਹੈਂ ਅਤੇ ਤੇਰੇ ਸੇਵਕ ਵੀ ਨਿਰਮਲ ਹਨ (ਕਿਉਂਕਿ ਉਹ) ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਦੇ ਗੁਣਾਂ ਦਾ) ਵਿਚਾਰ ਕਰਦੇ ਹਨ। ਨਾਨਕ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹੈ, (ਜੋ) ਰਾਮ ਦੇ ਨਾਮ ਨੂੰ ਹਿਰਦੇ ਵਿਚ ਧਾਰਨ ਕਰੀ ਰਖਦੇ ਹਨ।੮।੨।੩।

**ਭੈਰਉ ਮਹਲਾ ੫ ਅਸਟਪਦੀਆ ਘਰੁ ੨**

ਜਿਸ (ਵਿਅਕਤੀ) ਦੇ ਹਿਰਦੇ ਵਿਚ (ਪ੍ਰਭੂ ਦਾ) ਨਾਮ ਹੈ, ਉਹੀ ਵੱਡਾ ਰਾਜਾ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਦੇ ਕਾਰਜ ਪੂਰੇ ਹੋ ਜਾਂਦੇ ਹਨ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਨੇ ਕਰੋੜਾਂ ਕਿਸਮਾਂ ਦੇ ਧਨ ਪਾ ਲਏ ਹਨ। ਨਾਮ ਤੋਂ ਬਿਨਾ (ਮਨੁੱਖ) ਜਨਮ ਜ਼ਾਇਆ ਹੋ ਜਾਂਦਾ ਹੈ।੧।

ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥ ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ ॥੧॥ਰਹਾਉ॥
ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ ॥ ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ॥
ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ ॥ ਨਾਮ ਬਿਨਾ ਧ੍ਰਿਗੁ ਜੀਵਣੁ ਮੂਆ ॥੨॥
ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ ॥ ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ ॥
ਜਿਸੁ ਨਾਮੁ ਰਿਦੈ ਤਿਨਿ ਨਉ ਨਿਧਿ ਪਾਈ ॥ ਨਾਮ ਬਿਨਾ ਭ੍ਰਮਿ ਆਵੈ ਜਾਈ ॥੩॥
ਜਿਸੁ ਨਾਮੁ ਰਿਦੈ ਸੋ ਵੇਪਰਵਾਹਾ ॥ ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ ॥
ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ ॥ ਨਾਮ ਬਿਨਾ ਮਨਮੁਖ ਗਾਵਾਰਾ ॥੪॥

ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ ॥ ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ ॥
ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ ॥ ਨਾਮਹੀਣ ਨਾਹੀ ਪਤਿ ਵੇਸਾਹੁ ॥੫॥
ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ ॥ ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ ॥
ਜਿਸੁ ਨਾਮੁ ਰਿਦੈ ਸੋ ਸਭ ਤੇ ਊਚਾ ॥ ਨਾਮ ਬਿਨਾ ਭ੍ਰਮਿ ਜੋਨੀ ਮੂਚਾ ॥੬॥
ਜਿਸੁ ਨਾਮੁ ਰਿਦੈ ਤਿਸੁ ਪ੍ਰਗਟਿ ਪਹਾਰਾ ॥ ਜਿਸੁ ਨਾਮੁ ਰਿਦੈ ਤਿਸੁ ਮਿਟਿਆ ਅੰਧਾਰਾ ॥
ਜਿਸੁ ਨਾਮੁ ਰਿਦੈ ਸੋ ਪੁਰਖੁ ਪਰਵਾਣੁ ॥ ਨਾਮ ਬਿਨਾ ਫਿਰਿ ਆਵਣ ਜਾਣੁ ॥੭॥
ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ ॥ ਸਾਧਸੰਗਤਿ ਮਹਿ ਲਖੇ ਗੋੁਪਾਲ ॥
ਆਵਣ ਜਾਣ ਰਹੇ ਸੁਖੁ ਪਾਇਆ ॥ ਕਹੁ ਨਾਨਕ ਤਤੈ ਤਤੁ ਮਿਲਾਇਆ ॥੮॥੧॥੪॥

ਭੈਰਉ ਮਹਲਾ ੫ ॥
ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥
ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥
ਐਸੋ ਧਣੀ ਗੁਵਿੰਦੁ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ ਰਹਾਉ ॥
ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਅ ਜਾ ਕੀ ਸਿਹਜਾਇ ॥
ਕੋਟਿ ਉਪਾਰਜਨਾ ਤੇਰੈ ਅੰਗਿ ॥ ਕੋਟਿ ਭਗਤ ਬਸਤ ਹਰਿ ਸੰਗਿ ॥੨॥
ਕੋਟਿ ਛਤ੍ਰਪਤਿ ਕਰਤ ਨਮਸਕਾਰ ॥ ਕੋਟਿ ਇੰਦ੍ਰ ਠਾਢੇ ਹੈ ਦੁਆਰ ॥
ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ ॥ ਕੋਟਿ ਨਾਮ ਜਾ ਕੀ ਕੀਮਤਿ ਨਾਹਿ ॥੩॥
ਕੋਟਿ ਪੂਰੀਅਤ ਹੈ ਜਾ ਕੈ ਨਾਦ ॥ ਕੋਟਿ ਅਖਾਰੇ ਚਲਿਤ ਬਿਸਮਾਦ ॥
ਕੋਟਿ ਸਕਤਿ ਸਿਵ ਆਗਿਆਕਾਰ ॥ ਕੋਟਿ ਜੀਅ ਦੇਵੈ ਆਧਾਰ ॥੪॥

(ਮੈਂ) ਉਸ ਨੂੰ ਸਲਾਹੁੰਦਾ ਹਾਂ ਜਿਸ ਪਾਸ ਹਰਿ (ਨਾਮ ਰੂਪ) ਧਨ ਦੀ ਪੂੰਜੀ ਹੈ। ਉਹ (ਸਾਧਕ) ਵਡਭਾਗੀ ਹੈ, ਜਿਸ ਦੇ ਮੱਥੇ ਉਪਰ ਗੁਰੂ ਦਾ ਹੱਥ ਹੈ।੧।ਰਹਾਉ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਪਾਸ (ਮਾਨੋ) ਕਈ ਕਿਲ੍ਹੇ ਅਤੇ ਸੈਨਾ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ ਉਸ ਨੂੰ ਸਹਿਜ ਸੁਖ (ਪ੍ਰਾਪਤ ਰਹਿੰਦਾ ਹੈ)। ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਠੰਢਾ/ਸ਼ਾਂਤ ਹੋਇਆ ਰਹਿੰਦਾ ਹੈ। ਨਾਮ ਤੋਂ ਬਿਨਾ ਜੀਉਣ ਧ੍ਰਿਕਾਰਨ ਯੋਗ ਹੈ, (ਉਸ ਨੂੰ) ਮੋਇਆ ਹੋਇਆ (ਹੀ ਸਮਝੋ)।੨। ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਜੀਵਨ-ਮੁਕਤ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਨੂੰ (ਜੀਵਨ ਦੀ) ਸਾਰੀ ਜੁਗਤ (ਸਮਝ ਆ ਜਾਂਦੀ ਹੈ)। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਨੇ (ਮਾਨੋ) ਨੌਂ ਨਿਧਾਂ ਪਾ ਲਈਆਂ ਹਨ। ਨਾਮ ਤੋਂ ਬਿਨਾ (ਮਨੁੱਖ ਮਾਇਆਵੀ) ਭਰਮਾਂ (ਵਿਚ ਪਿਆ ਹੋਇਆ) ਆਉਂਦਾ ਜਾਂਦਾ ਰਹਿੰਦਾ ਹੈ।੩। ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਬੇਪਰਵਾਹ ਹੈ (ਅਰਥਾਤ ਕਿਸੇ ਦਾ ਮੁਥਾਜ ਨਹੀਂ ਹੈ)। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਨੂੰ ਹਮੇਸ਼ਾ ਲਾਭ ਹੀ ਲਾਭ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ ਉਸ ਦਾ ਵਿਆਪਕ ਪਰਿਵਾਰ ਹੈ (ਅਰਥਾਤ ਸਾਰਾ ਸੰਸਾਰ ਹੀ ਪਰਿਵਾਰ ਦੇ ਸਮਾਨ ਹੈ)। ਨਾਮ ਤੋਂ ਬਿਨਾ ਮਨਮੁਖ ਮੂਰਖ ਹੀ ਰਹਿੰਦਾ ਹੈ।੪।

ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਦਾ ਆਸਣ ਸਥਿਰ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਦਾ ਤਖ਼ਤ ਉਪਰ ਨਿਵਾਸ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਸੱਚਾ ਸ਼ਾਹ ਹੈ। ਨਾਮ ਤੋਂ ਵਾਂਝੇ ਦੀ ਨ ਪ੍ਰਤਿਸ਼ਠਾ ਹੈ ਅਤੇ ਨ ਹੀ ਵਿਸ਼ਵਾਸ ਹੈ।੫। ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਸਭ ਵਿਚ ਜਾਣਿਆ ਜਾਂਦਾ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ (ਮਾਨੋ) ਪ੍ਰਭੂ ਸਿਰਜਨਹਾਰ ਦਾ ਹੀ ਰੂਪ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਸਭ ਤੋਂ ਉੱਚਾ ਹੈ। ਨਾਮ ਤੋਂ ਬਿਨਾ (ਮਨੁੱਖ) ਬਹੁਤ (*ਮੂਚਾ*) ਜੂਨਾਂ ਵਿਚ ਭਰਮਦਾ ਰਹਿੰਦਾ ਹੈ।੬। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਨੂੰ (ਪ੍ਰਭੂ ਸਾਰੇ) ਪਸਾਰੇ ਵਿਚ ਪ੍ਰਤਖ (ਦਿਸ ਪੈਂਦਾ ਹੈ)। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਦਾ ਅਗਿਆਨ ਮਿਟ ਜਾਂਦਾ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਮਨੁੱਖ ਪ੍ਰਵਾਨ ਚੜ੍ਹਦਾ ਹੈ। ਨਾਮ ਤੋਂ ਬਿਨਾ ਬਾਰ ਬਾਰ ਆਉਣਾ ਜਾਣਾ (ਬਣਿਆ ਰਹਿੰਦਾ ਹੈ)।੭। ਉਸ (ਸਾਧਕ) ਨੇ ਨਾਮ ਪ੍ਰਾਪਤ ਕੀਤਾ ਹੈ ਜਿਸ ਉਪਰ (ਪ੍ਰਭੂ) ਕ੍ਰਿਪਾਲ ਹੁੰਦਾ ਹੈ। (ਉਹ) ਸਾਧ-ਸੰਗਤ ਵਿਚ ਪ੍ਰਭੂ ਨੂੰ ਵੇਖ ਲੈਂਦਾ ਹੈ। ਉਸ ਦਾ ਆਵਾਗਵਣ ਖ਼ਤਮ ਹੋ ਜਾਂਦਾ ਹੈ (ਅਤੇ ਉਹ ਆਤਮਿਕ) ਸੁਖ ਪ੍ਰਾਪਤ ਕਰਦਾ ਹੈ। ਨਾਨਕ ਦਾ ਕਥਨ ਹੈ ਕਿ (ਉਸ ਸਾਧਕ ਨੇ) ਜੀਵਾਤਮਾ ਨੂੰ ਪਰਮਾਤਮਾ ਵਿਚ ਮਿਲਾ ਦਿੱਤਾ ਹੈ।੮।੧।੪।

**ਭੈਰਉ ਮਹਲਾ ੫**

(ਜਿਸ ਪ੍ਰਭੂ ਨੇ) ਵਿਸ਼ਨੂ ਦੇ ਕਰੋੜਾਂ ਅਵਤਾਰ ਪੈਦਾ ਕੀਤੇ ਹਨ, ਜਿਸ ਦੇ ਕਰੋੜਾਂ ਬ੍ਰਹਿਮੰਡ (ਮਾਨੋ) ਧਰਮਸ਼ਾਲਾਵਾਂ ਹਨ। (ਜਿਸ ਨੇ) ਕਰੋੜਾਂ ਸ਼ਿਵ ਪੈਦਾ ਕਰਕੇ (ਆਪਣੇ ਵਿਚ) ਲੀਨ ਕਰ ਲਏ ਹਨ, ਕਰੋੜਾਂ ਬ੍ਰਹਮੇ ਜਗਤ ਨੂੰ ਸਿਰਜਨ ਲਈ ਲਗਾਏ ਹੋਏ ਹਨ।੧। ਸਾਡਾ ਗੋਬਿੰਦ ਅਜਿਹਾ ਸੁਆਮੀ ਹੈ। (ਉਸ ਦੇ) ਗੁਣਾਂ ਦੇ ਵਿਸਤਾਰ ਦਾ ਵਰਣਨ ਨਹੀਂ ਕਰ ਸਕਦਾ।੧।ਰਹਾਉ। ਕਰੋੜਾਂ ਹੀ ਲੱਛਮੀਆਂ ਜਿਸ ਕੋਲ ਸੇਵਿਕਾਵਾਂ ਹਨ। ਕਰੋੜਾਂ ਜੀਵ ਜਿਸ ਦੀ ਸੇਜਾ ਹਨ (ਅਰਥਾਤ ਉਨ੍ਹਾਂ ਦੇ ਹਿਰਦੇ ਵਿਚ ਸਮਾਇਆ ਹੋਇਆ ਹੈ)। ਕਰੋੜਾਂ ਸ੍ਰਿਸ਼ਟੀਆਂ (*ਉਪਾਰਜਨਾ*) ਤੇਰੇ ਸ਼ਰੀਰ (*ਅੰਗਿ*) ਵਿਚ (ਸਮਾਈਆਂ ਹੋਈਆਂ ਹਨ)। ਕਰੋੜਾਂ ਭਗਤ ਹਰਿ ਦੇ ਅੰਗ-ਸੰਗ ਵਸਦੇ ਹਨ।੨। (ਜਿਸ ਨੂੰ) ਕਰੋੜਾਂ ਛਤ੍ਰਪਤੀ (ਰਾਜੇ) ਨਮਸਕਾਰ ਕਰਦੇ ਹਨ। (ਜਿਸ ਦੇ) ਦੁਆਰਾ ਉਪਰ ਕਰੋੜਾਂ ਇੰਦ੍ਰ ਖੜੋਤੇ ਹਨ। ਜਿਸ ਦੀ ਦ੍ਰਿਸ਼ਟੀ ਵਿਚ ਕਰੋੜਾਂ ਬੈਕੁੰਠ (ਸਮਾਏ ਹੋਏ ਹਨ, ਉਸ ਦੇ) ਕਰੋੜਾਂ ਨਾਮ ਹਨ ਜਿਨ੍ਹਾਂ ਦੀ ਕੀਮਤ ਪਾਈ ਨਹੀਂ ਜਾ ਸਕਦੀ।੩। ਜਿਸ ਦੇ (ਦਰ ਉਪਰ) ਕਰੋੜਾਂ ਨਾਦ ਪੂਰੇ ਜਾਂਦੇ ਹਨ। (ਉਸ ਦੇ) ਕਰੋੜਾਂ ਅਖਾੜੇ ਅਤੇ ਵਿਸਮਾਦੀ ਚੋਜ ਹਨ। ਕਰੋੜਾਂ ਸ਼ਿਵ ਅਤੇ ਸ਼ਕਤੀਆਂ (ਜਿਸ ਦੀਆਂ) ਆਗਿਆਕਾਰ ਹਨ, (ਜੋ) ਕਰੋੜਾਂ ਜੀਵ ਨੂੰ ਆਸਰਾ ਦੇ ਰਿਹਾ ਹੈ।੪।

ਕੋਟਿ ਤੀਰਥ ਜਾ ਕੇ ਚਰਨ ਮਝਾਰ ॥ ਕੋਟਿ ਪਵਿਤ੍ਰ ਜਪਤ ਨਾਮ ਚਾਰ ॥
ਕੋਟਿ ਪੂਜਾਰੀ ਕਰਤੇ ਪੂਜਾ ॥ ਕੋਟਿ ਬਿਸਥਾਰਨੁ ਅਵਰੁ ਨ ਦੂਜਾ ॥੫॥
ਕੋਟਿ ਮਹਿਮਾ ਜਾ ਕੀ ਨਿਰਮਲ ਹੰਸ ॥ ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ ॥
ਕੋਟਿ ਪਰਲਉ ਓਪਤਿ ਨਿਮਖ ਮਾਹਿ ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥੬॥
ਕੋਟਿ ਗਿਆਨੀ ਕਥਹਿ ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥
ਕੋਟਿ ਤਪੀਸਰ ਤਪ ਹੀ ਕਰਤੇ ॥ ਕੋਟਿ ਮੁਨੀਸਰ ਮੁੋਨਿ ਮਹਿ ਰਹਤੇ ॥੭॥
ਅਵਿਗਤ ਨਾਥੁ ਅਗੋਚਰ ਸੁਆਮੀ ॥ ਪੂਰਿ ਰਹਿਆ ਘਟ ਅੰਤਰਜਾਮੀ ॥
ਜਤ ਕਤ ਦੇਖਉ ਤੇਰਾ ਵਾਸਾ ॥ ਨਾਨਕ ਕਉ ਗੁਰਿ ਕੀਓ ਪ੍ਰਗਾਸਾ ॥੮॥੨॥੫॥

ਭੈਰਉ ਮਹਲਾ ੫ ॥
ਸਤਿਗੁਰਿ ਮੋ ਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥
ਸਹਜ ਬਿਨੋਦ ਚੋਜ ਆਨੰਤਾ ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥੧॥
ਕਹੁ ਨਾਨਕ ਕੀਰਤਿ ਹਰਿ ਸਾਚੀ ॥ ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥੧॥ ਰਹਾਉ॥
ਅਚਿੰਤ ਹਮਾਰੈ ਭੋਜਨ ਭਾਉ ॥ ਅਚਿੰਤ ਹਮਾਰੈ ਲੀਚੈ ਨਾਉ ॥
ਅਚਿੰਤ ਹਮਾਰੈ ਸਬਦਿ ਉਧਾਰ ॥ ਅਚਿੰਤ ਹਮਾਰੈ ਭਰੇ ਭੰਡਾਰ ॥੨॥
ਅਚਿੰਤ ਹਮਾਰੈ ਕਾਰਜ ਪੂਰੇ ॥ ਅਚਿੰਤ ਹਮਾਰੈ ਲਥੇ ਵਿਸੂਰੇ ॥
ਅਚਿੰਤ ਹਮਾਰੈ ਬੈਰੀ ਮੀਤਾ ॥ ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥੩॥
ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥ ਅਚਿੰਤ ਹਮਾਰੀ ਪੂਰਨ ਆਸਾ ॥
ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥ ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥੪॥

ਅਚਿੰਤ ਹਮਾਰੇ ਬਿਨਸੇ ਬੈਰ ॥ ਅਚਿੰਤ ਹਮਾਰੇ ਮਿਟੇ ਅੰਧੇਰ ॥
ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥ ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥੫॥
ਅਚਿੰਤ ਮਿਟਿਓ ਹੈ ਸਗਲੋ ਭਰਮਾ ॥ ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥
ਅਚਿੰਤ ਹਮਾਰੈ ਅਨਹਤ ਵਾਜੈ ॥ ਅਚਿੰਤ ਹਮਾਰੈ ਗੋਬਿੰਦੁ ਗਾਜੈ ॥੬॥
ਅਚਿੰਤ ਹਮਾਰੈ ਮਨੁ ਪਤੀਆਨਾ ॥ ਨਿਹਚਲ ਧਨੀ ਅਚਿੰਤੁ ਪਛਾਨਾ ॥
ਅਚਿੰਤੋ ਉਪਜਿਓ ਸਗਲ ਬਿਬੇਕਾ ॥ ਅਚਿੰਤ ਚਰੀ ਹਥਿ ਹਰਿ ਹਰਿ ਟੇਕਾ ॥੭॥
ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ ॥ ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ ॥
ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥੮॥੩॥੬॥

ਭੈਰਉ ਬਾਣੀ ਭਗਤਾ ਕੀ ॥
ਕਬੀਰ ਜੀਉ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਇਹੁ ਧਨੁ ਮੇਰੇ ਹਰਿ ਕੋ ਨਾਉ ॥ ਗਾਂਠਿ ਨ ਬਾਧਉ ਬੇਚਿ ਨ ਖਾਉ ॥੧॥ ਰਹਾਉ ॥

ਕਰੋੜਾਂ ਤੀਰਥ ਜਿਸ ਦੇ ਚਰਣਾਂ ਵਿਚ (ਟਿਕੇ ਹੋਏ ਹਨ)। ਕਰੋੜਾਂ (ਜੀਵ ਜਿਸ ਦਾ) ਪਵਿਤਰ ਸੁੰਦਰ (*ਚਾਰ*) ਨਾਮ ਜਪਦੇ ਹਨ। ਕਰੋੜਾਂ ਪੁਜਾਰੀ (ਜਿਸ ਦੀ) ਪੂਜਾ ਕਰਦੇ ਹਨ। ਕਰੋੜਾਂ (ਜੀਵਾਂ) ਦਾ ਖਿਲਾਰਾ (ਖਿਲਾਰਿਆ ਹੋਇਆ ਹੈ, ਉਸ ਤੋਂ ਭਿੰਨ) ਹੋਰ ਕੋਈ ਦੂਜਾ ਨਹੀਂ ਹੈ।੫। ਜਿਸ ਦੀ ਮਹਿਮਾ ਕਰੋੜਾਂ ਨਿਰਮਲ ਆਤਮਾਂਵਾਂ (*ਹੰਸ*) ਕਰਦੀਆਂ ਹਨ। ਜਿਸ ਦੀ ਉਸਤਤ ਕਰੋੜਾ ਬ੍ਰਹਮਾ-ਪੁੱਤਰ ਕਰਦੇ ਹਨ। (ਜੋ) ਕਰੋੜਾਂ ਉਤਪਤੀਆਂ ਅਤੇ ਪਰਲੋਆਂ ਛਿਣ ਭਰ (ਵਿਚ ਕਰਨ ਦੇ ਸਮਰਥ ਹੈ)। (ਹੇ ਪ੍ਰਭੂ !) ਤੇਰੇ ਕਰੋੜਾਂ ਗੁਣ ਹਨ ਜੋ ਗਿਣੇ ਨਹੀਂ ਜਾ ਸਕਦੇ।੬। ਕਰੋੜਾਂ ਗਿਆਨੀ (ਪ੍ਰਭੂ ਦੇ) ਗਿਆਨ ਦਾ ਕਥਨ ਕਰਦੇ ਹਨ। ਕਰੋੜਾਂ ਧਿਆਨੀ (ਪਰਮਾਤਮਾ ਦਾ) ਧਿਆਨ ਧਰਦੇ ਹਨ। ਕਰੋੜਾਂ ਤਪਸਵੀ ਤਪ ਹੀ ਕਰਦੇ ਰਹਿੰਦੇ ਹਨ। ਕਰੋੜਾਂ ਮੁਨੀ ਮੋਨ ਵਿਚ ਹੀ ਰਹਿੰਦੇ ਹਨ।੭। ਪ੍ਰਭੂ ਅਵਿਅਕਤ ਮਾਲਕ ਹੈ, ਅਗੋਚਰ ਸੁਆਮੀ ਹੈ। (ਉਹ) ਅੰਤਰਯਾਮੀ ਹਰ ਇਕ ਹਿਰਦੇ ਵਿਚ ਵਿਆਪਤ ਹੈ। ਜਿਥੇ ਕਿਥੇ ਵੇਖਦਾ ਹਾਂ, (ਹੇ ਪ੍ਰਭੂ ! ਉਥੇ) ਤੇਰਾ ਹੀ ਵਾਸਾ ਹੈ। ਨਾਨਕ ਨੂੰ ਗੁਰੂ ਨੇ (ਇਸ ਗਿਆਨ) ਦਾ ਪ੍ਰਕਾਸ਼ ਕਰਾ ਦਿੱਤਾ ਹੈ।੮।੨।੫।

**ਭੈਰਉ ਮਹਲਾ ੫**

ਸਤਿਗੁਰੂ ਨੇ ਮੈਨੂੰ ਇਕ ਦਾਨ ਦਿੱਤਾ ਹੈ। (ਉਹ ਦਾਨ) ਹਰਿ ਦਾ ਨਾਮ ਹੈ (ਜੋ) ਅਮੋਲਕ ਰਤਨ ਹੈ। ਨਾਨਕ ਨੂੰ ਪ੍ਰਭੂ ਸਹਿਜ ਹੀ ਆ ਮਿਲਿਆ ਹੈ, (ਜਿਸ ਕਰਕੇ ਮਨ ਵਿਚ) ਅਨੰਤ (ਪ੍ਰਭੂ) ਦਾ ਸਹਿਜ-ਆਨੰਦ ਅਤੇ ਕੌਤਕ (ਸਥਿਤ ਹੋ ਗਏ ਹਨ)।੧। ਹੇ ਨਾਨਕ ! ਹਰਿ ਦਾ ਸੱਚਾ ਜਸ ਗਾਇਆ ਕਰ। ਬਾਰ ਬਾਰ ਉਸ (ਜਸ-ਗਾਨ) ਨਾਲ ਮਨ ਨੂੰ ਲਗਾਈ ਰਖ।੧ ।ਰਹਾਉ। ਸਹਿਜ ਸੁਭਾਵਿਕ ਹੀ ਸਾਡੇ (ਘਰ) ਪ੍ਰੇਮ ਦਾ ਭੋਜਨ ਹੁੰਦਾ ਹੈ, ਸੁਭਾਵਿਕ ਹੀ ਸਾਡੇ (ਪ੍ਰਭੂ ਦਾ) ਨਾਮ ਲਿਆ ਜਾਂਦਾ ਹੈ। ਸੁਭਾਵਿਕ ਹੀ ਸ਼ਬਦ ਰਾਹੀਂ ਸਾਡਾ ਉੱਧਾਰ ਹੁੰਦਾ ਹੈ, ਸੁਭਾਵਿਕ ਹੀ ਸਾਡੇ ਭੰਡਾਰ ਭਰੇ ਰਹਿੰਦੇ ਹਨ।੨। ਸੁਭਾਵਿਕ ਹੀ ਸਾਡੇ ਕਾਰਜ ਪੂਰੇ ਹੋ ਜਾਂਦੇ ਹਨ, ਸੁਭਾਵਿਕ ਹੀ ਸਾਡੇ ਗ਼ਮ ਦੂਰ ਹੋ ਜਾਂਦੇ ਹਨ। ਸੁਭਾਵਿਕ ਹੀ ਸਾਡੇ ਵੈਰੀ ਮਿਤਰ (ਹੋ ਗਏ ਹਨ), ਸੁਭਾਵਿਕ ਇਹ ਮਨ ਵਸ ਵਿਚ ਕਰ ਲਿਆ ਹੈ।੩। ਸੁਭਾਵਿਕ ਹੀ ਪ੍ਰਭੂ ਨੇ ਸਾਨੂੰ ਦਿਲਾਸਾ ਦਿੱਤਾ ਹੈ। ਸੁਭਾਵਿਕ ਹੀ ਸਾਡੀ ਆਸ਼ਾ ਪੂਰੀ ਹੋ ਗਈ ਹੈ। ਸੁਭਾਵਿਕ ਹੀ ਸਾਨੂੰ ਸਾਰੇ ਸਿੱਧਾਂਤ (ਪ੍ਰਾਪਤ ਹੋ ਗਏ ਹਨ)। ਸੁਭਾਵਿਕ ਹੀ ਸਾਨੂੰ ਗੁਰੂ ਨੇ (ਨਾਮ ਰੂਪ) ਮੰਤ੍ਰ ਬਖ਼ਸ਼ਿਆ ਹੈ।੪।

ਸੁਭਾਵਿਕ ਹੀ ਸਾਡੇ ਵੈਰ ਨਸ਼ਟ ਹੋ ਗਏ ਹਨ। ਸੁਭਾਵਿਕ ਹੀ ਸਾਡੇ (ਅਗਿਆਨ ਦੇ) ਹਨੇਰੇ ਖ਼ਤਮ ਹੋ ਗਏ ਹਨ। ਸੁਭਾਵਿਕ ਹੀ ਮਨ ਵਿਚ (ਪ੍ਰਭੂ ਦਾ) ਕੀਰਤਨ ਚੰਗਾ ਲਗਣ ਲਗ ਗਿਆ ਹੈ। ਸੁਭਾਵਿਕ ਹੀ ਪ੍ਰਭੂ ਹਰ ਇਕ ਸ਼ਰੀਰ/ਹਿਰਦੇ ਵਿਚ (ਵਸਿਆ) ਵੇਖਿਆ ਹੈ।੫। ਸੁਭਾਵਿਕ ਹੀ ਸਾਰੇ ਭਰਮ ਮਿਟ ਗਏ ਹਨ। ਸੁਭਾਵਿਕ ਹੀ ਮਨ ਵਿਚ (ਆਤਮਿਕ) ਸੁਖ ਦਾ ਨਿਵਾਸ (ਹੋ ਗਿਆ ਹੈ)। ਸੁਭਾਵਿਕ ਹੀ ਸਾਡੇ (ਹਿਰਦੇ ਵਿਚ) ਅਨਹਦ (ਸ਼ਬਦ ਦੇ ਵਾਜੇ) ਵਜਣ ਲਗ ਪਏ ਹਨ। ਸੁਭਾਵਿਕ ਹੀ ਸਾਡੇ (ਹਿਰਦੇ ਵਿਚ) ਪ੍ਰਭੂ (ਦਾ ਨਾਮ) ਉਚਾਰਿਆ ਜਾਣ ਲਗਾ ਹੈ।੬। ਸੁਭਾਵਿਕ ਹੀ ਸਾਡਾ ਮਨ ਪਤੀਜ ਗਿਆ ਹੈ ਅਤੇ ਸੁਭਾਵਿਕ ਹੀ ਸਦਾ ਸਦੀਵੀ ਸੁਆਮੀ ਨੂੰ ਪਛਾਣ ਲਿਆ ਹੈ। ਸੁਭਾਵਿਕ ਹੀ ਸਭ ਤਰ੍ਹਾਂ ਦਾ ਵਿਵੇਕ ਪੈਦਾ ਹੋ ਗਿਆ ਹੈ। ਸੁਭਾਵਿਕ ਹੀ ਹਰਿ ਦੀ ਟੇਕ ਹੱਥ ਚੜ੍ਹ ਗਈ ਹੈ।੭। ਸੁਭਾਵਿਕ ਹੀ ਪ੍ਰਭੂ ਨੇ ਧੁਰੋਂ ਲੇਖ ਲਿਖਿਆ ਹੈ। ਸੁਭਾਵਿਕ ਹੀ ਇਕ ਪ੍ਰਭੂ ਸੁਆਮੀ ਮਿਲ ਪਿਆ ਹੈ। ਸੁਭਾਵਿਕ ਹੀ ਸਾਰੀ ਚਿੰਤਾ ਦੂਰ ਹੋ ਗਈ ਹੈ। ਪ੍ਰਭੂ ਨਾਨਕ ਦਾ ਰੂਪ ਅਤੇ ਨਾਨਕ ਪ੍ਰਭੂ ਦਾ ਰੂਪ ਹੋ ਗਿਆ ਹੈ।੮।੩।੬।

**ਭੈਰਉ ਬਾਣੀ ਭਗਤਾ ਕੀ। ਕਬੀਰ ਜੀਉ ਘਰੁ ੧**

ਹਰਿ ਦਾ ਇਕ ਨਾਮ ਹੀ ਮੇਰਾ ਧਨ ਹੈ। (ਇਸ ਧਨ ਨੂੰ ਮੈਂ) ਗੰਢ ਨਾਲ ਨਹੀਂ ਬੰਨ੍ਹਦਾ, ਨ

ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ ॥ ਭਗਤਿ ਕਰਉ ਜਨੁ ਸਰਨਿ ਤੁਮ੍ਾਰੀ ॥੧॥
ਨਾਉ ਮੇਰੇ ਮਾਇਆ ਨਾਉ ਮੇਰੇ ਪੂੰਜੀ ॥ ਤੁਮਹਿ ਛੋਡਿ ਜਾਨਉ ਨਹੀ ਦੂਜੀ ॥੨॥
ਨਾਉ ਮੇਰੇ ਬੰਧਿਪ ਨਾਉ ਮੇਰੇ ਭਾਈ ॥ ਨਾਉ ਮੇਰੇ ਸੰਗਿ ਅੰਤਿ ਹੋਇ ਸਖਾਈ ॥੩॥
ਮਾਇਆ ਮਹਿ ਜਿਸੁ ਰਖੈ ਉਦਾਸੁ ॥ ਕਹਿ ਕਬੀਰ ਹਉ ਤਾ ਕੋ ਦਾਸੁ ॥੪॥੧॥

ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿਹੈ ਰਾਜਾ ਰਾਨਾ ॥੧॥
ਰਾਮੁ ਰਾਜਾ ਨਉ ਨਿਧਿ ਮੇਰੈ ॥ ਸੰਪੈ ਹੇਤੁ ਕਲਤੁ ਧਨੁ ਤੇਰੈ ॥੧॥ ਰਹਾਉ ॥
ਆਵਤ ਸੰਗ ਨ ਜਾਤ ਸੰਗਾਤੀ ॥ ਕਹਾ ਭਇਓ ਦਰਿ ਬਾਂਧੇ ਹਾਥੀ ॥੨॥
ਲੰਕਾ ਗਢੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥੩॥
ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥ ਚਲੇ ਜੁਆਰੀ ਦੁਇ ਹਥ ਝਾਰਿ ॥੪॥੨॥

ਮੈਲਾ ਬ੍ਰਹਮਾ ਮੈਲਾ ਇੰਦੁ ॥ ਰਵਿ ਮੈਲਾ ਮੈਲਾ ਹੈ ਚੰਦੁ ॥੧॥
ਮੈਲਾ ਮਲਤਾ ਇਹੁ ਸੰਸਾਰੁ ॥ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥੧॥ ਰਹਾਉ ॥
ਮੈਲੇ ਬ੍ਰਹਮੰਡਾਇ ਕੈ ਈਸ ॥ ਮੈਲੇ ਨਿਸਿ ਬਾਸੁਰ ਦਿਨ ਤੀਸ ॥੨॥
ਮੈਲਾ ਮੋਤੀ ਮੈਲਾ ਹੀਰੁ ॥ ਮੈਲਾ ਪਉਨੁ ਪਾਵਕੁ ਅਰੁ ਨੀਰੁ ॥੩॥
ਮੈਲੇ ਸਿਵ ਸੰਕਰਾ ਮਹੇਸ ॥ ਮੈਲੇ ਸਿਧ ਸਾਧਿਕ ਅਰੁ ਭੇਖ ॥੪॥
ਮੈਲੇ ਜੋਗੀ ਜੰਗਮ ਜਟਾ ਸਹੇਤਿ ॥ ਮੈਲੀ ਕਾਇਆ ਹੰਸ ਸਮੇਤਿ ॥੫॥
ਕਹਿ ਕਬੀਰ ਤੇ ਜਨ ਪਰਵਾਨ ॥ ਨਿਰਮਲ ਤੇ ਜੋ ਰਾਮਹਿ ਜਾਨ ॥੬॥੩॥

ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥ ਬੋਲਨਹਾਰੁ ਪਰਮ ਗੁਰੁ ਏਹੀ ॥੧॥
ਕਹੁ ਰੇ ਮੁਲਾਂ ਬਾਂਗ ਨਿਵਾਜ ॥ ਏਕ ਮਸੀਤਿ ਦਸੈ ਦਰਵਾਜ ॥੧॥ ਰਹਾਉ ॥
ਮਿਸਿਮਿਲਿ ਤਾਮਸੁ ਭਰਮੁ ਕਦੂਰੀ ॥ ਭਾਖਿ ਲੇ ਪੰਚੈ ਹੋਇ ਸਬੂਰੀ ॥੨॥
ਹਿੰਦੂ ਤੁਰਕ ਕਾ ਸਾਹਿਬੁ ਏਕ ॥ ਕਹ ਕਰੈ ਮੁਲਾਂ ਕਹ ਕਰੈ ਸੇਖ ॥੩॥
ਕਹਿ ਕਬੀਰ ਹਉ ਭਇਆ ਦਿਵਾਨਾ ॥ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥੪॥੪॥

ਗੰਗਾ ਕੈ ਸੰਗਿ ਸਲਿਤਾ ਬਿਗਰੀ ॥ ਸੋ ਸਲਿਤਾ ਗੰਗਾ ਹੋਇ ਨਿਬਰੀ ॥੧॥
ਬਿਗਰਿਓ ਕਬੀਰਾ ਰਾਮ ਦੁਹਾਈ ॥ ਸਾਚੁ ਭਇਓ ਅਨ ਕਤਹਿ ਨ ਜਾਈ ॥੧॥ ਰਹਾਉ ॥
ਚੰਦਨ ਕੈ ਸੰਗਿ ਤਰਵਰੁ ਬਿਗਰਿਓ ॥ ਸੋ ਤਰਵਰੁ ਚੰਦਨੁ ਹੋਇ ਨਿਬਰਿਓ ॥੨॥
ਪਾਰਸ ਕੈ ਸੰਗਿ ਤਾਂਬਾ ਬਿਗਰਿਓ ॥ ਸੋ ਤਾਂਬਾ ਕੰਚਨੁ ਹੋਇ ਨਿਬਰਿਓ ॥੩॥
ਸੰਤਨ ਸੰਗਿ ਕਬੀਰਾ ਬਿਗਰਿਓ ॥ ਸੋ ਕਬੀਰੁ ਰਾਮੈ ਹੋਇ ਨਿਬਰਿਓ ॥੪॥੫॥

ਵੇਚਦਾ ਹਾਂ ਅਤੇ ਨ ਖਾਂਦਾ ਹਾਂ।੧।ਰਹਾਉ। ਨਾਮ ਹੀ ਮੇਰੀ ਖੇਤੀ ਹੈ, ਨਾਮ ਹੀ ਮੇਰੀ ਬਾੜੀ (ਬਾਗ਼ੀਚੀ) ਹੈ। (ਹੇ ਪਰਮਾਤਮਾ! ਮੈਂ) ਦਾਸ ਤੇਰੀ ਸ਼ਰਣ ਵਿਚ (ਟਿਕ ਕੇ) ਭਗਤੀ ਕਰਦਾ ਹਾਂ।੧। ਨਾਮ ਹੀ ਮੇਰੇ ਲਈ ਮਾਇਆ ਹੈ, ਨਾਮ ਹੀ ਮੇਰੀ ਪੂੰਜੀ ਹੈ। ਤੈਨੂੰ ਛਡ ਕੇ ਮੈਂ ਕੋਈ ਦੂਜੀ (ਸੱਤਾ) ਨੂੰ ਨਹੀਂ ਜਾਣਦਾ।੨। ਨਾਮ ਮੇਰਾ ਸੰਬੰਧੀ ਹੈ, ਨਾਮ ਹੀ ਮੇਰਾ ਭਰਾ ਹੈ। ਨਾਮ ਹੀ ਮੇਰੇ ਨਾਲ ਰਹਿ ਕੇ ਅੰਤ ਕਾਲ ਨੂੰ ਸਹਾਈ ਹੋਵੇਗਾ।੩। ਕਬੀਰ ਦਾ ਕਥਨ ਹੈ ਕਿ ਜਿਸ ਨੂੰ (ਪ੍ਰਭੂ) ਮਾਇਆ ਵਿਚ ਨਿਰਲੇਪ ਰਖਦਾ ਹੈ, ਮੈਂ ਉਸ (ਸਾਧਕ) ਦਾ ਦਾਸ ਹਾਂ।੪।੧।

(ਸੰਸਾਰ ਵਿਚ ਜੀਵ) ਨੰਗਾ ਆਉਂਦਾ ਹੈ ਅਤੇ ਨੰਗਾ ਹੀ ਜਾਂਦਾ ਹੈ। ਕੋਈ ਰਾਜਾ ਜਾਂ ਰਾਣਾ (ਸਥਾਈ ਤੌਰ 'ਤੇ ਸੰਸਾਰ ਵਿਚ) ਨਹੀਂ ਰਹਿੰਦਾ।੧। ਨੌਂ ਨਿਧਾਂ ਰੂਪ ਰਾਮ ਰਾਜੇ (ਦਾ ਨਾਮ) ਮੇਰੇ ਪਾਸ ਹੈ। (ਪਰ ਹੇ ਰਾਜਨ!) ਤੇਰੇ ਪਾਸ (ਕੇਵਲ) ਸੰਪੱਤੀ, ਮੋਹ, ਇਸਤਰੀ ਅਤੇ ਧਨ ਹੈ।੧।ਰਹਾਉ। (ਇਹ ਸਭ ਕੁਝ) ਨਾਲ ਨਹੀਂ ਆਉਂਦਾ ਅਤੇ ਨ ਹੀ ਨਾਲ ਜਾਂਦਾ ਹੈ। ਕੀ ਹੋਇਆ (ਜੇ ਤੇਰੇ) ਦੁਆਰ ਉਪਰ ਹਾਥੀ ਬੰਨ੍ਹੇ ਹੋਏ ਹਨ।੨। ਲੰਕਾ ਦਾ ਕਿਲ੍ਹਾ ਸੋਨੇ ਦਾ ਸੀ। (ਉਸ ਦਾ ਸੁਆਮੀ) ਮੂਰਖ ਰਾਵਣ (ਆਪਣੇ ਨਾਲ) ਕੀ ਲੈ ਕੇ ਗਿਆ ਹੈ?।੩। ਕਬੀਰ ਦਾ ਕਥਨ ਹੈ ਕਿ (ਹੇ ਜਿਗਿਆਸੂ! ਪ੍ਰਭੂ ਦੇ) ਕੁਝ ਗੁਣਾਂ ਦਾ ਵਿਚਾਰ ਕਰ। (ਇਸ ਤੋਂ ਬਿਨਾ) ਜੁਆਰੀਏ ਵਾਂਗ ਦੋਵੇਂ ਹੱਥ ਝਾੜ ਕੇ (ਸੰਸਾਰ ਤੋਂ) ਜਾਣਾ ਪੈਂਦਾ ਹੈ।੪।੨।

(ਆਪਣੇ ਵਿਕਾਰੀ ਆਚਾਰ ਕਰਕੇ) ਬ੍ਰਹਮਾ ਮੈਲਾ ਹੈ, ਇੰਦ੍ਰ ਮੈਲਾ ਹੈ, ਸੂਰਜ ਮੈਲਾ ਹੈ, ਚੰਦ੍ਰਮਾ ਮੈਲਾ ਹੈ।੧। (ਸਾਰਾ) ਸੰਸਾਰ ਹੀ ਮੈਲਾ ਅਤੇ ਮਲੀਨ ਹੈ। (ਬਸ) ਇਕ ਪ੍ਰਭੂ ਹੀ ਨਿਰਮਲ ਹੈ, ਜਿਸ ਦਾ ਅੰਤ ਅਤੇ ਪਾਰ (ਨਹੀਂ ਪਾਇਆ ਜਾ ਸਕਦਾ)।੧।ਰਹਾਉ। ਬ੍ਰਹਿਮੰਡ ਦੇ ਸੁਆਮੀ/ਰਾਜੇ ਮੈਲੇ ਹਨ। ਰਾਤ, ਦਿਨ (ਅਤੇ ਮਹੀਨੇ ਦੇ) ਤੀਹ ਦਿਨ ਵੀ ਮੈਲੇ ਹਨ।੨। ਮੋਤੀ ਮੈਲਾ ਹੈ, ਹੀਰਾ ਮੈਲਾ ਹੈ। ਪੌਣ, ਅਗਨੀ (*ਪਾਵਕੁ*) ਅਤੇ ਪਾਣੀ ਵੀ (ਸਭ) ਮੈਲੇ ਹਨ।੩। ਸ਼ਿਵ, ਸ਼ੰਕਰ ਅਤੇ ਮਹੇਸ਼ ਮੈਲੇ ਹਨ। ਸਿੱਧ, ਸਾਧਕ ਅਤੇ ਭੇਖਧਾਰੀ ਵੀ ਮੈਲੇ ਹਨ।੪। ਜੋਗੀ ਜੰਗਮ ਜਟਾਵਾਂ ਸਮੇਤ ਮੈਲੇ ਹਨ। ਸ਼ਰੀਰ ਜੀਵਾਤਮਾ ਸਮੇਤ ਮੈਲਾ ਹੈ।੫। ਕਬੀਰ ਦਾ ਕਥਨ ਹੈ ਕਿ ਉਹ ਸੇਵਕ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦੇ ਹਨ, ਉਹ ਹੀ ਪਵਿਤਰ ਹਨ, ਜੋ ਪ੍ਰਭੂ ਨੂੰ ਪਛਾਣਦੇ ਹਨ।੬।੩।

(ਹੇ ਮੁੱਲਾ! ਤੂੰ ਆਪਣੇ) ਮਨ ਨੂੰ ਮੱਕਾ ਬਣਾ, ਸ਼ਰੀਰ ਨੂੰ ਕਾਬੇ (*ਕਿਬਲਾ*) ਵਜੋਂ ਸਮਝ। (ਸ਼ਰੀਰ ਵਿਚ) ਬੋਲਣ ਵਾਲਾ (ਜੀਵ) ਇਹੀ ਗੁਰੂ/ਪੀਰ ਹੈ।੧। ਹੇ ਮੁੱਲਾ! (ਸ਼ਰੀਰ ਰੂਪ ਇਕ) ਮਸਜਿਦ ਹੈ, (ਜਿਸ ਦੇ) ਦਸ ਦੁਆਰ/ਗੋਲਕਾਂ ਹਨ। (ਇਸ ਵਿਚ ਹੀ) ਬਾਂਗ ਦੇ ਅਤੇ ਨਮਾਜ਼ ਪੜ੍ਹ।੧। ਰਹਾਉ। ਤਮੋ ਗੁਣ, ਭਰਮ ਅਤੇ ਮਨ ਦੀ ਮਲੀਨਤਾ (*ਕਦੂਰੀ*) ਨੂੰ ਬਿਸਮਿਲਾ ਕਹਿ ਕੇ ਮਾਰ ਦੇ। ਪੰਜ ਵਿਕਾਰਾਂ ਨੂੰ ਖਾ ਲੈ, (ਇਸੇ ਨਾਲ ਤੂੰ) ਸਬਰ ਵਾਲਾ ਹੋ ਜਾਏਂਗਾ।੨। ਹਿੰਦੂ ਅਤੇ ਮੁਸਲਮਾਨ (ਦੋਹਾਂ) ਦਾ ਸੁਆਮੀ ਇਕ ਹੀ ਹੈ। (ਇਸ ਵਿਚ) ਮੁੱਲਾ ਕੀ ਕਰ ਸਕਦਾ ਹੈ ਅਤੇ ਸ਼ੇਖ ਕੀ ਕਰ ਸਕਦਾ ਹੈ?।੩। ਕਬੀਰ ਦਾ ਕਥਨ ਹੈ ਕਿ (ਲੋਕਾਂ ਲਈ) ਮੈਂ ਦੀਵਾਨਾ ਹੋ ਗਿਆ ਹਾਂ, (ਪਰ ਮੇਰਾ) ਮਨ ਹੌਲੀ ਹੌਲੀ ਸਹਿਜ ਅਵਸਥਾ ਵਿਚ ਸਮਾ ਗਿਆ ਹੈ।੪।੪।

ਗੰਗਾ ਨਾਲ ਮਿਲ ਕੇ (ਸਾਧਾਰਣ) ਨਦੀ (*ਸਲਿਤਾ*) ਦਾ ਰੂਪ ਬਦਲ ਜਾਂਦਾ ਹੈ। ਉਹ ਨਦੀ ਗੰਗਾ ਦਾ ਰੂਪ ਹੀ ਹੋ ਜਾਂਦੀ ਹੈ।੧। ਰਾਮ ਦੀ ਦੁਹਾਈ ਦੇ ਦੇ ਕੇ ਕਬੀਰ ਵੀ ਵਿਗੜ ਗਿਆ ਹੈ (ਅਰਥਾਤ ਬਦਲ ਗਿਆ ਹੈ)। (ਉਹ) ਸੱਚੇ (ਪ੍ਰਭੂ) ਦਾ ਰੂਪ ਹੀ ਹੋ ਗਿਆ ਹੈ, (ਹੁਣ) ਹੋਰ ਕਿਤੇ ਨਹੀਂ ਜਾਂਦਾ।੧।ਰਹਾਉ। ਚੰਦਨ (ਬ੍ਰਿਛ) ਨਾਲ ਲਗ ਕੇ (ਆਮ) ਬ੍ਰਿਛ ਵੀ ਬਦਲ ਜਾਂਦਾ ਹੈ। ਉਹ ਬ੍ਰਿਛ ਚੰਦਨ ਰੂਪ ਹੀ ਹੋ ਨਿਬੜਦਾ ਹੈ।੨। ਪਾਰਸ ਦੀ ਛੋਹ ਨਾਲ ਤਾਂਬਾ ਬਦਲ ਜਾਂਦਾ ਹੈ। ਉਹ ਤਾਂਬਾ ਸੋਨੇ ਦਾ ਰੂਪ ਹੀ ਹੋ ਜਾਂਦਾ ਹੈ।੩। ਸੰਤਾਂ ਦੀ ਸੰਗਤ ਕਰ ਕੇ ਕਬੀਰ ਦਾ ਸਰੂਪ-ਪਰਿਵਰਤਨ ਹੋ ਗਿਆ ਹੈ। ਉਹ ਕਬੀਰ ਰਾਮ ਦਾ ਰੂਪ ਹੀ ਹੋ ਗਿਆ ਹੈ।੪।੫।

ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥ ਲੋਗਨ ਰਾਮੁ ਖਿਲਉਨਾ ਜਾਨਾਂ ॥੧॥
ਜਉ ਹਉ ਬਉਰਾ ਤਉ ਰਾਮ ਤੋਰਾ ॥ ਲੋਗੁ ਮਰਮੁ ਕਹ ਜਾਨੈ ਮੋਰਾ ॥੧॥ ਰਹਾਉ ॥
ਤੋਰਉ ਨ ਪਾਤੀ ਪੂਜਉ ਨ ਦੇਵਾ ॥ ਰਾਮ ਭਗਤਿ ਬਿਨੁ ਨਿਹਫਲ ਸੇਵਾ ॥੨॥
ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥ ਐਸੀ ਸੇਵ ਦਰਗਹ ਸੁਖੁ ਪਾਵਉ ॥੩॥
ਲੋਗੁ ਕਹੈ ਕਬੀਰੁ ਬਉਰਾਨਾ ॥ ਕਬੀਰ ਕਾ ਮਰਮੁ ਰਾਮ ਪਹਿਚਾਨਾਂ ॥੪॥੬॥

ਉਲਟਿ ਜਾਤਿ ਕੁਲ ਦੋਊ ਬਿਸਾਰੀ ॥ ਸੁੰਨ ਸਹਜ ਮਹਿ ਬੁਨਤ ਹਮਾਰੀ ॥੧॥
ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥੧॥ ਰਹਾਉ ॥
ਬੁਨਿ ਬੁਨਿ ਆਪ ਆਪੁ ਪਹਿਰਾਵਉ ॥ ਜਹ ਨਹੀ ਆਪੁ ਤਹਾ ਹੋਇ ਗਾਵਉ ॥੨॥
ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥
ਰਿਦੈ ਇਖਲਾਸੁ ਨਿਰਖਿ ਲੇ ਮੀਰਾ ॥ ਆਪੁ ਖੋਜਿ ਖੋਜਿ ਮਿਲੇ ਕਬੀਰਾ ॥੪॥੭॥

ਨਿਰਧਨ ਆਦਰੁ ਕੋਈ ਨ ਦੇਇ ॥ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥੧॥ ਰਹਾਉ ॥
ਜਉ ਨਿਰਧਨੁ ਸਰਧਨ ਕੈ ਜਾਇ ॥ ਆਗੇ ਬੈਠਾ ਪੀਠਿ ਫਿਰਾਇ ॥੧॥
ਜਉ ਸਰਧਨੁ ਨਿਰਧਨ ਕੈ ਜਾਇ ॥ ਦੀਆ ਆਦਰੁ ਲੀਆ ਬੁਲਾਇ ॥੨॥
ਨਿਰਧਨੁ ਸਰਧਨੁ ਦੋਨਉ ਭਾਈ ॥ ਪ੍ਰਭ ਕੀ ਕਲਾ ਨ ਮੇਟੀ ਜਾਈ ॥੩॥
ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥੪॥੮॥

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥੧॥
ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥੧॥ ਰਹਾਉ ॥
ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥
ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥੨॥
ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥
ਜੋ ਕਿਛੁ ਕਰਹਿ ਸੋਈ ਅਬ ਸਾਰੁ ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥੩॥
ਸੋ ਸੇਵਕੁ ਜੋ ਲਾਇਆ ਸੇਵ ॥ ਤਿਨ ਹੀ ਪਾਏ ਨਿਰੰਜਨ ਦੇਵ ॥
ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ ॥ ਬਹੁਰਿ ਨ ਆਵੈ ਜੋਨੀ ਬਾਟ ॥੪॥

(ਪਾਖੰਡੀ ਲੋਕ) ਮੱਥੇ ਉਤੇ ਤਿਲਕ (ਲਗਾ ਲੈਂਦੇ ਹਨ), ਹੱਥ ਵਿਚ ਮਾਲਾ (ਫੜ ਲੈਂਦੇ ਹਨ) ਅਤੇ (ਸੰਤਾਂ/ਸਾਧਾਂ ਵਾਲਾ) ਬਾਣਾ (ਧਾਰਣ ਕਰ ਲੈਂਦੇ ਹਨ)। (ਅਜਿਹੇ) ਲੋਕਾਂ ਨੇ ਪਰਮਾਤਮਾ ਨੂੰ ਖਿਡੌਣਾ (ਅਰਥਾਤ ਮਖੌਲ) ਸਮਝ ਰਖਿਆ ਹੈ।੧। (ਉਕਤ ਕਥਨ ਕਰਕੇ ਲੋਕੀਂ ਕਬੀਰ ਨੂੰ ਬਉਲਾ ਕਹਿਣ ਲਗ ਗਏ ਜਿਸ ਦੇ ਪ੍ਰਤਿਕਰਮ ਵਜੋਂ ਕਬੀਰ ਦਾ ਕਥਨ ਹੈ—) ਹੇ ਰਾਮ! ਜੇ ਮੈਂ ਬਉਲਾ ਹਾਂ, ਤਾਂ ਵੀ ਤੇਰਾ ਹੀ ਹਾਂ। ਲੋਕੀਂ ਮੇਰੇ (ਹਿਰਦੇ ਦੇ) ਭੇਦ/ਸਥਿਤੀ ਨੂੰ ਕੀ ਜਾਣ ਸਕਦੇ ਹਨ?।੧।ਰਹਾਉ। (ਦੇਵਤਾ ਨੂੰ ਚੜ੍ਹਾਉਣ ਲਈ ਮੈਂ) ਨ (ਫੁਲ-)ਪੱਤਰ ਤੋੜਦਾ ਹਾਂ ਅਤੇ ਨ ਹੀ ਦੇਵਤੇ ਦੀ ਪੂਜਾ ਕਰਦਾ ਹਾਂ। ਰਾਮ ਦੀ ਭਗਤੀ ਤੋਂ ਬਿਨਾ (ਹੋਰ ਹਰ ਪ੍ਰਕਾਰ ਦੀ) ਸੇਵਾ ਨਿਰਰਥਕ ਹੈ।੨। (ਮੈਂ) ਸਤਿਗੁਰੂ ਨੂੰ ਪੂਜਦਾ ਹਾਂ, (ਉਸ ਨੂੰ) ਸਦਾ ਹੀ ਪ੍ਰਸੰਨ ਕਰਦਾ ਹਾਂ। ਇਹੋ ਜਿਹੀ ਸੇਵਾ ਕਰਕੇ (ਮੈਂ ਈਸ਼ਵਰੀ) ਦਰਗਾਹ ਵਿਚ ਸੁਖ ਪ੍ਰਾਪਤ ਕਰਾਂਗਾ।੩। ਲੋਕੀਂ ਕਹਿੰਦੇ ਹਨ ਕਿ ਕਬੀਰ ਬਉਲਾ ਹੈ। (ਪਰ) ਕਬੀਰ ਦੇ (ਹਿਰਦੇ ਦੇ) ਭੇਦ ਨੂੰ ਪ੍ਰਭੂ ਜਾਣਦਾ ਹੈ।੪।੬।

(ਸੰਸਾਰਿਕਤਾ ਵਲੋਂ ਬਿਰਤੀ ਨੂੰ) ਉਲਟਾ ਕੇ (ਮੈਂ) ਜਾਤਿ ਅਤੇ ਕੁਲ ਦੋਹਾਂ ਨੂੰ ਵਿਸਾਰ ਦਿੱਤਾ ਹੈ ਅਤੇ ਅਫੁਰ ਅਵਸਥਾ ਵਿਚ ਮੇਰੀ ਬੁਣਤ ਬੁਣੀ ਗਈ ਹੈ (ਅਰਥਾਤ ਲਿਵ ਲਗ ਗਈ ਹੈ)।੧। (ਮੈਂ) ਪੰਡਿਤ ਅਤੇ ਮੁੱਲਾ ਦੋਹਾਂ ਨੂੰ ਛਡ ਦਿੱਤਾ ਹੈ। (ਹੁਣ ਕਿਸੇ ਨਾਲ) ਮੇਰਾ ਕੋਈ ਝਗੜਾ ਨਹੀਂ ਰਿਹਾ ਹੈ।੧।ਰਹਾਉ। (ਮੈਂ ਸੁਰਤਿ ਦੀ ਤਾਣੀ) ਬੁਣ ਬੁਣ ਕੇ ਆਪ ਹੀ ਪਹਿਨ ਰਿਹਾ ਹਾਂ। ਜਿਥੇ ਆਪਾ-ਭਾਵ ਦਾ ਅਭਾਵ ਹੈ, ਉਥੇ (ਸਥਿਤ) ਹੋ ਕੇ (ਪ੍ਰਭੂ ਦੇ ਗੁਣਾਂ ਦਾ) ਗਾਇਨ ਕਰ ਰਿਹਾ ਹਾਂ।੨। ਪੰਡਿਤ ਅਤੇ ਮੁੱਲਾ ਨੇ ਜੋ (ਧਰਮ-ਸ਼ਾਸਤ੍ਰ) ਲਿਖ ਕੇ ਦਿੱਤਾ ਹੈ, (ਉਸ ਨੂੰ) ਛਡ ਕੇ ਚਲਿਆ ਹਾਂ, ਮੈਂ ਕੁਝ ਵੀ ਗ੍ਰਹਿਣ ਨਹੀਂ ਕੀਤਾ ਹੈ।੩। (ਹੇ ਜਿਗਿਆਸੂ!) ਜੇ ਹਿਰਦੇ ਵਿਚ ਪਵਿਤਰਤਾ (*ਇਖਲਾਸੁ*) ਹੈ, ਤਾਂ ਪ੍ਰਭੂ (*ਮੀਰੰ*) ਦਾ ਦਰਸ਼ਨ ਕਰ ਲੈ। ਕਬੀਰ (ਦਾ ਕਥਨ ਹੈ ਕਿ ਜਿਤਨੇ ਵੀ ਪ੍ਰਭੂ ਨੂੰ ਮਿਲੇ ਹਨ ਉਹ) ਆਪਣੇ ਆਪ ਨੂੰ ਖੋਜ ਖੋਜ ਕੇ ਹੀ ਮਿਲੇ ਹਨ।੪।੭।

(ਇਸ ਸੰਸਾਰ ਵਿਚ) ਗ਼ਰੀਬ ਨੂੰ ਕੋਈ ਆਦਰ ਨਹੀਂ ਦਿੰਦਾ। (ਜੇ ਧਨਹੀਨ ਵਿਅਕਤੀ ਧਨਵਾਨ ਨੂੰ ਅਨੁਕੂਲ ਕਰਨ ਲਈ) ਲੱਖ ਯਤਨ ਕਰ ਲਏ, (ਪਰ) ਉਹ (ਉਸ ਵਲ) ਧਿਆਨ ਨਹੀਂ ਦਿੰਦਾ।੧।ਰਹਾਉ। ਜੇ ਨਿਰਧਨ ਧਨਵਾਨ ਕੋਲ ਜਾਏ, (ਤਾਂ ਉਹ) ਅਗੇ ਬੈਠਾ ਹੋਇਆ ਪਿਠ ਫੇਰ ਦਿੰਦਾ ਹੈ।੧। ਜੇ ਧਨਵਾਨ ਨਿਰਧਨ ਦੇ (ਘਰ) ਜਾਏ, (ਤਾਂ ਉਹ) ਬੁਲਾ ਕੇ ਆਦਰ ਦਿੰਦਾ ਹੈ।੨। ਨਿਰਧਨ ਅਤੇ ਧਨਵਾਨ ਦੋਵੇਂ ਭਰਾ ਹੀ ਹਨ। (ਪ੍ਰਭੂ ਦੀ ਰਜ਼ਾ ਅਨੁਸਾਰ ਉਹ ਅਜਿਹੇ ਬਣੇ ਹਨ, ਇਸ ਲਈ) ਪ੍ਰਭੂ ਦੀ ਕਲਾ/ਖੇਡ ਨੂੰ ਮਿਟਾਇਆ ਨਹੀਂ ਜਾ ਸਕਦਾ।੩। ਕਬੀਰ ਦਾ ਕਥਨ ਹੈ ਕਿ ਨਿਰਧਨ ਉਹ ਹੈ, ਜਿਸ ਦੇ ਹਿਰਦੇ ਵਿਚ (ਪ੍ਰਭੂ ਦਾ) ਨਾਮ ਨਹੀਂ ਹੁੰਦਾ।੪।੮।

(ਹੇ ਜਿਗਿਆਸੂ! ਜੇ) ਗੁਰੂ ਦੀ ਸੇਵਾ ਅਤੇ ਭਗਤੀ ਕਮਾਈ ਜਾਵੇ, ਤਾਂ ਹੀ ਇਹ ਮਨੁੱਖ ਦੇਹੀ ਦੀ ਪ੍ਰਾਪਤੀ (ਸਫਲ) ਹੈ। ਇਸ (ਮਨੁੱਖ) ਦੇਹੀ ਨੂੰ ਦੇਵਤੇ ਵੀ ਸਿਮਰਦੇ ਹਨ। ਇਹ ਦੇਹੀ (ਤੈਨੂੰ ਮਿਲੀ ਹੈ, ਇਸ ਲਈ) ਹਰਿ ਦੀ ਸੇਵਾ ਅਤੇ ਭਜਨ ਕਰ।੧। (ਹੇ ਭਾਈ!) ਗੋਬਿੰਦ ਦਾ ਭਜਨ ਕਰੋ, ਮਤਾਂ ਭੁਲ ਜਾਓ, ਮਨੁੱਖ ਜਨਮ ਦਾ ਇਹੋ ਲਾਭ ਹੈ।੧।ਰਹਾਉ। ਜਦ ਤਕ ਬੁਢਾਪੇ ਦਾ ਰੋਗ ਨਹੀਂ ਆਇਆ, ਜਦ ਤਕ ਦੇਹੀ ਨੂੰ ਕਾਲ ਨੇ ਨਹੀਂ ਗ੍ਰਸਿਆ, ਜਦ ਤਕ ਬੋਲ-ਬਾਣੀ ਨਿਰਬਲ ਨਹੀਂ ਹੋਈ, (ਤਦ ਤਕ) ਹੇ ਮਨ! ਪ੍ਰਭੂ (*ਸਾਰਿਗਪਾਨੀ*) ਦਾ ਭਜਨ ਕਰ ਲੈ।੨। ਹੇ ਭਾਈ! (ਜੇ ਤੂੰ) ਹੁਣ (ਮਨੁੱਖ ਜਨਮ ਵਿਚ) ਭਜਨ ਨਹੀਂ ਕਰਦਾ, (ਤਾਂ ਫਿਰ) ਕਦੋਂ ਭਜਨ ਕਰੇਂਗਾ। ਅੰਤ ਕਾਲ ਆਉਣ 'ਤੇ (ਪ੍ਰਭੂ ਦਾ) ਸਿਮਰਨ ਨਹੀਂ ਕੀਤਾ ਜਾ ਸਕਦਾ। (ਇਸ ਲਈ) ਜੋ ਕੁਝ ਕਰਨਾ ਹੈ, ਉਹ ਹੁਣ ਹੀ ਕਰ ਲੈ। ਫਿਰ ਪਛਤਾਉਣ ਨਾਲ (ਭਵ-ਸਾਗਰ ਤੋਂ) ਪਾਰ ਨਹੀਂ ਲੰਘ ਸਕੇਂਗਾ।੩। (ਸਹੀ ਅਰਥਾਂ ਵਿਚ) ਉਹੀ ਸੇਵਕ ਹੈ, ਜਿਸ ਨੂੰ (ਪ੍ਰਭੂ ਨੇ) ਸੇਵਾ ਵਿਚ ਲਗਾਇਆ ਹੈ, ਉਸ ਨੇ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ। ਗੁਰੂ ਦੇ ਮਿਲਣ ਨਾਲ (ਉਸ ਸਾਧਕ ਦੇ) ਮਨ ਦੇ ਦਰਵਾਜ਼ੇ ਖੁਲ੍ਹ ਜਾਂਦੇ ਹਨ। ਫਿਰ ਉਹ ਜੂਨਾਂ ਦੇ

ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥ ਘਟ ਭੀਤਰਿ ਤੂ ਦੇਖੁ ਬਿਚਾਰਿ ॥
ਕਹਤ ਕਬੀਰੁ ਜੀਤਿ ਕੈ ਹਾਰਿ ॥ ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥੫॥੧॥੯॥

ਸਿਵ ਕੀ ਪੁਰੀ ਬਸੈ ਬੁਧਿ ਸਾਰੁ ॥ ਤਹ ਤੁਮ੍ ਮਿਲਿ ਕੈ ਕਰਹੁ ਬਿਚਾਰੁ ॥
ਈਤ ਊਤ ਕੀ ਸੋਝੀ ਪਰੈ ॥ ਕਉਨੁ ਕਰਮ ਮੇਰਾ ਕਰਿ ਕਰਿ ਮਰੈ ॥੧॥
ਨਿਜ ਪਦ ਊਪਰਿ ਲਾਗੋ ਧਿਆਨੁ ॥ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥੧॥ ਰਹਾਉ॥
ਮੂਲ ਦੁਆਰੈ ਬੰਧਿਆ ਬੰਧੁ ॥ ਰਵਿ ਊਪਰਿ ਗਹਿ ਰਾਖਿਆ ਚੰਦੁ ॥
ਪਛਮ ਦੁਆਰੈ ਸੂਰਜੁ ਤਪੈ ॥ ਮੇਰ ਡੰਡ ਸਿਰ ਊਪਰਿ ਬਸੈ ॥੨॥
ਪਸਚਮ ਦੁਆਰੇ ਕੀ ਸਿਲ ਓੜ ॥ ਤਿਹ ਸਿਲ ਊਪਰਿ ਖਿੜਕੀ ਅਉਰ ॥
ਖਿੜਕੀ ਊਪਰਿ ਦਸਵਾ ਦੁਆਰੁ ॥ ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥੩॥੨॥੧੦॥

ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥
ਕਾਲ ਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾ ਕਉ ਸਦਾ ਸਲਾਮੁ ॥੧॥
ਹੈ ਹਜੂਰਿ ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥੧॥ ਰਹਾਉ ॥
ਕਾਜੀ ਸੋ ਜੁ ਕਾਇਆ ਬੀਚਾਰੈ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥
ਸੁਪਨੈ ਬਿੰਦੁ ਨ ਦੇਈ ਝਰਨਾ ॥ ਤਿਸੁ ਕਾਜੀ ਕਉ ਜਰਾ ਨ ਮਰਨਾ ॥੨॥
ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭੀਤਰਿ ਆਨੈ ॥
ਗਗਨ ਮੰਡਲ ਮਹਿ ਲਸਕਰੁ ਕਰੈ ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ ॥੩॥
ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥
ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥੪॥੩॥੧੧॥

ਮਹਲਾ ੫ ॥
ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥
ਠਾਕੁਰੁ ਹਮਰਾ ਸਦ ਬੋਲੰਤਾ ॥ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ॥
ਅੰਤਰਿ ਦੇਉ ਨ ਜਾਨੈ ਅੰਧੁ ॥ ਭ੍ਰਮ ਕਾ ਮੋਹਿਆ ਪਾਵੈ ਫੰਧੁ ॥
ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥੨॥
ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥
ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥

ਮਾਰਗ ਉਤੇ ਨਹੀਂ ਆਉਂਦਾ।੪। (ਹੇ ਜਿਗਿਆਸੂ!) ਤੇਰੇ ਲਈ ਇਹ (ਮਨੁੱਖ ਜਨਮ ਹੀ ਪ੍ਰਭੂ ਨੂੰ ਮਿਲਣ ਦਾ) ਅਵਸਰ ਹੈ, ਇਹੋ ਤੇਰੀ ਵਾਰੀ ਹੈ। ਤੂੰ (ਆਪਣੇ) ਹਿਰਦੇ ਵਿਚ ਵਿਚਾਰ ਕੇ ਵੇਖ ਲੈ। ਕਬੀਰ ਦਾ ਕਥਨ ਹੈ (ਕਿ ਮੈਂ) ਬਹੁਤ ਤਰ੍ਹਾਂ ਨਾਲ ਪੁਕਾਰ ਪੁਕਾਰ ਕੇ ਕਹਿ ਰਿਹਾ ਹਾਂ, (ਤੂੰ ਭਾਵੇਂ ਸੰਸਾਰ ਵਿਚ) ਜਿਤ ਕੇ ਜਾ ਜਾਂ ਹਾਰ ਕੇ ਜਾ।੫।੧।੯।

(ਜੋਗ-ਮਤ ਦੀ ਪਰਿਭਾਸ਼ਿਕ ਸ਼ਬਦਾਵਲੀ ਦੇ ਸੰਦਰਭ ਵਿਚ ਕਬੀਰ ਦਾ ਕਥਨ ਹੈ ਕਿ ਹੇ ਜੋਗੀ!) ਦਸਮ ਦੁਆਰ (*ਸਿਵ ਕੀ ਪੁਰੀ*) ਵਿਚ ਸ੍ਰੇਸ਼ਠ ਬੁੱਧੀ ਵਸਦੀ ਹੈ। ਉਥੇ ਉਸ ਨੂੰ ਮਿਲ ਕੇ ਤੂੰ ਵਿਚਾਰ ਕਰ। (ਇਸ ਤਰ੍ਹਾਂ ਤੈਨੂੰ) ਲੋਕ-ਪਰਲੋਕ (*ਈਤ ਊਤ*) ਦੀ ਸੋਝੀ ਪਵੇਗੀ। ਮਮਤਾ ਸਹਿਤ ਕਰਮ ਕਰਕੇ ਮਰਨ ਦਾ ਕੀ ਲਾਭ ਹੈ?।੧। (ਮੇਰਾ) ਧਿਆਨ ਆਪਣੇ ਸਰੂਪ (ਦੀ ਲਖਤਾ) ਉਪਰ ਲਗਿਆ ਹੈ। ਮੇਰੇ ਲਈ ਪ੍ਰਭੂ ਦਾ ਨਾਮ ਹੀ ਬ੍ਰਹਮ ਗਿਆਨ ਹੈ।੧।ਰਹਾਉ। (ਮੈਂ) ਮੂਲਾਧਾਰ ਚੱਕਰ ਦਾ ਬੰਨ੍ਹ ਬਧਿਆ ਹੈ। ਤਮੋਮਈ (*ਰਵਿ*) ਸੁਭਾ ਉਤੇ ਸਤੋਮਈ ਸੁਭਾ (ਚੰਦੁ) ਨੂੰ ਟਿਕਾ ਰਖਿਆ ਹੈ। ਅਗਿਆਨਤਾ ਵਾਲੇ ਪਾਸੇ (*ਪਛਮ ਦੁਆਰੈ*) (ਗਿਆਨ ਦਾ) ਸੂਰਜ ਚੜ੍ਹ ਪਿਆ ਹੈ। ਸੁਖਮਨਾ ਨਾੜੀ (*ਮੇਰ ਡੰਡ*) ਦਿਮਾਗ ਤਕ ਜਾਂਦੀ ਹੈ।੨। ਅਗਿਆਨਤਾ ਵਾਲੇ ਪਾਸੇ (*ਪਸਚਮ ਦੁਆਰੇ*) ਦੀ (ਜੋ) ਸ਼ਿਲਾ ਹੈ, ਉਸ ਸ਼ਿਲਾ ਉਪਰ ਇਕ ਹੋਰ (ਚਾਨਣ ਦੇਣ ਵਾਲੀ) ਖਿੜਕੀ (ਅਰਥਾਤ ਲਿਵ) ਹੈ। ਉਸ ਖਿੜਕੀ ਉਪਰ ਦਸਮ ਦੁਆਰ ਹੈ। ਕਬੀਰ ਦਾ ਕਥਨ ਹੈ ਕਿ ਉਸ (ਦਸਮ ਦੁਆਰ) ਦਾ ਅੰਤ ਅਤੇ ਆਰ-ਪਾਰ ਨਹੀਂ ਹੈ।੩।੨।੧੦।

(ਵਾਸਤਵਿਕ) ਮੁੱਲਾ ਉਹ ਹੈ ਜੋ (ਆਪਣੇ) ਮਨ ਨਾਲ ਲੜਦਾ ਹੈ (ਅਰਥਾਤ ਉਸ ਦੇ ਸੰਕਲਪਾਂ ਵਿਕਲਪਾਂ ਨੂੰ ਦਬਾ ਕੇ ਰਖਦਾ ਹੈ)। ਗੁਰੂ ਦੇ ਉਪਦੇਸ਼ ਦੁਆਰਾ ਕਾਲ/ਮੌਤ ਨਾਲ ਜੂਝਦਾ ਹੈ। ਜਮਰਾਜ (*ਕਾਲ ਪੁਰਖ*) ਦੇ ਹੰਕਾਰ ਨੂੰ ਮਸਲ ਦਿੰਦਾ ਹੈ। ਉਸ ਮੁੱਲਾ ਨੂੰ (ਮੇਰਾ) ਸਦਾ ਸਲਾਮ ਹੈ।੧। (ਹੇ ਮੁੱਲਾ! ਪ੍ਰਭੂ) ਹਾਜ਼ਰ ਨਾਜ਼ਰ ਹੈ, (ਫਿਰ) ਕਿਉਂ ਦੂਰ (ਸੱਤਵੇਂ ਆਸਮਾਨ ਉਪਰ) ਦਸਦਾ ਹੈਂ। (ਤੂੰ) ਦੁਅੰਦ ਮਚਾਉਣ ਵਾਲੇ (ਵਿਕਾਰਾਂ ਨੂੰ) ਰੋਕ ਅਤੇ ਸੁੰਦਰ (ਪ੍ਰਭੂ) ਪਾ ਲੈ।੧।ਰਹਾਉ। (ਸੱਚਾ) ਕਾਜ਼ੀ ਉਹ ਹੈ ਜੋ ਸ਼ਰੀਰ ਸੰਬੰਧੀ ਵਿਚਾਰ ਕਰੇ। ਸ਼ਰੀਰ ਦੀ ਅਗਨੀ ਵਿਚੋਂ ਹੀ ਬ੍ਰਹਮ ਨੂੰ ਪ੍ਰਕਾਸ਼ਮਾਨ ਕਰੇ (ਅਰਥਾਤ ਆਤਮ-ਪ੍ਰਕਾਸ਼ ਹਾਸਲ ਕਰੇ)। ਸੁਪਨੇ ਵਿਚ ਵੀ ਵੀਰਜ (*ਬਿੰਦੁ*) ਨੂੰ ਝਰਨ ਨ ਦੇਵੇ, ਉਸ ਕਾਜ਼ੀ ਨੂੰ ਬੁਢਾਪਾ ਅਤੇ ਮ੍ਰਿਤੂ (ਦਾ ਡਰ ਨਹੀਂ ਹੁੰਦਾ)।੨। (ਸਹੀ) ਬਾਦਸ਼ਾਹ (*ਸੁਰਤਾਨੁ*) ਉਹ ਹੈ ਜੋ (ਗਿਆਨ ਅਤੇ ਵੈਰਾਗ) ਦੇ ਦੋ ਤੀਰਾਂ (*ਸਰੁ*) ਨੂੰ ਕਸੇ ਅਤੇ ਬਾਹਰ ਜਾਂਦੇ (ਮਨ ਨੂੰ) ਅੰਦਰ ਵਲ ਮੋੜੇ। ਦਸਮ ਦੁਆਰ (*ਗਗਨ ਮੰਡਲ*) ਵਿਚ (ਗੁਣਾਂ ਦੀ) ਸੈਨਾ ਜੋੜਦਾ ਹੈ, ਉਹ ਸੁਲਤਾਨ (ਆਪਣੇ) ਸਿਰ ਉਪਰ ਛਤ੍ਰ ਧਾਰਣ ਕਰਦਾ ਹੈ।੩। ਜੋਗੀ 'ਗੋਰਖ ਗੋਰਖ' ਜਪਦਾ ਹੈ। ਹਿੰਦੂ ਰਾਮ ਨਾਮ ਉਚਾਰਦਾ ਹੈ। ਮੁਸਲਮਾਨ ਦਾ (ਜਾਪ) ਇਕ ਖ਼ੁਦਾ ਤਕ (ਸੀਮਿਤ) ਹੈ। (ਪਰ) ਕਬੀਰ ਦਾ ਸੁਆਮੀ ਸਭ ਵਿਚ ਵਿਆਪਕ ਹੋ ਰਿਹਾ ਹੈ।੪।੩।੧੧।

ਮਹਲਾ ੫

ਜੋ (ਲੋਕ) ਪੱਥਰ (ਦੀ ਮੂਰਤੀ) ਨੂੰ ਪਰਮ-ਸੱਤਾ (*ਦੇਵ*) ਕਹਿੰਦੇ ਹਨ, ਉਨ੍ਹਾਂ ਦੀ ਸੇਵਾ ਜ਼ਾਇਆ ਜਾਂਦੀ ਹੈ। ਜੋ ਪੱਥਰ (ਦੀ ਮੂਰਤੀ ਦੇ) ਪੈਰੀਂ ਪੈਂਦਾ ਹੈ, ਉਸ ਦੀ ਸਾਧਨਾ ਵਿਅਰਥ ਜਾਂਦੀ ਹੈ।੧। ਸਾਡਾ ਠਾਕੁਰ ਸਦਾ ਬੋਲਦਾ ਹੈ, ਸਭ ਜੀਵਾਂ ਨੂੰ ਪ੍ਰਭੂ ਦਾਨ ਦਿੰਦਾ ਹੈ।੧।ਰਹਾਉ। (ਪ੍ਰਭੂ) ਹਿਰਦੇ ਵਿਚ ਵਸਦਾ ਹੈ, (ਪਰ) ਅਗਿਆਨੀ (ਮਨੁੱਖ ਉਸ ਨੂੰ) ਸਮਝਦਾ ਨਹੀਂ ਹੈ। ਭਰਮ ਦਾ ਮਾਰਿਆ ਹੋਇਆ (ਹੋਰ ਹੋਰ) ਧੰਧੇ ਖਿਲਾਰਦਾ ਹੈ। ਪੱਥਰ (ਦੀ ਮੂਰਤੀ) ਨ ਬੋਲਦੀ ਹੈ ਅਤੇ ਨ ਹੀ ਕੁਝ ਦਿੰਦੀ ਹੈ। (ਉਸ ਦੀ ਪੂਜਾ) ਵਿਅਰਥ ਦਾ ਕਰਮ ਹੈ ਅਤੇ ਸੇਵਾ ਫਲ-ਹੀਨ ਹੈ।੨। ਜੇ (ਕੋਈ ਵਿਅਕਤੀ ਨਿਰਜਿੰਦ ਮੂਰਤੀ ਰੂਪ) ਮੁਰਦੇ ਨੂੰ ਚੰਦਨ ਲਗਾਉਂਦਾ ਹੈ, ਤਾਂ ਦਸੋ ਉਸ ਤੋਂ ਕਿਹੜਾ ਫਲ ਪ੍ਰਾਪਤ ਕਰ ਸਕਦਾ ਹੈ।

ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥
ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥

ਜਲ ਮਹਿ ਮੀਨ ਮਾਇਆ ਕੇ ਬੇਧੇ ॥ ਦੀਪਕ ਪਤੰਗ ਮਾਇਆ ਕੇ ਛੇਦੇ ॥
ਕਾਮ ਮਾਇਆ ਕੁੰਚਰ ਕਉ ਬਿਆਪੈ ॥ ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ ॥੧॥
ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥੧॥ ਰਹਾਉ ॥
ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥ ਸਾਕਰ ਮਾਖੀ ਅਧਿਕ ਸੰਤਾਪੇ ॥
ਤੁਰੇ ਉਸਟ ਮਾਇਆ ਮਹਿ ਭੇਲਾ ॥ ਸਿਧ ਚਉਰਾਸੀਹ ਮਾਇਆ ਮਹਿ ਖੇਲਾ ॥੨॥
ਛਿਅ ਜਤੀ ਮਾਇਆ ਕੇ ਬੰਦਾ ॥ ਨਵੈ ਨਾਥ ਸੂਰਜ ਅਰੁ ਚੰਦਾ ॥
ਤਪੇ ਰਖੀਸਰ ਮਾਇਆ ਮਹਿ ਸੂਤਾ ॥ ਮਾਇਆ ਮਹਿ ਕਾਲੁ ਅਰੁ ਪੰਚ ਦੂਤਾ ॥੩॥
ਸੁਆਨ ਸਿਆਲ ਮਾਇਆ ਮਹਿ ਰਾਤਾ ॥ ਬੰਤਰ ਚੀਤੇ ਅਰੁ ਸਿੰਘਾਤਾ ॥
ਮਾਂਜਾਰ ਗਾਡਰ ਅਰੁ ਲੂਬਰਾ ॥ ਬਿਰਖ ਮੂਲ ਮਾਇਆ ਮਹਿ ਪਰਾ ॥੪॥
ਮਾਇਆ ਅੰਤਰਿ ਭੀਨੇ ਦੇਵ ॥ ਸਾਗਰ ਇੰਦ੍ਰਾ ਅਰੁ ਧਰਤੇਵ ॥
ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥ ਤਬ ਛੂਟੇ ਜਬ ਸਾਧੂ ਪਾਇਆ ॥੫॥੫॥੧੩॥

ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥
ਜਬ ਮੇਰੀ ਮੇਰੀ ਮਿਟਿ ਜਾਇ ॥ ਤਬ ਪ੍ਰਭ ਕਾਜੁ ਸਵਾਰਹਿ ਆਇ ॥੧॥
ਐਸਾ ਗਿਆਨੁ ਬਿਚਾਰੁ ਮਨਾ ॥ ਹਰਿ ਕੀ ਨ ਸਿਮਰਹੁ ਦੁਖ ਭੰਜਨਾ ॥੧॥ ਰਹਾਉ॥
ਜਬ ਲਗੁ ਸਿੰਘੁ ਰਹੈ ਬਨ ਮਾਹਿ ॥ ਤਬ ਲਗੁ ਬਨੁ ਫੂਲੈ ਹੀ ਨਾਹਿ ॥
ਜਬ ਹੀ ਸਿਆਰੁ ਸਿੰਘ ਕਉ ਖਾਇ ॥ ਫੂਲਿ ਰਹੀ ਸਗਲੀ ਬਨਰਾਇ ॥੨॥
ਜੀਤੋ ਬੂਡੈ ਹਾਰੋ ਤਿਰੈ ॥ ਗੁਰ ਪਰਸਾਦੀ ਪਾਰਿ ਉਤਰੈ ॥
ਦਾਸੁ ਕਬੀਰੁ ਕਹੈ ਸਮਝਾਇ ॥ ਕੇਵਲ ਰਾਮ ਰਹਹੁ ਲਿਵ ਲਾਇ ॥੩॥੬॥੧੪॥

ਸਤਰਿ ਸੈਇ ਸਲਾਰ ਹੈ ਜਾ ਕੇ ॥ ਸਵਾ ਲਾਖੁ ਪੈਕਾਬਰ ਤਾ ਕੇ ॥
ਸੇਖ ਜੁ ਕਹੀਅਹਿ ਕੋਟਿ ਅਠਾਸੀ ॥ ਛਪਨ ਕੋਟਿ ਜਾ ਕੇ ਖੇਲ ਖਾਸੀ ॥੧॥
ਮੋ ਗਰੀਬ ਕੀ ਕੋ ਗੁਜਰਾਵੈ ॥ ਮਜਲਸਿ ਦੂਰਿ ਮਹਲੁ ਕੋ ਪਾਵੈ ॥੧॥ ਰਹਾਉ ॥
ਤੇਤੀਸ ਕਰੋੜੀ ਹੈ ਖੇਲ ਖਾਨਾ ॥ ਚਉਰਾਸੀ ਲਖ ਫਿਰੈ ਦਿਵਾਨਾਂ ॥
ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥ ਉਨਿ ਭੀ ਭਿਸਤਿ ਘਨੇਰੀ ਪਾਈ ॥੨॥
ਦਿਲ ਖਲਹਲੁ ਜਾ ਕੈ ਜਰਦ ਰੂ ਬਾਨੀ ॥ ਛੋਡਿ ਕਤੇਬ ਕਰੈ ਸੈਤਾਨੀ ॥
ਦੁਨੀਆ ਦੋਸੁ ਰੋਸੁ ਹੈ ਲੋਈ ॥ ਅਪਨਾ ਕੀਆ ਪਾਵੈ ਸੋਈ ॥੩॥
ਤੁਮ ਦਾਤੇ ਹਮ ਸਦਾ ਭਿਖਾਰੀ ॥ ਦੇਉ ਜਬਾਬੁ ਹੋਇ ਬਜਗਾਰੀ ॥

ਜੇ ਮੁਰਦੇ ਨੂੰ ਗੰਦਗੀ ਵਿਚ ਰੁਲਾਈਏ, ਤਾਂ ਮੁਰਦੇ ਦਾ ਕੀ ਘਟ ਜਾਂਦਾ ਹੈ।੩। ਕਬੀਰ ਦਾ ਕਥਨ ਹੈ ਕਿ ਮੈਂ ਪੁਕਾਰ ਪੁਕਾਰ ਕੇ ਕਹਿੰਦਾ ਹਾਂ—ਹੇ ਮੂਰਖ ਸਾਕਤ (ਮਨਮੁਖ! ਤੂੰ) ਸਮਝ ਕੇ ਵੇਖ ਲੈ। ਦ੍ਵੈਤ-ਭਾਵ ਨੇ ਬਹੁਤ ਘਰ ਨਸ਼ਟ ਕਰ ਦਿੱਤੇ ਹਨ। (ਪਰ) ਰਾਮ ਦੇ ਭਗਤ ਸਦਾ ਸੁਖੀ ਰਹਿੰਦੇ ਹਨ।੪।੪।੧੨।

ਜਲ ਵਿਚ ਰਹਿਣ ਵਾਲੀਆਂ ਮੱਛੀਆਂ ਮਾਇਆ ਦੀਆਂ ਵਿੰਨ੍ਹੀਆਂ ਹੋਈਆਂ ਹਨ। ਦੀਵੇ (ਉਪਰ ਸੜਨ ਵਾਲੇ) ਪਤੰਗੇ ਵੀ ਮਾਇਆ ਦੇ ਛੇਦੇ ਹੋਏ ਹਨ। ਕਾਮ ਦੇ ਰੂਪ ਵਿਚ ਮਾਇਆ ਹਾਥੀ (*ਕੁੰਚਰ*) ਉਤੇ ਹਾਵੀ ਹੈ। ਸੱਪ ਅਤੇ ਭੌਰੇ ਮਾਇਆ ਵਿਚ ਹੀ ਖਪ ਰਹੇ ਹਨ।੧।। ਹੇ ਭਾਈ! ਮਾਇਆ ਅਜਿਹੀ ਮੋਹਣ ਵਾਲੀ (ਸ਼ਕਤੀ ਰਖਦੀ ਹੈ ਕਿ) ਜਿਤਨੇ ਜੀਵ ਹਨ, ਉਤਨਿਆਂ ਨੂੰ ਹੀ ਡਾਵਾਂਡੋਲ ਕਰੀ ਫਿਰਦੀ ਹੈ।੧।ਰਹਾਉ। ਪੰਛੀ ਅਤੇ ਹਿਰਨ ਮਾਇਆ ਵਿਚ ਮਗਨ ਹਨ। ਸ਼ਹਿਦ (*ਸਾਕਰ*) (ਇਕੱਠਾ ਕਰਨ ਲਈ) ਮੱਖੀ ਬਹੁਤ ਦੁਖ ਪਾਉਂਦੀ ਹੈ। ਘੋੜੇ (*ਤੁਰੇ*), ਊਠ ਮਾਇਆ ਵਿਚ ਹੀ ਫਸੇ ਫਿਰਦੇ ਹਨ। ਚੌਰਾਸੀ ਸਿੱਧ ਵੀ ਮਾਇਆ ਵਿਚ ਖੇਡ ਰਹੇ ਹਨ।੨। ਛੇ ਜਤੀ ਵੀ ਮਾਇਆ ਦੇ ਸੇਵਕ ਹਨ। ਨੌਂ ਨਾਥ, ਸੂਰਜ ਅਤੇ ਚੰਦ੍ਰਮਾ, ਤਪੀ, ਰਿਖੀਸਰ ਵੀ ਮਾਇਆ (ਦੇ ਮੋਹ) ਵਿਚ ਸੁੱਤੇ ਪਏ ਹਨ। ਮਾਇਆ ਵਿਚ ਕਾਲ ਅਤੇ ਪੰਜ ਵਿਕਾਰ (ਫਸੇ ਹੋਏ ਹਨ)।੩। ਕੁੱਤੇ, ਗਿਦੜ (*ਸਿਆਲ*), ਬੰਦਰ (*ਬੰਤਰ*), ਚੀਤੇ ਅਤੇ ਸ਼ੇਰ ਮਾਇਆ ਵਿਚ ਮਗਨ ਹਨ। ਬਿੱਲੇ (*ਮਾਂਜਾਰ*), ਭੇਡਾਂ (*ਗਾਡਰ*) ਅਤੇ ਲੂੰਬੜ (*ਲੂਬਰਾ*), ਬ੍ਰਿਛ ਅਤੇ ਜੜ੍ਹਾਂ (ਸਭ) ਮਾਇਆ ਵਿਚ ਗ੍ਰਸੇ ਹੋਏ ਹਨ।੪। ਦੇਵਤੇ, ਸਮੁੰਦਰ, ਇੰਦ੍ਰ ਅਤੇ ਧਰਤੀ (ਸਾਰੇ) ਮਾਇਆ ਵਿਚ ਭਿਜੇ ਪਏ ਹਨ। ਕਬੀਰ ਦਾ ਕਥਨ ਹੈ ਕਿ ਜਿਸ ਨੂੰ ਪੇਟ (ਲਗਿਆ ਹੈ, ਉਸ ਨੂੰ) ਮਾਇਆ (ਪ੍ਰਭਾਵਿਤ ਕਰ ਰਹੀ ਹੈ)। ਜਦ ਸਾਧੂ/ਗੁਰੂ (ਦੀ ਸੰਗਤ) ਪ੍ਰਾਪਤ ਹੁੰਦੀ ਹੈ, ਤਦ (ਮਾਇਆ ਤੋਂ) ਛੁਟਕਾਰਾ ਹੁੰਦਾ ਹੈ।੫।੫।੧੩।

ਜਦ ਤਕ (ਬੰਦਾ) 'ਮੇਰੀ ਮੇਰੀ' ਕਰਦਾ ਹੈ, ਤਦ ਤਕ (ਉਸ ਦਾ) ਇਕ ਕੰਮ ਵੀ ਸਿਰੇ ਨਹੀਂ ਚੜ੍ਹਦਾ। ਜਦ 'ਮੇਰੀ ਮੇਰੀ' (ਵਾਲੀ ਭਾਵਨਾ) ਮਿਟ ਜਾਂਦੀ ਹੈ, ਤਦ ਪ੍ਰਭੂ ਆ ਕੇ ਕਾਰਜ ਸਵਾਰ ਦਿੰਦਾ ਹੈ।੧। ਹੇ ਮਨ! (ਤੂੰ) ਇਸ ਤਰ੍ਹਾਂ ਦੇ ਗਿਆਨ ਨੂੰ ਵਿਚਾਰ। (ਤੂੰ) ਦੁਖਾਂ ਦਾ ਨਾਸ਼ ਕਰਨ ਵਾਲੇ ਪ੍ਰਭੂ ਨੂੰ ਕਿਉਂ ਨਹੀਂ ਸਿਮਰਦਾ?।੧।ਰਹਾਉ। ਜਦ ਤਕ (ਹੰਕਾਰ ਰੂਪ) ਸ਼ੇਰ (ਹਿਰਦੇ ਰੂਪ) ਬਨ ਵਿਚ ਰਹਿੰਦਾ ਹੈ, ਤਦ ਤਕ (ਹਿਰਦੇ ਰੂਪ) ਬਨ ਖਿੜਦਾ ਹੀ ਨਹੀਂ ਹੈ। ਜਦ (ਨਿਮਰਤਾ ਰੂਪ) ਗਿਦੜ (ਹੰਕਾਰ ਰੂਪ) ਸ਼ੇਰ ਨੂੰ ਖਾ ਜਾਂਦਾ ਹੈ, (ਤਦ) ਸਾਰੀ ਬਨਸਪਤੀ ਖਿੜ ਜਾਂਦੀ ਹੈ।੨। (ਜੋ ਹੰਕਾਰ ਵਸ ਆਪਣੇ ਆਪ ਨੂੰ) ਜਿਤਿਆ ਹੋਇਆ (ਸਮਝਦਾ ਹੈ, ਉਹ ਮਾਨੋ) ਡੁਬਿਆ ਹੋਇਆ ਹੈ ਅਤੇ (ਜੋ ਨਿਮਰਤਾ ਕਰਕੇ ਆਪਣੀ) ਹਾਰ ਮੰਨਦਾ ਹੈ, (ਉਹ ਭਵ-ਸਾਗਰ ਵਿਚੋਂ) ਤਰ ਜਾਂਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਹ) ਪਾਰ ਲੰਘ ਜਾਂਦਾ ਹੈ। ਦਾਸ ਕਬੀਰ (ਇਹ ਗੱਲ) ਸਮਝਾ ਕੇ ਰਹਿੰਦਾ ਹੈ ਕਿ ਕੇਵਲ ਰਾਮ ਵਿਚ ਲਿਵ ਲਗਾਈ ਰਖੋ।੩।੬।੧੪।

ਜਿਸ (ਪਰਮਾਤਮਾ) ਪਾਸ ਸਤਰ ਸੌ (ਸੱਤ ਹਜ਼ਾਰ) ਫ਼ਰਿਸ਼ਤੇ (*ਸਲਾਰ*-ਸਰਦਾਰ) ਹਨ, ਉਸ ਪਾਸ ਸਵਾ ਲੱਖ ਪੈਗ਼ੰਬਰ ਵੀ ਹਨ। (ਉਸ ਪਾਸ) ਅਠਾਸੀ ਕਰੋੜ ਸ਼ੇਖ਼ ਕਹੇ ਜਾਂਦੇ ਹਨ ਅਤੇ ਛਿਵੰਜਾ ਕਰੋੜ ਖ਼ਾਸ ਸੇਵਕ (ਮੁਸਾਹਿਬ) ਵੀ ਹਨ।੧। ਮੇਰੀ ਗ਼ਰੀਬ ਦੀ (ਪੁਕਾਰ ਉਥੇ) ਕੌਣ ਪਹੁੰਚਾਵੇਗਾ। (ਉਸ ਪ੍ਰਭੂ ਦਾ) ਦਰਬਾਰ (*ਮਜਲਸਿ*) ਬਹੁਤ ਦੂਰ ਹੈ, (ਉਸ ਦਾ) ਮਹਲ ਕੌਣ ਪਾ ਸਕਦਾ ਹੈ?।੧।ਰਹਾਉ। (ਜਿਸ ਪ੍ਰਭੂ ਦੇ) ਤੇਤੀ ਕਰੋੜ ਘਰੋਗੀ ਸੇਵਕ (*ਖੇਲਖਾਨਾ*) ਹਨ, ਚੌਰਾਸੀ ਲੱਖ ਜੂਨਾਂ ਵਿਚ (ਜੀਵ) ਕਮਲੇ ਹੋ ਕੇ ਫਿਰ ਰਹੇ ਹਨ। ਬਾਬਾ ਆਦਮ ਨੂੰ (ਪ੍ਰਭੂ ਨੇ ਜਦ) ਕੁਝ ਨਜ਼ਰ ਵਿਖਾਈ, (ਤਾਂ) ਉਸ ਨੇ ਵੀ ਬਹੁਤ ਸਵਰਗ ਮਾਣ ਲਈ (ਪਰ ਫਿਰ ਕਢ ਦਿੱਤਾ ਗਿਆ)।੨। (ਜਿਸ ਦੇ) ਹਿਰਦੇ ਵਿਚ ਘਬਰਾਹਟ ਹੁੰਦੀ ਹੈ, (ਉਸ ਦਾ) ਮੁਖ (*ਰੂ*) ਪੀਲਾ (*ਜਰਦ*) ਬਣਿਆ ਰਹਿੰਦਾ ਹੈ। (ਉਹ) ਸਾਮੀ ਧਰਮ ਪੁਸਤਕਾਂ (*ਕਤੇਬ*) ਨੂੰ ਛਡ ਕੇ ਸ਼ੈਤਾਨ ਵਾਲੇ ਕਰਮ ਕਰਦਾ ਹੈ। (ਉਹ) ਦੁਨੀਆ ਨੂੰ ਦੋਸ਼ ਦਿੰਦਾ ਹੈ ਅਤੇ ਲੋਕਾਂ ਉਤੇ ਗੁੱਸੇ ਹੁੰਦਾ ਹੈ। (ਉਹ) ਆਪਣਾ ਕੀਤਾ ਆਪ ਹੀ ਪਾਉਂਦਾ ਹੈ।੩। (ਹੇ ਪ੍ਰਭੂ!) ਤੁਸੀਂ ਦਾਤੇ ਹੋ ਅਤੇ

ਦਾਸੁ ਕਬੀਰੁ ਤੇਰੀ ਪਨਹ ਸਮਾਨਾਂ ॥ ਭਿਸਤੁ ਨਜੀਕਿ ਰਾਖੁ ਰਹਮਾਨਾ ॥੪॥੭॥੧੫॥

ਸਭੁ ਕੋਈ ਚਲਨ ਕਹਤ ਹੈ ਊਹਾਂ ॥ ਨਾ ਜਾਨਉ ਬੈਕੁੰਠੁ ਹੈ ਕਹਾਂ ॥੧॥ ਰਹਾਉ ॥
ਆਪ ਆਪ ਕਾ ਮਰਮੁ ਨ ਜਾਨਾਂ ॥ ਬਾਤਨ ਹੀ ਬੈਕੁੰਠੁ ਬਖਾਨਾਂ ॥੧॥
ਜਬ ਲਗੁ ਮਨ ਬੈਕੁੰਠ ਕੀ ਆਸ ॥ ਤਬ ਲਗੁ ਨਾਹੀ ਚਰਨ ਨਿਵਾਸ ॥੨॥
ਖਾਈ ਕੋਟੁ ਨ ਪਰਲ ਪਗਾਰਾ ॥ ਨਾ ਜਾਨਉ ਬੈਕੁੰਠ ਦੁਆਰਾ ॥੩॥
ਕਹਿ ਕਮੀਰ ਅਬ ਕਹੀਐ ਕਾਹਿ ॥ ਸਾਧਸੰਗਤਿ ਬੈਕੁੰਠੈ ਆਹਿ ॥੪॥੮॥੧੬॥

ਕਿਉ ਲੀਜੈ ਗਢੁ ਬੰਕਾ ਭਾਈ ॥ ਦੋਵਰ ਕੋਟ ਅਰੁ ਤੇਵਰ ਖਾਈ ॥੧॥ ਰਹਾਉ ॥
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥੧॥
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ॥
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ ॥੨॥
ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥
ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ ॥੩॥
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥੪॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥
ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ॥੫॥
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥
ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥੬॥੯॥੧੭॥

ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥੧॥
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥
ਕਹਿ ਕੰਬੀਰ ਕੋਊ ਸੰਗ ਨ ਸਾਥ ॥ ਜਲ ਥਲ ਰਾਖਨ ਹੈ ਰਘੁਨਾਥ ॥੩॥੧੦॥੧੮॥

ਭੈਰਉ ਕਬੀਰ ਜੀਉ ਅਸਟਪਦੀ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਅਗਮ ਦ੍ਰੁਗਮ ਗੜਿ ਰਚਿਓ ਬਾਸ ॥ ਜਾ ਮਹਿ ਜੋਤਿ ਕਰੇ ਪਰਗਾਸ ॥
ਬਿਜੁਲੀ ਚਮਕੈ ਹੋਇ ਅਨੰਦੁ ॥ ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ ॥੧॥

ਅਸੀਂ ਸਦਾ ਮੰਗਤੇ ਹਾਂ। (ਜੇ ਤੇਰੇ ਦਾਨ ਬਾਰੇ) ਨਾਹ-ਨੁਕਰ ਕਰਦੇ ਹਾਂ ਤਾਂ ਗੁਨਾਹਗਾਰ (*ਬਜਗਾਰੀ*) ਬਣਦੇ ਹਾਂ। ਹੇ ਰਹਿਮਾਨ! (ਤੇਰਾ) ਦਾਸ ਕਬੀਰ ਤੇਰੀ ਸ਼ਰਣ ਵਿਚ ਹੈ। (ਇਹ ਸਥਿਤੀ) ਬਹਿਸ਼ਤ (ਸਵਰਗ) ਦੇ ਸਮਾਨ ਹੈ, (ਮੈਨੂੰ ਇਸ ਬਹਿਸ਼ਤ ਦੇ) ਨੇੜੇ ਹੀ ਰਖ।੪।੭।੧੫।

ਹਰ ਕੋਈ ਉਥੇ (ਬੈਕੁੰਠ ਵਿਚ) ਜਾਣ ਲਈ ਕਹਿੰਦਾ ਹੈ, (ਪਰ ਮੈਂ) ਨਹੀਂ ਜਾਣਦਾ ਕਿ ਬੈਕੁੰਠ ਕਿਥੇ ਹੈ?।੧ ਰਹਾਉ। (ਅਜਿਹੇ ਲੋਕਾਂ ਨੇ) ਆਪਣੇ ਆਪ ਦਾ ਭੇਦ ਤਾਂ ਨਹੀਂ ਸਮਝਿਆ, (ਬਸ) ਗੱਲਾਂ ਨਾਲ 'ਬੈਕੁੰਠ ਬੈਕੁੰਠ' ਕਹੀ ਜਾਂਦੇ ਹਨ।੧। ਜਦ ਤਕ ਮਨ ਵਿਚ ਬੈਕੁੰਠ (ਵਿਚ ਜਾਣ ਦੀ) ਆਸ ਹੁੰਦੀ ਹੈ, ਤਦ ਤਕ (ਪ੍ਰਭੂ ਦੇ) ਚਰਣਾਂ ਵਿਚ ਨਿਵਾਸ ਪ੍ਰਾਪਤ ਨਹੀਂ ਹੁੰਦਾ।੨। (ਮੈਂ) ਨਹੀਂ ਜਾਣਦਾ (ਕਿ ਇਨ੍ਹਾਂ ਲੋਕਾਂ ਦੇ) ਬੈਕੁੰਠ ਦਾ ਦਰਵਾਜ਼ਾ ਕਿਥੇ ਹੈ? ਨ (ਉਸ ਦੇ) ਕਿਲ੍ਹੇ, ਰਾਜ ਮਹਲ (*ਪਗਾਰਾ*), ਬਸਤੀ (*ਪਰਲ*) ਅਤੇ ਖਾਈ ਦਾ (ਪਤਾ ਹੈ)।੩। ਕਬੀਰ ਦਾ ਕਥਨ ਹੈ ਹੁਣ (ਉਨ੍ਹਾਂ ਨੂੰ) ਕੀ ਕਹੀਏ ਕਿ ਸਾਧ-ਸੰਗਤ ਹੀ ਬੈਕੁੰਠ ਹੈ।੪।੮।੧੬।

ਹੇ ਭਾਈ! (ਇਹ ਸ਼ਰੀਰ ਰੂਪ) ਸੁੰਦਰ ਕਿਲ੍ਹਾ ਕਿਵੇਂ ਕਾਬੂ ਕੀਤਾ ਜਾਏ? (ਇਸ ਦੇ ਇਰਦ ਗਿਰਦ ਦ੍ਵੈਤ-ਭਾਵ ਦੀ) ਦੋਹਰੀ ਫ਼ਸੀਲ/ਦੀਵਾਰ ਹੈ ਅਤੇ (ਤਿੰਨ ਗੁਣਾਂ ਦੀ) ਤਿਹਰੀ ਖਾਈ ਹੈ।੧ ਰਹਾਉ। ਪ੍ਰਬਲ ਮਾਇਆ ਦੀ ਓਟ (*ਆਡੀ*) ਲੈ ਕੇ ਪੰਜ (ਵਿਕਾਰ), ਪੰਜੀ (ਤੱਤ੍ਵ), ਮੋਹ, ਹੰਕਾਰ ਅਤੇ ਈਰਖਾ (*ਮਤਸਰ*) (ਜੂਝਣ ਲਈ ਤਿਆਰ ਹਨ)' ਹੇ ਪ੍ਰਭੂ! (ਮੈਂ) ਦਾਸ ਗ਼ਰੀਬ ਦਾ (ਇਨ੍ਹਾਂ ਅਗੇ) ਜ਼ੋਰ ਨਹੀਂ ਚਲਦਾ, (ਮੈਂ ਹੁਣ) ਕੀ ਕਰਾਂ?।੧। (ਇਸ ਕਿਲ੍ਹੇ ਦਾ) ਕਾਮ ਦੁਆਰ-ਪਾਲ (*ਕਿਵਾਰੀ*) ਹੈ, ਦੁਖ ਅਤੇ ਸੁਖ ਦਰਬਾਨ ਹਨ, ਪਾਪ ਅਤੇ ਪੁੰਨ (ਦੋ) ਦਰਵਾਜ਼ੇ ਹਨ। ਬਹੁਤ ਹੀ ਲੜਾਕਾ (*ਦੁੰਦਰ*) ਕ੍ਰੋਧ (ਇਸ ਦਾ) ਕਿਲ੍ਹੇਦਾਰ ਹੈ। ਇਸ (ਕਿਲ੍ਹੇ) ਵਿਚ ਮਨ ਰੂਪ ਰਾਜਾ ਆਕੀ/ਬਾਗ਼ੀ (ਹੋਇਆ ਬੈਠਾ ਹੈ)।੨। (ਮਨ ਰੂਪ ਰਾਜੇ ਨੇ) ਸੁਆਦਾਂ ਦਾ ਕਵਚ (*ਸਨਾਹ*) ਅਤੇ ਮਮਤਾ ਦਾ ਟੋਪ (ਪਾਇਆ ਹੋਇਆ ਹੈ), ਭੈੜੀ ਮਤ ਦੀ ਕਮਾਨ ਕਸੀ ਹੋਈ ਹੈ। ਤ੍ਰਿਸ਼ਣਾ ਰੂਪ ਤੀਰ ਅੰਦਰ ਵਾਰ ਤਣੇ ਹੋਏ ਹਨ। ਇਹ ਕਿਲ੍ਹਾ (ਮੇਰੇ ਕੋਲੋਂ) ਜਿਤਿਆ ਨਹੀਂ ਜਾਂਦਾ।੩। (ਉਤਰ ਹੈ—) ਪ੍ਰੇਮ ਦਾ ਪਲੀਤਾ (ਜਦੋਂ) ਲਗਾਇਆ, ਸੁਰਤਿ ਨੂੰ ਹਵਾਈ (ਵਜੋਂ ਵਰਤਿਆ, ਗੁਰੂ ਦੇ ਬਖ਼ਸ਼ੇ) ਗਿਆਨ ਦਾ ਗੋਲਾ ਚਲਾਇਆ ਅਤੇ ਸਹਿਜ ਅਵਸਥਾ ਵਿਚ (ਟਿਕ ਕੇ ਜਦੋਂ) ਬ੍ਰਹਮ ਜੋਤਿ (*ਅਗਨਿ*) ਜਲਾਈ, (ਤਾਂ) ਇਕ ਸਟ ਨਾਲ ਸਫਲਤਾ ਪ੍ਰਾਪਤ ਹੋ ਗਈ।੪। ਸਤਿ ਅਤੇ ਸੰਤੋਖ (ਨੂੰ ਨਾਲ) ਲੈ ਕੇ (ਮੈਂ ਉਸ ਫ਼ੌਜ ਨਾਲ) ਲੜਨ ਲਗਿਆ ਅਤੇ ਦੋਵੇਂ ਦਰਵਾਜ਼ੇ ਤੋੜ ਦਿੱਤੇ। ਸਾਧ-ਸੰਗਤ ਅਤੇ ਗੁਰੂ ਦੀ ਕ੍ਰਿਪਾ ਨਾਲ ਕਿਲ੍ਹੇ ਦੇ ਰਾਜੇ (ਮਨ) ਨੂੰ ਪਕੜ ਲਿਆ।੫। ਭਗਵਾਨ (ਦੇ ਸਤਿਸੰਗੀਆਂ) ਦੀ ਭੀੜ ਅਤੇ (ਨਾਮ-ਸਿਮਰਨ) ਦੀ ਸ਼ਕਤੀ ਨਾਲ ਕਾਲ ਦੇ ਭੈ ਦੀ ਫਾਹੀ ਕਟ ਦਿੱਤੀ। ਦਾਸ ਕਬੀਰ ਕਿਲ੍ਹੇ ਦੇ ਉਪਰ ਚੜ੍ਹ ਗਿਆ ਹੈ ਅਤੇ ਸਥਾਈ ਰਾਜ ਹਾਸਲ ਕਰ ਲਿਆ ਹੈ।੬।੯।੧੭।

ਕਬੀਰ ਨੂੰ ਜ਼ੰਜੀਰਾ ਨਾਲ ਬੰਨ੍ਹ ਕੇ ਬਹੁਤ ਡੂੰਘੀ ਗੰਗਾ ਮਈਆ (*ਗੁਸਾਇਨਿ*) ਵਿਚ (ਡੋਬਣ ਲਈ) ਲੈ ਗਏ।੧। (ਜਿਸ ਕਬੀਰ ਦਾ) ਮਨ ਨਹੀਂ ਡੋਲਦਾ, (ਉਸ ਦੇ) ਤਨ ਨੂੰ ਕਿਸ ਲਈ ਡਰਾ ਰਹੇ ਹਨ? (ਮੇਰਾ) ਚਿਤ (ਪ੍ਰਭੂ ਦੇ) ਚਰਣ ਕਮਲਾਂ ਵਿਚ ਸਮਾਇਆ ਹੋਇਆ ਹੈ ਰਹਾਉ। ਗੰਗਾ ਦੀ ਲਹਿਰ ਨਾਲ ਮੇਰੀ ਜ਼ੰਜੀਰ ਟੁਟ ਗਈ ਅਤੇ ਕਬੀਰ ਮ੍ਰਿਗਛਾਲਾ ਦੇ (ਆਸਣ ਉਪਰ) ਬੈਠ ਗਿਆ।੨। ਕਬੀਰ ਦਾ ਕਥਨ ਹੈ ਕਿ (ਇਸ ਅਵਸਰ ਉਤੇ ਮੇਰੇ ਨਾਲ) ਕੋਈ ਸੰਗ ਜਾਂ ਸਾਥ ਨਹੀਂ ਸੀ। ਜਲ-ਥਲ ਵਿਚ ਪ੍ਰਭੂ ਹੀ (ਸਭ ਦਾ) ਰਖਵਾਲਾ ਹੈ।੩।੧੦।੧੮।

**ਭੈਰਉ ਕਬੀਰ ਜੀਉ ਅਸਟਪਦੀ ਘਰੁ ੨**

(ਪ੍ਰਭੂ ਨੇ) ਅਗਮ ਅਤੇ ਅਪਹੁੰਚ (ਦਸਮ ਦੁਆਰ ਰੂਪ) ਕਿਲ੍ਹੇ ਦੀ ਰਚਨਾ ਕਰਕੇ (ਉਸ ਵਿਚ) ਨਿਵਾਸ (ਕੀਤਾ ਹੈ), ਉਸ ਵਿਚ (ਪ੍ਰਭੂ ਦੀ) ਜੋਤਿ ਪ੍ਰਕਾਸ਼ ਕਰ ਰਹੀ ਹੈ। ਜਿਸ ਠਿਕਾਣੇ (*ਪਉੜੇ*) ਵਿਚ ਬਾਲ ਗੁਪਾਲ ਪ੍ਰਭੂ (ਨਿਵਾਸ ਕਰ ਰਿਹਾ ਹੈ, ਉਥੇ) ਬਿਜਲੀ ਚਮਕਦੀ ਹੈ, (ਸਾਧਕਾਂ ਦੇ

ਇਹੁ ਜੀਉ ਰਾਮ ਨਾਮ ਲਿਵ ਲਾਗੈ ॥ ਜਰਾ ਮਰਨੁ ਛੂਟੈ ਭ੍ਰਮੁ ਭਾਗੈ ॥੧॥ ਰਹਾਉ ॥
ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥ ਹਉਮੈ ਗਾਵਨਿ ਗਾਵਹਿ ਗੀਤ ॥
ਅਨਹਦ ਸਬਦ ਹੋਤ ਝੁਨਕਾਰ ॥ ਜਿਹ ਪਉੜੇ ਪ੍ਰਭ ਸ੍ਰੀ ਗੋਪਾਲ ॥੨॥
ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥
ਅਗਮ ਅਗੋਚਰੁ ਰਹਿਆ ਅਭ ਅੰਤ ॥ ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥੩॥
ਕਦਲੀ ਪੁਹਪ ਧੂਪ ਪਰਗਾਸ ॥ ਰਜ ਪੰਕਜ ਮਹਿ ਲੀਓ ਨਿਵਾਸ ॥
ਦੁਆਦਸ ਦਲ ਅਭ ਅੰਤਰਿ ਮੰਤ ॥ ਜਹ ਪਉੜੇ ਸ੍ਰੀ ਕਮਲਾ ਕੰਤ ॥੪॥

ਅਰਧ ਉਰਧ ਮੁਖਿ ਲਾਗੋ ਕਾਸੁ ॥ ਸੁੰਨ ਮੰਡਲ ਮਹਿ ਕਰਿ ਪਰਗਾਸੁ ॥
ਊਹਾਂ ਸੂਰਜ ਨਾਹੀ ਚੰਦ ॥ਆਦਿ ਨਿਰੰਜਨੁ ਕਰੈ ਅਨੰਦ ॥੫॥
ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥ ਮਾਨ ਸਰੋਵਰਿ ਕਰਿ ਇਸਨਾਨੁ ॥
ਸੋਹੰ ਸੋ ਜਾ ਕਉ ਹੈ ਜਾਪ ॥ ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥੬॥
ਅਬਰਨ ਬਰਨ ਘਾਮ ਨਹੀ ਛਾਮ ॥ ਅਵਰ ਨ ਪਾਈਐ ਗੁਰ ਕੀ ਸਾਮ ॥
ਟਾਰੀ ਨ ਟਰੈ ਆਵੈ ਨ ਜਾਇ ॥ ਸੁੰਨ ਸਹਜ ਮਹਿ ਰਹਿਓ ਸਮਾਇ ॥੭॥
ਮਨ ਮਧੇ ਜਾਨੈ ਜੇ ਕੋਇ ॥ ਜੋ ਬੋਲੈ ਸੋ ਆਪੈ ਹੋਇ ॥
ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ ॥ ਕਹਿ ਕਬੀਰ ਸੋ ਪ੍ਰਾਨੀ ਤਰੈ ॥੮॥੧॥

ਕੋਟਿ ਸੂਰ ਜਾ ਕੈ ਪਰਗਾਸ ॥ ਕੋਟਿ ਮਹਾਦੇਵ ਅਰੁ ਕਬਿਲਾਸ ॥
ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥੧॥
ਜਉ ਜਾਚਉ ਤਉ ਕੇਵਲ ਰਾਮ ॥ ਆਨ ਦੇਵ ਸਿਉ ਨਾਹੀ ਕਾਮ ॥੧॥ ਰਹਾਉ ॥
ਕੋਟਿ ਚੰਦ੍ਰਮੇ ਕਰਹਿ ਚਰਾਕ ॥ ਸੁਰ ਤੇਤੀਸਉ ਜੇਵਹਿ ਪਾਕ ॥
ਨਵ ਗ੍ਰਹ ਕੋਟਿ ਠਾਢੇ ਦਰਬਾਰ ॥ ਧਰਮ ਕੋਟਿ ਜਾ ਕੈ ਪ੍ਰਤਿਹਾਰ ॥੨॥
ਪਵਨ ਕੋਟਿ ਚਉਬਾਰੇ ਫਿਰਹਿ ॥ ਬਾਸਕ ਕੋਟਿ ਸੇਜ ਬਿਸਥਰਹਿ ॥
ਸਮੁੰਦ ਕੋਟਿ ਜਾ ਕੇ ਪਾਨੀਹਾਰ ॥ ਰੋਮਾਵਲਿ ਕੋਟਿ ਅਠਾਰਹ ਭਾਰ ॥੩॥
ਕੋਟਿ ਕਮੇਰ ਭਰਹਿ ਭੰਡਾਰ ॥ ਕੋਟਿਕ ਲਖਮੀ ਕਰੈ ਸੀਗਾਰ ॥
ਕੋਟਿਕ ਪਾਪ ਪੁੰਨ ਬਹੁ ਹਿਰਹਿ ॥ ਇੰਦ੍ਰ ਕੋਟਿ ਜਾ ਕੇ ਸੇਵਾ ਕਰਹਿ ॥੪॥

ਛਪਨ ਕੋਟਿ ਜਾ ਕੈ ਪ੍ਰਤਿਹਾਰ ॥ ਨਗਰੀ ਨਗਰੀ ਖਿਅਤ ਅਪਾਰ ॥
ਲਟ ਛੂਟੀ ਵਰਤੈ ਬਿਕਰਾਲ ॥ ਕੋਟਿ ਕਲਾ ਖੇਲੈ ਗੋਪਾਲ ॥੫॥

ਮਨ ਵਿਚ) ਆਨੰਦ ਹੁੰਦਾ ਹੈ।੧। (ਜਦੋਂ) ਇਹ ਜੀਵ ਰਾਮ ਦੇ ਨਾਮ ਵਿਚ ਲਿਵ ਲਗਾ ਲੈਂਦਾ ਹੈ, (ਤਾਂ) ਬੁਢਾਪੇ ਅਤੇ ਮੌਤ ਤੋਂ ਖ਼ਲਾਸ ਹੋ ਜਾਂਦਾ ਹੈ ਅਤੇ ਭਟਕਣਾ ਦੂਰ ਹੋ ਜਾਂਦੀ ਹੈ।੧ ।ਰਹਾਉ। (ਜਿਨ੍ਹਾਂ ਲੋਕਾਂ ਦੇ) ਮਨ ਦੀ ਬਿਰਤੀ ਵਰਣ ਅਵਰਣ (ਅਰਥਾਤ ਜਾਤਿ-ਪਾਤਿ) ਨਾਲ ਜੁੜੀ ਹੋਈ ਹੈ, (ਉਹ) ਹਉਮੈ ਵਾਲੇ ਗੀਤ ਹੀ ਗਾਉਂਦੇ ਰਹਿੰਦੇ ਹਨ। ਜਿਸ ਠਿਕਾਣੇ ਉਤੇ ਪ੍ਰਭੂ ਸ੍ਰੀ ਗੁਪਾਲ (ਟਿਕੇ ਹੋਏ ਹਨ, ਉਥੇ) ਅਨਹਦ ਸ਼ਬਦ ਦੀ ਨਿਰੰਤਰ ਝੰਕਾਰ ਹੁੰਦੀ ਰਹਿੰਦੀ ਹੈ।੨। (ਉਹ ਪ੍ਰਭੂ ਸ੍ਰਿਸ਼ਟੀ ਦੇ) ਖੰਡਾਂ ਅਤੇ ਮੰਡਲਾਂ ਨੂੰ ਬਣਾਉਣ ਵਾਲਾ ਹੈ। ਤਿੰਨ ਭਵਨਾਂ (ਲੋਕਾਂ), ਤਿੰਨ (ਦੇਵਤਿਆਂ) ਅਤੇ ਤਿੰਨ (ਗੁਣਾਂ) ਨੂੰ ਨਸ਼ਟ ਕਰਨ ਵਾਲਾ ਹੈ। (ਉਹ) ਅਗਮ, ਅਗੋਚਰ (ਸਭ ਦੇ) ਹਿਰਦੇ ਵਿਚ ਵਰਤ ਰਿਹਾ ਹੈ। (ਉਸ) ਧਰਤੀ ਨੂੰ ਧਾਰਣ ਕਰਨ ਵਾਲੇ (ਪ੍ਰਭੂ ਦੇ) ਮਨੋਰਥ (*ਮੰਤ*) ਦਾ ਕੋਈ ਪਾਰ ਨਹੀਂ ਪਾ ਸਕਦਾ।੩। ਕੇਲੇ ਦੇ ਫੁਲ (*ਪੁਹਪ*) ਅਤੇ ਸੁਗੰਧ ਵਿਚ (ਉਸ ਦਾ) ਪ੍ਰਕਾਸ਼ ਹੈ। ਕਮਲ ਫੁਲ ਦੀ ਧੂੜ ਵਿਚ (ਉਸ ਨੇ) ਨਿਵਾਸ ਲਿਆ ਹੋਇਆ ਹੈ। ਬਾਰ੍ਹਾਂ ਪੰਖੜੀਆਂ ਵਾਲੇ ਹਿਰਦੇ ਵਿਚ (ਉਸ ਦਾ) ਉਪਦੇਸ਼/ਮੰਤ੍ਰ (ਵਸਦਾ ਹੈ), ਉਸ ਠਿਕਾਣੇ ਉਤੇ ਲੱਛਮੀ ਪਤਿ (ਪ੍ਰਭੂ) ਟਿਕੇ ਹੋਏ ਹਨ।੪।

ਹੋਠਾਂ ਉਪਰ ਜੋ ਆਕਾਸ਼ (*ਕਾਸੁ*) ਵਰਗਾ (ਚਾਨਣ) ਦਿਸਦਾ ਹੈ (*ਮੁਖਿ ਲਾਗੌ*), ਉਹੀ ਅਫੁਰ ਅਵਸਥਾ (ਅਰਥਾਂਤਰ ਦਸਮ ਦੁਆਰ) ਵਿਚ ਪ੍ਰਕਾਸ਼ ਕਰਦਾ ਹੈ। ਉਥੇ ਨ ਸੂਰਜ ਹੈ ਅਤੇ ਨ ਹੀ ਚੰਦ੍ਰਮਾ। (ਉਥੇ ਸਭ ਦਾ) ਮੂਲ ਪ੍ਰਭੂ ਆਨੰਦ (ਦੀ ਸਥਿਤੀ ਪੈਦਾ) ਕਰਦਾ ਹੈ।੫। ਉਹ (ਪ੍ਰਭੂ ਜੋ) ਬ੍ਰਹਿਮੰਡ ਵਿਚ (ਵਰਤ ਰਿਹਾ) ਹੈ, ਉਸ ਨੂੰ ਹੀ ਸ਼ਰੀਰ ਵਿਚ ਸਥਿਤ ਸਮਝ। (ਉਸ ਹਰਿ ਰੂਪ) ਮਾਨਸਰੋਵਰ ਵਿਚ ਇਸ਼ਨਾਨ ਕਰ। 'ਮੈਂ ਉਹ ਹਾਂ', ਜਿਸ ਦਾ (ਮੈਂ) ਜਾਪ ਕਰਦਾ ਹਾਂ, ਜਿਸ ਉਪਰ (ਮਾਇਆਵੀ) ਲੇਪ ਨਹੀਂ ਲਗਦਾ ਅਤੇ ਨ ਹੀ ਪਾਪ-ਪੁੰਨ ਪ੍ਰਭਾਵ ਪਾ ਸਕਦੇ ਹਨ।੬। ਉਥੇ ਵਰਣ ਅਤੇ ਅਵਰਣ (ਅਰਥਾਤ ਉੱਚੀਆਂ ਨੀਵੀਆਂ ਜਾਤਾਂ) ਅਤੇ ਧੁਪ ਛਾਂ (ਵਾਲਾ ਵਿਤਕਰਾ) ਨਹੀਂ ਹੁੰਦਾ। (ਅਜਿਹੀ ਅਵਸਥਾ) ਗੁਰੂ ਦੀ ਸ਼ਰਣ ਵਿਚ (ਪਿਆਂ ਹੀ ਮਿਲਦੀ ਹੈ) ਹੋਰ ਕਿਤੋਂ ਪ੍ਰਾਪਤ ਨਹੀਂ ਹੁੰਦੀ। (ਉਸ ਵਿਚ ਲਗੀ ਸਾਧਕ ਦੀ) ਬਿਰਤੀ ਟਾਲਿਆਂ ਟਲਦੀ ਨਹੀਂ ਅਤੇ ਨ ਹੀ ਕਿਤੇ ਆਉਂਦੀ ਜਾਂਦੀ ਹੈ (ਅਰਥਾਤ ਸਥਿਰ ਰਹਿੰਦੀ ਹੈ), ਅਫੁਰ ਅਵਸਥਾ ਵਿਚ ਹੀ ਸਮਾਈ ਰਹਿੰਦੀ ਹੈ।੭। ਜੇ ਕੋਈ (ਸਾਧਕ) ਮਨ ਵਿਚ (ਪ੍ਰਭੂ ਨੂੰ) ਵਸਦਾ ਜਾਣ ਲੈਂਦਾ ਹੈ, (ਤਾਂ ਉਹ) ਜੋ ਬੋਲਦਾ ਹੈ, ਉਹ (ਪਰਮਾਤਮਾ) ਆਪ ਹੀ ਬੋਲਦਾ ਹੈ। (ਜੋ ਸਾਧਕ ਗੁਰੂ ਦੇ) ਉਪਦੇਸ਼ ਦੁਆਰਾ ਬ੍ਰਹਮ-ਜੋਤਿ ਨੂੰ ਮਨ ਵਿਚ ਸਥਿਰ ਕਰ ਲੈਂਦਾ ਹੈ, ਕਬੀਰ ਦਾ ਕਥਨ ਹੈ ਕਿ ਉਹ ਪ੍ਰਾਣੀ (ਭਵ-ਸਾਗਰ ਵਿਚੋਂ) ਤਰ ਜਾਂਦਾ ਹੈ।੮।੧।

ਜਿਸ ਦੇ (ਦੁਆਰ ਉਤੇ) ਕਰੋੜਾਂ ਸੂਰਜਾਂ ਦਾ ਪ੍ਰਕਾਸ਼ (ਹੋ ਰਿਹਾ) ਹੈ, ਕਰੋੜਾਂ ਮਹਾਦੇਵ ਅਤੇ ਕੈਲਾਸ਼ (ਪਰਬਤ ਮੌਜੂਦ ਹਨ)। ਕਰੋੜਾਂ ਦੁਰਗਾ ਦੇਵੀਆਂ ਜਿਸ ਦੇ ਚਰਣ ਦਬਦੀਆਂ ਹਨ, ਕਰੋੜਾਂ ਬ੍ਰਹਮੇ ਵੇਦ ਉਚਰਦੇ ਹਨ।੧। ਜਦੋਂ (ਮੈਂ) ਯਾਚਨਾ ਕਰਦਾ ਹਾਂ ਤਾਂ ਕੇਵਲ ਪ੍ਰਭੂ ਪਾਸੋਂ ਕਰਦਾ ਹਾਂ, (ਮੇਰਾ ਕਿਸੇ) ਹੋਰ ਦੇਵਤੇ ਨਾਲ ਕੋਈ ਸਰੋਕਾਰ ਨਹੀਂ ਹੈ।੧ ।ਰਹਾਉ। (ਜਿਸ ਦੇ ਦਰ ਉਪਰ) ਕਰੋੜਾਂ ਚੰਦ੍ਰਮੇ ਚਾਨਣ (*ਚਰਾਕ*) ਕਰਦੇ ਹਨ, ਤੇਤੀ ਕਰੋੜ ਦੇਵਤੇ ਭੋਜਨ (*ਪਾਕ*) ਖਾਂਦੇ ਹਨ। (ਜਿਸ ਦੇ ਦਰਬਾਰ ਵਿਚ) ਕਰੋੜਾਂ ਹੀ ਨੌ-ਗ੍ਰਹਿ ਖੜੋਤੇ ਹਨ, ਕਰੋੜਾਂ ਧਰਮ ਰਾਜ ਜਿਸ ਦੇ ਦਰਬਾਨ (*ਪ੍ਰਤਿਹਾਰ*) ਹਨ।੨। ਕਰੋੜਾਂ ਪੌਣਾਂ (ਜਿਸ ਦੇ) ਚੌਬਾਰੇ ਉਤੇ ਫਿਰਦੀਆਂ ਹਨ, ਕਰੋੜਾਂ ਨਾਗ-ਰਾਜ (*ਬਾਸਕ*) ਸੇਜ ਵਜੋਂ ਵਿਛਦੇ ਹਨ। ਕਰੋੜਾਂ ਸਮੁੰਦਰ ਜਿਸ ਦੇ ਪਾਣੀ ਭਰਨ ਵਾਲੇ ਹਨ, (ਬਨਸਪਤੀ ਦੇ) ਕਰੋੜਾਂ ਅਠਾਰ੍ਹਾਂ-ਭਾਰ (ਜਿਸ ਦੀ) ਰੋਮਾਵਲੀ ਹੈ।੩। (ਜਿਸ ਦੇ) ਖ਼ਜ਼ਾਨੇ ਕਰੋੜਾਂ ਕੁਬੇਰ ਭਰਦੇ ਹਨ, (ਜਿਸ ਕੋਲ) ਕਰੋੜਾਂ ਲੱਛਮੀਆਂ ਸ਼ਿੰਗਾਰ ਕਰ ਰਹੀਆਂ ਹਨ। ਕਰੋੜਾਂ ਪਾਪ ਅਤੇ ਪੁੰਨ (ਜਿਸ ਵਲ) ਬਹੁਤ ਵੇਖ ਰਹੇ ਹਨ, ਕਰੋੜਾਂ ਇੰਦ੍ਰ ਜਿਸ ਦੀ ਸੇਵਾ ਕਰਦੇ ਹਨ।੪।

ਛਿਵੰਜਾ ਕਰੋੜ (ਯਾਦਵ) ਜਿਸ ਦੇ ਦੁਆਰ-ਪਾਲ (*ਪ੍ਰਤਿਹਾਰ*) ਹਨ, ਜੋ ਨਗਰ ਨਗਰ ਵਿਚ ਖਿਆਤ/ਪ੍ਰਸਿੱਧ ਹਨ। ਗੋਪਾਲ (ਦੇ ਦੁਆਰ ਉਪਰ) ਕਰੋੜਾਂ ਸ਼ਕਤੀਆਂ ਲੀਲਾ ਰਚਾ ਰਹੀਆਂ

ਕੋਟਿ ਜਗ ਜਾ ਕੈ ਦਰਬਾਰ ॥ ਗੰਧ੍ਰਬ ਕੋਟਿ ਕਰਹਿ ਜੈਕਾਰ ॥
ਬਿਦਿਆ ਕੋਟਿ ਸਭੈ ਗੁਨ ਕਹੈ ॥ ਤਊ ਪਾਰਬ੍ਰਹਮ ਕਾ ਅੰਤੁ ਨ ਲਹੈ ॥੬॥
ਬਾਵਨ ਕੋਟਿ ਜਾ ਕੈ ਰੋਮਾਵਲੀ ॥ ਰਾਵਨ ਸੈਨਾ ਜਹ ਤੇ ਛਲੀ ॥
ਸਹਸ ਕੋਟਿ ਬਹੁ ਕਹਤ ਪੁਰਾਨ ॥ ਦੁਰਜੋਧਨ ਕਾ ਮਥਿਆ ਮਾਨੁ ॥੭॥
ਕੰਦ੍ਰਪ ਕੋਟਿ ਜਾ ਕੈ ਲਵੈ ਨ ਧਰਹਿ ॥ ਅੰਤਰ ਅੰਤਰਿ ਮਨਸਾ ਹਰਹਿ ॥
ਕਹਿ ਕਬੀਰ ਸੁਨਿ ਸਾਰਿਗਪਾਨ ॥ਦੇਹਿ ਅਭੈ ਪਦੁ ਮਾਂਗਉ ਦਾਨ ॥੮॥੨॥੧੮॥੨੦॥

ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥
ਰੰਗੀ ਲੇ ਜਿਹਬਾ ਹਰਿ ਕੈ ਨਾਇ ॥ ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥੧॥ ਰਹਾਉ॥
ਮਿਥਿਆ ਜਿਹਬਾ ਅਵਰੇਂ ਕਾਮ ॥ ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥੨॥
ਅਸੰਖ ਕੋਟਿ ਅਨ ਪੂਜਾ ਕਰੀ ॥ ਏਕ ਨ ਪੂਜਸਿ ਨਾਮੈ ਹਰੀ ॥੩॥
ਪ੍ਰਣਵੈ ਨਾਮਦੇਉ ਇਹੁ ਕਰਣਾ ॥ ਅਨੰਤ ਰੂਪ ਤੇਰੇ ਨਾਰਾਇਣਾ ॥੪॥੧॥

ਪਰ ਧਨ ਪਰ ਦਾਰਾ ਪਰਹਰੀ ॥ ਤਾ ਕੈ ਨਿਕਟਿ ਬਸੈ ਨਰਹਰੀ ॥੧॥
ਜੋ ਨ ਭਜੰਤੇ ਨਾਰਾਇਣਾ ॥ ਤਿਨ ਕਾ ਮੈ ਨ ਕਰਉ ਦਰਸਨਾ ॥੧॥ ਰਹਾਉ ॥
ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥੨॥
ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥ ਨਾ ਸੋਹੈ ਬਤੀਸ ਲਖਨਾ ॥੩॥੨॥

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

ਮੈ ਬਉਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥ ਤਨੁ ਮਨੁ ਰਾਮ ਪਿਆਰੇ ਜੋਗੁ ॥੧॥ ਰਹਾਉ॥
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥੨॥
ਅਬ ਜੀਅ ਜਾਨਿ ਐਸੀ ਬਨਿ ਆਈ ॥ ਮਿਲਉ ਗੁਪਾਲ ਨੀਸਾਨੁ ਬਜਾਈ ॥੩॥
ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥੪॥

ਹਨ (ਅਤੇ ਕਰੋੜਾਂ ਕਾਲਕਾ ਦੇਵੀਆਂ) ਲਿਟਾਂ ਖੋਲ ਕੇ ਭਿਆਨਕ ਰੂਪ ਵਿਚ ਵਿਚਰ ਰਹੀਆਂ ਹਨ।੫। ਜਿਸ ਦੇ ਦਰਬਾਰ ਵਿਚ ਕਰੋੜਾਂ ਯੱਗ ਹੋ ਰਹੇ ਹਨ, ਕਰੋੜਾਂ ਗੰਧਰਬ ਜੈ ਜੈਕਾਰ ਕਰ ਰਹੇ ਹਨ। ਕਰੋੜ ਵਿਦਿਆ (ਦੇਵੀਆਂ) ਸਾਰੇ ਗੁਣਾਂ ਦਾ ਕਥਨ ਕਰ ਰਹੀਆਂ ਹਨ, ਤਾਂ ਵੀ ਪ੍ਰਭੂ ਦਾ ਅੰਤ ਨਹੀਂ ਲਭ ਰਹੀਆਂ।੬। ਕਰੋੜਾਂ ਵਾਮਨ (ਅਵਤਾਰ) ਜਿਸ ਦੇ (ਸ਼ਰੀਰ ਦੇ ਮਾਨੋ) ਰੋਮ ਹਨ, (ਕਰੋੜਾਂ ਉਹ ਰਾਮ ਵੀ ਮੌਜੂਦ ਹਨ) ਜਿਸ (ਰਾਮ) ਨੇ ਰਾਵਣ ਦੀ ਸੈਨਾ ਨੂੰ ਹਰਾਇਆ ਸੀ। ਕਰੋੜਾਂ (ਉਹ ਕ੍ਰਿਸ਼ਣ ਵੀ ਹਨ ਜਿਸ ਬਾਰੇ) ਹਜ਼ਾਰਾਂ ਪੁਰਾਣ ਕਥਨ ਕਰਦੇ ਹਨ ਅਤੇ (ਜਿਸ ਨੇ) ਦੁਰਯੋਧਨ ਦਾ ਹੰਕਾਰ ਖ਼ਤਮ ਕੀਤਾ ਸੀ।੭। ਜਿਸ ਦੇ ਬਰਾਬਰ ਕਰੋੜਾਂ ਕਾਮਦੇਵ (*ਕੰਦ੍ਰਪ*) ਵੀ ਨਹੀਂ ਰਖੇ ਜਾ ਸਕਦੇ (ਜੋ ਲੋਕਾਂ ਦੇ) ਅੰਦਰੋਂ ਵਾਸਨਾ ਨੂੰ ਚੁਰਾਉਂਦੇ ਹਨ। ਕਬੀਰ ਦਾ ਕਥਨ ਹੈ ਕਿ ਹੇ ਪ੍ਰਭੂ (*ਸਾਰਿਗਪਾਨ*)! ਸੁਣ, (ਮੈਂ) ਮੋਖ-ਪਦਵੀ ਦਾ ਦਾਨ ਮੰਗਦਾ ਹਾਂ, (ਕ੍ਰਿਪਾ ਪੂਰਵਕ) ਦੇ ਦਿਓ।੮।੨।੧੮।੨੦।

**ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧**

ਹੇ ਜੀਭ! ਜੇ ਤੂੰ ਸ੍ਰੀ ਗੋਬਿੰਦ (ਦਾ ਨਾਮ) ਨਹੀਂ ਉਚਾਰੇਂਗੀ, (ਤਾਂ ਮੈਂ ਤੇਰੇ) ਸੌ ਟੋਟੇ ਕਰ ਦਿਆਂਗਾ।੧। ਹੇ ਜੀਭ! (ਤੂੰ ਆਪਣੇ ਆਪ ਨੂੰ) ਹਰਿ ਦੇ ਨਾਮ ਵਿਚ ਰੰਗ ਲੈ। ਸੁੰਦਰ ਰੰਗਾਂ ਵਿਚ ਰੰਗੇ ਜਾਣ ਤੋਂ ਬਾਦ ਹਰਿ ਹਰਿ (ਨਾਮ) ਨੂੰ ਸਿਮਰ।੧।ਰਹਾਉ। ਹੇ ਜੀਭ! (ਹਰਿ ਤੋਂ ਭਿੰਨ) ਹੋਰ ਸਾਰੇ ਕੰਮ ਝੂਠੇ ਹਨ। ਹਰਿ ਦੇ ਇਕ ਨਾਮ ਦੁਆਰਾ ਮੁਕਤੀ-ਪਦ ਪ੍ਰਾਪਤ ਹੁੰਦਾ ਹੈ।੨। (ਜੇ ਕੋਈ) ਅਸੰਖਾਂ ਕਰੋੜਾਂ ਵਾਰ (ਪ੍ਰਭੂ ਦੀ ਥਾਂ) ਕਿਸੇ ਹੋਰ ਦੀ ਪੂਜਾ ਕਰ ਲਏ, (ਤਾਂ ਵੀ ਉਹ) ਇਕ ਹਰਿ ਦੇ ਨਾਮ ਦੇ ਬਰਾਬਰ ਨਹੀਂ ਹੋ ਸਕਦੀ।੩। ਨਾਮਦੇਵ ਬੇਨਤੀ ਕਰਦਾ ਹੈ ਕਿ (ਹੇ ਜੀਭ! ਤੂੰ) ਇਹ ਕੰਮ ਕਰਨਾ ਹੈ (ਅਰਥਾਤ ਇਹ ਕਹੀ ਜਾਣਾ ਹੈ)—'ਹੇ ਨਾਰਾਇਣ! ਤੇਰੇ ਅਨੰਤ ਰੂਪ ਹਨ'...।੪।੧।

(ਜਿਸ ਵਿਅਕਤੀ ਨੇ) ਪਰਾਏ ਧਨ ਅਤੇ ਪਰਾਈ ਇਸਤਰੀ ਦਾ ਤਿਆਗ ਕੀਤਾ ਹੈ, ਉਸ ਪਾਸ ਪ੍ਰਭੂ (*ਨਰਹਰੀ*) ਵਸਦਾ ਹੈ।੧। ਜੋ ਨਾਰਾਇਣ ਦੀ ਭਗਤੀ ਨਹੀਂ ਕਰਦੇ, ਮੈਂ ਉਨ੍ਹਾਂ ਦਾ ਦਰਸ਼ਨ ਨਹੀਂ ਕਰਦਾ।੧।ਰਹਾਉ। ਜਿਨ੍ਹਾਂ (ਵਿਅਕਤੀਆਂ) ਦੇ ਹਿਰਦੇ ਵਿਚ ਵਿਤਕਰਾ ਹੈ, ਜਿਹੋ ਜਿਹੇ ਪਸ਼ੂ ਹਨ, ਉਸੇ ਤਰ੍ਹਾਂ ਦੇ ਉਹ ਮਨੁੱਖ ਹਨ।੨। ਨਾਮਦੇਵ ਬੇਨਤੀ ਕਰਦਾ ਹੈ ਕਿ ਬਤੀ-ਸੁਲਖਣਾ (ਵਿਅਕਤੀ) ਵੀ ਨਕ ਤੋਂ ਬਿਨਾ ਸ਼ੋਭਦਾ ਨਹੀਂ ਹੈ (ਭਾਵ—ਨਾਮ ਸਿਮਰਨ ਤੋਂ ਬਿਨਾ ਅਧਿਆਤਮਿਕ ਕਰਮਾਚਾਰ ਜਚਦਾ ਨਹੀਂ ਹੈ)।੩।੨।

ਨਾਮਦੇਵ ਕਪਲ ਗਊ ਚੋ ਲਿਆਇਆ, ਕਟੋਰੇ ਵਿਚ ਦੁੱਧ ਅਤੇ ਗੜਵੇ ਵਿਚ ਪਾਣੀ (ਪਾ ਕੇ ਠਾਕੁਰ ਪਾਸ ਆ ਗਿਆ)।੧। (ਠਾਕੁਰ ਨੂੰ ਮੁਖ਼ਾਤਬ ਹੋਇਆ—) ਹੇ ਗੋਬਿੰਦ ਰਾਜਾ! ਦੁੱਧ ਪੀਓ। ਦੁੱਧ ਪੀਓ, (ਤਾਂ ਜੋ) ਮੇਰਾ ਮਨ ਪਤੀਜ ਜਾਏ, ਨਹੀਂ ਤਾਂ ਘਰ ਦਾ ਬਾਪ (ਮੇਰਾ ਪਿਤਾ) ਗੁੱਸੇ ਹੋਵੇਗਾ।੧।ਰਹਾਉ। (ਦੁੱਧ ਰੂਪ) ਅੰਮ੍ਰਿਤ ਨਾਲ ਭਰੀ ਹੋਈ ਸੋਨੇ ਦੀ ਕਟੋਰੀ ਨਾਮ ਦੇਵ ਨੇ ਲੈ ਕੇ ਠਾਕੁਰ ਦੇ ਅਗੇ ਰਖ ਦਿੱਤੀ।੨। ਨਾਮਦੇਵ ਨੂੰ ਵੇਖ ਕੇ ਨਾਰਾਇਣ ਹਸ ਪਏ, (ਕਹਿਣ ਲਗੇ—) ਇਕ ਭਗਤ ਹੀ ਮੇਰੇ ਹਿਰਦੇ ਵਿਚ ਵਸਦਾ ਹੈ।੩। (ਭਗਵਾਨ ਨੂੰ) ਦੁੱਧ ਪਿਲਾ ਕੇ ਭਗਤ (ਨਾਮਦੇਵ) ਘਰ ਪਰਤ ਆਇਆ। (ਇਸ ਤਰ੍ਹਾਂ) ਨਾਮਦੇਵ ਨੂੰ ਹਰਿ ਦਾ ਦਰਸ਼ਨ ਹੋਇਆ।੪।੩।

ਮੈਂ ਸ਼ੁਦੈਣ ਹਾਂ, ਪ੍ਰਭੂ ਮੇਰਾ ਪਤੀ ਹੈ। ਉਸ ਲਈ (ਮੈਂ) ਸਵਾਰ ਸਵਾਰ ਕੇ ਸ਼ਿੰਗਾਰ ਕਰਦੀ ਹਾਂ।੧। ਲੋਕੀਂ ਭਾਵੇਂ (ਮੈਨੂੰ) ਨਿੰਦੀ ਜਾਣ, ਨਿੰਦੀ ਜਾਣ, ਨਿੰਦੀ ਜਾਣ, (ਕੋਈ ਪਰਵਾਹ ਨਹੀਂ ਕਿਉਂਕਿ ਮੇਰੇ) ਤਨ ਅਤੇ ਮਨ ਪਿਆਰੇ ਪ੍ਰਭੂ ਜੋਗੇ (ਹੋ ਚੁਕੇ ਹਨ)।੧।ਰਹਾਉ। ਕਿਸੇ ਨਾਲ ਵਾਦ-ਵਿਵਾਦ ਨਹੀਂ ਕਰਨਾ ਚਾਹੀਦਾ। ਜੀਭ ਨਾਲ ਪ੍ਰਭੂ ਦੇ ਨਾਮ-ਰਸ ਨੂੰ ਪੀਣਾ ਚਾਹੀਦਾ ਹੈ।੨। ਹੁਣ ਹੇ (ਮੇਰੀ) ਜਿੰਦੇ! (ਤੂੰ) ਸਮਝ ਕਿ ਅਜਿਹੀ ਸਥਿਤੀ ਪੈਦਾ ਹੋ ਗਈ ਹੈ ਕਿ (ਮੈਂ) ਡੰਕੇ ਦੀ ਚੋਟ ਨਾਲ ਪ੍ਰਭੂ ਨੂੰ ਮਿਲਾਂਗੀ।੩। (ਮੇਰੀ) ਉਸਤਤ ਜਾਂ ਨਿੰਦਿਆ ਕੋਈ ਵੀ ਮਨੁੱਖ ਕਰਦਾ ਰਹੇ, (ਪਰ) ਨਾਮੇ ਨੂੰ ਉਹ ਪ੍ਰਭੂ ਮਿਲ ਪਿਆ ਹੈ।੪।੪।

ਕਬਹੂ ਖੀਰਿ ਖਾਡ ਘੀਉ ਨ ਭਾਵੈ ॥
ਕਬਹੂ ਘਰ ਘਰ ਟੂਕ ਮਗਾਵੈ ॥ ਕਬਹੂ ਕੂਰਨੁ ਚਨੇ ਬਿਨਾਵੈ ॥੧॥
ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ ਰਹਾਉ ॥
ਕਬਹੂ ਤੁਰੇ ਤੁਰੰਗ ਨਚਾਵੈ ॥ ਕਬਹੂ ਪਾਇ ਪਨਹੀਓ ਨ ਪਾਵੈ ॥੨॥
ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥੩॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥੪॥੫॥

ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ਰਹਾਉ॥
ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥

ਭੈਰਉ ਨਾਮਦੇਉ ਜੀਉ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥
ਨਾਮੇ ਪ੍ਰੀਤਿ ਨਾਰਾਇਣ ਲਾਗੀ ॥ ਸਹਜ ਸੁਭਾਇ ਭਇਓ ਬੈਰਾਗੀ ॥੧॥ ਰਹਾਉ ॥
ਜੈਸੀ ਪਰ ਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥
ਸਾਈ ਪ੍ਰੀਤਿ ਜਿ ਆਪੇ ਲਾਏ ॥ ਗੁਰ ਪਰਸਾਦੀ ਦੂਬਿਧਾ ਜਾਏ ॥
ਕਬਹੁ ਨ ਤੂਟਸਿ ਰਹਿਆ ਸਮਾਇ ॥ ਨਾਮੇ ਚਿਤੁ ਲਾਇਆ ਸਚਿ ਨਾਇ ॥੩॥
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥੪॥੧॥੭॥

ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥੧॥
ਪਾਪੀ ਕਾ ਘਰੁ ਅਗਨੇ ਮਾਹਿ ॥ ਜਲਤ ਰਹੈ ਮਿਟਵੈ ਕਬ ਨਾਹਿ ॥੧॥ ਰਹਾਉ ॥
ਹਰਿ ਕੀ ਭਗਤਿ ਨ ਦੇਖੈ ਜਾਇ ॥ ਮਾਰਗੁ ਛੋਡਿ ਅਮਾਰਗਿ ਪਾਇ ॥
ਮੂਲਹੁ ਭੂਲਾ ਆਵੈ ਜਾਇ ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥੨॥
ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥
ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲੇ ਜਮ ਕਾ ਹੈ ਫਾਸ ॥੩॥
ਜਾ ਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥

ਕਦੇ ਤਾਂ (ਕਿਸੇ ਨੂੰ) ਦੁੱਧ, ਖੰਡ ਅਤੇ ਘਿਉ ਚੰਗਾ ਨਹੀਂ ਲਗਦਾ, ਕਦੇ (ਕਿਸੇ ਤੋਂ) ਘਰ ਘਰ ਟੁਕੜੇ ਮੰਗਵਾਉਂਦਾ ਹੈ, ਕਦੇ ਕੂੜੇ (*ਕੁਰਨੁ*) ਵਿਚੋਂ ਚਣੇ ਚੁਗਵਾਉਂਦਾ ਹੈ।੧। ਹੇ ਭਾਈ! ਜਿਵੇਂ ਰਾਮ ਰਖਦਾ ਹੈ, ਉਸੇ ਤਰ੍ਹਾਂ ਰਹਿਣਾ ਚਾਹੀਦਾ ਹੈ। ਹਰਿ ਦੀ ਵਡਿਆਈ ਕੁਝ ਕਹੀ ਨਹੀਂ ਜਾ ਸਕਦੀ।੧।ਰਹਾਉ। ਕਦੇ (ਕਿਸੇ ਤੋਂ) ਘੋੜੇ ਨਚਵਾਉਂਦਾ ਹੈ, ਕਦੇ (ਕਿਸੇ ਦੇ) ਪੈਰਾਂ ਵਿਚ ਜੁਤੀ (*ਪਨਹੀਓ*) ਵੀ ਨਹੀਂ ਪਾਉਂਦਾ।੨। ਕਦੇ (ਕਿਸੇ ਨੂੰ) ਚਿੱਟੇ ਵਿਛੌਣੇ ਵਾਲੀ ਮੰਜੀ ਉਪਰ ਸਵਾਉਂਦਾ ਹੈ। ਕਦੇ (ਕਿਸੇ ਨੂੰ) ਧਰਤੀ (ਉਤੇ ਸੌਣ ਲਈ) ਪਰਾਲੀ ਵੀ ਨਸੀਬ ਨਹੀਂ ਹੁੰਦੀ।੩। ਨਾਮਦੇਵ ਦਾ ਕਥਨ ਹੈ ਕਿ (ਇਨ੍ਹਾਂ ਸਥਿਤੀਆਂ ਵਿਚੋਂ) ਇਕ ਨਾਮ ਹੀ ਉਬਾਰਦਾ ਹੈ। ਜਿਸ ਨੂੰ ਗੁਰੂ ਮਿਲ ਪੈਂਦਾ ਹੈ, ਉਸ ਨੂੰ (ਭਵ-ਸਾਗਰ) ਤੋਂ ਪਾਰ ਲੰਘਾ ਦਿੰਦਾ ਹੈ।੪।੫।

(ਹੇ ਭਗਵਾਨ! ਮੈਂ) ਨਾਮਾ ਹਸਦਾ ਖੇਡਦਾ ਤੇਰੇ ਦੇਹੁਰੇ ਆਇਆ ਸਾਂ, (ਪਰ) ਭਗਤੀ ਕਰਦੇ ਨੂੰ (ਪੁਜਾਰੀ ਨੇ ਬਾਹੋਂ) ਪਕੜ ਕੇ ਉਠਾ ਦਿੱਤਾ।੧। ਮੇਰੀ ਨੀਵੀਂ ਜਾਤਿ ਕਰਕੇ ਹੀ (ਪੁਜਾਰੀ ਨੇ ਉਠਾ ਦਿੱਤਾ)। ਹੇ ਯਾਦਵ ਰਾਜਾ! (ਮੈਂ) ਛੀਂਬੇ ਦੇ ਜਨਮ ਵਿਚ ਕਿਸ ਲਈ ਆਇਆ।੧।ਰਹਾਉ। (ਮੈਂ ਆਪਣੀ) ਕਮਲੀ ਲੈ ਕੇ (ਉਥੋਂ) ਪਰਤ ਚਲਿਆ ਅਤੇ ਦੇਹੁਰੇ ਦੇ ਪਿਛੇ ਜਾ ਬੈਠਾ।੨। (ਉਥੇ ਬੈਠਿਆਂ) ਨਾਮਦੇਵ ਜਿਉਂ ਜਿਉਂ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਸੀ, (ਤਿਉਂ ਤਿਉਂ) ਭਗਤ ਜਨਾਂ ਵਲ ਦੇਹੁਰਾ ਫਿਰਦਾ ਜਾਂਦਾ ਸੀ।੩।੬।

**ਭੈਰਉ ਨਾਮ ਦੇਉ ਜੀਉ ਘਰੁ ੨**

ਜਿਹੋ ਜਿਹੀ ਪ੍ਰੀਤ ਭੁਖੇ ਦੀ ਅਨਾਜ ਨਾਲ ਹੁੰਦੀ ਹੈ, (ਜਿਹੋ ਜਿਹਾ) ਪਿਆਸੇ ਦਾ ਪਾਣੀ ਨਾਲ ਸਰੋਕਾਰ ਹੁੰਦਾ ਹੈ, ਜਿਵੇਂ ਮੂਰਖ (ਵਿਅਕਤੀ) ਪਰਿਵਾਰ ਦੇ ਆਸਰੇ ਹੋ ਜਾਂਦਾ ਹੈ, ਇਹੋ ਜਿਹੀ ਨਾਮੇ ਦੀ ਪ੍ਰੀਤ ਪ੍ਰਭੂ ਨਾਲ ਹੈ।੧। ਨਾਮਦੇਵ ਦੀ ਪ੍ਰੀਤ ਨਾਰਾਇਣ ਨਾਲ ਲਗ ਗਈ ਹੈ, ਸਹਿਜ ਸੁਭਾ ਹੀ (ਉਹ) ਵੈਰਾਗਵਾਨ ਹੋ ਗਿਆ ਹੈ।੧।ਰਹਾਉ। ਜਿਵੇਂ (ਕੋਈ) ਇਸਤਰੀ ਪਰਾਏ ਪੁਰਸ਼ ਨਾਲ ਪਿਆਰ (ਪਾਲ ਲੈਂਦੀ ਹੈ), (ਜਿਵੇਂ) ਲੋਭੀ ਵਿਅਕਤੀ ਧਨ ਦੀ ਚਾਹ ਰਖਦਾ ਹੈ, (ਜਿਵੇਂ) ਕਾਮੀ ਪੁਰਸ਼ ਨੂੰ ਇਸਤਰੀ ਪਿਆਰੀ ਹੁੰਦੀ ਹੈ, ਤਿਵੇਂ ਨਾਮਦੇਵ ਦੀ ਪ੍ਰਭੂ ਨਾਲ ਪ੍ਰੀਤ ਹੈ।੨। ਉਹੀ ਪ੍ਰੀਤ (ਸਹੀ) ਹੈ ਜੇ (ਪ੍ਰਭੂ) ਆਪ ਲਗਾਉਂਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਸਾਧਕ ਦੇ ਹਿਰਦੇ ਵਿਚੋਂ) ਦੁਬਿਧਾ ਦੂਰ ਹੋ ਜਾਂਦੀ ਹੈ। (ਉਸ ਦੀ ਪ੍ਰੀਤ) ਕਦੇ ਟੁੱਟਦੀ ਨਹੀਂ, (ਉਹ ਪ੍ਰਭੂ ਦੇ ਚਰਣਾਂ ਵਿਚ ਹੀ ਸਦਾ) ਸਮਾਇਆ ਰਹਿੰਦਾ ਹੈ। ਨਾਮਦੇਵ ਨੇ (ਹਰਿ ਦੇ) ਸੱਚੇ ਨਾਮ ਵਿਚ ਚਿਤ ਲਗਾ ਲਿਆ ਹੈ।੩। ਜਿਹੋ ਜਿਹੀ ਪ੍ਰੀਤ ਮਾਤਾ ਅਤੇ ਬਾਲਕ ਦੀ ਹੁੰਦੀ ਹੈ, ਉਸੇ ਤਰ੍ਹਾਂ (ਮੇਰਾ) ਮਨ ਹਰਿ (ਦੇ ਪ੍ਰੇਮ-ਰੰਗ) ਨਾਲ ਰੰਗਿਆ ਹੋਇਆ ਹੈ। ਨਾਮ ਦੇਵ ਬੇਨਤੀ ਕਰਦਾ ਹੈ (ਕਿ ਪ੍ਰਭੂ ਨਾਲ ਮੇਰੀ) ਪ੍ਰੀਤ ਲਗ ਗਈ ਹੈ ਅਤੇ ਗੋਬਿੰਦ ਮੇਰੇ ਹਿਰਦੇ ਵਿਚ ਵਸ ਰਿਹਾ ਹੈ।੪।੧।੭।

ਅਗਿਆਨੀ (ਵਿਅਕਤੀ) ਘਰ ਦੀ ਇਸਤਰੀ ਨੂੰ ਛਡ ਦਿੰਦਾ ਹੈ ਅਤੇ ਪਰਾਈ ਇਸਤਰੀ ਨਾਲ ਸੰਬੰਧ ਜੋੜ ਲੈਂਦਾ ਹੈ। ਜਿਵੇਂ ਸਿੰਮਲ (ਦੇ ਬ੍ਰਿਛ) ਨੂੰ ਵੇਖ ਕੇ ਤੋਤਾ (*ਸੂਆ*) ਪ੍ਰਸੰਨ ਹੁੰਦਾ ਹੈ, (ਪਰ) ਅੰਤ ਨੂੰ (ਉਸੇ ਵਿਚ) ਲਿਪਟਿਆ ਮਰ ਜਾਂਦਾ ਹੈ (ਇਹੀ ਸਥਿਤੀ ਅਗਿਆਨੀ ਵਿਅਕਤੀ ਦੀ ਹੈ)।੧। ਪਾਪੀ ਦਾ ਠਿਕਾਣਾ (ਮਾਨੋ) ਉਸ ਅੱਗ ਵਿਚ ਹੈ, (ਜੋ ਹਮੇਸ਼ਾ) ਬਲਦੀ ਰਹਿੰਦੀ ਹੈ, ਕਦੇ ਬੁਝਦੀ ਨਹੀਂ ਹੈ।੧।ਰਹਾਉ। (ਉਹ ਅਗਿਆਨੀ ਸਾਧ-ਸੰਗ ਵਿਚ) ਜਾ ਕੇ ਹਰਿ ਦੀ ਭਗਤੀ ਨੂੰ ਨਹੀਂ ਵੇਖਦਾ, (ਸਹੀ) ਮਾਰਗ ਨੂੰ ਛਡ ਕੇ ਕੁਮਾਰਗ ਉਤੇ ਤੁਰਦਾ ਹੈ। ਮੁਢੋਂ ਖੁੰਝਿਆ ਹੋਇਆ ਆਉਂਦਾ ਜਾਂਦਾ (ਅਰਥਾਤ ਜੰਮਦਾ ਮਰਦਾ) ਰਹਿੰਦਾ ਹੈ, ਅੰਮ੍ਰਿਤ ਨੂੰ ਛਡ ਕੇ ਵਿਸ਼ ਨੂੰ ਲਦਦਾ ਅਤੇ ਖਾਂਦਾ ਹੈ।੨। ਜਿਵੇਂ ਵੇਸਵਾ ਦਾ ਅਖਾੜਾ ਲਗਦਾ ਹੈ। (ਉਹ) ਬਸਤ੍ਰ ਪਾ ਕੇ ਸ਼ਿੰਗਾਰ ਕਰਦੀ ਹੈ। ਤਾਲ ਪੂਰਦੀ ਹੈ ਅਤੇ ਸੁਆਸਾਂ ਨੂੰ (ਸੁਰ-ਤਾਲ ਕਰਦੀ ਹੋਈ) ਵੇਖਦੀ ਹੈ, (ਪਰ ਇਸ ਕਰਮ ਕਰਕੇ) ਉਸ ਦੇ ਗਲੇ ਵਿਚ ਜਮ ਦਾ ਫਾਹ ਪੈਂਦਾ ਹੈ।੩। ਜਿਸ (ਸਾਧਕ) ਦੇ ਮੱਥੇ ਉਪਰ ਭਾਗ ਲਿਖੇ ਹੁੰਦੇ ਹਨ,

ਕਹਤ ਨਾਮਦੇਉ ਇਹੁ ਬੀਚਾਰੁ ॥ ਇਨ ਬਿਧਿ ਸੰਤਹੁ ਉਤਰਹੁ ਪਾਰਿ ॥੪॥੨॥੮॥

ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥
ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥
ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ ਰਹਾਉ ॥
ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥੨॥
ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥
ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥
ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥੪॥
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ ॥੫॥੩॥੯॥

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥੧॥
ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ ਰਹਾਉ ॥
ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨॥
ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩॥
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥੪॥
ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥
ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥
ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥੮॥

ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥
ਬਾਦਿਸਾਹ ਬੇਨਤੀ ਸੁਨੇਹੁ ॥ਨਾਮੇ ਸਰ ਭਰਿ ਸੋਨਾ ਲੇਹੁ ॥੧੦॥
ਮਾਲੁ ਲੇਉ ਤਉ ਦੋਜਕਿ ਪਰਉ ॥ ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥
ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥
ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥੧੩॥
ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥

ਉਹ ਭਜ ਕੇ ਗੁਰੂ ਦੀ ਸ਼ਰਨ ਵਿਚ ਜਾ ਪੈਂਦਾ ਹੈ। ਨਾਮਦੇਵ ਇਹ ਵਿਚਾਰ ਕਹਿੰਦਾ ਹੈ—ਹੇ ਸੰਤੋ! ਇਸ ਜੁਗਤ ਨਾਲ (ਤੁਸੀਂ ਭਵ-ਸਾਗਰ ਤੋਂ) ਪਾਰ ਲੰਘ ਜਾਉਗੇ।੪।੨।੮।

(ਪ੍ਰਹਿਲਾਦ ਦੇ) ਸੰਡਾ ਅਤੇ ਅਮਰਕ (ਨਾਂ ਦੇ ਪਾਂਧਿਆਂ ਨੇ ਹਰਨਾਖਸ਼ ਪਾਸ) ਜਾ ਕੇ ਪੁਕਾਰ ਕੀਤੀ ਕਿ (ਪ੍ਰਹਿਲਾਦ) ਪੜ੍ਹਦਾ ਨਹੀਂ ਹੈ, ਅਸੀਂ ਤਾਂ ਖਪ ਖਪ ਕੇ ਮਰ ਗਏ ਹਾਂ। 'ਰਾਮ ਰਾਮ' ਕਹਿੰਦਾ ਹੈ, ਹੱਥਾਂ ਨਾਲ ਤਾੜੀਆਂ ਵਜਾਉਂਦਾ ਹੈ ਅਤੇ ਸਾਰੇ ਚਾਟੜਿਆਂ ਨੂੰ ਵਿਗਾੜ ਰਖਿਆ ਹੈ।੧। (ਪ੍ਰਹਿਲਾਦ) ਹਰਿ ਦੇ ਨਾਮ ਦਾ ਜਾਪ ਕਰਦਾ ਹੈ ਅਤੇ ਹਿਰਦੇ ਵਿਚ ਹਰਿ ਦੇ ਸਿਮਰਨ ਨੂੰ ਧਾਰਣ ਕਰਦਾ ਹੈ।੧। ਰਹਾਉ। (ਹਰਨਾਖਸ਼ ਦੀ) ਪਟਰਾਣੀ (ਪੁੱਤਰ ਪ੍ਰਹਿਲਾਦ ਨੂੰ ਤਰਲੇ ਭਰੀ ਆਵਾਜ਼ ਵਿਚ) ਕਹਿੰਦੀ ਹੈ ਕਿ ਰਾਜੇ ਨੇ ਸਾਰੀ ਧਰਤੀ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ। (ਪਰ) ਪੁੱਤਰ ਪ੍ਰਹਿਲਾਦ (ਮਾਂ ਦਾ) ਕਿਹਾ ਨਹੀਂ ਮੰਨਦਾ, ਉਸ ਨੇ ਤਾਂ (ਮਨ ਵਿਚ) ਹੋਰ ਹੀ (ਗੱਲ) ਟਿਕਾਈ ਹੋਈ ਸੀ।੨। ਦੁਸ਼ਟ (ਹਰਨਾਖਸ਼) ਦੀ ਸਭਾ ਨੇ ਮਿਲ ਕੇ ਸਲਾਹ ਕੀਤੀ ਕਿ (ਅਸੀਂ ਇਸ ਦੀ) ਉਮਰ ਲੰਬੀ ਕਰ ਦੇਈਏ (ਭਾਵ ਮਾਰ ਦੇਈਏ)। (ਪਰ) ਪ੍ਰਭੂ ਨੇ ਮਾਇਆ (ਦੀ ਬਿਰਤੀ) ਨੂੰ ਹੀ ਫੇਰ ਦਿੱਤਾ। ਪਰਬਤ ਤੋਂ ਹੇਠਾਂ (ਸੁਟਣ), ਪਾਣੀ (ਵਿਚ ਡੋਬਣ) ਅਤੇ ਅੱਗ (ਵਿਚ ਸਾੜਨ) ਦੇ ਭੈ ਤੋਂ (ਉਸ ਨੂੰ) ਬਚਾ ਲਿਆ।੩। ਤਲਵਾਰ ਕਢ ਕੇ (ਰਾਜਾ) ਮੌਤ ਦਾ ਡਰ ਦਿੰਦਾ ਹੋਇਆ ਕ੍ਰੋਧਿਤ ਹੋਇਆ (ਅਤੇ ਕਹਿਣ ਲਗਾ—) ਮੈਨੂੰ ਦਸ (ਕੌਣ ਹੈ) ਜੋ ਤੈਨੂੰ ਬਚਾ ਸਕਦਾ ਹੈ? (ਉਦੋਂ) ਪੀਲੇ ਬਸਤ੍ਰ ਧਾਰਣ ਕਰਨ ਵਾਲਾ ਤਿੰਨਾਂ ਲੋਕਾਂ ਦਾ ਸੁਆਮੀ ਪ੍ਰਭੂ ਥੰਮ ਵਿਚ ਬੋਲਿਆ।੪। ਜਿਸ ਨੇ ਹਰਨਾਖਸ਼ ਨੂੰ ਨਹੁੰਆਂ ਨਾਲ ਪਾੜ ਦਿੱਤਾ ਅਤੇ ਦੇਵਤਿਆਂ ਤੇ ਮਨੁੱਖਾਂ ਨੂੰ ਸਰਪ੍ਰਸਤੀ ਬਖ਼ਸ਼ੀ, ਨਾਮਦੇਵ ਦਾ ਕਥਨ ਹੈ ਕਿ ਅਸੀਂ (ਉਸ) ਪ੍ਰਭੂ ਨੂੰ ਧਿਆਉਂਦੇ ਹਾਂ ਜੋ ਅਭੈ-ਪਦ (ਅਰਥਾਤ ਭੈ ਰਹਿਤ ਸਥਿਤੀ) ਪ੍ਰਦਾਨ ਕਰਨ ਵਾਲਾ ਹੈ।੫।੩।੯।

ਬਾਦਸ਼ਾਹ (ਮੁਹੰਮਦ ਬਿਨ ਤੁਗ਼ਲਕ) ਪੁਛਦਾ ਹੈ— ਸੁਣ ਓਏ ਨਾਮੇ! (ਮੈਂ) ਤੇਰੇ ਰਾਮ ਦਾ ਕੰਮ (ਚਮਤਕਾਰ) ਵੇਖਣਾ ਚਾਹੁੰਦਾ ਹਾਂ।੧। ਬਾਦਸ਼ਾਹ ਨੇ ਨਾਮਦੇਵ ਨੂੰ ਬੰਨ੍ਹ ਲਿਆ (ਅਤੇ ਕਹਿਣ ਲਗਾ ਕਿ ਮੈਂ) ਤੇਰਾ ਹਰਿ ਬੀਠੁਲ ਵੇਖਣਾ ਚਾਹੁੰਦਾ ਹਾਂ।੧। ਰਹਾਉ। ਮਰੀ ਹੋਈ (*ਬਿਸਮਿਲ*) ਗਊ ਨੂੰ ਜੀਵਿਤ ਕਰ ਦੇ, ਨਹੀਂ ਤਾਂ ਧੌਣੋ (ਫੜ ਕੇ ਤੈਨੂੰ) ਥਾਏਂ ਮਾਰ ਦਿਆਂਗਾ।੨। ਬਾਦਸ਼ਾਹ (ਨੂੰ ਨਾਮਦੇਵ ਨੇ ਕਿਹਾ—) ਇੰਜ ਕਿਵੇਂ ਹੋ ਸਕਦਾ ਹੈ? ਮਰੇ ਹੋਏ ਨੂੰ ਕੋਈ ਜੀਉਂਦਾ ਨਹੀਂ ਕਰ ਸਕਦਾ।੩। (ਹੇ ਬਾਦਸ਼ਾਹ!) ਮੇਰਾ ਕੀਤਾ ਹੋਇਆ ਕੁਝ ਨਹੀਂ ਹੋ ਸਕਦਾ, (ਜੋ) ਰਾਮ ਕਰਦਾ ਹੈ, ਉਹੀ ਹੁੰਦਾ ਹੈ।੪। ਬਾਦਸ਼ਾਹ (ਉੱਤਰ ਸੁਣ ਕੇ) ਹੰਕਾਰ ਵਿਚ ਆ ਗਿਆ, (ਮੇਰੇ ਉੱਤੇ ਇਕ) ਹਾਥੀ ਨੂੰ ਉਕਸਾ ਕੇ (ਚੜ੍ਹਾ) ਦਿੱਤਾ।੫। (ਇਹ ਵੇਖ ਕੇ) ਨਾਮਦੇਵ ਦੀ ਮਾਤਾ ਰੋਂਦੀ ਹੈ (ਅਤੇ ਨਾਮਦੇਵ ਨੂੰ ਕਹਿੰਦੀ ਹੈ—ਤੂੰ) ਰਾਮ ਨਾਮ ਨੂੰ ਛਡ ਕੇ ਖ਼ੁਦਾ ਖ਼ੁਦਾ ਕਿਉਂ ਨਹੀਂ ਜਪਦਾ?।੬। (ਨਾਮਦੇਵ ਮਾਤਾ ਨੂੰ ਕਹਿੰਦਾ ਹੈ—) ਨ ਮੈਂ ਤੇਰਾ ਪੁੱਤਰ (*ਪੁੰਗੜਾ*) ਹਾਂ, ਨ ਤੂੰ ਮੇਰੀ ਮਾਤਾ ਹੈਂ। (ਜੇ ਮੇਰਾ) ਸ਼ਰੀਰ ਵੀ ਨਸ਼ਟ ਹੋ ਜਾਏ, ਤਾਂ ਵੀ ਹਰਿ ਦਾ ਗੁਣ-ਗਾਨ ਕਰਦਾ ਰਹਾਂਗਾ।੭। ਹਾਥੀ ਸੁੰਡ ਦੀ ਸਟ ਮਾਰਦਾ ਹੈ, ਹਰਿ ਦੀ ਓਟ ਕਰਕੇ ਨਾਮਦੇਵ ਬਚ ਜਾਂਦਾ ਹੈ।੮।

(ਬਾਦਸ਼ਾਹ ਸੋਚੀਂ ਪੈ ਗਿਆ ਕਿ) ਕਾਜ਼ੀ ਅਤੇ ਮੁੱਲਾ (ਲੋਕ ਮੈਨੂੰ) ਸਲਾਮ ਕਰਦੇ ਹਨ, (ਪਰ) ਇਸ ਹਿੰਦੂ ਨੇ ਮੇਰਾ ਮਾਣ ਮਸਲ ਦਿੱਤਾ ਹੈ।੯। (ਨਗਰ ਦੇ ਹਿੰਦੂ ਇਕੱਠੇ ਹੋ ਕੇ ਕਹਿਣ ਲਗੇ—) ਹੇ ਬਾਦਸ਼ਾਹ! (ਸਾਡੀ) ਬੇਨਤੀ ਸੁਣੋ, ਨਾਮਦੇਵ ਦੇ ਭਾਰ ਜਿਤਨਾ (ਸਾਡੇ ਤੋਂ) ਸੋਨਾ ਲੈ ਲਵੋ (ਅਤੇ ਇਸ ਨੂੰ ਛਡ ਦਿਓ)।੧੦। (ਬਾਦਸ਼ਾਹ ਕਹਿਣ ਲਗਾ—ਜੇ) ਮਾਲ ਲਵਾਂ, ਤਾਂ ਨਰਕ (*ਦੋਜਕਿ*) ਵਿਚ ਪੈਂਦਾ ਹਾਂ (ਕਿਉਂਕਿ ਇਸ ਤਰ੍ਹਾਂ ਕਰਨ ਨਾਲ ਮੈਂ) ਦੀਨ (ਧਰਮ) ਨੂੰ ਛਡ ਕੇ ਦੁਨਿਆਵੀ (ਦੌਲਤ ਨੂੰ) ਇਕੱਠਾ ਕਰਦਾ ਹਾਂ।੧੧। ਨਾਮਦੇਵ ਦੇ ਪੈਰਾਂ ਵਿਚ ਬੇੜੀ ਪਈ ਹੈ, (ਪਰ ਉਹ) ਹੱਥ ਨਾਲ ਤਾੜੀਆਂ ਵਜਾਉਂਦਾ ਹੈ ਅਤੇ ਗੋਪਾਲ ਦੇ ਗੁਣ ਗਾਉਂਦਾ ਹੈ।੧੨। ਗੰਗਾ ਅਤੇ ਯਮੁਨਾ ਜੇ ਉਲਟੀਆਂ ਵਹਿਣ ਲਗ ਜਾਣ, ਤਾਂ ਵੀ ਨਾਮਦੇਵ 'ਹਰਿ ਹਰਿ' ਕਰਦਾ ਰਹੇਗਾ।੧੩। ਜਦ (ਨਾਮਦੇਵ ਨੇ) ਸੱਤ ਘੜੀਆਂ ਬੀਤਣ ਦੀ (ਆਵਾਜ਼) ਸੁਣੀ (ਤਾਂ ਸੋਚੀਂ ਪੈ ਗਿਆ ਕਿ) ਅਜੇ ਤਕ ਤਿੰਨ ਲੋਕਾਂ ਦਾ ਸੁਆਮੀ

ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥

ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥
ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥
ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥
ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ ਕੀ ਘਟ ਲਾਗੀ ਆਇ ॥੨੧॥
ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥੨੨॥
ਨਾਮਾ ਕਹੈ ਸੁਨਹੁ ਬਾਦਿਸਾਹ ॥ ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥
ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥

ਨਾਮਦੇਉ ਸਭ ਰਹਿਆ ਸਮਾਇ ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥
ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮਦੇਵ ਕਾ ਪਤੀਆ ਜਾਇ ॥੨੬॥
ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥
ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥

ਘਰੁ ੨ ॥
ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥
ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥੧॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥ ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥੧॥ਰਹਾਉ॥
ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰਦੇਉ ਨ ਦਹ ਦਿਸ ਧਾਵੈ ॥
ਜਉ ਗੁਰਦੇਉ ਪੰਚ ਤੇ ਦੂਰਿ ॥ ਜਉ ਗੁਰਦੇਉ ਨ ਮਰਿਬੋ ਝੂਰਿ ॥੨॥
ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰਦੇਉ ਤ ਅਕਥ ਕਹਾਨੀ ॥
ਜਉ ਗੁਰਦੇਉ ਤ ਅੰਮ੍ਰਿਤ ਦੇਹ ॥ ਜਉ ਗੁਰਦੇਉ ਨਾਮੁ ਜਪਿ ਲੇਹਿ ॥੩॥
ਜਉ ਗੁਰਦੇਉ ਭਵਨ ਤ੍ਰੈ ਸੂਝੈ ॥ ਜਉ ਗੁਰਦੇਉ ਊਚ ਪਦ ਬੂਝੈ ॥
ਜਉ ਗੁਰਦੇਉ ਤ ਸੀਸੁ ਅਕਾਸਿ ॥ ਜਉ ਗੁਰਦੇਉ ਸਦਾ ਸਾਬਾਸਿ ॥੪॥

ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰ ਨਿੰਦਾ ਤਿਆਗੀ ॥
ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾਟਹਿ ਲੇਖ ॥੫॥
ਜਉ ਗੁਰਦੇਉ ਕੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ॥

ਬਹੁੜਿਆ ਨਹੀਂ ਹੈ।੧੪। (ਉਸੇ ਵੇਲੇ) ਖੰਭਾਂ ਦਾ ਵਾਜਾ ਵਜਿਆ (ਅਰਥਾਤ ਗਰੁੜ ਪੰਛੀ ਦੇ ਖੰਭਾਂ ਦੇ ਫੜਕਣ ਦੀ ਆਵਾਜ਼ ਆਈ), ਗਰੁੜ ਉਪਰ ਚੜ੍ਹਿਆ ਹੋਇਆ ਗੋਬਿੰਦ ਆ ਗਿਆ।੧੫। ਗਰੁੜ ਉਪਰ ਚੜ੍ਹੇ ਹੋਏ ਪ੍ਰਭੂ ਆ ਗਏ ਅਤੇ ਆਪਣੇ ਭਗਤ ਦੀ ਰਖਿਆ ਕੀਤੀ।੧੬।

(ਭਗਵਾਨ ਕਹਿਣ ਲਗੇ—ਹੇ ਨਾਮਦੇਵ! ਜੇ ਤੂੰ) ਆਖੇਂ ਤਾਂ ਧਰਤੀ ਟੇਢੀ (*ਇਕੋਡੀ*) ਕਰ ਦਿਆਂ। ਆਖੇਂ ਤਾਂ (ਇਸ ਨੂੰ) ਲੈ ਕੇ (ਆਸਮਾਨ) ਉਪਰ ਧਰ ਦਿਆਂ।੧੭। ਕਹੇਂ ਤਾਂ ਮੋਈ ਹੋਈ ਗਊ ਜਿਵਾ ਦਿਆਂ, (ਤਾਂ ਜੋ ਇਥੇ) ਸਭ ਕੋਈ ਵੇਖ ਕੇ ਪਤੀਜ ਜਾਏ।੧੮। (ਪ੍ਰਭੂ ਦੀ ਮਿਹਰ ਕਰਕੇ) ਨਾਮਦੇਵ ਨੇ ਬੇਨਤੀ ਕੀਤੀ (ਕਿ ਗਊ ਨੂੰ) ਚੋਣ ਲਈ ਨਿਆਣਾ (*ਸੇਲ*) ਪਾ ਦਿਓ। (ਤਦ ਲੋਕਾਂ ਨੇ) ਵੱਛਾ ਛਡ ਕੇ ਗਊ ਚੋ ਲਈ।੧੯। ਦੁੱਧ ਚੋਣ 'ਤੇ ਜਦ ਮਟਕੀ ਭਰ ਗਈ, (ਤਾਂ) ਲੈ ਕੇ ਬਾਦਸ਼ਾਹ ਦੇ ਅਗੇ ਧਰ ਦਿੱਤੀ।੨੦। (ਜਦ) ਬਾਦਸ਼ਾਹ ਮਹਲ ਵਿਚ ਗਿਆ, (ਤਾਂ ਉਸ ਉਤੇ) ਔਖੀ ਘੜੀ ਆ ਬਣੀ।੨੧। ਕਾਜ਼ੀ ਅਤੇ ਮੁੱਲਾ ਰਾਹੀਂ ਬੇਨਤੀ ਕੀਤੀ—ਹੇ ਹਿੰਦੂ! (ਮੈਨੂੰ) ਬਖ਼ਸ਼ ਦੇ, ਮੈਂ ਤੇਰੀ ਗਊ ਹਾਂ।੨੨। ਨਾਮਦੇਵ ਕਹਿੰਦਾ ਹੈ—ਹੇ ਬਾਦਸ਼ਾਹ! ਸੁਣ, ਮੈਨੂੰ ਇਤਨੀ ਕੁ ਤਸਲੀ (*ਪਤੀਆ*) ਦਿਵਾ ਦੇ।੨੩। ਇਸ ਤਸਲੀ ਦਾ ਮਾਪ ਦੰਡ (*ਪਰਵਾਨੁ*) ਇਹ ਹੈ ਕਿ ਹੇ ਸੁਲਤਾਨ! (ਤੂੰ) ਸੱਚ (ਵਿਚ ਤੁਰੇਂ) ਅਤੇ ਚੰਗੇ ਸੁਭਾ ਵਿਚ ਰਹੇਂ।੨੪।

ਨਾਮਦੇਵ ਸਭ ਲੋਕਾਂ ਦੇ (ਹਿਰਦੇ ਵਿਚ) ਸਮਾ ਗਿਆ (ਅਰਥਾਤ ਉਸ ਦਾ ਜ਼ਿਕਰ ਚਲ ਪਿਆ)। ਸਾਰੇ ਹਿੰਦੂ ਮਿਲ ਕੇ ਨਾਮਦੇਵ ਪਾਸ ਗਏ।੨੫। (ਆ ਕੇ ਕਹਿਣ ਲਗੇ—) ਜੇ ਇਸ ਵਾਰ ਗਊ ਨ ਜੀਉਂਦੀ, ਤਾਂ ਨਾਮਦੇਵ ਦਾ ਇਤਬਾਰ ਖ਼ਤਮ ਹੋ ਜਾਂਦਾ।੨੬। ਨਾਮਦੇਵ ਦੀ ਸ਼ੋਭਾ ਸੰਸਾਰ ਵਿਚ ਬਣੀ ਰਹੀ (ਅਤੇ ਉਹ) ਭਗਤ-ਜਨਾਂ ਨੂੰ ਨਾਲ ਲੈ ਕੇ (ਭਵ-ਸਾਗਰ ਤੋਂ) ਪਾਰ ਹੋ ਗਿਆ।੨੭। ਸਾਰੇ ਨਿੰਦਕਾਂ ਨੂੰ (ਇਸ ਘਟਨਾ ਕਰਕੇ) ਕਲੇਸ਼ ਅਤੇ ਦੁਖ ਹੋਇਆ। (ਉਨ੍ਹਾਂ ਨੇ ਇਹ ਨਹੀਂ ਸੀ ਸਮਝਿਆ ਕਿ) ਨਾਰਾਇਣ ਅਤੇ ਨਾਮਦੇਵ ਵਿਚ ਕੋਈ ਅੰਤਰ ਨਹੀਂ ਹੈ।੨੮।੧।੧੦।

ਘਰੁ ੨

ਜੇ ਗੁਰਦੇਵ (ਮਿਲ ਜਾਏ), ਤਾਂ (ਸਮਝੋ ਕਿ) ਪ੍ਰਭੂ ਮਿਲ ਪਿਆ ਹੈ। ਜੇ ਗੁਰਦੇਵ (ਮਿਹਰ ਕਰੇ), ਤਾਂ (ਭਵ-ਸਾਗਰ ਤੋਂ) ਪਾਰ ਹੋ ਜਾਈਦਾ ਹੈ। ਜੇ ਗੁਰਦੇਵ (ਪ੍ਰਸੰਨ ਹੋਏ), ਤਾਂ ਬੈਕੁੰਠ ਤਲੇ ਰਹਿ ਜਾਂਦਾ ਹੈ। ਜੇ ਗੁਰਦੇਵ (ਕ੍ਰਿਪਾ ਕਰੇ), ਤਾਂ ਜੀਉਂਦੇ ਹੋਇਆਂ ਵੀ (ਵਿਕਾਰਾਂ ਵਲੋਂ) ਮਰਿਆ ਰਹੀਦਾ ਹੈ।੧। ਗੁਰਦੇਵ ਸਦਾ ਸਦੀਵੀ ਤਿੰਨ ਕਾਲ ਸਤਿਸਰੂਪ ਹੈ। (ਗੁਰਦੇਵ ਤੋਂ ਭਿੰਨ) ਹੋਰ ਸਭ ਸੇਵਾ ਝੂਠੀ ਹੀ ਝੂਠੀ ਹੈ।੧।ਰਹਾਉ। ਜੇ ਗੁਰਦੇਵ (ਮਿਲ ਪਏ) ਤਾਂ (ਉਹ) ਨਾਮ ਦ੍ਰਿੜ੍ਹ ਕਰ ਦਿੰਦਾ ਹੈ। ਜੇ ਗੁਰਦੇਵ (ਮਿਲ ਪਏ), ਤਾਂ (ਮਨ) ਦਸ ਦਿਸ਼ਾਵਾਂ ਵਲ ਨਹੀਂ ਭਜਦਾ (ਅਰਥਾਤ ਟਿਕ ਜਾਂਦਾ ਹੈ)। ਜੇ ਗੁਰਦੇਵ (ਮਿਲ ਪਏ), ਤਾਂ ਪੰਜ (ਵਿਕਾਰਾਂ ਤੋਂ) ਦੂਰ ਰਹੀਦਾ ਹੈ। ਜੇ ਗੁਰਦੇਵ (ਮਿਲ ਪਏ) ਤਾਂ ਝੂਰ ਝੂਰ ਕੇ ਨਹੀਂ ਮਰੀਦਾ।੨। ਜੇ ਗੁਰਦੇਵ (ਮਿਲ ਜਾਏ), ਤਾਂ ਬੋਲ-ਬਾਣੀ ਮਿਠੀ ਹੋ ਜਾਂਦੀ ਹੈ। ਜੇ ਗੁਰਦੇਵ (ਮਿਲ ਜਾਏ), ਤਾਂ ਅਕੱਥ (ਪ੍ਰਭੂ) ਦੀ ਕਥਾ ਚਲ ਪੈਂਦੀ ਹੈ। ਜੇ ਗੁਰਦੇਵ (ਮਿਲ ਜਾਏ), ਤਾਂ ਦੇਹ ਅਮਰ ਹੋ ਜਾਂਦੀ ਹੈ। ਜੇ ਗੁਰਦੇਵ (ਮਿਲ ਪਏ), ਤਾਂ ਨਾਮ ਜਪ ਲਈਦਾ ਹੈ।੩। ਜੇ ਗੁਰਦੇਵ (ਪ੍ਰਸੰਨ ਹੋਏ), ਤਾਂ ਤਿੰਨ ਲੋਕਾਂ ਦੀ ਸੂਝ ਹੋ ਜਾਂਦੀ ਹੈ। ਜੇ ਗੁਰਦੇਵ (ਪ੍ਰਸੰਨ ਹੋਏ) ਤਾਂ ਸ੍ਰੇਸ਼ਠ ਪਦ ਦੀ ਸਮਝ ਆ ਜਾਂਦੀ ਹੈ। ਜੇ ਗੁਰਦੇਵ (ਪ੍ਰਸੰਨ ਹੋਏ), ਤਾਂ ਸਿਰ ਆਕਾਸ਼ ਨਾਲ ਜਾ ਲਗਦਾ ਹੈ (ਅਰਥਾਤ ਉੱਚਾ ਹੋ ਜਾਂਦਾ ਹੈ)। ਜੇ ਗੁਰਦੇਵ (ਪ੍ਰਸੰਨ ਹੋਏ), ਤਾਂ ਸਦਾ ਸ਼ਾਬਾਸ਼ੀ ਮਿਲਦੀ ਹੈ।੪।

ਜੇ ਗੁਰਦੇਵ (ਮਿਲ ਪਏ), ਤਾਂ ਸਦਾ ਵੈਰਾਗਵਾਨ ਰਹੀਦਾ ਹੈ। ਜੇ ਗੁਰਦੇਵ (ਮਿਲ ਪਏ), ਤਾਂ ਪਰਾਈ ਨਿੰਦਿਆ ਤਿਆਗੀ ਜਾਂਦੀ ਹੈ। ਜੇ ਗੁਰਦੇਵ (ਮਿਲ ਪਏ), ਤਾਂ ਮਾੜਾ ਚੰਗਾ ਇਕ-ਸਮਾਨ (ਪ੍ਰਤੀਤ ਹੁੰਦਾ ਹੈ)। ਜੇ ਗੁਰਦੇਵ (ਮਿਲ ਪਏ), ਤਾਂ ਮੱਥੇ (*ਲਿਲਾਟਹਿ*) ਦਾ ਲੇਖ (ਉਤਮ ਹੋ ਜਾਂਦਾ ਹੈ)।੫। (ਇਸ ਵਿਚਲੇ ਸੰਕੇਤ ਨਾਮਦੇਵ ਦੀਆਂ ਨਿਜੀ ਜੀਵਨ ਘਟਨਾਵਾਂ ਨਾਲ ਸੰਬੰਧਿਤ ਹਨ)। ਜੇ ਗੁਰਦੇਵ (ਮਿਹਰ ਕਰੇ), ਤਾਂ ਸ਼ਰੀਰ (ਕੰਧੁ) ਛਿਜਦਾ ਨਹੀਂ ਹੈ। ਜੇ ਗੁਰਦੇਵ (ਮਿਹਰ ਕਰੇ), ਤਾਂ ਦੇਹੁਰਾ

ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਸਿਹਜ ਨਿਕਸਾਈ ॥੬॥
ਜਉ ਗੁਰਦੇਉ ਤ ਅਠਸਠਿ ਨਾਇਆ ॥ ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥
ਜਉ ਗੁਰਦੇਉ ਤ ਦੁਆਦਸ ਸੇਵਾ ॥ ਜਉ ਗੁਰਦੇਉ ਸਭੈ ਬਿਖੁ ਮੇਵਾ ॥੭॥
ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ ਤ ਜਮ ਤੇ ਛੂਟੈ ॥
ਜਉ ਗੁਰਦੇਉ ਤ ਭਉਜਲ ਤਰੈ ॥ ਜਉ ਗੁਰਦੇਉ ਤ ਜਨਮਿ ਨ ਮਰੈ ॥੮॥
ਜਉ ਗੁਰਦੇਉ ਅਠਦਸ ਬਿਉਹਾਰ ॥ ਜਉ ਗੁਰਦੇਉ ਅਠਾਰਹ ਭਾਰ ॥
ਬਿਨੁ ਗੁਰਦੇਉ ਅਵਰ ਨਹੀ ਜਾਈ ॥ ਨਾਮਦੇਉ ਗੁਰ ਕੀ ਸਰਣਾਈ ॥੯॥੧॥੨॥੧੧॥

ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥
ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥੧॥
ਪਰਚੈ ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ ਰਹਾਉ ॥
ਸੋ ਮੁਨਿ ਮਨ ਕੀ ਦੁਬਿਧਾ ਖਾਇ ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥
ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥੨॥
ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥
ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥
ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥

ਨਾਮਦੇਵ ॥
ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥
ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥੧॥
ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥
ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥੨॥
ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥
ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥੧॥

ਫਿਰ ਜਾਂਦਾ ਹੈ। ਜੇ ਗੁਰਦੇਵ (ਮਿਹਰ ਕਰੇ), ਤਾਂ ਛੱਪਰ ਛਤਿਆ ਜਾਂਦਾ ਹੈ। ਜੇ ਗੁਰਦੇਵ (ਮਿਹਰ ਕਰੇ), ਤਾਂ ਮੰਜੀ (*ਸਿਹਜ*) (ਦਰਿਆ ਵਿਚੋਂ) ਨਿਕਲ ਆਉਂਦੀ ਹੈ।੬। ਜੇ ਗੁਰਦੇਵ (ਮਿਲ ਜਾਏ), ਤਾਂ (ਮਾਨੋ) ਅਠਾਹਠ (ਤੀਰਥਾਂ ਦਾ) ਇਸ਼ਨਾਨ ਕਰ ਲਿਆ। ਜੇ ਗੁਰਦੇਵ (ਮਿਲ ਜਾਏ), ਤਾਂ (ਮਾਨੋ) ਸ਼ਰੀਰ ਉਪਰ ਚੱਕਰ (ਦਾ ਚਿੰਨ੍ਹ) ਬਣਾ ਲਿਆ। ਜੇ ਗੁਰਦੇਵ (ਮਿਲ ਜਾਏ), ਤਾਂ (ਮਾਨੋ) ਬਾਰ੍ਹਾਂ (ਸ਼ਿਵਲਿੰਗਾਂ) ਦੀ ਪੂਜਾ ਹੋ ਗਈ। ਜੇ ਗੁਰਦੇਵ (ਮਿਲ ਜਾਏ), ਤਾਂ ਸਾਰੇ ਵਿਸ਼ (ਮਾਨੋ) ਮੇਵਾ (ਹੋ ਗਏ)।੭। ਜੇ ਗੁਰਦੇਵ (ਪ੍ਰਸੰਨ ਹੋਏ), ਤਾਂ ਸੰਸ਼ਾ ਦੂਰ ਹੋ ਜਾਂਦਾ ਹੈ। ਜੇ ਗੁਰਦੇਵ (ਪ੍ਰਸੰਨ ਹੋਏ), ਤਾਂ ਜਮ ਤੋਂ ਖ਼ਲਾਸੀ ਹੋ ਜਾਂਦੀ ਹੈ। ਜੇ ਗੁਰਦੇਵ (ਪ੍ਰਸੰਨ ਹੋਏ), ਤਾਂ ਭਵ-ਸਾਗਰ ਤਰਿਆ ਜਾਂਦਾ ਹੈ। ਜੇ ਗੁਰਦੇਵ (ਪ੍ਰਸੰਨ ਹੋਏ), ਤਾਂ ਜਨਮ ਮਰਨ ਨਹੀਂ ਹੁੰਦਾ।੮। ਜੇ ਗੁਰਦੇਵ (ਮਿਲ ਪਏ), ਤਾਂ ਅਠਾਰ੍ਹਾਂ (ਸਮ੍ਰਿਤੀਆਂ) ਦਾ ਧਰਮ-ਆਚਾਰ (ਪ੍ਰਾਪਤ ਹੋ ਜਾਂਦਾ ਹੈ)। ਜੇ ਗੁਰਦੇਵ (ਮਿਲ ਪਏ), (ਤਾਂ ਪੂਜਾ ਲਈ ਮਾਨੋਂ ਬਨਸਪਤੀ ਦੇ) ਅਠਾਰ੍ਹਾਂ ਭਾਰ (ਮਿਲ ਗਏ ਹੋਣ)। ਗੁਰਦੇਵ ਤੋਂ ਬਿਨਾ ਹੋਰ ਕੋਈ ਠਿਕਾਣਾ ਨਹੀਂ ਹੈ, (ਇਸ ਲਈ) ਨਾਮਦੇਵ ਗੁਰੂ ਦੀ ਸ਼ਰਣ ਵਿਚ ਆ ਗਿਆ ਹੈ।੯।੧।੨।੧੧।

**ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨**

(ਪ੍ਰਭੂ ਨੂੰ) ਵੇਖੇ ਬਿਨਾ (ਮਿਲਣ ਦੀ) ਇੱਛਾ ਪੈਦਾ ਨਹੀਂ ਹੁੰਦੀ। ਜੋ ਦਿਸਦਾ ਹੈ, ਉਹ (ਸਭ) ਨਸ਼ਟ ਹੋਣ ਵਾਲਾ ਹੈ। ਜੋ (ਸਾਧਕ) ਵਰਣਨ ਕਰਨ ਯੋਗ (ਪ੍ਰਭੂ ਦਾ) ਨਾਮ ਜਪਦਾ ਹੈ, ਕੇਵਲ ਉਹੀ ਨਿਸ਼ਕਾਮ ਜੋਗੀ ਹੈ।੧। ਜਦੋਂ ਕੋਈ ਪ੍ਰਭੂ (ਦਾ ਨਾਮ) ਜਪਦਾ ਹੈ, (ਤਾਂ ਉਸ ਦਾ ਮਨ ਪਰਮਾਤਮਾ ਨਾਲ) ਪਰਚ ਜਾਂਦਾ ਹੈ। ਪਾਰਸ (ਰੂਪ ਪ੍ਰਭੂ ਨੂੰ) ਪਰਸਣ ਨਾਲ ਦੁਬਿਧਾ ਨਹੀਂ ਰਹਿੰਦੀ।੧।ਰਹਾਉ। ਉਹ (ਵਾਸਤਵਿਕ) ਮੁਨੀ ਹੈ, (ਜੋ) ਮਨ ਦੀ ਦੁਬਿਧਾ ਨੂੰ ਖ਼ਤਮ ਕਰ ਦਿੰਦਾ ਹੈ। ਦੁਆਰ ਰਹਿਤ (ਨਿਰਾਕਾਰ ਪ੍ਰਭੂ) ਨੂੰ ਤਿੰਨ ਲੋਕਾਂ ਵਿਚ ਸਮਾਇਆ (ਮੰਨਦਾ ਹੈ)। ਹਰ ਕੋਈ ਮਨ ਦੇ ਸੁਭਾ ਅਨੁਸਾਰ ਕਰਮ ਕਰਦਾ ਹੈ। (ਪਰ ਜੋ ਸਹੀ) ਕਰਮ ਕਰਨ ਵਾਲਾ ਹੈ, ਉਹ ਭੈ-ਰਹਿਤ ਅਵਸਥਾ ਵਿਚ ਰਹਿੰਦਾ ਹੈ।੨। ਫਲ (ਸਿਰਜਨ) ਲਈ ਬਨਸਪਤੀ ਫੁਲਦੀ ਹੈ। ਫਲ ਲਗ ਜਾਂਦਾ ਹੈ, ਤਦ ਫੁਲ ਖ਼ਤਮ ਹੋ ਜਾਂਦਾ ਹੈ। ਗਿਆਨ (ਦੀ ਪ੍ਰਾਪਤੀ) ਲਈ ਕਰਮਾਂ ਦਾ ਅਭਿਆਸ ਕੀਤਾ ਜਾਂਦਾ ਹੈ। (ਜਦ) ਗਿਆਨ ਪ੍ਰਾਪਤ ਹੋ ਜਾਂਦਾ ਹੈ, ਤਦ ਕਰਮਾਂ ਦਾ ਨਾਸ਼ ਹੋ ਜਾਂਦਾ ਹੈ।੩। ਘਿਉ ਲਈ ਸਿਆਣੀ (ਇਸਤਰੀ) ਦਹੀ ਰਿੜਕਦੀ ਹੈ। (ਇਸੇ ਤਰ੍ਹਾਂ ਗਿਆਨਵਾਨ ਵਿਅਕਤੀ) ਸਦਾ ਜੀਵਨ-ਮੁਕਤ ਅਤੇ ਵਾਸਨਾ ਤੋਂ ਨਿਰਲਿਪਤ ਰਹਿੰਦਾ ਹੈ। ਰਵਿਦਾਸ ਦਾ ਕਥਨ ਹੈ ਕਿ ਹੇ ਭਾਗ-ਹੀਨ (ਵਿਅਕਤੀ! ਤੂੰ) ਪਰਮ ਵੈਰਾਗ (ਦੀ ਪ੍ਰਾਪਤੀ ਲਈ) ਹਿਰਦੇ ਵਿਚ ਪ੍ਰਭੂ ਨੂੰ ਕਿਉਂ ਨਹੀਂ ਸਿਮਰਦਾ?।੪।੧।

**ਨਾਮਦੇਵ**

ਹੇ ਕਲੰਦਰ ਦੇ ਰੂਪ ਵਿਚ ਕੇਸ਼ਵ! ਆਓ। (ਹੁਣ) ਅਬਦਾਲੀ (ਫ਼ਕੀਰ) ਵਾਲਾ ਭੇਸ ਬਣਾ ਕੇ ਆਏ ਹੋ ।ਰਹਾਉ। ਜਿਸ (ਪ੍ਰਭੂ) ਨੇ ਆਕਾਸ਼ ਨੂੰ ਸਿਰ ਦੀ ਟੋਪੀ ਬਣਾਇਆ ਹੋਇਆ ਹੈ, ਸੱਤ ਪਾਤਾਲ (ਜਿਸ ਦੀ) ਜੁਤੀ (*ਕਉਸੈ*) ਹਨ। ਚੰਮ ਨਾਲ ਢਕੀ ਦੇਹ ਵਾਲੇ ਜੀਵ-ਜੰਤ (*ਚਰਮਪੋਸ*) ਤੇਰਾ ਘਰ (*ਮੰਦਰੁ*) ਹੈ। ਹੇ ਗੋਪਾਲ! (ਤੂੰ ਹੁਣ) ਇਸ ਤਰ੍ਹਾਂ ਦਾ ਬਣਿਆ ਹੋਇਆ ਹੈਂ।੧। ਛਿਵੰਜਾ ਕਰੋੜ (ਬਦਲ) ਦਾ ਤੇਰਾ ਚੋਲਾ ਹੈ ਅਤੇ ਸੋਲ੍ਹਾਂ ਹਜ਼ਾਰ ਆਲਮਾਂ (ਜਹਾਨਾਂ) ਦੀ ਸਲਵਾਰ/ਪਾਜਾਮਾ ਹੈ। (ਬਨਸਪਤੀ ਦੇ) ਅਠਾਰ੍ਹਾਂ ਭਾਰ ਤੇਰਾ ਮੁਗਦਰ/ਮੋਹਲਾ ਹੈ ਅਤੇ ਸਾਰਾ ਸੰਸਾਰ ਰਕੇਬੀ/ਥਾਲੀ (*ਸਹਨਕ*) ਹੈ।੨। (ਮੈਂ) ਸ਼ਰੀਰ ਰੂਪ ਮਸਜਿਦ (*ਮਹਜਿਦਿ*) ਵਿਚ ਮਨ ਨੂੰ ਮੁੱਲਾ ਬਣਾ ਕੇ ਸਹਿਜ ਅਵਸਥਾ ਵਿਚ (ਤੇਰੀ) ਨਮਾਜ਼ ਗੁਜ਼ਰਦਾ ਹਾਂ। ਹੇ ਨਿਰਾਕਾਰ ਸਰੂਪ ਵਾਲੇ! ਬੀਬੀ ਕਉਲਾ (ਮਾਇਆ) ਤੇਰੀ ਦਾਸੀ (*ਕਾਇਨੁ*) ਹੈ।੩। ਭਗਤੀ ਕਰਦਿਆਂ (ਪੁਜਾਰੀਆਂ ਨੇ) ਮੇਰੇ ਛੈਣੇ ਖੋਹ ਲਏ ਹਨ, (ਮੈਂ) ਕਿਸ ਪਾਸ ਪੁਕਾਰ ਕਰਾਂ। ਨਾਮਦੇਵ ਦਾ ਸੁਆਮੀ ਅੰਤਰਯਾਮੀ ਹੈ, (ਉਹ) ਦੋਸ਼-ਮੁਕਤ ਸਭ (ਦੇਸ਼ਾਂ) ਵਿਚ ਫਿਰਦਾ ਹੈ।੪।੧।

## ਅਰਥਾਵਲੀ

**ਉਨਮਨਿ** : ਹਠ-ਯੋਗ ਅਨੁਸਾਰ ਸੰਸਾਰ ਤੋਂ ਵਿਰਕਤ ਹੋਣ ਦੀ ਕ੍ਰਿਆ/ਗੁਰਬਾਣੀ ਦੇ ਪ੍ਰਸੰਗ ਵਿਚ ਉਹ ਸਥਿਤੀ ਜਦੋਂ ਸੰਸਾਰਿਕਤਾ ਨਾਲੋਂ ਰਿਸ਼ਤਾ ਤੋੜ ਕੇ ਪਰਮਾਤਮਾ ਨਾਲ ਜੋੜਿਆ ਜਾਂਦਾ ਹੈ।

**ਅਕਥ** : ਜਿਸ ਦਾ ਕਥਨ ਨ ਕੀਤਾ ਜਾ ਸਕੇ; ਪ੍ਰਭੂ।

**ਅਕੁਲ** : ਜਿਸ ਦੀ ਕੋਈ ਕੁਲ ਨਹੀਂ ਹੈ; ਪਰਮਾਤਮਾ।

**ਅਖੈ**: ਜਿਸ ਦਾ ਨਾਸ਼ ਨ ਹੋਵੇ; ਪਰਮਾਤਮਾ।

**ਅਗਮ/ਅਗੰਮ** : ਜਿਸ ਤਕ ਬੁੱਧੀ ਦੁਆਰਾ ਪਹੁੰਚ ਨ ਹੋਵੇ, ਅਚਿੰਤ੍ਯ; ਪ੍ਰਭੂ।

**ਅਗਾਧ** : ਜਿਸ ਦੀ ਥਾਹ ਨ ਪਾਈ ਜਾ ਸਕੇ; ਪਰਮਾਤਮਾ।

**ਅਗੋਚਰ** : ਜੋ ਇੰਦ੍ਰੀਆਂ (ਗੋ) ਦਾ ਵਿਸ਼ਾ ਨ ਹੋਵੇ; ਪਰਮਾਤਮਾ।

**ਅਚਲ** : ਜੋ ਸਥਿਰ ਹੋਵੇ; ਪਰਮ-ਸੱਤਾ।

**ਅਚੁਤ** : ਜੋ ਡਿਗਦਾ ਨ ਹੋਵੇ, ਅਟਲ; ਪਰਮਾਤਮਾ।

**ਅਛਲ** : ਜੋ ਛਲਿਆ ਨ ਜਾ ਸਕੇ; ਪ੍ਰਭੂ।

**ਅਛੇਦ** : ਜਿਸ ਦਾ ਛੇਦਨ ਨ ਹੋ ਸਕੇ; ਪ੍ਰਭੂ।

**ਅਜਰ** : ਜੋ ਚੀਜ਼ ਜਰੀ ਨ ਜਾ ਸਕੇ, ਜੋ ਚੀਜ਼ ਸਹਾਰੀ ਨ ਜਾ ਸਕੇ।

**ਅਜੂਨੀ** : ਜੋ ਜੂਨਾਂ ਵਿਚ ਨ ਆਵੇ, ਅਜਨਮਾ; ਪ੍ਰਭੂ।

**ਅਤੁਲ** : ਜੋ ਤੋਲਿਆ ਨ ਜਾ ਸਕੇ; ਜਿਸ ਦੇ ਬਰਾਬਰ ਹੋਰ ਕੋਈ ਨ ਹੋਵੇ; ਪਰਮਾਤਮਾ।

**ਅਤੋਲ** : ਜੋ ਤੋਲਿਆ ਨ ਜਾ ਸਕੇ; ਪ੍ਰਭੂ।

**ਅਥਾਹ** : ਜਿਸ ਦੀ ਥਾਹ ਨ ਪਾਈ ਜਾ ਸਕੇ, ਅਗਾਧ; ਪਰਮਾਤਮਾ।

**ਅਨਹਤ, ਅਨਹਦ, ਅਨਾਹਤ ਨਾਦ** : ਉਹ ਸ਼ਬਦ ਜੋ ਬਿਨਾ ਚੋਟ ਲਗਿਆਂ ਪੈਦਾ ਹੋਵੇ। ਗੁਰਬਾਣੀ ਵਿਚ ਇਹ ਨਾਦ ਸੁਣਨਾ ਕੰਨਾਂ ਦਾ ਵਿਸ਼ਾ ਨ ਹੋ ਕੇ ਨਾਮ-ਅਭਿਆਸੀ ਨੂੰ ਚਿਤ ਦੀ ਇਕਾਗ੍ਰਤਾ ਵਿਚ ਸੁਣਾਈ ਦਿੰਦਾ ਹੈ। ਸ਼ਾਂਤ ਅਤੇ ਟਿਕੇ ਹੋਏ ਮਨ ਨਾਲ ਕੀਤਾ ਗਿਆ ਨਾਮ-ਸਿਮਰਨ ਅਭਿਆਸੀ ਨੂੰ ਆਤਮ-ਮੰਡਲ ਦਾ ਸੰਗੀਤ ਸੁਣਨ ਦੇ ਸਮਰਥ ਕਰਦਾ ਹੈ।

**ਅਨਾਥ** : ਜਿਸ ਦਾ ਕੋਈ ਸੁਆਮੀ ਜਾਂ ਮਾਲਕ ਨਹੀਂ ਹੈ, ਦੀਨ, ਮੁਹਤਾਜ।

**ਅਨੰਤ** : ਜਿਸ ਦਾ ਅੰਤ ਨਹੀਂ ਹੈ, ਬੇਅੰਤ; ਪ੍ਰਭੂ।

**ਅਪਰੰਪਰ** : ਜਿਸ ਦੀ ਕੋਈ ਸੀਮਾ ਜਾਂ ਪਾਰ ਨਹੀਂ ਹੈ; ਕਰਤਾਰ।

**ਅਪਾਰ** : ਜਿਸ ਦਾ ਪਾਰ ਨਹੀਂ ਹੈ, ਬੇਅੰਤ; ਪਰਮਾਤਮਾ।

**ਅਬਿਗਤ** : ਜੋ ਵਿਅਕਤ ਨ ਕੀਤਾ ਜਾ ਸਕੇ, ਜੋ ਜਾਣਿਆ ਨ ਜਾ ਸਕੇ; ਪਰਮਾਤਮਾ।

**ਅਬਿਚਲ** : ਜੋ ਚਲਾਇਮਾਨ ਨ ਹੋਵੇ, ਸਥਿਰ; ਪ੍ਰਭੂ।

**ਅਬਿਨਾਸੀ** : ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ; ਪਰਮਾਤਮਾ।

**ਅਭੁਲ** : ਜੋ ਕਦੇ ਭੁਲਦਾ ਨਹੀਂ ਹੈ; ਪਰਮਾਤਮਾ।

**ਅਭੇਦ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਕਰਤਾਰ।

**ਅਭੇਵ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਪਰਮਾਤਮਾ।

**ਅਭੈ** : ਜੋ ਭੈ-ਮੁਕਤ ਹੋਵੇ; ਪਰਮਾਤਮਾ।

**ਅਮਰ** : ਜੋ ਮਰਣ ਵਾਲਾ ਨ ਹੋਵੇ; ਪਰਮਾਤਮਾ।

**ਅਮੁਲ, ਅਮੋਲ, ਅਮੋਲਕ** : ਜਿਸ ਦਾ ਮੁੱਲ ਨ ਪਾਇਆ ਜਾ ਸਕੇ; ਪ੍ਰਭੂ।

**ਅਲਖ** : ਜੋ ਵੇਖਿਆ ਨ ਜਾ ਸਕੇ, ਜੋ ਦਿਖਾਈ ਨ ਦੇਵੇ; ਪਰਮਾਤਮਾ।

**ਅਲੇਖ** : ਜੋ ਲੇਖੇ ਵਿਚ ਨ ਆਏ; ਪ੍ਰਭੂ।

**ਅਲੇਪ** : ਜੋ ਨਿਰਲੇਪ ਹੋਵੇ; ਪ੍ਰਭੂ।

**ਅੰਤਰਜਾਮੀ** : ਅੰਦਰ ਦੀਆਂ ਜਾਣਨ ਵਾਲਾ; ਪ੍ਰਭੂ।

**ਸਹਿਜ ਅਵਸਥਾ/ਸਾਧਨਾ** : ਉਹ ਸਾਧਨਾ ਜਿਸ ਵਿਚ ਕਿਸੇ ਉਚੇਚ ਜਾਂ ਯਤਨ ਦੀ ਲੋੜ ਨਹੀਂ ਹੁੰਦੀ। ਇਹ ਮਨ ਦੀ ਸਥਿਰਤਾ ਉਤੇ ਆਧਾਰਿਤ ਹੁੰਦੀ ਹੈ। ਇਸ ਦੀ ਪ੍ਰਾਪਤੀ ਨਾਲ ਸੁਤੇ-ਸਿਧ ਸੱਚੇ ਨਾਮ ਵਿਚ ਲਿਵ ਲਗ ਜਾਂਦੀ ਹੈ।

**ਸਹੁ** : ਸ਼ੌਹਰ, ਪਤੀ; ਪਰਮਾਤਮਾ।

**ਸੱਚਾ ਪਾਤਿਸ਼ਾਹ** : ਗੁਰਬਾਣੀ ਵਿਚ ਗੁਰੂ ਸਾਹਿਬਾਨ ਅਤੇ ਪ੍ਰਭੂ ਲਈ ਵਰਤਿਆ ਗਿਆ ਸ਼ਬਦ।

**ਸਤਿਪੁਰਖ** : ਸ੍ਰੇਸ਼ਠ ਪੁਰਸ਼; ਪਰਮਾਤਮਾ।

**ਸਬਦ** : ਗੁਰੂ ਦਾ ਉਪਦੇਸ਼; ਗੁਰਬਾਣੀ।

**ਸਰਬਾਤਮ** : ਸਭ ਦਾ ਆਤਮ ਸਰੂਪ; ਪ੍ਰਭੂ।

**ਸਾਕਤ** : ਸ਼ਕਤੀ ਦਾ ਪੁਜਾਰੀ, ਵਾਮ-ਮਾਰਗੀ; ਪਤਿਤ, ਭ੍ਰਸ਼ਟ; ਮਨਮੁਖ ਅਥਵਾ ਨੀਚ ਵਿਅਕਤੀ।

**ਸੁਰਤਿ** : ਧਿਆਨ। ਗੁਰਬਾਣੀ ਵਿਚ ਪਰਮਾਤਮਾ/ਸ਼ਬਦ/ਨਾਮ ਨਾਲ ਕੀਤੇ ਸੱਚੇ ਪ੍ਰੇਮ ਨੂੰ ਇਸ ਸ਼ਬਦ ਦੁਆਰਾ ਪ੍ਰਗਟ ਕੀਤਾ ਗਿਆ ਹੈ।

**ਸੂਤਰਧਾਰ** : ਸ੍ਰਿਸ਼ਟੀ ਰੂਪ ਅਖਾੜੇ ਦਾ ਸੰਯੋਜਕ; ਪ੍ਰਭੂ।

**ਸ੍ਰੀਧਰ** : ਮਾਇਆ/ਲੱਛਮੀ ਦੇ ਧਾਰਣ ਵਾਲਾ; ਕਰਤਾਰ।

**ਸ੍ਰੀਨਿਵਾਸ** : ਵੇਖੋ ਸ੍ਰੀਧਰ।

**ਸ੍ਰੀਪਤਿ** : ਮਾਇਆ/ਲੱਛਮੀ ਦਾ ਪਤਿ: ਪ੍ਰਭੂ।

**ਹਰਿ ਰਾਇ** : ਹਰਿ-ਰਾਜਾ; ਪ੍ਰਭੂ।

**ਕਮਲਾਪਤਿ** : ਕਮਲਾ/ਲੱਛਮੀ ਦਾ ਪਤਿ, ਵਿਸ਼ਣੂ; ਪਰਮਾਤਮਾ।

**ਕਰੀਮ** : ਕ੍ਰਿਪਾ ਕਰਨ ਵਾਲਾ, ਮਿਹਰ ਕਰਨ ਵਾਲਾ; ਪਰਮਾਤਮਾ।

**ਕਰੁਣਾਨਿਧੀ** : ਦਇਆ ਦਾ ਖ਼ਜ਼ਾਨਾ; ਪ੍ਰਭੂ।

**ਕਲਾਧਾਰੀ** : ਸ਼ਕਤੀ ਨੂੰ ਧਾਰਣ ਕਰਨ ਵਾਲਾ; ਪਰਮਾਤਮਾ।

**ਕਾਦਰ** : ਕੁਦਰਤ/ਸ਼ਕਤੀ ਵਾਲਾ; ਪਰਮਾਤਮਾ।

**ਕਾਨ੍ਹਿ** : ਸ੍ਰੀ ਕ੍ਰਿਸ਼ਨ; ਪਰਮਾਤਮਾ।

**ਕਿਲਬਿਖ/ਕਿਲਵਿਖ** : ਪਾਪ, ਦੋਸ਼, ਔਗੁਣ।

**ਕੇਸ਼ਵ** : ਸੁੰਦਰ ਕੇਸਾਂ ਵਾਲਾ, ਵਿਸ਼ਣੂ; ਪ੍ਰਭੂ।

**ਖਸਮ** : ਸੁਆਮੀ, ਮਾਲਕ; ਪਰਮਾਤਮਾ।

**ਖਾਲਕ** : ਪੈਦਾ ਕਰਨ ਵਾਲਾ; ਪਰਮਾਤਮਾ।

**ਗਰੀਬ ਨਿਵਾਜ** : ਗ਼ਰੀਬਾਂ ਉਪਰ ਦਇਆ ਕਰਨ ਵਾਲਾ; ਪਰਮਾਤਮਾ।

**ਗਿਰਧਰ, ਗਿਰਧਾਰੀ** : ਗੋਵਰਧਨ ਪਰਬਤ ਨੂੰ ਧਾਰਣ ਕਰਨ ਵਾਲਾ, ਸ੍ਰੀ ਕ੍ਰਿਸ਼ਣ; ਪਰਮਾਤਮਾ।

**ਗੁਰਮੁਖ** : (1) ਗੁਰੂ ਦਾ ਮੁਖ, ਗੁਰੂ ਦਾ ਉਪਦੇਸ਼, ਗੁਰੂ ਦਾ ਸਰੂਪ (2) ਜਿਸ ਦਾ ਗੁਰੂ ਵਲ ਮੁਖ ਹੈ, ਗੁਰੂ ਦੀ ਸਿਖਿਆ ਅਨੁਸਾਰ ਚੱਲਣ ਵਾਲਾ ਵਿਅਕਤੀ, ਗੁਰਸਿੱਖ।

**ਗੋਸਾਈਂ** : ਧਰਤੀ ਦਾ ਸੁਆਮੀ; ਪਰਮਾਤਮਾ।

**ਗੋਪਾਲ** : ਵੇਖੋ ਗੋਬਿੰਦ।

**ਗੋਪੀਨਾਥ** : ਗੋਪੀਆਂ ਦਾ ਸੁਆਮੀ, ਸ੍ਰੀ ਕ੍ਰਿਸ਼ਣ; ਪਰਮਾਤਮਾ।

**ਗੋਬਿੰਦ** : ਗੋ (ਪ੍ਰਿਥਵੀ) ਦੀ ਪਾਲਨਾ ਕਰਨ ਵਾਲਾ; ਪ੍ਰਭੂ।

**ਗੋਰਖ** : ਗੋ (ਪ੍ਰਿਥਵੀ/ਇੰਦ੍ਰੀਆਂ) ਦਾ ਰਖਿਅਕ; ਪ੍ਰਭੂ।

**ਗੋਵਰਧਨਧਾਰੀ** : ਗੋਵਰਧਨ ਪਰਬਤ ਨੂੰ ਧਾਰਣ ਕਰਨ ਵਾਲਾ, ਸ੍ਰੀ ਕ੍ਰਿਸ਼ਣ; ਪ੍ਰਭੂ।

**ਚਿੰਤਾਮਣੀ** : ਇਕ ਮਣੀ ਜੋ ਮਨ-ਇਛਿਤ ਪਦਾਰਥ ਦਿੰਦੀ ਹੈ; ਪਰਮਾਤਮਾ।

**ਚਤੁਰਭੁਜ** : ਚਾਰ ਭੁਜਾਵਾਂ ਵਾਲਾ, ਵਿਸ਼ਣੂ; ਪਰਮਾਤਮਾ।

**ਜਗਤੇਸਵਰ** : ਜਗਤ ਦਾ ਸੁਆਮੀ; ਪਰਮਾਤਮਾ।
**ਜਗਦੀਸ** : ਜਗਤ ਦਾ ਮਾਲਕ; ਪ੍ਰਭੂ।
**ਜਗੰਨਾਥ** : ਜਗਤ ਦਾ ਸੁਆਮੀ; ਪਰਮਾਤਮਾ।
**ਠਾਕੁਰ** : ਸੁਆਮੀ, ਰਾਜਾ; ਕਰਤਾਰ।
**ਦਾਮੋਦਰ** : ਜਿਸ ਦੇ ਢਿਡ ਦੁਆਲੇ ਰੱਸੀ ਬੰਨ੍ਹੀ ਹੋਵੇ, ਸ਼੍ਰੀ ਕ੍ਰਿਸ਼ਣ; ਪ੍ਰਭੂ।
**ਧਣੀ, ਧਨੀ** : ਮਾਲਕ, ਸੁਆਮੀ; ਪਤੀ; ਪਰਮਾਤਮਾ।
**ਧਰਨੀਧਰ** : ਧਰਤੀ ਨੂੰ ਧਾਰਣ ਕਰਨ ਵਾਲਾ; ਪਰਮਾਤਮਾ।
**ਨਰਹਰਿ** : ਨਰਸਿੰਘ; ਪ੍ਰਭੂ।
**ਨਰਪਤਿ** : ਮਨੁੱਖਾਂ ਦਾ ਸੁਆਮੀ, ਰਾਜਾ; ਕਰਤਾਰ।
**ਨਰਿੰਦਰ** : ਮਨੁੱਖਾਂ ਦਾ ਰਾਜਾ; ਕਰਤਾਰ।
**ਨਾਰਾਇਣ** : ਸਭ ਨਰਾਂ/ਮਨੁੱਖਾਂ ਵਿਚ ਨਿਵਾਸ ਕਰਨ ਵਾਲਾ; ਪਰਮਾਤਮਾ।
**ਨਿਰਬਾਣ** : ਛੁਟਕਾਰਾ, ਮੁਕਤੀ, ਖ਼ਲਾਸੀ; ਵਾਸਨਾ-ਮੁਕਤ, ਵਿਰਕਤ।
**ਨਿਰਾਲਮ** : ਨਿਰਲੇਪ; ਪ੍ਰਭੂ।
**ਨਿਰੰਜਨ** : ਮਾਇਆ ਤੋਂ ਨਿਰਲੇਪ; ਪਰਮਾਤਮਾ।
**ਪਾਤਿਸਾਹ** : ਤਖ਼ਤ ਦਾ ਸੁਆਮੀ, ਬਾਦਸ਼ਾਹ; ਵੇਖੋ ਸਚਾ ਪਾਤਿਸ਼ਾਹ।
**ਪੁਰਖ ਪੁਰਾਤਨ** : ਆਦਿ ਪੁਰਸ਼, ਪੂਰਣ ਬ੍ਰਹਮ।
**ਪ੍ਰਾਣਧਾਰ** : ਪ੍ਰਾਣਾਂ ਦਾ ਆਧਾਰ; ਪ੍ਰਭੂ।
**ਬਲਿਰਾਮ** : ਰਾਮ/ਪ੍ਰਭੂ ਤੋਂ ਬਲਿਹਾਰ/ਕੁਰਬਾਨ।
**ਬਨਵਾਰੀ, ਬਨਵਾਲੀ** : ਬਨ-ਮਾਲਾ ਧਾਰਣ ਕਰਨ ਵਾਲਾ, ਸ਼੍ਰੀ ਕ੍ਰਿਸ਼ਣ; ਕਰਤਾਰ।
**ਬਾਜੀਗਰ** : ਬਾਜ਼ੀ ਪਾਉਣ ਵਾਲਾ, ਨਟ; ਜਗਤ ਦਾ ਖੇਲ ਰਚਾਉਣ ਵਾਲਾ ਪ੍ਰਭੂ।
**ਬਿਸੰਭਰੁ** : ਵਿਸ਼ਵ/ਜਗਤ ਨੂੰ ਭਰਨ (ਪਾਲਣ) ਵਾਲਾ; ਪਰਮਾਤਮਾ।
**ਬੀਠਲ** : ਪਰਮਾਤਮਾ ਦਾ ਇਕ ਵਾਚਕ ਸ਼ਬਦ ਜੋ ਮਰਾਠੀ ਭਾਸ਼ਾ ਦਾ ਹੈ।
**ਭਗਤ ਵਛਲ, ਭਗਤਿ ਵਛਲ** : ਭਗਤ/ਭਗਤੀ ਨਾਲ ਪਿਆਰ ਕਰਨ ਵਾਲਾ; ਪਰਮਾਤਮਾ।
**ਭਗਵਤ** : ਐਸ਼ਵਰਜ ਵਾਲਾ; ਪਰਮਾਤਮਾ।
**ਭਵਤਾਰਨ** : ਭਵ-ਸਾਗਰ ਤੋਂ ਤਾਰਨ ਵਾਲਾ; ਪਰਮਾਤਮਾ।
**ਮਨਮੁਖ** : ਮਨ ਦੇ ਸੰਕਲਪ ਅਨੁਸਾਰ ਚਲਣ ਵਾਲਾ, ਗੁਰੂ ਤੋਂ ਬੇਮੁਖ, ਗੁਰਮਤਿ ਤੋਂ ਉਲਟੀ ਸੋਚ ਵਾਲਾ।
**ਮਾਧਉ** : ਵੇਖੋ ਮਾਧੋ।
**ਮਾਧੋ** : ਮਾਇਆ ਦਾ ਪਤੀ; ਪ੍ਰਭੂ।
**ਮੋਹਨ** : ਮੋਹਿਤ ਕਰਨ ਵਾਲਾ; ਪ੍ਰਭੂ।
**ਮੁਕੰਦ** : ਮੁਕਤੀ ਪ੍ਰਦਾਨ ਕਰਨ ਵਾਲਾ; ਪਰਮਾਤਮਾ।
**ਮੁਰਾਰੀ** : ਮੁਰ ਦੈਂਤ ਦਾ ਵੈਰੀ, ਸ਼੍ਰੀ ਕ੍ਰਿਸ਼ਣ; ਕਰਤਾਰ।
**ਰਹੀਮ** : ਰਹਿਮ ਕਰਨ ਵਾਲਾ, ਕ੍ਰਿਪਾ ਕਰਨ ਵਾਲਾ; ਪ੍ਰਭੂ।
**ਰਘੁਨਾਥ** : ਰਘੂ-ਵੰਸ਼ ਦੇ ਸੁਆਮੀ, ਸ੍ਰੀ ਰਾਮ ਚੰਦ੍ਰ; ਕਰਤਾਰ।
**ਰਘੁਨੰਦਨ**: ਵੇਖੋ ਰਘੁਨਾਥ।
**ਰਤਨਾਗਰ** : ਰਤਨਾਂ (ਗੁਣਾਂ) ਦਾ ਸਮੁੰਦਰ; ਪ੍ਰਭੂ।
**ਰਮਈਆ** : ਸਰਬਤ ਰਮਣ ਕਰਨ ਵਾਲਾ; ਪ੍ਰਭੂ।
**ਲਾਲਨ** : ਪਿਆਰਾ, ਪ੍ਰੀਤਮ; ਪ੍ਰਭੂ।

---